4-3-94
to
1-3-94

# Punjab Vidhan Sabha
## Debates

*24th March*, 1994

**Vol. VII No. 12**

OFFICIAL REPORT



CONTENTS

*Thursday the 24th March, 1994*

| | Page |
|---|---|
| Starred Questions and Answers .. | (12)1 |
| Written Answers to Starred Questions Laid on the Table of the House under Rule 38 | (12)32 |
| Withdrawal of Members of B.S.P. from the House .. | (12)38 |
| Short Adjournment of the House .. | (12)40 |
| Walk-Out .. | (12)44 |
| Call Attention Notice Under Rule 66 .. | (12)44 |

Punjab Vidhan Sabha Secretariat, Chandigarh.

Price : Rs.

Rs 145-0

Points of Order reg. Alleged presence of Police Officials in the House and prevention of Comrade Tarsem Jodhan from entering the House (12)46

Walk-outs .. (12)48

Resolution reg. Taking Effective Steps to Check and Control Air and Water Pollution in the big Industrial Cities in the State (12)49

Ruling by the Speaker reg. Alleged Presence of Police Officials in the House and Prevention of Comrade Tarsem Jodhan from entering the House (12)79

Resolution reg. Taking Effective Steps to Check and Control Air and Water Pollution in the big Industrial Cities in the State (Resumption) (12)83

Extension of Time of the Sitting .. (12)90

Resolution Reg. Taking effective Steps to Check and Control Air and Water Pollution in the big Industrial Cities in the State (*Resumption*) (12)90

# PUNJAB VIDHAN SABHA

*Thursday, the 24th March,* 1994

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 2.00 P.M. Mr. Speaker (Shri Harnam Das Johar ) in the Chair.*

---

## STARRED QUESTIONS AND ANSWERS

### ਜ਼ਿਲ੍ਹਾ ਸੰਗਰੂਰ ਦੇ ਸਕੂਲਾਂ ਵਿਚ ਪੇਸ਼ਾਵਰਾਨਾ ਸਿੱਖਿਆ ਸ਼ੁਰੂ ਕਰਨੀ

*1830. (1) ਪੰਡਿਤ ਸੋਮ ਦੱਤ ਸ਼ਰਮਾ
(2) ਸਰਦਾਰ ਜਸਬੀਰ ਸਿੰਘ } : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਜ਼ਿਲ੍ਹਾ ਸੰਗਰੂਰ ਵਿਚ ਇਸ ਸਮੇਂ ਅਜਿਹੇ ਸਕੂਲਾਂ ਦੀ ਕੁੱਲ ਗਿਣਤੀ ਕਿੰਨੀ ਹੈ, ਜਿੰਨ੍ਹਾਂ ਵਿਚ ਪੇਸ਼ਾਵਰਾਨਾ ਸਿੱਖਿਆ ਸ਼ੁਰੂ ਕੀਤੀ ਗਈ ਹੈ;

(ਅ) ਕੀ ਸਰਕਾਰ ਨੇੜੇ ਭਵਿਖ ਵਿਚ ਉਕਤ ਜ਼ਿਲ੍ਹੇ ਦੇ ਹੋਰ ਸਕੂਲਾਂ ਵਿਚ ਵੀ ਪੇਸ਼ਾਵਰਾਨਾ ਸਿੱਖਿਆ ਸ਼ੁਰੂ ਕਰਨ ਦਾ ਵਿਚਾਰ ਰਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ?

**Sardar Lakhmir Singh Randhawa** : (a) The number of such schools in district Sangrur is seventeen.

(b) It is proposed to introduce Vocational Education in 11 more schools of this district in near future. The details of courses are in annexure 'A'

*ANNEXURE A*

**The Vocational Education is proposed to be started, in near future, in the following schools and their trades are as under :—**

| Sr. No. | Name of the School | Vocational Courses Available |
|---|---|---|
| 1 | G.S.S.S., Cheema .. | 1. Agri. Buisness |
| | | 2. Agro-Services |
| | | 3. Commercial Garment Making |

[Minister for Education]

| Sr. No. | Name of the School | | Vocational Courses Available |
|---|---|---|---|
| 2 | G.S.S.S., Pakho Kalan | .. | 1. Agri. Business |
| | | | 2. Knitting Tech. |
| | | | 3. Secretarial Practice |
| 3 | G.S.S.S., Dhuri | .. | 1. Secretarial Practice |
| | | | 2. Commercial Garment Making |
| | | | 3. Food Preservation and Canning |
| 4 | G.S.S.S., Nadampur | .. | 1. Mech. Engg. Tech. |
| | | | 2. Furniture Making and Designing |
| | | | 3. Agro-Services |
| 5 | G.S.S.S., Sherpur | .. | 1. R. & M. of Electrical Gadgets |
| | | | 2. Secretarial Practice |
| | | | 3. Mech. Engg. Tech. |
| 6 | G·G.S.S.S., Dhanaula | .. | 1. Secretarial Practice |
| | | | 2. Garment Making |
| | | | 3. Knitting Tech. |
| 7 | G.S.S.S. Dirba | | 1. R & M of Electt. Gadgets |
| | | | 2. Garment Making |
| | | | 3. Mech. Engg. Tech. |
| 8 | G.G.S.S.S., Bhadaur | .. | 1. Auto Engg. |
| | | | 2. Food Preservation |
| | | | 3. Commercial Art |
| 9 | G.S.S.S., Madivi | .. | 1. Auto Engg. |
| | | | 2. Mech. Engg. |
| | | | 3. Electt. Engg. |
| 10 | G.S.S.S., Kanakwal | .. | 1. Auto Engg. |
| | | | 2. Mech. Engg. |
| | | | 3. Electt. Engg. |
| 11 | G.S.S.S., Kuthala | .. | 1. Auto Engg. |
| | | | 2. Mech. Engg. |
| | | | 3. Knitting Technology |

ਸ੍ਰੀ ਸਪੀਕਰ : ਪੰਡਿਤ ਸੋਮ ਦੱਤ ਜੀ, ਸਪਲੀਮੈਂਟਰੀ ਪੁਛੋਗੇ?

ਪੰਡਿਤ ਸੋਮ ਦੱਤ ਸ਼ਰਮਾ : ਧੰਨਵਾਦ ਜੀ, ਲਿਸਟ ਮੇਰੇ ਕੋਲ ਪਹੁੰਚ ਚੁੱਕੀ ਹੈ ਅਤੇ ਮੰਤਰੀ ਜੀ ਨੇ ਬੜੇ ਅੱਛੇ ਢੰਗ ਨਾਲ ਜਵਾਬ ਦੇ ਦਿੱਤਾ ਹੈ।

---

### ਪੰਜਾਬ ਯੂਨੀਵਰਸਿਟੀ ਨੂੰ ਤਬਦੀਲ ਕਰਨਾ

*1915. (1) ਸ੍ਰੀ ਰਾਜ ਕੁਮਾਰ ਖੁਰਾਣਾ
(2) ਸਰਦਾਰ ਦਰਸ਼ਨ ਸਿੰਘ ਬਰਾੜ
(3) ਸ੍ਰੀ ਹਰਮਿੰਦਰ ਸਿੰਘ ਜੱਸੀ
} : ਕੀ ਸਿੱਖਿਆ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਪਿਛਲੇ ਦੋ ਸਾਲਾਂ ਦੇ ਦੌਰਾਨ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਨੂੰ ਪੰਜਾਬ ਰਾਜ ਨੂੰ ਤਬਦੀਲ ਕਰਵਾਉਣ ਲਈ ਕੋਈ ਕੋਸ਼ਿਸ਼ਾਂ ਕੀਤੀਆਂ ਹਨ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦਾ ਵੇਰਵਾ ਕੀ ਹੈ?

ਸਰਦਾਰ ਲਖਮੀਰ ਸਿੰਘ ਰੰਧਾਵਾ : ਹਾਂ ਜੀ।

ਪੰਜਾਬ ਸਰਕਾਰ ਨੇ ਯੋਗ ਤਰੀਕੇ ਨਾਲ ਉੱਚ ਪੱਧਰ ਤੇ ਭਾਰਤ ਸਰਕਾਰ ਨਾਲ ਮਾਮਲਾ ਉਠਾਇਆ ਹੈ ਅਤੇ ਉਨ੍ਹਾਂ ਨੇ ਸੂਚਿਤ ਕੀਤਾ ਹੈ ਕਿ ਇਸ ਬਾਰੇ ਘੋਖ ਕੀਤੀ ਜਾ ਰਹੀ ਹੈ।

ਸਰਦਾਰ ਦਰਸ਼ਨ ਸਿੰਘ ਬਰਾੜ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੂੰ ਇਹ ਯੂਨੀਵਰਸਿਟੀ ਕਦੋਂ ਤੱਕ ਸੈਂਟਰ ਦੀ ਸਰਕਾਰ ਸੌਂਪ ਦੇਵੇਗੀ?

ਮੰਤਰੀ : ਸਪੀਕਰ ਸਾਹਿਬ, 1966 ਵਿੱਚ ਰੀ-ਆਰਗੇਨਾਈਜ਼ੇਸ਼ਨ ਐਕਟ ਦੇ ਮੁਤਾਬਿਕ ਇਸ ਯੂਨੀਵਰਸਿਟੀ ਦਾ ਫੈਸਲਾ ਹੋਇਆ ਸੀ। ਭਾਰਤ ਸਰਕਾਰ ਇਸ ਵਿੱਚ ਦੁਬਾਰਾ ਅਮੈਂਡਮੈਂਟ ਕਰਨ ਦੀ ਕੋਸ਼ਿਸ਼ ਕਰ ਰਹੀ ਹੈ। ਉਨ੍ਹਾਂ ਨੂੰ ਕਿਹਾ ਗਿਆ ਹੈ ਕਿ ਇਸ ਦਾ ਫੈਸਲਾ ਛੇਤੀ ਹੀ ਕਰ ਦਿੱਤਾ ਜਾਵੇ।

ਸ੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਮੇਰਾ ਪ੍ਰਸ਼ਨ ਇਹ ਹੈ ਕਿ ਇਹ ਅਮੈਂਡਮੈਂਟ ਦੀ ਗੱਲ ਕਿਸ ਲੈਵਲ ਤੇ ਚਲ ਰਹੀ ਹੈ। ਠੀਕ ਹੈ ਕਿ ਰੀ-ਆਰਗੇਨਾਈਜ਼ੇਸ਼ਨ ਐਕਟ ਦੇ ਵਿੱਚ ਅਮੈਂਡਮੈਂਟ ਕੀਤੀ ਜਾ ਰਹੀ ਹੈ। ਕੀ ਇਸ ਬਾਰੇ ਗੌਰਮਿੰਟ ਆਫ ਇੰਡੀਆ ਦੇ ਨਾਲ ਪ੍ਰੀਲਿਮਨਰੀ ਲੈਵਲ ਤੇ ਗੱਲਬਾਤ ਚਲ ਰਹੀ ਹੈ ਜਾਂ ਉਨ੍ਹਾਂ ਨੇ ਸਾਡੀ ਰਿਕੁਐਸਟ ਨੂੰ ਟਰਨਡ-ਡਾਊਨ ਕਰ ਦਿੱਤਾ ਹੈ? ਮੇਰਾ ਮਤਲਬ ਹੈ ਕਿ ਗੱਲਬਾਤ ਕਿਸ ਪੱਧਰ ਤੇ ਚਲ ਰਹੀ ਹੈ?

ਮੰਤਰੀ : ਇਹ ਉਨ੍ਹਾਂ ਦੇ ਵਿਚਾਰ ਅਧੀਨ ਹੈ।

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1572

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)।

ਜ਼ਿਲ੍ਹਾ ਮਾਨਸਾ ਵਿਚ ਪਸ਼ੂ-ਚਿਕਿਤਸਾ ਡਿਸਪੈਂਸਰੀਆਂ ਦੀ ਗਿਣਤੀ

*1872. (1) ਸਰਦਾਰ ਸ਼ੇਰ ਸਿੰਘ ਗਾਗੋਵਾਲਾ
(2) ਸਰਦਾਰ ਕਿਰਪਾਲ ਸਿੰਘ ਮਾਖਾ
: ਕੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਇਸ ਸਮੇਂ ਜ਼ਿਲ੍ਹਾ ਮਾਨਸਾ ਵਿਚ ਕੁੱਲ ਕਿੰਨੀਆਂ ਪਸ਼ੂ-ਚਿਕਿਤਸਾ ਡਿਸਪੈਂਸਰੀਆਂ ਹਨ ;

(ਅ) ਕੀ ਸਰਕਾਰ ਦਾ ਨੇੜੇ ਭਵਿੱਖ ਵਿਚ ਉਕਤ ਜ਼ਿਲ੍ਹੇ ਵਿਚ ਕੋਈ ਨਵੀਆਂ ਪਸ਼ੂ-ਚਿਕਿਤਸਾ ਡਿਸਪੈਂਸਰੀਆਂ ਖੋਲ੍ਹਣ ਦਾ ਵਿਚਾਰ ਹੈ, ਜੇਕਰ ਹੈ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

**Sardar Harbans Singh Sidhu**: (a) There are 28 Veterinary dispensaries in district Mansa.

(b) Yes Sir. Five Veterinary dispensaries have been sanctioned during the financial year 1993-94. Opening of more new dispensaries will depend upon the demand and justification for the same.

ਸਰਦਰ ਕਿਰਪਾਲ ਸਿੰਘ ਮਾਖਾ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਰਾਜ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬਠਿੰਡਾ ਵਿੱਚ ਕਿੰਨੀਆਂ ਡਿਸਪੈਂਸਰੀਆਂ ਖੋਲ੍ਹੀਆਂ ਗਈਆਂ ਹਨ ?

ਰਾਜ ਮੰਤਰੀ : ਸਪੀਕਰ ਸਾਹਿਬ, ਇਸ ਸਵਾਲ ਦੇ ਨਾਲ ਇਹ ਸਪਲੀਮੈਂਟਰੀ ਤੁਅੱਲਕ ਨਹੀਂ ਰੱਖਦੀ। ਇਹ ਵੱਖਰਾ ਸਵਾਲ ਦੇ ਦੇਣ, ਜਵਾਬ ਦੇ ਦਿੱਤਾ ਜਾਵੇਗਾ।

ਸਰਦਾਰ ਕਿਰਪਾਲ ਸਿੰਘ ਮਾਖਾ : ਸਪੀਕਰ ਸਾਹਿਬ, ਇਹ ਏਨਾ ਦੱਸ ਦੇਣ ਕਿ ਮੇਰੇ ਹਲਕੇ ਸਰਦੂਲਗੜ੍ਹ ਵਿੱਚ ਕਿੰਨੀਆਂ ਡਿਸਪੈਂਸਰੀਆਂ ਖੋਲ੍ਹੀਆਂ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਮਾਨਸਾ ਜ਼ਿਲ੍ਹੇ ਦੇ ਬਾਰੇ ਪ੍ਰਸ਼ਨ ਕੀਤਾ ਸੀ, ਉਸਦਾ ਜਵਾਬ ਦੇ ਦਿੱਤਾ ਗਿਆ ਹੈ। ਜੇਕਰ ਇਹ ਇਸ ਬਾਰੇ ਪ੍ਰਸ਼ਨ ਕਰਦੇ ਤਾਂ ਉਸਦਾ ਵੀ ਜਵਾਬ ਦੇ ਦਿੱਤਾ ਜਾਂਦਾ।

**ਸਰਦਾਰ ਕਿਰਪਾਲ ਸਿੰਘ ਮਾਖਾ:** ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਇਕ ਵੀ ਡਿਸਪੈਂਸਰੀ ਨਹੀਂ ਖੋਲ੍ਹੀ ਗਈ .. (ਵਿਘਨ)

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਰਾਜ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਨਵੀਆਂ ਪਸ਼ੂ ਡਿਸਪੈਂਸਰੀਆਂ ਖੋਲ੍ਹਣ ਦਾ ਵਿਚਾਰ ਹੈ, ਉਨ੍ਹਾਂ ਨੂੰ ਖੋਲ੍ਹਣ ਦਾ ਕਰਾਈਟੇਰੀਆ ਕੀ ਹੈ ? ਮੰਤਰੀ ਜੀ ਕਿਰਪਾ ਕਰਕੇ ਇਹ ਵੀ ਦੱਸ ਦੇਣ ਕਿ ਅਗਰ ਕਿਸੇ ਹਲਕੇ ਦਾ ਕੋਈ ਐਮ.ਐਲ.ਏ. ਪਿੰਡਾਂ ਵਿਚ ਜਾਂਦਾ ਹੈ ਅਤੇ ਆਪਣੇ ਤਜਰਬੇ ਦੇ ਆਧਾਰ ਤੇ ਕੋਈ ਰਿਕੁਮੈਂਡੇਸ਼ਨ ਜਾਂ ਪਰਪੋਜ਼ਲ ਡਿਪਾਰਟਮੈਂਟ ਨੂੰ ਪਸ਼ੂ ਡਿਸਪੈਂਸਰੀ ਖੋਲ੍ਹਣ ਲਈ ਭੇਜਦਾ ਹੈ ਤਾਂ ਕੀ ਉਸ ਨੂੰ ਕਨਸਿਡਰ ਕੀਤਾ ਜਾਂਦਾ ਹੈ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਪਸ਼ੂ ਡਿਸਪੈਂਸਰੀਆਂ ਖੋਲ੍ਹਣ ਲਈ ਕਰਾਈਟੇਰੀਆ ਰੱਖਿਆ ਹੋਇਆ ਹੈ ਕਿ ਜਿੱਥੇ 4000 ਪਸ਼ੂਆਂ ਦੀ ਗਿਣਤੀ ਹੋਵੇ ਅਤੇ ਲੋਕ ਡਿਸਪੈਂਸਰੀ ਲਈ ਬਿਲਡਿੰਗ ਬਣਾ ਕੇ ਦੇਣ। ਫਿਰ ਨਾਰਮਜ਼ ਦੇ ਮੁਤਾਬਕ ਐਗਜ਼ਾਮਨ ਕਰਕੇ ਡਿਸਪੈਂਸਰੀ ਖੋਲ੍ਹ ਦਿੱਤੀ ਜਾਂਦੀ ਹੈ ਜੀ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੇਰਾ ਸਵਾਲ ਸੀ ਕਿ ਕੀ ਵਿਧਾਇਕ ਦੀ ਰਿਕੁਮੈਂਡੇਸ਼ਨ ਨੂੰ ਵੇਟੇਜ ਦਿੱਤੀ ਜਾਂਦੀ ਹੈ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਜੇ ਨਾਰਮਜ਼ ਦੇ ਮੁਤਾਬਿਕ ਰਿਕੁਮੈਂਡੇਸ਼ਨ ਹੋਵੇਗੀ ਤਾਂ ਜ਼ਰੂਰ ਵੇਟੇਜ ਦਿੱਤੀ ਜਾਵੇਗੀ।

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਕਰਾਈਟੇਰੀਆ ਇਨ੍ਹਾਂ ਨੇ ਦੱਸਿਆ ਹੈ ਉਸਦੇ ਮੁਤਾਬਿਕ ਕੰਨਸਟੀਚੂਐਂਸੀ ਦੇ ਵਿੱਚ ਬਹੁਤ ਸਾਰੇ ਨਗਰ ਐਸੇ ਹਨ ਜਿੱਥੇ 4000 ਪਸ਼ੂ-ਧੰਨ ਹੈ ਅਤੇ ਉਹ ਬਿਲਡਿੰਗ ਦੇਣ ਲਈ ਵੀ ਤਿਆਰ ਹਨ; ਕੀ ਮਾਨਯੋਗ ਮੰਤਰੀ ਜੀ ਹਾਊਸ ਵਿੱਚ ਇਹ ਭਰੋਸਾ ਦਿਵਾਉਣਗੇ ਕਿ ਜੋ ਕਰਾਈਟੇਰੀਆ ਇਨ੍ਹਾਂ ਨੇ ਦੱਸਿਆ ਹੈ ਉਸ ਤੇ ਅਮਲ ਕੀਤਾ ਜਾਵੇਗਾ ਅਤੇ ਇਸ ਤੇ ਇਹ ਪਾਬੰਦ ਰਹਿਣਗੇ ?

**ਸ੍ਰੀ ਸਪੀਕਰ :** ਕਰਾਈਟੇਰੀਆ ਅਮਲ ਕਰਨ ਵਾਸਤੇ ਹੀ ਹੁੰਦਾ ਹੈ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੇਰਾ ਸਵਾਲ ਹੈ ਕਿ ਮੰਤਰੀ ਜੀ ਨੇ ਕਿਹਾ ਹੈ ਕਿ ਅਸੀਂ 4000 ਐਨੀਮਲਜ਼ ਦਾ ਕਰਾਈਟੇਰੀਆ ਰੱਖਿਆ ਹੈ, ਲੇਕਿਨ ਕੁਝ ਏਰੀਏ ਐਸੇ ਹਨ ਜੋ

[ਸ੍ਰੀ ਮਦਨ ਮੋਹਨ ਮਿੱਤਲ]

ਸਬ-ਮਾਊਂਟੇਨੀਅਸ ਹਨ ਅਤੇ ਜਿਨ੍ਹਾਂ ਦਾ ਡਿਸਟੈਂਸ ਕਾਫ਼ੀ ਜ਼ਿਆਦਾ ਹੈ। ਕੀ ਮੰਤਰੀ ਜੀ ਕੈਟਲਜ਼ ਦੀ ਗਿਣਤੀ ਘਟਾ ਕੇ ਪਸ਼ੂ ਡਿਸਪੈਂਸਰੀਆਂ ਸਥਾਪਤ ਕਰਨ ਦਾ ਭਰੋਸਾ ਦਿਵਾਉਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਮਿੱਤਲ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਅਸੀਂ ਜਿਹੜਾ ਫੈਸਲਾ ਕਰਦੇ ਹਾਂ ਇਹ ਮੀਟਿੰਗ ਕਰਕੇ ਹੁੰਦਾ ਹੈ। ਇਸ ਸਬੰਧੀ ਕੋਈ ਸੁਜੈਸ਼ਨ ਹੈ ਤਾਂ ਇਹ ਲਿਖ ਕੇ ਭੇਜ ਦੇਣ ਉਸ ਤੇ ਵਿਚਾਰ ਕਰ ਲਿਆ ਜਾਵੇਗਾ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਉੱਤਰ ਦਿਤਾ ਹੈ ਕਿ ਅਗਰ ਸਾਰੀਆਂ ਕਰਾਈਟੇਰੀਏ ਵਾਲੀਆਂ ਸ਼ਰਤਾਂ ਪੂਰੀਆਂ ਕਰਦਾ ਹੋਵੇ ਅਤੇ ਹਲਕੇ ਦੇ ਵਿਧਾਇਕ ਨੇ ਰਿਮੁਮੈਂਡੇਸ਼ਨ ਕੀਤੀ ਹੋਵੇ ਤਾਂ ਵੇਟ ਦਿੰਦੇ ਹਨ। ਮੈਂ ਆਪਣੇ ਹਲਕੇ ਵਿੱਚ ਦਰਜਨ ਦੇ ਕਰੀਬ ਸਿਫਾਰਸ਼ਾਂ ਭੇਜੀਆਂ ਹਨ। ਕੀ ਮੰਤਰੀ ਜੀ ਕਿਸੇ ਇਕ ਪਿੰਡ ਦਾ ਵੀ ਨਾਉਂ ਲੈਣਗੇ ਜਿਸ ਦੀ ਉਨ੍ਹਾਂ ਨੇ ਪ੍ਰਵਾਨਗੀ ਦਿਤੀ ਹੋਵੇ ? ਕੀ ਸਾਰੇ ਦੀ ਸਾਰੀਆਂ ਰਿਕਮੈਂਡੇਸ਼ਨਜ਼ ਨਾਰਮਜ਼ ਪੂਰੀਆਂ ਨਹੀਂ ਕਰਦੀਆਂ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੇਰੇ ਕੋਲ ਇਸ ਵੇਲੇ ਕੋਈ ਸੂਚੀ ਨਹੀਂ ਹੈ, ਇਹ ਸੇਪਰੇਟ ਸਵਾਲ ਦੇ ਦੇਣ, ਜਵਾਬ ਦੇ ਦਿੱਤਾ ਜਾਵੇਗਾ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੈਂ ਪਿੰਡਾਂ ਦੇ ਨਾਮ ਗਿਣਾ ਦਿੰਦਾ ਹਾਂ, ਇਹ ਜਵਾਬ ਦੇ ਦੇਣ।

**ਕਾਮਰੇਡ ਅਜੈਬ ਸਿੰਘ ਰੋੜਾ :** ਸਰ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਪਸ਼ੂ ਪਾਲਣ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜ਼ਿਲਾ ਫਰੀਦਕੋਟ ਵਿੱਚ ਪਿੰਡ ਮੁਸਥਰਾ ਵਿਖੇ ਪਸ਼ੂ ਡਿਸਪੈਂਸਰੀ ਦਾ ਖੁਦ ਉਦਘਾਟਨ ਕਰਕੇ ਆਏ ਸੀ ਪਰ ਉਥੇ ਕੋਈ ਸਟਾਫ਼ ਨਹੀਂ। ਕੀ ਮੰਤਰੀ ਜੀ ਦੱਸਣਗੇ ਕਿ ਉਥੇ ਕਦੋਂ ਤੱਕ ਸਟਾਫ ਭੇਜ ਦਿੱਤਾ ਜਾਵੇਗਾ ?

**ਰਾਜ ਮੰਤਰੀ :** ਸਪੀਕਰ ਸਾਹਿਬ, ਜਿਹੜੀ 31 ਮਾਰਚ, 1994 ਤੱਕ ਡਿਸਪੈਂਸਰੀਆਂ ਦਾ ਉਦਘਾਟਨ ਕੀਤਾ ਗਿਆ ਹੈ ਉਥੇ ਸਟਾਫ 1 ਅਪ੍ਰੈਲ, 1994 ਉਪਰੰਤ ਭੇਜਿਆ ਜਾਵੇਗਾ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਦੱਸਿਆ ਕਿ 4000 ਐਨੀਮਲਜ਼ ਦੇ ਪਿੱਛੇ ਇਕ ਡਿਸਪੈਂਸਰੀ ਦਿੰਦੇ ਹਾਂ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਡਿਸਪੈਂਸਰੀ ਖੋਲ੍ਹੀ ਜਾਂਦੀ ਹੈ ਕੀ ਉਸ ਵਿੱਚ ਫੁੱਟ ਐਂਡ ਮਾਊਥ ਦੀ ਜਿਹੜੀ ਵੈਕਸੀਨ ਹੈ ਜਾਂ ਸੀਮਨ ਜੋ ਅਸੀਂ ਮੰਗਵਾਉਂਦੇ ਹਾਂ, ਉਸਨੂੰ ਸਟੋਰ ਕਰਨ ਦਾ ਕੋਈ ਪ੍ਰਬੰਧ ਹੁੰਦਾ ਹੈ ਭਾਵ ਫਰਿਜ ਵਗੈਰਾ ਡਿਸਪੈਂਸਰੀ ਵਿੱਚ ਹੁੰਦੇ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਜਿਹੜੀ ਡਿਸਪੈਂਸਰੀ ਅਸੀਂ ਖੋਲ੍ਹਦੇ ਹਾਂ ਉਸ ਵਿੱਚ ਅਜਿਹਾ ਕੋਈ ਪ੍ਰਬੰਧ ਨਹੀਂ ਹੁੰਦਾ।

### ਪੰਚਾਇਤਾਂ ਦੇ ਫੰਡ ਕਢਵਾਉਣ ਲਈ ਅਧਿਕਾਰਿਤ ਵਿਅੱਕਤੀ

*1816. ਸਰਦਾਰ ਈਸ਼ਰ ਸਿੰਘ : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬੈਂਕਾਂ ਤੋਂ ਪੰਚਾਇਤਾਂ ਦੇ ਫੰਡ ਕਢਵਾਉਣ ਲਈ ਕਿਹੜੇ ਕਿਹੜੇ ਵਿਅਕਤੀਆਂ ਨੂੰ ਅਧਿਕਾਰ ਪ੍ਰਾਪਤ ਹਨ ?

**Master Jagir Singh:** Sarpanch, a Panch authorised by Gram Panchayat and Panchayat Secretary are authorised to withdraw Gram Fund from the Bank.

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਜਿੱਥੇ ਪੰਚਾਇਤ ਸੈਕਟਰੀਆਂ ਨੂੰ ਪਾਵਰਾਂ ਦਿੱਤੀਆਂ ਗਈਆਂ ਹਨ ਸਰਪੰਚ ਦੇ ਨਾਲ ਪੈਸੇ ਕਢਾਉਣ ਦੀਆਂ ਉਥੇ ਪਹਿਲਾਂ ਬੀ.ਡੀ.ਪੀ.ਓ. ਕੋਲ ਇਹ ਪਾਵਰਾਂ ਹੁੰਦੀਆਂ ਸਨ। ਗਰਵਨਰੀ ਰਾਜ ਦੇ ਦੌਰਾਨ ਪੰਚਾਇਤ ਸੈਕਟਰੀ ਨੂੰ ਆਥੋਰਾਈਜ਼ ਕੀਤਾ ਗਿਆ ਸੀ। ਕੀ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਪੈਸੇ ਦੀ ਸਹੀ ਵਰਤੋਂ ਕਰਨ ਲਈ ਮੁੜ ਬੀ.ਡੀ.ਪੀ.ਓ ਨੂੰ ਇਹ ਪਾਵਰਾਂ ਦੇਣ ਦਾ ਸਰਕਾਰ ਵਿਚਾਰ ਰੱਖਦੀ ਹੈ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਪੰਚ, ਉਸ ਦੇ ਨਾਲ ਪੰਚ ਅਤੇ ਸਕੱਤਰ ਤਿੰਨਾਂ ਨੂੰ ਅਧਿਕਾਰ ਦੇਣ ਬਾਰੇ ਸਰਕਾਰ ਨੇ ਹਦਾਇਤਾਂ ਜਾਰੀ ਕਰ ਦਿਤੀਆਂ ਹਨ।

**ਸ੍ਰੀ ਮਲਕੀਤ ਸਿੰਘ ਬੀਰਮੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਅਫਸਰ ਨੂੰ ਅਧਿਕਾਰ ਦਿੱਤੇ ਗਏ ਹਨ, ਉਹ ਕਿੰਨੀ ਲਿਮਿਟ ਤੱਕ ਪੈਸੇ ਵਿਦ ਡਰਾਅ ਕਰ ਸਕਦੇ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਜਾਣਕਾਰੀ ਦੇਣੀ ਚਾਹੁੰਦਾ ਹਾਂ ਕਿ ਪੰਚਾਇਤਾਂ ਪਹਿਲਾਂ ਮਤਾ ਪਾਸ ਕਰਦੀਆਂ ਹਨ ਔਰ ਮਤੇ ਦੇ ਆਧਾਰ ਤੇ ਰੁਪਿਆ ਕਢਵਾਉਂਦੀਆਂ ਹਨ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਹ ਪ੍ਰਸ਼ਨ ਬੜਾ ਰੇਲੇਵੈਂਟ ਹੈ ਕਿ ਐਟ ਵਨ ਟਾਈਮ ਪੰਚਾਇਤ ਕਿੰਨੇ ਪੈਸੇ ਵਿਦਡਰਾਅ ਕਰ ਸਕਦੀ ਹੈ ਕਿਉਂਕਿ ਸਰਕਾਰ ਨੇ ਹਰ ਅਦਾਰੇ ਵਿਚ ਲਿਮਿਟ ਨਿਸ਼ਚਿਤ ਕੀਤੀ ਹੈ। ਇਹ ਠੀਕ ਹੈ ਕਿ ਰੇਜ਼ੋਲਿਊਸ਼ਨ ਪਾਸ ਹੁੰਦਾ ਹੈ ਅਤੇ ਫਿਰ ਪੈਸੇ ਵਿਦਡਰਾਅ ਕੀਤੇ ਜਾਂਦੇ ਹਨ The authorised persons will go to the bank and withdraw the money All these things are OK. At one time ਕਿੰਨਾ ਪੈਸਾ ਵਿਦਡਰਾਅ ਕਰਾ ਸਕਦੇ ਹਨ ?

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਜਵਾਬ ਦੇ ਹਟਿਆ ਹਾਂ ਕਿ 5 ਲੱਖ ਤੱਕ ਦਾ ਅਖ਼ਤਿਆਰ ਦਿੱਤਾ ਗਿਆ ਹੈ। (ਵਿਘਨ)

ਸ੍ਰੀ ਸਪੀਕਰ : ਮੰਤਰੀ ਜੀ, ਸਿੱਧਾ ਜਵਾਬ ਦਿਓ।

ਸ੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਐਟ ਰੈਂਡਮ ਪੰਜ ਲੱਖ ਤੱਕ ਵਿਦਡਰਾਅ ਕਰ ਸਕਦੇ ਹਨ।

After all the money is spent in instalment, not at one time.

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਨੂੰ ਦੁਬਾਰਾ ਦੱਸਣਾ ਚਾਹੁੰਦਾ ਹਾਂ ਕਿ ਮੈਂ ਪੰਜਾਬੀ ਵਿਚ ਬੋਲ ਰਿਹਾ ਹਾਂ, ਅੰਗਰੇਜ਼ੀ ਵਿਚ ਨਹੀਂ। ਜਿੰਨੀ ਵੀ ਪੰਚਾਇਤ ਦੀ ਲੋੜ ਹੁੰਦੀ ਹੈ, ਰੈਜ਼ੋਲਿਊਸ਼ਨ ਕਰਵਾ ਕੇ ਕਢਾ ਸਕਦੀ ਹੈ।

ਸ੍ਰੀ ਸਪੀਕਰ : ਇਨ੍ਹਾਂ ਦਾ ਸਵਾਲ ਹੈ ਕਿ What is the maximum power authority given to the Panachayat at a time ?

ਰਾਜ ਮੰਤਰੀ : ਸਪੀਕਰ ਸਾਹਿਬ, ਕੋਈ ਵੀ ਲਿਮਿਟ ਨਹੀਂ ਹੈ। ਰੈਜ਼ੋਲਿਊਸ਼ਨ ਮੁਤਾਬਿਕ ਜਿੰਨੀ ਚਾਹੁਣ, ਕਢਾ ਸਕਦੇ ਹਨ।

ਸਰਦਾਰ ਈਸ਼ਰ ਸਿੰਘ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬੀ.ਡੀ.ਓ. ਤੋਂ ਬਾਅਦ ਗਰਾਮ ਪੰਚਾਇਤ ਸਕੱਤਰ ਨੂੰ ਪਾਵਰ ਦਿੱਤੀ ਗਈ ਹੈ, ਕੀ ਕੋਈ ਕੇਸ ਸਰਕਾਰ ਦੇ ਨੋਟਿਸ ਵਿਚ ਆਇਆ ਹੈ ਕਿ ਪੈਸੇ ਦੀ ਦੁਰਵਰਤੋਂ ਹੋ ਰਹੀ ਹੈ; ਜੇ ਆਇਆ ਹੈ ਤਾਂ ਕੀ ਸਰਕਾਰ ਨੇ ਕਾਰਵਾਈ ਕੀਤੀ ਹੈ ?

ਰਾਜ ਮੰਤਰੀ : ਸਪੀਕਰ ਸਾਹਿਬ, ਮੇਰੇ ਨੋਟਿਸ ਵਿਚ ਅਜਿਹੀ ਕੋਈ ਗੱਲ ਨਹੀਂ। ਜੇ ਕੋਈ ਹੈ ਤਾਂ ਲਿਖ ਕੇ ਦੇ ਦੇਣ, ਮੈਂ ਪਤਾ ਕਰ ਲਵਾਂਗਾ।

ਸਰਦਾਰ ਸ਼ਮਸ਼ੇਰ ਸਿੰਘ ਰਾਏ : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਵਨ-ਫੋਰਥ ਪਿੰਡ ਵਾਲਿਆਂ ਨੂੰ ਖਰਚਣਾ ਪੈਂਦਾ ਹੈ ਲੇਕਿਨ ਮਹਿਕਮੇ ਵਾਲੇ ਕੰਮ ਆਪ ਕਰਦੇ ਹਨ ਅਤੇ ਫਿਰ ਉਹ ਆਪਣੀ ਡਿਡਕਸ਼ਨ ਵਿਚੋਂ ਕਰਦੇ ਹਨ। ਮੈਂ ਸਮਝਦਾ ਹਾਂ ਕਿ ਇਹ ਨੀਤੀ ਪਿੰਡ ਵਾਲਿਆਂ ਦੇ ਬਹੁਤੀ ਭਲੇ ਵਿਚ ਨਹੀਂ। ਕੀ ਮੰਤਰੀ ਜੀ ਕੋਈ ਚੇਂਜ ਕਰਨ ਵਾਸਤੇ ਸੋਚ ਰਹੇ ਹਨ ਜਾਂ ਕਰਨਗੇ ?

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਇਸ ਗੱਲ ਦਾ ਜਵਾਬ ਦੇ ਚੁੱਕਾ ਹਾਂ ਕਿ ਘੱਟ ਨਹੀਂ ਕਰਦੇ ਰਹੇ। ਜੋ ਵੀ ਪਿੰਡ ਦੇ ਭਲੇ ਵਾਸਤੇ ਪੰਚਾਇਤ ਚਾਹੁੰਦੀ ਹੈ, ਉਹ ਕਰੀ ਜਾਵੇ। ਜੇ ਇਨ੍ਹਾਂ ਨੂੰ ਲੋੜ ਹੋਵੇ ਤਾਂ ਲਿਖ ਕੇ ਦੇ ਦੇਣ।

ਸ੍ਰੀ ਰਮੇਸ਼ ਦੱਤ ਸ਼ਰਮਾ : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਦੱਸਿਆ ਹੈ ਕਿ ਸਕੱਤਰ ਅਤੇ ਸਰਪੰਚ ਦੇ ਦਸਤਖਤ ਜ਼ਰੂਰੀ ਹਨ,

ਜੇ ਪਿੰਡ ਅੰਦਰ ਮਿਸ-ਐਪਰੋਪਰੀਏਸ਼ਨ ਹੋ ਜਾਵੇ ਤਾਂ ਕੀ ਸਰਪੰਚ ਅਤੇ ਪੰਚਾਇਤ ਦੇ ਬਗੈਰ ਸਕੱਤਰ ਦੀ ਕੋਈ ਜ਼ਿੰਮੇਂਵਾਰੀ ਫਿਕਸ ਕਰਨ ਵਾਸਤੇ ਸਰਕਾਰ ਵਿਚਾਰ ਕਰ ਰਹੀ ਹੈ ?

**ਰਾਜ ਮੰਤਰੀ :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਜਿਹੇ ਬਹੁਤ ਕੇਸ ਹਨ ਜਿਨ੍ਹਾਂ ਵਿਚ ਸਕੱਤਰ ਗੁਨਾਹ ਕਰਦੇ ਹਨ, ਉਨ੍ਹਾਂ ਨੂੰ ਸਜ਼ਾ ਦਿੱਤੀ ਜਾਂਦੀ ਹੈ ਅਤੇ ਜੇ ਸਕੱਤਰ ਗੁਨਾਹ ਕਰਦਾ ਹੈ ਤਾਂ ਉਸ ਨੂੰ ਸਜ਼ਾ ਮਿਲਦੀ ਹੈ।

**ਕਾਮਰੇਡ ਅਜੈਬ ਸਿੰਘ ਰੌਂਤਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹਵਾਂਗਾ ਕਿ ਕੀ ਇਹ ਸੱਚ ਹੈ ਕਿ ਜ਼ਿਲ੍ਹਾ ਫਰੀਦਕੋਟ ਦੇ ਬਲਾਕ ਨਿਹਾਲ ਸਿੰਘ ਵਾਲਾ ਦੇ 7-8 ਪਿੰਡ, ਜਿਨ੍ਹਾਂ ਪਿੰਡਾਂ ਦੇ ਸਰਪੰਚ ਅਪੋਜ਼ੀਸ਼ਨ ਨਾਲ ਸਬੰਧ ਰਖਦੇ ਹਨ, ਉਨ੍ਹਾਂ ਦੀ ਥਾਂ ਪ੍ਰਸ਼ਾਸਕ ਲਾ ਦਿੱਤੇ ਤਾਂ ਕਿ ਉਨ੍ਹਾਂ ਦੀ ਗਰਾਂਟ ਕੱਟ ਕੇ ਉਨ੍ਹਾਂ ਦਾ ਕੰਮ ਬੰਦ ਕੀਤਾ ਜਾ ਸਕੇ ?

**ਸ੍ਰੀ ਸਪੀਕਰ :** ਇਸ ਸਵਾਲ ਨਾਲ ਇਸ ਦਾ ਕੋਈ ਤੁਅੱਲਕ ਨਹੀਂ। ਨਵਾਂ ਸਵਾਲ ਕਰ ਲਓ।

---

## ਜ਼ਿਲ੍ਹਾ ਸੰਗਰੂਰ ਵਿਚ ਦਿਹਾਤੀ ਜਲ ਸਪਲਾਈ ਸਕੀਮ ਲਾਗੂ ਕਰਨਾ

*1839. (1) ਪੰਡਿਤ ਸੋਮ ਦੱਤ ਸ਼ਰਮਾ
(2) ਸਰਦਾਰ ਜਸਬੀਰ ਸਿੰਘ } : ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਸੰਗਰੂਰ ਵਿਚ ਅਜਿਹੇ ਕੁੱਲ ਕਿੰਨੇ ਪਿੰਡ ਹਨ ਜਿਨ੍ਹਾਂ ਵਿਚ ਅਜੇ ਤੱਕ ਦਿਹਾਤੀ ਜਲ ਸਪਲਾਈ ਸਕੀਮ ਲਾਗੂ ਨਹੀਂ ਕੀਤੀ ਗਈ ਅਤੇ ਉਕਤ ਪਿੰਡਾਂ ਵਿਚ ਉਕਤ ਸਕੀਮ ਦੇ ਕਦੋਂ ਤੱਕ ਲਾਗੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਸੁਰਿੰਦਰ ਕਪੂਰ :** ਜ਼ਿਲ੍ਹਾ ਸੰਗਰੂਰ ਵਿੱਚ 79 ਪਿੰਡ ਅਜਿਹੇ ਹਨ ਜਿਥੇ ਪੇਂਡੂ ਜਲ ਸਪਲਾਈ ਸਕੀਮਾਂ ਲਾਗੂ ਨਹੀਂ ਕੀਤੀਆਂ ਗਈਆਂ, ਇਹਨਾਂ ਵਿਚੋਂ ਸਿਰਫ 6 ਪਿੰਡ ਜੋ ਕਿ 1980 ਤੇ ਅਤੇ 1985 ਵਿੱਚ ਕੀਤੇ ਸਰਵੇ ਵਿੱਚ ਪਾਣੀ ਦੀ ਸਮੱਸਿਆ ਵਾਲੇ ਪਿੰਡ ਪਾਏ ਗਏ ਹਨ, ਵਿੱਚ ਪੇਂਡੂ ਜਲ ਸਪਲਾਈ ਸਕੀਮ ਅਧੀਨ 31 ਮਾਰਚ, 1995 ਤੱਕ ਸਾਫ਼ ਪੀਣ ਲਈ ਪਾਣੀ ਮੁਹੱਇਆ ਕੀਤਾ ਜਾਵੇਗਾ ਬਸ਼ਰਤੇ ਕਿ ਇਸ ਕੰਮ ਲਈ 1994-95 ਵਿੱਚ ਲੋੜੀਂਦੇ ਫੰਡਜ਼ ਉਪਲਬਧ ਹੋਣ।

**ਪੰਡਿਤ ਸੋਮ ਦੱਤ ਸ਼ਰਮਾ :** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡ ਰਹਿੰਦੇ ਹਨ, ਜਿਸ ਤਰ੍ਹਾਂ ਕਿ ਹੁਣ ਫੰਡਜ਼ ਦੀ ਗੱਲ ਕੀਤੀ ਹੈ, ਕਈ ਪਿੰਡ ਅਜਿਹੇ ਹਨ ਜਿਥੇ ਨਹਿਰਾਂ ਰਾਹੀਂ ਪਾਣੀ ਮਿਲਦਾ ਹੈ ਜਾਂ ਕਈ ਪਿੰਡ ਅਜਿਹੇ ਹਨ ਜਿਥੇ ਵਾਟਰ ਵਰਕਸ ਹਨ, ਕੀ ਇਹ ਦੱਸ ਸਕਦੇ ਹਨ ਕਿ ਜਿਥੇ ਦਿਹਾਤੀ ਜਲ ਸਪਲਾਈ ਸਕੀਮ ਨਹੀਂ ਹੈ ਉਥੇ ਕਦੋਂ ਤੱਕ ਪ੍ਰਬੰਧ ਕੀਤਾ ਜਾਵੇਗਾ?

**ਰਾਜ ਮੰਤਰੀ :** ਸਪੀਕਰ ਸਾਹਿਬ, ਜ਼ਿਲ੍ਹਾ ਸੰਗਰੂਰ ਵਿੱਚ ਕੁੱਲ 707 ਪਿੰਡ ਸਨ । ਜਿਨ੍ਹਾਂ ਵਿਚੋਂ 628 ਪਿੰਡ ਸਨ ਜਿਥੇ ਸਰਵੇ ਕਰਵਾਇਆ ਗਿਆ ਸੀ ਔਰ ਉਨ੍ਹਾਂ 707 ਪਿੰਡਾਂ ਵਿਚੋਂ ਬਾਕੀ 79 ਪਿੰਡ ਰਹਿ ਗਏ ਸਨ ਜਿਥੇ ਕੋਈ ਕੈਨਾਲ ਰਾਹੀਂ ਟਿਊਬਵੈਲ ਰਾਹੀਂ ਜਲ ਸਪਲਾਈ ਕੀਤਾ ਜਾਂਦਾ ਹੈ। ਮੈਂ ਮੈਂਬਰ ਸਾਹਿਬ ਦੀ ਜਾਣਕਾਰੀ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਹੁਣ ਪਿੰਡਾਂ ਵਿੱਚ ਆਬਾਦੀ ਕੁਝ ਜ਼ਿਆਦਾ ਹੋ ਗਈ ਹੈ ਔਰ ਇਸ ਸਕੀਮ ਨੂੰ 20-25 ਸਾਲ ਵੀ ਹੋ ਗਏ ਹਨ। ਉਨ੍ਹਾਂ ਦੀ ਔਗਮੈਂਟੇਸ਼ਨ ਵਾਸਤੇ, ਨਵੀਂ ਸਕੀਮ ਨੂੰ ਲਾਗੂ ਕਰਨ ਵਾਸਤੇ 1994-95 ਵਿੱਚ ਸਰਵੇ ਕਰਾਇਆ ਜਾਵੇਗਾ ਤਾਂ ਕਿ ਬਾਕੀ ਰਹਿੰਦੇ ਪਿੰਡਾਂ ਨੂੰ ਪੇਂਡੂ ਜਲ-ਸਪਲਾਈ ਦੇ ਦਿੱਤੀ ਜਾਵੇ।

**ਪੰਡਿਤ ਸੋਮ ਦੱਤ ਸ਼ਰਮਾ :** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੁਝ ਪਿੰਡ ਅਜਿਹੇ ਹਨ, ਕਿਉਂਕਿ ਅਸੀਂ ਲੋਕਾਂ ਦੀ ਸਿਹਤ ਵਾਸਤੇ ਸਾਫ ਪਾਣੀ ਪੀਣ ਲਈ ਦੇਣਾ ਹੈ ਕਿੰਨੇ ਪਿੰਡ ਅਜਿਹੇ ਹਨ ਜਿਨ੍ਹਾਂ ਵਿੱਚ ਨਹਿਰਾਂ ਦਾ ਪਾਣੀ ਮਿਲ ਰਿਹਾ ਹੈ ਕਿਉਂਕਿ ਜਿਸ ਨਹਿਰ ਵਿੱਚ ਅਹਿਮਦਗੜ੍ਹ ਕਾਰਖਾਨੇ ਤੋਂ ਗੰਦਾ ਪਾਣੀ ਆਉਂਦਾ ਹੈ, ਉਹ ਨਹਿਰ ਖਟਿੰਡੇ ਵੀ ਜਾਂਦੀ ਹੈ। ਮੇਰਾ ਭਾਵ ਇਹ ਹੈ ਕਿ ਸਹੀ, ਸਾਫ ਪਾਣੀ ਦੇਣ ਦੇ ਬਾਰੇ ਵੀ ਮਾਨ-ਯੋਗ ਮਨਿਸਟਰ ਸਾਹਿਬ ਇਸ ਹਾਊਸ ਵਿੱਚ ਦੱਸਣਗੇ ਕਿ ਅਸੀਂ ਲੋਕਾਂ ਨੂੰ ਕਦੋਂ ਤੱਕ ਸਾਫ ਪਾਣੀ ਪੀਣ ਵਾਲਾ ਦੇ ਸਕਾਂਗੇ ਜਿਨ੍ਹਾਂ ਨੂੰ ਹੁਣ ਤੱਕ ਗੰਦਾ ਪਾਣੀ ਸਪਲਾਈ ਕੀਤਾ ਜਾਂਦਾ ਰਿਹਾ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ ਇਹ ਕੈਨਾਲ ਦੀ ਗੱਲ ਕਰਦੇ ਹਨ, ਮੇਰੇ ਨਾਲ ਇਹ ਸਬੰਧਤ ਤਾਂ ਨਹੀਂ ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਪਾਣੀ ਪਿੰਡਾਂ ਨੂੰ ਦਿੰਦੇ ਹਾਂ ਉਹ ਕਲੋਰੀਨੇਸ਼ਨ ਅਤੇ ਕੈਮੀਕਲ ਟਰੀਟਮੈਂਟ ਵਗੈਰਾ ਕਰਕੇ ਫਿਰ ਸਪਲਾਈ ਕਰਦੇ ਹਾਂ। ਬਾਕੀ ਇਨਾਂ ਨੇ ਜੋ ਕਿਹਾ ਹੈ ਕਿ ਕਿਸੇ ਨਹਿਰ ਵਿੱਚ ਫੈਕਟਰੀ ਦਾ ਪਾਣੀ ਪੈਂਦਾ ਹੈ, ਉਹ ਮੇਰੇ ਨਾਲ ਸਬੰਧ ਨਹੀਂ ਰਖਦਾ।

**ਡਾਕਟਰ ਮਹਿੰਦਰ ਕੁਮਾਰ ਰਿਨਵਾਂ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਔਗਮੈਂਟੇਸ਼ਨ ਦੀ ਗੱਲ ਕਰ ਰਹੇ ਹਨ। ਫਿਰੋਜ਼ਪੁਰ ਜ਼ਿਲ੍ਹੇ ਵਿੱਚ ਪੁਰਾਣੀ ਸਕੀਮ ਹੈ, ਔਗਮੈਂਟੇਸ਼ਨ ਕਰਨ ਦੀ ਨਵੀਂ ਸਕੀਮ ਕੀ ਇਸ ਸਾਲ ਸਰਕਾਰ ਨੇ ਵਿਚਾਰ ਅਧੀਨ ਰੱਖੀ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਦੀ ਜਾਣਕਾਰੀ ਵਾਸਤੇ ਦੱਸਦਾ ਹਾਂ ਕਿ ਫਿਰੋਜ਼ਪੁਰ ਜ਼ਿਲ੍ਹੇ ਵਿੱਚ ਜਿਹੜੀ ਔਗਮੈਂਟੇਸ਼ਨ ਕਰਨ ਵਾਲੀ ਸਕੀਮ ਹੈ ਉਸ ਦਾ ਸਰਵੇ ਕਰਵਾਇਆ ਗਿਆ ਹੈ ਔਰ ਫਿਰੋਜ਼ਪੁਰ ਵਿੱਚ ਸਾਲ 1994-95 ਵਿੱਚ ਕੰਮ ਸ਼ੁਰੂ ਕਰ ਦੇਵਾਂਗੇ।

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੰਡੀ ਏਰੀਏ ਵਿੱਚ ਬਹੁਤ ਸਾਰੇ ਪਿੰਡ ਅਜਿਹੇ ਹਨ ਜਿਥੇ ਪੀਣ ਵਾਸਤੇ ਪਾਣੀ ਨਹੀਂ ਮਿਲ ਰਿਹਾ। ਕੀ ਮੰਤਰੀ ਸਾਹਿਬ ਦੱਸਣਗੇ ਕਿ ਉਨ੍ਹਾਂ ਵਿੱਚ ਜਲਦੀ ਜਲ-ਸਪਲਾਈ ਸ਼ੁਰੂ ਕਰਨ ਦੀ ਸਰਕਾਰ ਦੀ ਤਜਵੀਜ਼ ਹੈ ?

**ਰਾਜ ਮੰਤਰੀ:** ਸਪੀਕਰ ਸਾਹਿਬ, ਪੰਜਾਬ ਸਰਕਾਰ ਸਰਦਾਰ ਬੇਅੰਤ ਸਿੰਘ ਜੀ ਦੀ ਯੋਗ ਅਗਵਾਈ ਵਿੱਚ ਕੰਡੀ ਏਰੀਏ ਦਾ ਪੂਰਾ ਖਿਆਲ ਕਰ ਰਹੀ ਹੈ ਔਰ ਉਸ ਦੇ ਵਾਸਤੇ ਵੀ ਸਾਨੂੰ ਭਾਰਤ ਸਰਕਾਰ ਤੋਂ ਕਾਫੀ ਸਹਾਇਤਾ ਮਿਲੀ ਹੈ ਜਿਸ ਕਰਕੇ ਪਰਾਬਲਮ ਵਿਲੇਜਿਜ਼ ਵੱਲ ਵਿਸ਼ੇਸ਼ ਧਿਆਨ ਦੇਵਾਂਗੇ।

**ਸਰਦਾਰ ਰਾਜ ਸਿੰਘ ਖੇੜੀ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਵਾਟਰ ਸਪਲਾਈ ਵਾਸਤੇ ਸ਼ਹਿਰਾਂ ਵਿੱਚ ਦੋ-ਦੋ ਪੰਪ ਅਪ੍ਰੇਟਰ ਰੱਖੇ ਜਾਂਦੇ ਹਨ ਜਿਹੜੇ ਕਿ ਵੰਡਵੀਂ ਡਿਊਟੀ ਦਿੰਦੇ ਹਨ ਪਰ ਦੂਸਰੇ ਪਾਸੇ ਪਿੰਡਾਂ ਦੇ ਵਿੱਚ ਇਕ ਇਕ ਪੰਪ ਓਪ੍ਰੇਟਰ ਹਨ। ਪਿੰਡਾਂ ਵਿੱਚ ਪਾਣੀ ਦੀ ਸਪਲਾਈ ਦਾ ਬੁਰਾ ਹਾਲ ਹੈ। ਕਈ ਵਾਰੀ ਮਹੀਨਾ ਮਹੀਨਾ, 15-15 ਦਿਨ, ਹਫਤਾ ਹਫਤਾ ਪਾਣੀ ਦੀ ਸਪਲਾਈ ਬੰਦ ਰਹਿੰਦੀ ਹੈ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਪਿੰਡ ਦੇ ਵਿੱਚ ਵਾਟਰ ਸਪਲਾਈ ਸਕੀਮ ਸਹੀ ਤਰੀਕੇ ਨਾਲ ਲਾਗੂ ਕਰਨ ਵਾਸਤੇ ਕੋਈ ਉਪਰਾਲਾ ਕਰਨ ਦੀ ਕੋਸ਼ਿਸ਼ ਕਰਨਗੇ ?

**ਰਾਜ ਮੰਤਰੀ:** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਕਿਸੇ ਖਾਸ ਪਿੰਡ ਦਾ ਜ਼ਿਕਰ ਨਹੀਂ ਕੀਤਾ ਜਿਸ ਦੀ ਪੜਤਾਲ ਕਰਵਾਈ ਜਾ ਸਕੇ। ਜਨਰਲ ਜਿਹੀ ਗੱਲ ਕਹਿ ਦਿੱਤੀ ਹੈ ਕਿ ਮਹੀਨਾ ਮਹੀਨਾ, 15-15 ਦਿਨ, ਹਫਤਾ ਹਫਤਾ ਪਾਣੀ ਦੀ ਸਪਲਾਈ ਬੰਦ ਰਹਿੰਦੀ ਹੈ। ਅਗਰ ਇਨ੍ਹਾਂ ਦੀ ਜਾਣਕਾਰੀ ਵਿਚ ਕੋਈ ਐਸਾ ਪਿੰਡ ਹੈ ਤਾਂ ਉਹ ਸਾਨੂੰ ਦੱਸਣ, ਮੈਂ ਪੜਤਾਲ ਕਰਵਾ ਲਵਾਂਗਾ।

---

**ਪੰਜਾਬ ਰਾਜ ਚਮੜਾ ਵਿਕਾਸ ਕਾਰਪੋਰੇਸ਼ਨ ਦੇ ਅਫਸਰਾਂ ਕਰਮਚਾਰੀਆਂ ਦੀ ਲਾਜ਼ਮੀ ਰਿਟਾਇਰਮੈਂਟ**

*1390. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਪੰਜਾਬ ਰਾਜ ਚਮੜਾ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੁਆਰਾ ਕੁੱਝ ਅਫਸਰ/ ਕਰਮਚਾਰੀ ਸਾਲ 1993 ਦੇ ਦੌਰਾਨ 'ਗੋਲਡਨ ਹੈਂਡ ਸ਼ੇਕ' ਸਕੀਮ ਅਧੀਨ ਰਿਟਾਇਰ ਕਰ ਦਿੱਤੇ ਗਏ ਹਨ; ਜੇਕਰ ਅਜਿਹਾ ਹੋਵੇ ਤਾਂ ਸ਼੍ਰੇਣੀਵਾਰ ਉਨ੍ਹਾਂ ਦੀ ਗਿਣਤੀ ਕਿੰਨੀ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਅਫਸਰਾਂ/ਕਰਮਚਾਰੀਆਂ ਵਿਚੋਂ ਅਜਿਹੇ ਅਫਸਰਾਂ/ਕਰਮਚਾਰੀਆਂ ਦੀ ਗਿਣਤੀ ਕਿੰਨੀ ਹੈ ਜੋ ਦੁਬਾਰਾ ਨਿਯੁਕਤ ਕਰ ਲਏ ਗਏ ਹਨ ?

**Sardar Beant Singh** (a) 174 officers/officials of Punjab State Leather development Corporation ltd. and its subsidiaries

[ Chief Minister ]

have retired under the Golden Hand Shake Scheme during the year, 1993 as per details attached at Annexure-A, B and C.

(b) A skelton staff of 7 officers/officials of Punjab Tenneries Limited had been retained for carrying out winding up operation. In addition, services of one officer had been requisitioned from joint sector company on contract basis. Government has, however, directed the Corporation to terminate the services of above officers/officials forthwith.

ANNEXURE-A

Details of Officers/Officials retired by Punjab State Leather Development Corporation Limited under the Golden Hand Shake Scheme

| Sr. No. | Name of the post | | No. of posts |
|---|---|---|---|
| 1 | Driver | .. | 1 |
| 2 | Technicians | .. | 7 |
| 3 | Master Flayers | .. | 3 |
| 4 | Foreman | .. | 3 |
| 5 | Asstt. Technicians | .. | 11 |
| 6 | Supervisors | .. | 3 |
| 7 | Chowkidars | .. | 10 |
| 8 | Tractor Drivers | .. | 2 |
| 9 | Mechanic | .. | 1 |
| 10 | Superintendent | .. | 1 |
| 11 | Sweeper | .. | 2 |
| 12 | Foreman-cum-Supervisors | .. | 2 |
| 13 | Instructor | .. | 1 |
| 14 | Asstt. Sales Supervisors | .. | 2 |
| 15 | Sales Supervisor | .. | .. |
| 16 | Helper | .. | .. |
| 17 | General Manager (Marketing) | .. | 1 |
| 18 | Junior Executive | .. | 1 |
| 19 | Costing Supervisor | .. | 1 |
| 20 | Peon | .. | 2 |
| | | | 54 |

## ANNEXURE-B

**Details of Officers/Officials of Punjab Tanneries Limited (A wholly owned subsidiary of Punjab State Leather Development Corporation Limited), Nakodar Road, Jalandhar, retired from services under the Golden Hand Shake Scheme**

| Sr. No. | Name of the post | | No. of posts |
|---|---|---|---|
| 1 | Accounts Officer | .. | 1 |
| 2 | Manager (Admn/Estt.) | .. | 1 |
| 3 | Asstt. Accounts Officer | .. | 1 |
| 4 | Assistant Manager (P) | .. | 1 |
| 5 | Accountant | .. | 1 |
| 6 | Accounts Assistant | .. | 2 |
| 7 | Clerk/typist | .. | 1 |
| 8 | Mali | .. | 2 |
| 9 | Peon | .. | 2 |
| 10 | Asstt. Security Officer | .. | 1 |
| 11 | Security Supervisors | .. | 4 |
| 12 | Security Guards | .. | 6 |
| 13 | Driver | .. | 2 |
| 14 | Supervisor | .. | 9 |
| 15 | Selector | .. | 1 |
| 16 | Foreman | .. | 2 |
| 17 | Electrical Supervisor | .. | 1 |
| 18 | Fitters | .. | 3 |
| 19 | Foreman (Maintenance) | .. | 1 |
| 20 | Asstt. Fitters | .. | 1 |
| 21 | Carpentor | .. | 1 |
| 22 | Electrician | .. | 1 |
| 23 | Store Keeper | .. | 2 |
| 24 | Store Assistant/Purchase | .. | 1 |
| 25 | Sweepers | .. | 3 |
| 26 | Workers | .. | 38 |
| | | | 89 |

[Chief Minister ]

## ANNEXURE-C

**Details of Officers/Officials of Punjab Footwears Ltd. (A wholly owned subsidiary of Punjab State Leather Development Corporation Limited), Jalandhar, retired from the services, under the Golden Hand Shake Scheme**

| Sr. No. | Name of the post | No. of post |
|---|---|---|
| 1 | Store Keeper | .. One |
| 2 | Clerk | .. Two |
| 3 | Foreman | .. One |
| 4 | Machenic | .. One |
| 5 | Repairer | .. One |
| 6 | Peon | .. One |
| 7 | Security Guards | .. Two |
| 8 | Workers | .. Twenty-two |
| | Total | .. Thirty-one (31) |

**श्रीमती लक्ष्मी कान्ता चावला ;** अध्यक्ष महोदय, मैं आपके द्वारा मुख्य मंत्री जी से जानना चाहती हूं, इन्होंने बताया है कि 174 कर्मचारी गोल्डन हैंड शेक स्कीम अधीन निकाले गये और 7 जमा 1=8 को रख लिया गया और फिर सेवा मुक्त कर दिए। मेरे द्वारा प्रश्न देने के बाद उन्हें निकाला गया जिन 8 कर्मचारियों को अब निकाला गया है उन्हें नियुक्ती देने के बाद सेवा मुक्त करने के समय तक कितनी धन राशी दी गई ?

**ਮੁੱਖ ਮੰਤਰੀ:** ਸਪੀਕਰ ਸਾਹਿਬ, 7-8 ਕਰਮਚਾਰੀਆਂ ਨੂੰ ਟੈਮਪੋਰੀ ਰੀਟੇਨ ਕੀਤਾ ਗਿਆ ਸੀ। ਵਾਈਂਡਿੰਗ ਅੱਪ ਓਪਰੇਸ਼ਨ ਲਈ ਹੀ ਉਨ੍ਹਾਂ ਨੂੰ ਰੱਖਿਆ ਗਿਆ ਸੀ, ਫਿਰ ਕੱਢ ਦਿੱਤਾ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਮੈਂ ਇਹ ਪੁੱਛਿਆ ਹੈ, ਕਿ ਜਿਸ ਦਿਨ ਗੋਲਡਨ ਹੈਂਡ ਸ਼ੇਕ ਸਕੀਮ ਅਧੀਨ ਉਨ੍ਹਾਂ ਨੂੰ ਕਢਿਆ ਗਿਆ ਉਸ ਤੋਂ ਕਿੰਨੇ ਦਿਨ ਬਾਅਦ ਉਨ੍ਹਾਂ ਨੂੰ ਰੀਇਮਪਲਾਇਮੈਂਟ ਦਿੱਤੀ ਗਈ? ਔਰ ਕਿਤਨਾ ਪੈਸਾ ਉਨ੍ਹਾਂ ਨੂੰ ਦਿੱਤਾ ਗਿਆ?

**ਮੁੱਖ ਮੰਤਰੀ**: ਇਸ ਦੇ ਵਾਸਤੇ, ਸਪੀਕਰ ਸਾਹਿਬ, ਇਹ ਸੈਪਰੇਟ ਨੋਟਿਸ ਦੇ ਦੇਣ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਇਹ ਤਾਂ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਸੀ। ਜਿਹੜੇ 174 ਵਿਚੋਂ 8 ਨੂੰ ਲਗਾਇਆ ਗਿਆ ਹੈ ਉਨ੍ਹਾਂ 8 ਨੂੰ ਹੀ ਕਿਉਂ ਲਗਾਇਆ ਗਿਆ ਅੌਰ ਦੁਬਾਰਾ ਨੌਕਰੀ ਤੋਂ ਕੱਢ ਦਿੱਤਾ, ਮੈਂ 15 ਤਾਰੀਖ ਨੂੰ ਇਥੇ ਸਦਨ ਵਿੱਚ ਭਾਸ਼ਣ ਕੀਤਾ ਤਾਂ ਉਸ ਤੋਂ ਬਾਅਦ ਉਨ੍ਹਾਂ ਨੂੰ 16 ਤਾਰੀਖ ਨੂੰ ਕੱਢ ਦਿੱਤਾ, ਕੀ ਇਹ ਠੀਕ ਹੈ?

**ਮੁੱਖ ਮੰਤਰੀ**: ਇਹ ਵੱਡੇ ਆਦਮੀ ਨਹੀਂ ਸਨ, ਉਹ ਤਾਂ ਪੀਅਨ ਵਗੈਰਾ ਸਨ । ਵਡੇ ਦਰਜੇ ਦੇ ਬੰਦੇ ਨਹੀਂ ਸਨ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਸਪੀਕਰ ਸਾਹਿਬ, ਮੈਂ ਵੱਡੇ ਬੰਦੇ ਨਹੀਂ ਕਿਹਾ, ਮੈਂ ਤਾਂ ਇਹ ਕਿਹਾ ਹੈ ਕਿ 174 ਵਿਚੋਂ 8 ਹੀ ਦੁਬਾਰਾ ਰੱਖਣ ਲਈ ਚੁਣੇ ਗਏ । ਮੈਂ ਪੁੱਛਣਾ ਚਾਹੁੰਦੀ ਹਾਂ ਕਿ ਉਨਾਂ ਤੇ ਇਤਨੀ ਕ੍ਰਿਪਾ ਦ੍ਰਿਸ਼ਟੀ ਦੇ ਕੀ ਕਾਰਨ ਹਨ ?

**ਮੁੱਖ ਮੰਤਰੀ**: ਇਹੋ ਜਿਹੀ ਕਿਰਪਾ ਤਾਂ ਹੁੰਦੀ ਰਹਿੰਦੀ ਹੈ।

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਅਤੇ ਸ੍ਰੀ ਮਦਨ ਮੋਹਨ ਮਿੱਤਲ ਜੀ ਸਪਲੀਮੈਂਟਰੀ ਵਾਸਤੇ ਖੜੇ ਸਨ । ਮਾਨਯੋਗ ਸਪੀਕਰ ਸਾਹਿਬ ਨੇ ਸ੍ਰੀ ਮਦਨ ਮੋਹਨ ਮਿੱਤਲ ਨੂੰ ਆਗਿਆ ਦਿੱਤੀ) (ਵਿਘਨ)

**ਸ੍ਰੀ ਸਪੀਕਰ**: ਮੈਂ ਮਿੱਤਲ ਸਾਹਿਬ ਨੂੰ ਇਜਾਜ਼ਤ ਦਿੱਤੀ ਹੈ। (ਵਿਘਨ) ਜੇ ਬਹੁਤ ਜ਼ਰੂਰੀ ਹੈ ਤਾਂ ਸੀ.ਐਮ. ਸਾਹਿਬ ਕੋਲ ਜਾ ਕੇ ਉਥੇ ਪਤਾ ਕਰ ਸਕਦੇ ਹੋ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਜਾ ਤਾਂ ਮੈਂ ਪਹਿਲਾਂ ਵੀ ਸਕਦੀ ਸੀ, ਪ੍ਰਸ਼ਨ ਕਰਨ ਤੋਂ ਬਾਅਦ 6 ਮਹੀਨੇ ਉਡੀਕਣ ਦਾ ਫਿਰ ਕੀ ਫਾਇਦਾ।

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਇਹੋ ਜਿਹੀ ਕਿਰਪਾ ਤਾਂ ਸਰਕਾਰ ਦੀ ਹੁੰਦੀ ਰਹਿੰਦੀ ਹੈ । ਬੜੀ ਚੰਗੀ ਗੱਲ ਹੈ ਕਿ ਸਰਕਾਰ ਬੜੀ ਦਿਆਲ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਲੋਕਾਂ ਨੂੰ ਰੀਇਮਪਲਾਇਮੈਂਟ ਕੀਤਾ ਗਿਆ ਗੋਲਡਨ ਹੈਂਡ ਸ਼ੇਕ ਸਕੀਮ ਅਧੀਨ ਉਨਾਂ ਨੂੰ ਕੁਝ ਫੈਸਿਲਟੀਜ਼ ਦਿੱਤੀਆਂ ਗਈਆਂ even under the Income Tax Act, they have taken certain privileges. ਕੀ ਸਰਕਾਰ ਉਨ੍ਹਾਂ ਨੂੰ ਗੋਲਡਨ ਹੈਂਡ ਸ਼ੇਕ ਸਕੀਮ ਅਧੀਨ ਰਿਟਾਇਰ ਕਰਕੇ ਅੌਰ ਗੋਲਡਨ ਹੈਂਡ ਸ਼ੇਕ ਸਕੀਮ ਅਧੀਨ ਰੀਇਮਪਲਾਈ ਕਰਨ ਦੇ ਬਾਅਦ ਅੌਰ ਅੰਡਰ ਬੋਥ ਕਵਰਜ਼ ਸਰਕਾਰ ਉਨਾਂ ਨੂੰ ਆਪਣੇ ਪੈਸੇ ਵਾਪਸ ਲੈਣ ਦਾ ਇਰਾਦਾ ਰੱਖਦੀ ਹੈ?

**ਮੁੱਖ ਮੰਤਰੀ**: ਕਿਉਂਕਿ ਉਨ੍ਹਾਂ ਨੇ ਕੰਮ ਕੀਤਾ ਹੈ, ਇਸ ਲਈ ਸਰਕਾਰ ਪੈਸੇ ਵਾਪਸ ਲਏ ਜਾਣ ਬਾਰੇ ਕੋਈ ਵਿਚਾਰ ਨਹੀਂ ਰੱਖਦੀ।

ਕਸਬਾ ਬੋਹਾ, ਤਹਿਸੀਲ ਬੁਢਲਾਡਾ, ਜ਼ਿਲ੍ਹਾ ਮਾਨਸਾ ਵਿਚ 30-ਕੇ.ਵੀ. ਗ੍ਰਿਡ ਸਬ-ਸਟੇਸ਼ਨ ਬਣਾਉਣਾ

*1316. **ਕਾਮਰੇਡ ਹਰਦੇਵ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਰਾਜ ਬਿਜਲੀ ਬੋਰਡ ਨੇ ਕਸਬਾ ਬੋਹਾ, ਤਹਿਸੀਲ ਬੁੱਢਲਾਡਾ, ਜ਼ਿਲ੍ਹਾ ਮਾਨਸਾ ਵਿਖੇ 66 ਕੇ.ਵੀ. ਜਾਂ 33 ਕੇ.ਵੀ. ਗਰਿਡ ਸਬ-ਸਟੇਸ਼ਨ ਸਥਾਪਿਤ ਕਰਨ ਦੀ ਮੰਨਜ਼ੂਰੀ ਦੇ ਦਿੱਤੀ ਹੈ, ਜੇਕਰ ਅਜਿਹਾ ਹੋਵੇ ਤਾਂ ਉਕਤ ਗ੍ਰਿਡ ਸਬ-ਸਟੇਸ਼ਨ ਬਣਾਉਣ ਲਈ ਹੁਣ ਤੱਕ ਕੁੱਲ ਕਿੰਨਾ ਖਰਚਾ ਹੋਇਆ ਅਤੇ ਉਕਤ ਗ੍ਰਿਡ ਸਬ-ਸਟੇਸ਼ਨ ਦੇ ਕਦੋਂ ਤੱਕ ਚਾਲੂ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

**Sardar Beant Singh** : Punjab State Elecricity Board has sanctioned setting up a 66 KV Sub-station at Town Boha, Tehsil Budhlada District Mansa. The possession of village Panchyat land has been taken recently. Initial works are being taken up after finalisation of designs and drawiugs.

No expenditure has been incurred so far. The Sub-Station will be commissioned during 1994-95.

**ਕਾਮਰੇਡ ਹਰਦੇਵ ਅਰਸ਼ੀ**: ਮਾਨਯੋਗ ਸਪੀਕਰ ਸਾਹਿਬ ਜੋ ਮੁੱਖ ਮੰਤਰੀ ਸਾਹਿਬ ਨੇ ਉੱਤਰ ਦਿੱਤਾ ਹੈ, ਮੈਂ ਉਸ ਨਾਲ ਸੰਤੁਸ਼ਟ ਹਾਂ। ਪਹਿਲੇ ਇਹ ਗਰਿਡ 1993-94 ਵਿਚ ਲਗਣਾ ਸੀ ਲੇਕਿਨ ਕੁਝ ਫਾਰਮੈਲਟੀਜ਼ ਕਰਕੇ ਹੁਣ ਇਹ 1994-95 ਵਿਚ ਕੰਪਲੀਟ ਹੋ ਜਾਵੇਗਾ। ਮੈਂ ਸਿਰਫ ਇਸ ਗਲ ਦੀ ਗਰੰਟੀ ਚਾਹੁੰਦਾ ਹਾਂ ਕਿ ਕੀ ਇਹ ਡੇਟ ਅੱਗੇ ਤਾਂ ਨਹੀਂ ਪਾ ਦਿੱਤੀ ਜਾਵੇਗੀ ? ਹੁਣ ਇਹ ਪੱਕਾ ਆਰੰਭ ਹੋ ਜਾਵੇਗਾ ?

**ਮੁੱਖ ਮੰਤਰੀ** : ਡੇਟ ਅੱਗੇ ਵਧਾਉਣ ਦਾ ਭਰੋਸਾ ਤਾਂ ਨਹੀਂ ਦਿੱਤਾ ਜਾ ਸਕਦਾ ਲੇਕਿਨ ਯਤਨ ਕੀਤਾ ਜਾਵੇਗਾ ਕਿ ਇਹ ਲੱਗ ਜਾਵੇ। ਪਹਿਲੇ ਇਸ ਤੇ 1.5 ਲੱਖ ਰੁਪਿਆ ਲਗਣਾ ਸੀ ਔਰ ਉਹ ਪਲਾਨਿੰਗ ਬੋਰਡ, ਮਾਨਸਾ ਨੇ ਦੇਣੇ ਸਨ ਹੁਣ ਇਹ ਪੈਸੇ ਦਾ ਪ੍ਰਬੰਧ ਹੋ ਗਿਆ ਹੈ, ਯਤਨ ਕੀਤਾ ਜਾਵੇਗਾ ਕਿ 1994-95 ਵਿਚ ਇਹ ਲੱਗ ਜਾਵੇ।

**ਸਰਦਾਰ ਨਿਰਮਲ ਸਿੰਘ ਨਿੰਮਾ**: ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੰਦਾ ਹਾਂ ਕਿ ਗਰਿਡ ਸਬ-ਸਟੇਸ਼ਨ ਬਣਾਉਣ ਲਈ ਕੀ ਕਰਾਈਟੇਰੀਆ ਰਖਿਆ ਹੋਇਆ ਹੈ। ਕੀ ਕੀਬਖਹਲਾ ਪਿੰਡ, ਤਹਿਸੀਲ ਬਰਨਾਲਾ ਵਿਚ ਇਹ ਗਰਿਡ ਸਬ-ਸਟੇਸ਼ਨ ਬਣਾ ਦਿੱਤਾ ਜਾਵੇਗਾ?

**ਮੁੱਖ ਮੰਤਰੀ**: ਇਸ ਲਈ ਇਹ ਸੇਪਰੇਟ ਨੋਟਿਸ ਦੇ ਦੇਣ। ਬਾਕੀ ਜਿਥੇ ਗ੍ਰਿਡ ਦੀ ਜ਼ਰੂਰਤ ਹੁੰਦੀ ਹੈ ਉਥੇ ਲਗਾਇਆ ਜਾਂਦਾ ਹੈ।

---

ਨਿਸ਼ਾਨ ਵਾਲੇ ਪ੍ਰਸ਼ਨ ਨੰ: 1894 ਅਤੇ 1895

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

ਪੰਜਾਬ ਸਰਕਾਰ ਦੇ ਦਫਤਰਾਂ/ਵਿਭਾਗਾਂ ਲਈ ਕੰਪਿਊਟਰਾਂ ਦੀ ਖਰੀਦ

*1392. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਪਹਿਲੀ ਅਪਰੈਲ, 1992 ਤੋਂ 3 ਸਤੰਬਰ, 1992 ਤਕ ਦੇ ਸਮੇਂ ਦੇ ਦੌਰਾਨ ਪੰਜਾਬ ਸਰਕਾਰ ਦੇ ਦਫਤਰਾਂ ਵਿਚ ਪੀ.ਐਮ.1.6 ਕੰਪਿਊਟਰਾਈਜ਼ੇਸ਼ਨ ਸਕੀਮਾਂ ਅਧੀਨ ਪੰਜਾਬ ਸਰਕਾਰ ਦੇ ਦਫਤਰਾਂ ਲਈ ਕੁੱਲ ਕਿੰਨੇ ਕੰਪਿਊਟਰ ਖਰੀਦੇ ਗਏ :

(ਅ) ਅਜਿਹੇ ਦਫਤਰਾਂ/ਵਿਭਾਗਾਂ ਦੇ ਨਾਂ ਕੀ ਕੀ ਹਨ ਜਿਥੇ ਉਕਤ ਕੰਪਿਊਟਰ ਲਗਾਏ ਗਏ ਹਨ,

(ੲ) ਉਕਤ ਕੰਪਿਊਟਰਾਂ ਦੇ ਲਗਾਉਣ ਨਾਲ ਦਫਤਰਾਂ/ਵਿਭਾਗਾਂ ਵਿਚ ਕਿਸ ਹੱਦ ਤੱਕ ਕਾਰਜ ਕੁਸ਼ਲਤਾ ਵਿਚ ਸੁਧਾਰ ਆਇਆ ਹੈ;

ਸ) ਉਪਰੋਕਤ ਭਾਗ (ੳ) ਵਿਚ ਵਰਣਿਤ ਕੰਪਿਊਟਰਾਂ ਵਿਚੋਂ ਅਜਿਹੇ ਕਿੰਨੇ ਕੰਪਿਊਟਰ ਹਨ ਜੋ ਵਿਭਾਗਾਂ ਵਿਚ ਲਗਾਏ ਜਾਣ ਤੋਂ ਬਾਅਦ ਠੀਕ ਤਰ੍ਹਾਂ ਨਾਲ ਕੰਮ ਕਰ ਰਹੇ ਹਨ ?

**Doctor Kewal Krishan**: (a) Department of Planning Govt. of Punjab approved six Computer Projects for implementation during the period 1-4-1992 to 3-9-1993. Accordingly orders were placed for the purchase of these Computer Systems.

(b) Three Computers have already been installed in Disrectorate of Industries Local Self Government and Directorate of Sainik Welfare.

(c) Efficiency in the concerned Departments has improved as indicated in the statement placed on the Table of the house.

(d) Out of the total approved Computer Projects (6) only three have been installed which are working properly

**Statement**

Information regarding employees working in the User Department and their General Provident Funds etc. is being fed in the System which would ultimately improve the administrative efficiency of the User Department. Besides, Data regarding capital subsidy, Interest Free Loan, Registeration of Records and other subsidies is being complied in the Computer System installed in the Directorate of Industries. The Computerisation of such data

[ Minister for Finance]

has enhance the efficiency of monitoring pertaining to such schemes. Data pertaining to Local Bodies, and the legal cases are being compiled in the Computer installed in Local Self Government Department and the data regarding Ex-servicemen would be compiled in the System installed in the Directorate of SanikWelfare. After feeding the total information the reports would be generated which would ultimately enhance the efficiency of the Administration.

ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਸਪੀਕਰ ਸਾਹਿਬ, ਪਹਿਲੇ ਤਾਂ ਮੰਤਰੀ ਸਾਹਿਬ ਦੱਸ ਦੇਣ ਕਿ ਜਿਹੜਾ ਇਨ੍ਹਾਂ ਨੇ ਆਪਣੇ ਉੱਤਰ ਵਿਚ ਕਿਹਾ ਹੈ ਕਿ the Statements placed on the Table of the House ਇਹ ਸਟੇਟਮੈਂਟ ਕਿਹੜੀ ਟੇਬਲ ਤੇ ਰਖੀ ਹੈ ?

ਦੂਜਾ ਮੈਂ ਇਹ ਕਹਿਣਾ ਹੈ ਕਿ ਜਿਹੜਾ ਉਨ੍ਹਾਂ ਨੇ ਉਤਰ ਦਿੱਤਾ ਹੈ This reply is self-contradictory, ਇਨ੍ਹਾਂ ਨੇ ਆਪਣੇ ਉਤਰ ਵਿਚ ਲਿਖਿਆ ਹੈ—

'Which would ultimately enhance the efficiency of the administration.'

That is self-contradictory.

'That would enhance' which he has said is self-contradictory. Your goodself can read that paper which is 'ultimately that would enhance'.

That had enhanced, it has not been mentioned anywhere.

ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਜਵਾਬ ਵਿਚ ਦੱਸਿਆ ਹੈ ਕਿ ਤਿੰਨ ਕੰਪਿਊਟਰ ਇੱਕ ਡਾਇਰੈਕਟੋਰੇਟ ਇੰਡਸਟਰੀਜ਼ ਵਿੱਚ ਦੂਸਰਾ ਡਾਇਰੈਕਟੋਰੇਟ ਆਫ ਲੋਕਲ ਸੈਲਫ ਗੌਰਮਿੰਟ ਵਿੱਚ ਤੀਸਰਾ ਡਾਇਰੈਕਟੋਰੇਟ ਆਫ ਸੈਨਿਕ ਭਲਾਈ ਦੇ ਦਫਤਰਾਂ ਵਿਚ ਲਗਾਏ ਜਾ ਚੁੱਕੇ ਹਨ। ਮੈਂ ਬਾਕੀ ਦੇ ਤਿੰਨ ਕੰਪਿਊਟਰਾਂ ਦੇ ਬਾਰੇ ਜਾਣਨਾ ਚਾਹੁੰਦੀ ਹਾਂ ਕਿ ਕਿਹੜੇ ਕਿਹੜੇ ਡਿਪਾਰਟਮੈਂਟ ਵਿਚ ਲਗਾਏ ਜਾਣੇ ਹਨ ?

ਮੰਤਰੀ : ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਨੇ ਇਕੋ ਸਪਲੀਮੈਂਟਰੀ ਦੇ ਵਿਚ 4—5 ਇਕੱਠੇ ਸਵਾਲ ਪੁੱਛ ਲਏ ਹਨ। ਮੈਂ ਇਨ੍ਹਾਂ ਨੂੰ ਇਨ੍ਹਾਂ ਦੇ ਸਵਾਲਾਂ ਦਾ ਜਵਾਬ ਦਿੰਦਾ ਹਾਂ। ਪਹਿਲੀ ਗੱਲ ਤਾਂ ਇਨ੍ਹਾਂ ਨੇ ਪੁੱਛੀ ਸੀ ਕਿ ਜਿਹੜੀ ਸਟੇਟਮੈਂਟ ਮੇਜ਼ ਤੇ ਰੱਖੀ ਗਈ ਹੈ ਉਸ ਬਾਰੇ ਇਨ੍ਹਾਂ ਨੂੰ ਪਤਾ ਨਹੀਂ ਲਗਾ ਕਿ ਕਿੱਥੇ ਹੈ। ਇਹ ਸਟੇਟਮੈਂਟ ਜਵਾਬ ਦੇ ਨਾਲ ਹੀ ਨੱਥੀ ਕੀਤੀ ਹੋਈ ਹੈ, ਇਹ ਪੜ੍ਹ ਲੈਣ।

ਦੂਜਾ ਸਵਾਲ, ਸਪੀਕਰ ਸਾਹਿਬ, ਇਨ੍ਹਾਂ ਦਾ ਸੀ ਕਿ ਐਫੀਸ਼ਿੰਸੀ ਕੰਪਿਊਟਰ ਲਗਾ ਕੇ ਆਈ ਜਾਂ ਨਹੀਂ। ਇਹ ਕੰਪਿਊਟਰ 1992-93 ਵਿਚ ਇਨਸਟਾਲ ਹੋਏ ਸਨ। ਇਸ ਦੇ ਕੰਮ ਕਰਨ ਤੋਂ ਬਾਅਦ ਹੀ ਐਫੀਸ਼ਿੰਸੀ ਆਵੇਗੀ। ਇਕ ਦਮ ਜੋ ਐਫੀਸ਼ਿੰਸੀ ਰਿਕੁਆਇਰਡ ਹੁੰਦੀ ਹੈ ਉਹ ਨਹੀਂ ਆ ਜਾਂਦੀ। ਕੰਮ ਕਰਕੇ ਹੀ ਐਫੀਸ਼ਿੰਸੀ ਆਵੇਗੀ।

ਤੀਸਰੀ ਗੱਲ, ਇਨ੍ਹਾਂ ਨੇ ਪੁਛਿਆ ਹੈ ਕਿ ਕਿਹੜੇ ਕਿਹੜੇ ਡਿਪਾਰਟਮੈਂਟ ਵਿਚ ਕੰਮਿਊਟਰਜ਼ ਨਹੀਂ ਲੱਗੇ ਹੋਏ ਹਨ। ਉਹ ਇਸ ਤਰ੍ਹਾਂ ਹੈ ਕਿ ਪੰਜਾਬ ਸਟੇਟ ਪਲੈਨਿੰਗ ਬੋਰਡ, ਪ੍ਰਿੰਟਿੰਗ ਐਂਡ ਸਟੇਸ਼ਨਰੀ ਅਤੇ ਡਾਇਰੈਕਟੋਰੇਟ ਆਫ ਇਰੀਗੇਸ਼ਨ ਡਿਪਾਰਟਮੈਂਟ ਦੇ ਦਫਤਰ ਹਨ ਜਿਥੇ ਕੰਪਿਊਟਰਜ਼ ਨਹੀਂ ਲਗੇ। ਇਥੇ ਨਾ ਲਗਣ ਦੇ ਕਾਰਨ ਇਹ ਸਨ ਕਿ ਜਗ੍ਹਾ ਦਾ ਪ੍ਰਬੰਧ ਨਹੀਂ ਹੋਇਆ ਅਤੇ ਹੋਰ ਫਾਰਮੈਲਿਟੀਜ਼ ਪੂਰੀਆਂ ਨਾ ਹੋਣ ਕਰਕੇ ਇਹ ਨਹੀਂ ਲਗ ਸਕੇ। ਔਰ ਜਿਥੋਂ ਤੱਕ ਪੈਸੇ ਜਮ੍ਹਾਂ ਕਰਵਾਉਣ ਦਾ ਸਵਾਲ ਹੈ, ਇਹ ਇਲੈਕਟਰੋਨਿਕਸ ਸਿਸਟਮ ਲਿਮਟਿਡ ਪੰਜਾਬ ਦੀ ਕੰਪਨੀ ਹੈ ਜਿਥੇ ਅਸੀਂ 50 ਪ੍ਰਤੀਸ਼ਤ ਪੈਸੇ ਜਮ੍ਹਾਂ ਕਰਵਾਏ ਸਨ। ਸਾਰੇ ਪੈਸੇ ਹਾਲੇ ਨਹੀਂ ਦਿੱਤੇ ਔਰ ਜਦ ਕੰਪਿਊਟਰ ਲਗ ਜਾਣਗੇ ਫੇਰ ਪੈਸਾ ਪੂਰਾ ਦੇ ਦੇਵਾਂਗੇ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਸਪੀਕਰ ਸਾਹਿਬ ਮੈਂ ਇਹ ਜਾਣਨਾ ਚਾਹੁੰਦੀ ਹਾਂ ਕਿ ਡਾਇਰੈਕਟਰ, ਸੈਨਿਕ ਵੈਲਫੇਅਰ ਬੋਰਡ ਵਿਚ ਕੰਪਿਊਟਰ ਲਗਾਉਣ ਬਾਰੇ ਕਿਹਾ ਗਿਆ ਹੈ, ਇਥੇ ਕੰਪਿਊਟਰ ਦਾ ਬਟਨ ਔਨ ਅਤੇ ਔਫ ਦੇ ਸਵਾਏ ਕੁੱਝ ਨਹੀਂ ਕੀਤਾ। ਕੀ ਇਹੀ ਕੰਪਿਊਟਰ ਦੀ ਵਰਕਿੰਗ ਹੈ ਔਰ ਕਸੌਟੀ ਹੈ? ਇੰਡਸਟਰੀ ਡਿਪਾਰਟਮੈਂਟ ਵਿਚ ਨਵਾਂ ਖਰੀਦਿਆ ਕੰਪਿਊਟਰ ਕੰਮ ਨਹੀਂ ਕਰ ਰਿਹਾ 1992 ਤੋਂ ਪਹਿਲਾਂ ਲਗਾਇਆ ਕੰਪਿਊਟਰ ਕੰਮ ਕਰ ਰਿਹਾ ਹੈ। ਸੈਨਿਕ ਭਲਾਈ ਡਾਇਰੈਕਟੋਰੇਟ ਦਾ ਕੰਪਿਊਟਰ ਹਾਲੇ ਚਲਿਆ ਹੀ ਨਹੀਂ।

**ਸ੍ਰੀ ਸਪੀਕਰ**: ਚਾਵਲਾ ਜੀ, ਤੁਸੀਂ ਤਾਂ ਕੁਝ ਪੁਛਿਆ ਹੀ ਨਹੀਂ ਹੈ। ਮੈਨੂੰ ਤਾਂ ਤੁਹਾਡੇ ਸਵਾਲ ਦਾ ਹੀ ਪਤਾ ਨਹੀਂ ਲਗਾ ਕਿ ਤੁਸੀਂ ਕੀ ਪੁੱਛਣਾ ਚਾਹੁੰਦੇ ਹੋ।

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਸੈਨਿਕ ਵੈਲਫੇਅਰ ਡਾਇਰੈਕਟੋਰੇਟ ਕੰਪਿਊਟਰ ਕੰਮ ਨਹੀਂ ਕਰ ਰਿਹਾ ਔਰ ਉਥੇ ਕੰਪਿਊਟਰ ਦੀ ਐਫੀਸ਼ੈਂਸੀ ਠੀਕ ਕੀਤੀ ਜਾਵੇ, ਇਸ ਕੰਪਿਊਟਰ ਨੂੰ ਕੰਮ ਦੇ ਯੋਗ ਬਣਾ ਦਿੱਤਾ ਜਾਵੇ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਸਪੀਕਰ ਸਾਹਿਬ, ਮੈਂ ਕਿਹਾ ਸੀ ਕਿ ਕੇਵਲ ਕੰਪਿਊਟਰ ਦਾ ਬਟਨ ਔਨ ਔਰ ਔਫ ਹੀ ਵਰਕਿੰਗ ਦੀ ਕਸੌਟੀ ਹੈ ਇਸ ਤੋਂ ਇਲਾਵਾ ਉਸ ਸੈਨਿਕ ਵੈਲ-ਫੇਅਰ ਡਾਇਰੈਕਟੋਰੇਟ ਵਾਲੇ ਕੰਪਿਊਟਰ ਨੇ ਕੁਝ ਨਹੀਂ ਕੀਤਾ।

**ਮੰਤਰੀ**: ਸਪੀਕਰ ਸਾਹਿਬ, ਬਟਨ ਔਨ ਔਰ ਔਫ ਕਰਨਾ ਕੰਪਿਊਟਰ ਦੀ ਵਰਕਿੰਗ ਦਾ ਇਕ ਪਾਰਟ ਹੈ। ਜਿਥੋਂ ਤੱਕ ਉਸ ਦੇ ਕੰਮ ਨਾ ਕਰਨ ਦਾ ਸਵਾਲ ਹੈ, ਇਥੇ ਸੈਨਿਕ ਸਰਵਿਸਿਜ਼ ਵੈਲਫੇਅਰ ਦੇ ਮੰਤਰੀ ਬੈਠੇ ਹੋਏ ਹਨ ਉਹ ਮੈਨੂੰ ਬੈਠੇ ਬੈਠੇ ਦੱਸ ਰਹੇ ਸਨ ਉਸ ਕੰਪਿਊਟਰ ਦਾ ਕੰਮ ਤਸਲੀਬਖਸ਼ ਚਲ ਰਿਹਾ ਹੈ। ਅਗਰ ਇਨ੍ਹਾਂ ਨੇ ਹੋਰ ਕੋਈ ਇਨਫਰਮੇਸ਼ਨ ਪੁੱਛਣੀ ਹੈ ਤਾਂ ਇਹ ਵੱਖਰਾ ਨੋਟਿਸ ਸਬੰਧਤ ਡਿਪਾਰਟਮੈਂਟ ਨੂੰ ਦੇ ਦੇਣ, ਉਹ ਜਵਾਬ ਦੇ ਦੇਣਗੇ।

**ਸ੍ਰੀ ਵਿਜੇ ਕੁਮਾਰ ਸਾਥੀ**: ਸਪੀਕਰ ਸਾਹਿਬ, ਕੰਪਿਊਟਰਾਈਜ਼ੇਸ਼ਨ ਨਾਲ ਐਫੀਸ਼ੈਂਸ਼ੀ ਆ ਰਹੀ ਹੈ। ਕੀ ਇਸ ਦੇ ਲਗਣ ਨਾਲ ਹੱਥ ਨਾਲ ਕੰਮ ਕਰਨ ਵਾਲੇ ਵਿਹਲੇ ਨਹੀਂ ਹੋ ਜਾਣਗੇ ਅਤੇ ਇੰਪਲਾਈਜ਼ ਦੀ ਰੀਟਰੈਂਚਮੈਂਟ ਤੇ ਅਸਰ ਤਾਂ ਨਹੀਂ ਪਵੇਗਾ ?

**ਮੰਤਰੀ**: ਸਪੀਕਰ ਸਾਹਿਬ, ਮਾਡਰਨ ਯੁੱਗ ਆ ਰਿਹਾ ਹੈ ਹੱਥ ਇਤਨਾ ਕੰਮ ਨਹੀਂ ਕਰ ਸਕਦੇ ਜਿਤਨਾ ਕੰਪਿਊਟਰ ਕਰ ਸਕਦੇ ਹਨ। ਹੁਣ ਤਾਂ ਕੰਪਿਊਟਰ ਤੋਂ ਬਗੈਰ ਕੰਮ ਚਲ ਹੀ ਨਹੀਂ ਸਕਦਾ।

**ਸਰਦਾਰ ਨਿਰਮਲ ਸਿੰਘ ਨਿੰਮਾ**: ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਨੇ ਕੰਪਿਊਟਰ ਸਿਸਟਮ ਬਾਰੇ ਦੱਸਿਆ ਹੈ। ਆਬਕਾਰੀ ਅਤੇ ਕਰ ਵਿਭਾਗ ਵਿਚ ਦੋ ਸਾਲਾਂ ਤੋਂ ਕੰਪਿਊਟਰ ਕਨਟਰੈਕਟ ਬੇਸਿਜ਼ ਤੇ ਚਲ ਰਿਹਾ ਹੈ। ਕੀ ਪੰਜਾਬ ਸਰਕਾਰ ਉਸ ਨੂੰ ਪਰਮਾਨੈਂਟਲੀ ਆਪਣੇ ਹੱਥ ਵਿਚ ਲੈਣ ਦਾ ਵਿਚਾਰ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਲਈ ਮੈਂਬਰ ਸਾਹਿਬਾਨ ਵਲੋਂ ਅਲੱਗ ਨੋਟਿਸ ਦੇ ਦਿੱਤਾ ਜਾਵੇ ਤਾਂ ਜਵਾਬ ਦੇ ਦੇਵਾਂਗੇ।

**ਕਾਮਰੇਡ ਤਰਸੇਮ ਜੋਧਾਂ**: ਸਪੀਕਰ ਸਾਹਿਬ, ਕੰਪਿਊਟਰਾਈਜ਼ੇਸ਼ਨ ਸਕੀਮ ਦੇ ਨਾਲ ਬੰਦਿਆਂ ਦੇ ਹੱਥੋਂ ਕੰਮ ਚਲਾ ਜਾਵੇਗਾ ਅਤੇ ਇਸ ਨਾਲ ਅਨਇਮਪਲਾਇਮੈਂਟ ਵਧੇਗੀ। ਕੀ ਵਿੱਤ ਮੰਤਰੀ ਜੀ ਜੋ ਕੰਪਿਊਟਰਾਈਜੇਸ਼ਨ ਕਰਨ ਨਾਲ ਰੀਟਰੈਂਚਮੈਂਟ ਹੋਵੇਗੀ, ਉਸ ਨੂੰ ਰੋਕਣ ਲਈ ਕੋਈ ਕਦਮ ਚੁੱਕ ਰਹੇ ਹਨ ਅਤੇ ਜਿਹੜੀ ਅਨ-ਇਮਪਲਾਇਮੈਂਟ ਹੋਰ ਵੱਧਣੀ ਹੈ, ਉਸ ਨੂੰ ਕਿਵੇਂ ਐਡਜਸਟ ਕਰਨਗੇ ?

**ਸ਼੍ਰੀ ਸਪੀਕਰ**: ਵਿੱਤ ਮੰਤਰੀ ਜੀ ਨੇ ਜਵਾਬ ਦੇ ਦਿੱਤਾ ਹੈ ਕਿ ਮਾਡਰਨ ਯੁੱਗ ਵਿਚ ਕੰਪਿਊਟਰਾਈਜੇਸ਼ਨ ਤੋਂ ਬਗੈਰ ਕੋਈ ਗੁਜ਼ਾਰਾ ਨਹੀਂ ਹੈ। ਅਗਲਾ ਸਵਾਲ।

---

## ਰਾਜ ਵਿਚ ਖੰਡ ਦਾ ਉਤਪਾਦਨ

*2908. **ਡਾਕਟਰ ਮਹਿੰਦਰ ਕੁਮਾਰ ਰਿਨਵਾਂ**: ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਤਿੰਨ ਸਾਲਾਂ ਦੌਰਾਨ ਰਾਜ ਵਿਚ ਖੰਡ ਦੀ ਸਾਲ-ਵਾਰ ਕੁੱਲ ਕਿੰਨੀ-ਕਿੰਨੀ ਪੈਦਾਵਾਰ ਹੋਈ ?

**Shri Sajjan Kumar Jakhar** : The yearwise production of sugar in the state during the last three years was :

| | | |
|---|---|---|
| 1990-91 | 27-52 | (Lac Quintals) |
| 1991-92 | 38.40 | ditto |
| 1992-23 | 40.86 | ditto |

**ਡਾਕਟਰ ਮਹਿੰਦਰ ਕੁਮਾਰ ਰਿਨਵਾਂ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਪਿਛਲੇ ਤਿੰਨ ਸਾਲਾਂ ਦੌਰਾਨ ਰਾਜ ਵਿੱਚ ਚੀਨੀ ਦਾ ਕੁੱਲ ਉਤਪਾਦਨ ਵਧਿਆ ਦਸਿਆ ਹੈ ਤਾਂ ਫਿਰ ਕੀ ਕਾਰਨ ਹੈ ਕਿ ਸ਼ੂਗਰ ਮਿਲਾਂ ਨੂੰ ਪ੍ਰਾਈਵੇਟ ਹੱਥਾਂ ਵਿਚ ਦਿਤਾ ਜਾ ਰਿਹਾ ਹੈ? ਤਿੰਨ ਮਿਲਾਂ ਪਿਛਲੇ ਸਾਲ ਵਿਚ ਅਤੇ ਚਾਰ ਮਿਲਾਂ ਹੁਣ ਪ੍ਰਾਈਵੇਟ ਹੱਥਾਂ ਵਿਚ ਦਿਤੀਆਂ ਜਾ ਰਹੀਆਂ ਹਨ । (ਥੰਪਿੰਗ)

**ਮੰਤਰੀ:** ਸਪੀਕਰ ਸਾਹਿਬ, ਮੈਂ ਡਾਕਟਰ ਮਹਿੰਦਰ ਕੁਮਾਰ ਰਿਨਵਾਂ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਇਹ ਬਾਤ ਕਲੀਅਰ ਕਰ ਚੁੱਕਾ ਹਾਂ ਕਿ ਸਰਕਾਰ ਨੇ ਕਰਜ਼ਾ ਬਹੁਤ ਦੇਣਾ ਹੈ। ਫਾਈਨੈਂਸ਼ਲ ਇੰਸਟੀਚਿਊਸ਼ਨ ਤੋਂ ਕਰਜ਼ਾ ਲਿਆ ਹੋਇਆ ਹੈ, ਸਟੇਟ ਗੌਰਮਿੰਟ ਦੀ ਗਰੰਟੀ ਹੈ। ਪੈਸੇ ਦੀ ਵਜਾ ਕਰਕੇ ਹੀ ਪ੍ਰਾਈਵੇਟ ਕਰਨ ਬਾਰੇ ਸੋਚਿਆ ਗਿਆ ਹੈ। ਇਸ ਸਾਲ ਸ਼ੂਗਰ ਮਿੱਲਾਂ ਤੋਂ ਪ੍ਰਾਫਿਟ ਵਧਿਆ ਹੈ। ਪੈਸਾ ਲੱਖਾਂ ਵਿੱਚ ਨਹੀਂ ਬਲਕਿ ਕਰੋੜਾਂ ਰੁਪਏ ਵਿੱਚ ਆਏਗਾ। ਸਪੀਕਰ ਸਾਹਿਬ, ਕੋਈ ਗਲਤ ਕੰਮ ਨਹੀਂ ਹੋ ਰਿਹਾ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ:** ਸਪੀਕਰ ਸਾਹਿਬ, ਮੰਤਰੀ ਜੀ ਨੇ ਦਸਿਆ ਹੈ ਕਿ ਸਰਕਾਰ ਨੇ ਕਰਜ਼ਾ ਬਹੁਤ ਦੇਣਾ ਹੈ ਇਸ ਕਰਕੇ ਮਿਲਾਂ ਪ੍ਰਾਈਵੇਟ ਹੱਥਾਂ ਵਿਚ ਦਿੱਤੀਆਂ ਜਾ ਰਹੀਆਂ ਹਨ। ਮੈਨੂੰ ਇਹ ਖਦਸ਼ਾ ਹੈ ਔਰ ਮੈਂ ਮੰਤਰੀ ਜੀ ਤੋਂ ਕਲੀਅਰ ਕਰਾਉਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਮੰਤਰੀ ਮੰਡਲ ਨੂੰ ਤਾਂ ਨਹੀਂ ਪ੍ਰਾਈਵੇਟ ਹੱਥਾਂ ਵਿਚ ਦੇਣ ਦਾ ਇਰਾਦਾ ਰਖਦੀ? (ਹਾਸਾ)

**ਸ੍ਰੀ ਸਪੀਕਰ:** ਇਹ ਕੋਈ ਸਵਾਲ ਨਹੀਂ ਹੈ। Do not waste time of the house by putting such question.

**ਕਾਮਰੇਡ ਤਰਸੇਮ ਜੋਧਾਂ:** ਸਪੀਕਰ ਸਾਹਿਬ, ਮੰਤਰੀ ਜੀ ਨੇ ਦਸਿਆ ਹੈ ਕਿ ਅਗੇ ਨਾਲੋਂ ਪਰੋਡਕਸ਼ਨ ਵਧੀ ਹੈ ਅਤੇ ਆਉਣ ਵਾਲੇ ਸਮੇਂ ਵਿਚ ਵੀ ਮਿੱਲਾਂ ਮੁਨਾਫੇ ਵਿਚ ਜਾਣੀਆਂ ਹਨ। ਜੇ 4 ਮਿੱਲਾਂ ਬਾਰੇ ਵਿਚਾਰ ਕੀਤਾ ਗਿਆ ਹੈ ਤਾਂ ਕੀ ਇਸ ਫੈਸਲੇ ਤੇ ਮੁੜ ਵਿਚਾਰ ਕਰਨਗੇ ਕਿ ਇਨ੍ਹਾਂ ਮਿੱਲਾਂ ਨੂੰ ਪ੍ਰਾਈਵੇਟ ਹੱਥਾਂ ਵਿਚ ਨਾ ਦਿਤਾ ਜਾਵੇ ਅਤੇ ਪਬਲਿਕ ਸੈਕਟਰ ਵਿਚ ਹੀ, ਪਿਛਲਾ ਘਾਟਾ ਪੂਰਾ ਹੋ ਜਾਣ ਤੇ ਰਖਿਆ ਜਾਵੇ ਕੀ ਇਸ ਬਾਰੇ ਸਰਕਾਰ ਸੋਚ ਰਹੀ ਹੈ?

**ਮੰਤਰੀ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਮਿੱਲਾਂ ਚਲ ਰਹੀਆਂ ਹਨ ਉਹ ਆਉਣ ਵਾਲੇ ਸਮੇਂ ਵਿਚ ਪ੍ਰਾਫਿਟ ਵਿਚ ਜਾਣਗੀਆਂ ਲੇਕਿਨ ਪੰਜਾਬ ਸਰਕਾਰ ਜ਼ਿਆਦਾ ਪੈਸੇ ਦਾ ਇੰਤਜ਼ਾਮ ਨਹੀਂ ਕਰ ਸਕਦੀ। ਜੋ ਮੈਂਬਰ ਸਾਹਿਬ ਨੇ, ਸਪੀਕਰ ਸਾਹਿਬ, ਦੂਸਰੀ ਬਾਤ ਕਹੀ ਹੈ, ਉਸ ਤੇ ਪੰਜਾਬ ਸਰਕਾਰ ਠੀਕ ਢੰਗ ਨਾਲ ਕਾਰਵਾਈ ਕਰੇਗੀ ਜਿਸ ਢੰਗ ਨਾਲ ਮੈਂਬਰ ਸਾਹਿਬ ਸੋਚ ਰਹੇ ਹਨ।

**ਸ੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਜੋ ਬਿਨਾਂ ਪ੍ਰਾਫਿਟ ਵਿਚ ਹੋਣਗੀਆਂ ਉਨ੍ਹਾਂ ਨੂੰ ਕੀ ਪੰਜਾਬ ਸਰਕਾਰ ਚਲਾਏਗੀ? **ਸਪੀਕਰ ਸਾਹਿਬ, ਮੋਰਿੰਡਾ ਸ਼ੂਗਰ ਮਿਲ ਵਿੱਚ ਪਿਛਲੇ ਦਿਨਾਂ**

[ਸ਼੍ਰੀ ਮਦਨ ਮੋਹਨ ਮਿੱਤਲ]

ਵਿਚ ਅੱਗ ਲਗ ਗਈ ਸੀ ਅਤੇ ਬਜਾਏ ਉਸ ਮਾਮਲੇ ਨੂੰ ਅੱਗੇ ਪ੍ਰਾਸੈਸ ਕਰਨ ਦੇ, ਮਿੱਲ ਹੀ ਬੰਦ ਕਰ ਦਿੱਤੀ ਗਈ। ਸਪੀਕਰ ਸਾਹਿਬ, ਕੀ ਮੰਤਰੀ ਜੀ ਦੱਸਣਗੇ ਕਿ ਕੀ ਇਹ ਕੋਈ ਉਥੋਂ ਦੇ ਲੋਕਾਂ ਦੀ ਸ਼ਾਜ਼ਿਸ਼ ਤਾਂ ਨਹੀਂ ਸੀ ਜਿਹੜੇ ਗਲਤ ਕਾਰਵਾਈਆਂ ਕਰਦੇ ਸੀ ਉਨ੍ਹਾਂ ਨੂੰ ਛੁਪਾਉਣ ਵਾਸਤੇ ? ਕੀ ਮੰਤਰੀ ਜੀ ਉਸ ਮਿੱਲ ਨੂੰ ਮੁੜ ਚਲਾਉਣ ਦਾ ਭਰੋਸਾ ਦਿਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹਵਾਂਗਾ ਕਿ ਇਸ ਸਬੰਧੀ ਇਹ ਸੈਪਰੇਟ ਕੁਐਸਚਨ ਦੇ ਦੇਣ। ਅਸੀਂ ਉਸਦਾ ਜਵਾਬ ਦੇ ਦੇਵਾਂਗੇ।

**ਡਾਕਟਰ ਮਹਿੰਦਰ ਕੁਮਾਰ ਰਿਨਵਾਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਨੇ ਕਿਹਾ ਹੈ ਕਿ ਸਰਕਾਰ ਵੀ ਫਾਇਦੇ ਵਿਚ ਜਾ ਰਹੀ ਹੈ, ਕੀ ਜਿਹੜੀ ਫਾਜ਼ਿਲਕਾ ਸ਼ੂਗਰ ਮਿੱਲ ਬਾਰੇ ਚਰਚਾ ਹੋ ਰਹੀ ਹੈ ਕਿ ਉਸਨੂੰ ਵੀ ਪ੍ਰਾਈਵੇਟ ਹੱਥਾਂ ਵਿਚ ਦਿੱਤਾ ਜਾ ਰਿਹਾ ਹੈ, ਇਹ ਦੱਸਣਗੇ ਕਿ ਉਸਨੂੰ ਦਿੱਤਾ ਜਾ ਰਿਹਾ ਹੈ ਜਾਂ ਨਹੀਂ ਦਿੱਤਾ ਜਾ ਰਿਹਾ ? ਇਸ ਬਾਰੇ ਸਰਕਾਰ ਦਾ ਕੀ ਫੈਸਲਾ ਹੈ ?

**ਮੰਤਰੀ** : ਸਪੀਕਰ ਸਾਹਿਬ, ਸਾਡੇ ਵਲੋਂ ਤਾਂ ਅਜੇ ਤੱਕ ਕੋਈ ਫੈਸਲਾ ਨਹੀਂ ਹੋਇਆ। ਬਾਕੀ ਜੇ ਇਨ੍ਹਾਂ ਨੂੰ ਜ਼ਿਆਦਾ ਪਤਾ ਹੈ ਤਾਂ ਇਹੀ ਗੱਲ ਹੋ ਸਕਦੀ ਹੈ। ਵੈਸੇ ਉਸ ਬਾਰੇ ਕੋਈ ਫੈਸਲਾ ਹੀ ਨਹੀਂ ਹੋਇਆ ਤਾਂ ਪ੍ਰਾਈਵੇਟ ਹੱਥਾਂ ਵਿਚ ਦਿੱਤੇ ਜਾਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

ਇਕ ਆਵਾਜ਼ : ਸਪੀਕਰ ਸਾਹਿਬ, ਇਹ ਕਹਿ ਰਹੇ ਹਨ ਕਿ ਇਹੀ ਗੱਲ ਹੋ ਸਕਦੀ ਹੈ।

**ਸ੍ਰੀ ਸਪੀਕਰ** : ਉਨ੍ਹਾਂ ਨੇ ਕਿਹਾ ਹੈ ਕਿ ਅਜੇ ਤੱਕ ਫੈਸਲਾ ਨਹੀਂ ਹੋਇਆ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਇਨ੍ਹਾਂ ਮਿੱਲਾਂ ਦਾ ਘਾਟਾ ਏਨਾ ਜਿਆਦਾ ਹੈ ਕਿ ਬੈਂਕਾਂ ਨੂੰ ਵੀ ਪੈਸਾ ਵਾਪਸ ਨਹੀਂ ਕਰ ਸਕਦੇ, ਇਸ ਲਈ ਕੋਈ ਹੋਰ ਆਲਟਰਨੇਟਿਵ ਨਹੀਂ ਰਹਿ ਗਿਆ ਸੀ ਅਤੇ ਫੈਸਲਾ ਕੀਤਾ ਗਿਆ ਕਿ ਇਨ੍ਹਾਂ ਨੂੰ ਪ੍ਰਾਈਵੇਟ ਹੱਥਾਂ ਵਿਚ ਦੇ ਦਿੱਤਾ ਜਾਵੇ। ਪਰ, ਸਪੀਕਰ ਸਾਹਿਬ, ਜਿਹੜੀਆਂ ਪ੍ਰਾਈਵੇਟ ਫਰਮਾਂ ਵੀ ਇਨ੍ਹਾਂ ਨੂੰ ਲੈਣਗੀਆਂ ,ਉਨ੍ਹਾਂ ਨੇ ਵੀ ਘਾਟਾ ਉਠਾਉਣ ਲਈ ਤਾਂ ਲੈਣੀਆਂ ਨਹੀਂ। ਪ੍ਰਾਈਵੇਟ ਫਰਮਾਂ ਨੂੰ ਕੋਈ ਪ੍ਰਾਫਿਟ ਦਿਸਦਾ ਹੋਵੇਗਾ ਤਦ ਹੀ ਉਨ੍ਹਾਂ ਨੇ ਲੈਣਾ ਹੈ। ਕੀ ਗੌਰਮਿੰਟ ਇਸ ਗੱਲ ਤੇ ਵਿਚਾਰ ਕਰ ਰਹੀ ਹੈ। ਕਿ ਬਜਾਏ ਇਨ੍ਹਾਂ ਮਿੱਲਾਂ ਨੂੰ ਪ੍ਰਾਈਵੇਟ ਹੱਥਾਂ ਵਿਚ ਦੇਣ ਦੇ ਕਿਸੇ ਕੋਆਪਰੇਟਿਵ ਅਦਾਰੇ ਜਿਵੇਂ ਮਾਰਕਫੈਡ ਹੈ, ਉਸਨੂੰ ਦੇ ਦਿੱਤਾ ਜਾਵੇ। ਕੀ ਸਰਕਾਰ ਇਸ ਬਾਰੇ ਸੋਚ ਰਹੀ ਹੈ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਜੋਧਾਂ ਜੀ ਦੇ ਸਵਾਲ ਦੇ ਜਵਾਬ ਵਿਚ ਕਹਿ ਚੁੱਕਾ ਹਾਂ ਕਿ ਇਹ ਮਾਮਲਾ ਹਾਲੇ ਅੰਡਰ ਕਨਸਿਡਰੇਸ਼ਨ ਹੈ। ਇਨ੍ਹਾਂ ਨੂੰ ਹਰ ਸੂਰਤ ਵਿਚ ਕੋਆਪ-

ਰੇਟਿਵ ਸੋਸਾਇਟੀਆਂ ਵਿਚ ਰੱਖਣ ਦੀ ਕੋਸ਼ਿਸ਼ ਕੀਤੀ ਜਾਵੇਗੀ। ਬਾਕੀ ਜੇ ਪੈਸੇ ਦਾ ਇੰਤਜ਼ਾਮ ਨਾ ਹੋ ਸਕਿਆ ਤਾਂ ਪ੍ਰਾਈਵੇਟ ਹੱਥਾਂ ਵਿਚ ਵੇਚਣੀਆਂ ਪੈਣਗੀਆਂ।

---

### ਜ਼ਿਲ੍ਹਾ ਮਾਨਸਾ ਵਿੱਚ ਸਸਤੇ ਮੁੱਲ ਦੀਆਂ ਦੁਕਾਨਾਂ

*1875. (1) ਸਰਦਾਰ ਸ਼ੇਰ ਸਿੰਘ ਗਾਗੋਵਾਲਾ
(2) ਸਰਦਾਰ ਕਿਰਪਾਲ ਸਿੰਘ ਮਾਖਾ } : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਜ਼ਿਲ੍ਹਾ ਮਾਨਸਾ ਵਿੱਚ ਇਸ ਸਮੇਂ ਸਸਤੇ ਮੁੱਲ ਦੀਆਂ ਕੁੱਲ ਕਿੰਨੀਆਂ ਦੁਕਾਨਾਂ ਹਨ ;

(ਅ) ਕੀ ਸਰਕਾਰ ਉਕਤ ਜ਼ਿਲ੍ਹੇ ਵਿੱਚ ਨੇੜੇ ਦੇ ਭਵਿੱਖ ਵਿੱਚ ਸਸਤੇ ਮੁੱਲ ਦੀਆਂ ਕੋਈ ਹੋਰ ਦੁਕਾਨਾਂ ਖੋਲ੍ਹਣ ਦਾ ਵਿਚਾਰ ਰੱਖਦੀ ਹੈ ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦਾ ਵੇਰਵਾ ਕੀ ਹੈ?

ਸਰਦਾਰ ਲਾਲ ਸਿੰਘ : (ੳ) 307.

(ਅ) ਨਿਕਟ ਭਵਿੱਖ ਵਿੱਚ ਜ਼ਿਲ੍ਹੇ ਵਿੱਚ ਹੇਠ ਲਿਖੇ ਅਨੁਸਾਰ ਸਸਤੇ ਭਾਅ ਦੀਆਂ ਨਵੀਆਂ ਦੁਕਾਨਾਂ ਖੋਲ੍ਹਣ ਦਾ ਵਿਚਾਰ ਹੈ:—

| ਲੜੀ ਨੰ: | ਸ਼ਹਿਰ ਦਾ ਨਾਂ | | ਨਵੀਆਂ ਸਸਤੇ ਭਾਅ ਦੀਆਂ ਦੁਕਾਨਾਂ ਖੋਲ੍ਹਣ ਦੀ ਤਜਵੀਜ਼ |
|---|---|---|---|
| 1 | ਮਾਨਸਾ | .. | 8 |
| 2 | ਬੁਢਲਾਡਾ | | 3 |
| * | ਬਰੇਟਾ | .. | 2 |
| | ਕੁੱਲ | .. | 13 |

ਸਰਦਾਰ ਸ਼ੇਰ ਸਿੰਘ ਗਾਗੋਵਾਲਾ : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ 13 ਹੋਰ ਸਸਤੇ ਭਾਅ ਦੀਆਂ ਦੁਕਾਨਾਂ

[ ਸਰਦਾਰ ਸ਼ੇਰ ਸਿੰਘ ਗਾਗੋਵਾਲਾ ]

ਖੋਲ੍ਹਣ ਦਾ ਜ਼ਿਕਰ ਤਾਂ ਕਰ ਦਿੱਤਾ ਹੈ ਪਰ ਉਨ੍ਹਾਂ ਨੂੰ ਖੋਲ੍ਹਣ ਬਾਰੇ ਕਰਾਇਟੇਰੀਆ ਕੀ ਹੈ ਅਤੇ ਕਿਸ ਵਰਗ ਨੂੰ ਅਤੇ ਕਿਸ ਰਾਹੀਂ ਇਹ ਨਵੀਆਂ ਦੁਕਾਨਾਂ ਖੋਲ੍ਹਣਗੇ, ਇਹ ਦੱਸ ਦੇਣ ?

**ਮੰਤਰੀ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਜਿੰਨੇ ਵੀ ਡਿਪੂ ਅਲਾਟ ਕੀਤੇ ਜਾਂਦੇ ਹਨ, ਉਨ੍ਹਾਂ ਲਈ ਡਿਸਟ੍ਰਿਕਟ ਲੈਵਲ ਤੇ ਕਮੇਟੀਆਂ ਬਣੀਆਂ ਹੋਈਆਂ ਹਨ। ਹਰ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਉਸ ਕਮੇਟੀ ਦਾ ਚੇਅਰਮੈਨ ਹੁੰਦਾ ਹੈ ਅਤੇ ਡੀ.ਐਫ.ਐਸ.ਸੀ. ਮੈਂਬਰ ਹੁੰਦਾ ਹੈ ਔਰ ਸਰਵੇ ਕਰਾਉਣ ਤੋਂ ਬਾਅਦ ਜਿਥੇ ਕਾਰਡ ਜ਼ਿਆਦਾ ਹੋਣ, 4—5 ਸੌ ਤੋਂ ਵੱਧ ਹੋਣ, ਤਾਂ ਉਥੇ ਇਕ ਡਿਪੂ ਬਣਾ ਸਕਦੇ ਹਾਂ। ਇਹ ਕਰਾਈ-ਟੇਰੀਆ ਤਹਿ ਕੀਤਾ ਹੈ ਕਿ 500 ਕਾਰਡ ਤੇ 2500 ਯੂਨਿਟ ਅਤੇ ਮਿਨੀਮਮ 400 ਕਾਰਡ ਅਤੇ 2000 ਯੂਨਿਟ ਹੋਣ ਤਾਂ ਕਮੇਟੀ ਡਿਪੂ ਖੋਲ੍ਹਣ ਬਾਰੇ ਫੈਸਲਾ ਕਰਦੀ ਹੈ।

ਸ੍ਰੀ ਬਾਬੂ ਰਾਮ ਚਾਵਲਾ: ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਫੂਡ ਐਂਡ ਸਪਲਾਈ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦਾ ਸਸਤੇ ਭਾਅ ਦੀਆਂ ਦੁਕਾਨਾ ਰੂਰਲ ਏਰੀਆ ਵਿਚ ਵੀ ਖੋਲ੍ਹਣ ਦਾ ਵਿਚਾਰ ਹੈ?

**ਮੰਤਰੀ :** ਸਪੀਕਰ ਸਾਹਿਬ, ਜਿਥੋਂ ਤੱਕ ਦਿਹਾਤੀ ਏਰੀਆ ਦਾ ਸਵਾਲ ਹੈ, ਪਿੰਡ ਦੀ ਪੰਚਾਇਤ ਜਿਥੇ ਮਹਿਸੂਸ ਕਰੇ ਕਿ 400 ਮੈਂਬਰਾਂ ਤੋਂ ਵੱਧ ਕਾਰਡ ਇਥੇ ਹਨ ਤੇ ਲੋਕਾਂ ਦੀ ਆਬਾਦੀ ਜ਼ਿਆਦਾ ਹੈ, ਪੰਚਾਇਤ ਵਲੋਂ ਮੰਗ ਆਵੇ, ਪੰਚਾਇਤ ਰੇਜ਼ੋਲਿਊਸ਼ਨ ਪਾਸ ਕਰਕੇ ਕਿਸੇ ਨੂੰ ਅਧਿਕਾਰ ਦੇਵੇ ਜਾਂ ਪਿੰਡ ਦੀ ਕੋਆਪਰੇਟਿਵ ਸੋਸਾਇਟੀ ਉਥੇ ਹੋਵੇ, ਜਿਥੋਂ ਵੀ ਮੰਗ ਆਵੇਗੀ, ਵਿਚਾਰ ਕਰਕੇ ਜ਼ਰੂਰ ਰਾਸ਼ਨ ਦੀ ਦੁਕਾਨ ਖੋਲ੍ਹੀ ਜਾਵੇਗੀ।

**ਸਰਦਾਰ ਮਲਕੀਅਤ ਸਿੰਘ ਬਿਰਮੀ :** ਸਪੀਕਰ ਸਾਹਿਬ ,ਮੈਂ ਆਪ ਜੀ ਦੇ ਰਾਹੀ ਮੰਤਰੀ ਜੀ ਤੋਂ ਪੁੱਛਣਾ ਚਾਹਵਾਂਗਾ ਕਿ ਜਿਹੜੇ ਪਿੰਡਾਂ ਦੀਆਂ ਪੰਚਾਇਤਾਂ ਰੇਜ਼ੋਲਿਊਸ਼ਨ ਪਾ ਕੇ ਰਿਕੁਐਸਟ ਭੇਜਣਗੀਆਂ, ਉਨ੍ਹਾਂ ਪਿੰਡਾਂ ਵਿਚ ਜਿਸ ਡੇਟ ਤੋਂ ਰੇਜ਼ੋਲਿਊਸ਼ਨ ਇਹ ਰਿਸੀਵ ਕਰਨਗੇ, ਉਸ ਦਿਨ ਤੋਂ ਕਿੰਨੇ ਦਿਨ ਦੇ ਜਾਂ ਮਹੀਨੇ ਦੇ ਵਿਚ ਇਹ ਦੁਕਾਨਾਂ ਖੋਲ੍ਹੀਆਂ ਜਾਣਗੀਆਂ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਕਿਹਾ ਹੈ ਕਿ ਜਿਥੇ ਵੀ ਪੰਚਾਇਤ ਰੇਜੋਲਿਓਸ਼ਨ ਪਾਸ ਕਰਕੇ ਭੇਜੇਗੀ ਅਤੇ ਅਸੀਂ ਇਹ ਮਹਿਸੂਸ ਕਰਾਂਗੇ ਕਿ ਉਥੇ ਇਕ ਯੂਨਿਟ ਬਣਦਾ ਹੈ, ਇਕ ਰਾਸ਼ਨ ਡਿਪੂ ਬਣਦਾ ਹੈ, ਉਥੇ ਅਸੀਂ ਜਲਦੀ ਤੋਂ ਜਲਦੀ ਇਹ ਕੰਮ ਕਰ ਦਿਆਂਗੇ। ਦੇਰੀ ਕਰਨ ਦਾ ਕੋਈ ਸਵਾਲ ਹੀ ਨਹੀਂ ਹੈ।

**ਸ੍ਰੀ ਸਤਨਾਮ ਸਿੰਘ ਕੈਂਥ:** ਸਪੀਕਰ ਸਾਹਿਬ, ਬਹੁਤ ਸਾਰੇ ਕੇਸਿਜ਼ ਐਸੇ ਵੀ ਹਨ ਜਿਥੇ ਇਕੱਲਾ ਇਕੱਲਾ ਆਦਮੀ ਬਹੁਤ ਸਾਰੇ ਡਿਪੂ ਸੰਭਾਲ ਕੇ ਬੈਠਾ ਹੈ। ਇਸ ਨਾਲ ਵੱਡੇ ਪੈਮਾਨੇ ਤੇ ਕੁਰੱਪਸ਼ਨ ਹੁੰਦੀ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਬਾਰੇ ਸਰਕਾਰ ਦੀ ਕੀ ਨੀਤੀ ਹੈ ਅਤੇ ਜਿਨ੍ਹਾਂ ਆਦਮੀਆਂ ਕੋਲ ਇਕ ਤੋਂ ਜ਼ਿਆਦਾ ਡਿਪੂ ਹਨ, ਕੀ ਉਹ ਵਾਧੂ ਡਿਪੂ ਉਨ੍ਹਾਂ ਕੋਲੋਂ ਲੈ ਕੇ ਦੂਸਰੇ ਲੋਕਾਂ ਨੂੰ ਦਿੱਤੇ ਜਾਣਗੇ ?

ਮੰਤਰੀ ; ਸਪੀਕਰ ਸਾਹਿਬ, ਸਰਕਾਰ ਦੀ ਪਾਲਿਸੀ ਦੇ ਮੁਤਾਬਿਕ ਤਾਂ ਇਕ ਆਦਮੀ ਇਕ ਹੀ ਡਿਪੂ ਲੈ ਸਕਦਾ ਹੈ। ਜਿਥੇ ਕਿਤੇ ਕਿਸੇ ਆਦਮੀ ਕੋਲ ਦੋ ਜਾਂ ਦੋ ਤੋਂ ਜ਼ਿਆਦਾ ਡਿਪੂ ਹਨ ਉਸ ਬਾਰੇ ਇਹ ਮੇਰੇ ਧਿਆਨ ਵਿਚ ਲਿਆ ਦੇਣ, ਅਸੀਂ ਉਸ ਵਿਰੁਧ ਕਾਰਵਾਈ ਕਰਾਂਗੇ।

**ਕਾਮਰੇਡ ਤਰਸੇਮ ਜੋਧਾਂ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸਸਤੀਆਂ ਵਸਤਾਂ ਦੀਆਂ ਦੁਕਾਨਾਂ ਹਨ, ਉਨ੍ਹਾਂ ਵਿਚ ਕਿਹੜੀਆਂ-ਕਿਹੜੀਆਂ ਵਸਤਾਂ ਸਪਲਾਈ ਕੀਤੀਆਂ ਜਾਂਦੀਆਂ ਹਨ ?

ਇਸ ਤੋਂ ਇਲਾਵਾ, ਜਿਹੜਾ ਸਟਾਕ ਲੋਕਾਂ ਵਿਚ ਦਿੱਤਾ ਜਾਂਦਾ ਹੈ, ਉਸ ਮਾਮਲੇ ਵਿਚ ਅਫ਼ਸਰਸ਼ਾਹੀ ਦੇ ਨੁਮਾਇੰਦੇ ਸ਼ਾਮਲ ਹਨ। ਕੀ ਲੋਕਾਂ ਦੇ ਪ੍ਰਤੀਨਿਧੀ ਉਨ੍ਹਾਂ ਵਿਚ ਸ਼ਾਮਲ ਕੀਤੇ ਜਾਣਗੇ ?

ਇਸ ਦੇ ਨਾਲ ਹੀ ਮੈਂ ਮੰਤਰੀ ਜੀ ਤੋਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਰਵਾਸੀ ਮਜ਼ਦੂਰ ਹਨ ਜਿਵੇਂ ਕਿ ਭੱਠਿਆਂ ਤੇ ਕੰਮ ਕਰਨ ਵਾਲੇ ਹਨ, ਕੀ ਉਨ੍ਹਾਂ ਵਾਸਤੇ ਰਾਸ਼ਨ ਕਾਰਡ ਬਣਾਉਣ ਦਾ ਵੀ ਸਰਕਾਰ ਦਾ ਕੋਈ ਵਿਚਾਰ ਹੈ?

ਮੰਤਰੀ: ਸਪੀਕਰ ਸਾਹਿਬ, ਇਨ੍ਹਾਂ ਨੇ ਕਈ ਸਵਾਲ ਕਰ ਦਿੱਤੇ ਹਨ। ਜਿਹੜਾ ਇਨ੍ਹਾਂ ਨੇ ਪੁਛਿਆ ਹੈ ਕਿ ਕੀ ਕੀ ਸਮਾਨ ਸਪਲਾਈ ਕੀਤਾ ਜਾਂਦਾ ਹੈ ਉਸ ਬਾਰੇ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਣਕ ਜਾਂ ਕਣਕ ਦਾ ਆਟਾ, ਚਾਵਲ, ਲੈਵੀ ਚੀਨੀ, ਮਿੱਟੀ ਦਾ ਤੇਲ ਤੇ ਪਾਮ ਆਇਲ ਸਪਲਾਈ ਕੀਤਾ ਜਾਂਦਾ ਹੈ। ਜਿਥੋਂ ਤੱਕ ਪਰਵਾਸੀ ਮਜ਼ਦੂਰਾਂ ਵਾਸਤੇ ਰਾਸ਼ਨ ਕਾਰਡ ਬਣਾਉਣ ਦਾ ਸਵਾਲ ਹੈ, ਉਸ ਬਾਰੇ ਇਹ ਸਾਡੇ ਨੋਟਿਸ ਵਿਚ ਲਿਆ ਦੇਣ ਅਤੇ ਜੇਕਰ ਜ਼ਰੂਰਤ ਹੋਵੇਗੀ ਤਾਂ ਅਸੀਂ ਜ਼ਰੂਰ ਉਹ ਰਾਸ਼ਨ ਕਾਰਡ ਬਣਾ ਦਿਆਂਗੇ।

**ਸ੍ਰੀ ਵਿਜੇ ਕੁਮਾਰ ਸਾਥੀ:** ਸਪੀਕਰ ਸਾਹਿਬ, ਇਹ ਰਾਸ਼ਨ ਡਿਪੂ ਲੈਣ ਵਾਸਤੇ ਲੋਕਾਂ ਦੇ ਵਿਚ ਇਕ ਹੋੜ ਜਿਹੀ ਲੱਗੀ ਹੋਈ ਹੈ। ਮਾਨਯੋਗ ਮੰਤਰੀ ਜੀ ਨਾਲ ਵੀ ਇਹ ਵਿਚਾਰ ਹੋਈ ਹੈ ਕਿ ਇਕ ਰਾਸ਼ਨ ਡਿਪੂ ਵਾਲੇ ਨੂੰ ਚਾਰ ਸੌ ਜਾਂ ਪੰਜ ਸੌ ਰੁਪਏ ਤੋਂ ਵੱਧ ਕਮਿਸ਼ਨ ਨਹੀਂ ਮਿਲਦਾ, ਇਸ ਕਰਕੇ ਉਹ ਬਲੈਕ ਕਰਨ ਦੀ ਕੋਸ਼ਿਸ਼ ਕਰਦਾ ਹੈ। ਇਸ ਬਲੈਕ ਅਤੇ ਚੋਰੀ ਨੂੰ ਰੋਕਣ ਲਈ ਉਨ੍ਹਾਂ ਵਸਤਾਂ ਦੇ ਦਾਮ ਇਸ ਤਰੀਕੇ ਨਾਲ ਨਿਰਧਾਰਤ ਕੀਤੇ ਜਾਣੇ ਚਾਹੀਦੇ ਹਨ ਜਿਸ ਨਾਲ ਡਿਪੂ ਵਾਲੇ ਦਾ ਚੋਰੀ ਵਾਲੇ ਪਾਸੇ ਜਾਂ ਬਲੈਕ ਕਰਨ ਵਾਲੇ ਪਾਸੇ ਧਿਆਨ ਨਾ ਜਾਵੇ। ਕੀ ਮੰਤਰੀ ਜੀ ਇਸ ਤਰ੍ਹਾਂ ਦਾ ਕੋਈ ਕਦਮ ਉਠਾਉਣ ਦੇ ਯੋਗ ਹੋਣਗੇ?

ਮੰਤਰੀ: ਜਿਥੋਂ ਤੱਕ ਕੀਮਤਾਂ ਨਿਰਧਾਰਤ ਕਰਨ ਦਾ ਸਵਾਲ ਹੈ, ਇਹ ਕੀਮਤਾਂ ਤਾਂ ਗੌਰਮਿੰਟ ਆਫ ਇੰਡੀਆ ਨਿਰਧਾਰਤ ਕਰਦੀ ਹੈ। ਜਿਥੇ ਕਿਤੇ ਕੋਈ ਘਪਲੇਬਾਜ਼ੀ ਹੁੰਦੀ ਹੈ ਜਾਂ ਚੋਰੀ ਹੁੰਦੀ ਹੈ, ਉਸ ਬਾਰੇ ਇਹ ਮੇਰੇ ਧਿਆਨ ਵਿਚ ਲਿਆਣ ਅਸੀਂ ਉਸ ਤੇ ਕਾਰਵਾਈ ਕਰਾਂਗੇ।

**ਸ਼੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹ ਕਿ ਜਿਹੜੇ ਪਰਵਾਸੀ ਮਜ਼ਦੂਰ ਹਨ, ਉਨ੍ਹਾਂ ਨੂੰ ਵੀ ਰਾਸ਼ਨ ਕਾਰਡ ਦਿੱਤੇ ਜਾਣਗੇ। ਕੀ ਮੰਤਰੀ ਜੀ ਇਸ ਗੱਲ ਨੂੰ ਯਕੀਨੀ ਬਣਾਉਣਗੇ ਕਿ ਪਰਵਾਸੀ ਮਜ਼ਦੂਰਾਂ ਵਿਚ ਸਿਰਫ ਦੂਸਰੀਆਂ ਸਟੇਟਾਂ ਦੇ ਭਾਰਤੀ ਨਾਗਰਿਕਾਂ ਦੇ ਰਾਸ਼ਨ ਕਾਰਡ ਹੀ ਬਣਾਏ ਜਾਣਗੇ ਨਾਕਿ ਗੈਰ-ਭਾਰਤੀਆਂ ਦੇ ਜਿਵੇਂ ਕਿ ਬੰਗਲਾ ਦੇਸ਼ੀ ਭਾਰਤ ਵਿੱਚ ਆ ਰਹੇ ਹਨ ਕਿਉਂਕਿ ਜਿਥੇ ਕਿਤੇ ਪਹਿਲਾਂ ਬੰਗਲਾ ਦੇਸ਼ੀਆਂ ਦੇ ਕਾਰਡ ਬਣੇ ਸਨ, ਉਨ੍ਹਾਂ ਦੇ ਆਧਾਰ ਤੇ ਅੱਜ ਉਹ ਇੰਡੀਅਨ ਨਾਗਰਿਕ ਬਣ ਗਏ ਹਨ ਇਸ ਕਰਕੇ ਕੀ ਮੰਤਰੀ ਜੀ ਇਹ ਗੱਲ ਐਨਸ਼ੋਅਰ ਕਰਨਗੇ ਕਿ only Indian nationals will get themselves registered as ration card holders

**ਸ਼੍ਰੀ ਸਪੀਕਰ:** ਉਸ ਬਾਰੇ ਤਾਂ ਕਾਨੂੰਨ ਹੈ ਹੀ ਹੈ। ਗੈਰ-ਮੁਲਕੀਆਂ ਦੇ ਰਾਸ਼ਨ ਕਾਰਡ ਕਿਵੇਂ ਬਣ ਸਕਦੇ ਹਨ। ਅਗਰ ਕਿਸੇ ਦਾ ਬਣ ਜਾਵੇਗਾ ਤਾਂ ਉਹ ਕੈਂਸਲ ਵੀ ਹੋ ਜਾਵੇਗਾ (ਥੰਪਿੰਗ)

**ਸ਼੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਤੁਸੀਂ ਤਾਂ ਜਵਾਬ ਆਉਣ ਤੋਂ ਪਹਿਲਾਂ ਹੀ ਮੇਰੀ ਸਪਲੀਮੈਂਟਰੀ ਰੂਲ ਆਊਟ ਕਰ ਦਿੱਤੀ ਹੈ ਲੇਕਿਨ ਇਹ ਇਕ ਗੰਭੀਰ ਇਸ਼ੂ ਹੈ ਕਿਉਂਕਿ ਲੱਖਾਂ ਹੀ ਬੰਗਲਾ ਦੇਸ਼ੀ ਇਥੇ ਆ ਕੇ ਇਸੇ ਗੱਲ ਕਰਕੇ ਭਾਰਤ ਦੇ ਨਾਗਰਿਕ ਬਣ ਗਏ । You know it, I know it, the whole country knows it.

ਇਥੋਂ ਤੱਕ ਕਿ ਬੰਗਲਾ ਦੇਸ਼ ਦੀ ਪ੍ਰਧਾਨ ਮੰਤਰੀ ਨੇ ਵੀ ਇਹ ਕਹਿ ਦਿੱਤਾ ਸੀ ਕਿ ਤੁਸੀਂ ਤਾਂ ਉਨ੍ਹਾਂ ਦੇ ਰਾਸ਼ਨ ਕਾਰਡ ਅਤੇ ਵੋਟਾਂ ਵੀ ਬਣਾ ਦਿੱਤੀਆਂ ਹਨ, ਹੁਣ ਮੈਂ ਉਨ੍ਹਾਂ ਨੂੰ ਵਾਪਸ ਬੰਗਲਾ ਦੇਸ਼ ਵਿਚ ਕਿਵੇਂ ਲੈ ਸਕਦੀ ਹਾਂ ? It is a very burning issue and let the minister assure that he will issue instructions that only those people will get the ration card who are nationals of India and Bangladesh is under the cover of such ration cards process will not get themselves registered.

**ਸ਼੍ਰੀ ਸਪੀਕਰ:** ਮੈਨੂੰ ਇਸ ਚੀਜ਼ ਦਾ ਪਤਾ ਹੈ। ਅਗਰ ਇਹੋ ਜਿਹੀ ਕੋਈ ਪ੍ਰਾਬਲਮ ਹੈ ਵੀ ਤਾਂ ਉਹ ਆਸਾਮ ਅਤੇ ਵੈਸਟ ਬੰਗਾਲ ਵਿਚ ਹੈ, ਪੰਜਾਬ ਵਿਚ ਨਹੀਂ ਹੈ।

**ਸ਼੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਇਹ ਪ੍ਰਾਬਲਮ ਤਾਂ ਦਿੱਲੀ ਤੱਕ ਵੀ ਆ ਗਈ ਹੈ ਅਤੇ ਕਿਸੇ ਵੇਲੇ ਪੰਜਾਬ ਵਿਚ ਆ ਸਕਦੀ ਹੈ।

**ਮੰਤਰੀ:** ਪੰਜਾਬ ਵਿਚ ਅਜੇ ਇਹੋ ਜਿਹੀ ਕੋਈ ਨੌਬਤ ਨਹੀਂ ਆਈ ਹੈ। ਵੈਸੇ ਅਸੀਂ ਇਸ ਚੀਜ਼ ਦਾ ਧਿਆਨ ਰੱਖਾਂਗੇ।

---

ਨਵੇਂ ਟਰਾਂਸਫਾਰਮਰਾਂ ਦੀ ਖਰੀਦ

*1317. ਕਾਮਰੇਡ ਹਰਦੇਵ ਅਰਸ਼ੀ: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਪਹਿਲੀ ਜਨਵਰੀ, 1993 ਤੋਂ 31 ਦਸੰਬਰ, 1993 ਤੱਕ ਦੇ ਸਮੇਂ ਦੇ ਦੌਰਾਨ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਖਰੀਦੇ ਗਏ ਵੱਖ-ਵੱਖ ਵੋਲਟੇਜ਼ ਦੇ ਟਰਾਂਸਫਾਰਮਰਾਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਉਨ੍ਹਾਂ ਸਰਕਾਰੀ ਅਤੇ ਪ੍ਰਾਈਵੇਟ ਫਰਮਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਤੋਂ ਉਪਰੋਕਤ ਭਾਗ (ੳ) ਵਿਚ ਵਰਣਿਤ ਟਰਾਂਸਫਾਰਮਰ ਖਰੀਦੇ ਗਏ ਸਨ ਅਤੇ ਉਕਤ ਟਰਾਂਸਫਾਰਮਰ ਖਰੀਦਣ ਤੇ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ?

**Sardar Beant Singh** (a) 6959

(b) List of enclosed

List of Government / Private Firms

Government Firms

M/S N. G. E. P., Bank of Baroda Building 5th Floor, P. B. No. 633 16- Sansad Marg, New Delhi.

Private Firms

M/s Crompton Greaves Limited, Transformer Division, Kanjur, Bhandup Bombay-400078.

M/s Voltamp, Baroda.

M/s E. C. E. Limited, Transformer Division, ECE house, 28-A Kasturba Gandhi Marg, New Delhi-110002.

M/s Bharat Bijlee Limited, PB No. 7001, Milap Niketan, 4th Floor, 8-A, Bahadur Shah Zafar Marg, New Delhi.

M/s Apex Electricals (P) Limited, Padra Road, Samiala (Baroda).

M/s Crompton Greaves Limited, Transformer Division, Kanjur, Bhandup, Bombay-400078.

M/s Apex Electricals (P) Limited, Barada.

M/s General Electric Company of India Limited, Allahabad.

M/s Nucon Switchgers Private, Limited 47-D, Phase V, Focal Point Ludhiana.

M/S T. A. (I) Limited, 79, Arya Smaj Mandir Road Sangrur.

M/s Jay Bee Industries, Malout Road, Bathinda.

M/s Shiv Shakti Electricals., Lakshmi Narain Mandir Building Model Town, Pathankot.

M/s Accurate Transformers Private Limited,, Meerut Road, Opposite Raj Nagar Police Chowki Ghaziabad.

M/s P. M. Electronics Private, Limited, B-7, Sector-VIII, Noida.

M/s Mukand & Mukand Transformer Pvt. Ltd. PNB Building A-5, Industrial Area, Kotkapura.

M/s Saral Electricals (P) Ltd., Bathinda Road, Rampura Phool.

M/s Amod Transformers (P) Ltd., Padra Road, Samiala, Baroda.

M/s P. M. Electronics, B-7, Sector-VII Noida.

M/s T. A. Transformer (P) Ltd., PB No. 2 Ramsagar Misra Nagar, Lucknow(226016).

M/s Sangrur Industrial Corp., Sibia Road, Sangrur.

M/s East India Udyog Ltd. Shed No. 35, Focal Point, Rajpura.

M/s Associated Electricals, D-19, Industrial Area Site No. 4 Sahibabad Gaziabad.

Total amount spent-Rs. 4045·65 lakhs.

**ਕਾਮਰੇਡ ਹਰਦੇਵ ਅਰਸ਼ੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕਾਰਣ ਹੈ ਕਿ ਬਿਜਲੀ ਬੋਰਡ ਨੇ ਪਿਛਲੇ ਸਾਲ 1993 ਵਿੱਚ ਸੱਤ ਹਜ਼ਾਰ ਦੇ ਕਰੀਬ ਟੋਟਲ ਵੱਡੀ ਕੈਪਸਿਟੀ ਦੇ ਹਾਈ ਵੋਲਟੇਜ਼ ਵਾਲੇ ਟਰਾਂਸਫਾਰਮਰ ਖਰੀਦੇ ਔਰ ਇਹ ਟਰਾਂਸਫਾਰਮਰ ਬਿਜਲੀ ਬੋਰਡ ਨੇ ਯੂ.ਪੀ. ਦੀਆਂ ਪ੍ਰਾਈਵੇਟ ਫਰਮਾਂ ਤੋਂ ਖਰੀਦੇ ? ਦੋ ਫਰਮਾਂ ਨੂੰ ਛੱਡ ਕੇ ਬਾਕੀ ਦੀਆਂ ਸਾਰੀਆਂ ਦੀਆਂ ਸਾਰੀਆਂ ਪ੍ਰਾਈਵੇਟ ਫਰਮਾਂ ਸਨ ਔਰ ਜਿਹੜੀਆਂ ਸਰਕਾਰੀ ਫਰਮਾਂ ਸਨ ਕੀ ਉਨ੍ਹਾਂ ਵਿੱਚ ਇਹ ਅਵੇਲੇਬਲ ਨਹੀਂ ਸਨ ਜਾਂ ਪ੍ਰਾਈਵੇਟ ਫਰਮਾਂ ਨਾਲ ਕਮਿਸ਼ਨ ਕਰਕੇ, ਭ੍ਰਿਸ਼ਟਾਚਾਰ ਫੈਲਿਆ ਹੋਇਆ ਹੈ ਬਿਜਲੀ ਬੋਰਡ ਦੇ ਵਿੱਚ, ਜਿਸ ਕਰਕੇ ਪ੍ਰਾਈਵੇਟ ਫਰਮਾਂ ਨੂੰ ਪਰੈਫਰ ਕੀਤਾ ਜਾਂਦਾ ਹੈ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਇਹੋ ਜਿਹੀ ਭ੍ਰਿਸ਼ਟਾਚਾਰ ਵਾਲੀ ਕੋਈ ਗੱਲ ਨਹੀਂ। ਜੋ ਸਰਕਾਰੀ ਕਾਰਖਾਨੇ ਹਨ ਉਹ ਥੋੜਾ ਘੱਟ ਮਾਲ ਬਣਾਉਂਦੇ ਹਨ ਔਰ ਟਰਾਂਸਫਾਰਮਰ ਜਲਦੀ ਲੈਣ ਲਈ ਪ੍ਰਾਈਵੇਟ ਫਰਮਾਂ ਤੋਂ ਵੀ ਮਾਲ ਲਿਆ ਜਾਂਦਾ ਹੈ ਲੇਕਿਨ ਇਸ ਕੰਮ ਵਿੱਚ ਬਕਾਇਦਾ ਟੈਂਡਰ ਇਨਵਾਈਟ ਕੀਤੇ ਜਾਂਦੇ ਹਨ ਔਰ ਜਿਹੜੀਆਂ ਫਰਮਾਂ ਟੈਂਡਰ ਦੇਣ ਉਨ੍ਹਾਂ ਫਰਮਾਂ ਦੇ ਸਾਹਮਣੇ ਟੈਂਡਰ ਖੋਲ੍ਹੇ ਜਾਂਦੇ ਹਨ ਔਰ ਫੈਸਲਾ ਕੀਤਾ ਜਾਂਦਾ ਹੈ ਕਿ ਕਿਸ ਤੋਂ ਲੈਣੇ ਹਨ।

**ਕਾਮਰੇਡ ਹਰਦੇਵ ਅਰਸ਼ੀ**: ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਸਰਕਾਰੀ ਫਰਮਾਂ ਜਿਹੜੀਆਂ ਹਨ ਉਨ੍ਹਾਂ ਦੇ ਵਿੱਚ ਲੋੜ ਮੁਤਾਬਿਕ ਮੈਟੀਰੀਅਲ ਅਵੇਲੇਬਲ ਨਹੀਂ ਹੁੰਦਾ ਇਸ ਕਰਕੇ ਪ੍ਰਾਈਵੇਟ ਫਰਮਾਂ ਤੋਂ ਖਰੀਦਦੇ ਹਨ। ਸਪੀਕਰ ਸਾਹਿਬ, ਪ੍ਰਾਈਵੇਟ ਫਰਮਾਂ ਤੋਂ ਕਮਿਸ਼ਨ ਲੈਣ ਦੀ ਖਾਤਰ ਉਨ੍ਹਾਂ ਤੋਂ ਪਰਚੇਜ਼ ਕਰਨਾ ਪਰੇਫਰ ਕੀਤਾ ਜਾਂਦਾ ਹੈ। ਜਿਹੜੇ ਟਰਾਂਸਫਾਰ-ਮਰ ਪਿਛਲੇ ਸਾਲ ਯੂ.ਪੀ. ਦੀਆਂ ਫਰਮਾਂ ਤੋਂ ਖਰੀਦੇ ਗਏ ਹਨ ਉਹਦੇ ਬਾਰੇ ਬਿਜਲੀ ਬੋਰਡ ਦੀ ਐਕਸਪਰਟ ਕਮੇਟੀ ਬਣੀ ਹੋਈ ਹੈ, ਉਸ ਐਕਸਪਰਟ ਕਮੇਟੀ ਨੇ ਆਪਣੀ ਰਿਪੋਰਟ ਦੇ ਵਿੱਚ ਕਿਹਾ ਹੈ ਕਿ ਜਿਨ੍ਹਾਂ ਟਰਾਂਸਫਾਰਮਰਜ਼ ਦੀ ਖਰੀਦ ਕੀਤੀ ਗਈ ਹੈ ਉਹ ਸਾਰੇ ਦੇ ਸਾਰੇ ਡੀਫੈਕਟਿਵ ਹਨ, ਘਟੀਆ ਕੁਆਲਟੀ ਦੇ ਹਨ; ਇਸ ਦੇ ਬਾਵਜੂਦ ਵੀ ਫਿਰ ਇਹ ਟਰਾਂਸਫਾਰਮਰਜ਼ ਉਨ੍ਹਾਂ ਤੋਂ ਹੀ ਕਿਉਂ ਖਰੀਦੇ ਗਏ, ਕੀ ਇਹ ਕਿਸੇ ਹੋਰ ਤੋਂ ਨਹੀਂ ਖਰੀਦੇ ਜਾ ਸਕਦੇ ਸਨ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਪਰਚੇਜ ਕਰਨ ਤੋਂ ਪਹਿਲਾਂ ਸਾਰੇ ਹਿੰਦੁਸਤਾਨ ਦੇ ਮਸ਼ਹੂਰ ਅਖਬਾਰਾਂ ਦੇ ਵਿੱਚ ਐਡਵਰਟਾਈਜ਼ ਕੀਤਾ ਜਾਂਦਾ ਹੈ ਕਿ ਸਾਡੀ ਰਿਕੁਆਰਮੈਂਟ ਕੀ ਹੈ ਔਰ ਜਿਹੜੀਆਂ ਫਰਮਾਂ ਟੈਂਡਰ ਦਿੰਦੀਆਂ ਹਨ ਉਨ੍ਹਾਂ ਨੂੰ ਹੀ ਇਨਵਾਈਟ ਕੀਤਾ ਜਾਂਦਾ ਹੈ, ਉਨ੍ਹਾਂ ਕੋਲੋਂ ਹੀ ਮਾਲ ਖਰੀਦਿਆ ਗਿਆ ਹੈ। ਅਖਬਾਰਾਂ ਦੇ ਵਿੱਚ ਇਸ਼ਤਿਹਾਰ ਦੇਣਾ ਬਹੁਤ ਜ਼ਰੂਰੀ ਹੈ।

**ਕਾਮਰੇਡ ਹਰਦੇਵ ਅਰਸ਼ੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਸਿਰਫ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਖਿਰਕਾਰ ਇਸ ਦੇ ਕੀ ਕਾਰਨ ਹਨ ਕਿ ਘਟੀਆ ਔਰ ਡੀਫੈਕਟਿਵ ਟਰਾਂਸਫਾਰਮਰ ਘਪਲੇਬਾਜ਼ੀ ਕਰਕੇ ਖਰੀਦੇ ਗਏ? ਅਗਰ ਮੁੱਖ ਮੰਤਰੀ ਜੀ ਨੂੰ ਸਬੰਧਤ ਕਾਗਜ਼ ਦੇ ਦਿੱਤੇ ਜਾਣ ਤਾਂ ਕੀ ਸੀ.ਐਮ. ਸਾਹਿਬ ਇਸ ਦੇ ਬਾਰੇ ਠੋਸ ਇਨਕੁਆਰੀ ਕਰਵਾ ਕੇ ਜਿਹੜੇ ਜ਼ਿੰਮੇਵਾਰ ਅਧਿਕਾਰੀ ਹਨ ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣ ਲਈ ਤਿਆਰ ਹਨ?

**ਮੁੱਖ ਮੰਤਰੀ**: ਵੈਸੇ ਤਾਂ, ਸਪੀਕਰ ਸਾਹਿਬ, ਸੈਂਟ੍ਰਲ ਪਰਚੇਜ਼ ਕਮੇਟੀ ਬਣੀ ਹੁੰਦੀ ਹੈ, ਪ੍ਰਾਜੈਕਟ ਪਰਚੇਜ਼ ਕਮੇਟੀ ਵੀ ਹੁੰਦੀ ਹੈ ਜਿਸ ਦੇ ਵਿੱਚ ਚੀਫ ਇੰਜੀਨੀਅਰ ਮੈਂਬਰ ਹੁੰਦੇ ਹਨ, ਟੈਕਨੀਕਲ ਮੈਂਬਰ ਵੀ ਹੁੰਦੇ ਹਨ ਔਰ ਫਾਇਨੈਂਸ ਮੈਂਬਰ ਵੀ ਹੁੰਦੇ ਹਨ। ਬਕਾਇਦਾ ਛਾਣਬੀਣ ਕਰਕੇ ਖ਼ਰੀਦ ਕਰਨ ਵਾਸਤੇ ਫੈਸਲਾ ਕੀਤਾ ਜਾਂਦਾ ਹੈ ਅਗਰ ਅਰਸ਼ੀ ਸਾਹਿਬ ਦੇ ਧਿਆਨ ਵਿੱਚ ਕੋਈ ਗੱਲ ਹੈ ਤਾਂ ਇਹ ਦੱਸ ਦੇਣ ਮੈਂ ਇਨਕੁਆਰੀ ਕਰਵਾ ਲਵਾਂਗਾ।

**ਸਰਦਾਰ ਗੁਰਚੇਤ ਸਿੰਘ ਭੁੱਲਰ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਬਾਰਡਰ ਦੇ ਨਾਲ ਹੱਦ ਤੇ ਵੇਖਣ ਵਿੱਚ ਆਇਆ ਹੈ ਕਿ ਪਾਕਿਸਤਾਨ ਵਿੱਚ ਦੋ ਲਾਈਨਾਂ ਜਾਂਦੀਆਂ ਹਨ ਉੱਥੇ ਉਨੀ ਹਾਰਸਪਾਵਰ ਦੇ ਟਰਾਂਸਫਾਰਜ ਲਾਏ ਜਾਂਦੇ ਹਨ ਜਿੰਨੇ ਦੀ ਮੋਟਰ ਹੁੰਦੀ ਹੈ, ਉਹ ਤੋਂ ਅੱਗੇ ਫਿਰ ਅਗਾਹ ਵੱਡੀ ਲਾਈਨ ਹੀ ਜਾਂਦੀ ਹੈ ਉਸਦੇ ਨਾਲ ਟਰਾਂਸਫਾਰ ਸੜਦੇ ਨਹੀਂ, ਕੀ ਇਹ ਦੱਸਣਗੇ ਕਿ ਸਾਡੇ ਵੀ ਇਸ ਤਰ੍ਹਾਂ ਕਰਨ ਦਾ ਵਿਚਾਰ ਰੱਖਦੇ ਹਨ?

ਮੁੱਖ ਮੰਤਰੀ : ਇਹ ਨਵਾਂ ਨੋਟਿਸ ਦੇ ਦੇਣ, ਮੈਂ ਇਨਕੁਆਇਰੀ ਕਰਵਾ ਲਵਾਂਗਾ ਜੀ।

---

### ਭੁਲੱਥ-ਕੂਕਾ ਸੜਕ ਨੂੰ ਚੌੜਾ ਕਰਨਾ

*1414. ਸਰਦਾਰ ਜਗਤਾਰ ਸਿੰਘ ਮੁਲਤਾਨੀ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮਾਲੀ ਸਾਲ 1992-93 ਦੇ ਦੌਰਾਨ ਭੁਲੱਥ-ਕੂਕਾ ਸੜਕ (ਬਰਾਸਤਾ ਡੇਰਾ ਬਾਬਾ ਕਰਮ ਸਿੰਘ, ਮਕਸੂਦਪੁਰ) ਨੂੰ ਚੌੜਾ ਕਰਨ ਦਾ ਕੰਮ ਸ਼ੁਰੂ ਕੀਤਾ ਗਿਆ ਸੀ ਪ੍ਰੰਤੂ ਉਸਨੂੰ ਅਜੇ ਤਕ ਮੁਕੰਮਲ ਨਹੀਂ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਕਾਰਨ ਕੀ ਹਨ ?

**Sardar Beant Singh** : Widening of 2.16 Kms. stretch of this road was taken up during 1993-94, but could not be completed due to paucity of funds.

**ਸਰਦਾਰ ਜਗਤਾਰ ਸਿੰਘ ਮੁਲਤਾਨੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਜੀ ਆਪ ਵੀ ਉਥੇ ਸਾਡੇ ਇਲਾਕੇ ਦੇ ਵਿੱਚ ਹੋ ਕੇ ਆਏ ਹਨ ਮਕਸੂਦਪੁਰ ਭੁੱਲਥ ਤੋਂ 6-7 ਕਿਲੋਮੀਟਰ ਦੀ ਦੂਰੀ ਤੇ ਹੈ ਜੇਕਰ ਸਾਡੀ ਉਹ ਸੜਕ ਡਬਲ ਹੋ ਜਾਵੇ ਤਾਂ ਭੁਲੱਥ ਤੋਂ ਜਲੰਧਰ ਜਿਹੜਾ ਹੈ ਜਿੱਥੇ ਕਿ 30 ਬੈਡਜ਼ ਦਾ ਸਿਵਲ ਹਸਪਤਾਲ ਵੀ ਹੈ ਇਹ ਸਰਕਾਰ ਨੇ ਬਣਾ ਕੇ ਬੜੀ ਕ੍ਰਿਪਾ ਕੀਤੀ ਹੈ, ਇਸ ਪਿੰਡ ਵਿੱਚ ਦੋ ਹਾਈ ਸਕੂਲ ਵੀ ਹਨ ਔਰ ਇਕ ਆਈ.ਟੀ.ਆਈ ਵਾਸਤੇ ਸੰਤ ਰੋਸ਼ਨ ਸਿੰਘ ਜੀ ਨੇ ਡੇਢ ਕਰੋੜ ਰੁਪਏ ਦੀ ਇਮਾਰਤ ਔਰ ਆਪਣੇ ਕੋਲੋਂ ਜ਼ਮੀਨ ਵੀ ਦਿੱਤੀ ਹੈ। ਇਸ ਤੋਂ ਇਵਾਲਾ ਸੰਤ ਮਾਝਾ ਸਿੰਘ ਸਿਵਲ ਹਸਪਤਾਲ ਕਾਲਜ ਪੰਜਾਬ ਸਰਕਾਰ ਨੇ ਬਣਾਇਆ ਹੈ। ਇਸ ਦੇ ਵਾਸਤੇ 5 ਏਕੜ ਜ਼ਮੀਨ ਕੀਮਤ 25 ਲੱਖ ਰੁਪਿਆ ਸੰਤ ਰੋਸ਼ਨ ਸਿੰਘ ਜੀ ਨੇ ਪੰਜਾਬ ਸਰਕਾਰ ਨੂੰ ਆਪਣੇ ਕੋਲੋਂ ਦਾਨ ਦਿੱਤੀ ਹੈ। ਇਹ ਇਕ ਨੈਸ਼ਨੇਲਿਸਟ ਸੰਸਥਾ ਹੈ। ਡੇਰਾ ਬਾਬਾ ਕਰਮ ਸਿੰਘ ਮਹੱਤਵਪੂਰਨ ਸਥਾਨ ਹੈ।

**ਸ੍ਰੀ ਸਪੀਕਰ :** ਮੁਲਤਾਨੀ ਸਾਹਿਬ, ਸਵਾਲ ਕਰੋ।

**ਸਰਦਾਰ ਜਗਤਾਰ ਸਿੰਘ ਮੁਲਤਾਨੀ:** ਬੜਾ ਹੀ ਮਹੱਤਪੂਰਨ ਸਥਾਨ ਹੈ। ਕੀ ਮੁੱਖ ਮੰਤਰੀ ਸਾਹਿਬ ਭਰੋਸਾ ਦਿਵਾਉਣਗੇ ਕਿ ਇਹ ਜਿਹੜੀ ਨੈਸ਼ਨੇਲਿਸਟ ਸੰਸਥਾ ਹੈ ਇਸ ਨੂੰ ਜੋ ਰਸਤਾ ਜਾਂਦਾ ਹੈ ਇਸ ਨੂੰ ਚੌੜਾ ਕਰ ਦਿੱਤਾ ਜਾਵੇਗਾ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਬੜੀ ਅੱਛੀ ਗੱਲ ਕਹੀ ਤੇ ਸਾਰੀ ਵਜ਼ਾਹਤ ਵੀ ਕੀਤੀ ਹੈ। ਮੈਂ ਵੀ ਉਹ ਜਗ੍ਹਾਂ ਵੇਖੀ ਹੈ ਮਖਸੂਦਪੁਰ ਜਿਸਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ। ਉਸ ਦੀ ਮਹੱਤਤਾ ਨੂੰ ਦੇਖਦੇ ਹੋਏ, ਉਸ ਸੜਕ ਨੂੰ ਚੌੜਾ ਕਰ ਦਿੱਤਾ ਜਾਵੇਗਾ।

**ਸ੍ਰੀ ਸਤਨਾਮ ਸਿੰਘ ਕੈਂਥ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਰੀਆਂ ਸੜਕਾਂ ਐਸੀਆਂ ਹਨ ਜਿਹੜੀਆਂ ਕਿ ਦੂਸਰੇ ਜ਼ਿਲ੍ਹੇ ਵਿਚ ਪੈਂਦੀਆਂ ਹਨ ਪਰ ਉਨ੍ਹਾਂ ਦਾ ਪੈਸਾ ਦੂਸਰੇ ਜ਼ਿਲ੍ਹੇ ਦੀਆਂ ਮਾਰਕੀਟਿੰਗ ਕਮੇਟੀਆਂ ਵਿਚ ਜਮ੍ਹਾਂ ਹੁੰਦਾ ਹੈ। ਇਸ ਤਰ੍ਹਾਂ ਉਹ ਆਪਣੇ ਜ਼ਿਲ੍ਹੇ ਦੀਆਂ ਸੜਕਾਂ ਨੂੰ ਬਣਾਉਣ ਵਿਚ ਤਰਜੀਹ ਦਿੰਦੇ ਹਨ

ਪ੍ਰੰਤੂ ਦੂਜੇ ਜ਼ਿਲ੍ਹੇ ਦੀਆਂ ਸੜਕਾਂ ਵੱਲ ਘੱਟ ਧਿਆਨ ਦਿੰਦੇ ਹਨ। ਕੀ ਆਉਣ ਵਾਲੇ ਸਮੇਂ ਵਿੱਚ ਕੋਈ ਅਜਿਹੀ ਪਾਲਿਸੀ ਹੈ ਕਿ ਉਨ੍ਹਾਂ ਸੜਕਾਂ ਦਾ ਪੈਸਾ ਉਨ੍ਹਾਂ ਦੇ ਜ਼ਿਲ੍ਹੇ ਦੀਆਂ ਮਾਰਕੀਟਿੰਗ ਕਮੇਟੀਆਂ ਵਿੱਚ ਜਮਾਂ ਹੋਵੇ ਅਤੇ ਉਹ ਸੜਕਾਂ ਸਮੇਂ ਤੇ ਬਣ ਸਕਣ ?

ਮੁੱਖ ਮੰਤਰੀ: ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਤੇ ਲੀਡਰ ਆਫ ਦੀ ਆਪੋਜੀਸ਼ਨ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਿਹੜੀਆਂ ਲੰਮੀਆਂ ਸੜਕਾਂ ਹੁੰਦੀਆਂ ਹਨ ਉਨ੍ਹਾਂ ਵਾਸਤੇ ਪੈਸਾ ਕੇਵਲ ਮਾਰਕੀਟਿੰਗ ਕਮੇਟੀਆਂ ਹੀ ਨਹੀਂ ਦਿੰਦੀਆਂ ਬਲਕਿ ਉਨ੍ਹਾਂ ਲਈ ਮਾਰਕੀਟਿੰਗ ਬੋਰਡ ਵੀ ਹੈ ਅਤੇ ਪੀ.ਡਬਲਿਊ.ਡੀ. ਵੀ ਹੈ। ਇਨ੍ਹਾਂ ਲੰਮੀਆਂ ਸੜਕਾਂ ਨੂੰ ਪੀ.ਡਬਲਿਊ.ਡੀ. ਵਾਲੇ ਚੰਗੀ ਤਰ੍ਹਾਂ ਐਗਜਾਮਿਨ ਕਰਕੇ ਬਣਾਉਂਦੇ ਹਨ।

ਸ੍ਰੀ ਸਤਨਾਮ ਸਿੰਘ ਕੈਂਥ: ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਲੰਮੀਆਂ ਸੜਕਾਂ ਦੇ ਬਾਰੇ ਨਹੀਂ ਪੁਛਿਆ ਮੈਂ ਲਿੰਕ ਸੜਕਾਂ ਦੇ ਬਾਰੇ ਵਿੱਚ ਪੁਛਿਆ ਹੈ। ਮੇਰੇ ਹਲਕੇ ਦੀਆਂ ਕੁਝ ਸੜਕਾਂ ਜਲੰਧਰ ਜ਼ਿਲ੍ਹੇ ਵਿਚ ਪੈਂਦੀਆਂ ਹਨ ਪਰ ਉਨ੍ਹਾਂ ਦਾ ਪੈਸਾ ਫਗਵਾੜੇ ਮਾਰਕੀਟਿੰਗ ਕਮੇਟੀ ਵਿਚ ਜਮ੍ਹਾਂ ਹੁੰਦਾ ਹੈ। ਉਹ ਕਮੇਟੀ ਇਨ੍ਹਾਂ ਸੜਕਾਂ ਦੀ ਮੁਰੰਮਤ ਨਹੀਂ ਕਰਦੀ। ਕੀ ਆਉਣ ਵਾਲੇ ਸਮੇਂ ਵਿਚ ਕੋਈ ਇਸ ਤਰ੍ਹਾਂ ਪਾਲਿਸੀ ਬਣਾਉਣਗੇ ਕਿ ਲਿੰਕ ਸੜਕਾਂ ਦਾ ਪੈਸਾ ਵਿਦਇਨ ਡਿਸਟ੍ਰਿਕਟ ਕਮੇਟੀਆਂ ਦੇ ਪਾਸ ਹੀ ਜਮ੍ਹਾਂ ਹੋਵੇ।

ਮੁੱਖ ਮੰਤਰੀ : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਮਾਰਕੀਟਿੰਗ ਕਮੇਟੀ ਤੋਂ ਇਲਾਵਾ ਮਾਰਕੀਟਿੰਗ ਬੋਰਡ ਵੀ ਪੈਸੇ ਦਿੰਦਾ ਹੈ। ਜੇਕਰ ਲਿੰਕ ਸੜਕਾਂ ਦੀ ਕਿਤੇ ਓਵਰ-ਲੈਪਿੰਗ ਹੋ ਗਈ ਹੈ ਤਾਂ ਉਨ੍ਹਾਂ ਦੇ ਬਾਰੇ ਦੱਸ ਦੇਣ ਅਸੀਂ ਉਨ੍ਹਾਂ ਦੀ ਮੁਰੰਮਤ ਕਰਵਾ ਦੇਵਾਂਗੇ।

---

**ਐਲੋਪੈਥਿਕ ਅਤੇ ਆਯੁਰਵੈਦਿਕ ਮੈਡੀਕਲ ਅਫਸਰਾਂ ਦੇ ਤਨਖਾਹ ਸਕੇਲਾਂ ਵਿਚ ਸਮਾਨਤਾ**

*1867 **ਸ੍ਰੀ ਰਾਕੇਸ਼ ਕੁਮਾਰ ਪਾਂਡੇ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਇਸ ਸਮੇਂ ਐਲੋਪੈਥਿਕ ਮੈਡੀਕਲ ਅਫਸਰਾਂ ਅਤੇ ਆਯੁਰਵੈਦਿਕ ਮੈਡੀਕਲ ਅਫਸਰਾਂ ਦੇ ਤਨਖਾਹ ਸਕੇਲਾਂ ਵਿਚ ਸਮਾਨਤਾ ਰੱਖੀ ਜਾ ਰਹੀ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**Sardar Harcharan Singh Brar** No. Sir, Pay scales of Ayurvedic Medical Officers are not at par with those of Allopathic Medical Officers in the State. The case for grant of parity in the pay scales was placed before Third Punjab Pay Commission, but the parity was turned down. Subsequently, it also did not find favour with the Anomalies Committee. Later on, the proposal was rejected by the State Government.

**ਸ੍ਰੀ ਰਾਕੇਸ਼ ਕੁਮਾਰ ਪਾਂਡੇ :** ਸਪੀਕਰ ਸਾਹਿਬ, ਮੈਂ ਮਾਨਯੋਗ ਸਿਹਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਆਯੁਰਵੈਦਿਕ ਇਲਾਜ ਇਕ ਸਸਤਾ ਇਲਾਜ ਹੈ ਅਤੇ ਕੀ ਉਨ੍ਹਾਂ ਡਾਕਟਰਾਂ ਨੂੰ ਐਲੋਪੈਥੀ ਦੇ ਡਾਕਟਰਾਂ ਦੇ ਬਰਾਬਰ ਤਨਖਾਹਾਂ ਵਧਾਉਣ ਦੇ ਬਾਰੇ ਸਰਕਾਰ ਮੁੜ ਕੇ ਵਿਚਾਰ ਕਰੇਗੀ ਕਿ ਉਨ੍ਹਾਂ

[ਸ਼੍ਰੀ ਰਾਕੇਸ਼ ਕੁਮਾਰ ਪਾਂਡੇ]
ਨੂੰ ਅੱਛੀਆਂ ਤਨਖਾਹਾਂ ਮਿਲ ਸਕਣ ਅਤੇ ਉਹ ਪਬਲਿਕ ਦੀ ਜ਼ਿਆਦਾ ਅੱਛੇ ਤਰੀਕੇ ਨਾਲ ਸੇਵਾ ਕਰ ਸਕਣ, ਇਲਾਜ ਕਰ ਸਕਣ ?

ਮੰਤਰੀ : ਜਿਸ ਤਰ੍ਹਾਂ ਮੈਂ ਅਰਜ਼ ਕੀਤੀ ਹੈ, ਸਪੀਕਰ ਸਾਹਿਬ, ਕਿ ਕਿਸੇ ਵੀ ਸਟੇਜ ਤੇ ਨਾ ਤਾਂ ਪੇ-ਕਮਿਸ਼ਨ ਨੇ ਅਤੇ ਨਾ ਅਨਾਮਲੀ ਕਮੇਟੀ ਨੇ ਤਨਖਾਹਾਂ ਦੀ ਪੈਰਿਟੀ ਰਿਕੁਮੈਂਡ ਕੀਤੀ ਹੈ। ਲੇਕਿਨ ਉਨ੍ਹਾਂ ਦਾ ਇਕ ਵਫਦ ਚੀਫ ਮਨਿਸਟਰ ਸਾਹਿਬ ਨੂੰ ਅਤੇ ਸਾਡੇ ਸੈਕਟਰੀ ਹੈਲਥ ਨੂੰ ਮਿਲਿਆ ਸੀ। ਉਨ੍ਹਾਂ ਦਾ ਕੇਸ ਰਿਕੁਮੈਂਡ ਕਰਕੇ ਫਾਈਨੈਂਸ ਡਿਪਾਰਟਮੈਂਟ ਨੂੰ ਭੇਜਿਆ ਗਿਆ ਸੀ ਪਰ ਉਨ੍ਹਾਂ ਨੇ ਟਰਨਡ-ਡਾਊਨ ਕਰ ਦਿੱਤਾ।

ਸ਼੍ਰੀ ਵਿਜੇ ਕੁਮਾਰ ਸਾਥੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਿਹਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਐਲੋਪੈਥੀ ਇਲਾਜ ਦੇ ਨਾਲ ਆਯੁਰਵੈਦਿਕ ਇਲਾਜ ਦੇ ਮੁਕਾਬਲੇ ਜ਼ਿਆਦਾ ਸਾਈਡ-ਅਫੈਕਟ ਹੁੰਦਾ ਹੈ ਜਾਂ ਹੋਰ ਕੁਝ ਹੁੰਦਾ ਹੈ। ਦੂਸਰੇ ਪਾਸੇ ਜਿਹੜਾ ਆਯੁਰਵੈਦਿਕ ਇਲਾਜ ਹੈ ਉਹ ਬਿਮਾਰੀਆਂ ਨੂੰ ਜੜੋਂ ਪੁੱਟ ਕੇ ਰੱਖ ਦਿੰਦਾ ਹੈ ਪਰ ਉਨ੍ਹਾਂ ਡਾਕਟਰਾਂ ਨੂੰ ਐਲੋਪੈਥੀ ਦੇ ਬਰਾਬਰ ਪੈਰਿਟੀ ਨਹੀਂ ਦਿੱਤੀ ਗਈ। ਕੀ ਸਰਕਾਰ ਇਹ ਵਿਚਾਰ ਕਰੇਗੀ ਕਿ ਬਰਾਬਰ ਦੇ ਅਧਿਕਾਰ ਤੇ ਪੇ ਸਕੇਲ ਦਿੱਤੇ ਜਾਣ ਤਾਂ ਕਿ ਉਨ੍ਹਾਂ ਦੇ ਅੰਦਰ ਕੰਮ ਕਰਨ ਦੀ ਸੇਵਾ ਕਰਨ ਦੀ ਐਫੀਸ਼ੈਂਸੀ ਵੱਧ ਸਕੇ?

ਮੰਤਰੀ : ਸਪੀਕਰ ਸਾਹਿਬ, ਮੈਂ ਕੋਈ ਟੈਕਨੀਕਲ ਆਦਮੀ ਤਾਂ ਹਾਂ ਨਹੀਂ ਲੇਕਿਨ ਜਿਹੜਾ ਸਵਾਲ ਇਨ੍ਹਾਂ ਨੇ ਕੀਤਾ ਹੈ ਉਸ ਦਾ ਜਵਾਬ ਤਾਂ ਮੈਂ ਪਹਿਲਾਂ ਹੀ ਦੇ ਚੁੱਕਾ ਹਾਂ।

**Mr. Speaker** : Question Hour is over. The remaining questions shall be deemed to have been answered under Rule 38 of the Rules and Procedure and Conduct of Business in the Punjab Vidhan Sabha.

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### ਨਰਸਿੰਗ ਟਰੇਨਿੰਗ ਕੋਰਸ ਲਈ ਦਾਖਲੇ ਤੋਂ ਪਹਿਲਾਂ ਟੈਸਟ (ਪੀ.ਈ.ਟੀ.) ਨੂੰ ਹਟਾਉਣ

*1376. **ਸ਼੍ਰੀਮਤੀ ਵਿਮਲਾ ਡਾਂਗ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਇਹ ਠੀਕ ਹੈ ਕਿ ਮੌਜੂਦਾ ਸਰਕਾਰ ਦੁਆਰਾ ਰਾਜ ਵਿਚ ਨਰਸਿੰਗ ਟਰੇਨਿੰਗ ਕੋਰਸ ਦੇ ਦਾਖਲੇ ਲਈ ਪ੍ਰੀ-ਐਂਟ੍ਰੈਂਸ ਟੈਸਟ (ਪੀ.ਈ.ਟੀ.) ਦੀ ਸ਼ਰਤ ਹਟਾ ਦਿਤੀ ਗਈ ਹੈ: ਜੇਕਰ ਅਜਿਹਾ ਹੋਵੇ ਤਾਂ ਉਸ ਦੇ ਕੀ ਕਾਰਨ ਹਨ?

**ਸਰਦਾਰ ਹਰਚਰਨ ਸਿੰਘ ਬਰਾੜ**: ਹਾਂ ਜੀ। ਨਰਸਿੰਗ ਟ੍ਰੇਨਿੰਗ ਕੋਰਸ ਦੇ ਦਾਖਲੇ ਲਈ ਪ੍ਰੀ ਐਂਟਰੈਂਸ ਟੈਸਟ ਦੀ ਸ਼ਰਤ ਮਿਤੀ 18 ਨਵੰਬਰ, 1992 ਨੂੰ ਜਾਰੀ ਹੋਏ ਨੋਟੀਫਿਕੇਸ਼ਨ ਰਾਹੀਂ ਖਤਮ

ਕਰ ਦਿੱਤੀ ਗਈ ਹੈ। ਇਹ ਸ਼ਰਤ ਇਸ ਕਰਕੇ ਖਤਮ ਕਰ ਦਿੱਤੀ ਗਈ ਹੈ ਕਿਉਂਜੋ ਇਹ ਦੇਖਿਆ ਗਿਆ ਹੈ ਕਿ ਪ੍ਰੀ-ਐਂਟਰੈਂਸ ਟੈਸਟ ਲੈ ਕੇ ਦਾਖਲਾ ਦੇਣ ਨਾਲ ਦਾਖਲੇ ਵਿਚ ਕਾਫ਼ੀ ਦੇਰੀ ਹੁੰਦੀ ਹੈ ਅਤੇ ਬਹੁਤ ਸਾਰੀਆਂ ਔਕੜਾਂ ਵੀ ਪੇਸ਼ ਆਉਂਦੀਆਂ ਹਨ ਇਸ ਕਰਕੇ ਕੋਰਟਾਂ ਵਿਚ ਵੀ ਕੇਸ ਦਾਇਰ ਹੁੰਦੇ ਹਨ।

---

ਮਾਛੀਵਾੜਾ ਵਿਖੇ ਸਤਲੁਜ ਦਰਿਆ ਤੇ ਓਵਰ ਬ੍ਰਿਜ ਦੀ ਉਸਾਰੀ

*1817. **ਸ਼ਰਦਾਰ ਈਸ਼ਰ ਸਿੰਘ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਾਛੀਵਾੜਾ ਰਾਹੋਂ ਅਤੇ ਲੁਧਿਆਣਾ-ਰਾਹੋਂ ਸੜਕਾਂ ਪਰ ਸਤਲੁਜ ਦਰਿਆ ਤੇ ਓਵਰ ਬ੍ਰਿਜ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ: ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ ?

**ਸਰਦਾਰ ਬੇਅੰਤ ਸਿੰਘ:** ਇਨ੍ਹਾਂ ਪੁਲਾਂ ਨੂੰ ਸਰਕਾਰੀ ਫੰਡਾਂ ਵਿਚੋਂ ਉਸਾਰਣ ਦੀ ਕੋਈ ਤਜਵੀਜ਼ ਨਹੀਂ ਹੈ।

---

ਨਵ ਜੰਮੇ ਬੱਚੇ ਦੀ ਵਿਕਰੀ

*1377. (1) ਸ਼੍ਰੀਮਤੀ ਵਿਮਲਾ ਡਾਂਗ
(2) ਕਾਮਰੇਡ ਹਰਦੇਵ ਅਰਸ਼ੀ
(3) ਕਾਮਰੇਡ ਅਜੈਬ ਸਿੰਘ ਰੌਂਤਾ
(4) ਕਾਮਰੇਡ ਗੁਰਨਾਮ ਸਿੰਘ ਧੀਰੋਵਾਲ
: ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ--

(ੳ) ਕੀ ਉਨ੍ਹਾਂ ਨੂੰ ਦਸੰਬਰ, 1992/ਜਨਵਰੀ, 1993 ਅਤੇ ਉਸ ਤੋਂ ਪਹਿਲਾਂ ਕੋਈ ਪ੍ਰਤਿ-ਬੇਨਤੀਆਂ ਮਿਲੀਆਂ ਜਿਨ੍ਹਾਂ ਵਿਚ ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਦੇ ਕੁਝ ਸਟਾਫ ਮੈਂਬਰਾਂ ਦੁਆਰਾ ਫਰਵਰੀ, 1991 ਵਿਚ ਇਕ ਨਵ ਜੰਮੇ ਬੱਚੇ ਦੀ ਵਿਕਰੀ ਦਾ ਦੋਸ਼ ਲਗਾਇਆ ਗਿਆ ਸੀ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ, ਤਾਂ ਕੀ ਬੱਚੇ ਦੀ ਮਾਂ ਵੱਲੋਂ ਵੀ ਕੋਈ ਪ੍ਰਤਿ-ਬੇਨਤੀ ਮਿਲੀ ਸੀ; ਜੇਕਰ ਮਿਲੀ ਸੀ, ਤਾਂ ਉਸ ਤੇ ਕੀਤੀ ਗਈ ਕਾਰ-ਵਾਈ ਦਾ ਵੇਰਵਾ ਕੀ ਹੈ ?

**ਸ੍ਰੀ ਬ੍ਰਹਮ ਮਹਿੰਦਰਾ:** (ੳ) ਹਾਂ ਜੀ।

[ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ]

(ਅ) ਹਾਂ ਜੀ, ਸ਼੍ਰੀਮਤੀ ਖੁਰਸ਼ੀਦ ਸਟਾਫ ਨਰਸ ਵੱਲੋਂ ਕੀਤੀ ਸ਼ਿਕਾਇਤ ਪ੍ਰਿੰਸੀਪਲ, ਮੈਡੀਕਲ ਕਾਲਜ, ਅੰਮ੍ਰਿਤਸਰ ਨੂੰ ਪ੍ਰਾਪਤ ਹੋਈ ਸੀ। ਉਨ੍ਹਾਂ ਨੇ ਇਸ ਦੀ ਪੁੱਛ-ਪੜਤਾਲ ਲਈ ਇੱਕ ਇਨਕੁਆਰੀ ਕਮੇਟੀ ਬਣਾਈ, ਇਸ ਦੇ ਮੈਂਬਰ ਵਾਈਸ ਪ੍ਰਿੰਸੀਪਲ, ਮੈਡੀਕਲ ਕਾਲਜ, ਅੰਮ੍ਰਿਤਸਰ ਅਤੇ ਮੈਡੀਕਲ ਸੁਪਰਡੈਂਟ, ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਸਨ। ਸੀਨੀਅਰ ਸਬ ਜੱਜ, ਅੰਮ੍ਰਿਤਸਰ ਨੇ ਨੇ ਮਿਤੀ 29 ਅਕਤੂਬਰ, 1992 ਨੂੰ ਸ਼੍ਰੀਮਤੀ ਖੁਰਸ਼ੀਦ, ਸਟਾਫ ਨਰਸ ਵੱਲੋਂ ਅਦਾਲਤ ਵਿੱਚ ਦਾਇਰ ਕੀਤੇ ਕੇਸ ਨੂੰ ਖਾਰਜ ਕਰਨ ਦੇ ਹੁਕਮ ਪਾਸ ਕਰਦੇ ਹੋਏ ਇਹ ਵੀ ਹੁਕਮ ਦਿੱਤਾ ਕਿ ਸ਼੍ਰੀਮਤੀ ਖੁਰਸ਼ੀਦ ਨੂੰ ਗਾਰਡੀਅਨ ਜੱਜ ਦੀ ਅਦਾਲਤ ਵਿੱਚ ਜਾਣ ਦੀ ਖੁੱਲ ਹੈ। ਉਪ੍ਰੋਕਤ ਨੂੰ ਮੁੱਖ ਰੱਖਦੇ ਹੋਏ ਪੁੱਛ-ਪੜਤਾਲ ਕਮੇਟੀ ਨੇ ਇਹ ਕੇਸ ਬੰਦ ਕਰਨ ਦੀ ਸਿਫਾਰਸ਼ ਕੀਤੀ। ਇਸ ਤਰ੍ਹਾਂ ਇਹ ਕੇਸ ਫਾਈਲ ਕਰ ਦਿੱਤਾ ਗਿਆ।

### ਜ਼ਿਲ੍ਹਾ ਫਿਰੋਜ਼ਪੁਰ ਵਿਚ ਸਰਕਾਰੀ ਹਸਪਤਾਲਾਂ ਡਿਸਪੈਂਸਰੀਆਂ ਦੀ ਗਿਣਤੀ

*1433. ਸ੍ਰੀ ਬਾਬੂ ਰਾਮ ਚਾਵਲਾ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦਸਣਗੇ ਕਿ :--

(ੳ) ਜ਼ਿਲ੍ਹਾ ਫਿਰੋਜ਼ਪੁਰ ਵਿਚ ਇਸ ਸਮੇਂ ਸਰਕਾਰੀ ਹਸਪਤਾਲਾਂ/ਸਿਵਲ ਡਿਸਪੈਂਸਰੀਆਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਕੀ ਸਰਕਾਰ ਦਾ ਅਗਲੇ ਵਿੱਤੀ ਸਾਲ ਦੇ ਦੌਰਾਨ ਉਕਤ ਜ਼ਿਲ੍ਹੇ ਵਿਚ ਕੋਈ ਨਵੇਂ ਸਰਕਾਰੀ ਹਸਪਤਾਲ/ਡਿਸਪੈਂਸਰੀਆਂ ਖੋਲ੍ਹਣ ਦਾ ਵਿਚਾਰ ਹੈ; ਜੇਕਰ ਅਜਿਹਾ ਹੈ ਤਾਂ ਉਸਦੇ ਵੇਰਵੇ ਕੀ ਹਨ?

ਸਰਦਾਰ ਹਰਚਰਨ ਸਿਘ ਬਰਾੜ : (ੳ) ਹਸਪਤਾਲ -12 (ਅਨੁਲੱਗ-1)।
ਡਿਸਪੈਂਸਰੀਆਂ -93 (ਸ਼ਹਿਰੀ 3+ਪੇਂਡੂ 90) (ਅਨੁਲੱਗ-2)।

(ਅ) ਹਾਂ ਜੀ, ਇਕ ਡਿਸਪੈਂਸਰੀ ਅਬੋਹਰ ਜ਼ਿਲ੍ਹਾ ਫਿਰੋਜ਼ਪੁਰ ਵਿਖੇ ਖੋਲ੍ਹਣ ਦੀ ਤਜਵੀਜ਼ ਹੈ।

### ਜ਼ਿਲ੍ਹਾ ਫਿਰੋਜ਼ਪੁਰ ਵਿਚ ਚਲ ਰਹੇ ਹਸਪਤਾਲਾਂ ਦੀ ਸੂਚੀ

ਅਰਬਨ ਏਰੀਆ

1. ਸਿਵਲ ਹਸਪਤਾਲ, ਫਿਰੋਜ਼ਪੁਰ
2. ਮੋਬਾਈਲ ਆਈ ਹਸਪਤਾਲ, ਫਿਰੋਜ਼ਪੁਰ
3. ਨਹਿਰੂ ਸਿਵਲ ਹਸਪਤਾਲ, ਅਬੋਹਰ

4 ਗੌਰਮਿੰਟ ਮੈਟਰਨਿਟੀ ਹਸਪਤਾਲ, ਅਬੋਹਰ

5. ਸਿਵਲ ਹਸਪਤਾਲ, ਫਾਜ਼ਿਲਕਾ

6. ਸਿਵਲ ਹਸਪਤਾਲ, ਜ਼ੀਰਾ

**ਰੂਰਲ ਏਰੀਆ**

1. ਰੂਰਲ ਹਸਪਤਾਲ ਮੁਦਕੀ, ਬਲਾਕ ਘੱਲ ਖ਼ੁਰਦ

2. ਰੂਰਲ ਹਸਪਤਾਲ ਜੰਡਵਾਲਾ ਭੀਮੇਸ਼ਾਹ ਬਲਾਕ ਜਲਾਲਾਬਾਦ

3. ਰੂਰਲ ਹਸਪਤਾਲ ਕਿੱਲੀਆਂ ਵਾਲੀ ਬਲਾਕ ਖੂਈਆਂ ਸਾਲਵਰ

4. ਰੂਰਲ ਹਸਪਤਾਲ ਪੰਜਕੋਸੀ ਬਲਾਕ ਖੂਈਆਂ ਸਰਵਰ

5. ਰੂਰਲ ਹਸਪਤਾਲ ਕੋਸਾਨਾ ਬਲਾਕ ਜ਼ੀਰਾ

6. ਰੂਰਲ ਹਸਪਤਾਲ ਭਿੰਡਰ ਕਲਾਂ ਬਲਾਕ ਧਰਮਕੋਟ

ਅਨੁਲੱਗ–2

**ਜ਼ਿਲ੍ਹਾ ਫਿਰੋਜ਼ਪੁਰ ਵਿਚ ਚਲ ਰਹੀਆਂ ਡਿਸ਼ਪੈਂਸਰੀਆਂ ਦੀ ਸੂਚੀ**

**ਅਰਬਨ ਏਰੀਆ**

1. ਅਰਬਨ ਸਲੱਮ ਏਰੀਆ ਡਿਸਪੈਂਸਰੀ ਬਸਤੀ ਟੈਂਕਾਵਾਲੀ ਫਿਰੋਜ਼ਪੁਰ

2. ਅਰਬਨ ਸਲੱਮ ਏਰੀਆ ਡਿਸਪੈਂਸਰੀਆਂ ਮਹੱਲਾ ਮਹਾਂਤੀਕਾਵਾਂ, ਫਾਜ਼ਿਲਕਾ

3. ਸਿਵਲ ਡਿਸਪੈਂਸਰੀ, ਗੁਰੂ ਹਰ ਸਹਾਏ

**ਰੂਰਲ ਏਰੀਆ**

ਬਲਾਕ ਫਿਰੋਜ਼ਪੁਰ

1. ਐਸ.ਐਚ.ਸੀ. ਮੁਦੜਉਤਰ

2. ਐਸ.ਐਚ.ਸੀ. ਕਟੋੜਾ

3. ” ਚੰਗਾ ਖ਼ੁਰਦ

4. ” ਘੱਟੀ ਰਾਜੋਕੇ

5. ” ਰੱਖੜੀ

6. ” ਚਲਚਿੱਕੇ

7. ” ਖਿਲਚੀ ਕਦੀਮ

8. ” ਭਾਬੜਾ ਆਜਮਸਾਰਵਾਲਾ

9. ” ਮਹਿਮਾ

10. ” ਫੁਲਾੜਵਾਂ

11. ” ਲੱਖੋਕੇ ਬਹਿਰਾਮ

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

12. ਐਸ.ਐਚ.ਸੀ. ਕਰਮਾ
13. " ਮਹਿਲਮ
14. " ਗੁੱਦੜ ਢੰਡੀ
15. " ਰੁਕਨੇਵਾਲਾ
16. " ਸਾਈਆਂ ਵਾਲਾ
17. " ਟਿੱਬੀ ਖੁਰਦ

ਬਲਾਕ ਘੱਲ ਖੁਰਦ

18. ਐਸ.ਐਚ.ਸੀ. ਲਾਲੇ
19. " ਪਿਆਰੇਨਾ
20. " ਕੈਲਾਸ
21. " ਬਜੀਦਪੁਰ
22. " ਮਾਨਾ ਸਿੰਘ ਵਾਲਾ
23. ਚੰਦਰ
24. " ਸੁਧ ਸਿੰਘ ਵਾਲਾ
25. " ਭੋਲੂਵਾਲਾ
26. " ਸੰਧਾ ਹਸਮ
27. " ਸੇਰਖਾਂ ਵਾਲਾ
28. " ਸਕੂਰ
29. " ਸੋਢੀਨਗਰ
30. " ਕੋਟ ਕਰਾਰ
31. ਐਸ.ਐਚ.ਸੀ. ਸੁਰਸਿੰਘਵਾਲਾ

ਬਲਾਕ ਗੁਰੂ ਹਰ ਸਹਾਏ

32. ਐਸ.ਐਚ.ਸੀ. ਕੌਰ ਸਿੰਘ ਵਾਲਾ
33. " ਚੱਕ ਸੋਮੀਆਂ ਵਾਲਾ
34. " ਚੱਕ ਮਹੱਤਾ ਵਾਲਾ
35. " ਰਣਜੀਤਗੜ੍ਹ
36. " ਵੱਸਨ ਮੋਹਨ ਕਿੱਲਾਂ

ਬਲਾਕ ਫਾਜ਼ਿਲਕਾ

37. ਐਸ.ਐਚ.ਸੀ. ਕਮਾਲਵਾਲਾ
38. " ਚੂੜੀਵਾਲਾ ਚਿਸਤੀ
39. " ਸਲਾਮ ਵਾਲਾ
40. " ਮੂਲੀਆਂ ਵਾਲੀ
41. " ਬੇਗਾਵਾਲੀ
42. " ਥੇਹ ਕਲੰਦਰ
43. " ਚੇਕ ਬਹਿਸਖਾਮ
44. " ਅਸੂਰਵਾਲਾ

ਬਲਾਕ ਜਲਾਲਾਬਾਦ

45. ਐਸ.ਐਚ.ਸੀ. ਚੱਕੇ-ਕਾਰੇ ਖਾਨ
46. " ਲੱਡੂ ਵਾਲਾ ਹਨਾਰ
47. " ਭਾਮਨੀਵਾਲਾ

48. ਐਸ.ਐਚ.ਸੀ ਖੁਰੰਜ
49. " ਕੀੜੀਆਂ ਵਾਲਾ
50. " ਹੱਜਖਾਸ
51. " ਝੱਗੋ ਪੰਡਤਾਂ

ਬਲਾਕ ਅਬੋਹਰ

52. ਐਸ.ਐਚ.ਸੀ. ਖਤਵਾਂ
53. " ਕੱਲਾੜ
54. " ਖੁੱਬਾ
55. " ਧਰੰਗਵਾਲ
56. " ਮਲੂਕਪੁਰ
57. " ਕੱਧਵਾਲਾ ਅਮਰਕੋਟ
58. " ਰਾਮਗੜ੍ਹ
59. " ਰੋਹਾੜੀਆਂ ਵਾਲੀ
60. " ਰਾਜਨਵਾਲੀ
61. " ਰੁਕਨਾਪੁਰ/ਖੂਹੀਖੇੜਾ

ਬਲਾਕ ਖੁਈਆਂ ਸਰਵਾਰ

62. ਐਸ.ਐਚ.ਸੀ ਜੰਡਵਾਲਾ ਮੀਰਾ ਸੰਗਲਾ
63. " ਦਲਮੀਰ ਖੇੜਾ
64. " ਖੁਈਆਂ ਸਰਵਾਰ
65. " ਦੀਵਾਨ ਖੇੜਾ
66. 8 ਘੱਲੂ
67. " ਰੂਪ ਨਗਰ
68. " ਦੰਗੇੜਖੇੜਾ
69. " ਚੜੀਵਾਲਾ

ਬਲਾਕ ਜੀਰਾ

70. ਐਸ.ਐਚ.ਸੀ. ਬੰਨਖੰਡੀ
71. " ਬਹਿਕ ਗੁਜਰਾਂ
72. " ਗੁੱਡੂਵਾਲਾ
73. " ਲੋਂਗੋਦੇਵਾ
74. " ਲਹਿਰਾ
75. " ਬਾਹਰਵਾਲੀ
76. " ਮੇਹਰ ਸਿੰਘ ਵਾਲਾ
77. " ਮੈਲਸੀਆਂ
78. " ਰੱਡੇ ਜੱਲਾਵਾਲਾ
79. " ਠੱਠਾ ਕਿਸਨ ਸਿੰਘਵਾਲਾ
80. " ਕੱਸੋਆਣਾ
81. " ਤਲਵੰਡੀ ਮਾਗੇਖਾਨ

ਬਲਾਕ ਧਰਮਕੋਟ

82. ਐਸ.ਐਚ.ਸੀ. ਫਤਿਹਗੜ੍ਹ ਕਰਤੋਨਾ
83. " ਸੈਦ ਮੁਹੱਮਦ
84. " ਚੱਕਨੀਆਂ ਕਲਾਂ
85. " ਅਮੀਰਸਾਹ ਵਾਲਾ
86. " ਮੁਬਾਰਕਪੁਰ
87. " ਪੀਰਮੁਹੱਮਦ
88. " ਤਲਵੰਡੀ ਮੱਲੀਆਂ
89. " ਰੌਆਵਾਲਾ
90. " ਕਾਦਰਵਾਲਾ

## WITHDRAWAL OF MEMBERS OF B.S.P. FROM THE HOUSE

**ਸ੍ਰੀ ਸਤਨਾਮ ਸਿੰਘ ਕੈਂਥ :** ** ** **

**Mr. Speaker**: This is no Point of Order. I have given the verdict. That is my verdict. Shri Madan Mohan Mittal.

**ਸ੍ਰੀ ਮਦਨ ਮੋਹਨ ਮਿਤਲ:** ਸਪੀਕਰ ਸਾਹਿਬ, 3 ਤਰੀਖ ਨੂੰ ਜਦੋਂ.. ..

(ਇਸ ਸਮੇਂ ਬੀ.ਐਸ.ਪੀ. ਦੇ ਸਦਨ ਵਿਚ ਹਾਜ਼ਰ ਮੈਂਬਰ ਸਹਿਬਾਨ ਉੱਚੀ ਉੱਚੀ ਬੋਲ ਰਹੇ ਸਨ ਜੋ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

**ਸ੍ਰੀ ਸਤਨਾਮ ਸਿੰਘ ਕੈਂਥ :** ** ** ** **

**ਸ੍ਰੀ ਸਪੀਕਰ :** ਤੁਸੀਂ ਜੋ ਕਹਿਣਾ ਸੀ, ਸੁਣ ਲਿਆ ਗਿਆ ਹੈ। This is no Point of Order. ਹਾਂ ਜੀ, ਮਿੱਤਲ ਸਾਹਿਬ।

(ਇਸ ਸਮੇਂ ਸਦਨ ਵਿੱਚ ਕਾਫ਼ੀ ਸ਼ੋਰ ਸੀ ਅਤੇ ਕੁਝ ਸੁਣਾਈ ਨਹੀਂ ਸੀ ਦੇ ਰਿਹਾ)

**ਸ੍ਰੀ ਸਪੀਕਰ:** ਅੱਜ ਬਿਜ਼ਨਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਹੋਵੇਗੀ। ਸਰਕਾਰ ਵੱਲੋਂ ਫੈਸਲਾ ਕੀਤਾ ਜਾਵੇਗਾ ਕਿ ਫਲਾਣੇ ਫਲਾਣੇ ਬਿਲ ਪਾਸ ਕਰਨੇ ਹਨ ਔਰ ਇਹ ਤੁਹਾਨੂੰ ਦੱਸ ਦਿੱਤਾ ਜਾਵੇਗਾ। (ਵਿਘਨ)

ਤੁਹਾਡੀ ਗੱਲ ਹਾਊਸ ਨੇ ਸੁਣ ਲਈ ਹੈ। ਕਿਰਪਾ ਕਰਕੇ ਬਠ ਜਾਓ।

I have heard and they have also heard. Please resume your seat.

(ਇਸ ਸਮੇਂ ਬੀ.ਐਸ.ਪੀ. ਦੇ ਮਾਨਯੋਗ ਮੈਂਬਰਾਂ ਵੱਲੋਂ ਸਦਨ ਵਿੱਚ ਕਾਫ਼ੀ ਸ਼ੋਰ ਪਾਇਆ ਜਾ ਰਿਹਾ ਸੀ)।

**ਰਾਜ ਮੰਤਰੀ, ਸਮਾਜ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ :** ਇਹ ਸਾਰੇ ਰਿਜ਼ਰਵੇਸ਼ਨ ਐਕਟ ਦੀ ਚਰਚਾ ਕਰਦੇ ਹਨ ਪਰ ਇਨ੍ਹਾਂ ਦੇ ਲੀਡਰ ਸਾਹਿਬ ਤਾਂ ਰਿਜ਼ਰਵੇਸ਼ਨ ਪਾਲਿਸੀ ਨੂੰ ਖ਼ਤਮ ਕਰਨ ਬਾਰੇ ਕਹਿੰਦੇ ਹਨ ਕਿ ਇਸ ਦੀ ਲੋੜ ਨਹੀਂ। (ਵਿਘਨ)

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ** ** **

**Expunged as ordered by the Chair.

**Mr. Speaker**: Please resume your seat ਜੋ ਚੇਅਰ ਦੀ ਇਜਾਜ਼ਤ ਤੋਂ ਬਗੈਰ ਬੋਲਿਆ ਜਾ ਰਿਹਾ ਹੈ ਰਿਕਾਰਡ ਨਾ ਕੀਤਾ ਜਾਵੇ।

Nothing is to be recorded which is being spoken without my permission. ਮਿੱਤਲ ਸਾਹਿਬ, ਬੋਲੋ।

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ.. ...

(ਇਸ ਸਮੇਂ ਹਾਊਸ ਵਿਚ ਕਾਫ਼ੀ ਸ਼ੋਰ ਸੀ ਅਤੇ ਕੁਝ ਵੀ ਸੁਣਾਈ ਨਹੀਂ ਸੀ ਦੇ ਰਿਹਾ)।

**Mr. Speaker**: You can not force a Minister to give statement. Please resume your seat.

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ 3 ਤਰੀਖ ਨੂੰ (ਵਿਘਨ)

**ਸ੍ਰੀ ਸਤਨਾਮ ਸਿੰਘ ਕੈਂਥ**: ** ** **

**Mr. Speaker**: Please resume your seat. Do not try to misuse. The permission given to you on a Point of Order. You have spoken and I have given my verdict that it is not a Point of Order. I have said it is no Point of Order. You please resume your seats. (Interruption) Kainth Sahib, you are leader of your Party, please be seated and your other Members should also resume their seats. ਮੇਰੀ ਇਜਾਜ਼ਤ ਬਗੈਰ ਜੋ ਕਿਹਾ ਗਿਆ ਹੈ ਉਹ ਰਿਕਾਰਡ ਨਾ ਕੀਤਾ ਜਾਵੇ। Please be seated. Let him................

(At this stage, all the members of B.S.P. present in the House, came in the Well of the House and started raising slogans. ** **)

**Mr. Speaker**: Resume your seats now. Slogans are not to be recorded. Please resume your seats. Such indiscipline cannot be tolerated. Resume your seats, I have told you.

**Finance Minister**: Speaker Sahib, Hon'ble Members are obstructing the proceedings of the House, kindly ask them to resume their seats.

---

**Not recorded as ordered by the Chair.

**Mr. Speaker:** This is the last warning. If you don't resume your seats. I will name you. Please resume your seats. Please withdraw from the House. I am telling you to withdraw from the House otherwise I will have to use the services of the Marshal. Please resume your seats. (Interruption and Noise). Please withdraw them from the House.

Marshals to withdraw them. I cannot tolerate. I have given them warning. Make them to withdraw. Come on. Really I cannot tolerate. Please remove them (Interruptions and Noise):

(ਇਸ ਸਮੇਂ ਮਾਰਸ਼ਲ ਅਤੇ ਵਿਧਾਨ ਸਭਾ ਸਕੱਤਰੇਤ ਦੇ ਸਦਨ ਵਿੱਚ ਡਿਊਟੀ ਦੇ ਰਹੇ ਵਾਚ ਐਂਡ ਵਾਰਡ ਸਟਾਫ ਬਹੁਜਨ ਸਮਾਜ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰਾਂ ਨੂੰ ਮਾਨਯੋਗ ਸਪੀਕਰ ਵੱਲੋਂ ਆਦੇਸ਼ ਕਰਨ ਤੇ ਹਾਊਸ ਵਿੱਚੋਂ ਬਾਹਰ ਲੈ ਗਏ।)

---

## SHORT ADJOURNMENT OF THE HOUSE

**Mr. Speaker:** The House is adjourned for half an hour.

***3·11 P.M.** (The Sabha then adjourned and re-assembled at 3·41 P.M. today).

**Mr. Speaker:** Call Attention Notice.

**Shri Madan Mohan Mittal:** On a Point of Order. I was still on my feet. . . .

**ਸ਼੍ਰੀ ਸਪੀਕਰ :** ਹਾਂ ਜੀ, ਮਿੱਤਲ ਸਾਹਿਬ।

**ਸ਼੍ਰੀ ਮਦਨ ਮੋਹਨ ਮਿੱਤਲ ;** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕਿ ਜਦ ਹਾਊਸ ਦੀਆਂ ਪਰੋਸੀਡਿੰਗਜ਼ ਸ਼ੁਰੂ ਹੋਈਆਂ ਤਾਂ ਉਸ ਤੋਂ ਪਹਿਲਾਂ ਤਿੰਨ ਮਾਰਚ ਨੂੰ ਇਕ ਮੀਟਿੰਗ ਬੁਲਾਈ ਗਈ ਸੀ ਜਿਸ ਵਿੱਚ ਜਿੰਨੇ ਵੀ ਗਰੁਪ ਲੀਡਰ ਸਨ ਉਨ੍ਹਾਂ ਦੇ ਨਾਲ ਤੁਸੀਂ ਕੋਡ ਆਫ਼ ਕੰਡਕਟ ਡਿਸਕਸ ਕੀਤਾ ਸੀ and I think that we all have tried to observe it and with the exception of some unpleasent incidents. (interruptions). ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ 18 ਤਾਰੀਖ਼ ਨੂੰ ਜਦੋਂ ਡਾਕਟਰ ਸਾਹਿਬ ਨੇ ਬਜਟ ਸਪੀਚ ਇਥੇ ਸ਼ੁਰੂ ਕੀਤੀ ਸੀ ਤਾਂ ਮੈਂ ਆਪਣੇ ਗਰੁਪ ਵਲੋਂ ਖੜੇ ਹੋ ਕੇ ਆਪਣੀ ਪਾਰਟੀ ਦਾ ਮੱਤ ਰਖਿਆ ਸੀ। ਉਸ ਵਿੱਚ ਮੈਂ ਕਿਹਾ ਸੀ ਕਿ ਡੰਕਲ ਪ੍ਰਸਤਾਵ ਦੇ ਬਾਰੇ ਇਸ ਦੇ ਵਿੱਚ ਕੁਝ ਨਹੀਂ ਲਿਖਿਆ ਗਿਆ, ਇਸ ਕਰਕੇ ਅਸੀਂ ਬਾਈਕਾਟ ਕਰਦੇ ਹਾਂ। ਕਿਸਾਨਾਂ ਦੇ ਹਿੱਤਾਂ ਦਾ ਖਿਆਲ ਨਹੀਂ ਰਖਿਆ ਗਿਆ ਔਰ ਨਾਲ ਦੀ ਨਾਲ ਮੈਂ ਇਹ ਵੀ ਕਿਹਾ ਸੀ ਕਿ ਭਾਰਤੀਯ ਜਨਤਾ ਪਾਰਟੀ ਇਸ ਮੁੱਦੇ ਨੂੰ ਲੈਕੇ ਚੰਡੀਗੜ੍ਹ ਵਿੱਚ ਇਕ ਰੈਲੀ ਕਰ ਰਹੀ ਹੈ and we are walking out. ਮੇਰੇ ਕਹਿਣ ਤੋਂ ਬਾਅਦ ਮੇਰੇ ਸਾਥੀ ਮੇਰੇ ਨਾਲ ਬਾਹਰ ਚਲੇ ਗਏ।

ਇਥੇ ਟੀ.ਵੀ. ਵਾਲਿਆਂ ਦੇ ਕੈਮਰੇ ਫਿੱਟ ਸਨ It is fully recorded there. ਫੋਟੋਗਰਾਫਜ਼ ਵੀ ਆਈਆਂ ਹਨ ਜਦੋਂ ਅਸੀਂ ਵਾਕ-ਆਊਟ ਕਰ ਰਹੇ ਸੀ। We were still on our way to go out of the House ਉਸ ਦੇ ਬਾਅਦ ਤੁਹਾਡੇ ਵਲੋਂ ਕੁਝ ਗੱਲਾਂ ਕਹੀਆਂ ਗਈਆਂ, ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਤੁਸੀਂ ਕਿਸੇ ਮੈਂਬਰ ਨੂੰ ਨੇਮ ਨਹੀਂ ਸੀ ਕੀਤਾ। (ਵਿਘਨ, ਸ਼ੋਰ)

**Mr. Speaker** : If you are to say about it - ਤੁਸੀਂ ਮੇਰੇ ਚੈਂਬਰ ਵਿੱਚ ਆ ਕੇ ਗੱਲ ਕਰ ਲਓ। Nothing is to be discussed what I have said.

**ਸ੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਮੈਨੂੰ ਇਜ਼ਾਜ਼ਤ ਦਿਓ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਮੇਰੀ ਪਾਰਟੀ ਦੇ ਖਿਲਾਫ਼ ਸਟਿਰਕਚਰ ਵੀ ਪਾਸ ਕੀਤਾ ਹੈ।

You have passed strictures against my party saying that this is the most Indisciplined party I have ever seen and . . . (Interruptions).

**ਸ੍ਰੀ ਸਪੀਕਰ:** ਜੋ ਗੱਲ ਕਰਨੀ ਹੈ, ਤੁਸੀਂ ਮੇਰੇ ਚੈਂਬਰ ਵਿੱਚ ਆ ਕੇ ਕਰ ਲਓ।

**ਸ੍ਰੀ ਮਦਨ ਮੋਹਨ ਮਿੱਤਲ:** ** ** ** **

**ਸ੍ਰੀ ਸਪੀਕਰ :** ਜੋ ਇਹ ਕਹਿ ਰਹੇ ਹਨ, ਐਕਸਪੰਜ ਕੀਤਾ ਜਾਵੇ। Please be seated.

**ਸ੍ਰੀਮਤੀ ਵਿਮਲਾ ਡਾਂਗ:** ਸਪੀਕਰ ਸਾਹਿਬ, ਮੈਂ ਇਕ ਮਸਲਾ ਜਿਹੜਾ ਅਹਿਮ ਹੈ ਉਠਾਉਣਾ ਹੈ। ਗੋਇੰਦਵਾਲ ਸਾਹਿਬ ਜੋ ਸਿੱਖੀ ਦਾ ਧੁਰਾ ਹੈ ਉਥੇ ਬਾਵਾ ਸੂ ਫੈਕਟਰੀ ਹੈ ਜਿਸ ਦੇ ਵਿੱਚ 1100 ਦੇ ਕਰੀਬ ਲੇਬਰ ਕੰਮ ਕਰਦੀ ਹੈ ਜਿਸ ਦੇ ਵਿੱਚ ਓਵਰ ਵੈਲਮਿੰਗ ਮਜਾਰਿਟੀ ਲੜਕੀਆਂ ਦੀ, ਔਰਤਾਂ ਦੀ ਹੈ। ਫੈਕਟਰੀ ਮਨੇਜ਼ਮੈਂਟ ਉਥੇ ਲੇਬਰ ਲਾਅ ਲਾਗੂ ਨਹੀਂ ਕਰਦੀ। ਉਥੇ ਯੂਨੀਅਨ ਬਣੀ। ਲੇਬਰ ਮਨਿਸਟਰ ਸਾਹਿਬ ਵੀ ਉਥੇ ਗਏ ਸੀ ਔਰ ਮਿਨੀਮਮ ਵੇਜਿਜ਼ ਵਗੈਰਾ ਦੇ ਸਬੰਧ ਵਿੱਚ ਕੁਝ ਫੈਸਲਾ ਕੀਤਾ ਸੀ। ਪਹਿਲੇ ਯੂਨੀਅਨ ਦੇ 15 ਬੰਦੇ ਨਹੀਂ ਰੱਖਦੇ ਔਰ ਹੁਣ ਹੋਰ 500 ਲੇਬਰ ਦੇ ਬੰਦਿਆਂ ਨੂੰ ਯਕ ਮੁਸ਼ਤ ਬਾਹਰ ਕੱਢ ਦਿੱਤਾ ਜਿਨ੍ਹਾਂ ਦੇ ਵਿੱਚ ਔਰਤਾਂ ਦੀ ਭੀ ਕਾਫੀ ਗਿਣਤੀ ਹੈ। ਮਾਲਕਾਂ ਦਾ ਲੇਬਰ ਨਾਲ ਜੋ ਕਾਰ ਵਿਹਾਰ ਹੈ ਉਹ ਗਲਤ ਹੈ। ਮੈਂ ਚੀਫ ਮਨਿਸਟਰ ਸਾਹਿਬ ਨਾਲ ਪਹਿਲਾਂ ਵੀ ਗੱਲ ਕੀਤੀ ਸੀ ਔਰ ਸ਼ੈਸ਼ਨ ਸ਼ੁਰੂ ਹੋਣ ਤੋਂ ਪਹਿਲਾਂ ਵੀ ਜ਼ਿਕਰ ਕੀਤਾ ਸੀ। ਜੇ ਡੀ.ਸੀ. ਨਾਲ ਗੱਲ ਕਰਕੇ, ਇੰਟਰਵੀਨ ਕਰਕੇ ਮਸਲਾ ਹੱਲ ਕਰਵਾ ਦੇਣ ਤਾਂ ਬਹੁਤ ਜਿਆਦਾ ਅੱਛਾ ਇਸ ਦਾ ਅਸਰ ਪਵੇਗਾ। ਜੇ ਨਹੀਂ ਤਾਂ ਫਿਰ ਇਸ ਤਰੀਕੇ ਨਾਲ ਤਣਾਉ ਚਲਦਾ ਰਹੇਗਾ ਔਰ ਇਹ ਇੰਪਰੈਸ਼ਨ ਲੋਕਾਂ ਤੇ ਆਏਗਾ ਕਿ ਮਾਲਕ ਲੇਬਰ ਲਾਅ ਨੂੰ ਫਲਾਉਟ ਕਰ ਰਹੇ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਮੁੱਖ ਮੰਤਰੀ ਸਾਹਿਬ ਇੰਟਰਵੀਨ ਕਰਨ ਔਰ ਇਸ ਵਿਚ ਆਪ ਦਿਲਚਸਪੀ ਲੈ ਕੇ ਜਿਹੜੇ ਮਜ਼ਦੂਰਾਂ ਨੂੰ ਕਢਿਆ ਗਿਆ ਹੈ ਉਨ੍ਹਾਂ ਦੇ ਕੇਸ ਆਪ ਵੇਖਣ। ਇਹ ਮੇਰੀ ਬੇਨਤੀ ਹੈ।

---

**Expunged as ordered by the Chair.

**ਕਾਮਰੇਡ ਹਰਦੇਵ ਅਰਸ਼ੀ ;** ਸਪੀਕਰ ਸਾਹਿਬ, ਇਨ੍ਹਾਂ ਨੇ ਠੀਕ ਕਿਹਾ ਹੈ । ਉਥੋਂ ਵਰਕਰਜ਼ ਨੂੰ ਕੱਢ ਦਿੱਤਾ ਗਿਆ ਹੈ। ਸੀ.ਐਮ. ਸਾਹਿਬ, ਐਸ਼ੋਰੈਂਸ ਦੇਣ ਔਰ ਇਹ ਸਾਰਾ ਮਾਮਲਾ ਆਪ ਵੇਖ ਲੈਣ ਨਹੀਂ ਤਾਂ ਡੀ.ਸੀ., ਅੰਮ੍ਰਿਤਸਰ ਨੂੰ ਡਿਪਿਊਟ ਕਰਨ।

**ਸ੍ਰੀ ਸਪੀਕਰ:** ਤੁਸੀਂ ਬੈਠੋ, ਜੋ ਤੁਸੀਂ ਬੋਲੇ ਹੋ, ਉਹ ਹਾਊਸ ਨੇ ਸੁਣ ਲਿਆ ਹੈ।

**ਸ੍ਰੀ ਵਿਜੇ ਕੁਮਾਰ ਸਾਥੀ:** ਸਪੀਕਰ ਸਾਹਿਬ, ਕਲ੍ਹ ਮੁੱਖ ਮੰਤਰੀ ਸਾਹਿਬ ਨੇ ਖਟਕੜ ਕਲਾਂ ਵਿਚ ਨਵਾਂ ਸ਼ਹਿਰ ਨੂੰ ਜ਼ਿਲ੍ਹਾ ਬਣਾਉਣ ਲਈ ਅਨਾਊਂਸ ਕੀਤਾ ਹੈ ਜਦ ਕਿ ਜ਼ਿਲ੍ਹਾ ਬਣਾਉਣ ਲਈ ਇਕ ਪੁਨਰਗਠਨ ਕਮੇਟੀ ਬਣੀ ਹੋਈ ਹੈ ਔਰ ਉਸ ਕਮੇਟੀ ਮੁਤਾਬਿਕ ਮੋਗਾ ਸਾਰੀਆਂ ਸ਼ਰਤਾਂ ਪੂਰੀਆਂ ਕਰਦਾ ਹੈ। ਦੂਜਾ, ਜਦੋਂ ਸੈਸ਼ਨ ਚਲਦਾ ਹੋਵੇ ਤਾਂ ਨਵਾਂ ਸ਼ਹਿਰ ਨੂੰ ਜ਼ਿਲ੍ਹਾ ਬਣਾਉਣ ਲਈ ਬਾਹਰ ਅਨਾਊਂਸ ਕਰਨਾ ਠੀਕ ਨਹੀਂ ਹੈ। ਫਿਰ ਮੋਗਾ ਮੈਰਿਟ ਤੇ ਹੈ ਅਤੇ ਇਸ ਨੂੰ ਜ਼ਿਲ੍ਹਾ ਬਣਾਇਆ ਜਾਣਾ ਚਾਹੀਦਾ ਸੀ। ਮੁੱਖ ਮੰਤਰੀ ਸਾਹਿਬ, ਇਸ ਵੱਲ ਧਿਆਨ ਦੇਣ ਔਰ ਮੋਗਾ ਨੂੰ ਜ਼ਿਲ੍ਹਾ ਬਣਾਉਣ ਲਈ ਵਿਚਾਰ ਕਰਨ। ਇਸ ਬਾਰੇ ਕਮੇਟੀ ਦੀ ਰਿਪੋਰਟ ਵੀ ਆਈ ਹੋਈ ਹੈ।

**ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ) :** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਹਾਊਸ ਦੇ ਕਸਟੋਡੀਅਨ ਹੋ। ਇਹ ਕੋਈ ਜ਼ੀਰੋ ਆਵਰ ਦੀ ਪਰੰਪਰਾ ਨਹੀਂ ਹੈ। ਮੈਂ ਰਿਸਪੈਕਟਫੁਲੀ ਮੈਂਬਰਜ਼ ਸਾਹਿਬਾਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਕੋਈ ਵੀ ਮੈਂਬਰ ਆਪਣੀ ਗੱਲ ਆਪਣੀ ਸਪੀਚ ਵਿਚ ਕਹਿ ਸਕਦਾ ਹੈ ਔਰ ਸਵਾਲ ਵੀ ਦੇ ਸਕਦਾ ਹੈ। ਐਸੇ ਮੁਦੇ ਇਥੇ ਉਠਾਏ ਜਾਣ, ਜਿਸ ਤਰ੍ਹਾਂ ਹੁਣੇ ਇਥੇ ਉਠਾਇਆ ਗਿਆ ਹੈ, ਤੁਹਾਡੀ ਮੇਹਰਬਾਨੀ, ਤੁਸੀਂ ਐਕਸ਼ਨ ਲਿਆ ਪਰ ਐਸਾ ਕੋਡ ਆਫ਼ ਕੰਡਕਟ ਜ਼ਰੂਰ ਬਣਾਇਆ ਜਾਣਾ ਚਾਹੀਦਾ ਹੈ ਕਿ ਜ਼ੀਰੋ ਆਵਰ ਵਿਚ ਪੁਆਇੰਟ ਆਫ਼ ਆਰਡਰ ਤੇ ਕੋਈ ਵੀ ਮਸਲਾ ਉਠਾ ਲਓ ਪਰ ਹਾਊਸ ਦੀ ਮਰਿਆਦਾ ਠੀਕ ਰਹਿਣੀ ਚਾਹੀਦੀ ਹੈ । ਦੂਜੀ ਗੱਲ, ਮੈਂ ਮਿੱਤਲ ਸਾਹਿਬ ਦੀ ਇਜ਼ਤ ਕਰਦਾ ਹਾਂ ਔਰ ਇਹ ਕਹਿਣਾ ਚਾਹੁੰਦਾ ਹਾਂ ਕਿ ਉਸ ਦਿਨ ਕੋਈ ਐਸੀ ਗੱਲ ਨਹੀਂ ਸੀ, ਸੀਲਡ ਬਜਟ ਸਾਰਿਆਂ ਕੋਲ ਪਿਆ ਸੀ ਔਰ ਡੰਕਲ ਪਰਪੋਜ਼ਲ ਬਾਰੇ ਕਿਸੇ ਨੂੰ ਪਤਾ ਨਹੀਂ ਸੀ। ਇਨ੍ਹਾਂ ਨੂੰ ਇਸ ਗੱਲ ਦਾ ਕਿਵੇਂ ਪਤਾ ਲਗ ਗਿਆ ਕਿ ਇਸ ਵਿਚ ਡੰਕਲ ਪਰਪੋਜ਼ਲ ਹੈ ਜਾਂ ਨਹੀਂ? ਇਸ ਲਈ ਮੇਰੀ ਬੇਨਤੀ ਹੈ ਕਿ ਜ਼ੀਰੋ ਆਵਰ ਵਿਚ ਕੋਈ ਗੱਲ ਐਸੀ ਨਹੀਂ ਕੀਤੀ ਜਾ ਸਕਦੀ । ਜਿਹੜੀ ਗੱਲ ਕਰਨੀ ਹੈ ਉਹ ਆਪਣੀ ਸਪੀਚ ਵਿਚ ਕਹਿ ਸਕਦੇ ਹਨ, ਸਵਾਲ ਦੇ ਸਕਦੇ ਹਨ। ਇਸ ਲਈ ਤੁਸੀਂ ਕੋਈ ਐਸੀ ਐਡਵਾਈਜ਼ਰੀ ਕਮੇਟੀ ਬਣਾ ਲਓ ਜਿਹੜੀ ਇਸ ਗੱਲ ਨੂੰ ਤੈਅ ਕਰੇ ਕਿ ਜੋ ਹਾਊਸ ਦਾ ਸਮਾਂ ਨਸ਼ਟ ਹੁੰਦਾ ਹੈ, ਉਹ ਨਾ ਹੋਵੇ। ਸਾਰੀਆਂ ਪਾਰਟੀਆਂ ਨੂੰ ਮੈਂ ਬੇਨਤੀ ਕਰਦਾ ਹਾਂ ਹੁਣ ਬਜਟ ਤੇ ਬਹਿਸ ਹੋ ਰਹੀ ਹੈ ਉਸ ਵਿਚ ਹਰ ਗੱਲ ਮੈਂਬਰ, ਕਹਿ ਸਕਦਾ ਹੈ ਔਰ ਉਸ ਦਾ ਜਵਾਬ ਦਿੱਤਾ ਜਾਵੇਗਾ। ਪਹਿਲੇ ਗਵਰਨਰ ਐਡਰਸ ਤੇ ਮੈਂ ਬੋਲਿਆਂ ਹਾਂ ਹਰ ਗੱਲ ਦਾ ਜਵਾਬ ਦਿੱਤਾ ਹੈ, ਹੁਣ ਐਫ.ਐਮ. ਸਾਹਿਬ ਜੋ ਬੋਲਣਗੇ ਉਸ ਦਾ ਜਵਾਬ ਦੇਣਗੇ। ਸਪੀਕਰ ਸਾਹਿਬ, ਮੈਂਬਰਜ਼ ਨੂੰ ਚੀਪ ਪਾਪੂਲੇਰਟੀ ਲੈਣ ਲਈ ਇੱਛੁਕ ਨਹੀਂ ਹੋਣਾ ਚਾਹੀਦਾ। ਮੇਰੀ ਇਹ ਬੇਨਤੀ ਹੈ।

**ਸ੍ਰੀ ਸਪੀਕਰ:** ਕਾਲ ਐਟੈਨਸ਼ਨ ਨੋਟਿਸ। ਸਾਥੀ ਜੀ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਜੋ ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਉਸ ਦੇ ਨਾਲ ਸਾਡਾ ਕੋਈ ਮਤਭੇਦ ਨਹੀਂ ਹੈ। ਅਸੀਂ ਸਾਰੇ ਇਸ ਗੱਲ ਦੇ ਹੱਕ ਵਿਚ ਹਾਂ। ਜੋ, ਸਪੀਕਰ ਸਾਹਿਬ, ਵਿਧਾਨ ਸਭਾ ਦੀਆਂ ਪਰੰਪਰਾਵਾਂ ਹਨ ਉਨ੍ਹਾਂ ਦੀ ਪਾਲਣਾ ਹੋਣੀ ਚਾਹੀਦੀ ਹੈ ਅਤੇ ਜੋ ਸੁਜੈਸ਼ਨਾਂ ਹਨ ਇਸ ਦੇ ਨਾਲ ਅਸੀਂ ਸਹਿਮਤ ਹਾਂ। ਸਪੀਕਰ ਸਾਹਿਬ, ਤੁਹਾਡੀ ਹਾਜ਼ਰੀ ਵਿਚ ਸਾਰੀਆਂ ਪੁਲੀਟੀਕਲ ਪਾਰਟੀਆਂ ਦੀ ਮੀਟਿੰਗ ਕਰਕੇ ਇਹ ਗੱਲ ਕੀਤੀ ਜਾਵੇ ਕਿ ਜ਼ੀਰੋ ਆਵਰ ਬਾਰੇ ਜਿਹੜੀਆਂ ਕਨਵੈਨਸ਼ਨਜ ਹਨ, ਟਰੈਡੀਸ਼ਨਜ਼ ਹਨ ਉਨ੍ਹਾਂ ਦੀ ਪਾਲਣਾ ਹੋਣੀ ਚਾਹੀਦੀ ਹੈ। ਤੁਹਾਡੀ ਹਾਜ਼ਰੀ ਵਿਚ ਅਸੀਂ ਸਾਰੇ ਸਹਿਮਤ ਹੋ ਜਾਵਾਂਗੇ। ਇਥੇ ਬੜੇ ਬਰਨਿੰਗ ਇਸ਼ੂ ਉਠਾਏ ਜਾ ਸਕਦੇ ਹਨ ਇਸ ਵਿਚ ਕੋਈ ਮਤਭੇਦ ਨਹੀਂ ਹੈ। ਤੁਹਾਨੂੰ ਮੀਟਿੰਗ ਕਾਲ ਕਰਕੇ ਸਰਬ-ਸੰਮਤੀ ਨਾਲ ਕੋਈ ਡਿਸੀਜ਼ਨ ਕਰਨਾ ਚਾਹੀਦਾ ਹੈ।

**Mr Speaker** : I will call the metting.

**ਸ੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਤੁਸੀਂ ਅੱਜ ਦੀ ਮੀਟਿੰਗ ਵਿਚ ਇਹ ਏਜੰਡਾ ਰੱਖ ਲਓ ਤਾਂਕਿ ਪਤਾ ਲਗ ਜਾਵੇ ਕਿ ਅਸੀਂ ਜ਼ੀਰੋ ਆਵਰ ਵਿਚ ਕਿਹੜੇ ਕਿਹੜੇ ਮੁੱਦੇ ਉਠਾ ਸਕਦੇ ਹਾਂ। ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਬਜਟ ਸੀਲਡ ਸੀ ਫੇਰ ਡੰਕਲ ਪਰਪੋਜ਼ਲ ਬਾਰੇ ਇਨ੍ਹਾਂ ਨੂੰ ਕਿਸ ਤਰ੍ਹਾਂ ਪਹਿਲੇ ਪਤਾ ਲਗ ਗਿਆ ਇਹ ਆਪਣੇ ਦਫ਼ਤਰ ਵਿਚੋਂ ਪਤਾ ਕਰਨ।

**ਵਿੱਤ ਮੰਤਰੀ:** ਸਪੀਕਰ ਸਾਹਿਬ, ਪਹਿਲਾਂ ਗੱਲ ਇਹ ਹੈ ਕਿ ਜ਼ੀਰੋ ਆਵਰ ਦਾ ਵਾਕਿਆ ਹੀ ਰੂਲਜ਼ ਵਿਚ ਪਰੋਵੀਜ਼ਨ ਨਹੀ ਹੈ। ਲੇਕਿਨ ਇਸ ਜ਼ੀਰੋ ਆਵਰ ਨੂੰ ਯੂਜ਼ ਕਰਨ ਲਈ ਕਾਫੀ ਮੈਂਬਰ ਇੱਛੁਕ ਹੁੰਦੇ ਹਨ ਅਤੇ ਆਪਣੀ ਇੰਪਾਰਟੈਂਟ ਗੱਲ ਕਹਿਣਾ ਚਾਹੁੰਦੇ ਹਨ ਕਈ ਜਗ੍ਹਾਂ ਰੂਲਜ਼ ਵਿਚ ਅਮੈਂਡਮੈਂਟ ਕਰਕੇ ਅਲਾਓ ਕੀਤਾ ਗਿਆ ਹੈ ਜਿਵੇਂ ਵੈਸਟ ਬੰਗਾਲ ਵਿਚ ਹੈ ਅਤੇ ਲੋਕ ਸਭਾ ਵਿੱਚ ਹੈ। ਕੋਈ ਇੰਪਾਰਟੈਂਟ ਇਸ਼ੂ ਹੋਵੇ ਤੁਹਾਡੀ ਮਨਜ਼ੂਰੀ ਤੋਂ ਬਾਅਦ ਹਾਊਸ ਵਿਚ ਰੇਜ਼ ਕੀਤਾ ਜਾ ਸਕਦਾ ਹੈ। ਲੇਕਿਨ ਰੂਲਜ਼ ਕਮੇਟੀ ਪਹਿਲੇ ਰੂਲਜ਼ ਬਣਾਉਂਦੀ ਹੈ ਫੇਰ ਹਾਊਸ ਉਸ ਨੂੰ ਅਪਰੂਵ ਕਰਦਾ ਹੈ। ਮੈਂਬਰਜ਼ ਕੋਈ ਵੀ ਇਸ਼ੂ ਰੇਜ਼ ਕਰ ਸਕਦੇ ਹਨ ਅਤੇ ਗੌਰਮਿੰਟ ਦੀ ਮਰਜ਼ੀ ਹੈ ਜਵਾਬ ਦੇਵੇ ਜਾਂ ਨਾ ਦੇਵੇ। ਪਹਿਲੇ ਰੂਲਜ਼ ਵਿਚ ਅਮੈਂਡਮੈਂਟ ਕੀਤੀ ਜਾਵੇ। ਦੂਸਰੀ ਗੱਲ, ਡੰਕਲ ਪਰਪੋਜ਼ਲ ਬਾਰੇ ਜਿਹੜੀ ਗੱਲ ਇਥੇ ਕੀਤੀ ਗਈ ਹੈ ਇਹ ਸੈਂਟਰ ਦੀ ਪਰਪੋਜ਼ਲ ਹੈ ਔਰ ਸੈਂਟਰਲ ਸਬਜੈਕਟ ਹੈ। ਮਿੱਤਲ ਸਾਹਿਬ ਨੇ ਡੰਕਲ ਪਰਪੋਜ਼ਲ ਬਾਰੇ ਇਥੇ ਪਰੋਟੈਸਟ ਕੀਤਾ ਉਹ ਵੀ ਸਟੇਟ ਅਸੈਂਬਲੀ ਵਿਚ, ਇਹ ਕੋਈ ਅੱਛੀ ਗੱਲ ਨਹੀਂ ਸੀ। ਸਪੀਕਰ ਸਾਹਿਬ, ਵਾਕ ਆਊਟ ਕਰਨਾ ਹਰ ਪੁਲੀਟੀਕਲ ਪਾਰਟੀ ਦਾ ਰਾਈਟ ਹੈ, ਕਰ ਸਕਦੀ ਹੈ ਲੇਕਿਨ ਇਹ ਪਹਿਲੀ ਦਫ਼ਾ ਹੈ, ਪੰਜਾਬ ਦੀ ਹਿਸਟਰੀ ਵਿਚ ਕਿ ਬਜਟ ਸਪੀਚ ਸ਼ੁਰੂ ਹੋਣ ਤੋਂ ਪਹਿਲਾਂ ਆਪੋਜ਼ੀਸ਼ਨ ਪਾਰਟੀ ਨੇ ਵਾਕ ਆਊਟ ਕੀਤਾ ਹੈ। ਲੇਕਿਨ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਕਰਨ ਨਾਲ ਕੋਡ ਆਫ਼ ਕੰਡਕਟ ਐਂਡ ਰੂਲਜ਼ ਆਫ਼ ਪਰੋਸੀਜਰ ਆਫ ਦੀ ਵਿਧਾਨ ਸਭਾ ਵਾਇਲੇਟ ਹੋਏ ਹਨ।

ਕਾਮਰੇਡ ਹਰਦੇਵ ਅਰਸ਼ੀ: ਸਪੀਕਰ ਸਾਹਿਬ, ਪਿਛਲੇ ਇਕ ਸਾਲ ਤੋਂ ਰੂਲਜ਼ ਕਮੇਟੀ ਹੀ ਨਹੀਂ ਬਣੀ ।

**Mr.Speaker** : Please be seated. Tarsem Jodhan Ji, please be seated. Like this, time cannot be wasted.

ਸ੍ਰੀਮਤੀ ਵਿਮਲਾ ਡਾਂਗ : ਸਪੀਕਰ ਸਾਹਿਬ, ਜ਼ੀਰੋ ਆਵਰ ਦੀ ਯੂਟੀਲਿਟੀ ਕਰਨੀ ਚਾਹੀਦੀ ਹੈ । ਹਰ ਪਾਰਟੀ ਨੂੰ ਹਾਊਸ ਦਾ ਕੋਡ ਆਫ ਕੰਡਕਟ ਐਂਡ ਰੂਲਜ਼ ਆਫ਼ ਪਰੋਸੀਜਰ ਮੰਨਣਾ ਚਾਹੀਦਾ ਹੈ ।
(ਵਿਘਨ)

## WALK-OUT

ਕਾਮਰੇਡ ਅਜੈਬ ਸਿੰਘ ਰੌਣ੍ਤਾ : ** ** ** **

**Mr. Speaker** : I have not allowed, you are still speaking. It is not to be recorded.

(At this stage Comrade Ajaib Singh Raunta walked-out of the House).

(ਕ੍ਰਮ ਨੰ: 75)

## CALL ATTENTION NOTICE UNDER RULE 66

ਸ੍ਰੀ ਵਿਜੇ ਕੁਮਾਰ ਸਾਥੀ : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਸਲੇ ਵਲ ਦਿਵਾਉਂਦਾ ਹਾਂ ਅਰਥਾਤ ਮੋਗਾ ਸਬ-ਡਿਵੀਜ਼ਨ ਦੇ ਨਿਹਾਲਸਿੰਘ ਵਾਲਾ ਥਾਣੇ ਵਿਚ ਪੈਂਦੇ ਪਿੰਡ ਬਿਲਾਸਪੁਰ ਬਾਰੇ ਇਕ ਕੇਸ ਦਰਜ ਹੋਇਆ ਹੈ ਜਿਸ ਅਨੁਸਾਰ ਮੈਟ੍ਰਿਕ ਪ੍ਰੀਖਿਆ ਦੇਣ ਆਈਆਂ ਦੋ ਕੁੜੀਆਂ (ਵਿਦਿਆਰਥਣਾਂ) ਨੂੰ ਜ਼ਬਰਦਸਤੀ ਵਰਗਲਾ ਕੇ ਪ੍ਰਾਈਵੇਟ ਜਗ੍ਹਾ ਤੇ ਇਹ ਝਾਂਸਾ ਦੇ ਕੇ ਰਖਿਆ ਗਿਆ ਕਿ ਉਨ੍ਹਾਂ ਦੇ ਪੇਪਰ ਠੀਕ ਕਰਵਾ ਦਿੱਤੇ ਜਾਣਗੇ, ਸੈਂਟਰ ਦੇ ਸੁਪਰਡੈਂਟ ਅਤੇ ਸੁਪਰਵਾਈਜ਼ਰ ਨੇ ਇਹਨਾਂ ਦੋਨਾਂ ਲੜਕੀਆਂ ਨਾਲ ਜ਼ਿਆਦਤੀ ਕੀਤੀ ਅਤੇ ਸਾਰੀ ਰਾਤ ਉਥੇ ਰੱਖਿਆ। ਇਹ ਇਕ ਬਹੁਤ ਗੰਭੀਰ ਮਸਲਾ ਹੈ। ਇਲਾਕੇ ਦੇ ਲੋਕਾਂ ਵਿਚ ਬਹੁਤ ਗੁੱਸਾ ਅਤੇ ਰੋਸ ਹੈ ।

ਸਰਕਾਰ ਇਸ ਮਾਮਲੇ ਬਾਰੇ ਤੁਰੰਤ ਆਪਣਾ ਪੱਖ ਸਪਸ਼ਟ ਕਰੇ ਕਿ ਉਹਨਾਂ ਨੇ ਦੋਸ਼ੀਆਂ ਵਿਰੁੱਧ ਕੀ ਕਾਰਵਾਈ ਕੀਤੀ ਹੈ ਇਸ ਬਾਰੇ ਸਦਨ ਵਿਚ ਬਿਆਨ ਦੇਵੇ।

ਸਰਦਾਰ ਲਖਮੀਰ ਸਿੰਘ ਰੰਧਾਵਾ (ਸਿੱਖਿਆ ਅਤੇ ਭਾਸ਼ਾ ਮੰਤਰੀ) : ਸਪੀਕਰ ਸਾਹਿਬ, ਪੰਜਾਬ ਸਕੂਲ ਸਿੱਖਿਆ ਬੋਰਡ ਨੇ ਦਸਵੀਂ ਜਮਾਤ ਰੈਗੂਲਰ ਦੀ ਪ੍ਰੀਖਿਆ ਮਿਤੀ 2 ਮਾਰਚ, 1994 ਤੋਂ 16 ਮਾਰਚ, 1994 ਤੱਕ ਲਈ। ਇਹ ਪ੍ਰੀਖਿਆ ਲੈਣ ਲਈ ਰਾਜ ਵਿਚ 1694 ਪ੍ਰੀਖਿਆ ਕੇਂਦਰ ਬਣਾਏ

** Not recorded as ordered by the Chair.

ਇਨ੍ਹਾਂ ਵਿਚੋਂ ਇਕ ਪ੍ਰੀਖਿਆ ਕੇਂਦਰ ਦਸਮੇਸ਼ ਪਬਲਿਕ ਸੀਨੀਅਰ ਸੈਕੰਡਰੀ ਸਕੂਲ, ਬਿਲਾਸਪੁਰ ਜ਼ਿਲਾ ਫਰੀਦਕੋਟ ਵੀ ਸੀ। ਇਸ ਕੇਂਦਰ ਵਿਖੇ ਮਿਤੀ 2 ਮਾਰਚ, 1994 ਤੋਂ 15 ਮਾਰਚ, 1994 ਤੱਕ ਪ੍ਰੀਖਿਆ ਹੋਈ। 15 ਮਾਰਚ, 1994 ਨੂੰ ਸਮਾਜਿਕ ਸਿਖਿਆ ਦਾ ਪਰਚਾ ਸੀ ਜੋ ਕਿ ਇਸ ਸੈਂਟਰ ਵਿਖੇ ਆਖ਼ਰੀ ਪਰਚਾ ਸੀ। ਮਿਤੀ 15 ਮਾਰਚ, 1994 ਨੂੰ ਦੋ ਵਿਦਿਆਰਥਣਾਂ ਜਿਨ੍ਹਾਂ ਦੇ ਨਾਂ ਗੁਰਪ੍ਰੀਤ ਕੌਰ, ਪੁੱਤਰੀ ਨਾਇਬ ਸਿਘ, ਵਾਸੀ ਪਿੰਡ ਮੱਝੇਕੇ ਥਾਣਾ ਭਦੌੜ ਅਤੇ ਗੁਰਜੀਤ ਕੌਰ, ਪੁੱਤਰੀ ਮਲਕੀਅਤ ਸਿੰਘ, ਵਾਸੀ ਪਿੰਡ ਚੈਨਾ, ਥਾਣਾ ਜੈਤੋ (ਦੋਵੇਂ ਹੀ ਦਸਵੀਂ ਜਮਾਤ ਦੀਆਂ ਵਿਦਿਆਰਥਣਾਂ ਹਨ) ਮੈਟ੍ਰਿਕ ਦੀ ਪ੍ਰੀਖਿਆ ਦੇਣ ਲਈ ਦਸਮੇਸ਼ ਪਬਲਿਕ ਸੀਨੀਅਰ ਸੈਕੰਡਰੀ ਸਕੂਲ ਬਿਲਾਸਪੁਰ, ਵਿਖੇ ਗਈਆਂ। ਗੁਰਪ੍ਰੀਤ ਕੌਰ ਦੇ ਬਿਆਨ ਮੁਤਾਬਿਕ ਪੇਪਰ ਦੇਣ ਤੋਂ ਬਾਅਦ ਉਹ ਬੱਸ ਅੱਡੇ ਤੇ ਬੱਸ ਦੀ ਉਡੀਕ ਕਰ ਰਹੀਆਂ ਸਨ। ਉਥੇ ਉਨ੍ਹਾਂ ਨੂੰ ਅਜੀਤ ਸਿੰਘ, ਸਾਇੰਸ ਮਾਸਟਰ, ਸਰਕਾਰੀ ਹਾਈ ਸਕੂਲ, ਸੇਖਾਂ ਕਲਾਂ, ਵਾਸੀ ਠੱਠੀ ਭਾਈ, ਸੁਪਰਡੈਂਟ, ਪ੍ਰੀਖਿਆ ਕੇਂਦਰ ਅਤੇ ਹਰਭਜਨ ਸਿੰਘ, ਮੈਥ ਮਾਸਟਰ, ਸਰਕਾਰੀ ਹਾਈ ਸਕੂਲ ਰਾਜਿਆਣਾ, ਸੁਪਰਵਾਈਜ਼ਰ, ਇਨ੍ਹਾਂ ਲੜਕੀਆਂ ਨੂੰ ਪੇਪਰ ਦੁਬਾਰਾ ਹੱਲ ਕਰਵਾ ਕੇ ਨੰਬਰ ਵਧਾਉਣ ਦਾ ਲਾਲਚ ਦੇ ਕੇ ਉਨ੍ਹਾਂ ਨੂੰ ਮੋਗੇ ਲੈ ਗਏ ਕਿ ਉਥੇ ਉਹ ਉਨ੍ਹਾਂ ਦੀ ਮੱਦਦ ਕਰਨਗੇ ਕਿਉਂਕਿ ਉਨ੍ਹਾਂ ਨੇ ਪੇਪਰ ਚੰਗਾ ਨਹੀਂ ਕੀਤਾ। ਅਗਲੀ ਸਵੇਰ ਉਨ੍ਹਾਂ ਨੂੰ ਪਿੰਡ ਬਿਲਾਸਪੁਰ ਬੱਸ ਅੱਡੇ ਤੇ ਉਤਾਰ ਦਿੱਤਾ ਗਿਆ। ਗੁਰਪ੍ਰੀਤ ਕੌਰ ਦੇ ਬਿਆਨ ਅਨੁਸਾਰ ਮੁਕੱਦਮਾ ਨੰਬਰ 17 ਮਿਤੀ 16 ਮਾਰਚ, 1994 ਨੂੰ ਅਧੀਨ ਧਾਰਾ 365/366 ਆਈ.ਪੀ.ਸੀ. ਪੁਲਿਸ ਥਾਣਾ ਨਿਹਾਲ ਸਿੰਘ ਵਾਲਾ ਜ਼ਿਲ੍ਹਾ ਫਰੀਦਕੋਟ ਵਿਚ ਦਰਜ ਕੀਤਾ ਗਿਆ। ਇੰਸਪੈਕਟਰ ਜਨਰਲ, ਪੁਲਿਸ ਕਰਾਈਮ, ਪੰਜਾਬ, ਦੀ ਸੂਚਨਾ ਮੁਤਾਬਕ ਦੋਵੇਂ ਮੁਜਰਮ ਭਗੌੜੇ ਹਨ ਅਤੇ ਉਨ੍ਹਾਂ ਨੂੰ ਗ੍ਰਿਫਤਾਰ ਕਰਨ ਦੇ ਯਤਨ ਕੀਤੇ ਜਾ ਰਹੇ ਸਨ। ਉਨ੍ਹਾ ਅੱਜ ਸੂਚਿਤ ਕੀਤਾ ਹੈ ਕਿ ਇਨ੍ਹਾਂ ਦੋਵੇਂ ਦੋਸ਼ੀ ਕਰਮਚਾਰੀਆਂ ਨੇ ਮਾਨਯੋਗ ਐਡੀਸ਼ਨਲ ਸੈਸ਼ਨ ਜੱਜ, ਫਰੀਦਕੋਟ ਦੀ ਅਦਾਲਤ ਤੋਂ ਮਿਤੀ 30 ਮਾਰਚ, 1994 ਤੱਕ ਆਪਣੀ ਗ੍ਰਿਫਤਾਰੀ ਦੇ ਵਿਰੁਧ ਸਟੇਅ ਪ੍ਰਾਪਤ ਕਰ ਲਿਆ ਹੈ ਪਰੰਤੂ ਉਨ੍ਹਾਂ ਵੱਲੋਂ ਐਸ. ਐਸ..ਪੀ. ਫਰੀਦਕੋਟ ਨੂੰ ਤੁਰੰਤ ਸਟੇਅ ਤੁੜਵਾਉਣ ਲਈ ਹੁਕਮ ਕੀਤੇ ਗਏ ਹਨ।

ਇਸ ਮਾਮਲੇ ਬਾਰੇ ਡੀ.ਪੀ.ਆਈ.(ਸ) ਨੇ ਵੀ ਰਿਪੋਰਟ ਕੀਤੀ ਹੈ ਕਿ ਉਪਰੋਕਤ ਦੋਵੇਂ ਦੋਸ਼ੀ ਫਰਾਰ ਹਨ ਅਤੇ ਥਾਣਾ ਨਿਹਾਲ ਸਿੰਘ ਵਾਲਾ ਵਿਖੇ ਐਫ.ਆਈ.ਆਰ. ਦਰਜ ਕੀਤੀ ਗਈ ਹੈ। ਇਸ ਨੂੰ ਧਿਆਨ ਵਿੱਚ ਰੱਖਦੇ ਹੋਏ ਦੋਹਾਂ ਕਥਿਤ ਦੋਸ਼ੀ ਕਰਮਚਾਰੀਆਂ ਸ੍ਰੀ ਅਜੀਤ ਸਿੰਘ ਸਾਇੰਸ ਮਾਸਟਰ, ਸਰਕਾਰੀ ਹਾਈ ਸਕੂਲ, ਸੇਖਾਂ ਕਲਾਂ (ਫਰੀਦਕੋਟ) ਅਤੇ ਮੈਥ ਮਾਸਟਰ, ਸ੍ਰੀ ਹਰਭਜਨ ਸਿੰਘ, ਸਰਕਾਰੀ ਹਾਈ ਸਕੂਲ, ਰਾਜਿਆਣਾ ਨੂੰ ਤਤਕਾਲ ਮੁਅੱਤਲ ਕਰ ਦਿੱਤਾ ਗਿਆ ਹੈ। ਉਨ੍ਹਾਂ ਨੂੰ ਸੇਵਾ ਨਿਯਮਾਂ ਅਧੀਨ ਚਾਰਜਸ਼ੀਟ ਕੀਤਾ ਜਾ ਰਿਹਾ ਹੈ। ਪੰਜਾਬ ਸਕੂਲ ਸਿੱਖਿਆ ਬੋਰਡ ਨੇ ਇਨ੍ਹਾਂ ਦੋਹਾਂ ਦੋਸ਼ੀ ਕਰਮਚਾਰੀਆਂ ਨੂੰ ਬੋਰਡ ਦੇ ਪ੍ਰੀਖਿਆਵਾਂ ਨਾਲ ਸਬੰਧਤ ਸਾਰੇ ਕੰਮਾਂ ਤੋਂ ਸਦਾ ਲਈ ਅਯੋਗ (ਡੀਬਾਰ) ਕਰਾਰ ਦਿੱਤਾ ਹੈ।

[ ਸਿੱਖਿਆ ਮੰਤਰੀ ]

ਉਪਰੋਕਤ ਤੋਂ ਸਪਸ਼ਟ ਹੈ ਕਿ ਉਕਤ ਵਰਨਣ ਦੋਹਾਂ ਦੋਸ਼ੀ ਕਰਮਚਾਰੀਆਂ ਵਿਰੁਧ ਅਫ.ਆਈ.ਆਰ ਦਰਜ ਹੋ ਚੁੱਕੀ ਹੈ। ਉਨ੍ਹਾਂ ਨੂੰ ਮੁਅੱਤਲ ਕਰ ਦਿੱਤਾ ਹੈ ਤੇ ਨਿਯਮਾਂ ਅਧੀਨ ਚਾਰਜਸ਼ੀਟ ਕੀਤਾ ਜਾ ਰਿਹਾ ਹੈ। ਮੈਂ ਇਸ ਸਤਿਕਾਰਯੋਗ ਸਦਨ ਦੇ ਮੈਂਬਰ ਸਾਹਿਬਾਨ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਇਨ੍ਹਾਂ ਦੋਸ਼ੀ ਕਰਮਚਾਰੀਆਂ ਵਿਰੁੱਧ ਬਣਦੀ ਯੋਗ ਅਨੁਸਾਸ਼ਨੀ ਕਾਰਵਾਈ ਕਰਨ ਵਿਚ ਕੋਈ ਕਸਰ ਨਹੀਂ ਛੱਡੀ ਜਾਵੇਗੀ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਭਰੋਸਾ ਦਿਵਾਇਆ ਹੈ ਅਤੇ ਮੈਂ ਉਨ੍ਹਾਂ ਦਾ ਬੜਾ ਧੰਨਵਾਦੀ ਹਾਂ ਕਿ ਉਨ੍ਹਾ ਕਾਰਵਾਈ ਕੀਤੀ ਹੈ ਅਤੇ ਉਸ ਦੇ ਮੁਤਾਬਿਕ ਐਫ.ਆਈ.ਆਰ. ਨੰਬਰ 15 ਮਿਤੀ 16 ਮਾਰਚ, 1994 ਨੂੰ ਅਧੀਨ ਧਾਰਾ 363/366 ਦਰਜ ਕੀਤਾ ਗਿਆ। ਦੋਨੋਂ ਦੋਸ਼ੀਆਂ ਅਜੀਤ ਸਿੰਘ ਤੇ ਹਰਭਜਨ ਸਿੰਘ ਦੇ ਖਿਲਾਫ ਐਫ.ਆਈ.ਆਰ ਦਰਜ ਹੋਈ ਹੈ। ਉਨ੍ਹਾਂ ਦੇ ਅਗੇਂਸਟ ਸੈਕਸ਼ਨ 363 ਅਤੇ 366 ਦੇ ਅਧੀਨ ਕਾਰਵਾਈ ਕੀਤੀ ਹੈ ਅਤੇ ਉਨ੍ਹਾਂ ਨੂੰ ਬਲੈਕ ਲਿਸਟ ਕੀਤਾ ਹੈ। ਮੈਂ ਕਹਿਣਾ ਚਾਹੁੰਦਾ ਕਿ ਟੀਚਰ ਅਤੇ ਵਿਦਿਆਰਥੀ ਦਾ ਇਕ ਪਵਿੱਤਰ ਰਿਸ਼ਤਾ ਹੈ। ਇਨ੍ਹਾ ਨੇ ਇਸ ਪਵਿੱਤਰ ਰਿਸ਼ਤੇ ਤੇ ਬਲਾਟ ਲਗਾਇਆ ਹੈ । ਇਸ ਪਵਿੱਤਰ ਸਦਨ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੋਨਾਂ ਦੋਸ਼ੀਆਂ ਨੇ ਟੀਚਰ ਯੂਨੀਅਨ ਨੂੰ ਵੀ ਅਪਰੋਚ ਕੀਤਾ ਪਰ ਉਨ੍ਹਾਂ ਨੇ ਵੀ ਇਨ੍ਹਾਂ ਦੀ ਕੋਈ ਗੱਲ ਨਹੀਂ ਸੁਣੀ ਅਤੇ ਸਾਰੇ ਟੀਚਰਾਂ ਨੇ ਮੰਨਿਆ ਹੈ ਕਿ ਇਨ੍ਹਾਂ ਦੋਨਾਂ ਬੰਦਿਆ ਨੇ ਸਾਡੀ ਕਲਾਸ ਤੇ ਬਲਾਟ ਲਗਾਇਆ ਹੈ .. ..

**ਸ੍ਰੀ ਸਪੀਕਰ** : ਸਾਥੀ ਜੀ, ਤੁਸੀਂ ਤਾਂ ਭਾਸ਼ਣ ਦੇ ਰਹੇ ਹੋ।

**ਸ੍ਰੀ ਵਿਜੇ ਕੁਮਾਰ ਸ਼ਾਥੀ** : ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਮੰਤਰੀ ਜੀ ਨੇ ਮੇਰੀ ਬੇਨਤੀ ਮਨੀ ਹੈ ਅਤੇ ਉਸ ਤੇ ਕਾਰਵਾਈ ਕੀਤੀ ਹੈ। ਮੈਂ ਇਸ ਲਈ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ।

**ਸ੍ਰੀ ਸਪੀਕਰ** : ਰੇਜ਼ੋਲਿਊਸ਼ਨ। ਸ੍ਰੀ ਉਪਿੰਦਰ ਕੁਮਾਰ ਸ਼ਰਮਾ।

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਮੈਂ ਬੜਾ ਅਹਿਮ ਮੁੱਦਾ ਉਠਾਉਣਾ ਚਾਹੁੰਦਾ ਹਾਂ .. .. ..

**ਸ੍ਰੀ ਸਪੀਕਰ** : ਰੇਜ਼ੋਲਿਊਸ਼ਨ। ਸ੍ਰੀ ਉਪਿੰਦਰ ਕੁਮਾਰ ਸ਼ਰਮਾ।

## POINTS OF ORDER REG. ALLEGED PRESENCE OF POLICE OFFICIALS IN THE HOUSE AND PREVENTION OF COMRADE TARSEM JODHAN FROM ENTREING THE HOUSE

**ਕਾਮਰੇਡ ਹਰਦੇਵ ਅਰਸ਼ੀ**: ਸਪੀਕਰ ਸਾਹਿਬ, ਸਾਰੀ ਵਿਧਾਨ ਸਭਾ ਦੇ ਮਾਨ ਸਤਿਕਾਰ ਦਾ ਸਵਾਲ ਹੈ। ਮੈਂ ਸਮਝਦਾ ਹਾਂ ਕਿ ਕੋਈ ਵਿਧਾਨ ਸਭਾ ਦਾ ਕਰਮਚਾਰੀ ਖੜੇ ਜਿਹੜਾ ਇਸ ਗੱਲ ਨੂੰ ਚੇਕ ਕਰੇ ਕਿ ਵਿਧਾਨ ਸਭਾ ਦੇ ਐਮ.ਐਲ.ਏ. ਨੂੰ ਆਉਣ ਦੇਣਾ ਹੈ ਜਾਂ ਨਹੀਂ ਆਉਣ ਦੇਣਾ। ਇਨ੍ਹਾਂ ਨੂੰ ਫੜ ਕੇ ਉਥੇ ਰੋਕਿਆ ਗਿਆ ਜਿਹੜੀ ਕਿ ਗੱਲ ਬੜੀ ਸੀਰੀਅਸ ਹੈ।

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਂ ਮੁੱਦਾ ਉਠਾਉਣਾ ਚਾਹਿਆ ਪੰਜਾਬ ਦੇ ਕਰਜ਼ੇ ਦਾ ਜਿਹੜਾ ਬਹੁਤ ਅਹਿਮ ਮੁੱਦਾ ਸੀ ਕਿ 60 ਪ੍ਰਤੀਸ਼ਤ ਸਾਡਾ ਪੈਸਾ ਬਾਹਰਲੇ ਰਾਜਾ ਵਿਚ ਲਗ ਰਿਹਾ ਹੈ ਅਤੇ 40 ਪ੍ਰਤੀਸ਼ਤ ਏਥੇ ਜਦੋਂ ਕਿ ਆਲ ਇੰਡੀਆ ਰੇਸ਼ੋ 59—40 ਦੀ ਹੈ। ਇਹ ਮੈਂ ਮੁੱਦਾ ਉਠਾਉਣਾ ਚਾਹਿਆ। ਮੈਂ ਵਾਕ ਆਊਟ ਕਰਕੇ ਗਿਆ। ਜਦੋਂ ਅੰਦਰ ਵੜਨ ਲੱਗਾ, ਮਾਰਸ਼ਲ ਖੜੇ ਹਨ ਬਾਹਰ ਪਤਾ ਨਹੀਂ ਕਿਥੋਂ ਪੁਲਿਸ ਲਿਆਂਦੀ ਹੈ। ਮੈਨੂੰ ਬਾਹੋਂ ਫੜ ਲਿਆ। ਫੜ ਕੇ ਮੈਨੂੰ ਬਾਹਰ ਕੱਢ ਰਹੇ ਸਨ। ਮੈਨੂੰ ਸਪੀਕਰ ਸਾਹਿਬ, ਇਹ ਦੱਸੋਂ ਆਨ-ਰੇਬਲ ਅਸੀਂ ਕਿਵੇਂ ਰਹਿ ਗਏ। ਪਰੋਟੈਸਟ ਕਰਨਾ ਸਾਡਾ ਹੱਕ ਹੈ। ਵਾਕ-ਆਊਟ ਕਰਨਾ ਸਾਡਾ ਹੱਕ ਹੈ। ਆਪਣੀ ਗੱਲ ਕਹਿਣਾ ਸਾਡਾ ਹੱਕ ਹੈ। ਜਿਹੜੇ ਬਾਹਰ ਖੜੇ ਹਨ, ਉਨ੍ਹਾਂ ਦੇ ਨਾਲ ਵਿਧਾਨ ਸਭਾ ਦਾ ਕੋਈ ਬੰਦਾ ਹੋਵੇ, ਜਿਨ੍ਹਾਂ ਨੇ ਮੈਨੂੰ ਫੜਿਆ, ਉਨ੍ਹਾਂ ਦੇ ਖਿਲਾਫ ਐਕਸ਼ਨ ਲਓ।

**ਸ੍ਰੀ ਵਿਜੇ ਕੁਮਾਰ ਸਾਥੀ:** ਸਪੀਕਰ ਸਹਿਬ, ਇਹ ਜ਼ਿਆਦਤੀ ਵਾਲੀ ਗੱਲ ਹੈ ਕਿ ਮਾਨਯੋਗ ਮੈਂਬਰ ਸਾਹਿਬ ਨਾਲ ਇਹੋ ਜਿਹਾ ਧੱਕਾ ਹੋਵੇ, ਹਾਊਸ ਦੇ ਅੰਦਰ ਜਿਹੜੀ ਪੁਲਿਸ ਹੈ ਇਹੋ ਜਿਹੀ....

**Mr. Speaker**: What the Hon'ble Member has said, if it has happened, we will take very serious action against the person concerned.

**ਸ੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਮੇਰੀ ਸਬਮਿਸ਼ਨ ਹੈ ਕਿ ਤੁਸੀਂ ਹਾਊਸ ਵਿਚ ਵਾਚ ਐਂਡ ਵਾਰਡ ਡਿਪਾਰਟਮੈਂਟ ਵਿਚ ਕਰਮਚਾਰੀ ਭਰਤੀ ਕਰਦੇ ਹੋ ਹਾਊਸ ਦੇ ਡਿਸਿਪਲਿਨ ਨੂੰ ਮੇਂਨਟੇਨ ਕਰਨ ਵਾਸਤੇ ਅਤੇ ਉਨ੍ਹਾਂ ਨੂੰ ਤੁਸੀਂ ਬਾਕੀ ਕੰਮਾਂ ਵਾਸਤੇ ਜੇ ਕਿਧਰੇ ਲੋੜ ਹੋਵੇ ਤਾਂ ਯੂਜ਼ ਕਰ ਲੈਂਦੇ ਹੋ। ਪਰ ਇਹ ਪਰੰਪਰਾ ਅੱਜ ਤੱਕ ਨਹੀਂ ਕਾਇਮ ਹੋਈ ਕਿ ਪੁਲਿਸ ਦੇ ਕਰਮਚਾਰੀ ਸਫੈਦ ਵਰਦੀਆਂ ਵਿਚ ਹਾਊਸ ਵਿਚ ਤਾਇਨਾਤ ਕੀਤੇ ਜਾਣ। ਹਰਿਆਣਾ ਵਿਧਾਨ ਸਭਾ ਵਿਚ ਵਰਦੀਆਂ ਵਿਚ ਪੁਲਿਸ ਕਰਮਚਾਰੀ ਆਏ ਸੀ। ਉਦੋਂ ਇਤਰਾਜ਼ ਉਠੇ ਸੀ ਅਤੇ ਲਿਖ ਕੇ ਗਿਆ ਸੀ। ਤੁਹਾਡੇ ਇਥੇ ਵਾਚ ਐਂਡ ਵਾਰਡ ਦੇ ਕਰਮਚਾਰੀ ਖੜ੍ਹੇ ਹਨ no body should be allowed to withdraw. ਕੀ ਪੁਲਿਸ ਦੇ ਕਰਮਚਾਰੀ ਹਾਊਸ ਦੇ ਅੰਦਰ ਆ ਸਕਦੇ ਹਨ? ਤੁਸੀਂ ਇਨ੍ਹਾਂ ਦੇ ਆਇ-ਡੈਂਟਿਟੀ ਕਾਰਡ ਨਿਕਲਵਾ ਕੇ ਦੇਖ ਲਓ। I can identity them. ਕੀ ਇਹ ਤੁਹਾਡੀ ਇਜਾਜ਼ਤ ਨਾਲ ਆਏ ਹਨ? ਕੀ ਮੁੱਖ ਮੰਤਰੀ ਜੀ ਨੂੰ ਪਤਾ ਹੈ? ਡਾਕਟਰ ਸਾਹਿਬ ਇਥੇ ਬੜਾ ਕੋਡ ਆਫ ਕੰਡਕਟ ਤੇ ਬੋਲ ਗਏ ਹਨ। ਇਹ ਕਿਸਦੀ ਇਜਾਜ਼ਤ ਨਾਲ ਹਾਊਸ ਵਿਚ ਹਨ। ਤੁਸੀਂ ਇਨ੍ਹਾਂ ਦੇ ਆਈਡੈਂਟਿਟੀ ਕਾਰਡ ਨਿਕਲਵਾ ਕੇ ਇਸ ਗੱਲ ਦੀ ਜਾਣਕਾਰੀ ਹਾਊਸ ਨੂੰ ਦਿਓ ਕਿ ਇਹ ਕਿਸ ਲਈ ਇਥੇ ਲਿਆਂਦੇ ਹਨ। Have we got no right to speak here without police cordon I seriously object to it and I want a positive reply before we proceed further. ਕੀ ਪੁਲਿਸ ਹਾਊਸ ਵਿਚ ਆ ਸਕਦੀ ਹੈ? ਕੇਵਲ ਵਾਚ ਐਂਡ ਵਾਰਡ ਦੇ ਲੋਕ ਆ ਸਕਦੇ ਹਨ। ਬਾਹਰ ਵੀ ਪੁਲਿਸ ਦੇ ਕਰਮਚਾਰੀ ਏਸੇ ਤਰੀਕੇ

[ਸ਼੍ਰੀ ਮਦਨ ਮੋਹਨ ਮਿਤਲ]

ਨਾਲ ਤਨਾਤ ਕੀਤੇ ਗਏ ਹਨ। ਕੀ ਟਰੈਯਰੀ ਬੈਂਚਿਜ਼ ਵਾਲਿਆਂ ਨੂੰ ਭਰੋਸਾ ਨਹੀਂ ਕਿ ਆਪਣੀ ਸੁਰੱਖਿਆ ਕਰ ਸਕਣ; ਕੀ ਭਰੋਸਾ ਨਹੀਂ ਕਿ ਹਾਓਸ ਦੀਆਂ ਪਰੋਸੀਡਿੰਗਜ਼ ਚਲਾ ਸਕਣ ?

**ਸ੍ਰੀ ਸਪੀਕਰ :** ਤੁਹਾਡਾ ਕਹਿਣਾ ਠੀਕ ਹੈ I will examine and see...

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੈਂ ਜਿਹੜੀ ਗੱਲ ਕਹਿੰਦਾ ਹਾਂ ਉਹ ਇਹ ਹੈ ਕਿ ਉਹ ਹਾਊਸ ਦੇ ਅੰਦਰ ਖੜ੍ਹੇ ਹਨ I can Identify them. ਉਨ੍ਹਾਂ ਬਾਰੇ ਹਾਊਸ ਨੂੰ ਭਰੋਸਾ ਦਿਵਾਉ ਕਿਉਂਕਿ 50 ਪ੍ਰਤੀਸ਼ਤ ਕਰਮਚਾਰੀ ਇਥੇ ਪੁਲਿਸ ਦੇ ਖੜ੍ਹੇ ਹਨ।

**ਸ੍ਰੀ ਸਪੀਕਰ :** ਠੀਕ ਹੈ ਜੀ। ਚੈਕ ਕਰ ਲੈਂਦੇ ਹਾਂ। ਵਾਚ ਐਂਡ ਵਾਰਡ ਦੇ ਹੀ ਸਿਰਫ ਲਗਾਏ ਹਨ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ** ** **

**Mr. Speaker:** Whatever is being spoken without my permission should not be recorded. ਇਹ ਆਦਮੀ ਸਿਰਫ ਵਾਚ ਐਂਡ ਵਾਰਡ ਵਲੋਂ ਹੀ ਹੋਣਗੇ। ਵਾਚ ਐਂਡ ਵਾਰਡ ਸਟਾਫ ਤੋਂ ਇਲਾਵਾ ਨਹੀਂ ਹੋਣਗੇ We assure you ਕਿ ਸਿਰਫ ਵਾਚ ਐਂਡ ਵਾਰਡ ਵਾਲੇ ਹੀ ਹੋਣਗੇ।

**Shri Madan Mohan Mittal:** Sir, they are not employees of the Watch and Ward.

**Mr. Speaker:** We will see that only Watch and Ward staff remains there. I have noted what the Hon'ble Member has said and I will see that only Watch and Ward people are posted.

## WALK-OUTS

(ਇਸ ਵਕਤ ਸੀ.ਪੀ.ਆਈ. ਦੇ ਗਰੁਪ ਦੇ ਮਾਨਯੋਗ ਮੈਂਬਰ ਸਾਹਿਬਾਨ ਕਾਮਰੇਡ ਹਰਦੇਵ ਅਰਸ਼ੀ, ਕਾਮਰੇਡ ਗੁਰਨਾਮ ਸਿੰਘ ਧੀਰੋਵਾਲ ਅਤੇ ਸ੍ਰੀਮਤੀ ਵਿਮਲਾ ਡਾਂਗ ਸੀ.ਪੀ.ਆਈ. (ਐਮ) ਦੇ ਕਾਮਰੇਡ ਤਰਸੇਮ ਜੋਧਾਂ ਅਤੇ ਜਨਤਾ ਦਲ ਦੇ ਸ੍ਰੀ ਵਿਜੇ ਕੁਮਾਰ ਸਾਥੀ ਸਦਨ ਵਿਚੋਂ ਉਠਕੇ ਬਾਹਰ ਚਲੇ ਗਏ)

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਜੇ ਇਹ ਬਾਹਰ ਨਹੀਂ ਜਾਂਦੇ ਤਾਂ ਫਿਰ ਅਸੀਂ ਬਾਹਰ ਜਾਦੇ ਹਾਂ...... (ਸ਼ੋਰ) (ਵਿਘਨ)

**Mr. Speaker:** I have noted that the Hon'ble Member has said and I will see that only Watch and Ward staff is posted.

**Not recorded as ordered by the Chair.

**Shri Madan Mohan Mittal** : Police people are still standing in the House ਮੈਂ ਆਈਡੈਂਟੀਫਾਈ ਕਰ ਸਕਦਾ ਹਾਂ ।

**ਸ੍ਰੀ ਜਗਦੀਸ਼ ਸਾਹਨੀ** : ਜਦ ਆਨਰੇਬਲ ਮੈਂਬਰ ਸਾਹਿਬ ਕਹਿ ਰਹੇ ਹਨ ਕਿ ਮੈਂ ਆਈਡੈਂਟੀਫਾਈ ਕਰ ਸਕਦਾ ਹਾਂ ਤਾਂ ਫਿਰ ਕਿਉਂ ਨਹੀਂ ਉਨ੍ਹਾਂ ਨੂੰ ਬਾਹਰ ਕਢਿਆ ਜਾਂਦਾ?

**ਸ੍ਰੀ ਮਦਨ ਮੋਹਨ ਮਿੱਤਲ** : ਪੁਲਿਸ ਦੇ ਬੰਦੇ ਹਾਊਸ ਦੇ ਅੰਦਰ ਨਹੀਂ ਹੋਣੇ ਚਾਹੀਦੇ other than Marshal. ਪੁਲਿਸ ਵਾਲੇ ਚੈਂਬਰ ਵਿਚ ਦਾਖਲ ਨਹੀਂ ਹੋ ਸਕਦੇ ।

**ਸ੍ਰੀ ਜਗਦੀਸ਼ ਸਾਹਨੀ**: ਅਸੀਂ ਐਜ਼ ਏ ਪਰੋਟੈਸਟ ਵਾਕ ਆਊਟ ਕਰਦੇ ਹਾਂ। ਤੁਸੀਂ ਪਹਿਲਾਂ ਇਨ੍ਹਾਂ ਨੂੰ ਆਈਡੈਂਟੀਫਾਈ ਕਰ ਲਵੋ, ਫਿਰ ਅਸੀਂ ਅੰਦਰ ਆ ਜਾਵਾਂਗੇ ।

(ਇਸ ਵਕਤ ਬੀ.ਜੇ.ਪੀ. ਦੇ ਸਦਨ ਵਿਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਉਠ ਕੇ ਸਦਨ ਤੋਂ ਬਾਹਰ ਚਲੇ ਗਏ)

**Mr. Speaker** : Shri Upinder Sharma to please read out his resolution,

---

## RESOLUTION RE. TAKING EFFECTIVE STEPS TO CHECK AND CONTROL AIR AND WATER POLLUTION IN THE BIG INDUSTRIAL CITIES IN THE STATE

**Shri Upinder Kumar Sharma** (Kot Kapura) : Sir, I beg to move—
This House recommends to the State Government to take effective steps check and control air and water pollution in the big industrial cities in the State.

ਸਪੀਕਰ ਸਾਹਿਬ, ਜਿਥੇ ਮੈਂ ਇਸ ਪਵਿੱਤਰ ਸਦਨ ਦੇ ਮੈਂਬਰ ਸਾਹਿਬਾਨ ਨੂੰ ਪੁਰਜ਼ੋਰ ਅਪੀਲ ਕਰਦਾ ਹਾਂ ਕਿ ਉਹ ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰਨ, ਉਥੇ ਮੈਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਅੱਗੇ ਵੀ ਦਰਖਾਸਤ ਕਰਦਾ ਹਾਂ ਕਿ ਜਿਥੇ ਸਰਕਾਰ ਨੇ ਪੰਜਾਬ ਦੇ ਅੰਦਰ ਪਿਛਲੇ 10—12 ਸਾਲਾਂ ਤੋਂ ਵੱਗਦੀਆਂ ਤੱਤੀਆਂ ਹਵਾਵਾਂ ਨੂੰ ਠੰਢਕ ਵਿਚ ਬਦਲਿਆ ਹੈ ਜ਼ਖਮ ਖੁਰਦੇ ਇਨਸਾਨ ਦੀਆਂ ਭਾਵ-ਨਾਵਾਂ ਤੇ ਮਲ੍ਹਮ ਲਾਈ ਹੈ, ਮੁਰਦਾ ਲਾਸ਼ਾਂ ਵਿਚ ਰੂਹ ਫੂਕੀ ਹੈ, ਜਿਥੇ ਲੋਕਾਂ ਦੀਆਂ ਭਾਵਨਾਵਾਂ ਦਾ ਕਤਲ ਹੋ ਰਿਹਾ ਸੀ ਉਨ੍ਹਾਂ ਭਾਵਨਾਵਾਂ ਨੂੰ ਕਦਰ ਪ੍ਰਦਾਨ ਕੀਤੀ ਅਤੇ ਜਿਥੇ ਜ਼ਿੰਦਗੀ ਇਕ ਭੱਠਾ ਬਣ ਕੇ ਰਹਿ ਗਈ ਸੀ ਉਥੇ ਲੋਕਾਂ ਨੂੰ ਮੁੜ ਕੇ ਜਿਊਣ ਲਈ ਆਸ ਦੀ ਕਿਰਨ ਪ੍ਰਦਾਨ ਕੀਤੀ, ਜਿੱਥੇ ਬੱਚੇ ਆਪਣੇ

[ਸ਼੍ਰੀ ਉਪਿੰਦਰ ਕੁਮਾਰ ਸ਼ਰਮਾ ]

ਮਾਤਾ ਪਿਤਾ ਤੋਂ ਵੰਚਿਤ ਹੋ ਗਏ ਸਨ ਭੈਣਾਂ ਆਪਣੇ ਸਿਰਾਂ ਦੇ ਤਾਜਾਂ ਤੇ ਆਪਣੇ ਪਾਲਣਹਾਰਾਂ ਤੋਂ ਵੰਚਿਤ ਹੋ ਗਈਆਂ ਸਨ ਉਨ੍ਹਾਂ ਨੂੰ ਥੰਮ ਲਾਇਆ ਮੁਰਝਾਏ ਹੋਏ ਚਿਹਰਿਆਂ ਤੇ ਮੁਸਕਰਾਹਟ ਲਿਆਂਦੀ ਉਥੇ ਇਸ ਵੇਲੇ ਸਾਰੀ ਦੁਨੀਆਂ ਦੀਆਂ ਨਿਗਾਹਾਂ ਪਰੀਆਵਰਣ ਦੇ ਕਨਸੈਪਟ ਵੱਲ ਲੱਗੀਆਂ ਹੋਈਆਂ ਹਨ । ਪਰੀਆਵਰਣ (ਐਨਵਾਇਰਨਮੈਂਟ), ਪਲਿਊਸ਼ਨ ਦੁਨੀਆਂ ਦੀ ਜ਼ਬਾਨ ਤੇ ਇਕ ਸਨਾਨੀਮੱਸ ਟਰਮ ਹੋ ਗਈਆਂ ਜਿੱਥੇ ਇਹ ਰੈਜ਼ੋਲਿਊਸ਼ਨ ਆਪਣੇ ਆਪ ਨੂੰ ਵਾਟਰ ਤੇ ਏਅਰ ਪਲਿਊਸ਼ਨ ਤੇ ਪੰਜਾਬ ਦੇ ਇੰਡਸਟਰੀਅਲ ਸਿਟੀਜ਼ਨਜ਼ ਨਾਲ ਕਨਫਾਈਨ ਕਰਦਾ ਹੈ ਉਥੇ ਪਲਿਊਸ਼ਨ ਨਾਲ ਸਬੰਧਤ ਇਕ ਸਾਇੰਸਦਾਨ ਦੇ ਬਾਰੇ ਜ਼ਿਕਰ ਕਰਨਾ ਬੜਾ ਜ਼ਰੂਰੀ ਜਾਪਦਾ ਹੈ। The man is concerned out by the humiliation of having gone for towards making a slum of our own native planet ਪਾਪੂਲੇਸ਼ਨ ਦਾ ਐਕਪੋਜ਼ਨ ਔਰ ਆਦਮੀ ਦੇ ਦੁਆਰਾ ਸਾਇੰਸ ਦੇ ਖੇਤਰ ਵਿੱਚ ਤਰੱਕੀ ਔਰ ਤਕਨਾਲੋਜੀ ਦੇ ਖੇਤਰ ਵਿੱਚ ਐਡਵਾਂਸਮੈਂਟ ਉਸ ਦੇ ਮਾਧਿਅਮ ਤੋਂ ਆਦਮੀ ਦੀਆਂ ਪ੍ਰਾਪਤੀਆਂ ਉਹਦੇ ਆਪਣੇ ਵਾਸਤੇ ਇਕ ਦੁੱਖ ਬਣ ਕੇ ਰਹਿ ਗਈਆਂ ਹਨ। ਮਾਰਕਸ ਮੈਤਲਸਨ ਨੇ ਇਸ ਦੇ ਰਹਿਨੁਮਾ ਨੂੰ ਇਸ ਤਰ੍ਹਾਂ ਸਮ-ਅੱਪ ਕੀਤਾ ਹੈ

The industrial and technological revolution of modern times, accompanied as it is by proper approach towards an environment contains such basic contradictions that Instead of becoming an instrument of human health and happiness, it is causing growth of a sick, degenerate, materialistic, power drunk and sex crazy civilization.

ਦੁਨੀਆਂ ਦੇ ਲੋਕ ਇਸ ਅਦਭੁੱਤ ਸਮੱਸਿਆ ਦੇ ਬਾਰੇ ਬੜੇ ਜਾਗਰੂਕ ਹਨ। ਇਹ ਬੇਸ਼ੱਕ ਕਾਮਨ ਪਰਾਬਲਮ ਹੈ ਪਰ ਇਹ ਵੱਖ ਵੱਖ ਦੇਸਾਂ ਵਿੱਚ ਵੱਖ ਵੱਖ ਖਿੱਤਿਆ ਵਿੱਚ ਆਪਣਾ ਸਵਰੂਪ ਰੱਖ ਰਹੀ ਹੈ। ਜਿੱਥੇ ਡੀਵੈਲਪਡ ਕੰਟਰੀਜ਼ ਦੇ ਵਿੱਚ ਸੋਸ਼ਲੀ ਰਿਟਾਰਡ ਸਿਵੇਲਾਈਜ਼ੇਸ਼ਨ ਨੂੰ ਅਤੇ ਸੈਂਟੇਫਿਕ ਐਡਵਾਂਸਮੈਂਟ, ਤਕਨਾਲੋਜੀ ਐਡਵਾਂਸਮੈਂਟ ਦੇ ਕਾਰਨ ਇਕ ਵਿਰਾਟ ਰੂਪ ਧਾਰਨ ਕਰ ਚੁਕੀ ਹੈ ਉਥੇ ਡੀਵੈਲਪਿੰਗ ਕੰਟਰੀਜ਼ ਦੇ ਵਿੱਚ ਭੁੱਖਮਰੀ ਦਾ ਸਭ ਨਾਲੋਂ ਵੱਡਾ ਪਲਿਊਸ਼ਨ ਹੈ ਔਰ ਇਨ੍ਹਾਂ ਸਾਰੀਆਂ ਗੱਲਾਂ ਨੇ ਜੋ ਮੁਦਤਾਂ ਪਹਿਲਾਂ 1972 ਵਿੱਚ ਯੂਨਾਈਟਿਡ ਨੇਸ਼ਨਜ਼ ਦੀ ਐਟੈਂਸ਼ਨ ਲਈ, ਉਸਦਾ ਪਰਾਰੂਪ ਅੱਜ ਦੁਨੀਆਂ ਦੇ ਸਾਹਮਣੇ ਹੈ। ਭੁੱਖਮਰੀ ਨੂੰ ਸੌਲਵ ਕਰਨ ਦੇ ਲਈ ਇੰਡਸਟਰੀਅਲ ਡਿਵੈਲਪਮੈਂਟ ਜ਼ਰੂਰੀ ਹੈ । ਸਾਇੰਸ ਵੀ ਜ਼ਰੂਰੀ ਹੈ, ਐਡਵਾਂਸ ਟੇਕਨਾਲੋਜੀ ਵੀ ਜ਼ਰੂਰੀ ਹੈ ਸ੍ਰੀਮਤੀ ਇੰਦਰਾ ਗਾਂਧੀ ਜੀ ਨੇ ਇਸ ਤੇ ਵਿਚਾਰ ਪ੍ਰਗਟ ਕਰਦਿਆਂ ਇਹ ਗੱਲ ਕਹੀ that haphazard growth of industry ਔਰ ਕੁਦਰਤ ਸੋਮਿਆਂ ਤੋਂ ਉਨ੍ਹਾਂ ਦਾ ਰਾਈਟ ਇਸਤੇਮਾਲ ਨਾ ਹੋਣਾ out of proportion use ਇਕ ਦੁੱਖ ਦਾ ਕਾਰਨ ਬਣ ਸਕਦਾ ਹੈ ਮਗਰ ਪਛੜੇ ਹੋਏ ਦੇਸ਼ ਦੇ ਅੰਦਰ ਗਰੀਬੀ ਸਭ ਤੋਂ ਵੱਡਾ ਪਰਦੂਸ਼ਣ ਹੈ ਅਤੇ ਇਸ ਨੂੰ ਦੂਰ ਕਰਨ ਵਾਸਤੇ ਇੰਡਸਟਰੀ ਦੀ ਜ਼ਰੂਰਤ ਹੈ, ਸਾਇੰਸ ਦੀ ਜ਼ਰੂਰਤ ਹੈ, ਟੇਕਨਾਲੋਜੀ ਦੀ ਜਰੂਰਤ ਹੈ। ਸਾਨੂੰ ਇਸ ਵਾਸਤੇ ਪਲਾਨ ਕੰਪਰੀਹੈਨਸਿਵ ਸਿਸਟਮ ਬਣਾਉਣਾ ਪਵੇਗਾ। Greater good of society, greatest good of the greatest number, even the limited use of natural resources,

ਇਹ ਸਾਰਾ ਕੁਝ ਸਾਡੇ ਸਾਹਮਣੇ ਇਕ ਚੁਣੌਤੀ ਬਣ ਕੇ ਖੜਾ ਹੈ। ਇਸ ਦੇ ਮੂਲ ਰੂਪ ਵਿਚ ਦੋ ਕਾਰਨ ਹਨ। ਇਕ ਆਦਮੀ ਤੇ ਕੁਦਰਤ ਵਿਚ ਵੱਧ ਰਿਹਾ ਪਾੜਾ ਅਤੇ ਦੂਜਾ ਗਰੀਬ ਅਤੇ ਅਮੀਰ ਵਿੱਚ ਵੱਧ ਰਿਹਾ ਪਾੜਾ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਪੰਜਾਬ ਸਰਕਾਰ ਦੀ ਤਵੱਜੋ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ ਬੇਸ਼ਕ ਸਰਕਾਰ ਬੇਹੱਦ ਸੰਜੀਦਾ ਹੈ ਅਤੇ ਵੱਖ ਵੱਖ ਖੇਤਰਾਂ ਵਿੱਚ ਬੜੇ ਸਟਪਸ ਲਏ ਗਏ ਹਨ। ਸਾਡੇ ਹਿੰਦੁਸਤਾਨ ਦੀ 40 ਪ੍ਰਤੀਸ਼ਤ ਆਬਾਦੀ ਪਾਵਰਟੀ ਦੀ ਲਾਈਨ ਤੋਂ ਥੱਲੇ ਰਹਿ ਰਹੀ ਹੈ ਅਤੇ 70 ਪ੍ਰਤੀਸ਼ਤ ਆਬਾਦੀ ਪਿੰਡਾਂ ਵਿਚ ਸਲੱਮਜ਼ ਵਿਚ ਰਹਿੰਦੀ ਹੈ। ਸ੍ਰੀਮਤੀ ਇੰਦਰਾ ਗਾਂਧੀ ਨੇ ਇਹ ਵੀ ਕਿਹਾ ਸੀ ਕਿ ਉਨ੍ਹਾਂ ਲੋਕਾਂ ਨਾਲ ਅਸੀਂ ਸਮੁੰਦਰ ਦੇ ਪਲਿਊਸ਼ਨ ਬਾਰੇ, ਦਰਿਆਵਾਂ ਦੇ ਪਲਿਊਸ਼ਨ ਬਾਰੇ ਅਤੇ ਹਵਾ ਦੇ ਪਲਿਊਸ਼ਨ ਬਾਰੇ ਕਿਸ ਤਰ੍ਹਾਂ ਗੱਲਾਂ ਕਰ ਸਕਦੇ ਹਾਂ ਜਿਹੜੇ ਕਿ ਖੁਦ ਆਪਣੇ ਪਿੰਡਾਂ ਦੇ ਅੰਦਰ ਸਲੱਮਜ਼ ਵਿਚ ਰਹਿੰਦੇ ਹੋਏ ਜ਼ਿੰਦਗੀ ਦੀਆਂ ਜ਼ਰੂਰਤਾਂ ਤੋਂ ਵੰਚਿਤ ਹਨ ਔਰ ਪੀਣ ਵਾਲੇ ਸਾਫ਼ ਪਾਣੀ ਤੋਂ ਵੀ ਮਹਿਰੂਮ ਹਨ। ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਪੰਜਾਬ ਦੇ ਅੰਦਰ ਇਹ ਬੜਾ ਸ਼ਲਾਘਾਯੋਗ ਕਦਮ ਚੁੱਕਿਆ ਹੈ। ਪੰਜਾਬ ਦੇ ਵਾਤਾਵਰਣ ਸ਼ੁੱਧ ਕਰਨ ਵਾਸਤੇ ਉਨਤ ਗਰਾਮ ਸਕੀਮ ਦੇ ਤਹਿਤ ਪੰਜ ਕੰਪੋਨੈਂਟਸ ਨਿਰਧਾਰਤ ਕੀਤੇ ਹਨ ਕਿਉਂਕਿ ਸਰਦਾਰ ਬੇਅੰਤ ਸਿੰਘ ਜੀ ਆਪ ਪਿੰਡਾਂ ਦੀ ਜ਼ਿੰਦਗੀ ਤੋਂ ਸ਼ੁਰੂ ਹੋਏ। ਉਨ੍ਹਾਂ ਨੇ ਆਪਣਾ ਜੀਵਨ ਸਰਪੰਚ ਤੋਂ ਸ਼ੁਰੂ ਕੀਤਾ ਅਤੇ ਉਹ ਸ਼ੁਰੂ ਤੋਂ ਹੀ ਪਿੰਡਾਂ ਦੀਆਂ ਸਮੱਸਿਆਵਾਂ ਤੋਂ ਜਾਗਰੂਕ ਹਨ। ਪੰਜਾਬ ਦੇ ਅੰਦਰ ਪਹਿਲੀਆਂ ਸਰਕਾਰਾਂ ਨੇ ਪਿੰਡਾਂ ਦੀ ਨੁਹਾਰ ਬਦਲਣ ਵਾਸਤੇ ਕਈ ਸਕੀਮਾਂ ਬਣਾਈਆਂ ਮਗਰ ਪਰਨਾਲਾ ਉਥੇ ਦਾ ਉਥੇ ਹੀ ਰਿਹਾ। ਬਿਜਲੀ ਪਹੁੰਚੀ, ਲਿੰਕ ਰੋਡਜ਼ ਬਣੀਆਂ ਪਰ ਅੱਜ ਉਹ ਤਰੱਕੀ ਹੋਈ ਹੈ ਜਿਸ ਤੋਂ ਪੰਜਾਬ ਦੇ ਲੋਕ ਵੰਚਿਤ ਸਨ। ਇਹ ਪਹਿਲੀ ਸਰਕਾਰ ਹੈ ਜਿਸ ਨੇ 5 ਨੁਕਾਤੀ ਪਰੋਗਰਾਮ ਦੇ ਕੇ ਪੰਜਾਬ ਦੇ ਅੰਦਰ ਪਿੰਡਾਂ ਦੇ ਲੋਕਾਂ ਨੂੰ ਸ਼ਹਿਰਾਂ ਵਾਲੀਆਂ ਸਹੂਲਤਾਂ ਦਾ ਆਨੰਦ ਮਾਣਣ ਦਾ ਹੱਕ ਦਿੱਤਾ ਹੈ। ਇਥੋਂ ਤੱਕ ਕੀਤਾ ਹੈ ਕਿ ਪਿੰਡਾਂ ਦੀਆਂ ਪੰਚਾਇਤਾਂ ਆਪ ਫੈਸਲੇ ਕਰਨ ਕਿ ਉਨ੍ਹਾਂ ਨੇ ਲੋਕਲ ਸਮੱਸਿਆਵਾਂ ਨਾਲ ਕਿਸ ਤਰ੍ਹਾਂ ਨਜਿੱਠਣਾ ਹੈ ਔਰ ਪੈਸਾ ਸਰਕਾਰ ਦੇਵੇਗੀ ਤੇ ਪਿੰਡਾਂ ਦੇ ਲੋਕ ਵੀ ਯੋਗਦਾਨ ਪਾਉਣਗੇ। ਪਿੰਡਾਂ ਦੀਆਂ ਪੰਚਾਇਤਾਂ, ਪਿੰਡਾਂ ਦੇ ਬਜ਼ੁਰਗਾਂ ਦੀ ਰਾਏ ਲੈ ਕੇ ਪਿੰਡਾਂ ਦੀ ਤਰੱਕੀ ਕਰਨਗੀਆਂ। ਪੰਜ ਨੁਕਾਤੀ ਪਰੋਗਰਾਮ ਵਿੱਚ ਪਿੰਡਾਂ ਦੀਆਂ ਗਲੀਆਂ ਬਣਾਉਣੀਆਂ, ਅੱਛੇ ਡਰੇਨੇਜ ਸਿਸਟਮ ਦਾ ਹੋਣਾ, ਨਵੀਆਂ ਨਾਲੀਆਂ ਬਣਾਉਣਾ ਔਰ ਫਿਰਨੀਆਂ ਦਾ ਪੱਕਾ ਕਰਨਾ ਹੈ। ਇਹ ਤਿੰਨੇ ਚੀਜ਼ਾਂ ਜ਼ਿੰਦਗੀ ਭਰ ਨਹੀਂ ਹੋ ਸਕਦੀਆਂ, ਮਜ਼ਬੂਤੀ ਨਾਲ ਨਹੀਂ ਖੜ ਸਕਦੀਆਂ ਜਦ ਤੱਕ ਕਿ ਪਾਣੀ ਦੇ ਨਿਕਾਸ ਦਾ ਪਰਾਪਰ ਪ੍ਰਬੰਧ ਨਾ ਹੋਵੇ ਔਰ ਸਰਕਾਰ ਨੇ ਚੌਥਾ ਮਹੱਤਵਪੂਰਨ ਨੁਕਤਾ ਰੱਖਿਆ ਹੈ ਉਨ੍ਹਾਂ ਗਲੀਆਂ, ਨਾਲੀਆਂ ਅਤੇ ਫਿਰਨੀਆਂ ਨੂੰ ਲੰਮੀ ਜ਼ਿੰਦਗੀ ਦੇਣ ਲਈ ਔਰ ਮਜ਼ਬੂਤੀ ਦੇਣ ਲਈ ਤਾਂ ਕਿ ਪਾਣੀ ਦੇ ਨਿਕਾਸ ਦਾ ਪ੍ਰਬੰਧ ਹੋਵੇ ਔਰ ਪੰਜਵਾਂ ਨੁਕਤਾ ਜੋ ਪਾਰਾਵਰਣ ਲਈ ਹੈ ਇਸਦੇ ਨਾਲ ਇਕ ਹੋਰ ਬੜੀ ਭਾਰੀ ਚੁਣੌਤੀ ਹੈ ਕਿ ਪਿੰਡਾਂ ਦੇ ਅੰਦਰ ਸਾਫ ਸੁਥਰੇ ਸੌਚਾਲਯ ਬਣਨ। ਲੇਕਿਨ ਇਸ ਦੇ ਨਾਲ ਹੀ

[ ਸ਼੍ਰੀ ਉਪਿੰਦਰ ਕੁਮਾਰ ਸ਼ਰਮਾ ]

ਇਕ ਗੱਲ ਮੈਂ ਸਰਕਾਰ ਨੂੰ ਕਹਿਣੀ ਚਾਹੁੰਦਾ ਹਾਂ ਉਹ ਇਹ ਕਿ ਪਿੰਡਾਂ ਦੇ ਲੋਕਾਂ ਨੂੰ ਇਸ ਦੇ ਲਈ ਥੋੜ੍ਹੀ ਬਹੁਤ ਗਾਈਡੈਂਸ ਮਿਲ ਕੇ ਦੱਸਣ ਦੀ ਜ਼ਰੂਰਤ ਹੈ। ਜਿੱਥੋਂ 5 ਨਕਾਤੀ ਪਰੋਗਰਾਮ ਪਿੰਡਾਂ ਦੇ ਵਾਤਾਵਰਨ ਨੂੰ ਸ਼ੁਧ ਕਰਨ ਲਈ ਦਿੱਤਾ ਹੈ ਉਥੇ ਜਿਸ ਤਰ੍ਹਾਂ ਆਲ ਇੰਡੀਆ ਲਵਲ ਤੇ ਪਵਿੱਤਰ ਗੰਗਾ ਨੂੰ ਸਾਫ ਕਰਨ ਦਾ ਫੈਸਲਾ, ਜਿਸ ਦੇ ਬਾਰੇ ਦੁਨੀਆਂ ਦੇ ਸਾਇੰਸਟਿਸਟਾਂ ਨੇ ਕਿਹਾ ਕਿ ਇਸ ਦਾ ਜਲ ਆਪਣੇ ਆਪ ਵਿੱਚ ਪਵਿੱਤਰ ਜਲ ਹੈ, ਲੇਕਿਨ ਉਹ ਅਸ਼ੁੱਧ ਹੋ ਰਿਹਾ ਸੀ ਲਾਸ਼ਾਂ ਦੇ ਢੇਰ ਇਸ ਵਿੱਚ ਗਿਰਾਏ ਜਾਂਦੇ ਸੀ, ਜਿੱਥੇ ਭਾਰਤ ਸਰਕਾਰ ਨੇ ਇਕ ਬੜਾ ਵੱਡਾ ਉਪਰਾਲਾ ਕੀਤਾ ਗੰਗਾ ਦੇ ਪਾਣੀ ਦੀ ਸ਼ੁੱਧੀ ਲਈ, ਉਥੇ ਪੰਜਾਬ ਸਰਕਾਰ ਨੇ ਵੀ ਸਾਡੇ ਇਸ ਪਵਿੱਤਰ ਦਰਿਆ, ਸਤਲੁੱਜ ਦਰਿਆ ਦੇ ਪਾਣੀ ਨੂੰ ਪਵਿੱਤਰਤਾ ਦੇਣ ਦਾ ਫੈਸਲਾ ਕੀਤਾ, ਉਪਰਾਲੇ ਕੀਤੇ। ਇਸੇ ਤਰਾਂ ਪੰਜਾਬ ਦੇ ਜਿਹੜੇ ਇੰਡਸਟਰੀਅਲ ਸਿਟੀਜ਼ ਹਨ ਉਨ੍ਹਾਂ ਨੂੰ ਪਲਿਊਸ਼ਨ ਫਰੀ ਬਣਾਉਣ ਵਾਸਤੇ ਪਲਿਊਸ਼ਨ ਕੰਟਰੋਲ ਬੋਰਡ ਦਾ ਨਿਰਮਾਣ ਕੀਤਾ ਅਤੇ ਜੋ ਸਾਡੀ ਸਾਇੰਸ ਅਤੇ ਟੈਕਨਾਲੋਜੀ ਦੀ ਨੀਤੀ ਹੈ ਉਸ ਵਿੱਚ ਕੰਸਲਟੈਂਸੀ ਸੈਲ ਬਣਾਇਆ ਗਿਆ ਹੈ। ਗੌਰਮਿੰਟ ਨੇ ਇਹ ਵੀ ਫੈਸਲਾ ਕੀਤਾ ਹੈ ਕਿ ਦੁਨੀਆਂ ਵਿੱਚ ਸਭ ਤੋਂ ਵੱਧ ਪਲਿਊਸ਼ਨ ਸ਼ਹਿਰ ਲੁਧਿਆਣਾ ਹੈ, ਉਸ ਨੂੰ 1995 ਤੱਕ ਪਲਿਊਸ਼ਨ ਫਰੀ ਬਣਾਉਣਾ ਹੈ। ਇਸ ਲਈ ਯੂਨਿਟ ਆਈਡੈਂਟੀਫਾਈ ਕੀਤੇ ਗਏ ਜੋ ਵਾਟਰ ਪਲਿਊਸ਼ਨ ਵਿੱਚ ਕੰਟਰੀਬਿਊਟ ਕਰਦੇ ਹਨ ਜਾਂ ਏਅਰ ਪਲਿਊਸ਼ਨ ਵਿੱਚ ਕੰਟਰੀਬਿਊਟ ਕਰਦੇ ਹਨ ਅਤੇ ਲੁਧਿਆਣੇ ਦੇ ਅੰਦਰ ਸਾਹ ਲੈਣਾ ਔਖਾ ਹੋ ਗਿਆ ਹੈ। ਇਸ ਦੇ ਨਾਲ ਲਗਦੀ ਨਹਿਰ ਵਿੱਚ ਕੁਝ ਐਸੇ ਕਨਟੈਂਟਸ ਪਾਏ ਜਾਂਦੇ ਹਨ ਜੋ ਹਿਊਮੈਨਿਟੀ ਲਈ ਬੜੇ ਭਾਰੀ ਖਤਰਨਾਕ ਸਾਬਤ ਹੋ ਰਹੇ ਹਨ। ਇਸੇ ਤਰ੍ਹਾਂ ਸਲਫਿਊਰਿਕ ਐਸਿਡ ਦੇ ਕਨਟੈਂਟਸ ਕੈਂਸਰ, ਅਸਥਮਾ ਅਤੇ ਹੋਰ ਕਈ ਬੀਮਾਰੀਆਂ, ਮਨੁਖਤਾ ਨੂੰ ਲਗਾ ਕੇ ਜਾਂਦੇ ਹਨ, । ਇਸੇ ਤਰ੍ਹਾਂ ਅੰਮ੍ਰਿਤਸਰ ਪੰਜਾਬ ਵਿੱਚ ਦੂਜਾ ਵੱਡਾ ਸ਼ਹਿਰ ਅਤੇ ਖਾਸ ਕਰਕੇ ਉਸ ਦੀ ਬਟਾਲਾ ਰੋਡ ਜਿੱਥੇ ਬਹੁਤ ਸਾਰੇ ਯੂਨਿਟਸ ਹਨ ਡਾਇੰਗ ਦੀ ਪਰੋਸੈਸਿੰਗ ਦੇ ਔਰ ਜਿੱਥੇ ਬਹੁਤ ਸਾਰੇ ਸ਼ੈਲਰ ਹਨ ਅਤੇ ਜਿੱਥੇ ਰਾਈਸ ਅਤੇ ਹਸ਼ਕ ਬਰਨ ਹੁੰਦਾ ਹੈ ਉਸ ਦੀਆਂ ਕੁਝ ਫਿਗਰਜ਼ ਇਸ ਹਾਊਸ ਦੇ ਅੱਗੇ ਰਖਣੀਆਂ ਬਹੁਤ ਜ਼ਰੂਰੀ ਹਨ। ਇਸ ਦੇ ਵਾਸਤੇ ਉਥੇ ਇਕ ਸੈਮੀਨਾਰ ਹੋਇਆ ਔਰ ਸੈਮੀਨਾਰ ਦੇ ਵਿੱਚ ਜੋ ਵਿਚਾਰ ਪ੍ਰਗਟਾਏ ਗਏ ਉਸ ਦਾ ਇਥੇ ਜ਼ਿਕਰ ਕਰਨਾ ਬਹੁਤ ਜ਼ਰੂਰੀ ਹੈ। One of the most polluted cities in the State where suspended particle matter which is known as SPM. ਪਿਛਲੇ ਸੱਤ ਮਹੀਨਿਆਂ ਵਿੱਚ ਅਰਥਾਤ ਸਾਲ 1993 ਵਿੱਚ ਸਰਵੇ ਹੋਇਆ। ਉਥੇ ਐਸ.ਪੀ.ਐਮ. ਲਾਸਟ ਸੱਤ ਮਹੀਨਿਆਂ ਵਿੱਚ 50 ਪ੍ਰਤੀਸ਼ਤ ਤੋਂ 100 ਪ੍ਰਤੀਸ਼ਤ ਹੋਇਆ। ਅਸੀਂ ਅੰਦਾਜ਼ਾ ਲਗਾ ਸਕਦੇ ਹਾਂ ਅੰਮ੍ਰਿਤਸਰ ਦਾ ਜਿੱਥੇ ਸਲਫਰ ਡਾਇਆਕਸਾਈਡ ਇੰਨੇ ਸਮੇਂ ਵਿੱਚ 100 ਪ੍ਰਤੀਸ਼ਤ ਇਨਕਰੀਜ਼ ਹੋਈ ਹੈ। ਉਥੋਂ ਦੇ ਲੋਕ ਇੰਡਸਟਰੀਲਾਈਜ਼ੇਸ਼ਨ ਦੀ ਜਿੱਥੇ ਤਰੱਕੀ ਦਾ ਅਨੁਭਵ ਕਰ ਸਕਦੇ ਹਨ ਜਿਥੇ ਸਾਇੰਸ ਦੀ ਟੈਕਨਾਲੋਜੀ ਦੀ ਐਡਵਾਂਸਮੈਂਟ ਦਾ ਪੈਸਾ ਕਮਾ ਕੇ ਅਨੁਭਵ ਕਰ ਸਕਦੇ ਹਨ ਉਥੇ ਦੀਆਂ ਰੇਜ਼ੀਡੈਂਸ ਕਾਲੋਨੀਜ਼ ਦੇ ਲੋਕਾਂ ਦੀ ਜ਼ਿੰਦਗੀ ਦੁਸ਼ਵਾਰ

ਹੋ ਗਈ ਹੈ। ਉਨ੍ਹਾਂ ਨੂੰ ਘਰਾਂ ਵਿਚ ਸੁੱਖ ਤਾਂ ਹਨ ਪਰ ਸਵਾਸ ਲੈਣਾ ਔਖਾ ਹੈ। ਅਗਰ ਰਾਤ ਨੂੰ ਔਰਤਾਂ ਛੱਤ ਤੇ ਚਿੱਟੀ ਚਾਦਰ ਵਿਛਾ ਦੇਣ ਤਾਂ ਸਵੇਰ ਨੂੰ ਉਹ ਕਾਲਖ ਨਾਲ ਭਰੀ ਹੁੰਦੀ ਹੈ। ਇਹ ਗੱਲ ਸਿਰਫ ਲੁਧਿਆਣਾ ਅਤੇ ਅੰਮ੍ਰਿਤਸਰ ਦੀ ਹੀ ਨਹੀਂ ਰੋਪੜ ਦਾ ਗੁਰੂ ਨਾਨਕ ਥਰਮਲ ਪਲਾਂਟ ਜੋ ਸਾਡੇ ਸਾਰਿਆਂ ਲਈ ਸੁੱਖ ਦਾ ਸੋਮਾ ਹੈ ਸਾਨੂੰ ਬਿਜਲੀ ਸਪਲਾਈ ਕਰ ਰਿਹਾ ਉਸ ਗੁਰੂ ਨਾਨਕ ਥਰਮਲ ਪਲਾਂਟ ਦੀ ਕਲੋਨੀ ਅਤੇ ਗੁਰੂ ਗਬਿੰਦ ਸਿੰਘ ਥਰਮਲ ਪਲਾਂਟ ਦੇ ਇੰਮਪਲਾਈਜ਼, ਧੂੰਏ ਦਾ ਸ਼ਿਕਾਰ ਹੋ ਰਹੇ ਹਨ। ਇਸੇ ਤਰ੍ਹਾਂ ਬਠਿੰਡੇ ਅੰਦਰ ਜੋ ਗੁਰੂ ਨਾਨਕ ਥਰਮਲ ਪਲਾਂਟ ਜਿਸ ਦਾ ਐਕਸਪੈਨਸ਼ਨ ਪਰੋਗਰਾਮ ਲਾਂਚ ਕੀਤਾ ਗਿਆ ਹੈ, ਸਾਡੇ ਆਦਰਯੋਗ ਮੁੱਖ ਮੰਤਰੀ ਜੀ ਆਪ ਫਾਊਂਡੇਸ਼ਨ ਸਟੋਨ ਰੱਖ ਕੇ ਆਏ, ਉਹ ਜਿੱਥੇ ਸਾਡੇ ਲਈ ਤਰੱਕੀ ਦਾ ਸੋਮਾ ਹੈ ਉਥੇ ਉਸ ਨੇ ਨਾਲ ਹੀ ਬਠਿੰਡੇ ਦੇ ਲੋਕਾਂ ਅਤੇ ਪਿੰਡਾਂ ਦੇ ਲੋਕਾਂ ਵਾਸਤੇ ਸਮੱਸਿਆ ਖੜੀ ਕੀਤੀ ਹੈ। ਇਨ੍ਹਾਂ ਗੱਲਾਂ ਵੱਲ ਬੜੀ ਤਵੱਜੋ ਦੀ ਜ਼ਰੂਰਤ ਹੈ। ਅਗਰ ਇਨ੍ਹਾਂ ਗੱਲਾਂ ਵੱਲ ਧਿਆਨ ਨਹੀਂ ਦੇਵਾਂਗੇ ਤਾਂ ਮਨੁੱਖੀ ਜ਼ਿੰਦਗੀ ਦਰਮ, ਬਰਮ ਹੋ ਕੇ ਰਹਿ ਜਾਵਗੀ। ਜਿਸ ਤਰ੍ਹਾਂ ਪੋਲਿਊਸ਼ਨ ਦਾ ਪਸਾਰ ਵੱਧ ਰਿਹਾ ਹੈ, ਆਉਣ ਵਾਲੇ ਸਾਲਾਂ ਸੰਨ 2000 ਤੱਕ ਅਰਥ • ਪਲਾਂਟ ਉਤੇ ਇੱਕ ਬੋਝ ਬਣ ਕੇ ਰਹਿ ਜਾਵੇਗਾ।

ਸਪੀਕਰ ਸਾਹਿਬ, ਅੱਜ ਆਦਮੀ ਅੱਗੇ ਸਿਰਫ ਏਅਰ ਪਲਿਊਸ਼ਨ ਜਾਂ ਵਾਟਰ ਪਲਿਓਸ਼ਨ ਦੀ ਚਣੌਤੀ ਨਹੀਂ ਬਲਕਿ ਨੁਆਇਸ ਪਲਿਊਸ਼ਨ ਦੀ ਵੀ ਚਣੌਤੀ ਹੈ। ਜਿੱਥੇ ਸਾਇੰਸ ਦੀ ਤਰੱਕੀ ਨਾਲ ਟੈਕਨਾਲੋਜੀ ਦੀ ਐਡਵਾਂਸਮੈਂਟ ਨਾਲ ਪਾਵਰਫੁੱਲ ਹਾਰਨਜ਼ ਦਾ ਇਸਤੇਮਾਲ ਹੁੰਦਾ ਹੈ; ਉਥੇ ਨਾਲ ਹੀ ਇਸ ਵੱਲ ਤਵੱਜੋ ਦੇਣ ਦੀ ਜ਼ਰੂਰਤ ਹੈ। ਲੁਧਿਆਣਾ ਸ਼ਹਿਰ ਵਿਚ ਜਿੱਥੇ ਇੰਡਸਟਰੀ ਦਾ ਏਅਰ ਪੋਲਿਊਸ਼ਨ ਅਤੇ ਵਾਟਰ ਪੋਲਿਊਸ਼ਨ ਹੈ, ਉਥੇ ਨਾਲ ਹੀ ਟਰਾਂਸਪੋਰਟ ਦੀ ਐਨਹਾਂਸਮੈਂਟ, ਵਹੀਕਲਜ਼ ਦਾ ਵੱਧਣਾ ਔਰ ਦਿਨ-ਰਾਤ ਪਾਵਰ ਫੁੱਲ ਹਾਰਨਜ਼ ਦਾ ਵੱਧਣਾ ਲੋਕਾਂ ਦੀ ਸ਼ਾਂਤਮਈ ਜ਼ਿੰਦਗੀ ਵਿਚ ਇੱਕ ਬੜਾ ਭਾਰੀ ਤਨਾਓ ਪੈਦਾ ਕਰ ਰਿਹਾ ਹੈ। ਸਾਡੀ ਸੁਸਾਇਟੀ ਟੈਨਸ਼ਨਮਈ ਬਣ ਰਹੀ ਹੈ। ਇਹ ਗੱਲ ਮੰਨ ਸਕਦੇ ਹਾਂ ਕਿ ਦਿਨ ਦੇ ਅੰਦਰ ਪਾਵਰ-ਫੁੱਲ ਹਾਰਨਜ਼ ਜਿੱਥੇ ਇਸਤੇਮਾਲ ਕੀਤੇ ਜਾਂਦੇ ਸਨ ਉਥੇ ਰਾਤ ਦੀ ਜ਼ਿੰਦਗੀ ਵੀ ਆਦਮੀ ਲਈ ਘੱਟ ਚੁਣੌਤੀਆਂ ਭਰਪੂਰ ਨਹੀਂ। ਮੈਨੂੰ ਉਹ ਦਿਨ ਯਾਦ ਹੈ ਜਦੋਂ ਫਰੀਦਕੋਟ ਤੋਂ ਸੁਬ੍ਹਾ 4.00 ਵਜੇ ਤੁਰਨਾ ਔਰ ਚੰਡੀਗੜ੍ਹ ਤੋਂ ਸ਼ਾਮ 6.00 ਵਜੇ ਚੱਲਣਾ ਮਗਰ ਅੱਜ ਗੱਡੀਆਂ ਵਿਚ ਜਿਹੜੀਆਂ ਲਾਈਟਾਂ ਦਾ ਇਸਤੇਮਾਲ ਹੁੰਦਾ ਹੈ, ਉਸ ਨਾਲ ਜ਼ਿੰਦਗੀ ਐਕਸੀਡੈਂਟ ਭਰਪੂਰ ਹੈ। ਜੋ ਕਾਰ ਚਲਾ ਰਿਹਾ ਹੈ, ਟੈਂਪੂ ਚਲਾ ਰਿਹਾ, ਟਰੱਕ ਚਲਾ ਰਿਹਾ ਹੈ, ਉਸ ਦੀਆਂ ਅੱਖਾਂ ਲਾਈਟਾਂ ਨਾਲ ਚੁੰਧਿਆ ਜਾਂਦੀਆਂ ਹਨ। ਇਸ ਨਾਲ ਐਕਸੀਡੈਂਟਸ ਦੇ ਚਾਂਸਿਜ਼ ਵੱਧ ਹੁੰਦੇ ਹਨ। ਸ੍ਰੀ ਮਹਿੰਦਰ ਸਿੰਘ ਕੇ.ਪੀ., ਟਰਾਂਸਪੋਰਟ ਮਨਿਸਟਰ ਨੇ ਉਪਰਾਲਾ ਕੀਤਾ ਹੈ ਕਿ ਮੋਟਰ ਵਹੀਕਲਜ਼ ਐਕਟ ਅਤੇ ਨੈਸ਼ਨਲ ਮੋਟਰ ਰੂਲਜ਼ ਨੂੰ ਫਾਲੋਅ ਕੀਤਾ ਜਾਵੇਗਾ, ਇਸ ਗੱਲ ਨੂੰ ਸੁਨਿਸ਼ਚਿਤ ਕੀਤਾ ਹੈ।

[ ਸ੍ਰੀ ਉਪਿੰਦਰ ਕੁਮਾਰ ਸ਼ਰਮਾ ]

ਜਿਹੜੇ ਲੋਕ ਇਸ ਨੂੰ ਫਾਲੋ ਨਹੀਂ ਕਰਨਗੇ ਉਨ੍ਹਾਂ ਨੂੰ ਸ਼ੁਰੂ ਵਿਚ 1,000 ਰੁਪਏ ਫਾਈਨ ਕੀਤਾ ਜਾਵੇਗਾ। ਅਗਰ ਫਿਰ ਵੀ ਉਹ, ਜਦੋਂ ਵਹੀਕਲਜ਼ ਦੁਬਾਰਾ ਚੈਕ ਹੁੰਦਾ ਹੈ, ਉਦੋਂ ਤੱਕ, ਸੁਧਾਰ ਨਹੀਂ ਕਰਦੇ ਤਾਂ 2,000 ਰੁਪਏ ਫਾਈਨ ਕੀਤਾ ਜਾਵੇਗਾ ਔਰ ਕਿਸੇ ਵੀ ਵਹੀਕਲ ਨੂੰ ਸੜਕਾਂ ਤੇ ਆਉਣ ਤੋਂ ਪਹਿਲਾਂ ਆਥੋਰਾਇਜ਼ ਹਾਊਸ ਵਿਚੋਂ ਆਪਣੇ ਆਪ ਨੂੰ ਕਲੀਅਰੈਂਸ ਲੈਣੀ ਪਵੇਗੀ, ਸਰਟੀਫਿਕੇਟ ਲੈਣਾ ਪਵੇਗਾ ਔਰ ਉਸ ਸਰਟੀਫਿਕੇਟ ਨੂੰ ਹਰ ਛੇ ਮਹੀਨੇ ਦੇ ਬਾਅਦ ਉਸ ਨੂੰ ਫਰੇਸ਼ ਰਿਵੈਲੀਡੇਟ ਕਰਨਾ ਪਵੇਗਾ to make the system foolproof ਸਪੀਕਰ ਸਾਹਿਬ ਨੁਆਇਸ ਪਲਿਊਸ਼ਨ, ਲਾਈਫ ਪਲਿਊਸ਼ਨ ਨਹੀਂ । ਅੱਜ there is pollution in social life, there is pollution in religious life, there is pollution in political life (thumping). There is pollution in the field of education too to summerise.

ਅੱਜ ਜ਼ਿੰਦਗੀ ਦਾ ਐਸਾ ਕੋਈ ਖੇਤਰ ਨਹੀਂ ਜਿਹੜਾ ਪਲਿਊਸ਼ਨ ਫਰੀ ਹੋਵੇ । There is pollution in eyes. There is pollution in our mouth. There is pollution of man.) ਅਸੀਂ ਏਅਰ ਪੋਲਿਊਸ਼ਨ ਦੇ ਸਟੈਪਸ ਚੁੱਕ ਸਕਦੇ ਹਾਂ ਔਰ ਵਾਟਰ ਪੋਲਿਊਸ਼ਨ ਦੇ ਲਈ ਸਟੈਪ ਚੁੱਕ ਸਕਦੇ ਹਾਂ। ਅਸੀਂ ਪੋਲਿਓਸ਼ਨ ਦੀ ਐਕਸਪਲੋਸ਼ਨ ਦੇ ਲਈ ਸਟੈਪਸ ਚੁੱਕ ਸਕਦੇ ਹਾਂ, ਮਗਰ ਉਹ ਸਾਰੇ ਸਟੈਪਸ ਉਦੋਂ ਤਕ ਸਾਕਾਰਾਤਮਕ ਨਹੀਂ ਹੋ ਸਕਦੇ, ਉਹ ਸਹਾਈ ਸਾਬਤ ਨਹੀਂ ਹੋ ਸਕਦੇ ਜਦੋਂ ਤੱਕ ਆਦਮੀ ਦੇ ਦਿਮਾਗ ਦਾ ਪੋਲਿਊਸ਼ਨ ਦੂਰ ਨਹੀਂ ਕੀਤਾ ਜਾ ਸਕਦਾ । (ਵਿਘਨ)

ਸਪੀਕਰ ਸਾਹਿਬ, ਅਸੀਂ ਇਰਾਨ, ਇਰਾਕ ਦੀ ਜੰਗ ਦੇ ਦਰਮਿਆਨ ਦੇਖਿਆ ਕਿ ਕਿੱਦਾਂ ਤੇਲ ਦੇ ਖੂਹਾਂ ਨੂੰ ਅੱਗ ਲਗਾਈ ਗਈ, ਸਮੁੰਦਰ ਦਾ ਪਾਣੀ ਕਿਸ ਤਰ੍ਹਾਂ ਦੂਸ਼ਤ ਹੋਇਆ ਔਰ ਸਮੁੰਦਰ ਦੇ ਵਿੱਚ ਪਲ ਰਹੇ ਉਹ ਪ੍ਰਮਾਤਮਾ ਦੇ ਜੀਵ-ਜੰਤੂ ਜਿਨ੍ਹਾਂ ਦੀਆਂ ਨਸਲਾਂ ਨੂੰ ਬਿਆਨ ਕਰਨਾ ਸ਼ਬਦਾਂ ਵਿੱਚ ਬਹੁਤ ਮੁਸ਼ਕਲ ਹੈ, ਉਨ੍ਹਾਂ ਦਾ ਤੜਫਣਾ ਉਨ੍ਹਾਂ ਦਾ ਮਰਨਾ ਜਿਸ ਨੇ ਸਾਰੀ ਦੁਨੀਆਂ ਦੇ ਲੋਕਾਂ ਦੇ ਦਿਲਾਂ ਨੂੰ ਕੰਬਾਇਆ ਹੈ। ਅਗਰ ਅਸੀਂ ਜ਼ਿੰਦਗੀ ਦੇ ਵਿੱਚ ਛੋਟੀ ਤੋਂ ਲੈ ਕੇ ਵੱਡੀ ਗੱਲ ਵੱਲ ਧਿਆਨ ਨਹੀਂ ਦਿੰਦੇ ਤਾਂ ਪੋਲਿਊਸ਼ਨ ਕਦੇ ਦੂਰ ਨਹੀਂ ਕੀਤਾ ਜਾ ਸਕਦਾ।

ਬਚਪਨ ਦੇ ਦਿਨ ਆਪਾਂ ਸਾਰਿਆਂ ਨੂੰ ਯਾਦ ਹਨ ਕਿ ਪਿੰਡਾਂ ਦੀਆਂ ਪੰਚਾਇਤਾਂ ਦਾ, ਮਿਊਂਸਪੈਲਿਟੀਆਂ ਦਾ, ਪਿੰਡ ਦੇ ਚੋਂਕੀਦਾਰ ਦਾ ਔਰ ਮਿਊਂਸਪੈਲਿਟੀ ਮੁਲਜ਼ਮਾਂ ਦਾ ਇੱਕ ਡਿਸਾਈਡਿਡ ਕਰਤਵ ਹੋਇਆ ਕਰਦਾ ਸੀ ਕਿ ਅਗਰ ਕਿਸੇ ਕੁੱਤੇ ਬਿੱਲੀ ਨੇ ਮਰ ਜਾਣਾ ਤਾਂ ਸਪੀਕਰ ਸਾਹਿਬ, ਇਹ ਉਨ੍ਹਾਂ ਪਿੰਡਾਂ ਦੇ ਕਾਰਕੁੰਨਾਂ ਦਾ ਕਰਤਵ ਸੀ ਕਿ ਉਸ ਨੂੰ ਚੁੱਕ ਕੇ ਬਾਹਰ ਖੇਤਾਂ ਵਿੱਚ ਲੈ ਜਾਣ ਔਰ ਖੇਤਾਂ ਵਿੱਚ ਲਿਜਾ ਕੇ ਬੜਾ ਡੂੰਘਾ ਟੋਇਆ ਪੁੱਟ ਕੇ ਉਸ ਉਤੇ ਮਿੱਟੀ ਪਾਉਣ, ਘਾਹ ਪਾਉਣ ਤਾਂ ਕਿ ਉਸ ਤੋਂ ਬਾਹਰ ਬਦਬੂ ਨਾ ਆਏ ਔਰ ਵਾਤਾਵਰਣ ਨੂੰ ਖਰਾਬ ਨਾ ਕਰੇ। ਮਗਰ ਅੱਜ ਦੇਖਣ ਵਿੱਚ ਆਉਂਦਾ ਹੈ ਕਿ ਜਿਸ ਸੜਕ ਤੇ ਕੁੱਤਾ ਮਰਿਆ ਪਿਆ ਹੈ, ਜਿਸ ਸੜਕ

ਪਸ਼ੂ ਮਰਿਆ ਪਿਆ ਹੈ, ਚਾਹੇ ਮਿਉਂਸਪੈਲਿਟੀ ਦੀ ਜੁਰਿਸਡਿਕਸ਼ਨ ਹੋਵੇ ਚਾਹੇ ਪਿੰਡਾਂ ਦੀ ਜੁਰਿਸਡਿਕਸ਼ਨ ਹੋਵੇ, ਚਾਹੇ ਨੈਸ਼ਨਲ ਹਾਈਵੇਅ ਹੋਵੇ, ਸਾਡਾ ਕੰਮ ਉਨ੍ਹਾਂ ਲਾਸ਼ਾਂ ਤੋਂ ਲੰਘਣਾ ਹੈ (ਅਪੋਜ਼ੀਸ਼ਨ ਵੱਲੋਂ ਥੰਪਿੰਗ) ਸਾਡੀਆਂ ਗੱਡੀਆਂ ਉਹ ਕੇਟਲ ਬਾਡੀਜ਼ ਉਪਰੋਂ ਲੰਘਦੀਆਂ ਹਨ ਔਰ ਉਹ ਕਾਰਾਂ ਸਾਡੇ ਘਰਾਂ ਵਿੱਚ ਆ ਕੇ ਉਨ੍ਹਾਂ ਦੇ ਕਿਟਾਣੂ ਅਤੇ ਸਾਡੇ ਘਰਾਂ ਦੇ ਵਾਤਾਵਰਣ ਨੂੰ ਦੂਸ਼ਤ ਕਰਦੀਆਂ ਹਨ। ਉਨ੍ਹਾਂ ਤੋਂ ਬਾਅਦ ਪੈਦਾ ਹੋਈ ਬਦਬੂ ਵਾਤਾਵਰਣ ਖਰਾਬ ਕਰਦੀ ਹੈ ਅਤੇ ਪੈਦਾ ਹੋਏ ਕਿਟਾਣੂ ਵਾਤਾਵਰਨ ਦੂਸ਼ਤ ਕਰਦੇ ਹਨ।

ਪੁਰਾਣੇ ਸਮੇਂ ਵਿੱਚ ਕਿਹਾ ਜਾਂਦਾ ਸੀ, ਬਜ਼ੁਰਗ ਕਹਿੰਦੇ ਸਨ ਕਿ ਸਿਵਿਆਂ ਤੋਂ 12 ਕੋਹ ਦੂਰ ਤੱਕ ਵੀ ਪਾਣੀ ਨਹੀਂ ਪੀਣਾ ਚਾਹੀਦਾ ਲੇਕਿਨ ਅੱਜ ਕੀ ਹੋ ਰਿਹਾ ਹੈ ਕਿ ਸਿਵਿਆਂ ਵਿੱਚ ਬਿਜ਼ਨੈਸ ਅਦਾਰੇ ਖੁਲ ਰਹੇ ਹਨ, ਔਰ ਉਥੇ ਖਰੀਦੋ-ਫਰੋਖਤ ਹੋ ਰਹੀ ਹੈ। ਇਹ ਛੋਟੀਆਂ ਛੋਟੀਆਂ ਗੱਲਾਂ ਹਨ ਜਿਨ੍ਹਾਂ ਵੱਲ ਧਿਆਨ ਦੇਣ ਦੀ ਲੋੜ ਹੈ। ਜਿਹੜੇ ਸਲਾਟਰ ਹਾਊਸਿਜ਼ ਹਨ ਉਹ ਅਗੇ ਸ਼ਹਿਰ ਤੋਂ ਬਾਹਰ ਹੁੰਦੇ ਸਨ ਲੇਕਿਨ ਹੁਣ ਸ਼ਹਿਰ ਵਸਿਨਿਟੀ ਵਿੱਚ ਖੁਲ੍ਹ ਰਹੇ ਹਨ। ਸ਼ਹਿਰਾਂ ਦੇ ਵਿੱਚ ਆਮ ਦੁਕਾਨਾਂ ਨਜ਼ਰ ਆਉਦੀਆਂ ਹਨ, ਚਾਹੇ ਬੱਕਰੇ ਦੇ ਮੀਟ ਦੀਆਂ ਹੋਣ ਜਾਂ ਦੁਕਾਨਾਂ ਦੇ ਬਾਹਰ ਮੁਰਗੇ ਕਟੇ ਹੋਏ ਸਾਹਮਣੇ ਰਖੇ ਹੋਣ। ਮੈਡੀਕਲ ਐਜੂਕੇਸ਼ਨ ਕਹਿੰਦੀ ਹੈ ਕਿ ਹਿਊਮਨ ਬਾਡੀ ਜੋ ਹੈ it is not meant for meat. ਉਸ ਦੇ ਸਾਰੇ ਕੀਟਾਣੂੰ ਸਾਰੇ ਵਾਤਾਵਰਣ ਵਿੱਚ ਜਾਂਦੇ ਹਨ ਔਰ ਵਾਤਾਵਰਣ ਨੂੰ ਦੂਸ਼ਤ ਕਰਦੇ ਹਨ। ਇਸ ਸਰਕਾਰ ਨੇ ਕਦਮ ਤਾਂ ਇਸ ਨੂੰ ਰੋਕਣ ਵਾਸਤੇ ਚੁੱਕੇ ਹਨ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਧਰ ਦੀ ਆਮ ਰਾਹ ਹੈ, ਜਿਧਰ ਦੀ ਲੋਕ ਲੰਘਦੇ ਹਨ ਇਨ੍ਹਾਂ ਦੁਕਾਨਾਂ ਦਾ ਮੂੰਹ ਉਸ ਪਾਸੇ ਵੱਲ ਨਾ ਹੋਵੇ ਔਰ ਉਨ੍ਹਾਂ ਦੁਕਾਨਾਂ ਦਾ ਮੂੰਹ ਉਲਟੇ ਪਾਸੇ ਹੋਵੇ ਤਾਂ ਬਹੁਤ ਅੱਛੀ ਗੱਲ ਹੋਵੇਗੀ। ਇਹ ਛੋਟੀਆਂ ਛੋਟੀਆਂ ਗੱਲਾਂ ਹਨ ਜਿਨ੍ਹਾਂ ਵਿਚ ਸੁਧਾਰ ਲਿਆ ਕੇ ਵਾਤਾਵਰਣ ਨੂੰ ਦੂਸ਼ਤ ਹੋਣ ਤੋਂ ਬਚਾਇਆ ਜਾ ਸਕਦਾ ਹੈ। ਪਿੰਡਾਂ ਦੇ ਵਿੱਚ ਪਾਣੀ ਖੜਾ ਰਹਿੰਦਾ ਹੈ ਔਰ ਉਹ ਪਾਣੀ ਬਦਬੂ ਫੈਲਾਉਂਦਾ ਹੈ। ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਇਸ ਪਾਸੇ ਆਪਣਾ ਧਿਆਨ ਦੇ ਕੇ ਬੜੇ ਚੰਗੇ ਕਦਮ ਚੁੱਕੇ ਹਨ ਔਰ ਪਿੰਡਾਂ ਅਤੇ ਸ਼ਹਿਰਾਂ ਦੀ ਨੁਹਾਰ ਬਦਲੀ ਹੈ ਲੇਕਿਨ ਕਈ ਸ਼ਹਿਰਾਂ ਦੇ ਵਿੱਚ ਕੁਝ ਪ੍ਰਾਬਲਮਜ਼ ਹਨ। ਜਿਸ ਤਰ੍ਹਾਂ ਜੋਤੋਂ ਦੇ ਵਿੱਚ ਸਾਰੇ ਸਾਥੀਆਂ ਨੇ ਦੇਖਿਆ ਹੋਵੇਗਾ। ਸਾਰੇ ਦੋਸਤ ਉਥੋਂ ਦੀ ਆਪਣੀਆਂ ਕਾਰਾਂ ਵਿਚ ਲੰਘਦੇ ਹਨ, ਜੀਪਾਂ ਵਿੱਚ ਲੰਘਦੇ ਹਨ। ਉਥੋਂ ਦੀ ਪਬਲਿਕ ਮੈਨ ਵੀ ਲੰਘਦੇ ਹਨ, ਬਸਾਂ ਵੀ ਲੰਘਦੀਆਂ ਹਨ, ਕਦੇ ਕਹਿ ਦਿੰਦੇ ਹਨ ਕਿ ਮਿਊਂਸਿਪਲ ਜੁਰਿਸਡਿਕਸ਼ਨ ਹੈ, ਕਦੇ ਕਿਹਾ ਜਾਂਦਾ ਹੈ ਕਿ ਇਹ ਪੀ.ਡਬਲਿਯੂ.ਡੀ. ਦੀ ਜੁਰਿਸਡਿਕਸ਼ਨ ਹੈ। ਉਥੋਂ ਦੀ ਪੰਜਾਬ ਪਲੈਨਿੰਗ ਬੋਰਡ ਦੇ ਮੈਂਬਰ ਵੀ ਲੰਘਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ This is pollution of a man. ਸਮਾਜ ਵਿੱਚ ਮੈਂਟੀਫਾਈਡ ਮੁਤਾਬਿਕ ਹੁੰਦਾ ਹੈ ਔਰ

[ਸ੍ਰੀ ਉਪਿੰਦਰ ਕੁਮਾਰ ਸ਼ਰਮਾ]

attitude of indifference. ਸਾਡਾ ਬਾਥਰੂਮ ਸਾਫ਼ ਹੋਣਾ ਚਾਹੀਦਾ ਹੈ, ਉਸ ਦੀ ਪੂਰੀ ਸਫ਼ਾਈ ਹੋਣੀ ਚਾਹੀਦੀ ਹੈ, ਘਰ ਵਿੱਚ ਡਰੈਸਿੰਗ ਰੂਮ ਵੀ ਹੋਣਾ ਚਾਹੀਦਾ ਹੈ ਔਰ ਡਰੈਸਿੰਗ ਟੇਬਲ ਵੀ ਵਧੀਆ ਹੋਣਾ ਚਾਹੀਦਾ ਹੈ ਅਤੇ ਉਹ ਵੱਧੀਆ ਤਰਾਸ਼ਿਆ ਵੀ ਹੋਣਾ ਚਾਹੀਦਾ ਹੈ। ਸਾਰੇ ਕਮਰਿਆਂ ਵਿੱਚ ਚਿਪਸ ਵੀ ਪਏ ਹੋਣੇ ਚਾਹੀਦੇ ਹਨ, ਮਾਰਬਲ ਵੀ ਲਗਿਆ ਹੋਣਾ ਚਾਹੀਦਾ ਹੈ ਅਸੀਂ ਪਿੰਡਾਂ ਵਿੱਚ, ਸ਼ਹਿਰਾਂ ਵਿੱਚ ਮੰਦਰ ਬਣਾਉਂਦੇ ਹਾਂ, ਗੁਰਦੁਆਰੇ ਬਣਾਉਂਦੇ ਹਾਂ ਔਰ ਸਾਰੇ ਲੋਕ ਉਥੇ ਬੜੇ ਚਾਅ-ਮਲਾਰ ਨਾਲ ਸੇਵਾ ਕਰਦੇ ਹਨ। ਇਨ੍ਹਾਂ ਥਾਵਾਂ ਤੇ ਬਹੁਤ ਵਧੀਆ ਪੱਥਰ ਲਾਉਂਦੇ ਹਨ ਮਗਰ ਕਦੇ ਪ੍ਰਮਾਤਮਾ ਦੇ ਘਰ ਤਕ ਨਹੀਂ ਪਹੁੰਚਿਆ ਜਾ ਸਕਦਾ। Neatliness is next to God. ਜੇ ਪ੍ਰਮਾਤਮਾ ਦੇ ਘਰ ਜਾਣ ਦਾ ਰਸਤਾ ਸਾਫ਼ ਨਹੀਂ ਹੋਵੇਗਾ, ਸਾਫ਼ ਸੁਥਰਾ ਨਹੀਂ ਹੋਵੇਗਾ, ਜੋ ਮੀਨਜ਼ ਹਨ ਉਹ ਅੱਛੇ ਨਹੀਂ ਹੋਣਗੇ ਤਾਂ ਪ੍ਰਮਾਤਮਾ ਤਕ ਪਹੁੰਚਿਆ ਨਹੀਂ ਜਾ ਸਕਦਾ ਪ੍ਰਮਾਤਮਾ ਨੂੰ ਪਾਇਆ ਨਹੀਂ ਜਾ ਸਕਦਾ। ਅੱਜ ਹਾਊਸ ਦੇ ਵਿੱਚ ਬੈਠੇ ਲੋਕਾਂ ਨੂੰ ਮੈਂ ਕਹਿੰਦਾ ਹਾਂ ਕਿ ਸਾਡੇ ਲੋਕ ਐਜੂਕੇਸ਼ਨ ਦੇ ਪੱਖੋਂ ਪਿੱਛੇ ਹਨ। ਉਨ੍ਹਾਂ ਨਾਲ ਜਨ-ਸੰਪਰਕ ਕਰੋ। (ਵਿਘਨ)

**ਸ੍ਰੀ ਵਿਜੇ ਕੁਮਾਰ ਸਾਥੀ**: ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਸਾਡੇ ਮੈਂਬਰ ਸਾਹਿਬਾਨ ਐਜੂਕੇਸ਼ਨ ਦੇ ਪੱਖੋਂ ਪਿੱਛੇ ਹਨ। ਐਤਕੀ ਤਾਂ, ਸਪੀਕਰ ਸਾਹਿਬ, ਸਾਡੇ ਮਾਨਯੋਗ ਮੈਂਬਰਜ਼ ਬੜੇ ਪੜ੍ਹੇ ਲਿਖੇ ਇਥੇ ਆਏ ਹਨ ਕੋਈ ਡਾਕਟਰ ਹੈ, ਕੋਈ ਇੰਜੀਨੀਅਰ ਹੈ। ਸਾਡੀ ਸਮਝ ਤੋਂ ਬਾਹਰ ਹੈ ਕਿ ਇਹ ਇਸ ਤਰ੍ਹਾਂ ਕਿਉਂ ਕਹਿ ਰਹੇ ਹਨ।

Mr. Speaker : Please resume your seat.

**ਸ੍ਰੀ ਉਪਿੰਦਰ ਕੁਮਾਰ ਸ਼ਰਮਾ**: ਮੈਂ ਕਿਹਾ ਹੈ ਕਿ ਸਾਡੇ ਲੋਕ ਐਜੂਕੇਸ਼ਨ ਦੇ ਪੱਖੋਂ ਪਿੱਛੇ ਹਨ, ਪੜ੍ਹਾਈ ਲਿਖਾਈ ਵਿੱਚ ਉਹ ਬਹੁਤ ਪਿੱਛੇ ਹਨ। ਸਾਡੇ ਸਾਥੀਆਂ ਨੂੰ ਚਾਹੀਦਾ ਹੈ ਕਿ ਉਹ ਸਮਾਜ ਦੇ ਵਿੱਚ ਐਸਾ ਰੋਲ ਅਦਾ ਕਰਨ ਅਤੇ ਲੋਕਾਂ ਵਿੱਚ ਵਿਚਰਨ ਕਿ ਉਨ੍ਹਾਂ ਨੂੰ (ਵਿਘਨ) Speaker Sahib, I need your attention.

Mr. Speaker : Please continue.

**ਸ੍ਰੀ ਉਪਿੰਦਰ ਕੁਮਾਰ ਸ਼ਰਮਾ**: ਜਦੋਂ ਕਿ ਅਸੀਂ ਸਾਰੇ ਮਿਲ ਕੇ ਨਹੀਂ ਚਲਾਂਗੇ ਔਰ ਪੂਰੀ ਤਵੱਜੋਂ ਨਹੀਂ ਦਿਆਂਗੇ ਤਾਂ ਇਹ ਪਲਿਊਸ਼ਨ ਦੂਰ ਨਹੀਂ ਹੋ ਸਕਦੀ। (ਵਿਘਨ)

**ਸ੍ਰੀ ਸਪੀਕਰ** : ਹੁਣ ਐਡਵਾਂਸ ਜ਼ਮਾਨਾ ਹੈ। (ਵਿਘਨ) ਉਹ ਬੜਾ ਸੋਚ ਕੇ ਬੋਲ ਰਹੇ ਹਨ। (ਵਿਘਨ)

ਸ੍ਰੀ ਉਪਿੰਦਰ ਕੁਮਾਰ ਸ਼ਰਮਾ: ਅਰਸ਼ੀ ਜੀ, ਇਸ ਹਮਾਮ ਵਿਚ ਸਾਰੇ ਨੰਗੇ ਹਨ। ਮੈਨੂੰ ਕੋਈ ਗਲ ਕਹਿਣ ਤੇ ਮਜਬੂਰ ਨਾ ਕਰੋ। (ਵਿਘਨ)

ਸ੍ਰੀ ਸਪੀਕਰ: ਪਲੀਜ਼, ਕੋਈ ਟੋਕਾ ਟਾਕੀ ਨਹੀਂ ਹੋਣੀ ਚਾਹੀਦੀ। (ਵਿਘਨ)

ਸ੍ਰੀ ਉਪਿੰਦਰ ਕੁਮਾਰ ਸ਼ਰਮਾ: ਇਨ੍ਹਾਂ ਦਾ ਜਵਾਬ ਦੇ ਦਿੰਦਾ ਹਾਂ but let me confine to the pollution we are talking of. ਅੱਜ ਜਦੋਂ ਤੱਕ ਅਸੀਂ ਸਾਰੇ ਜਣੇ ਇਸ ਕਨਸੈਪਟ ਤੇ ਸਮਰਪਿਤ ਨਹੀਂ ਹੁੰਦੇ, ਅਸੀਂ ਪਲਿਊਸ਼ਨ ਨੂੰ ਠੀਕ ਨਹੀਂ ਕਰ ਸਕਦੇ। ਏਅਰ ਪੋਲਿਊਸ਼ਨ ਠੀਕ ਨਹੀਂ ਹੋ ਸਕਦਾ, ਵਾਟਰ ਪੋਲਿਊਸ਼ਨ ਠੀਕ ਨਹੀਂ ਹੋ ਸਕਦਾ। ਮੈਂ ਸਮਝਦਾ ਹਾਂ ਕਿ ਸੀਵਰੇਜ ਸਿਸਟਮ ਨੂੰ ਲਾਗੂ ਕਰਨ ਵਾਲੇ ਸਾਡੇ ਹੀ ਆਦਮੀ ਹਨ, ਸੀਮਿੰਟ ਪਾਈਪ ਬਣਾਉਣ ਵਾਲੇ ਸਾਡੇ ਹੀ ਆਦਮੀ ਹਨ, ਇਸ ਲਈ ਸਾਨੂੰ ਚਾਹੀਦਾ ਹੈ ਕਿ ਚਾਹੇ ਕੋਈ ਇੰਡਸਟਰੀਲਿਸਟ ਹੋਵੇ, ਚਾਹੇ ਕੋਈ ਲੇਬਰਰ ਹੋਵੇ ਜਾਂ ਕੋਈ ਹੋਰ ਪਬਲਿਕ ਮੈਨ ਹੋਵੇ ਪਰ ਜਦੋਂ ਤਕ ਸਭ ਨੂੰ ਪੋਲਿਊਸ਼ਨ ਕੰਟਰੋਲ ਕਰਨ ਲਈ ਟਰੇਨਿੰਗ ਨਹੀਂ ਦਿੱਤੀ ਜਾਂਦੀ ਤਦ ਤਕ ਅਸੀਂ ਇਸ ਪੋਲਿਊਸ਼ਨ ਕੰਟਰੋਲ ਕਰਨ ਦੇ ਸਿਸਟਮ ਨੂੰ ਅਡਾਪਟ ਨਹੀਂ ਕਰ ਸਕਦੇ। ਫਿਰ ਪਲਿਊਸ਼ਨ ਚਾਹੇ ਜ਼ਿਲ੍ਹਾ ਲੇਵਲ ਤੇ ਹੋਵੇ, ਚਾਹੇ ਸਟੇਟ ਲੈਵਲ ਤੇ ਹੋਵੇ, ਨੈਸ਼ਨਲ ਲੈਵਲ ਤੇ ਹੋਵੇ ਜਾਂ ਇੰਟਰਨੈਸ਼ਨਲ ਲੇਵਲ ਤੇ ਹੋਵੇ, ਜਦੋਂ ਤੱਕ ਟਰੇਨਿੰਗ ਨਹੀਂ ਮਿਲੇਗੀ, ਪਲਿਊਸ਼ਨ ਪਲਿਊਸ਼ਨ ਹੀ ਰਹੇਗਾ। ਜ਼ਿੰਦਗੀ ਬੋਝ ਬਣ ਕੇ ਰਹਿ ਜਾਵੇਗੀ ਔਰ ਅਸੀਂ ਸਾਰੇ ਆਪਣੇ ਆਪ ਤੋਂ ਤੰਗ ਹੋ ਜਾਵਾਂਗੇ। There is also noise pullution in the House.

ਸ੍ਰੀ ਸਪੀਕਰ: ਤੁਸੀਂ ਹੋਰ ਕਿੰਨਾ ਸਮਾਂ ਲਵੋਗੇ? (ਵਿਘਨ) ਨਾ ਤੁਸੀਂ ਸਪੀਡ ਵਧਾਉਣੀ ਹੈ ਨਾ ਕਿਸੇ ਨੂੰ ਮਜ਼ਾ ਆਉਣਾ ਹੈ। (ਵਿਘਨ) (ਹਾਸਾ)

ਸ੍ਰੀ ਉਪਿੰਦਰ ਕੁਮਾਰ ਸ਼ਰਮਾ: ਮੈਂ ਤਾਂ ਹਾਲੇ ਬੋਲਣਾ ਹੈ ਜੀ। (ਵਿਘਨ) ਹੁਣ ਮੈਂ ਸੁਝਾਵ ਰਖਣਾ ਚਾਹੁੰਦਾ ਹਾਂ। ਜਿਸ ਤਰ੍ਹਾਂ ਕਿ ਫਲੱਡਜ਼ ਆਏ......

ਸ੍ਰੀ ਸਪੀਕਰ: ਤੁਸੀਂ ਇਹ ਤਾਂ ਦਸਿਆ ਨਹੀਂ ਕਿ ਹੋਰ ਕਿੰਨਾ ਸਮਾਂ ਲਵੋਗੇ?

ਸ੍ਰੀ ਉਪਿੰਦਰ ਕੁਮਾਰ ਸ਼ਰਮਾ: ਉਨ੍ਹਾਂ ਫਲੱਡਜ਼ ਵਿਚ ਬੜਾ ਨੁਕਸਾਨ ਹੋਇਆ, ਕੇਟਲ ਦਾ ਲਾਸ ਹੋਇਆ, ਮੈਟੀਰੀਅਲ ਦਾ ਲਾਸ ਹੋਇਆ (ਵਿਘਨ)

Mr. Speaker: Please wind up.

**ਸ਼੍ਰੀ ਉਪਿੰਦਰ ਕੁਮਾਰ ਸ਼ਰਮਾ:** ਜਦੋਂ ਤਕ ਲੈਂਡ ਤੇ ਇਨਕਰੋਚਮੈਂਟ ਹੁੰਦੀ ਰਹੇਗੀ, ਦਰਖ਼ਤ ਕਟਣੇ ਬੰਦ ਨਹੀਂ ਹੋਣਗੇ, ਚੋਆਂ ਦੇ ਵਿਚ ਪਾਣੀ ਠੀਕ ਤਰ੍ਹਾਂ ਨਹੀਂ ਚਲੇਗਾ, ਅਸੀਂ ਬੜਾ ਭਾਰੀ ਲਾਸ ਭੁਗਤਦੇ ਰਹਾਂਗੇ। ਇਸ ਲਈ ਜ਼ਰੂਰੀ ਹੈ ਜਿਹੜੇ ਇੰਡਸਟਰੀ ਦੇ ਖੇਤਰ ਵਿਚ ਫੋਕਲ ਪੁਆਇੰਟ ਡਿਵੈਲਪ ਕਰਨੇ ਹਨ ਉਸ ਦੇ ਲਈ ਮੇਰੀ ਬੇਨਤੀ ਹੈ ਕਿ ਇਕ ਤਾਂ ਸਪੀਕਰ ਸਾਹਿਬ, ਇਹ ਏਅਰ ਪਲਿਊਸ਼ਨ ਨੈਸ਼ਨਲ ਹਾਈਵੇ ਤੋਂ ਦੂਰ ਹੋਣੀ ਚਾਹੀਦੀ ਹੈ, ਜਿਹੜੀ ਅਗਰੀਕਲਚਰਲ ਵੇਸਟ ਲੈਂਡ ਹੈ ਉਸ ਦੀ ਯੂਟੀਲਿੱਟੀ ਹੋਣੀ ਚਾਹੀਦੀ ਅਤੇ ਦੂਸਰਾ, ਜਿਹੜੀ ਨਾਨ ਐਗਰੀਕਲਚਰਲ ਵੇਸਟ ਲੈਂਡ ਹੈ ਉਸ ਵਿੱਚ ਇੰਡਸਟਰੀ ਲਗਾ ਦੇਣੀ ਚਾਹੀਦੀ ਹੈ। ਜੋ ਸੁਝਾਓ ਸਾਨੂੰ ਸਾਡੇ ਐਕਸਪਰਟਸ ਨੇ ਦਿੱਤੇ ਹਨ ਅਤੇ ਪਲਿਊਸ਼ਨ ਕੰਟਰੋਲ ਬੋਰਡ ਨੇ ਏਅਰ ਪਲਿਊਸ਼ਨ ਨੂੰ ਰੋਕਣ ਲਈ ਯਤਨ ਕੀਤੇ ਹਨ ਅਤੇ ਡੀਵਾਈਜਿਜ਼ ਜੋ ਕੱਢੀਆਂ ਹਨ ਉਨ੍ਹਾਂ ਨਾਲ ਪਲਿਊਸ਼ਨ ਨੂੰ ਮਿਨੀਮਾਈਜ਼ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਪਲਿਊਸ਼ਨ ਨੁਮਾਇਸ, ਲਾਈਟ, ਏਅਰ, ਵਾਟਰ ਦੇ ਨਾਲ ਫੈਲ ਰਿਹਾ ਹੈ, ਇਸ ਬਾਰੇ ਲੋਕਾਂ ਨੂੰ ਜਾਗਰੂਕ ਕਰਨ ਦੀ ਲੋੜ ਹੈ। ਨੇਚਰ ਦੇ ਨਾਲ ਖਿਲਵਾੜ ਹੋ ਰਿਹਾ ਹੈ, ਇਹੀ ਕਾਰਨ ਹੈ ਕਿ ਨੇਚਰ ਵੀ ਸਾਡੇ ਖਿਲਾਫ ਜਾ ਰਹੀ ਹੈ। ਜਿਹੜਾ ਗਰੀਬ ਅਤੇ ਅਮੀਰ ਦਾ ਪਾੜਾ ਹੈ ਇਸ ਨੂੰ ਵੀ ਘੱਟ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਅਤੇ ਸੋਸਾਇਟੀ ਨੂੰ ਸਿਵਲਾਈਜ਼ ਕਰਨ ਦੀ ਲੋੜ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪਣੀਆਂ ਭਾਵਨਾਵਾਂ ਨੂੰ ਇਸ ਹਾਊਸ ਵਿਚ ਰੱਖਣਾ ਚਾਹੁੰਦਾ ਸੀ ਅਤੇ ਦਰਖਾਸਤ ਕਰਨਾ ਚਾਹੁੰਦਾ ਹਾਂ ਕਿ ਇਸ ਮਤੇ ਨੂੰ ਪਾਸ ਕਰਕੇ ਲਾਗੂ ਕੀਤਾ ਜਾਵੇ। ਮੈਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਪੰਜਾਬ ਵਿਚੋਂ ਆਤੰਕਵਾਦ ਨੂੰ ਖ਼ਤਮ ਕੀਤਾ ਹੈ ਅਤੇ ਦੂਰ ਕੀਤਾ ਹੈ, ਜਿਸ ਤਰ੍ਹਾਂ ਲੋਕਾਂ ਨੇ ਹੁਣ ਸੁਖ ਦਾ ਸਾਹ ਲਿਆ ਹੈ ਅਤੇ ਬੇਅੰਤ ਸਿੰਘ ਜੀ ਨੇ ਏ.ਕੇ.-47 ਤੋਂ ਖਹਿੜਾ ਛੁਡਵਾ ਕੇ ਲੋਕਾਂ ਨੂੰ ਗਿੱਧਾ ਅਤੇ ਭੰਗੜਿਆਂ ਦੇ ਵਿਚ ਲਗਾ ਦਿੱਤਾ ਹੈ, ਲੋਕਾਂ ਦੇ ਮਨਾਂ ਵਿਚੋਂ ਡਰ ਕੱਢ ਕੇ ਖੁਸ਼ੀ ਦਾ ਮਾਹੌਲ ਪੈਦਾ ਕੀਤਾ ਹੈ ਇਸੇ ਤਰ੍ਹਾਂ ਪਲਿਊਸ਼ਨ ਨੂੰ ਵੀ ਕੰਟਰੋਲ ਕਰਨ ਦੇ ਉਪਰਾਲੇ ਕਰਨੇ ਚਾਹੀਦੇ ਹਨ। ਦੇਸ਼ ਦੇ ਪ੍ਰਧਾਨ ਮੰਤਰੀ, ਰਾਓ ਸਾਹਿਬ ਨੇ ਦੁਨੀਆਂ ਦੇ ਵਿੱਚ ਇਨਵਾਇਰਮੈਂਟ ਦੇ ਕਾਨਸੈਪਟ ਨੂੰ ਰਖਿਆ, ਸਵਰਗਵਾਸੀ ਸ਼੍ਰੀਮਤੀ ਇੰਦਰਾ ਗਾਂਧੀ ਜੀ ਨੇ ਵੀ ਇਨਵਾਇਅਰਮੈਂਟ ਕਾਨਸੈਪਟ ਨੂੰ ਪਹਿਲੀ ਵਾਰ ਇੰਟਰਨੈਸ਼ਨਲ ਲੈਵਲ ਤੇ ਰੇਜ਼ ਕੀਤਾ ਸੀ ਤੇ ਦੁਨੀਆਂ ਨੂੰ ਜਾਗਰੂਕ ਕੀਤਾ ਸੀ ਤੇ ਸੰਜੇ ਗਾਂਧੀ ਨੇ ਆਪਣੇ 5 ਪੁਆਇੰਟ ਪ੍ਰੋਗਰਾਮ ਵਿਚ ਜੋ ਇਨਵਾਇਰਮੈਂਟ ਦਾ ਇਕ ਪੁਆਇੰਟ ਰੱਖਿਆ ਸੀ ਜੇ ਉਸ ਨੂੰ ਲਾਗੂ ਕੀਤਾ ਹੁੰਦਾ ਤਾਂ ਹੁਣ ਜਿਹੜੇ ਹਾਲਾਤ ਪਲਿਊਸ਼ਨ ਦੇ ਪਦਾ ਹੋ ਰਹੇ ਹਨ ਉਹ ਨਾ ਹੁੰਦੇ। ਸ਼੍ਰੀ ਰਾਜੀਵ ਗਾਂਧੀ ਜੀ ਨੇ ਵੀ ਇੰਟਰਨੈਸ਼ਨਲ ਲੈਵਲ ਤੇ ਇਨਵਾਇਰਨਮੈਂਟ ਉਤੇ ਸਟਰੈਸ ਦਿੱਤਾ ਸੀ। ਇਨ੍ਹਾਂ ਚੀਜ਼ਾਂ ਨੂੰ ਵੇਖਦੇ ਹੋਏ ਪੰਜਾਬ ਸਰਕਾਰ ਨੂੰ ਵੀ ਲੋਕਾਂ ਨੂੰ ਸਵੱਛ ਵਾਤਾਵਰਣ ਦੇਣ ਲਈ ਏਅਰ ਅਤੇ ਵਾਟਰ ਪਲਿਊਸ਼ਨ ਨੂੰ ਦੂਰ ਕਰਨ ਲਈ ਇਸ ਮਤੇ ਨੂੰ ਅਡਾਪਟ ਕਰਕੇ ਲਾਗੂ ਕਰਨਾ ਚਾਹੀਦਾ ਹੈ।

**Mr. Speaker :** Motion move —

This House recommends to the State Government to take effective steps to check and control air and water pollution in the big industrial cities in the State.

Discussion. Shri Jai Kishan Saini.

**ਸ੍ਰੀ ਜੈ ਕਿਸ਼ਨ ਸੈਣੀ (ਜਲੰਧਰ ਕੇਂਦਰੀ) :** ਸਪੀਕਰ ਸਾਹਿਬ, ਜਿਹੜਾ ਮਤਾ ਸ਼ਰਮਾ ਸਾਹਿਬ ਨੇ ਇਸ ਹਾਊਸ ਵਿਚ ਰਖਿਆ ਹੈ ਮੈਂ ਉਸ ਦੇ ਹੱਕ ਵਿਚ ਬੋਲਣ ਲਈ ਖੜ੍ਹਾ ਹੋਇਆ ਹਾਂ। ਪਲਿਊਸ਼ਨ ਬਾਰੇ ਅੱਜ ਦੇ ਜੋ ਹਾਲਾਤ ਹਨ ਇਸ ਦੇ ਲਈ ਬੜਾ ਜ਼ਰੂਰੀ ਹੈ ਕਿ ਇਸ ਪਲਿਊਸ਼ਨ ਨੂੰ ਰੋਕਣ ਲਈ ਸਰਕਾਰ ਵਲੋਂ ਉਚੇਚੇ ਕਦਮ ਚੁੱਕੇ ਜਾਣ। ਅੱਜ ਕੱਲ ਸ਼ਹਿਰਾਂ ਦੇ ਵਿਚ ਪਾਲਿਊਸ਼ਨ ਇਤਨੀ ਵੱਧ ਰਹੀ ਹੈ, ਇਤਨੀਆਂ ਕਾਲੋਨੀਜ਼ ਬਣ ਰਹੀਆਂ ਹਨ। ਜਿਸ ਦੇ ਨਾਲ ਸ਼ਹਿਰਾਂ ਦੇ ਵਿਚ ਪਲਿਊਸ਼ਨ ਕਾਫੀ ਭਾਰੀ ਮਾਤਰਾ ਵਿਚ ਫੈਲ ਰਿਹਾ ਹੈ। ਜੇਕਰ ਇਸ ਨੂੰ ਕੰਟਰੋਲ ਕਰਨ ਲਈ ਕਦਮ ਨਾ ਚੁੱਕੇ ਗਏ ਤਾਂ ਆਉਣ ਵਾਲੇ 10—15 ਸਾਲਾਂ ਦੇ ਵਿਚ ਇਨਸਾਨੀ ਜਾਨਾਂ ਨੂੰ ਖ਼ਤਰਾ ਪੈਦਾ ਹੋਵੇਗਾ। ਅੱਜ ਕੱਲ ਜਿਹੜੀ ਪਲਿਊਸ਼ਨ ਹੋ ਰਹੀ ਹੈ ਉਹ 3-4 ਤਰ੍ਹਾਂ ਦੀ ਸ਼ਹਿਰਾਂ ਵਿਚ ਹੋ ਰਹੀ ਹੈ। ਏਅਰ, ਵਾਟਰ, ਨਾਇਜ਼ ਅਤੇ ਗਾਰਬੇਜ (ਕੂੜਾ ਕਰਕਟ) ਦੇ ਕਰਕੇ ਪਲਿਊਸ਼ਨ ਹੋ ਰਹੀ ਹੈ। ਜੇਕਰ ਅਸੀਂ ਇਸ ਕੂੜਾ ਕਰਕੱਟ ਦੀ ਡਿਸਪੋਜ਼ਲ ਟਾਈਮ ਸਿਰ ਨਾ ਕੀਤੀ ਤਾਂ ਇਸ ਦੇ ਨਾਲ ਕਈ ਬਿਮਾਰੀਆਂ ਫੈਲ ਸਕਦੀਆਂ ਹਨ ਅਤੇ ਲੋਕਾਂ ਦੀ ਸਿਹਤ ਨੂੰ ਖ਼ਤਰਾ ਹੋ ਸਕਦਾ ਹੈ। ਇਸ ਲਈ ਸਰਕਾਰ ਨੂੰ ਇਸ ਦੀ ਡਿਸਪੋਜ਼ਲ ਲਈ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ। ਏਅਰ ਪਲਿਊਸ਼ਨ ਟਰਾਂਸਪੋਰਟ ਕਰਕੇ ਜ਼ਿਆਦਾ ਹੁੰਦੀ ਹੈ। ਟਰਾਂਸਪੋਰਟ ਵਾਲੇ ਪੁਰਾਣੀਆਂ ਬੱਸਾਂ, ਟਰੱਕਾਂ ਅਤੇ ਗੱਡੀਆਂ ਯੂਜ਼ ਕਰਦੇ ਹਨ ਜੋ ਧੂਆਂ ਜ਼ਿਆਦਾ ਛਡਦੀਆਂ ਹਨ ਜਿਸ ਦੇ ਨਾਲ ਏਅਰ ਪਲਿਊਸ਼ਨ ਹੁੰਦਾ ਹੈ ਅਤੇ ਕਈ ਲੋਕਲ ਪੁਰਾਣੇ ਟਰੱਕ ਜਿਹੜੇ ਬਗੈਰ ਨੰਬਰ ਤੋਂ ਚਲਦੇ ਹਨ ਅਤੇ ਉਨ੍ਹਾਂ ਤੇ ਰੇਤਾ, ਮਿੱਟੀ ਲੱਦੀ ਹੁੰਦੀ ਹੈ ਉਹ ਪੁਰਾਣੇ ਟਰੱਕ ਜ਼ਿਆਦਾ ਧੂਆਂ ਛੱਡਦੇ ਹਨ ਅਤੇ ਪੋਲਿਊਸ਼ਨ ਸਭ ਨਾਲੋਂ ਜ਼ਿਆਦਾ ਫੈਲਾਉਂਦੇ ਹਨ ਕੋਈ ਬੰਦਾ ਉਨ੍ਹਾਂ ਦੇ ਕੋਲੋਂ ਲੰਘ ਨਹੀਂ ਸਕਦਾ। ਸਪੀਕਰ ਸਾਹਿਬ, ਸਕੂਟਰਾਂ ਅਤੇ ਹੋਰ ਵਹੀਕਲਜ਼ ਜਦੋਂ ਆਦਮੀ ਉਨ੍ਹਾਂ ਦੇ ਕੋਲੋਂ ਦੀ ਲੰਘਦਾ ਹੈ ਤਾਂ ਉਹ ਵਹੀਕਲਜ਼ ਧੂਏਂ ਦੇ ਨਾਲ ਮੂੰਹ ਭਰ ਦਿੰਦੇ ਹਨ। ਇਸ ਤਰ੍ਹਾਂ ਪੁਰਾਣੀਆਂ ਗਡੀਆਂ ਨੂੰ ਸਰਕਾਰ ਵਲੋਂ ਕੰਟਰੋਲ ਕੀਤਾ ਜਾਣਾ ਚਾਹੀਦਾ ਹੈ। ਟਰੱਕ ਹਨ, ਥਰੀ ਵੀਲਰਜ਼ ਹਨ, ਆਟੋ ਰਿਕਸ਼ਾ ਹਨ ਸਕੂਟਰ ਵਗੈਰਾ ਹਨ, ਉਨ੍ਹਾਂ ਬਾਰੇ, ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜਿਤਨੀਆਂ ਵੀ ਪੁਰਾਣੀਆਂ ਗੱਡੀਆਂ ਹਨ, ਇਕ ਲਿਮਿਟ ਦੇ ਬਾਅਦ ਉਨ੍ਹਾਂ ਸਾਰੀਆਂ ਗਡੀਆਂ ਨੂੰ ਪਾਸ ਨਹੀਂ ਕਰਨਾ ਚਾਹੀਦਾ ਤਾਂ ਕਿ ਉਹ ਸ਼ਹਿਰਾਂ ਵਿਚ ਹਵਾ ਨੂੰ ਖ਼ਰਾਬ ਨਾ ਕਰਨ। ਇਸੇ ਤਰ੍ਹਾਂ ਫੈਕਟਰੀਆਂ ਜਿਹੜੀਆਂ ਕਿ ਪਹਿਲਾਂ ਸ਼ਹਿਰਾਂ ਤੋਂ ਦੂਰ ਹੁੰਦੀਆਂ ਸਨ, ਉਹ ਫੈਕਟਰੀਆਂ ਹੁਣ ਆਬਾਦੀ ਦੇ ਵਧਣ ਕਰਕੇ ਸ਼ਹਿਰਾਂ ਦੇ ਵਿੱਚ ਘਰਾ ਦੇ ਕੋਲ ਆ ਗਈਆਂ ਹਨ। ਉਹ ਫੈਕਟਰੀਆਂ ਐਗਜ਼ਸਟਿਵਸ ਮਲ ਕਰਕੇ ਆਮ ਵਾਤਾਵਰਣ ਨੂੰ ਖਰਾਬ

[ਸ੍ਰੀ ਜੈ ਕਿਸ਼ਨ ਸੈਣੀ]

ਕਰਦੀਆਂ ਹਨ (ਵਿਘਨ) ਕਈ ਜਗ੍ਹਾਂ ਤੇ ਸ਼ੈਲਰ ਲਗੇ ਹੋਏ ਹਨ। ਜਿਤਨਾ ਚਿਰ ਤਕ ਇਹ ਆਬਾਦੀ ਤੋਂ ਦੂਰ ਨਹੀਂ ਹੋਣਗੇ, ਉਤਨਾ ਚਿਰ ਤਕ ਕੰਟਰੋਲ ਕਰਨਾ ਮੁਸ਼ਕਲ ਹੋਵੇਗਾ। ਇਨ੍ਹਾਂ ਸਾਰੀਆਂ ਚੀਜ਼ਾਂ ਵੱਲ ਧਿਆਨ ਕਰਨ ਦੀ ਲੋੜ ਹੈ। ਜਿਹੜੇ ਨਵੇਂ ਯੂਨਿਟਸ ਲਗਾਉਣੇ ਜ਼ਰੂਰੀ ਹਨ।

*4.30 P.M. (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)।

ਉਹ ਸਾਰੇ, ਡਿਪਟੀ ਸਪੀਕਰ ਸਾਹਿਬ, ਯੂਨਿਟਸ ਆਬਾਦੀ ਤੋਂ ਕਾਫੀ ਦੂਰੀ ਤੇ ਲਗਾਏ ਜਾਣ। ਆਬਾਦੀ ਇਤਨੀ ਵੱਧ ਰਹੀ ਹੈ ਅਤੇ ਨਵੀਆਂ ਨਵੀਆਂ ਕਲੋਨੀਜ਼ ਬਣ ਰਹੀਆਂ ਹਨ ਤਾਂਕਿ ਉਨ੍ਹਾਂ ਲੋਕਾਂ ਨੂੰ ਉਥੇ ਰਹਿਣ ਵਿਚ ਤਕਲੀਫ ਨਾ ਆਵੇ। ਪਰ ਸੀਵਰੇਜ ਦਾ ਜੋ ਸਿਸਟਮ ਹੈ ਉਸ ਵਿਚ ਕਈ ਦਫਾ ਸੀਵਰੇਜ ਦੇ ਢੱਕਣ ਚੁੱਕੇ ਹੁੰਦੇ ਹਨ ਜਿਸ ਕਰਕੇ ਲੋਕਾਂ ਨੂੰ ਬੜੀ ਬਦਬੂ ਆਉਂਦੀ ਹੈ। ਇਹ ਸੀਵਰੇਜ ਦੇ ਢੱਕਣ ਜ਼ਰੂਰ ਲੱਗਣੇ ਚਾਹੀਦੇ ਹਨ। ਹੁਣ ਸ਼ਹਿਰਾਂ ਵਿਚ ਐਸਬੈਸਟਸ ਪਾਈਪ ਲਗੇ ਹੁੰਦੇ ਹਨ, ਉਨ੍ਹਾਂ ਵੱਲ ਵੀ ਸਰਕਾਰ ਵਲੋਂ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਗੰਦਗੀ ਦੇ ਢੇਰ ਸ਼ਹਿਰਾਂ ਵਿਚ ਲੱਗ ਜਾਂਦੇ ਹਨ ਜਿਸ ਕਰਕੇ ਸਾਰੇ ਇਲਾਕੇ ਵਿਚ ਹੀ ਬਦਬੂ ਫੈਲ ਜਾਂਦੀ ਹੈ ਜਿਸ ਦੇ ਨਾਲ ਕਈ ਦਫਾ ਜਾਨਵਰ ਵੀ ਮਰ ਜਾਂਦੇ ਹਨ ਅਤੇ ਹੋਰ ਕਈ ਕਿਸਮ ਦੀਆਂ ਬਿਮਾਰੀਆਂ ਵੀ ਫੈਲ ਜਾਂਦੀਆਂ ਹਨ। 40—50 ਗਜ਼ ਤੱਕ ਉਥੋਂ ਦੀ ਲੰਘਣਾ ਵੀ ਮੁਸ਼ਕਲ ਹੋ ਜਾਂਦਾ ਹੈ। ਇਸ ਵੱਲ ਵੀ ਪੰਜਾਬ ਸਰਕਾਰ ਨੂੰ ਧਿਆਨ ਦੇਣ ਦੀ ਜ਼ਰੂਰਤ ਹੈ। ਜੇਕਰ ਅਸੀਂ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸਾਰੀਆਂ ਗੱਲਾਂ ਵੱਲ ਧਿਆਨ ਦੇਵਾਂਗੇ ਤਾਂ ਸ਼ਹਿਰਾਂ ਵਿਚ ਪ੍ਰਦੂਸ਼ਨ ਨਹੀਂ ਹੋਵੇਗਾ। ਇਸੇ ਤਰ੍ਹਾਂ ਕ੍ਰਿਮੀਨੇਸ਼ਨ ਗਰਾਊਂਡਜ਼ ਹਨ ਜਿਹੜੇ ਕਿ ਹੁਣ ਗਲੀਆਂ ਮੁਹੱਲਿਆਂ ਦੇ ਵਿਚ ਆ ਗਏ ਹਨ। ਕ੍ਰਿਮੀਨੇਸ਼ਨ ਗਰਾਊਂਡ ਦੇ ਆਲੇ ਦੁਆਲੇ ਮੁਹੱਲੇ ਬਣ ਗਏ ਹਨ। ਉਹ ਕ੍ਰਿਮੀਨੇਸ਼ਨ ਗਰਾਊਂਡਜ਼ ਸਾਰੇ ਵਾਤਾਵਰਨ ਨੂੰ ਦੂਸ਼ਤ ਕਰਦੇ ਹਨ। ਹੁਣ ਇਸ ਵਕਤ ਲੋੜ ਹੈ ਕਿ ਸਾਰੇ ਕ੍ਰਿਮੀਨੇਸ਼ਨ ਗਰਾਊਂਡਜ਼ ਸ਼ਹਿਰਾਂ ਵਿਚੋਂ ਬਾਹਰ ਦੂਰ ਕਢੇ ਜਾਣ ਤਾਂ ਕਿ ਪੰਜਾਬ ਦੇ ਲੋਕ ਪ੍ਰਦੂਸ਼ਣ ਤੋਂ ਬਚ ਸਕਣ। ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਕਰਕੇ ਸ਼ਹਿਰਾਂ ਦੇ ਵਿਚ ਹਵਾ ਨੂੰ ਸਾਫ ਸੁਥਰਾ ਰਖ ਸਕਦੇ ਹਾਂ। ਇਸੇ ਤਰ੍ਹਾਂ ਹੀ ਡਿਪਟੀ ਸਪੀਕਰ ਸਾਹਿਬ, ਪਿੰਡਾਂ ਵਿਚ ਮੈਂ ਪਲਿਊਸ਼ਨ ਵਾਸਤੇ ਵੀ ਕਹਿਣਾ ਚਾਹਾਂਗਾ ਕਿ ਬਹੁਤ ਸਾਰੇ ਇਲਾਕਿਆਂ ਵਿਚ ਪਾਣੀ ਦਾ ਨਿਕਾਸ ਨਹੀਂ ਹੁੰਦਾ। ਟੋਬਿਆਂ ਵਿਚ ਪਾਣੀ ਭਰ ਜਾਂਦਾ ਹੈ। ਸੀਵਰੇਜ਼ ਦਾ ਸਿਸਟਮ ਸਹੀ ਨਹੀਂ ਹੈ। ਪਾਣੀ ਦੀ ਡਿਸਪੋਜ਼ਲ ਨਹੀਂ ਹੈ। ਹਰ ਪਿੰਡ ਦੇ ਘਰ ਅੰਦਰ ਲੋਕ ਚਾਹੁੰਦੇ ਹਨ ਕਿ ਫਲੱਸ਼ ਸਿਸਟਮ ਹੋਵੇ ਪਰ ਡਿਸਪੋਜ਼ਲ ਪਾਣੀ ਦੀ ਵੀ ਨਹੀਂ ਹੈ। ਉਥੇ ਪਿੰਡਾਂ ਵਿਚ ਪਾਣੀ ਖੜ੍ਹ ਜਾਂਦਾ ਹੈ ਅਤੇ ਬਦਬੂ ਆਉਣੀ ਸ਼ੁਰੂ ਹੋ ਜਾਂਦੀ ਹੈ। ਪਸ਼ੂ ਵੀ ਉਥੋਂ ਦੀ ਲੰਘ ਨਹੀਂ ਸਕਦਾ। ਡਿਪਟੀ ਸਪੀਕਰ ਸਹਿਬ, ਪਿੰਡਾਂ ਵਿਚ ਪਾਣੀ ਲਈ ਹੈਂਡ ਪੰਪ ਲਗੇ ਹੁੰਦੇ ਹਨ। ਉਨ੍ਹਾਂ ਪੰਪਾਂ ਵਿਚੋਂ ਗੰਦਾ ਪਾਣੀ ਆਉਣ ਲਗ ਜਾਂਦਾ ਹੈ ਜਿਸ ਨੂੰ ਪੀ ਕੇ ਲੋਕ ਬਿਮਾਰ ਹੋ ਜਾਂਦੇ ਹਨ। ਸੀਵਰੇਜ ਦਾ ਸਿਸਟਮ ਪੱਕੀਆਂ ਨਾਲੀਆਂ ਰਾਹੀਂ ਹੋਣਾ ਚਾਹੀਦਾ ਹੈ। ਜੋ ਪਾਈਪ ਲੱਗੇ ਹੋਏ ਹਨ। ਉਹ ਆਇਰਨ ਪਾਈਪਜ਼ ਲੱਗੇ ਹੁੰਦੇ ਹਨ। ਡਿਪਟੀ ਸਪੀਕਰ ਸਾਹਿਬ, ਹੈਂਡ ਪੰਪ ਮੌਡਰਨ ਪਾਈਪ ਦੇ ਲਗਾਣੇ ਚਾਹੀਦੇ ਹਨ। ਪਿੰਡਾਂ ਵਿਚ ਬਾਰਸ਼ਾਂ ਦਾ ਪਾਣੀ ਖੜ੍ਹਾ ਹੋ ਜਾਂਦਾ ਹੈ ਅਤੇ ਕਿਤੇ ਵੀ ਪਾਣੀ ਨਹੀਂ ਨਿਕਲਦਾ। ਪਾਣੀ ਉਥੇ ਸਟੈਗਨੇਟ ਹੋ

ਜਾਂਦਾ ਹੈ। ਹੌਲੀ ਹੌਲੀ ਮਹੀਨੇ ਦੋ ਮਹੀਨੇ ਬਾਅਦ ਪਾਣੀ ਵਿਚੋਂ ਬਦਬੂ ਫੈਲਦੀ ਹੈ ਜਿਸ ਕਰਕੇ ਉਹ ਬਿਮਾਰੀ ਦਾ ਕਾਰਨ ਬਣਦੀ ਹੈ। ਮੈਂ ਇਹ ਸਮਝਦਾ ਹਾਂ ਕਿ ਜਿਹੜਾ ਸੀਵਰੇਜ ਹੈ, ਉਸ ਨੂੰ ਇਸੇ ਤਰੀਕੇ ਨਲ ਪਲਾਨ ਕਰੀਏ ਕਿ ਸਾਡੀ ਜਿਹੜੀ ਡਿਸਪੋਜ਼ਲ ਹੈ, ਉਹ ਪਿੰਡਾਂ ਅਤੇ ਸ਼ਹਿਰਾਂ ਤੋਂ ਬਾਹਰ ਹੋ ਜਾਵੇ ਅਤੇ ਜਿਸ ਵੇਲੇ ਉਹ ਪਾਣੀ ਬਾਹਰ ਵੀ ਜਾਵੇ ਤਾਂ ਅਸੀਂ ਉਸਨੂੰ ਟਰੀਟ ਕਰਕੇ ਫੇਰ ਅੱਗੇ ਭੇਜੀਏ ਕਿਉਂਕਿ ਜਿਥੋਂ ਦੀ ਉਹ ਪਾਣੀ ਲੰਘਦਾ ਜਾਂਦਾ ਹੈ, ਮੈਨੂੰ ਪਤਾ ਹੈ ਜਲੰਧਰ ਵਿਚ ਜਿਹੜਾ ਸੀਵਰੇਜ ਹੈ ਜਮਸ਼ੇਰ ਵੱਲ ਨੂੰ ਬੇਈਂ ਵੱਲ ਨੂੰ ਜਾਂਦਾ ਹੈ, ਉਥੇ ਇਲੈਕਟ੍ਰੀਸਿਟੀ ਬੋਰਡ ਦਾ 220 ਕੇ.ਵੀ. ਦਾ ਸਬ-ਸਟੇਸ਼ਨ ਹੈ ਉਸ ਦੇ ਪਾਰਟਸ ਵੀ ਹਵਾ ਦੇ ਨਾਲ ਆਕਸੀਡਾਈਜ਼ਡ ਹੋ ਕੇ ਖਰਾਬ ਹੋ ਰਹੇ ਹਨ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮਾਸਟਰ ਪਲਾਨਾਂ ਵਿਚ ਟਰੀਟਮੈਂਟ ਪਲਾਂਟ ਵੀ ਜ਼ਰੂਰ ਰੱਖਣੇ ਚਾਹੀਦੇ ਹਨ ਤਾਂਕਿ ਸੀਵਰੇਜ ਦਾ ਟਰੀਟਿਡ ਪਾਣੀ ਅੱਗੇ ਜਾਵੇ ਅਤੇ ਲੋਕ ਉਸ ਨੂੰ ਐਗਰੀਕਲਚਰ ਵਾਸਤੇ ਵੀ ਯੂਜ਼ ਕਰ ਸਕਣ ਦੂਜੇ, ਜਿਹੜਾ ਥੱਲੇ ਦਾ ਪਾਣੀ ਅਸੀਂ ਪੀਣ ਵਾਸਤੇ ਕੱਢਦੇ ਹਾਂ, ਉਸਦੀ ਡੈਪਥ ਵੀ ਥੱਲੇ ਜਾ ਰਹੀ ਹੈ ਜੇ ਅਸੀਂ ਸੀਵਰੇਜ ਦੇ ਪਾਣੀ ਨੂੰ ਟਰੀਟ ਕਰਕੇ ਐਗਰੀਕਲਚਰ ਵਾਸਤੇ ਯੂਜ਼ ਕਰੀਏ ਤਾਂ ਇਸ ਗੱਲ ਵਿੱਚ ਵੀ ਫਾਇਦਾ ਹੋਵੇਗਾ ਇਸੇ ਤਰ੍ਹਾਂ ਹੀ ਓਪਨ ਡਰੇਨਜ਼ ਬਣਾਉਣੀਆਂ ਚਾਹੀਦੀਆਂ ਹਨ। ਕਈ ਜਗ੍ਹਾਂ ਤੇ ਸੀਵਰੇਜ ਦਾ ਖਰਚਾ ਬਹੁਤ ਜ਼ਿਆਦਾ ਪੈਂਦਾ ਹੈ। ਉਥੇ ਓਪਨ ਡਰੇਨਜ਼ ਪੱਕੀਆਂ ਬਣਾਈਆਂ ਜਾਣ ਜੇਕਰ ਪਾਈਪਸ ਨਹੀਂ ਬਣ ਸਕਦੇ, ਇਸ ਨਾਲ ਵੀ ਡਿਸਪੋਜ਼ਲ ਜਲਦੀ ਹੋ ਜਾਵੇਗੀ ਅਤੇ ਪਾਣੀ ਵੀ ਸਟੈਗਨੇਟ ਨਹੀਂ ਹੋਵੇਗਾ।

ਡਿਪਟੀ ਸਪੀਕਰ ਸਾਹਿਬ, ਇਹ ਵੀ ਦੇਖਣ ਵਿਚ ਆਇਆ ਹੈ ਕਿ ਸ਼ਹਿਰਾਂ ਅਤੇ ਕਸਬਿਆਂ ਦੇ ਸਰਾਊਂਡਿੰਗਜ਼ ਵਿਚ ਜਿਹੜੇ ਪਹਿਲਾਂ ਭੱਠੇ ਲਗੇ ਹੋਏ ਸਨ ਉਹ ਚੁੱਕ ਕੇ ਪਰੇ ਲੈ ਗਏ। ਉਹ ਜਗ੍ਹਾਂ ਗਰੀਬ ਬੰਦਿਆਂ ਨੇ ਖਰੀਦ ਲਈ ਹੈ ਅਤੇ ਉਹ ਉਥੇ ਛੋਟੇ ਮੋਟੇ ਮਕਾਨ ਬਣਾ ਕੇ ਰਹਿਣ ਲਗ ਪਏ ਹਨ। ਉਥੇ ਜਦੋਂ ਬਾਰਸ਼ ਹੁੰਦੀ ਹੈ ਤਾਂ ਪਾਣੀ ਨੂੰ ਰਾਹ ਨਹੀਂ ਮਿਲਦਾ। ਉਥੇ ਉਨ੍ਹਾਂ ਨੇ ਭਰਤੀ ਪਾਕੇ ਮਕਾਨ ਬਣਾ ਲਏ ਹਨ। ਪਾਣੀ ਦੀ ਡਿਸਪੋਜ਼ਲ ਨਾ ਹੋਣ ਕਰਕੇ ਉਥੇ ਸਾਰੇ ਲੋਕਾਂ ਨੂੰ ਬੜਾ ਨੁਕਸਾਨ ਪਹੁੰਚਦਾ ਹੈ। ਇਸ ਤਰ੍ਹਾਂ ਦੀਆਂ ਬੜੀਆਂ ਨਵੀਆਂ ਸਲੱਮਜ਼ ਸ਼ਹਿਰਾਂ ਅਤੇ ਕਸਬਿਆਂ ਦੇ ਆਲੇ ਦੁਆਲੇ ਕ੍ਰੀਏਟ ਹੋ ਰਹੀਆਂ ਹਨ। ਇਸ ਲਈ ਮੈਂ ਸਮਝਦਾ ਹਾਂ ਕਿ ਇਨ੍ਹਾਂ ਦੇ ਵਾਸਤੇ ਐਸਾ ਬੰਦੋਬਸਤ ਕੀਤਾ ਜਾਵੇ ਕਿ ਪਾਣੀ ਸ਼ਹਿਰਾਂ ਤੋਂ ਕਾਫੀ ਦੂਰ ਤੱਕ ਨਿਕਲ ਜਾਵੇ ਅਤੇ ਜਿਧਰ ਵੀ ਉਸਦਾ ਨੈਚੁਰਲ ਫਲੋਅ ਹੈ, ਆਮ ਪਾਣੀ ਦੇ ਨਾਲੇ ਵਗੈਰਾ, ਕੋਈ ਬੇਈਂ ਵਗੈਰਾ ਚਲਦੀ ਹੈ, ਪਾਣੀ ਉਸ ਵਿਚ ਚਲਾ ਜਾਵੇ ਤਾਂ ਜ਼ਿਆਦਾ ਅੱਛਾ ਹੋਵੇਗਾ।

ਡਿਪਟੀ ਸਪੀਕਰ ਸਾਹਿਬ, ਮੈਂ ਕਈ ਵਾਰੀ ਇਹ ਵੀ ਦੇਖਿਆ ਹੈ ਕਿ ਗੱਤਾ ਮਿਲਜ਼ ਜਾਂ ਕੋਈ ਕਾਗਜ਼ ਦੀਆਂ ਫੈਕਟਰੀਆਂ ਜਿਥੇ ਜਿਥੇ ਵੀ ਲਗੀਆਂ ਹਨ, ਉਨ੍ਹਾਂ ਦੇ ਪਾਣੀ ਦੀ ਡਿਸਪੋਜ਼ਲ ਅਸੀਂ ਦੇਖਦੇ ਹਾਂ ਕਿ ਬੜੀ ਗੰਦੀ ਡਿਸਪੋਜ਼ਲ ਹੈ। ਐਕਟ ਬਣਨ ਦੇ ਬਾਵਜੂਦ ਵੀ ਅਸੀਂ ਦੇਖਦੇ

[ਸ੍ਰੀ ਜੇ ਕਿਸ਼ਨ ਸੈਣੀ]

ਹਾਂ ਕਿ ਉਥੇ ਪਲਿਊਸ਼ਨ ਬੋਰਡ ਵਾਲੇ ਵੀ ਰੈਗੂਲਰ ਚੈਕਿੰਗ ਕਰਦੇ ਹਨ ਪਰ ਇਸ ਦੇ ਬਾਵਜੂਦ ਵੀ ਸਮਝ ਨਹੀਂ ਆਉਂਦੀ ਕਿ ਪਾਣੀ ਜਿਹੜਾ ਉਥੋਂ ਨਿਕਲ ਕੇ ਆ ਜਾਂਦਾ ਹੈ ਉਹ ਏਨਾ ਭੈੜਾ ਅਤੇ ਬਦਬੂਦਾਰ ਹੁੰਦਾ ਹੈ ਕਿ ਜਿਥੇ ਵੀ ਜਾਂਦਾ ਹੈ ਉਥੋਂ ਲੰਘਣਾ ਔਖਾ ਹੋ ਜਾਂਦਾ ਹੈ। ਉਸ ਵਿਚੋਂ ਦੀ ਜਾਨਵਰਾਂ ਦਾ ਕਰਾਸ ਕਰਨਾ ਵੀ ਔਖਾ ਹੋ ਜਾਂਦਾ ਹੈ। ਜਿਵੇਂ ਛੋਟੀਆਂ ਛੋਟੀਆਂ ਨਦੀਆਂ ਹਨ, ਨਸਰਾਲੇ ਵਾਲੀ ਚੋਅ ਹੈ ਜਿਸ ਵਿਚੋਂ ਦੀ 20 ਸਾਲ ਪਹਿਲਾਂ ਨਿਰਮਲ ਅਤੇ ਸਾਫ ਸੁਥਰਾ ਪਾਣੀ ਜਾਂਦਾ ਸੀ, ਚਹੇੜੂ ਦੀ ਬੇਈਂ ਵਿਚ ਅਸੀਂ ਹੱਥ ਮੂੰਹ ਵੀ ਧੋ ਲੈਂਦੇ ਸੀ, ਅੱਜ ਉਥੇ ਗੱਤਾ ਮਿਲਜ਼ ਅਤੇ ਪੇਪਰ ਫੈਕਟਰੀਆਂ ਵਾਲਿਆਂ ਨੇ ਡਿਸਪੋਜ਼ਲ ਸੁੱਟ ਦਿੱਤੀ ਹੈ ਜਿਸ ਕਰਕੇ ਉਸ ਪਾਣੀ ਵਿਚੋਂ ਕੋਈ ਲੰਘ ਨਹੀਂ ਸਕਦਾ। ਐਸੇ ਹਾਲਾਤ ਵਿਚ ਇਸ ਤਰ੍ਹਾਂ ਦਾ ਰੈਜੋਲਿਊਸ਼ਨ ਲਿਆਉਣਾ ਅਤੇ ਪਾਸ ਕਰਨਾ ਬਹੁਤ ਅੱਛੀ ਗੱਲ ਹੈ। ਅਸੀਂ ਇਸ ਤਰ੍ਹਾਂ ਦੀਆਂ ਗੱਲਾਂ ਨੂੰ ਬੰਦ ਕਰਾਈਏ।

ਡਿਪਟੀ ਸਪੀਕਰ ਸਾਹਿਬ, ਨੁਅਇਸ਼ ਨਾਲ ਵੀ ਪਲਿਊਸ਼ਨ ਪੈਦਾ ਹੁੰਦਾ ਹੈ। ਅਸੀਂ ਆਮ ਦੇਖਦੇ ਹਾਂ ਕਿ ਰਾਤ ਨੂੰ ਸਪੀਕਰਜ਼ ਵਗੈਰਾ ਇਜਾਜ਼ਤ ਤੋਂ ਬਗੈਰ ਵੱਜਣਾ ਸ਼ੁਰੂ ਹੋ ਜਾਂਦੇ ਹਨ। ਬੱਚਿਆਂ ਨੇ ਪੜ੍ਹਨਾ ਹੁੰਦਾ ਹੈ, ਉਹ ਪੜ੍ਹ ਨਹੀਂ ਸਕਦੇ। ਇਹ ਠੀਕ ਹੈ ਕਿ ਲੋਕ 8-9 ਵਜੇ ਤੱਕ ਸਪੀਕਰ ਵਜਾ ਲੈਣ, ਪਰ ਉਹ ਰਾਤ ਦੇ 12-12 ਵਜੇ ਤੱਕ ਵੱਜੀ ਜਾਂਦੇ ਹਨ। ਅੱਜ ਕੱਲ੍ਹ ਵਿਆਹਾਂ ਸ਼ਾਦੀਆਂ ਵਿਚ ਵੀ ਆਰਕੈਸਟਰਾ ਏਨਾ ਜ਼ਿਆਦਾ ਚੱਲ ਪਿਆ ਹੈ ਕਿ ਜਿਥੇ ਵੀ ਦੇਖੋ, ਆਰਕੈਸਟਰਾ ਵੱਜ ਰਿਹਾ ਹੈ। ਲੋਕ ਰੈਜ਼ੀਡੈਂਸ਼ਲ ਏਰੀਆ ਦਾ ਖਿਆਲ ਨਹੀਂ ਕਰਦੇ। ਕੋਠੀਆਂ, ਮਕਾਨਾਂ ਵਿਚ ਕੋਈ ਮਰੀਜ਼ ਵੀ ਹੋ ਸਕਦਾ ਹੈ, ਬਜ਼ੁਰਗ ਵੀ ਹੋ ਸਕਦਾ ਹੈ ਪਰ ਕੋਈ ਧਿਆਨ ਨਹੀਂ ਦਿੱਤਾ ਜਾਂਦਾ। ਇਹ ਏਨੀ ਆਵਾਜ਼ ਨਾਲ ਵਜਦੇ ਹਨ ਕਿ ਰਹਿਣਾ ਮੁਸ਼ਕਲ ਹੋ ਜਾਂਦਾ ਹੈ। ਇਸ ਗੱਲ ਤੇ ਵੀ ਚੈਕ ਹੋਣਾ ਚਾਹੀਦਾ ਹੈ। ਇਸ ਦੇ ਲਈ ਟਾਈਮਿੰਗ ਕੀਤੀ ਜਾਵੇ ਕਿ ਐਨੀ ਆਵਾਜ਼ ਤੋਂ ਉਚਾ ਨਹੀਂ ਬੋਲਣਾ ਚਾਹੀਦਾ ਅਤੇ ਇਹ ਵੀ ਕੀਤਾ ਜਾਵੇ ਕਿ ਨੁਆਇਸ਼ ਐਨੀ ਵਾਲਿਊਮ ਤੋਂ ਉਚੀ ਨਹੀਂ ਹੋਵੇਗੀ। ਸੁਣਨ ਵਾਲੇ ਮੈਰਿਜ ਪਲੇਸ ਤੇ ਹੀ ਸੁਣਨ ਅਤੇ ਬਾਹਰ ਦੂਸਰੇ ਲੋਕਾਂ ਨੂੰ ਤਕਲੀਫ ਨਾ ਦੇਣ। ਇਸੇ ਤਰ੍ਹਾਂ ਹੀ ਹਾਰਨਜ਼ ਦੀ ਗੱਲ ਹੈ ਕਈ ਲੋਕਾਂ ਦੀ ਆਦਤ ਹੈ ਕਿ ਉਹ ਐਵੇਂ ਹੀ ਹਾਰਨ ਵਜਾਈ ਜਾਂਦੇ ਹਨ। ਕਾਰਾਂ ਵਾਲੇ ਹਾਰਨ ਵਜਾਈ ਤੁਰੀ ਜਾਂਦੇ ਹਨ, ਟਰੱਕਾਂ ਵਾਲੇ ਹਾਰਨ ਵਜਾਈ ਤੁਰੀ ਜਾਂਦੇ ਹਨ। ਉਹ ਇਹ ਨਹੀਂ ਸੋਚਦੇ ਕਿ ਆਸੇ ਪਾਸੇ ਰਹਿਣ ਵਾਲੇ ਲੋਕਾਂ ਨੂੰ ਇਸ ਨਾਲ ਕਿੰਨੀ ਤਕਲੀਫ ਹੁੰਦੀ ਹੈ। ਹਸਪਤਾਲ ਕੋਲੋਂ ਲੰਘਣ ਲੱਗਿਆਂ ਵੀ ਕੋਈ ਧਿਆਨ ਨਹੀਂ ਰੱਖਿਆ ਜਾਂਦਾ। ਲੋਕ ਬੇਫਿਕਰ ਹੋ ਕੇ ਹਾਰਨ ਵਜਾਈ ਜਾਂਦੇ ਰਹਿੰਦੇ ਹਨ। ਇਸ ਤੇ ਕੰਟਰੋਲ ਹੋਣਾ ਚਾਹੀਦਾ ਹੈ। ਜਿਥੇ ਟਰੈਫਿਕ ਸਾਫ ਤੌਰ ਤੇ ਅਤੇ ਠੀਕ ਤਰੀਕੇ ਨਾਲ ਤੁਰੀ ਜਾ ਰਹੀ ਹੋਵੇ, ਉਥੇ ਹਾਰਨ ਨਹੀਂ ਵਜਾਉਣੇ ਚਾਹੀਦੇ। ਜਿਹੜੀਆਂ ਸਾਡੀਆਂ ਪੁਰਾਣੀਆਂ ਕਾਲੋਨੀਆਂ ਹਨ, ਉਹ ਤਾਂ ਚਲੋ ਪਹਿਲਾਂ ਦੀਆਂ ਹੀ ਬਣੀਆਂ ਹੋਈਆਂ ਹਨ ਲੇਕਿਨ ਜਿਹੜੇ ਅੱਗੇ ਤੋਂ ਮਕਾਨ ਬਣਨੇ ਹਨ, ਉਨ੍ਹਾਂ ਬਾਰੇ ਇਹ ਖਿਆਲ ਰੱਖਿਆ ਜਾਵੇ ਕਿ ਇਹ

ਨਵੇਂ ਮਕਾਨ ਮੇਨ ਰੋਡ ਤੋਂ ਹੱਟ ਕੇ ਬਣਨ ਤਾਂਕਿ ਇਨ੍ਹਾਂ ਮਕਾਨਾਂ ਵਿਚ ਰਹਿਣ ਵਾਲਿਆਂ ਨੂੰ ਟਰੈਫਿਕ ਡਿਸਟਰਬ ਨਾ ਕਰੇ। ਜਿਹੜੇ ਮਕਾਨ ਪੁਰਾਣੇ ਬਣੇ ਹੋਏ ਹਨ, ਉਨ੍ਹਾਂ ਦੇ ਕੋਲੋਂ ਐਨੀ ਟਰੈਫਿਕ ਲੰਘਦੀ ਹੈ ਕਿ ਉਥੇ ਲੋਕਾਂ ਨੂੰ ਰਹਿਣਾ ਹੀ ਮੁਸ਼ਕਲ ਹੋ ਗਿਆ ਹੈ। ਇਸ ਪਾਸੇ ਵੱਲ ਵੀ ਧਿਆਨ ਦਿੱਤਾ ਜਾਣਾ ਚਾਹੀਦਾ ਹੈ।

ਕੁਝ ਰਿਹਾਇਸ਼ੀ ਕਾਲੋਨੀਆਂ ਵਿਚ ਕਾਟੇਜ ਇੰਡਸਟਰੀ ਲੱਗੀ ਹੋਈ ਹੈ। ਠੀਕ ਹੈ ਕਿ ਇਸ ਦੀ ਸਾਨੂੰ ਅੱਜ ਲੋੜ ਵੀ ਹੈ । ਸਾਡੀ ਨੀਤੀ ਵੀ ਇਹੀ ਹੈ ਕਿ ਅਸੀਂ ਇਸ ਨੂੰ ਬੜ੍ਹਾਵਾ ਦੇਈਏ ਲੇਕਿਨ ਕਈ ਮਸ਼ੀਨਾਂ ਐਨੀ ਆਵਾਜ਼ ਕਰਦੀਆਂ ਹਨ ਅਤੇ ਉਸ ਆਵਾਜ਼ ਦੇ ਨਾਲ ਮਕਾਨਾਂ ਵਿਚ ਰਹਿਣ ਵਾਲਿਆਂ ਨੂੰ ਐਨੀ ਤਕਲੀਫ ਹੁੰਦੀ ਹੈ ਕਿ ਉਹ ਆਰਾਮ ਨਾਲ ਸੌਂ ਵੀ ਨਹੀਂ ਸਕਦੇ। ਜਿਸ ਵੇਲੇ ਮਸ਼ੀਨਾਂ ਚਲਦੀਆਂ ਹਨ, ਪਾਵਰ ਪ੍ਰੈਸ ਚਲਦੇ ਹਨ ਤਾਂ ਉਨ੍ਹਾਂ ਨਾਲ ਐਨੀ ਜ਼ਿਆਦਾ ਥਰਥਰਾਹਟ ਹੁੰਦੀ ਹੈ ਕਿ ਗਵਾਂਢੀਆਂ ਨੂੰ ਬੜੀ ਮੁਸ਼ਕਲ ਆਉਂਦੀ ਹੈ । ਇਹ ਵੀ ਵੇਖਿਆ ਗਿਆ ਹੈ ਕਿ ਇਹ ਜਿਹੜੇ ਜੈਨਰੇਟਰ ਸੈਟ ਹਨ, ਉਹ ਜਿਥੇ ਜੀਅ ਕਰਦਾ ਹੈ, ਲੋਕ ਰੱਖ ਦਿੰਦੇ ਹਨ। ਜਦ ਕਦੀ ਬਿਜਲੀ ਬੰਦ ਹੋਈ ਤਾਂ ਆਪਣਾ ਜੈਨਰੇਟਰ ਚਲਾ ਲਿਆ । ਉਨ੍ਹਾਂ ਦਾ ਸ਼ੋਰ ਐਨਾ ਜਿਆਦਾ ਹੁੰਦਾ ਹੈ ਕਿ ਕੋਈ ਗੱਲ ਵੀ ਨਹੀਂ ਸੁਣਦੀ। ਇਸ ਦੇ ਵਾਸਤੇ ਵੀ ਕੋਈ ਸਾਈਲੈਂਸਰ ਜਾਂ ਕੋਈ ਹੋਰ ਤਰੀਕਾ ਲਭਿਆ ਜਾਵੇ ਜਿਸ ਨਾਲ ਇਨ੍ਹਾਂ ਦੀ ਆਵਾਜ਼ ਲੋਕਾਂ ਨੂੰ ਤੰਗ ਨਾ ਕਰੇ। ਮਾੜੀ ਜਿਹੀ ਬਿਜਲੀ ਬੰਦ ਹੋ ਜਾਵੇ ਤਾਂ ਧੜਾਧੜ ਜੈਨਰੇਟਰ ਚਲਣੇ ਸ਼ੁਰੂ ਹੋ ਜਾਂਦੇ ਹਨ ਅਤੇ ਬਾਜ਼ਾਰ ਵਿਚੋਂ ਲੰਘਣਾ ਮੁਸ਼ਕਲ ਹੋ ਜਾਂਦਾ ਹੈ। ਇਸ ਗੱਲ ਦਾ ਧਿਆਨ ਬਿਲਕੁਲ ਨਹੀਂ ਰੱਖਿਆ ਜਾਂਦਾ ਕਿ ਇਨ੍ਹਾਂ ਨਾਲ ਦੂਸਰੇ ਲੋਕਾਂ ਨੂੰ ਕਿੰਨੀ ਮੁਸ਼ਕਲ ਹੁੰਦੀ ਹੈ। ਕੋਈ ਐਸਾ ਧਿਆਨ ਰਖਿਆ ਜਾਵੇ ਕਿ ਜਿਥੇ ਆਮ ਬਾਜ਼ਾਰ ਚਲਦਾ ਹੈ ਜਾਂ ਜਿਥੇ ਆਮ ਆਬਾਦੀ ਹੈ, ਉਥੇ ਜੈਨਰੇਟਰ ਲਾਉਣ ਵਾਲੇ ਲੋਕ ਆਪਣੀ ਬਿਲਡਿੰਗ ਦੇ ਉਪਰ ਇਸ ਨੂੰ ਫਿੱਟ ਕਰ ਦੇਣ। ਇਸ ਨਾਲ ਆਮ ਲੰਘਣ ਵਾਲਿਆਂ ਨੂੰ ਵੀ ਸ਼ੋਰ ਤੋਂ ਆਰਾਮ ਮਿਲੇਗਾ ਅਤੇ ਧੂੰਆਂ ਵੀ ਉਪਰ ਨੂੰ ਜਾਵੇਗਾ ਅਤੇ ਲੋਕਾਂ ਦੇ ਸਾਹਾਂ ਵਿਚ ਨਹੀਂ ਜਾਵੇਗਾ ।

*5.02 P.M. | (*ਇਸ ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਇਸ ਤੋਂ ਇਲਾਵਾ ਗਾਰਬੇਜ ਜਾਂ ਗੰਦਗੀ ਸੁੱਟਣ ਦਾ ਜਾਂ ਉਸ ਦੀ ਡਿਸਪੋਜ਼ਲ ਕਰਨ ਦਾ ਕੋਈ ਇੰਤਜ਼ਾਮ ਨਹੀਂ ਹੈ। ਪਹਿਲਾਂ ਜਿਹੜੀ ਗੰਦਗੀ ਹੁੰਦੀ ਸੀ, ਉਸ ਨੂੰ ਕਿਸਾਨ ਐਗਰੀਕਲਚਰ ਵਾਸਤੇ ਯੂਜ਼ ਕਰ ਲੈਂਦੇ ਸਨ, ਖਾਦ ਦੇ ਤੌਰ ਤੇ ਲੇਕਿਨ ਅਜ ਕਲ੍ਹ ਐਸੀ ਗਾਰਬੇਜ ਆ ਗਈ, ਪਲਾਸਟਿਕ ਦੇ ਲਿਫਾਫੇ ਜਾਂ ਹੋਰ ਇਹੋ ਜਿਹੜੀਆਂ ਚੀਜ਼ਾਂ, ਜਿਹੜੀ ਮਿੱਟੀ ਦੇ ਨਾਲ ਬਿਲਕੁਲ ਨਹੀਂ ਮਿਕਸ ਹੁੰਦੀ। ਇਹ ਗਾਰਬੇਜ ਜਿਥੇ ਲੋਕ ਸੁੱਟ ਜਾਂਦੇ ਹਨ, ਉਥੇ ਇਸ ਦੇ ਢੇਰਾਂ ਦੇ ਢੇਰ ਲੱਗ ਜਾਂਦੇ ਹਨ। ਪਲਾਸਟਿਕ ਦੇ ਲਿਫਾਫੇ ਨਾਲੀਆਂ ਵਿਚ ਰੁੜ੍ਹ ਜਾਂਦੇ ਹਨ। ਨਾਲੀਆਂ ਬੰਦ ਹੋ ਜਾਂਦੀਆਂ ਹਨ ਅਤੇ ਇਸ ਦੇ ਨਾਲ ਸੀਵਰ ਦੇ ਚੈਂਬਰ ਵੀ ਬੰਦ ਹੋ ਜਾਂਦੇ ਹਨ। ਇਹ ਗਾਰਬੇਜ

[ਸ਼੍ਰੀ ਜੇ ਕਿਸ਼ਨ ਸੈਣੀ]

ਸ਼ਹਿਰੋਂ ਬਾਹਰ ਲਿਜਾਇਆ ਜਾਣਾ ਚਾਹੀਦਾ ਹੈ ਅਤੇ ਇਸ ਦੀ ਐਸੇ ਢੰਗ ਨਾਲ ਡਿਸਪੋਜ਼ਲ ਹੋਵੇ ਕਿ ਇਸ ਦੀ ਫਾਰਮ ਮਿੱਟੀ ਵਰਗੀ ਹੋ ਜਾਵੇ। ਇਹ ਬੜਾ ਜ਼ਰੂਰੀ ਮਸਲਾ ਹੈ। ਇਸ ਗਾਰਬੇਜ ਦੇ ਐਨੇ ਢੇਰ ਲੱਗ ਜਾਂਦੇ ਹਨ ਕਿ ਸ਼ਹਿਰਾਂ ਅਤੇ ਕਸਬਿਆਂ ਵਿਚ ਜਗ੍ਹਾ ਨਹੀਂ ਮਿਲਦੀ ਕਿ ਇਸ ਨੂੰ ਕਿਥੇ ਸੁਟਿਆ ਜਾਵੇ।

(ਇਸ ਸਮੇਂ ਇਕ ਮਾਨਯੋਗ ਮੈਂਬਰ ਫਲੋਰ ਕਰਾਸ ਕਰ ਰਹੇ ਸਨ।)

**Mr. Speaker** : The member should not come between the speaker and the Chair.

**ਸ਼੍ਰੀ ਜੇ ਕਿਸ਼ਨ ਸੈਣੀ:** ਸਪੀਕਰ ਸਾਹਿਬ, ਕਈ ਥਾਵਾਂ ਤੇ ਅਸੀਂ ਦੇਖਦੇ ਹਾਂ ਕਿ ਕੋਈ ਜਾਨਵਰ ਮਰ ਜਾਂਦਾ ਹੈ ਜਾਂ ਕੋਈ ਸ਼ਟਲ ਕਾਕਸ ਬਣਾਉਂਦਾ ਹੈ, ਉਨ੍ਹਾਂ ਦੇ ਪਰ ਹਨ ਜਾਂ ਕਈ ਹੋਰ ਅਜਿਹੀਆਂ ਚੀਜ਼ਾਂ ਹਨ ਜਿਨ੍ਹਾਂ ਨੂੰ ਲੋਕ ਜਲਾਉਂਦੇ ਹਨ ਤਾਂ ਉਹ ਇਹ ਨਹੀਂ ਦੇਖਦੇ ਕਿ ਜਦੋਂ ਅਸੀਂ ਕਿਸੇ ਅਜਿਹੀ ਚੀਜ਼ ਨੂੰ ਗਰਮ ਕਰਦੇ ਹਾਂ ਉਸ ਨਾਲ ਸਾਰਾ ਵਾਤਾਵਰਣ ਕਿੰਨਾ ਖਰਾਬ ਹੁੰਦਾ ਹੈ ਸਾਰੇ ਇਲਾਕੇ ਦੇ ਵਿੱਚ ਇਕ ਇਕ ਕਿਲੋਮੀਟਰ ਤੱਕ ਅੱਧਾ ਅੱਧਾ ਕਿਲੋਮੀਟਰ ਤੱਕ ਵਾਤਾਵਰਣ ਦੂਸ਼ਤ ਹੋ ਜਾਂਦਾ ਹੈ, ਸਮੈਲ ਆਉਣੀ ਸ਼ੁਰੂ ਹੋ ਜਾਂਦੀ ਹੈ। ਕਈ ਜਗ੍ਹਾ ਤੇ ਇਹ ਵੀ ਦੇਖਿਆ ਗਿਆ ਕਿ ਲੋਕੀ ਟਾਇਰ ਜਾਂ ਟਿਊਬ ਜਲਾਉਣਾ ਸ਼ੁਰੂ ਕਰ ਦਿੰਦੇ ਹਨ ਪਰ ਉਹ ਇਹ ਨਹੀਂ ਸਮਝਦੇ ਕਿ ਜੋ ਚੀਜ਼ ਅਸੀਂ ਜਲਾ ਰਹੇ ਹਾਂ ਇਸ ਨਾਲ ਕਿੰਨੀ ਬਦਬੂ ਫੈਲਦੀ ਹੈ, ਜਿਧਰ ਦੀ ਹਵਾ ਹੁੰਦੀ ਹੈ ਉਧਰ ਕਾਫੀ ਦੂਰੀ ਤੱਕ ਟਾਇਰ ਟਿਊਬ ਜਲਣ ਦੀ ਸਮੈਲ ਆਉਂਦੀ ਹੈ ਔਰ ਆਮ ਪਬਲਿਕ ਲਈ ਲੰਘਣਾ ਬਹੁਤ ਮੁਸ਼ਕਲ ਹੋ ਜਾਂਦਾ ਹੈ। ਮੈਂ ਸਮਝਦਾ ਹੈ ਕਿ ਇਸ ਦੇ ਵਾਸਤੇ ਐਕਟ ਦੇ ਵਿੱਚ ਕੋਈ ਪਰੋਵੀਜ਼ਨ ਹੋਣੀ ਚਾਹੀਦਾ ਹੈ ਤਾਂ ਕਿ ਲੋਕੀਂ ਇਸ ਗੱਲ ਦਾ ਪੂਰਾ ਪੂਰਾ ਧਿਆਨ ਰੱਖਣ ਔਰ ਜੋ ਉਹ ਅਜਿਹੀਆਂ ਗੰਦਗੀ ਵਾਲੀਆਂ ਜਾਂ ਬਦਬੂ ਫੈਲਾਉਣ ਵਾਲੀਆਂ ਚੀਜ਼ਾਂ ਜਲਾਉਣ ਲਈ ਇਸਤੇਮਾਲ ਕਰਦੇ ਹਨ, ਉਹ ਨਾ ਕਰਨ। ਇਸ ਦਾ ਕੋਈ ਨਾ ਕੋਈ ਬੰਦੋਬਸਤ ਕੀਤਾ ਜਾਣਾ ਚਾਹੀਦਾ ਹੈ। ਹਰ ਇਨਸਾਨ ਨੂੰ ਇਸ ਤਰ੍ਹਾਂ ਐਜੂਕੇਟ ਕੀਤਾ ਜਾਵੇ ਕਿ ਉਹ ਆਪਣੇ ਆਪ ਦੂਸਰੇ ਲੋਕਾਂ ਦੀ ਮੁਸ਼ਕਲ ਨੂੰ ਖੁਦ ਮਹਿਸੂਸ ਕਰਨ। ਕੋਈ ਅਜਿਹਾ ਪਰੋਗਰਾਮ ਬਣਾਇਆ ਜਾਵੇ ਤਾਂ ਕਿ ਵੱਧ ਤੋਂ ਵੱਧ ਦਰਖਤ ਆਪਣੇ ਘਰਾਂ ਦੇ ਅੱਗੇ ਲਗਾਉਣ, ਕੋਠੀਆਂ ਦੇ ਅੱਗੇ ਅਸ਼ੋਕਾ, ਪੰਡਲ ਵਗੈਰਾ ਦੇ ਪੰਜ ਪੰਜ, ਸੱਤ ਸੱਤ ਦਰਖਤ ਲਗਾਉਣ ਜਿਸ ਨਾਲ ਕਿ ਵਾਤਾਵਰਣ ਦੇ ਵਿੱਚ ਹਰ ਪਾਸੇ ਹਰਿਆਵਲ ਹੀ ਹਰਿਆਵਲ ਨਜ਼ਰ ਆਵੇ ਔਰ ਉਹ ਵਾਤਾਵਰਣ ਦੇ ਪਰਦੂਸ਼ਣ ਨੂੰ ਵੀ ਰੋਕਣ।

ਇਸੇ ਤਰ੍ਹਾਂ ਹੀ ਸੜਕਾਂ ਦੇ ਉਪਰ ਵੀ, ਰਸਤਿਆਂ ਤੇ ਜਿੱਥੇ ਦਰਖਤ ਨਹੀਂ ਹਨ ਉਥੇ ਜ਼ਿਆਦਾ ਤੋਂ ਜ਼ਿਆਦਾ ਦਰੱਖਤ ਲਗਣੇ ਚਾਹੀਦੇ ਹਨ। ਇਸ ਤਰ੍ਹਾਂ ਦੇ ਕਦਮ ਉਠਾਉਣ ਨਾਲ ਪਰਦੂਸ਼ਣ ਨੂੰ ਜ਼ਰੂਰ ਰੋਕਿਆ ਜਾ ਸਕੇਗਾ। ਇਹ ਠੀਕ ਹੈ ਕਿ ਅਸੀਂ ਝੁੱਗੀਆਂ ਨੂੰ ਵੀ ਅਪਗ੍ਰੇਡ

ਕੀਤਾ ਹੈ ਕਿਉਂਕਿ ਆਬਾਦੀ ਵਧਦੀ ਜਾ ਰਹੀ ਹੈ ਅਸੀਂ ਜਵਾਹਰ ਆਵਾਸ ਯੋਜਨਾ ਰਾਹੀਂ ਅਤੇ ਹੋਰ ਸਕੀਮਾਂ ਬਣਾ ਕੇ ਇਨ੍ਹਾਂ ਝੁੱਗੀਆਂ ਵਾਲਿਆਂ ਨੂੰ ਅਪਗਰੇਡ ਕਰਨ ਦੀ ਕੋਸ਼ਿਸ਼ ਕੀਤੀ ਹੈ ਲੇਕਿਨ ਉਸ ਦੇ ਬਾਵਜੂਦ ਵੀ ਉਥੇ ਅਜਿਹੇ ਹਾਲਾਤ ਹਨ ਕਿ ਉਨ੍ਹਾਂ ਵਾਸਤੇ ਲੈਟਰਿਨਾਂ ਵਾਸਤੇ ਕੋਈ ਜਗ੍ਹਾ ਨਹੀਂ ਹੈ, ਉਹ ਜਿੱਥੇ ਜੀਅ ਕਰਦਾ ਹੈ ਬਾਹਰ ਜਾ ਕੇ ਬੈਠ ਜਾਂਦੇ ਹਨ ਔਰ ਫਿਰ ਇਸ ਤਰ੍ਹਾਂ ਵਾਤਾਵਰਣ ਵਿੱਚ ਬਹੁਤ ਬਦਬੂ ਫੈਲਦੀ ਹੈ, ਇਕ-ਇਕ ਕਿਲਮੀਟਰ ਤੱਕ ਹਵਾ ਦੇ ਰੁੱਖ ਕਾਰਨ ਬਦਬੂ ਪਹੁੰਚ ਜਾਂਦੀ ਹੈ। ਸੈਂਟਰਲ ਗੌਰਮਿੰਟ ਨੇ ਸਾਨੂੰ ਕਾਫੀ ਸਬਸਿਡੀਆਂ ਵੀ ਦਿੱਤੀਆਂ ਹਨ, ਮੈਂ ਸਮਝਦਾ ਹਾਂ ਕਿ ਅਜਿਹੀਆਂ ਸਕੀਮਾਂ ਬਣਾ ਕੇ ਸਾਨੂੰ ਇਕੱਲੇ ਇਕੱਲੇ ਦੇ ਘਰ ਲਟਰਿਨ ਬਣਾਉਣ ਦਾ ਬੰਦੋਬਸਤ ਕਰਨਾ ਚਾਹੀਦਾ ਹੈ। ਜਿਹੜੇ ਗੌਰਮਿੰਟ ਨੇ ਪਿਛਲੇ ਸਾਲਾਂ ਦੇ ਵਿੱਚ ਅਰਬਨ ਰੂਰਲ ਪ੍ਰਾਜੈਕਟ ਚਲਾਏ ਹਨ ਅਜਿਹੀਆਂ ਆਬਾਦੀਆਂ ਵਾਸਤੇ ਉਨ੍ਹਾਂ ਵਿਚ ਹੋਰ ਫੰਡਜ਼ ਰੱਖੇ ਜਾਣ। ਜੇ ਖਰਚੇ ਜ਼ਿਆਦਾ ਆਉਂਦੇ ਹਨ ਛੋਟੀਆਂ ਛੋਟੀਆਂ ਗਲੀਆਂ, ਸ਼ਹਿਰਾਂ ਦੇ ਸੀਵਰੇਜ ਅਤੇ ਵਾਟਰ ਸਪਲਾਈ ਦੇ ਵੱਡੇ ਵੱਡੇ ਕੰਮਾਂ ਲਈ ਆਮ ਬਜਟ ਨਾਲ ਕੰਮ ਨਹੀਂ ਹੋ ਸਕਦੇ ਤਾਂ ਇਨ੍ਹਾਂ ਕੰਮਾਂ ਵਾਸਤੇ ਵਿਸ਼ੇਸ਼ ਫੰਡਜ਼ ਮੁਹੱਈਆ ਕੀਤੇ ਜਾਣੇ ਚਾਹੀਦੇ ਹਨ ਪਰ ਇਹ ਕੰਮ ਪਹਿਲ ਦੇ ਆਧਾਰ ਤੇ ਕੀਤੇ ਜਾਣੇ ਚਾਹੀਦੇ ਹਨ। ਵਾਤਾਵਰਣ ਨੂੰ ਠੀਕ ਰੱਖਣ ਲਈ ਅਰਬਨ ਰੂਰਲ ਪ੍ਰਾਜੈਕਟ ਛੇਤੀ ਤੋਂ ਛੇਤੀ ਬਣਾਉਣੇ ਚਾਹੀਦੇ ਹਨ। ਜਿਸ ਤਰ੍ਹਾਂ ਹਾਊਸ ਦੇ ਵਿੱਚ ਪਿੱਛੇ ਜਿਹੇ ਮਾਸਟਰ ਪਲਾਨ ਦਾ ਰੈਜ਼ੋਲਿਊਸ਼ਨ ਆਇਆ ਸੀ ਮੈਂ ਉਸ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ ਸ਼ਹਿਰਾਂ ਦਾ ਵਿਕਾਸ ਮਾਸਟਰ ਪਲਾਨ ਦੇ ਰਾਹੀਂ ਜ਼ਰੂਰ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਜਿਹੜਾ ਬਾਰਸ਼ਾਂ ਦਾ ਪਾਣੀ, ਸੀਵਰੇਜ ਦਾ ਪਾਣੀ ਆਬਾਦੀ ਤੋਂ ਬਾਹਰ ਵਗਦਾ ਹੈ ਉਸ ਦੇ ਨਿਕਾਸ ਦਾ ਪਰਾਪਰ ਪ੍ਰਬੰਧ ਹੋ ਸਕੇ। ਅੱਜ ਹਾਲਾਤ ਇਹ ਹੈ ਕਿ ਸ਼ਹਿਰਾਂ ਦੇ 15-15 ਕਿਲੋਮੀਟਰ ਤੱਕ ਆਬਾਦੀਆਂ ਬਹੁਤ ਵੱਧ ਰਹੀਆਂ ਹਨ ਜਿਹੜੀਆਂ ਕਿ ਕੰਟਰੋਲ ਤੋਂ ਬਾਹਰ ਹਨ ਮੈਂ ਸਮਝਦਾ ਹਾਂ ਕਿ ਮਾਸਟਰ ਪਲਾਨ ਬਣਾਉਣ ਨਾਲ ਅਸੀਂ ਇਹ ਪਾਲਿਊਸ਼ਨ ਨੂੰ ਕੰਟਰਲ ਕਰ ਸਕਦੇ ਹਾਂ ਇਨ੍ਹਾਂ ਲਫ਼ਜ਼ਾਂ ਦੇ ਨਾਲ ਮੈਂ ਸ਼੍ਰੀ ਉਪਿੰਦਰ ਸ਼ਰਮਾ ਜੀ ਵੱਲੋਂ ਜੋ ਮਤਾ ਇਸ ਹਾਊਸ ਦੇ ਵਿਚ ਪੇਸ਼ ਕੀਤਾ ਗਿਆ ਹੈ ਉਸ ਦੀ ਤਾਈਦ ਕਰਦਾ ਹਾਂ। ਧੰਨਵਾਦ। ਜੈਹਿੰਦ।

**श्रीमती लक्ष्मी कांता चावला (अमृतसर केन्द्री)** : बहुत बहुत शुक्रिया। स्पीकर साहिब सदन के सामने प्रस्ताव आया है। बढ़ते प्रदूषण को प्रभावी ढंग से रोकने का। मैं अपनी बात शुरु करने से पहले इस सदन से प्रार्थना करुंगी कि इस प्रस्ताव को भी बाढ़ों को रोकने के लिए बडी योजना बनाने वाले प्रस्ताव की तरह चर्चा करके वाणी विलास का विषय बनाकर ही छोड़ दिया जाए बल्कि ऐसे महत्व पूर्ण प्रस्ताव को सर्व सम्मति से स्वीकार भी किया जाए।

मुझे लगता है कि प्रदूषण से ज्यादा उन्होंने सामाजिक प्रदूषण के बारे कहा है।

(विघन) .....

**श्री उपेंद्र कुमार शर्मा :** एक शोषल रिलीजन पौलिऊशन भी है (विघ्न)....

**श्रीमती लक्ष्मी कांता चावला :** आप मेरे भाषण में भी प्रदूषण फैला रहे हैं अंग्रेजी की। मैं निवेदन करना चाहती हूं कि अगर शिक्षा में और राजनीति में प्रदूषण समाप्त हो जाये तो समाज में से प्रदूषण अपने आप खत्म हो जायेगी। आज एक तरफ राजनीति में दलबदली का प्रदूषण है, ट्रांसपोर्ट विभाग में रिश्वत का प्रदूषण है, पाठ्य पुस्तकों में गाईडों का प्रदूषण है, कालेजों और स्कूलों के प्रवेश के लिये कैंपीटेशन फीस देने का प्रदूषण है, प्राईवेट स्कूलों में अध्यापक के शोषण का प्रदूषण है। बात यह है कि सभी तरफ प्रदूषण ही प्रदूषण है। अगर मैं सभी का नाम गिनाने लग जाऊं तो मूल प्रस्ताव पीछे रह जायेगा।

अगर हम प्रदूषण की बात करते हैं तो उसे गंभीरता से लेना भी चाहिए। पहले मैं बात करती हूं कि आप सड़कों पर चलिये रोड़वेज की बसों पर या प्राईवेट बसों पर या जो ग्रामीण लोग वो डीज़ल पर चलने वाली गाड़ी जिसको 'मारुता' बोलते हैं पर चलिये तो आपको धूआं नजर आता है और यह लगता ही नहीं कि पंजाब में कोई प्रदूषण कंट्रोल बोर्ड है जो इसको कंट्रोल में रख सके। सड़कों पर ट्रैक्टर ट्रालियां भी जाती हैं। इन सब का अगर निरीक्षण किया जाए तो उनके पास सर्टीफिकेट भी होता है कि गाड़ी बिल्कुल ठीक है और चलने के योग्य है। जबकि बस में इन्जन की मशीन में खराबी होने के कारण इतना शोर होता है कि कानों की कई बिमारियां हो सकती हैं। सवारी तो दो चार घंटे में बस से उतर जायेगी परन्तु बस चलाने वाले की हालत बड़ी दयनीय होती है जो सुबह से शाम तक ऐसी बस को चलाता है। जब वह रात को घर जाता है तो उसके कान खराब हो जाते हैं छाती के रोग लगने का डर रहता है और तो और जो सड़कों पर बड़े बड़े ट्रक तूड़ी और फक लेकर जाते हैं और उनके दायें बायें बहुत फैलाव होते हैं। उनके पीछे एक किलोमीटर तक आंखों में तुड़ी गिरती जाती है। ऐसे प्रदूषण से सड़कों पर जाने वाले लोग और भी ज्यादा दुखी होते हैं। ऐसे प्रदूषण से वातावरण और भी खराब होता है। अगर प्रदूषण कंट्रोल बोर्ड और ट्रांसपोर्ट विभाग में आपसी तालमेल हो जाये तो यह प्रदूषण काफी कम हो सकता है।

जब वर्षा के बाद गन्दा पानी शहरों और गांवों की सड़कों पर दिनों तक भरा रहता है, बदबू तथा मच्छरों का कारण बनता है तो वो सौ बिमारियों की जड़ होता है। ऐसे गंदे पानी में से बच्चे स्कूल जाते हैं और बड़े लोग भी अपने कार्यों के लिये उस गन्दे पानी में से गुजरते हैं तो अनेक बिमारियां उनके साथ उनके परिवारों में जाती हैं। वहां बहुत से नगरों में बिना ढके गन्दे नाले बहते हैं जो बदबू, बिमारियां और प्रदूषण फैलाते हैं जिन पर

नियंत्रण करना बहुत जरूरी है । केवल कागजी बातों से कुछ नहीं होने वाला है । अगर गन्दे नालों को ढक दिया जाये तो अस्पतालों में रोगियों पर होने वाला खर्च कम हो जाये और बिमारियों का उपचार ठीक से हो सकेगा । पंजाब में और देश में लोग बीमार भी कम होंगे । प्रदूषण नियंत्रण अनेक रोगों पर नियंत्रण है ।

अमृतसर शहर में आधे शहर को सरकार सीवरेज व्यवस्था नहीं दे सकी तो छोटी नगर पालिकाओं की तो और भी ज्यादा खराब हालत होगी । स्पीकर साहिब, अगर सीवरेज का ठीक निकास का प्रबन्ध नहीं होगा तो आम तौर पर यह भी देखा गया है कि कई जगह मेनहोल में से पानी बाहर सड़क पर आ जाता है और फिर तो, बिन बादल बरसात होने लगती है । यह बड़े बड़े नगरों में अकसर देखी जा सकती है । स्पीकर साहिब सड़कों के किनारे झुग्गी झोंपड़ी बस जाती हैं और उनकी गन्दगी और धूएं से भी प्रदूषण फैलता है । वह खुद भी बीमार होते हैं लेकिन उनके आसपास जिन लोगों के घर होते हैं उन पर भी उनका असर पढ़ता है । झुग्गियां तो कुछ लोग मजबूरी में बनाते हैं पर कई जगह राजनीतिक लाभ के लिये पहले तो झुग्गियां बनाने की इजाजत दे दी जाती है । कि कुछ झुग्गियां बना लो What we say we should mean It. फिर जब वहां बैठ जाते हैं तो उनको उठाना मुश्किल हो जाता है उठाना भी नहीं चाहिये । यह अवैध झुग्गी झोपड़ी बस्तियां प्रदूषण का एक मुख्य कारण है।

इसी तरह बिजली के जैनरेटर भी बहुत प्रदूषण फैलाते हैं । बड़े बड़े शहरों में जब बिजली चली जाती है तो बड़े बड़े जैनरेटर चलाए जाते हैं जो बहुत ज्यादा धूआं देते हैं जिससे काफी प्रदूषण होता है । बिजली जाती है तो एक तो गर्मी होती है दूसरा मक्खियां मच्छर तंग करते हैं । इसलिए इस समस्या से छुटकारा पाने के लिए लोग जैनरेटर चलाते हैं इस लिए बिजली की सप्लाई निश्चित बनानी चाहिए ।

इसी तरह सैनी साहब ने लाऊड स्पीकरों के बारे में कहा है अगर सरकार अपनी पालिसी को सख्ती से लागू करे तो किसी की क्या जुरयत है कि वह चौक में लाऊड स्पीकर लगाए और शौर मचाए । मगर यह तो वह बात है "जस दूल्हा तस बनी बरात" उनको कोई नहीं रोकता । न वह रोगियों का ख्याल करते हैं न विद्यार्थियों का । इस पर भी रोक लगाई जानी चाहिए ।

[श्रीमती लक्ष्मी कांता चावला]

बड़ी बड़ी फैंक्टरियों से निकलने वाले धूएं और पानी से भी प्रदूषण फैलता है । मगर फैंक्टरी मालिकों ने प्रदूषण नियंत्रण विभाग से सर्टीफिकेट प्राप्त किए होते हैं । कागजों में सारी आवश्यकतायें पूरी की होती हैं । अमृतसर को देखिए, बटाला, को देखिए, लुधियाना का भी बड़ा बुरा हाल है । बड़े बड़े लोग यहां रहते हैं जो कानून को पैसे से खरीद लेते हैं । इन्सपैक्टर लाईसेंस दें देते हैं । फैंक्टरियों के साथ कुछ कहानियां भी बनी होती हैं जहां इन फैक्टरियों से निकले धुएें के कारण खतरनाक बिमारियां हो जाती हैं । अमृतसर में तो विजै नगर, जेल रोड, को आ कर देखें सरकार ने वहां फक्क जलाने की इजाजत दी हुई है और वहां से राख लोगों के घरों में गिरती रहती है जिससे लोग परेशान हैं । 10 दिन पहले की बात है कि राम बाग, अमृतसर में एक लोहा चलाने की भट्ठी जलाई गई उसमें से निकलने वाले अंगारों के कारण साथ के घरों के लोगों की रजाईयां और काफी समान जल गया । लोगों का काफी नुकसान हुआ मगर उस भट्ठी को बन्द नहीं किया गया ।

स्पीकर साहिब, प्रदूषण को रोकने के लिए पेड़ लगाना भी बहुत जरूरी है क्योंकि प्रदूषण को रोकने के लिए हरियाली बहुत योगदान देती है ।

मैंनें दो वर्ष से निरन्तर संघर्ष किया, मैंने मन्त्री जी को भी लिखा, अमृतसर से चिट्ठीयां भेजी पर कोई परिणाम नहीं । कहावत है कि :—

"ਆਖਾ ਮੋੜਨਾ ਨਹੀਂ, ਕੱਖ ਤੋੜਨਾ ਨਹੀਂ"

शहर के अन्दर वृक्ष नहीं लगाये गये ।

हमारे शहर में शमशान घाट घनी आबादी के अन्दर है । अमृतसर में एक शमशान घाट दुर्गयाना मन्दिर के साथ हाथी गेट के बाहर है और दूसरा भी ऐसे ही आबादी में है । वहा पर काफी घूटन महसूस होती है । हाल गेट से हाथी गेट और लोहगढ़ गेट के बाहर आने पर लगता है कि कुछ आक्सीजन मिल गई है । चाहे हम सभी ने शमशान घाट एक दिन जाना ही है पर जीवन के लिये और जगह है और जीवन के बाद और जगह है । जो शहर में शमशान घाट बने हैं, उन को शहर के बाहर ले जाना चाहिए । 11 लाख की आबादी में दो शमशान घाट थोड़े हैं । यह बदबू बिमारियों का बहुत बड़ा कारण है । इसके इलावा शहर में जो बूचड़खाने हैं, वहां से कटा हुआ मास शहर के अन्दर लिजाते हैं । हर बाजार में दुकानों के बाहर सलाखें लगाकर उन पर मांस टांगा जाता है । उनको भूना जाता है । इस प्रकार हर मुहल्ले को शमशान घाट बनाया हुआ है । अलग बात है कि वहां पशु का शरीर जलाया जाता है आदमी का नहीं । जहां मृतक शरीर जलते हैं, वहां शमशान घाट है ।

हर चौंक हर बाजार में जो बदबू है, इसको नियन्त्रित करना चाहिए । स्पीकर साहिब, मैं आपके द्वारा मुख्य मन्त्री जी को निवेदन करती हूं कि वह किसी दिन अमृतसर आएं और वह लाहौरी गेट देखें जहां पर रोज हजारों पशु कटते हैं और खून से लिपटी हुई खाल रिक्शे में टांग कर ले जाते हैं और पूरे 1½ किलोमीटर के इलाके में खून बहता है । अमृतसर एक तरफ पवित्र नगरी है और वहां पर कटे जानवरों, चर्बी और खून का सड़क पर प्रदर्शन किया जाता है यह कितना भयानक प्रदूषण है यह देख कर पता लगता है । वहां आंख और कान का अन्तर चार अंगुल का नहीं, 250 किलोमीटर का है ।

एक बात और कि सोने गालने का जहां काम होता है लोगों ने सी० एम० साहिब को चिट्ठियां लिखी कि सोना बनाने के लिए जिन तेजाबों का प्रयोग किया जाता है, उससे अमृतसर में 3 लोग मर गये । डाक्टरों ने लिख कर दिया कि मृत्यु का कारण यह बदबू है । लेकिन लोग बार-बार प्रार्थना करके थक गये और हम अमृतसर के प्रदूषण कन्ट्रोल बोर्ड के आफिस में जब जाते हैं तो कहते हैं कि एक्सीयन साहिब टूर पर हैं और एस० डी० ओ० साहिब फील्ड में हैं और कभी कुभार कर्लक और चपरासी आफिस में मिलते हैं ।

शहर की किसी को चिन्ता नहीं पटियाला को लिखा, चण्डीगढ़ को कहा । जो सैक्टरी प्रदूषण के हैं, उनको कहा, सुनता कोई नहीं । मैं प्रार्थना करती हूं कि प्रदूषण से पंजाब को बचाने के लिये गाड़ियां, बसें, ट्रक, मारूतें, टैंकर आदि है, इनका हारन कितना बजना है, कितने वालियम में बजना है, यह निश्चित किया जाये, लाऊडस्पीकर का समय और वालियम निश्चित किया जाए । फैक्टरियों को जांच कर किसने नकली सर्टीफिकेट लिया है, उसको नियन्त्रित किया जाए और अगर बिजली जाती है तो दो पाटों के बीच मत पिसवाया जाए । एक बिजली जाती है और जैनरेटरों के धूयें शोर से हम मार खाते हैं, बीमारी भोगते हैं और इस वर्ष जब वन महोत्सव करने हमारे मन्त्री महोदय जायें, मैं प्रार्थना करती हूं कि जो भी आपको इसके लिये बुलाता है, उने कहिएकि वन महोत्सव शहर में करें । कोर्ट रोड, माल रोड को सजाने के लिये अगर वन महोत्सव करते हैं तो वह जैसे कहते हैं कूड़े पर और कूड़ा डालना और उसका कोई लाभ नहीं प्रदूषण नियंत्रित होगा । मैं इस प्रस्ताव का समर्थन करती हूं ।

**ਸਰਦਾਰ ਮਲਕੀਅਤ ਸਿੰਘ ਬਿਰਮੀ (ਲੁਧਿਆਣਾ ਦਿਹਾਤੀ) :** ਮੈਂ ਆਪ ਜੀ ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਪੱਵਿਤਰ ਸਦਨ ਵਿੱਚ ਅੱਜ ਇਸ ਰੈਜ਼ੋਲਿਊਸ਼ਨ, ਜੋ ਸ੍ਰੀ ਉਪਿੰਦਰ ਸ਼ਰਮਾ ਜੀ ਨੇ ਰੱਖਿਆ, ਉਤੇ ਬੋਲਣ ਦਾ ਮੌਕਾ ਦਿੱਤਾ ਹੈ।

ਸਪੀਕਰ ਸਾਹਿਬ, ਇਹ ਵਾਕਿਆ ਹੀ ਸਹੀ ਹੈ ਕਿ ਪਲਿਊਸ਼ਨ ਇੱਕ ਹੋਰ ਨਵੀਂ ਕੈਂਸਰ ਦੀ ਬਿਮਾਰੀ ਹੈ ਜਿਹੜੀ ਪੂਰੇ ਪੰਜਾਬ ਦੇ ਅੰਦਰ ਹੀ ਉਭਰ ਕੇ ਸਾਹਮਣੇ ਆ ਰਹੀ ਹੈ। ਪੰਜਾਬ ਦੇ ਅੰਦਰ ਇਸ ਸਮੇਂ ਸਟੈਪਸ ਚੁੱਕਣੇ ਅਤੇ ਪਲਿਊਸ਼ਨ ਰੋਕਣਾ ਬਹੁਤ ਹੀ ਜ਼ਰੂਰੀ ਹੋ ਗਿਆ ਹੈ । ਜਿਸ ਤਰ੍ਹਾਂ ਮੇਨ ਪਲਿਊਸ਼ਨ ਅੱਜਕਲ੍ਹ ਨਵੀ-ਨਵੀ ਕਿਸਮ ਦੀ ਇੰਡਸਟਰੀ ਲੱਗ ਰਹੀ ਹੈ ਉਸ ਦੇ ਅੰਦਰ ਕੋਲਾ ਵੀ ਜਲਾਇਆ ਜਾਂਦਾ ਹੈ ਅਤੇ ਹੋਰ ਕਈ ਤਰ੍ਹਾਂ ਦੇ ਆਇਲ ਦੇ ਨਾਲ ਵੀ ਇੰਡਸਟਰੀ ਚਲ ਰਹੀ ਹੈ ਇਸ ਦੇ ਨਾਲ ਸਿਰਫ ਇਕੱਲੇ ਆਇਲ ਦਾ ਹੀ ਪਲਿਊਟ ਨਹੀਂ ਹੋ ਰਿਹਾ ਬਲਕਿ ਉਨ੍ਹਾਂ ਫੈਕਟਰੀਆਂ ਦੇ ਅੰਦਰ ਜਿਹੜੀ ਪਰੋਡਕਸ਼ਨ ਨਿਕਲਦੀ ਹੈ ਅਤੇ ਉਨ੍ਹਾਂ ਦੇ ਅੰਦਰ ਪਾਣੀ ਜੋ ਇਸਤੇ-ਮਾਲ ਕਰਦੇ ਹਨ, ਉਸ ਦੀ ਜੋ ਡਿਸਪੋਜ਼ਲ ਹੈ ਉਸ ਦਾ ਵੀ ਕੋਈ ਇੰਤਜ਼ਾਮ ਨਹੀਂ ਕੀਤਾ ਹੋਇਆ ਔਰ ਅਸੀਂ ਲੋਕ, ਸਾਡੀਆਂ ਸਰਕਾਰਾਂ ਹਰ ਸਾਲ ਪੈਸਾ ਲਗਾਉਂਦੀਆਂ ਹਨ, ਸੜਕਾਂ ਬਣਾਉਦੀਆਂ ਹਨ ਇੰਡਸਟ੍ਰੀਅਲ ਏਰੀਏ ਦੇ ਅੰਦਰ ਪਰ ਉਸ ਦਾ ਪਲਿਊਟਿਡ ਵਾਟਰ ਜਿਹੜਾ ਹੈ ਉਹ ਸਾਰਾ ਵਾਟਰ ਚਾਰ-ਚਾਰ ਫੁੱਟ ਮੋਟੀ ਪਾਈਪ ਪਾ ਕੇ ਸੜਕ ਤੇ ਉਸਦੀ ਡਿਸਪੋਜ਼ਲ ਕਰ ਦਿੰਦੇ ਹਨ। ਕੋਈ ਨਦੀ ਨਹੀਂ ਹੈ ਜਿਥੇ ਉਹ ਪਾਣੀ ਜਾ ਸਕੇ। ਉਹ ਸਾਰਾ ਪਾਣੀ ਸੜਕਾਂ ਦੇ ਉਪਰ 24 ਘੰਟੇ ਖੁਲ੍ਹਾ ਤੁਰਿਆ ਫਿਰਦਾ ਰਹਿੰਦਾ ਹੈ। ਹੈਵੀ ਗੱਡੀਆਂ ਲੋਡ ਹੋ ਕੇ ਉਥੋਂ ਦੀ ਆਉਂਦੀਆਂ ਜਾਂਦੀਆਂ ਹਨ ਔਰ ਉਸ 24 ਘੰਟੇ ਦੇ ਚਿੱਕੜ ਨਾਲ ਸਿਰਫ ਸੜਕਾਂ ਹੀ ਨਹੀਂ ਟੁੱਟਦੀਆਂ ਬਲਿਕ ਲੋਕਾਂ ਦਾ ਭਾਰੀ ਨੁਕਸਾਨ ਵੀ ਹੁੰਦਾ ਹੈ। ਜਿਸ ਤਰ੍ਹਾਂ ਗੱਡੀਆਂ ਚਲਦੀਆਂ ਹਨ ਇੰਡਸਟਰੀਅਲ ਸਿਟੀ ਦੇ ਅੰਦਰ 4—4 ਫੁੱਟ ਖੱਡੇ ਉਨ੍ਹਾਂ ਸੜਕਾਂ ਉਪਰ ਪਏ ਸੀ ਜਿਨ੍ਹਾਂ ਦੀ ਦੋ-ਦੋ ਵਾਰ ਰਿਪੇਅਰ ਕਰ ਚੁੱਕੀ ਹੈ ਸਾਡੀ ਸਰਕਾਰ। ਸਾਡੀ ਸਰਕਾਰ ਨੇ ਬਹੁਤ ਅੱਛੇ ਸਟੈਪਸ ਚੁੱਕੇ ਹਨ । ਪਿਛਲੇ ਸਾਲ ਸਾਡੀ ਸਰਕਾਰ ਨੇ ਬਹੁਤ ਵੱਡਾ ਅਮਾਊਂਟ ਪਿੰਡਾਂ ਦੇ ਅੰਦਰ ਖਰਚ ਕੀਤਾ ਕਿਉਂਕਿ ਪਿੰਡਾਂ ਦੇ ਅੰਦਰ ਬਹੁਤ ਵੱਡਾ ਪਲਿਊਸ਼ਨ ਸੀ। ਗੰਦਗੀ ਏਨੀ ਫੈਲੀ ਹੋਈ ਸੀ ਪਿੰਡਾਂ ਦੇ ਅੰਦਰ ਕਿ ਪਿੰਡਾਂ ਦੀਆਂ ਗਲੀਆਂ ਵਿੱਚ ਚਲਣਾ ਮੁਸ਼ਕਲ ਹੁੰਦਾ ਸੀ। ਮੈਂ ਦਾਦ ਦਿੰਦਾ ਹਾਂ ਸਰਕਾਰ ਨੂੰ ਕਿ ਇਨ੍ਹਾਂ ਨੇ ਬਹੁਤ ਜ਼ਿਆਦਾ ਪੈਸਾ ਲਗਾਕੇ ਪਿੰਡਾਂ ਵਿੱਚ ਉਨਤ ਗਰਾਮ ਸਕੀਮ ਲਿਆਂਦੀ। ਜਿਸ ਵਿੱਚ ਪਿੰਡਾਂ ਦੀਆਂ ਨਾਲੀਆਂ, ਗਲੀਆਂ ਪੱਕੀਆਂ ਕਰਨਾ ਸ਼ਾਮਲ ਹੈ। ਪਿੰਡਾਂ ਦੇ ਵਿੱਚ ਜੋ ਨੁਕਸਾਨ ਹੁੰਦਾ ਸੀ ਉਸ ਦਾ ਇੰਤਜ਼ਾਮ ਕੀਤਾ ਹੈ ਜਿਹੜੇ ਟੁੱਟੇ ਛੱਪੜ ਸਨ ਜਿਹੜੇ ਓਵਰ ਫਲੋਅ ਹੋ ਕੇ ਉਨ੍ਹਾਂ ਦਾ ਪਾਣੀ ਮੁੜ ਪਿੰਡਾਂ ਦੇ ਅੰਦਰ ਆਉਂਦਾ ਸੀ, ਉਨ੍ਹਾਂ ਨੂੰ ਗਹਿਰਾ ਕਰਨ ਦੀ ਸਕੀਮ ਬਣਾ ਕੇ ਉਨ੍ਹਾਂ ਦੇ ਪਾਸੇ ਪੱਕੇ ਕਰਕੇ ਪਾਣੀ ਦੇ ਪਲਿਊਸ਼ਨ ਨੂੰ ਰੋਕਿਆ ਹੈ। ਉਸ ਦੇ ਨਾਲ ਨਾਲ ਪਿੰਡਾਂ ਦੇ ਵਿੱਚ ਲੈਟਰਿਨ ਬਣਾਉਣ ਦਾ ਸਿਸਟਮ ਵੀ ਸ਼ੁਰੂ ਕੀਤਾ ਹੈ। ਕੁਝ ਪ੍ਰਸੈਂਟ ਪੈਸਾ ਪਿੰਡਾਂ ਦੇ ਜ਼ਰੂਰਤਮੰਦ ਲੋਕਾਂ ਨੇ ਦੇਣਾ ਸੀ, ਉਹ ਸਿਰਫ ਇਸ ਵਾਸਤੇ ਕਿ ਉਸ ਦੀ ਸਫਾਈ ਰਖਣਗੇ। ਇਹ ਛੋਟੇ-ਛੋਟੇ ਸਟੈਪਸ ਸਾਡੀ ਸਰਕਾਰ ਨੇ ਲਏ ਹਨ।

ਇਸ ਦੇ ਨਾਲ ਨਾਲ ਜਦੋਂ ਇੰਡਸਟਰੀਅਲ ਏਰੀਏ ਦੀ ਗੱਲ ਕੀਤੀ ਜਾਂਦੀ ਹੈ ਸਪੀਕਰ ਸਾਹਿਬ ਤਾਂ ਵੇਖਣ ਵਿੱਚ ਆਉਂਦਾ ਹੈ ਅਤੇ ਉਥੇ ਜਾ ਕੇ ਪਤਾ ਲਗਦਾ ਹੈ ਕਿ ਹਾਲਤ ਕੀ ਹੁੰਦੀ ਹੈ। ਕਈ ਐਸੀਆਂ ਇੰਡਸਰੀਜ਼ ਹਨ ਜਿਸ ਤਰ੍ਹਾਂ ਚੰਡੀਗੜ੍ਹ ਵਿਚੋਂ ਨਿਕਲ ਕੇ ਲੁਧਿਆਣਾ ਵੱਲ ਨੂੰ ਜਾਣ ਲੱਗੀਏ ਤਾਂ ਰਸਤੇ ਵਿੱਚ ਕੌਰਨ ਆਇਲ ਮਿੱਲ ਕੋਲੋਂ ਲੰਘੀਏ ਤਾਂ ਨੱਕ ਨੂੰ ਬੰਦ ਕਰਨਾ ਪੈਂਦਾ ਹੈ। ਇਸੇ ਤਰ੍ਹਾਂ ਹੋਰ ਬਹੁਤ ਸਾਰੀਆਂ ਇੰਡਸਟਰੀਜ਼ ਲੁਧਿਆਣਾ ਦੇ ਅੰਦਰ ਹਨ ਜੋ 24 ਘੰਟੇ ਚਲਦੀਆਂ ਹਨ। ਆਹ, ਮੇਰੇ ਹਲਕੇ ਦੇ ਅੰਦਰ ਇੱਕ ਮੇਰਾ ਪਿੰਡ ਹੈ, ਜਸਪਾਲ ਬਾਂਗਰ, ਉਥੇ ਟੂਰਨਾਮੈਂਟ ਦੇ ਪ੍ਰਾਈਜ਼ ਡਿਸਟ੍ਰੀਬਿਊਸ਼ਨ ਵਾਸਤੇ ਮੈਂ ਸਰਦਾਰ ਕਰਮ ਸਿੰਘ ਗਿੱਲ ਨੂੰ ਬੁਲਾਇਆ ਸੀ। ਉਸ ਪਿੰਡ ਦੇ ਵਿੱਚ ਜਾ ਕੇ ਸਰਪੰਚ ਸਾਹਿਬ ਦੇ ਰਿਕੁਐਸਟ ਕਰਨ ਤੇ ਉਨ੍ਹਾਂ ਦੇ ਘਰ 5-10 ਮਿੰਟ ਵਾਸਤੇ ਗਏ। ਪੰਜ ਦਸ ਮਿੰਟਾਂ ਵਿੱਚ ਗਿੱਲ ਸਾਹਿਬ ਹੀ ਦੱਸ ਸਕਦੇ ਹਨ ਕਿ ਉਨ੍ਹਾਂ ਦਾ ਕੀ ਹਾਲ ਹੋਇਆ ਸੀ। ਜੇ 5-10 ਮਿੰਟਾਂ ਦੇ ਅੰਦਰ ਉਨ੍ਹਾਂ ਦਾ ਇਹ ਹਾਲ ਸੀ ਤਾਂ ਜੋ ਸਾਰੀ ਜ਼ਿੰਦਗੀ ਉਥੇ ਬਤੀਤ ਕਰਦੇ ਹਨ ਉਨ੍ਹਾਂ ਦਾ ਕੀ ਹਾਲ ਹੋਵੇਗਾ? ਇਸ ਵਾਸਤੇ ਕੋਈ ਨਾ ਕੋਈ ਸਟੈਪ ਸਰਕਾਰ ਨੂੰ ਬਹੁਤ ਜਲਦੀ ਲੈਣਾ ਚਾਹੀਦਾ ਹੈ। ਜੋ ਭੱਠਿਆਂ ਵਿੱਚ ਮਾੜਾ ਕੋਲਾ ਇਸਤੇਮਾਲ ਹੁੰਦਾ ਹੈ ਜਿਸ ਦੇ ਨਾਲ ਲੋਕਾਂ ਦੀ ਜ਼ਿੰਦਗੀ ਖ਼ਰਾਬ ਹੁੰਦੀ ਹੈ, ਇਸ ਨੂੰ ਰੋਕਿਆ ਜਾਵੇ। ਲੁਧਿਆਣੇ ਬਾਰੇ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ, ਮੁੱਖ ਮੰਤਰੀ ਸਾਹਿਬ ਬੈਠੇ ਹਨ, ਤੁਸੀਂ ਵੀ ਉਥੇ ਲੁਧਿਆਣੇ ਦੇ ਹੀ ਹੋ, ਲੁਧਿਆਣਾ ਇਕ ਬਹੁਤ ਹੀ ਮਹੱਤਵ ਪੂਰਨ ਸਿੱਟੀ ਹੈ ਔਰ ਉਥੇ ਸਾਹਨੇਵਾਲ ਏਅਰਪੋਰਟ ਹੈ ਔਰ ਉਸ ਏਅਰ ਪੋਰਟ ਦੇ ਦੁਆਲੇ ਇਤਨੀਆਂ ਵਡੀਆਂ ਵਡੀਆਂ ਫੈਕਟਰੀਆਂ ਹਨ ਕਿ ਉਨ੍ਹਾਂ ਦੀ ਸੌ, ਸੌ ਫੁਟ ਚਿਮਨੀਆਂ ਹਨ ਔਰ ਉਨ੍ਹਾਂ ਚਿਮਨੀਆਂ ਵਿਚੋਂ ਜੋ ਸਮੋਕ ਆਉਂਦਾ ਹੈ ਜਦੋਂ ਹਵਾ ਪੈਂਦੀ ਹੈ, ਹਵਾ ਹਮੇਸ਼ਾ ਹੀ ਉਸ ਪਾਸੇ ਨੂੰ ਹੀ ਚਲਦੀ ਹੈ ਔਰ ਫਲਾਈਟ ਜੋ ਹੈ ਉਧਰ ਡਾਇਵਰਟ ਹੋ ਜਾਂਦਾ ਹੈ ਜਿਸ ਦੇ ਵੱਲ ਸਰਕਾਰ ਨੂੰ ਧਿਆਨ ਦੇਣ ਦੀ ਲੋੜ ਹੈ। ਮੈਂ, ਸਪੀਕਰ ਸਾਹਿਬ, ਬੇਨਤੀ ਕਰਨਾ ਚਾਹੁੰਦਾ ਹਾਂ ਕਿ ਲੁਧਿਆਣਾ ਸ਼ਹਿਰ ਵਿੱਚ ਜਿਹੜੀਆਂ ਪੁਰਾਣੀਆਂ ਇੰਡਸਟਰੀਜ਼, ਲਗੀਆਂ ਹੋਈਆਂ ਹਨ ਜਿਨ੍ਹਾਂ ਨੂੰ ਬਦਲਣ ਦੇ ਨਾਲ ਸ਼ਾਇਦ ਤਕਲੀਫ ਵੀ ਨਾ ਹੋਵੇ, ਜਿਹੜੇ ਨਵੇਂ ਫੋਕਲ ਪੁਆਇੰਟ ਸ਼ਹਿਰਾਂ ਤੋਂ ਬਾਹਰ ਬਣਾਏ ਜਾ ਰਹੇ ਹਨ ਉਨ੍ਹਾਂ ਵਿੱਚ ਕਿਰਪਾ ਕਰਕੇ ਸ਼ਹਿਰਾਂ ਦੇ ਅੰਦਰਲੀਆਂ ਜਿਹੜੀਆਂ ਇੰਡਸਟਰੀਜ਼ ਹਨ ਜਿਹੜੀਆਂ ਏਅਰ ਨੂੰ, ਪਾਣੀ ਨੂੰ ਦੂਸ਼ਤ ਕਰਦੀਆਂ ਹਨ ਉਨ੍ਹਾਂ ਨੂੰ ਉਥੋਂ ਉਠਾ ਕੇ ਇਨ੍ਹਾਂ ਫੋਕਲ ਪੁਆਇੰਟਾਂ ਵਿੱਚ ਸ਼ਿਫਟ ਕੀਤਾ ਜਾਵੇ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਦੇ ਵਿੱਚ ਜਿਹੜਾ ਸੀਵਰੇਜ ਹੈ, ਮੈਂ ਪਹਿਲਾਂ ਵੀ ਇਸ ਦਾ ਆਪਣੀ ਸਪੀਚ ਵਿੱਚ ਜ਼ਿਕਰ ਕੀਤਾ ਸੀ, ਬੜਾ ਪੁਰਾਣਾ ਬਣਿਆ ਹੋਇਆ ਹੈ। ਸ਼ਹਿਰਾਂ ਦੀ ਆਬਾਦੀ ਦਿਨੋ ਦਿਨ ਵੱਧਦੀ ਜਾ ਰਹੀ ਹੈ। ਉਥੇ ਸਾਡੀਆਂ ਸੜਕਾਂ ਤੇ ਜਿਥੇ ਪਹਿਲਾਂ 2-2, 3-3 ਫੁਟ ਖਾਲ੍ਹੀ ਜਗ੍ਹਾ ਹੁੰਦੀ ਸੀ ਉਥੇ ਅੱਜ ਫੁਟ ਪਾਥ ਵਾਸਤੇ ਵੀ ਜਗ੍ਹਾ ਨਹੀਂ ਹੈ। ਮਲਟੀ-ਸਟੋਰੀਡ ਬਿਲਡਿੰਗਾਂ ਹਨ ਉਨ੍ਹਾਂ ਵਿੱਚ ਫਲੱਸ਼ ਸਿਸਟਮ ਹੁੰਦਾ ਹੈ, ਇਹ ਬੜੀ ਅੱਛੀ ਗੱਲ ਹੈ ਕਿ ਸਰਕਾਰ ਜਿੰਨੀ ਲੋਕਾਂ ਨੂੰ ਪਾਣੀ ਦੀ ਲੋੜ ਹੁੰਦੀ ਹੈ ਉਤਨਾ ਪਾਣੀ ਦਿੰਦੀ ਹੈ ਔਰ ਉਨ੍ਹਾਂ ਦੀ ਸਹੂਲਤ ਦਾ ਪੂਰਾ ਧਿਆਨ ਰੱਖਦੀ ਹੈ ਪਰ ਜਿਥੇ ਸਰਕਾਰ ਲੋਕਾਂ ਨੂੰ ਪਾਣੀ ਦਿੰਦੀ

[ਸਰਦਾਰ ਮਲਕੀਅਤ ਸਿੰਘ ਬਿਰਮੀ]

ਹੈ ਉਥੇ ਨਾਲ ਦੀ ਨਾਲ ਪਾਣੀ ਦੇ ਨਿਕਾਸ ਦਾ ਵੀ ਸਾਨੂੰ ਦੇਖਣਾ ਚਾਹੀਦਾ ਹੈ। ਛੋਟੇ ਛੋਟੇ ਸੀਵਰੇਜ ਹੋਣ ਕਰਕੇ ਉਹ ਪਾਣੀ ਜੋ ਘਰਾਂ ਤੋਂ ਬਾਹਰ ਜਾਂਦਾ ਹੈ ਉਹ ਬੰਦ ਹੋ ਜਾਂਦੇ ਹਨ ਅਤੇ ਉਹੀ ਪਾਣੀ ਫਿਰ ਘਰਾਂ ਵਿੱਚ ਵਾਪਸ ਆ ਜਾਂਦਾ ਹੈ ਜਿਸ ਦੇ ਨਾਲ ਕਈ ਕਿਸਮ ਦੀਆਂ ਬੀਮਾਰੀਆਂ ਫੈਲਦੀਆਂ ਹਨ। ਇਸ ਦੇ ਵੱਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਕਈ ਥਾਂ, ਤੇ ਸਪੀਕਰ ਸਾਹਿਬ, ਛੋਟੀਆਂ ਛੋਟੀਆਂ ਕਾਲੋਨੀਜ਼ ਬਣੀਆਂ ਹੋਈਆਂ ਹਨ। ਪਹਿਲਾਂ ਲੋਕ ਨੀਵੀਂ ਥਾਵਾਂ ਤੇ ਕਬਜ਼ਾ ਕਰ ਲੈਂਦੇ ਹਨ ਫਿਰ ਆਪਣੀਆਂ ਇਮਾਰਤਾਂ ਹੌਲੀ-ਹੌਲੀ ਬਣਾ ਲੈਂਦੇ ਹਨ, ਨੀਵਾਂ ਥਾਂ ਹੋਣ ਕਰਕੇ ਉਥੇ ਪਾਣੀ ਖੜ੍ਹਾ ਹੋ ਜਾਂਦਾ ਹੈ ਜਿਸ ਦੇ ਨਾਲ ਕਈ ਕਿਸਮ ਦੀਆਂ ਬੀਮਾਰੀਆਂ ਫੈਲ ਜਾਂਦੀਆਂ ਹਨ। ਸਰਕਾਰ ਨੂੰ ਉਨ੍ਹਾਂ ਦੇ ਖ਼ਿਲਾਫ ਐਕਸ਼ਨ ਲੈਣਾ ਚਾਹੀਦਾ ਹੈ ਔਰ ਉਨ੍ਹਾਂ ਦੇ ਮਕਾਨ ਬੇਸ਼ਕ ਜੇ ਗਿਰਾਉਣੇ ਪੈਂਦੇ ਹਨ ਤਾਂ ਉਹ ਵੀ ਗਿਰਾ ਦੇਣੇ ਚਾਹੀਦੇ ਹਨ। ਉਥੇ 12—12 ਫੁੱਟ ਡੂੰਘਾ ਸੀਵਰੇਜ ਹੈ। ਲੋਕੀ ਨੀਵੀਆਂ ਥਾਵਾਂ ਤੇ ਕਲੋਨੀਆਂ ਬਣਾ ਲੈਂਦੇ ਹਨ ਜਿਸ ਕਰਕੇ 4 ਫੁੱਟ ਤੋਂ 8 ਫੁੱਟ ਤਕ ਪਾਣੀ ਉਥੇ ਭਰ ਜਾਂਦਾ ਹੈ ਜਿਸ ਦੇ ਨਾਲ ਕਾਫੀ ਨੁਕਸਾਨ ਹੁੰਦਾ ਹੈ ਅਤੇ ਫਲੱਡ ਵਗੈਰਾ ਵੀ ਇਸੇ ਕਰਕੇ ਆ ਜਾਂਦਾ ਹੈ ਕਿਉਂਕਿ ਪਾਣੀ ਦਾ ਨਿਕਾਸ ਨਹੀਂ ਹੁੰਦਾ। ਜਦੋਂ ਫਲੱਡ ਆਇਆ ਸੀ.ਐਮ. ਸਾਹਿਬ ਆਪ ਵੀ ਉਥੇ ਜਾਂਦੇ ਰਹੇ ਹਨ। ਉਨ੍ਹਾਂ ਕਲੋਨੀਆਂ ਦਾ ਇੰਤਜ਼ਾਮ ਨਹੀਂ ਹੋ ਸਕਿਆ। ਪਾਣੀ ਮਹੀਨਾ ਮਹੀਨਾ ਖੜਾ ਰਹਿੰਦਾ ਹੈ ਜਿਸ ਕਰਕੇ ਅਨੇਕਾਂ ਤਰ੍ਹਾਂ ਦੇ ਜਾਨਵਰ ਮਰਦੇ ਰਹਿੰਦੇ ਹਨ ਅਤੇ ਬਦਬੂ ਫੈਲਦਾ ਹੈ। ਸਰਕਾਰ ਜਿਹੜਾ ਪੈਸਾ ਲਾਉਂਦੀ ਹੈ ਉਸ ਦਾ ਵੀ ਨੁਕਸਾਨ ਹੁੰਦਾ ਹੈ। ਚਾਹੇ ਉਹ ਰੈਡ ਕਰਾਸ ਪੈਸਾ ਲਾਏ, ਪਲੈਨਿੰਗ ਬੋਰਡ ਲਾਵੇ ਜਾਂ ਕਿਸੇ ਹੋਰ ਫੰਡ ਵਿਚੋਂ ਪੈਸਾ ਲਗੇ ਉਸ ਤਰ੍ਹਾਂ ਸਰਕਾਰ ਦਾ ਜੋ ਪੈਸਾ ਜ਼ਾਇਆ ਜਾਂਦਾ ਹੈ ਉਹ ਬਚਾਇਆ ਜਾ ਸਕਦਾ ਹੈ ਅਗਰ ਪਹਿਲਾਂ ਤੋਂ ਹੀ ਉਨ੍ਹਾਂ ਨੂੰ ਰੋਕਿਆ ਜਾਵੇ ਅਤੇ ਕਿਸੇ ਪ੍ਰਕਾਰ ਦੀ ਕੋਈ ਐਨਕਰੋਚਮੈਂਟ ਨਾ ਹੋਣ ਦਿੱਤੀ ਜਾਵੇ।

ਸਪੀਕਰ ਸਾਹਿਬ, ਲੁਧਿਆਣਾ ਵਿੱਚ ਇਤਨਾ ਵਡਾ ਇਕ ਬੁੱਢਾ ਦਰਿਆ ਹੈ ਅਤੇ ਉਹ ਬੁੱਢਾ ਦਰਿਆ ਇਤਨਾ ਵੱਡਾ ਹੈ ਕਿ ਲੁਧਿਆਣਾ ਤਾਂ ਕੀ ਹੋਰ ਟਾਊਨ ਦਾ ਪਾਣੀ ਵੀ ਆਵੇ ਤਾਂ ਉਹ ਨਾਲਾ ਪਾਣੀ ਦਾ ਲੋਡ ਲੈ ਸਕਦਾ ਹੈ ਇਸ ਵੇਲੇ ਪ੍ਰਾਬਲਮ ਇਹ ਹੈ ਕਿ ਜੋ ਸ਼ਹਿਰ ਦਾ ਗੰਦ ਹੁੰਦਾ ਹੈ, ਜੋ ਕਾਲੋਨੀਆਂ ਦਾ ਗੰਦ ਹੈ ਉਹ ਚਲ ਬੁੱਢੇ ਨਾਲੇ ਵਿੱਚ, ਜੋ ਵੀ ਗੰਦ ਹੁੰਦਾ ਹੈ ਉਹ ਉਸ ਦੇ ਵਿੱਚ ਸੁੱਟੀ ਜਾਂਦੇ ਹਨ ਅਤੇ ਜੋ ਥੋੜ੍ਹੀ ਬਹੁਤ ਜਗ੍ਹਾ ਬਚਦੀ ਹੈ ਉਸ ਦੀ ਐਨਕਰੋਚਮੈਂਟ ਹੋ ਰਹੀ ਹੈ। ਲੋਕਾਂ ਨੇ ਉਥੇ ਆਪਣੇ ਮਕਾਨ ਬਣਾ ਲਏ ਹਨ, ਇੰਡਸਟਰੀਆਂ ਬਣਾ ਲਈਆਂ ਹਨ, ਦੁਕਾਨਾਂ ਬਣਾ ਲਈਆਂ ਹਨ ਅਤੇ ਉਹ ਨਾਲਾ, ਜੋ ਹੈ ਉਸ ਦੇ ਵਿੱਚ ਪਾਣੀ ਦੇ ਨਿਕਾਸ ਦਾ ਕੰਮ ਮੁਸ਼ਕਲ ਨਾਲ 30 ਪ੍ਰਤਿਸ਼ਤ ਹੋਵੇ ਅਤੇ 70 ਪ੍ਰਤਿਸ਼ਤ ਉਥੇ ਐਨਕਰੋਚਮੈਂਟ ਹੋਈ ਹੈ। ਇਸ ਐਨਕਰੋਚਮੈਂਟ ਨੂੰ ਦੂਰ ਕੀਤਾ ਜਾਵੇ ਔਰ ਜਿਹੜੀਆਂ ਇਮਾਰਤਾਂ ਬਣੀਆਂ ਹੋਈਆਂ ਹਨ ਉਹ ਬੇਸ਼ਕ ਗਿਰਾਈਆ ਜਾਣ। ਸਰਕਾਰ ਦਾ ਜੋ ਵਿਚਾਰ ਹੈ ਇਸ ਬੁੱਢੇ ਨਾਲੇ ਨੂੰ ਪੱਕਾ ਕਰਨ ਦਾ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਕਾ ਕਰਨ ਤੋਂ ਪਹਿਲਾਂ ਸਭ ਤੋਂ ਪਹਿਲਾਂ ਉਥੇ ਐਨਕਰੋਚਮੈਂਟ ਉਠਾਈ ਜਾਵੇ, ਫਿਰ ਨਾਲੇ ਨੂੰ ਡੂੰਘਾ ਕੀਤਾ ਜਾਵੇ ਔਰ ਫਿਰ ਨਾਲੇ ਨੂੰ ਉਸ ਤੋਂ ਬਾਅਦ ਪੱਕਾ ਕੀਤਾ ਜਾਵੇ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਜੇ ਇੰਤਜ਼ਾਮ ਉਥੇ ਹੋ ਗਿਆ ਤਾਂ ਫਿਰ ਓਵਰਫਲੋ ਨਹੀਂ ਰਹੇਗਾ।

ਇਸ ਤੋਂ ਇਲਾਵਾ ਸ਼ਹਿਰ ਅੰਦਰ ਮੀਟ ਦੀਆਂ ਦੁਕਾਨਾਂ ਵੀ ਹਨ, ਮੱਛੀਆਂ ਦੀਆਂ ਦੁਕਾਨਾਂ ਵੀ ਹਨ, ਮੈਂ ਇਹ ਨਹੀਂ ਚਾਹੁੰਦਾ ਕਿ ਇਹ ਦੁਕਾਨਾਂ ਨਹੀਂ ਹੋਣੀਆਂ ਚਾਹੀਦੀਆਂ ਪਰ ਜਿਸ ਤਰੀਕੇ ਨਾਲ ਅੱਜ ਲੋਕ ਅਨਆਥੋਰਾਈਜ਼ਡ ਜਗ੍ਹਾ ਤੇ ਆਪਣੇ ਟੇਬਲ ਲਾਕੇ ਬੈਠ ਜਾਂਦੇ ਹਨ ਔਰ 24 ਘੰਟੇ ਮੱਛੀ ਆਦਿ ਵੇਚਦੇ ਰਹਿੰਦੇ ਹਨ ਜੋ ਉਨ੍ਹਾਂ ਦਾ ਗੰਦਾ ਕਬਾੜ ਹੁੰਦਾ ਹੈ ਉਹ ਲੋਕ ਉਥੇ ਹੀ ਕੁਤਿਆਂ ਬਿਲਿਆਂ ਨੂੰ ਪਾ ਦਿੰਦੇ ਹਨ, ਇਸ ਨਾਲ ਉਥੇ ਗੰਦ ਵੀ ਫੈਲਦਾ ਹੈ ਅਤੇ ਬਦਬੂ ਵੀ ਬਹੁਤ ਰਹਿੰਦੀ ਹੈ। ਮੈਂ ਸਮਝਦਾ ਹਾਂ ਕਿ ਇਸ ਚੀਜ਼ ਨੂੰ ਜ਼ਰੂਰ ਰੋਕਿਆ ਜਾਣਾ ਚਾਹੀਦਾ ਹੈ।

ਇਸ ਤੋਂ ਇਲਾਵਾ ਬਹੁਤ ਸਾਰੀਆਂ ਕਾਲੋਨੀਆਂ ਹਨ ਜਿਨ੍ਹਾਂ ਵਿਚ ਲੋਕਾਂ ਨੇ ਛੋਟੀਆਂ ਛੋਟੀਆਂ ਫੈਕਟਰੀਆਂ ਲਾਈਆਂ ਹੋਈਆਂ ਹਨ ਔਰ ਉਥੇ 24—24 ਘੰਟੇ ਕੰਮ ਚਲਦਾ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਵਾਸਤੇ ਕੋਈ ਟਾਈਮ ਲਿਮਿਟ ਹੋਣੀ ਚਾਹੀਦੀ ਹੈ। ਲੋਕਾਂ ਨੇ ਪਾਵਰ ਲੂਮਜ਼ ਲਾਈਆਂ ਹੋਈਆਂ ਹਨ, ਕਈਆਂ ਨੇ ਨਟ ਬੋਲਟਸ ਦੀਆਂ ਮਸ਼ੀਨਾਂ ਲਾਈਆਂ ਹੋਈਆਂ ਹਨ ਔਰ ਉਥੇ ਸਾਰੀ ਸਾਰੀ ਰਾਤ ਠੱਕ ਠੱਕ ਹੁੰਦੀ ਰਹਿੰਦੀ ਹੈ ਔਰ ਲੋਕ ਸਾਰੀ ਸਾਰੀ ਰਾਤ ਆਰਾਮ ਨਹੀਂ ਕਰ ਸਕਦੇ। ਅਸੀਂ ਇਹ ਨਹੀਂ ਕਹਿੰਦੇ ਕਿ ਉਹ ਕੰਮ ਨਾ ਕਰਨ ਪਰ ਕੁਝ ਸਮਾਂ ਫਿਕਸ ਕਰਨਾ ਚਾਹੀਦਾ ਹੈ ਤਾਂ ਕਿ ਰਾਤ ਨੂੰ ਲੋਕ ਡਿਸਟਰਬੈਂਸ ਮਹਿਸੂਸ ਨਾ ਕਰਨ। ਫਿਰ ਅੱਜ ਕੱਲ ਬੱਚਿਆਂ ਦੇ ਐਗਜ਼ਾਮ ਚਲ ਰਹੇ ਹਨ, ਉਨ੍ਹਾਂ ਨੇ ਪੜ੍ਹਾਈ ਕਰਨੀ ਹੁੰਦੀ ਹੈ, ਇਸ ਨਾਲ ਬਹੁਤ ਪਰਾਬਲਮ ਹੁੰਦੀ ਹੈ। ਫਿਰ ਇਹ ਲੋਕ ਸ਼ਿਫ਼ਟਾਂ ਵਿਚ ਕੰਮ ਕਰਦੇ ਹਨ, ਕੋਈ ਰਾਤ ਨੂੰ 12.00 ਵਜੇ ਆ ਰਿਹਾ ਹੈ ਅਤੇ ਕੋਈ ਸਵੇਰੇ 6.00 ਵਜੇ ਜਾਂਦਾ ਹੈ, ਇਸ ਨਾਲ ਬਾਕੀ ਲੋਕਾਂ ਨੂੰ ਬੜੀ ਡਿਸਟਰਬੈਂਸ ਹੁੰਦੀ ਹੈ। ਇਸ ਲਈ ਸਰਕਾਰ ਨੂੰ ਇਸ ਪਾਸੇ ਸਟੇਪ ਲੈਣੇ ਚਾਹੀਦੇ ਹਨ ਔਰ ਉਨ੍ਹਾਂ ਲਈ ਕੋਈ ਟਾਈਮ ਲਿਮਿਟ ਜ਼ਰੂਰ ਕਰਨੀ ਚਾਹੀਦੀ ਹੈ ਤਾਂ ਕਿ ਲੋਕਾਂ ਦੇ ਆਰਾਮ ਕਰਨ ਸਮੇਂ ਉਹ ਬੰਦ ਹੋ ਜਾਣ। ਇਹ ਨਾ ਹੋਵੇ ਕਿ 4 ਬੰਦੇ ਤਾਂ ਕਮਾਈ ਕਰ ਰਹੇ ਹੋਣ ਔਰ ਉਸ ਨਾਲ 15 ਦੀ ਨੀਂਦ ਹਰਾਮ ਹੋ ਰਹੀ ਹੋਵੇ।

ਇਸ ਤੋਂ ਇਲਾਵਾ ਇਥੇ ਲਾਊਡ ਸਪੀਕਰਜ਼ ਦੇ ਬਾਰੇ ਗੱਲ ਕੀਤੀ ਗਈ ਹੈ, ਮੈਂ ਇਸ ਨਾਲ ਐਗਰੀ ਕਰਦਾ ਹਾਂ ਕਿ ਇਹ ਲਾਊਡ ਸਪੀਕਰ ਬੰਦ ਨਹੀਂ ਹੋ ਸਕਦੇ, ਗੁਰਦੁਆਰਿਆਂ ਵਿਚ ਵੀ ਚਲਦੇ ਹਨ ਅਤੇ ਮੰਦਰਾਂ ਵਿਚ ਵੀ ਚਲਦੇ ਹਨ, ਪਰ ਇਨ੍ਹਾਂ ਦੀ ਅਵਾਜ਼ ਨੂੰ ਲਿਮਿਟ ਕਰ ਦੇਣਾ ਚਾਹੀਦਾ ਹੈ ਜਿਸ ਨਾਲ ਮਕਸਦ ਵੀ ਹੱਲ ਹੋ ਜਾਵੇ ਅਤੇ ਲੋਕਾਂ ਨੂੰ ਡਿਸਟਰਬੈਂਸ ਵੀ ਨਾ ਹੋਵੇ। ਜਿਸ ਤਰ੍ਹਾਂ ਅੱਜ ਕੱਲ੍ਹ ਲੁਧਿਆਣਾ-ਜਗਰਾਓਂ ਰੋਡ ਤੇ ਕਈ ਮੈਰਿਜ ਸੈੱਲ ਬਣ ਚੁੱਕੇ ਹਨ। ਠੀਕ ਹੈ, ਸਾਡੀ ਸਰਕਾਰ ਨੂੰ ਕਰੈਡਿਟ ਜਾਂਦਾ ਹੈ ਜਿਸ ਨੇ ਇਤਨੀ ਸ਼ਾਂਤੀ ਲਿਆਂਦੀ ਹੈ ਕਿ ਉਥੇ ਲੋਕਾਂ ਨੂੰ ਮੌਕਾ ਮਿਲਿਆ ਹੈ ਔਰ ਅੱਜ ਮੈਰਿਜਾਂ ਤੇ ਮਿਊਜ਼ਿਕਲ ਪਾਰਟੀਆਂ ਆਉਂਦੀਆਂ ਹਨ ਪਰ ਮੇਰੀ ਰਾਏ ਹੈ ਇਨ੍ਹਾਂ ਦਾ ਵੀ ਟਾਈਮ ਜ਼ਰੂਰ ਲਿਮਿਟ ਕਰ ਦੇਣਾ ਚਾਹੀਦਾ ਹੈ ਔਰ ਜਿਹੜੀ ਅਵਾਜ਼ ਹੈ ਇਹ ਇਤਨੀ ਹੋਣੀ ਚਾਹੀਦੀ ਹੈ ਕਿ ਜਿਸ ਦਾਇਰੇ ਵਿਚ ਮੈਰਿਜ ਪਾਰਟੀ ਹੈ ਉਥੇ ਹੀ ਰਹਿ ਜਾਵੇ ਬਾਕੀਆਂ ਨੂੰ ਡਿਸਟਰਬੈਂਸ ਨਾ ਹੋਵੇ।

[ਸਰਦਾਰ ਮਲਕੀਅਤ ਸਿੰਘ ਬਿਰਮੀ]

ਸਪੀਕਰ ਸਾਹਿਬ, ਇਥੇ ਰਾਜਨੀਤਿਕ ਪੋਲਿਊਸ਼ਨ ਦੀ ਗੱਲ ਕੀਤੀ ਗਈ ਹੈ, ਮੈਂ ਇਸ ਨਾਲ ਸਹਿਮਤ ਨਹੀਂ ਹਾਂ। ਮੈਂ ਸਮਝਦਾ ਹਾਂ ਕਿ ਜੇ ਇਥੇ ਰਾਜਨੈਤਿਕ ਪੋਲਿਊਸ਼ਨ ਹੁੰਦੀ ਹੈ ਤਾਂ ਜਿਹੜੇ ਹਾਲਾਤ 12 ਸਾਲ ਪਹਿਲਾਂ ਰਹੇ ਹਨ ਔਰ ਇਹ ਮਿਊਜ਼ੀਕਲ ਪ੍ਰੋਗਰਾਮ ਹੋਣੇ ਬੰਦ ਹੋ ਗਏ ਸਨ, ਇਹ ਹੁਣ ਨਾ ਹੁੰਦੇ ਇਹ ਇਸ ਸਰਕਾਰ ਵਲੋਂ ਅਤਿਵਾਦ ਨੂੰ ਨੱਥ ਪਾਉਣ ਕਰਕੇ ਹੀ ਇਹ ਪਰੋਗਰਾਮ ਹੋਣੇ ਸ਼ੁਰੂ ਹੋ ਗਏ ਹਨ। ਸੋ ਮੈਂ ਇਹ ਨਹੀਂ ਕਹਿੰਦਾ ਕਿ ਕੋਈ ਰਾਜਨੈਤਿਕ ਪੋਲਿਊਸ਼ਨ ਇਥੇ ਰਹਿ ਗਿਆ ਹੈ।

ਇਕ ਗੱਲ ਮੈਂ ਹੋਰ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਲੁਧਿਆਣਾ ਸ਼ਹਿਰ ਵਿਚ ਇਕ ਫਲਾਈ ਓਵਰ ਬਣ ਰਿਹਾ ਸੀ, ਮੈਂ ਉਸ ਮੈਂਬਰ ਦਾ ਨਾਂ ਨਹੀਂ ਲੈਣਾ ਚਾਹੁੰਦਾ ਪਰ ਹਾਊਸ ਵਿਚ ਮੌਜੂਦ ਹੈ ਕਿ ਉਸ ਨੇ ਉਸ ਫਲਾਈ ਓਵਰ ਦੇ ਥੱਲੇ ਇਕ ਮੰਦਰ ਬਣਾ ਦਿੱਤਾ ਹੈ। ਹੁਣ ਉਸ ਨਾਲ ਡਿਸਟਰਬੈਂਸ ਨਹੀਂ ਹੋਵੇਗੀ ਤਾਂ ਕੀ ਹੋਵੇਗਾ ? ਪ੍ਰਸ਼ਾਦ ਗਿਰੇਗਾ। ਕੁੱਤੇ ਬਿੱਲੇ ਫਿਰਦੇ ਰਹਿਣਗੇ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਕਿਹਾ ਹੈ ਕਿ ਲੁਧਿਆਣੇ ਮੰਦਰ ਬਣਿਆ ਹੈ ਔਰ ਉਥੇ ਕੁੱਤੇ ਬਿੱਲੀਆਂ ਦੌੜਨਗੀਆਂ; ਕੀ ਮੰਦਰ ਦੇ ਨਾਲ ਪੋਲਿਊਸ਼ਨ ਫੈਲੇਗਾ ? ਕੁੱਤੇ ਬਿੱਲੀਆਂ ਤਾਂ ਹਸਪਤਾਲਾਂ ਦੇ ਵਿੱਚ ਵੀ ਘੁੰਮਦੀਆਂ ਹਨ। ਫੇਰ ਤਾਂ ਸਪੀਕਰ ਸਾਹਿਬ, ਮੰਦਰ, ਗੁਰਦੁਆਰੇ, ਮਸਜਿਦ ਅਤੇ ਚਰਚ ਸਾਰੇ ਦੇਸ਼ ਤੋਂ ਬਾਹਰ ਬਣਾ ਦੇਣੇ ਚਾਹੀਦੇ ਹਨ। ਮੰਦਰ ਦੇ ਨਾਲ ਪੋਲਿਊਸ਼ਨ ਹੋਣਾ ਹੈ ਇਹ ਵਿਆਖਿਆ ਕਰਨ ਕਿ ਇਨ੍ਹਾਂ ਦੇ ਕਹਿਣ ਦਾ ਮਤਲਬ ਕੀ ਸੀ ?

**ਸਰਦਾਰ ਮਲਕੀਅਤ ਸਿੰਘ ਬਿਰਮੀ :** ਸਪੀਕਰ ਸਾਹਿਬ, ਮੈਂ ਮੰਦਰ ਕਰਕੇ ਪੋਲਿਊਸ਼ਨ ਦੀ ਗੱਲ ਨਹੀਂ ਕੀਤੀ ਸੀ। ਮੈਂ ਦੱਸਣਾ ਚਾਹੁੰਦਾ ਹਾਂ ਕਿ "ਸਚਾਈ ਛੁਪ ਨਹੀਂ ਸਕਤੀ ਬਨਾਵਟ ਕੇ ਅਸੂਲੋਂ ਸੇ ਖੁਸ਼ਬੂਆ ਨਹੀਂ ਸਕਦੀ ਕਾਗਜ਼ ਕੇ ਫੂਲੋਂ ਸੇ" ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿ ਉਥੇ 4 ਲੇਨ ਵੇਅ ਰੋਡ ਹੈ ਅਤੇ ਉਸ ਦੇ ਚੌਂਕ ਵਿਚ ਇਨ੍ਹਾਂ ਨੇ ਬਿਲਕੁਲ ਸੈਂਟਰ ਵਿਚ ਪੁਲ ਦੇ ਥੱਲੇ ਮੰਦਰ ਬਣਾ ਦਿੱਤਾ। ਮੈਂ ਇਹ ਕਿਹਾ ਸੀ ਕਿ ਮੰਦਰ ਹੋਣ ਕਰਕੇ ਉਥੇ ਢੋਲ ਵਜਣਗੇ, ਪੁਜਾਰੀ ਪ੍ਰਸ਼ਾਦ ਵੀ ਵੰਡੇਗਾ ਅਤੇ ਬੱਚੇ ਵੀ ਘੁੰਮਣਗੇ ਅਤੇ ਦਿਨ ਰਾਤ ਉਥੇ ਲੋਕ ਆਉਣਗੇ ਅਤੇ ਜਾਣਗੇ ਅਤੇ ਤੁਹਾਨੂੰ ਪਤਾ ਹੀ ਹੈ ਕਿ ਜੀ.ਟੀ. ਰੋਡ ਤੇ ਕਿੰਨੀ ਸਪੀਡ ਨਾਲ ਉਥੇ ਬੱਸਾਂ, ਟਰੱਕ ਚਲਦੇ ਹਨ ਅਤੇ ਕੋਈ ਬੱਚਾ ਇਨ੍ਹਾਂ ਸਪੀਡ ਵਾਲੀਆਂ ਗੱਡੀਆਂ ਥੱਲੇ ਆ ਸਕਦਾ ਹੈ ਜਾਂ ਜਾਨਵਰ ਵੀ ਆ ਸਕਦੇ ਹਨ ਔਰ ਜਿਹੜਾ ਗੱਡੀ ਦੇ ਨਾਲ ਟਕਰਾਏਗਾ ਉਹ ਬਚ ਨਹੀਂ ਸਕਦਾ, ਮਰ ਜਾਵੇਗਾ। ਮੈਂ ਇਸ ਡਰ ਨੂੰ ਵੇਖਦੇ ਹੋਏ ਕਿਹਾ ਸੀ ਕਿ ਮੰਦਰ ਉਥੇ ਠੀਕ ਥਾਂ ਤੇ ਨਹੀਂ ਬਣਿਆ। ਲੋਕਾਂ ਨੂੰ ਮੁਸ਼ਕਿਲਾਂ ਹੋਣਗੀਆਂ।

ਇਥੇ ਦੱਸਿਆ ਗਿਆ ਹੈ ਕਿ ਪਹਿਲੇ ਜਦੋਂ ਕੋਈ ਜਾਨਵਰ ਮਰ ਜਾਂਦਾ ਸੀ ਤਾਂ ਖੇਤ ਵਿੱਚ 15 ਫੁੱਟ ਖੱਡਾ ਖੋਦ ਕੇ ਉਸ ਜਾਨਵਰ ਨੂੰ ਦਬਾਇਆ ਜਾਂਦਾ ਸੀ ਅਤੇ ਮਿੱਟੀ ਪਾਈ ਜਾਂਦੀ ਸੀ। ਹੁਣ ਜਦੋਂ 100—100 ਟਨ ਦੇ ਟਰੱਕ ਸੜਕਾਂ ਤੇ ਨਿਕਲਣਗੇ ਤਾਂ ਜਾਨਵਰ ਕਿਸ ਤਰ੍ਹਾਂ ਬਚ ਸਕਦੇ ਹਨ। ਉਨ੍ਹਾਂ ਦਾ ਤਾਂ ਲੱਭਣਾ ਕੁਝ ਨਹੀਂ ਹੈ। (ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੂੰ

ਵਿਚ ਟੋਕਣਾ ਨਹੀਂ ਚਾਹੀਦਾ। ਜਦੋਂ ਇਹ ਭੈਣ ਜੀ ਅਤੇ ਹੋਰ ਅਪਜ਼ੀਸ਼ਨ ਦੇ ਮੈਂਬਰ ਸਾਹਿਬਾਨ ਬੋਲ ਰਹੇ ਸਨ ਤਾਂ ਅਸੀਂ ਬੜੀ ਸ਼ਾਂਤੀ ਨਾਲ ਇਨ੍ਹਾਂ ਨੂੰ ਸੁਣਿਆ ਹੈ, ਹੁਣ ਇਹ ਸਾਨੂੰ ਇੰਟਰਪਟ ਨਾ ਕਰਨ। ਸਾਨੂੰ ਆਪਣੀ ਗੱਲ ਕਹਿਣ ਦਾ ਮੌਕਾ ਦੇਣ।

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਸੀ ਕਿ ਪੋਲਿਊਸ਼ਨ ਇਕ ਬਹੁਤ ਵੱਡੀ ਬਿਮਾਰੀ ਹੈ। ਇਸ ਨੂੰ ਕੰਟਰੋਲ ਕਰਨ ਲਈ ਸਾਨੂੰ ਹੁਣ ਤੋਂ ਯਤਨ ਕਰਨੇ ਚਾਹੀਦੇ ਹਨ। ਇਹ ਜਿਹੜਾ ਮਤਾ ਸ਼ਰਮਾ ਸਾਹਿਬ ਨੇ ਲਿਆਂਦਾ ਹੈ ਇਹ ਮਤਾ ਬਹੁਤ ਹੀ ਅੱਛਾ ਹੈ। Whatever we say, we should mean it. Here, I would like to say that whatever Sardar Beant Singh has said, he has done it and therefore, one cannot say that we should mean it. ਤੁਸੀਂ ਦੇਖਿਆ ਹੈ ਕਿ ਪੰਜਾਬ ਵਿਚ ਬਿਜਲੀ ਦੀ ਕਮੀ ਨੂੰ ਦੂਰ ਕੀਤਾ ਹੈ ਅਤੇ ਸਰਦਾਰ ਬੇਅੰਤ ਸਿੰਘ ਨੇ ਉੱਨਤ ਗ੍ਰਾਮ ਸਕੀਮ ਨੂੰ ਲਾਗੂ ਕੀਤਾ ਹੈ। ਬਿਜਲੀ ਪ੍ਰਾਬਲਮਜ਼ ਨੂੰ ਦੂਰ ਕਰਨ ਲਈ ਨਵੇਂ ਪ੍ਰਾਜੈਕਟ ਲਗਾ ਰਹੇ ਹਨ ਤਾਂ ਕਿ ਬਿਜਲੀ ਜ਼ਿਆਦਾ ਪੈਦਾ ਹੋਵੇ ਅਤੇ ਪੋਲਿਊਸ਼ਨ ਘੱਟ ਕਰਨ ਲਈ ਸਰਕਾਰ ਯਤਨ ਕਰ ਰਹੀ ਹੈ, ਕੋਲੇ ਦਾ ਇਸਤੇਮਾਲ ਘੱਟ ਕਰ ਰਹੀ ਹੈ। ਹਜ਼ਾਰਾਂ ਕਰੋੜ ਰੁਪਏ ਦਾ ਪ੍ਰਾਜੈਕਟ ਰਣਜੀਤ ਸਾਗਰ ਡੈਮ ਸ਼ੁਰੂ ਕਰ ਰਹੇ ਹਨ ਜਿਹੜਾ ਕਈ ਸਾਲਾਂ ਤੋਂ ਬੰਦ ਪਿਆ ਹੋਇਆ ਸੀ। ਇਨ੍ਹਾਂ ਨੇ ਇਸ ਡੈਮ ਨੂੰ ਸ਼ਿਵਾਲਿਕ ਪਹਾੜੀਆਂ ਦੇ ਵਿਚੋਂ ਥੱਲੇ ਨੂੰ ਇਹ ਡੈਮ ਬਣਾਉਣ ਦਾ ਵਿਚਾਰ ਰੱਖਿਆ ਹੈ। ਮੈਂ ਆਖਿਰ ਵਿਚ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਲੁਧਿਆਣਾ ਸ਼ਹਿਰ ਦੇ ਵਿਚ ਬਹੁਤ ਜ਼ਿਆਦਾ ਪੋਲਿਊਸ਼ਨ ਹੈ। ਲੁਧਿਆਣਾ ਮਿਊਂਸਪਲ ਕਾਰਪੋਰੇਸ਼ਨ ਵਿਚ ਬਿਲਕੁਲ ਕੰਮ ਨਹੀਂ ਹੋ ਰਿਹਾ। ਉਥੋਂ ਮੈਂਬਰਜ਼ ਦਾ ਆਪਸ ਵਿਚ ਝਗੜਾ ਚਲਦਾ ਰਹਿੰਦਾ ਹੈ ਅਤੇ ਕੋਈ ਫੈਸਲਾ ਨਹੀਂ ਹੁੰਦਾ। ਸ਼ਹਿਰ ਦੀ ਇਤਨੀ ਹਾਲਤ ਮਾੜੀ ਹੈ ਕਿ ਸੜਕ ਦੇ ਹਰ ਕੋਨੇ ਤੇ ਟੋਏ ਹਨ, ਖੱਡੇ ਹਨ, ਸੀਵਰੇਜ਼ ਦੇ ਨਾਲੇ ਬਲਾਕ ਪਏ ਹਨ ਅਤੇ ਨਾਲੀਆਂ ਬੰਦ ਪਈਆਂ ਹਨ ਜਿਸ ਕਰਕੇ ਪੋਲਿਊਸ਼ਨ ਲੁਧਿਆਣਾ ਦੇ ਵਿਚ ਜ਼ਿਆਦਾ ਫੈਲ ਰਿਹਾ ਹੈ।

**ਸ੍ਰੀ ਸਤਪਾਲ ਗੋਸਾਈਂ:** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਲੁਧਿਆਣੇ ਦੀ ਕਾਰਪੋਰੇਸ਼ਨ ਨੇ 15 ਕਰੋੜ ਰੁਪਏ ਦੀ ਡਿਵੈਲਪਮੈਂਟ ਦਾ ਕੰਮ ਕਰਾਇਆ ਹੈ। ਇਹ ਚੀਜ਼ ਬੁਕਸ ਵਿਚ ਹੈ। ਲੁਧਿਆਣਾ ਦੀ ਕਾਰਪੋਰੇਸ਼ਨ ਬਾਰੇ ਐਫ.ਐਮ. ਸਾਹਿਬ ਨੇ ਵੀ ਤਾਰੀਫ ਕੀਤੀ ਹੈ। ਇਸ ਤੋਂ ਇਲਾਵਾ ਦੋ ਕਾਰਪੋਰੇਸ਼ਨਾਂ ਹੋਰ ਵੀ ਹਨ। (ਵਿਘਨ)

**ਸਰਦਾਰ ਮਲਕੀਅਤ ਸਿੰਘ ਬਿਰਮੀ:** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹਾਂਗਾ, ਮੁੱਖ ਮੰਤਰੀ, ਸਰਦਾਰ ਬੇਅੰਤ ਸਿੰਘ ਜੀ ਬੈਠੇ ਹੋਏ ਹਨ। ਲੁਧਿਆਣਾ ਦੀ ਕਾਰਪੋਰੇਸ਼ਨ ਨੂੰ ਤੋੜ ਦਿੱਤਾ ਜਾਵੇ। (ਥੰਪਿੰਗ) ਸਪੀਕਰ ਸਾਹਿਬ, ਆਪ ਜੀ ਨੇ ਦੇਖਿਆ ਹੈ ਕਿ ਲੁਧਿਆਣੇ ਕੀ ਹੁੰਦਾ ਹੈ? ਇਸ ਪਾਸੇ ਸਾਰੇ ਮੈਂਬਰ ਸਾਹਿਬਾਨ ਕਹਿ ਰਹੇ ਹਨ ਕਿ ਇਸ ਰੇਜ਼ੋਲਿਊਸ਼ਨ ਨੂੰ ਲਾਗੂ ਕੀਤਾ ਜਾਵੇ, ਦੂਜੇ ਪਾਸੇ ਕੂੜੇ ਦੇ ਢੇਰ ਲੱਗੇ ਹੋਏ ਹਨ ਅਤੇ ਉਹ ਕੂੜੇ ਦੇ ਢੇਰ ਕੌਣ ਚੁੱਕੇਗਾ? ਅੱਜ ਕੱਲ੍ਹ ਮੈਂ ਮੀਟਿੰਗਾਂ ਵਿਚ

[ਸਰਦਾਰ ਮਲਕੀਅਤ ਸਿੰਘ ਬਿਰਮੀ]

ਨਹੀਂ ਜਾਂਦਾ ਕਿਉਂਕਿ ਮੈਂ ਇਕ ਦੋ ਵਾਰ ਮੀਟਿੰਗਾਂ ਵਿਚ ਗਿਆ ਸੀ, ਕਈ ਵੀ ਕੰਮ ਦੀ ਗੱਲ ਮੀਟਿੰਗ ਵਿਚ ਨਜ਼ਰ ਨਹੀਂ ਸੀ ਆਉਂਦੀ। ਜਦੋਂ ਮੈਂਬਰ ਸਾਹਿਬਾਨ ਬੋਲਦੇ ਹਨ ਤਾਂ ਉਹ ਸੁੱਤੇ ਰਹਿੰਦੇ ਹਨ। 15—15 ਮਿੰਟ ਰਮਾਇਣ ਦਾ ਪਾਠ ਕਰਦੇ ਰਹਿੰਦੇ ਹਨ। ਸਪੀਕਰ ਸਾਹਿਬ, ਲੁਧਿਆਣਾ ਦੀ ਕਾਰਪੋਰੇਸ਼ਨ ਨੂੰ ਤੋੜਿਆ ਜਾਵੇ ਤਾਂ ਕਿ ਸ਼ਹਿਰਾਂ ਵਿਚ ਸਫਾਈ ਹੋ ਸਕੇ। ਹੋਰ ਜਿਹੜੀਆਂ ਇੰਡਸਟਰੀਜ਼ ਲੁਧਿਆਣੇ ਲੱਗੀਆ ਹੋਈਆਂ ਹਨ ਅਤੇ ਲੱਗ ਰਹੀਆਂ ਹਨ ਉਨ੍ਹਾਂ ਨੂੰ ਚੈੱਕ ਕੀਤਾ ਜਾ ਸਕੇ। ਸਪੀਕਰ ਸਾਹਿਬ, ਇਸ ਦੇ ਨਾਲ ਨਾਲ ਮੈਂ ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਜੀ ਨੂੰ ਕਹਾਂਗਾ ਕਿ ਇੰਸਪੈਕਟਰਾਂ ਨੂੰ ਵੀ ਤੇਜ਼ ਕਰੋ ਅਤੇ ਸਖਤੀ ਕਰੋ ਤਾਂ ਕਿ ਉਹ ਫੈਕਟਰੀਆਂ ਨੂੰ ਚੈਕ ਕਰਨ। ਜਿਥੇ ਜਿਥੇ ਵੀ ਪੋਲਿਊਸ਼ਨ ਹੁੰਦਾ ਹੈ ਔਰ ਜਿਨ੍ਹਾਂ ਫੈਕਟਰੀਆਂ ਵਿਚ ਹੁੰਦਾ ਹੈ, ਉਥੇ ਪੋਲਿਊਸ਼ਨ ਫੌਰਨ ਬੰਦ ਕੀਤੀ ਜਾਵੇ ਨਹੀਂ ਤਾਂ ਉਨ੍ਹਾਂ ਦੇ ਲਸੰਸ ਕੈਂਸਲ ਕੀਤੇ ਜਾਣ। ਮੈਂ ਇਕ ਵਾਰ ਫਿਰ ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਲੁਧਿਆਣਾ ਦੀ ਕਾਰਪੋਰੇਸ਼ਨ ਤੋੜ ਦਿੱਤੀ ਜਾਵੇ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇਸ ਰੇਜ਼ੋਲਿਊਸ਼ਨ ਦੀ ਪ੍ਰੋੜ੍ਹਤਾ ਕਰਦਾ ਹੋਇਆ ਬੈਠਦਾ ਹਾਂ। (ਵਿਘਨ)

**ਸ੍ਰੀ ਸਤਪਾਲ ਗੋਸਾਈਂ** ** ** **

**Mr. Speaker**: Nothing is to be recorded, whatever is being spoken without my permission. Next speaker is Mr. Ajaib Singh Raunta. (Interruption).

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ** ** **

**ਸਰਦਾਰ ਮਲਕੀਅਤ ਸਿੰਘ ਬਿਰਮੀ** : ** ** **

**Mr. Speaker**: I would request the Hon'ble Members not to talk in between and whatever they are talking is not to be recorded.

**ਕਾਮਰੇਡ ਅਜੈਬ ਸਿੰਘ ਰੌਂਤਾ** (ਨਿਹਾਲ ਸਿੰਘ ਵਾਲਾ, ਐਸ.ਸੀ.) : ਸਪੀਕਰ ਸਾਹਿਬ, ਅੱਜ ਤੁਸੀਂ ਮੈਨੂੰ ਗੈਰ-ਸਰਕਾਰੀ ਮਤੇ ਉਤੇ ਬੋਲਣ ਦਾ ਮੌਕਾ ਦਿਤਾ ਹੈ। ਮੈਂ ਬੇਨਤੀ ਕਰਾਂਗਾ ਕਿ ਚੰਡੀਗੜ੍ਹ ਤੋਂ ਲੈ ਕੇ ਖੰਨਾ ਤਕ ਪਾਰਥੇਨੀਅਮ ਬੂਟੀ ਜਿਹੜੀ ਹੈ, ਜਦੋਂ ਬਾਰਸ਼ ਪੈਂਦੀ ਹੈ ਤਾਂ ਇਸ ਪਾਰਥੇਨੀਅਮ ਬੂਟੀ ਕਰਕੇ ਸਾਹ ਅਤੇ ਦਮੇ ਦੀਆਂ ਬਿਮਾਰੀਆਂ ਹੁੰਦੀਆਂ ਹਨ। ਇਸ ਬੂਟੀ ਕਰਕੇ ਬਹੁਤ ਨੁਕਸਾਨ ਹੋਇਆ ਹੈ। ਇਸ ਨਾਲ ਪੰਜਾਬ ਦੇ ਲੋਕਾਂ ਦੀ ਸਿਹਤ ਵੀ ਖਰਾਬ ਹੁੰਦੀ ਹੈ। ਅਹਿਮਦਗੜ੍ਹ ਤੋਂ ਬਠਿੰਡਾ ਵਾਲੇ ਪਾਸੇ ਨੂੰ ਜਿਹੜੀ ਨਹਿਰ ਜਾਂਦੀ ਹੈ ਜਦੋਂ ਪਾਣੀ ਉਸ ਨਹਿਰ ਵਿਚ ਪੈਂਦਾ ਹੈ ਤਾਂ ਬਠਿੰਡਾ ਵਾਲੇ ਪਾਸੇ ਦੇ ਜਿਹੜੇ ਲੋਕ ਹਨ ਜਦੋਂ ਉਹ ਪਾਣੀ ਪੀਂਦੇ ਹਨ ਤਾਂ ਉਨ੍ਹਾਂ ਦੀ ਸਿਹਤ ਤੇ ਬਹੁਤ ਭੈੜਾ ਅਸਰ ਪੈਂਦਾ ਹੈ। ਇਥੋਂ ਤਕ, ਸਪੀਕਰ ਸਾਹਿਬ, ਕਿ ਜਿਹੜੀਆਂ ਜ਼ਮੀਨਾਂ ਹਨ ਉਨ੍ਹਾਂ ਤੇ ਵੀ ਇਹ ਮਾਰ ਕਰਦੀ

**Not recorded as ordered by the Chair.

ਹੈ। ਇਸ ਕਰਕੇ ਮੇਰੀ ਬੇਨਤੀ ਹੈ ਕਿ ਉਸ ਵਿਚ ਜਿਹੜਾ ਗੰਦਾ ਪਾਣੀ ਪੈਂਦਾ ਹੈ ਉਸ ਨੂੰ ਪੈਣ ਤੋਂ ਰੋਕ ਕੇ ਲੋਕਾਂ ਤੇ ਜੋ ਅਗਾਂਹ ਆਉਣ ਵਾਲਾ ਭੈੜਾ ਪ੍ਰਦੂਸ਼ਨ ਹੈ, ਉਸ ਤੋਂ ਨਜਾਤ ਦਿਵਾਈ ਜਾਵੇ। ਸਪੀਕਰ ਸਾਹਿਬ, ਪ੍ਰਾਈਵੇਟ ਸੈਕਟਰਾਂ ਦਾ ਮੁੱਖ ਕੰਮ ਮੁਨਾਫਾ ਕਮਾਉਣਾ ਹੁੰਦਾ ਹੈ, ਉਨ੍ਹਾਂ ਨੂੰ ਲੋਕਾਂ ਦੀ ਸਿਹਤ ਦਾ ਖਿਆਲ ਨਹੀਂ ਹੁੰਦਾ। ਲੁਧਿਆਣਾ ਸ਼ਹਿਰ ਉਦਯੋਗ ਦਾ ਬਹੁਤ ਵੱਡਾ ਨਗਰ ਹੈ। ਉਥੇ ਬੜੀਆਂ ਵੱਡੀਆਂ ਵੱਡੀਆਂ ਫੈਕਟਰੀਆਂ ਲਗੀਆਂ ਹੋਈਆਂ ਹਨ ਪਰ ਉਥੇ ਫੈਕਟਰੀਆਂ ਵਿਚੋਂ ਨਿਕਲਦਾ ਧੂੰਆਂ ਪ੍ਰਦੂਸ਼ਣ ਨੂੰ ਫੈਲਾਉਂਦਾ ਹੈ ਅਤੇ ਲੋਕਾਂ ਦੀ ਸਿਹਤ ਲਈ ਹਾਨੀਕਾਰਕ ਹੈ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਸ ਤਰ੍ਹਾਂ ਪਹਿਲਾਂ ਬੋਲਣ ਵਾਲੇ ਮੈਂਬਰ ਸਾਹਿਬ ਨੇ ਬੇਨਤੀ ਕੀਤੀ ਹੈ ਕਿ ਉਥੇ ਜੋ ਬੜੀਆਂ ਪੁਰਾਣੀਆਂ ਫੈਕਟਰੀਆਂ ਹਨ, ਉਨ੍ਹਾਂ ਨੂੰ ਬਾਹਰ ਲਿਜਾ ਕੇ ਜਾਂ ਕਿਸੇ ਨਾਲ ਲਗਵੀਂ ਜਗ੍ਹਾ ਤੇ ਲਿਜਾ ਕੇ ਲੁਧਿਆਣਾ ਸ਼ਹਿਰ ਦੇ ਪ੍ਰਦੂਸ਼ਣ ਵਾਲੇ ਵਾਤਾਵਰਣ ਤੋਂ ਲੋਕਾਂ ਨੂੰ ਨਜਾਤ ਦਿਵਾਈ ਜਾਵੇ।

ਮੈਂ ਇਹ ਵੀ ਬੇਨਤੀ ਕਰਾਂਗਾ ਕਿ ਪਿੰਡਾਂ ਵਿਚ ਹੱਡਾਂ-ਰੋੜੀਆਂ ਹਨ ਉਥੇ ਜਦੋਂ ਪਸ਼ੂ ਮਰ ਜਾਂਦੇ ਹਨ, ਉਨ੍ਹਾਂ ਨੂੰ ਉਥੇ ਲੈ ਕੇ ਜਾਂਦੇ ਹਨ। ਉਹ ਹੱਡਾਂ-ਰੋੜੀਆਂ ਹੁਣ ਸਾਡੇ ਪਿੰਡਾਂ ਦੇ ਵਿਚਕਾਰ ਆ ਗਈਆਂ ਹਨ। ਪੰਚਾਇਤਾਂ ਕੋਲ ਸ਼ਾਮਲਾਤ ਅਤੇ ਹੋਰ ਵਾਧੂ ਜਗ੍ਹਾਂ ਪਈਆਂ ਹਨ, ਇਸ ਲਈ ਹੱਡਾਂ-ਰੋੜੀਆਂ ਦੀ ਜਗ੍ਹਾਂ ਬਦਲ ਕੇ ਕਿਧਰੇ ਹੋਰ ਨਿਸ਼ਚਿਤ ਕੀਤੀ ਜਾਵੇ। ਆਖਿਰਕਾਰ ਉਥੋਂ ਕੁੱਤੇ ਉਨ੍ਹਾਂ ਮਰੇ ਜਾਨਵਰਾਂ ਦੀਆਂ ਹੱਡੀਆਂ ਪਿੰਡਾਂ ਵਿਚ ਘੜੀਸੀ ਫਿਰਦੇ ਹਨ। ਬਾਕੀ ਜਿਹੜਾ ਉਨ੍ਹਾਂ ਪਸ਼ੂਆਂ ਦਾ ਚਮੜਾ ਰਖਿਆ ਹੁੰਦਾ ਹੈ ਉਸ ਦੀ ਵੀ ਕਾਫੀ ਬਦਬੂ ਫੈਲਦੀ ਹੈ ਜਿਹੜੀ ਕਿ ਬੜੀ ਹਾਨੀਕਾਰਕ ਹੁੰਦੀ ਹੈ। ਸਾਡੇ ਕਈ ਪਿੰਡ ਜਿਵੇਂ ਵਾੜਾ ਭਈਕੇ, ਰੌਂਤਾ, ਜਲਾਲ ਅਤੇ ਭੋਡੀਪੁਰਾ ਅਜਿਹੇ ਹਨ ਜਿਨ੍ਹਾਂ ਵਿਚੋਂ ਹੱਡਾਂ-ਰੋੜੀਆਂ ਨੂੰ ਦੂਰ ਲਿਜਾਣ ਦੀ ਬਹੁਤ ਜ਼ਰੂਰਤ ਹੈ। ਇਸ ਤਰ੍ਹਾਂ ਕਰਕੇ ਅਸੀਂ ਵਾਤਾਵਰਣ ਨੂੰ ਖਰਾਬ ਹੋਣ ਤੋਂ ਅਤੇ ਲੋਕਾਂ ਨੂੰ ਪ੍ਰਦੂਸ਼ਣ ਤੋਂ ਬਚਾ ਸਕਾਂਗੇ। ਸਰਕਾਰ ਨੂੰ ਇਸ ਲਈ ਜ਼ਰੂਰੀ ਕਦਮ ਚੁਕਣੇ ਚਾਹੀਦੇ ਹਨ।

ਕੋਲਾ ਮਹਿੰਗਾ ਹੋਣ ਕਰਕੇ ਫੱਕ ਦੀ ਵਰਤੋਂ ਵੱਧ ਗਈ ਹੈ। ਫੱਕ ਜਦੋਂ ਸੜਦੀ ਹੈ ਤਾਂ ਧੂੰਆਂ ਪੈਦਾ ਹੁੰਦਾ ਹੈ ਅਤੇ ਫੇਰ ਧੂੰਆਂ ਸਾਡੀਆਂ ਰਸੋਈਆਂ, ਬਿਸਤਰਿਆਂ ਅਤੇ ਸਾਡੇ ਉਤੇ ਪੈਂਦਾ ਹੈ। ਉਸ ਏਰੀਏ ਵਿਚ ਜਿਥੇ ਫੱਕ ਸੜਦੀ ਹੈ ਗੱਤਾ ਫੈਕਟਰੀਆਂ ਲਾਈਆਂ ਜਾਣ ਤਾਂ ਕਿ ਪਰਾਲੀ ਵੀ ਕਿਸੇ ਕੰਮ ਆ ਸਕੇ। ਪਰਾਲੀ ਸਾਡੇ ਕਿਸਾਨ ਖੇਤਾਂ ਵਿਚ ਸਾੜ ਦਿੰਦੇ ਹਨ ਜਿਸ ਨਾਲ ਫਿਰ ਸਾਹ ਅਤੇ ਦਮੇ ਦੀ ਬੀਮਾਰੀ ਹੋ ਜਾਂਦੀ ਹੈ। ਉਸ ਪਰਾਲੀ ਨੂੰ ਜਿਹੜੀ ਕਿ ਕਿਸਾਨ ਦੀ ਐਵੇਂ ਹੀ ਬੇਕਾਰ ਜਾਂਦੀ ਹੈ ਉਸ ਨੂੰ ਸਾਡੇ ਨੇੜੇ ਦੇ ਸ਼ਹਿਰ ਵਿਚ ਗੱਤਾ ਫੈਕਟਰੀਆਂ ਲਗਾ ਕੇ ਬਚਾਇਆ ਜਾਵੇ ਅਤੇ ਇਸ ਦੇ ਸੜਨ ਨਾਲ ਪੈਦਾ ਹੋਣ ਵਾਲੇ ਦੂਸ਼ਤ ਵਾਤਾਵਰਣ ਤੋਂ ਲੋਕਾਂ ਨੂੰ ਬਚਾਇਆ ਜਾਵੇ।

ਸਪੀਕਰ ਸਾਹਿਬ, ਸਬਜ਼ੀ ਮੰਡੀਆਂ ਜਿਹੜੀਆਂ ਕਿ ਬਹੁਤ ਸਾਰੀਆਂ ਸਾਡੇ ਸ਼ਹਿਰਾਂ ਦੇ ਵਿਚਕਾਰ ਹੀ ਹਨ ਅਤੇ ਉਥੇ ਗਲੀਆਂ ਸੜੀਆਂ ਸਬਜ਼ੀਆਂ ਮੰਡੀਆਂ ਦੇ ਵਿਚ ਹੀ ਸੁੱਟੀਆਂ ਜਾਂਦੀਆਂ ਹਨ। ਫਿਰ ਉਥੇ ਸੂਰ ਆ ਜਾਂਦੇ ਹਨ ਅਤੇ ਗਊਆਂ ਅਤੇ ਹੋਰ ਅਵਾਰਾ ਪਸ਼ੂ ਆ ਜਾਂਦੇ ਹਨ। ਉਹ ਉਥੇ ਹੀ ਮਲਮੂਤਰ

[ਕਾਮਰੇਡ ਅਜੈਬ ਸਿਘ ਰੌਂਤਾ]

ਅਤੇ ਗੋਹਾ ਆਦਿ ਕਰ ਦਿੰਦੇ ਹਨ। ਪਰ ਉਸ ਦੀ ਸਫਾਈ ਦਾ ਕੋਈ ਪ੍ਰਬੰਧ ਨਹੀਂ ਹੁੰਦਾ, ਮੰਡੀ ਦੀ ਸਫਾਈ ਦਾ ਕੋਈ ਪ੍ਰਬੰਧ ਨਹੀਂ ਹੁੰਦਾ। ਇਸ ਲਈ ਸਬਜ਼ੀ ਮੰਡੀਆਂ ਨੂੰ ਸ਼ਹਿਰ ਤੋਂ ਬਾਹਰ ਲਿਜਾ ਕੇ ਉਥੇ ਸਫਾਈ ਦਾ ਵੀ ਠੀਕ ਪ੍ਰਬੰਧ ਕੀਤਾ ਜਾਵੇ ਅਤੇ ਉਥੇ ਗਲੀਆਂ ਸੜੀਆਂ ਸਬਜ਼ੀਆਂ ਨੂੰ ਸੁੱਟਣ ਲਈ, ਅਵਾਰਾ ਪਸ਼ੂਆਂ, ਡੰਗਰਾਂ ਆਦਿ ਦਾ ਗੋਹਾ ਅਤੇ ਮਲਮੂਤਰ ਨੂੰ ਉਠਾਉਣ ਦਾ ਯੋਗ ਪ੍ਰਬੰਧ ਕਰਕੇ ਸਰਕਾਰ ਦੂਸ਼ਤ ਵਾਤਾਵਰਣ ਤੋਂ ਲੋਕਾਂ ਨੂੰ ਬਚਾਉਣ ਲਈ ਕਦਮ ਚੁਕੇ।

ਸਤਿਕਾਰ ਯੋਗ ਸਪੀਕਰ ਸਾਹਿਬ, ਹੁਣ ਕਾਰਾਂ ਅਤੇ ਜੀਪਾਂ ਵੀ ਬਹੁਤ ਜ਼ਿਆਦਾ ਹੋ ਗਈਆਂ ਹਨ। ਬਹੁਤ ਸਾਰੇ ਸਾਡੇ ਭਰਾਵਾਂ ਕੋਲ 2-2 ਕਾਰਾਂ ਹਨ। ਜਦੋਂ ਸ਼ਹਿਰਾਂ ਵਿਚ ਕਾਰਾਂ ਦੇ ਕਾਫਲੇ ਚਲਦੇ ਹਨ, ਤਾਂ ਪੈਟਰੋਲ ਅਤੇ ਡੀਜ਼ਲ ਸੜਦਾ ਹੈ, ਉਸ ਦੇ ਨਾਲ ਧੂੰਆਂ ਪੈਦਾ ਹੁੰਦਾ ਹੈ ਅਤੇ ਵਾਤਾਵਰਣ ਦੂਸ਼ਤ ਹੁੰਦਾ ਹੈ ਜੋ ਸਾਡੀ ਸਿਹਤ ਲਈ ਬਹੁਤ ਹਾਨੀਕਾਰਕ ਹੈ। ਇਸ ਕਰਕੇ ਮੇਰੀ ਬੇਨਤੀ ਹੈ ਕਿ ਜੋ ਸ਼ਹਿਰਾਂ ਵਿਚ ਜਿਥੇ ਜ਼ਿਆਦਾ ਭੀੜ ਭੜੱਕੇ ਵਾਲੀਆਂ ਜਗ੍ਹਾਂ ਹਨ, ਉਥੇ ਅਜਿਹੇ ਬੋਰਡ ਕਾਇਮ ਕੀਤੇ ਜਾਣੇ ਚਾਹੀਦੇ ਹਨ ਕਿ ਉਥੇ ਟੈਕਸੀਆਂ, ਕਾਰਾਂ ਆਦਿ ਵਾਹਨਾਂ ਨੂੰ ਇਕ ਜਗ੍ਹਾਂ ਇਕੱਠਾ ਨਾ ਹੋਣ ਦਿੱਤਾ ਜਾਵੇ। ਬੱਸਾਂ ਦਾ ਪਬਲਿਕ ਟਰਾਂਸਪੋਰਟ ਸਿਸਟਮ ਲਾਗੂ ਹੋਣਾ ਚਾਹੀਦਾ ਹੈ। ਬੱਸਾਂ ਦੇ ਕਿਰਾਏ ਦੀ ਦਰ ਘੱਟ ਹੋਣੀ ਚਾਹੀਦੀ ਹੈ ਅਤੇ ਬੱਸਾਂ ਵਿਚ ਸਫਰ ਕਰਨ ਵਾਲੇ ਲੋਕਾਂ ਲਈ ਵਧੀਆਂ ਸੀਟਾਂ ਮੁਹੱਈਆ ਕਰਨੀਆਂ ਚਾਹੀਦੀਆਂ ਹਨ। ਇਸ ਤਰ੍ਹਾਂ ਅਸੀਂ ਕਾਰਾਂ, ਗੱਡੀਆਂ ਤੋਂ ਵੀ ਆਪਣਾ ਬਚਾਉ ਕਰ ਸਕਦੇ ਹਾਂ ਔਰ ਜੋ ਤੇਲ ਸੜਦਾ ਹੈ ਅਤੇ ਉਸ ਕਾਰਨ ਪ੍ਰਦੂਸ਼ਣ ਹੁੰਦਾ ਹੈ, ਉਸ ਤੋਂ ਵੀ ਅਸੀਂ ਆਪਣੀਆਂ ਸਿਹਤਾਂ ਨੂੰ ਬਚਾ ਸਕਦੇ ਹਾਂ।

ਸਪੀਕਰ ਸਾਹਿਬ, ਜਿਸ ਤਰ੍ਹਾਂ ਪਹਿਲਾਂ ਇਥੇ ਬੇਨਤੀ ਕੀਤੀ ਗਈ ਹੈ, ਰੌਲਾ ਪੈਣ ਨਾਲ ਅਤੇ ਸ਼ੋਰ ਹੋਣ ਨਾਲ ਪ੍ਰਦੂਸ਼ਣ ਵਿਚ ਵਾਧਾ ਹੁੰਦਾ ਹੈ। ਅੱਜ ਕਲ੍ਹ ਪਿੰਡਾਂ ਵਿਚ ਹਾਲਾਤ ਠੀਕ ਹੋਣ ਕਾਰਨ ਜਗਰਾਤੇ ਹੋਣ ਲੱਗ ਪਏ ਹਨ। ਇਕ-ਇਕ ਪਿੰਡ ਵਿਚ ਚਾਰ-ਚਾਰ, ਪੰਜ-ਪੰਜ ਗੁਰਦੁਆਰੇ ਹਨ। ਕੋਈ ਗੁਰਦੁਆਰੇ ਵਿਚ ਪਾਠ ਪੂਜਾ ਕਰਦਾ ਹੈ, ਕੋਈ ਮੰਦਰ ਵਿਚ ਕਰਦਾ ਹੈ। ਮੈਂ ਇਹ ਤਾਂ ਨਹੀਂ ਕਹਿੰਦਾ ਕਿ ਕੋਈ ਪੂਜਾ ਪਾਠ ਨਾ ਕਰੇ ਲੇਕਿਨ ਐਸੇ ਤਰੀਕੇ ਨਾਲ ਕਰੇ ਜਿਸ ਨਾਲ ਦੂਸਰੇ ਲੋਕਾਂ ਨੂੰ ਪਰੇਸ਼ਾਨੀ ਨਾ ਹੋਵੇ। ਇਮਤਿਹਾਨਾਂ ਦੇ ਦਿਨਾਂ ਵਿਚ ਬੱਚਿਆਂ ਨੇ ਇਮਤਿਹਾਨ ਦੀ ਤਿਆਰੀ ਕਰਨੀ ਹੁੰਦੀ ਹੈ ਲੇਕਿਨ ਸ਼ਾਮ ਨੂੰ 4-4 ਸਪੀਕਰ ਲਗੇ ਹੁੰਦੇ ਹਨ। ਇਸੇ ਤਰ੍ਹਾਂ ਹੀ ਸਵੇਰੇ ਸਪੀਕਰ ਚਲਣੇ ਸ਼ੁਰੂ ਹੋ ਜਾਂਦੇ ਹਨ ਭਾਵੇਂ ਕਿਸੇ ਨੂੰ ਗੁਰਬਾਣੀ ਦੀ ਸਮਝ ਲੱਗੇ ਜਾਂ ਨਾ ਲੱਗੇ। ਇਕ ਪਾਸੇ ਸਪੀਕਰ ਤੇ ਗੁਰਬਾਣੀ ਗਾਈ ਜਾ ਰਹੀ ਹੁੰਦੀ ਹੈ, ਦੂਸਰੇ ਪਾਸੇ ਕਬੀਰ ਜੀ ਦੇ ਸਲੋਕ ਅਤੇ ਤੀਸਰੇ ਪਾਸੇ ਹੋਰ ਕੋਈ ਰਿਕਾਰਡ ਵੱਜੀ ਜਾਂਦਾ ਹੈ। ਇਸ ਕਰਕੇ ਪਿੰਡਾਂ ਵਿਚ ਇਸ ਤਰ੍ਹਾਂ ਦਾ ਜੋ ਰੌਲਾ ਹੈ, ਜਗਰਾਤੇ ਦੇ ਸਪੀਕਰ ਹਨ, ਉਨ੍ਹਾਂ ਦੀ ਅਵਾਜ਼ ਸੀਮਿਤ ਕਰਨੀ ਚਾਹੀਦੀ ਹੈ। ਸਰਕਾਰ ਨੂੰ ਇਸ ਪਾਸੇ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

ਬਿਜਲੀ ਘੱਟ ਹੋਣ ਕਰਕੇ ਆਖਰਕਾਰ ਜੈਨਰੇਟਰ ਦੀ ਵਰਤੋਂ ਤਾਂ ਕਰਨੀ ਹੀ ਪੈਂਦੀ ਹੈ ਜਨਰੇਟਰਾਂ ਵਿਚੋਂ ਨਿਕਲਦੇ ਧੂੰਏ ਅਤੇ ਖੜਕੇ ਕਾਰਨ ਆਪਸ ਵਿਚ ਗੱਲ ਤਾਂ ਕੀ ਕਰਨੀ ਹੈ,

ਗਵਾਂਢੀਆਂ ਨੂੰ ਰਹਿਣਾ ਵੀ ਮੁਸ਼ਕਲ ਹੋ ਜਾਂਦਾ ਹੈ। ਜਦੋਂ ਰਾਤ ਨੂੰ ਬਿਜਲੀ ਨਹੀਂ ਆਉਂਦੀ ਤਾਂ ਸਾਰੀ ਸਾਰੀ ਰਾਤ ਜੇਨਰੇਟਰ ਚਲਦੇ ਰਹਿੰਦੇ ਹਨ। ਸਾਡੇ ਸਾਇੰਸਦਾਂਨ ਕੋਈ ਇਹੋ ਜਿਹਾ ਢੰਗ ਤਰੀਕਾ ਲਭਣ ਜਾਂ ਸਾਈਲੈਂਸਰ ਬਣਾਉਣ ਜਿਸ ਨਾਲ ਜੇਨਰੇਟਰ ਦੇ ਚਲਦੇ ਹੋਣ ਦਾ ਪਤਾ ਹੀ ਨਾ ਲੱਗੇ ਅਤੇ ਉਸ ਦਾ ਧੂੰਆਂ ਅਤੇ ਆਵਾਜ਼ ਸੀਮਿਤ ਹੋਵੇ। ਜੇਨਰੇਟਰ ਚਲਾਉਣ ਵਾਲੇ ਜੇਨਰੇਟਰ ਵੀ ਚਲਾਈ ਜਾਣ ਪਰ ਗਵਾਂਢੀ ਵੀ ਔਖੇ ਨਾ ਹੋਣ।

ਸ੍ਰੀ ਸਪੀਕਰ : ਵਾਈਂਡ ਅੱਪ ਕਰੋ।

**ਕਾਮਰੇਡ ਅਜੈਬ ਸਿੰਘ ਰੌਤਾ:** ਸਾਡੇ ਪਿੰਡਾਂ ਅਤੇ ਸ਼ਹਿਰਾਂ ਵਿਚ ਮੰਡੀਆਂ ਹਨ। ਝੋਨੇ ਅਤੇ ਕਣਕ ਦੇ ਸੀਜ਼ਨ ਵਿਚ ਜਦੋਂ ਝੋਨੇ ਨੂੰ ਝਾਰ ਲਗਾਈ ਜਾਂਦੀ ਹੈ ਜਾਂ ਕਣਕ ਨੂੰ ਉਡਾਇਆ ਜਾਂਦਾ ਹੈ ਤਾਂ ਉਸ ਵਿਚੋਂ ਫੱਕ ਅਤੇ ਧੂੜ, ਮਿੱਟੀ ਨਿਕਲਦੀ ਹੈ। ਜਦੋਂ ਇਹ ਧੂੜ ਅਤੇ ਫੱਕ ਉਡਦੀ ਹੈ ਤਾਂ ਉਥੋਂ ਲੰਘਣ ਵਾਲੇ ਜਿਹੜੇ ਲੋਕ ਹਨ, ਉਨ੍ਹਾਂ ਨੂੰ ਦਮਾ ਅਤੇ ਹੋਰ ਇਸ ਤਰ੍ਹਾਂ ਦੀਆਂ ਬਿਮਾਰੀਆਂ ਲਗ ਜਾਂਦੀਆਂ ਹਨ, ਖਾਸ ਕਰਕੇ ਉਨ੍ਹਾਂ ਲੋਕਾਂ ਨੂੰ ਜਿਹੜੇ ਮੰਡੀਆਂ ਵਿਚ ਕੰਮ ਕਰਦੇ ਹਨ। ਇਸ ਕਰਕੇ ਸਰਕਾਰ ਨੂੰ ਇਹ ਮੰਡੀਆਂ ਸ਼ਹਿਰਾਂ ਅਤੇ ਪਿੰਡਾਂ ਤੋਂ ਬਾਹਰ ਲਿਜਾਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ ਤਾਂ ਜੋ ਇਸ ਧੂੜ ਅਤੇ ਗਰਦੇ ਦਾ ਅਸਰ ਸ਼ਹਿਰਾਂ ਅਤੇ ਪਿੰਡਾਂ ਦੇ ਲੋਕਾਂ ਉਪਰ ਨਾ ਪਵੇ।

ਇਸ ਤੋਂ ਇਲਾਵਾ ਜਿਹੜੇ ਪੋਲਟਰੀ ਫਾਰਮ ਅਤੇ ਡੇਅਰੀ ਫਾਰਮ ਹਨ, ਉਨ੍ਹਾਂ ਦੀ ਦੁਰਗੰਧ ਦੇ ਨਾਲ ਵੀ ਸਾਡੀ ਸਿਹਤ ਤੇ ਅਸਰ ਪੈਂਦਾ ਹੈ। ਇਹ ਫਾਰਮ ਸ਼ਹਿਰਾਂ ਅਤੇ ਪਿੰਡਾਂ ਤੋਂ ਬਾਹਰ ਹੋਣੇ ਚਾਹੀਦੇ ਹਨ। ਪਿੰਡਾਂ ਵਿਚ ਧੂੰਆਂ ਰਹਿਤ ਚੁਲ੍ਹੇ ਬਣਨੇ ਚਾਹੀਦੇ ਹਨ। ਪਿੰਡਾਂ ਦੇ ਗਰੀਬ ਲੋਕ ਜਾਂ ਖੇਤ ਮਜ਼ਦੂਰ ਚੁਲ੍ਹਿਆਂ ਉਪਰ ਹੀ ਰੋਟੀਆਂ ਲਾਹੁੰਦੇ ਹਨ। ਗੈਸ ਤਾਂ ਕਿਸੇ ਕਿਸੇ ਕੋਲ ਹੀ ਹੁੰਦੀ ਹੈ। ਇਸ ਕਰਕੇ ਧੂੰਏਂ ਦੇ ਮਾੜੇ ਅਸਰ ਤੋਂ ਬਚਾਉਣ ਲਈ ਪਿੰਡਾਂ ਵਿਚ ਧੂੰਆਂ ਰਹਿਤ ਚੁਲ੍ਹੇ ਬਣਾਉਣੇ ਚਾਹੀਦੇ ਹਨ। ਸੋ, ਜੇਕਰ ਇਨ੍ਹਾਂ ਸਾਰੀਆਂ ਗੱਲਾਂ ਨੂੰ ਧਿਆਨ ਵਿਚ ਰੱਖਿਆ ਜਾਵੇ ਤਾਂ ਹੋਣ ਵਾਲੇ ਪ੍ਰਦੂਸ਼ਣ ਤੋਂ ਅਸੀਂ ਕਾਫੀ ਹੱਦ ਤੱਕ ਆਪਣਾ ਬਚਾਅ ਕਰ ਸਕਦੇ ਹਾਂ।

---

## RULING BY THE SPEAKER RE. ALLEGED PRESENCE OF POLICE OFFICIALS IN THE HOUSE AND PREVENTION OF COMRADE TARSEM JODHAN FROM ENTERING THE HOUSE

**Mr. Speaker:** Thank you, I have to tell the Hon'ble Members that Shri M[illegible] Mohan Mittal, M.L.A. while asking on a Point of of Order today, raised the questions of presence of some police personnel in the House. I would like to make it clear for the information of the House that all the personnel who have been put on duty in the House, they are on the roll of the Punjab Vidhan Sabha.

[Mr. Speaker]

An other Point of Order was raised by Shri Tarsem Jodhan, M.L.A. who has stated that he had staged a walk-out and while he was coming back in the House, he was prevented by the Watch and Ward Staff from entering the House. I have enquired into the matter and have found that nobody prevented the Hon'ble Member from entering the House.

Next Shri Ranjit Singh Chhajalwadi.

(ਇਸ ਸਮੇਂ ਵਿਰੋਧੀ ਧਿਰ ਦੇ ਕਈ ਮਾਨਯੋਗ ਮੈਂਬਰ ਬੋਲਣ ਲਈ ਖੜ੍ਹੇ ਹੋਏ।)

ਸ਼੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਜਿਹੜੀ ਗੱਲ ਮੈਂ ਕਹਿ ਰਿਹਾ ਸੀ ਕਿ ਪੁਲਿਸ ਦੇ ਕਰਮਚਾਰੀ.......

Mr. Speaker : Other hon. Members may please resume their seats.

ਸ਼੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਜਿਹੜੀ ਗੱਲ ਤੁਸੀਂ ਕਹੀ ਹੈ ਕਿ ਵਾਚ ਐਂਡ ਵਾਰਡ ਡਿਪਾਰਟਮੈਂਟ ਦੇ ਕਰਮਚਾਰੀ ਸਨ। ਮੈਂ ਕਿਹਾ ਸੀ ਕਿ ਹਾਊਸ ਦੇ ਵਿੱਚ ਪੁਲਿਸ ਦੇ ਕਰਮਚਾਰੀ ਪਲੇਨ ਕਲਾਥਜ਼ ਦੇ ਵਿੱਚ ਹਾਜ਼ਰ ਸਨ। ਮੈਂ ਇਹ ਵੀ ਕਿਹਾ ਸੀ ਕਿ I can identify them. ਅਗੇ ਜਦੋਂ ਸੈਸ਼ਨ ਚਲਦਾ ਸੀ ਤਾਂ ਇਹ ਪਰੈਕਟਿਸ ਹੁੰਦੀ ਸੀ ਕਿ ਜਿਹੜੇ ਕਰਮਚਾਰੀ ਹੁੰਦੇ ਸਨ ਉਹ ਹਮੇਸ਼ਾ ਬਾਹਰ ਤੋਂ ਇੰਪਲਾਈ ਕੀਤੇ ਜਾਂਦੇ ਸਨ but they were never employed out of the Police Department. This practice has been started recently. Even if they have been employed on the roll of the Vidhan 'Sabha but they are still policemen. That practice should not be adopted because you will observe today or tomorrow that one of the Members when he was being taken out by the Watch and Ward staff under your orders. He has been manhandled. There is a fracture and an injury. When your ordinary Watch and Ward Staff will handle them, they will handle them with care and respect. When Policemen may be in plain clothes, may be in police uniform, handle them, their handling in definitely different and the the situation which will arise tomorrow will be different because one of the hon'ble Members has received fracture injuries. So that is what I am pointing out. So there was a manhandling of an hon'ble Member. It was a handling of the members as the policeman handle at the Police Station and like this we have converted this House to a Police Station. When Police stand in the uniform or without uniform, so that was my objection. Even if you have employed them,

I will suggest and submit that they should not be allowed to enter the House. You may employ other people and bring them in the House.

**ਸ੍ਰੀਮਤੀ ਵਿਮਲਾ ਡਾਂਗ**: ਸਪੀਕਰ ਸਾਹਿਬ, ਪਹਿਲਾਂ ਮੈਂ ਬੇਨਤੀ ਕਰਾਂਗੀ ਕਿ ਸਾਨੂੰ ਹਾਊਸ ਦੇ ਵਿਚ ਪੰਜਾਬੀ ਦੇ ਵਿਚ ਗਲ ਕਰਨੀ ਚਾਹੀਦੀ ਹੈ। ਕਈ ਮਸਲੇ ਇਸ ਕਿਸਮ ਦੇ ਹੁੰਦੇ ਹਨ ਕਿ ਅਸੀਂ ਉਨ੍ਹਾਂ ਦਾ ਅਨੁਵਾਦ ਨਹੀਂ ਕਰ ਸਕਦੇ। ਦੂਸਰੀ ਗਲ ਇਹ ਹੈ ਕਿ ਉਹ ਹਿੰਦੀ ਵੀ ਨਹੀਂ ਬੋਲਦੇ, ਇਕਲੀ ਅੰਗਰੇਜ਼ੀ ਬੋਲੀ ਜਾਂਦੇ ਹਨ। ਸਾਡੇ ਦੋ ਮਨਿਸਟਰ ਸਾਹਿਬ ਬੈਠੇ ਹੋਏ ਹਨ ਜਿਹੜੇ ਕਿ ਪੰਜਾਬੀ ਦੇ ਵਿਸ਼ੇਸ਼ ਤੌਰ ਤੇ ਇੰਚਾਰਜ ਹਨ, ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗੀ ਕਿ, ਮੈਂ ਹਮੇਸ਼ਾਂ ਇਸ ਗਲ ਨੂੰ ਪੁਆਇੰਟ ਆਊਟ ਕਰਦੀ ਹਾਂ ਔਰ ਸਾਨੂੰ ਸਾਰਿਆਂ ਨੂੰ ਕਹਿਣਾ ਚਾਹੀਦਾ ਹੈ ਕਿ ਮੈਕਸੀਮੱਮ ਗੱਲਬਾਤ ਪੰਜਾਬੀ ਵਿੱਚ ਕਰੋ (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ) ਕਿਉਂਕਿ ਬਹੁਤ ਸਾਰੇ ਮੈਂਬਰ ਸਾਹਿਬਾਨ ਨੂੰ ਅੰਗਰੇਜ਼ੀ ਪੂਰੀ ਤਰ੍ਹਾਂ ਸਮਝ ਨਹੀਂ ਆਉਂਦੀ।

ਦੂਸਰੀ ਗੱਲ ਇਹ ਹੈ ਕਿ ਤੁਸੀਂ ਇਸ ਬਾਰੇ ਵਿਚਾਰ ਲਓ ਔਰ ਸਭ ਦੀ ਜਾਣਕਾਰੀ ਲਈ ਵੀ ਹੈ ਕਿ ਇਥੇ ਬੰਦੇ ਸਿਵਲੀਅਨ ਡਰੈਸ ਵਿੱਚ ਹਨ ਜਾਂ ਨਹੀਂ ? ਮੈਨੂੰ ਨਹੀਂ ਪਤਾ ਕਿ ਤੁਸੀਂ ਕੋਈ ਇਨਕੁਆਰੀ ਕਰਵਾਈ ਹੈ ਜਾਂ ਨਹੀਂ ? We should give due credit to the MLAs honesty. ਸਾਨੂੰ ਪੂਰਾ ਵਿਸ਼ਵਾਸ ਰੱਖਣਾ ਚਾਹੀਦਾ ਹੈ ਕਿ ਜੇਕਰ ਇਕ ਮਾਨਯੋਗ ਐਮ. ਐਲ. ਏ. ਨੇ ਹਾਊਸ ਦੇ ਵਿੱਚ ਇਹ ਗੱਲ ਕਹੀ ਹੈ ਕਿ ਮੈਨਹੈਂਡਲਿੰਗ ਕੀਤੀ ਗਈ ਹੈ ਤਾਂ ਸਾਨੂੰ ਉਸਦੀ ਗੱਲ ਤੇ ਵਿਸ਼ਵਾਸ ਜ਼ਰੂਰ ਕਰਨਾ ਚਾਹੀਦਾ ਹੈ। ਆਖ਼ਿਰਕਾਰ ਉਹ ਇਕ ਜ਼ਿੰਮੇਵਾਰ ਇਨਸਾਨ ਹੈ।

**ਸ੍ਰੀ ਸਪੀਕਰ**: ਉਨ੍ਹਾਂ ਨੇ ਕਿਹਾ ਹੀ ਨਹੀਂ ਕਿ ਮੈਨਹੈਂਡਲਿੰਗ ਕੀਤੀ ਗਈ ਹੈ।

**ਕਾਮਰੇਡ ਹਰਦੇਵ ਅਰਸ਼ੀ** : ਮਾਨਯੋਗ ਸਪੀਕਰ ਸਾਹਿਬ, ਵਾਚ ਐਂਡ ਵਾਰਡ ਦੇ ਪੰਜ ਮੈਂਬਰਾਂ ਦੀ ਹਾਜ਼ਰੀ ਦੇ ਵਿੱਚ ਇਹ ਗੱਲ ਐਡਮਿੱਟ ਕੀਤੀ ਗਈ ਹੈ ਕਿ ਪੁਲਿਸ ਦੇ ਕਰਮਚਾਰੀਆਂ ਨੇ ਉਨ੍ਹਾਂ ਨੂੰ ਰੋਕਿਆ, ਉਨ੍ਹਾਂ ਨੇ ਪੰਜ ਮੈਂਬਰਾਂ ਦੇ ਕੋਲ ਗਲ ਕੀਤੀ ਹੈ। ਸਰਦਾਰ ਤਾਰਾ ਸਿੰਘ ਜੀ ਨੇ ਸਾਡੇ ਕੋਲ ਛੇ ਮੈਂਬਰਾਂ ਦੀ ਹਾਜ਼ਰੀ ਦੇ ਵਿੱਚ ਕੈਟੇਗੋਰੀਕਲੀ ਇਹ ਸ਼ਬਦ ਕਹੇ ਕਿ ਰੋਕਿਆ। ਉਨ੍ਹਾਂ ਨੂੰ ਪਤਾ ਨਹੀਂ ਸੀ ? ਮੈਂ ਇੰਟਰਵੀਨ ਕੀਤਾ ਤਾਂ ਉਨ੍ਹਾਂ ਨੂੰ ਅਲਾਓ ਕੀਤਾ ਗਿਆ। ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਮਾਨਯੋਗ ਮੈਂਬਰ ਹਾਊਸ ਦੇ ਵਿੱਚ ਆ ਕੇ ਇਸ ਤਰ੍ਹਾਂ ਗਲਤ ਸਟੇਟਮੈਂਟ ਦੇਣ, ਇਸ ਦੀ ਉਨ੍ਹਾਂ ਨੂੰ ਕੀ ਜ਼ਰੂਰਤ ਸੀ ... ... (ਵਿਘਨ)

**ਕਾਮਰੇਡ ਤਰਸੇਮ ਜੋਧਾਂ**: ਸਪੀਕਰ ਸਾਹਿਬ, ਮੈਂ ਵਾਕ-ਆਊਟ ਕਰਨ ਲੱਗਾ ਹਾਂ ਜੀ। (ਵਿਘਨ)

**ਸ੍ਰੀ ਸਪੀਕਰ:** ਛੱਜਲਵੱਡੀ ਜੀ,ਤੁਸੀਂ ਬੋਲੋ.. .. (ਵਿਘਨ) ਛੱਜਲਵੱਡੀ ਜੀ,ਤੁਸੀਂ ਬੋਲ ਨਹੀਂ ਰਹੇ ?

**ਸਰਦਾਰ ਰਣਜੀਤ ਸਿੰਘ ਛੱਜਲਵੱਡੀ:** ਸਪੀਕਰ ਸਾਹਿਬ, ਜੇਕਰ ਉਨ੍ਹਾਂ ਨੇ ਇਹ ਵਾਕਿਆ ਕੀਤਾ ਹੈ, ਐਮ.ਐਲ.ਏ. ਸਾਹਿਬ ਨਾਲ ਮੈਨ-ਹੈਂਡਲਿੰਗ ਕੀਤੀ ਹੈ ਤਾਂ ਬਹੁਤ ਮਾੜਾ ਕੰਮ ਹੋਇਆ ਹੈ। ਇਸ ਤਰ੍ਹਾਂ ਅੱਗੋਂ ਤੋਂ ਬਿਲਕੁਲ ਨਹੀਂ ਹੋਣਾ ਚਾਹੀਦਾ । ਸ੍ਰੀ ਤਾਰਾ ਸਿੰਘ ਨੇ ਇਹ 6 ਐਮ.ਐਲ.ਏਜ਼ ਦੇ ਸਾਹਮਣੇ ਮੰਨਿਆ ਹੈ । ਇਹ ਪਹਿਲਾਂ ਵੀ ਨੋਟਿਸ ਵਿਚ ਸੀ ਕਿ ਪੁਲਿਸ ਵਾਲੇ ਆ ਰਹੇ ਹਨ। ਸਪੀਕਰ ਸਾਹਿਬ, ਜਦੋਂ ਸੈਸ਼ਨ ਸ਼ੁਰੂ ਹੋਣ ਤੋਂ ਪਹਿਲਾਂ ਤੁਹਾਡੇ ਨਾਲ ਮੀਟਿੰਗ ਹੋਈ ਸੀ ਤਾਂ ਉਦੋਂ ਵੀ ਸ੍ਰੀ ਤਾਰਾ ਸਿੰਘ ਨੇ ਦੱਸਿਆ ਸੀ ਕਿ ਪੁਲਿਸ ਅੰਦਰ ਐਂਟਰ ਕਰ ਚੁੱਕੀ ਹੈ। ਹਰਿਆਣਾ ਦੀ ਪੁਲਿਸ ਵਰਦੀਆਂ ਵਿਚ ਆ ਚੁੱਕੀ ਹੈ। ਪੰਜਾਬ ਦੀ ਵੀ ਆ ਰਹੀ ਹੈ। ਇਸ ਨਾਲ ਮਾਹੌਲ ਖ਼ਰਾਬ ਹੋਵੇਗਾ ਅਤੇ ਅੱਜ ਉਹ ਮਾਹੌਲ ਖਰਾਬ ਹੋਇਆ ਹੈ। ਸਪੀਕਰ ਸਾਹਿਬ, ਤੁਸੀਂ ਪੁਲਿਸ ਦੀ ਥਾਂ ਤੇ ਤਨਖਾਹ ਤੇ ਹੋਰ ਬੰਦੇ ਰੱਖ ਲਵੋ, ਉਨ੍ਹਾਂ ਨੂੰ ਸਾਰਾ ਪਤਾ ਹੁੰਦਾ ਹੈ। ਇਹ ਕੁੱਟ-ਕੁਟਾਈ ਦੀਆਂ ਗੱਲਾਂ ਨੂੰ ਬਾਹਰ ਹੀ ਰੱਖਣਾ ਚਾਹੀਦਾ ਹੈ, ਹਾਊਸ ਦੇ ਅੰਦਰ ਨਹੀਂ ਲਿਆਉਣਾ ਚਾਹੀਦਾ.. .. (ਸ਼ੋਰ, ਵਿਘਨ)

**ਕਾਮਰੇਡ ਤਰਸੇਮ ਜੋਧਾਂ:** ਮਾਨਯੋਗ ਸਪੀਕਰ ਸਾਹਿਬ, ਜੋ ਸਟੇਟਮੈਂਟ ਦਿੱਤੀ ਗਈ ਹੈ ਮੈਂ ਉਸ ਦੇ ਨਾਲ ਬਿਲਕੁਲ ਸਹਿਮਤ ਨਹੀਂ ਹਾਂ, ਕਿਉਂਕਿ ਸਟੇਟਮੈਂਟ ਗਲਤ ਦਿੱਤੀ ਗਈ ਹੈ। ਮੈਂ ਵਾਕ-ਆਊਟ ਕੀਤਾ, ਫਿਰ ਜਦੋਂ ਮੈਂ ਅੰਦਰ ਆਉਣ ਲੱਗਾ, ਅਸੀਂ ਜਾਣਦੇ ਹਾਂ ਕਿ ਜਿਹੜਾ ਵਿਧਾਨ ਸਭਾ ਦਾ ਸਟਾਫ ਹੈ, ਉਹ ਸਾਡੀ ਬੜੀ ਰਿਸਪੈਕਟ ਕਰਦਾ ਹੈ, ਸਾਨੂੰ ਇਜ਼ਤ ਮਾਣ ਦਿੰਦਾ ਹੈ, ਪਰ ਆਹ ਜਿਹੜੇ ਬਾਹਰੋਂ ਸੱਜਣ ਮੰਗਵਾਏ ਹੋਏ ਹਨ ਇਨ੍ਹਾਂ ਦਾ ਬੀਹੇਵੀਅਰ ਓਹੋ ਜਿਹਾ ਹੀ ਹੈ ਜਿਹੋ ਜਿਹਾ ਥਾਣਿਆਂ ਵਿਚ ਹੁੰਦਾ ਹੈ, ਜਦੋਂ ਮੈਂ ਅੰਦਰ ਆਉਣ ਲੱਗਾ ਤਾਂ ਗੇਟ ਲੱਗਾ ਹੋਇਆ ਸੀ, ਮੈਨੂੰ ਦੋ ਜਣਿਆਂ ਨੇ ਹੱਥ ਪਾਇਆ। ਉਸ ਤੋਂ ਬਾਅਦ ਸ੍ਰੀ ਤਾਰਾ ਸਿੰਘ ਆਏ ਤੇ ਉਸ ਨੇ ਕਿਹਾ ਕਿ ਮੈਨੂੰ ਜਾਣ ਦਿਓ। ਉਸ ਤੋਂ ਬਾਅਦ ਮਾਰਸ਼ਲ ਆਇਆ ਅਤੇ ਉਸ ਨੇ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ ਨੂੰ ਖਿਚਿਆ ਅਤੇ ਉਸਨੂੰ ਫੱਟੜ ਕੀਤਾ। ਮੈਂ ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ ਪਹਿਲਾਂ ਤਾਂ ਇਹ ਸਾਰਾ ਕੰਮ ਬਾਹਰ ਚਲਦਾ ਹੁੰਦਾ ਸੀ ਅਤੇ ਹੁਣ ਇਹ ਸਾਰਾ ਕੁੱਝ ਹਾਊਸ ਦੇ ਵਿੱਚ ਵੀ ਸ਼ੁਰੂ ਕਰ ਲਿਆ ਹੈ ਤਾਂ ਪਹਿਲਾਂ ਸਾਨੂੰ ਵਜ਼ੀਰਾਂ ਦੇ ਬੈਂਚਾਂ ਵਾਲੇ ਕੁੱਟਣ ਲੱਗ ਜਾਂਦੇ ਸਨ, ਹੁਣ ਇਥੇ ਪੁਲਿਸ ਨੇ ਗੁੰਡਾਗਰਦੀ ਸ਼ੁਰੂ ਕਰ ਦਿੱਤੀ ਹੈ। ਇਹ ਸਾਡੇ ਲਈ ਖ਼ਤਰੇ ਦੀ ਘੰਟੀ ਹੈ। ਇਹ ਕਹਿਣਾ ਕਿ ਪੁਲਿਸ ਵਾਲਿਆਂ ਨੇ ਹੱਥ ਨਹੀਂ ਪਾਇਆ ਅਤੇ ਜਿਸ ਤਰ੍ਹਾਂ ਇਹ ਰਿਪੋਰਟ ਦਿੱਤੀ ਗਈ ਹੈ ਇਹ ਤਰੀਕਾ ਠੀਕ ਨਹੀਂ ਹੈ। ਇਹ ਠੀਕ ਹੈ ਕਿ ਅਸੀਂ ਗਿਣਤੀ ਵਿਚ ਘੱਟ ਹਾਂ ਅਤੇ ਅਸੀਂ ਸਰਕਾਰ ਦੀ ਨੁਕਤਾਚੀਨੀ ਕਰਦੇ ਹਾਂ ਅਤੇ ਕਈ ਵਾਰੀ ਤਲਖੀ ਵਾਲਾ ਰਵੱਈਆ ਵੀ ਬਣ ਜਾਂਦਾ ਹੈ ਪਰ ਇਸ ਢੰਗ ਦੇ ਨਾਲ ਡੀਲ ਕਰਨਾ ਇਹ ਸਾਡੇ ਪਾਰਲੀਮਾਨੀ ਡੈਮੋਕਰੇਸੀ ਉਤੇ ਬੜਾ ਵੱਡਾ ਹਮਲਾ ਹੈ। ਮੇਰੇ ਇਕ ਸਵਾਲ ਦੀ ਇਨਫਰਮੇਸ਼ਨ ਜਿਹੜੀ ਆਈ ਉਹ ਵੀ ਗਲਤ ਆਈ। ਮੁੱਖ ਮੰਤਰੀ ਸਾਹਿਬ ਨੇ ਜਵਾਬ ਦਿੱਤਾ। ਮੈਂ ਅਸਤੀਫਾ ਦੇਣ ਦੀ ਗੱਲ ਕੀਤੀ

ਕਿ ਉੱਥੇ ਦੋ ਪੁਲ ਟੁੱਟੇ ਹੋਏ ਹਨ। ਉੱਥੇ ਟੀਨਾਂ ਪਾਈਆਂ ਹੋਈਆਂ ਹਨ, ਪੱਥਰ ਪਾਏ ਹੋਏ ਹਨ। 2-3 ਜਗ੍ਹਾ ਤੋਂ ਪੁਲ ਟੁੱਟੇ ਹੋਏ ਹਨ ਪਰ ਹਾਊਸ ਨੂੰ ਮਿਸਲੀਡ ਕੀਤਾ ਜਾ ਰਿਹਾ ਹੈ, ਇਸ ਕਰਕੇ (ਵਿਘਨ).

**Mr. Speaker**: I have not allowed you. Now Mr. Chhajalwadi to speak please.

---

## RESOLUTION RE. TAKING EFFECTIVE STEPS TO CHECK AND CONTROL AIR AND WATER POLLUTION IN THE BIG INDUSTRIAL CITIES IN THE STATE (*Resumption*)

**ਸਰਦਾਰ ਰਣਜੀਤ ਸਿੰਘ ਛੱਜਲਵੱਡੀ (ਖਡੂਰ ਸਾਹਿਬ, ਐਸ.ਸੀ)**: ਸਪੀਕਰ ਸਾਹਿਬ, ਜਿਹੜਾ ਪੋਲਿਊਸ਼ਨ ਦਾ ਰੇਜ਼ੋਲਿਊਸ਼ਨ ਲਿਆਂਦਾ ਗਿਆ ਹੈ ਉਹ ਬੜਾ ਮਨੁੱਖਤਾ ਦੇ ਭਲੇ ਵਾਲਾ ਹੈ। ਜਿਸ ਤਰ੍ਹਾਂ ਕਾਰਖਾਨੇ ਫੱਕ ਕੱਢਦੇ ਹਨ ਉਸ ਦੇ ਨਾਲ ਫੈਕਟਰੀ ਦੇ ਮਾਲਕਾਂ ਨੂੰ ਫਾਇਦਾ ਹੁੰਦਾ ਹੈ ਪਰ ਆਲੇ-ਦੁਆਲੇ ਦੇ ਲੋਕਾਂ ਲਈ ਉਹ ਜ਼ਹਿਮਤ ਬਣ ਜਾਂਦਾ ਹੈ। ਲੋਕਾਂ ਨੂੰ ਧੂੰਏ ਕਾਰਨ ਘਰਾਂ ਵਿਚੋਂ ਨਿਕਲਣਾ ਔਖਾ ਹੋ ਜਾਂਦਾ ਹੈ, ਸਾਹ ਲੈਣਾ ਮੁਸ਼ਕਲ ਹੋ ਜਾਂਦਾ ਹੈ। ਇਕ ਹਮੀਰਾ ਦੇ ਨੇੜੇ ਫੈਕਟਰੀ ਹੈ ਉਹ ਆਪਣੀ ਫੱਕ ਨਾਲ ਲਗਦੀ ਖੁਲ੍ਹੀ ਜਗ੍ਹਾ ਵਿਚ ਸਾੜ ਦਿੰਦੇ ਹਨ ਅਤੇ ਜਦੋਂ ਹਵਾ ਦੇ ਨਾਲ ਉਹ ਉਡਦੀ ਹੈ ਤਾਂ ਸੜਕ ਉਤੋਂ ਲੰਘਣ ਵਾਲੇ ਸਕੂਟਰਾਂ, ਸਾਈਕਲਾਂ ਵਾਲਿਆਂ ਦੀਆਂ ਅੱਖਾਂ ਵਿਚ ਪੈਂਦੀ ਹੈ ਜਿਸ ਨਾਲ ਉਨ੍ਹਾਂ ਦੇ ਐਕਸੀਡੈਂਟ ਹੋ ਜਾਂਦੇ ਹਨ ਅਤੇ ਕਈ ਮੌਤਾਂ ਵੀ ਹੋ ਚੁੱਕੀਆਂ ਹਨ। ਇਸ ਤਰ੍ਹਾਂ ਦੀ ਫਕ ਨੂੰ ਖੁਲ੍ਹੀ ਜਗ੍ਹਾ ਵਿਚ ਸਾੜਨਾ ਨਹੀਂ ਚਾਹੀਦਾ ਸੱਗੋਂ ਉਸ ਦਾ ਫੈਕਟਰੀ ਦੇ ਅੰਦਰ ਹੀ ਕੋਈ ਯੋਗ ਪ੍ਰਬੰਧ ਕਰਨਾ ਚਾਹੀਦਾ ਹੈ। ਕਈ ਟਰੈਕਟਰਾਂ ਦੇ ਡਰਾਈਵਰਾਂ ਦੇ ਵੀ ਇਸ ਸੜੀ ਹੋਈ ਉਡਦੀ ਫੱਕ ਨਾਲ ਐਕਸੀਡੈਂਟ ਹੋਏ ਅਤੇ ਮੌਤਾਂ ਹੋਈਆਂ ਜਿਨ੍ਹਾਂ ਦੀ ਲਿਸਟ ਬੜੀ ਲੰਮੀ ਹੈ। ਇਸੇ ਤਰ੍ਹਾਂ ਫੈਕਟਰੀਆਂ ਜੋ ਪਹਿਲਾਂ ਬਾਹਰ ਸਨ ਅਤੇ ਹਾਲਾਤ ਖਰਾਬ ਹੋਣ ਕਾਰਨ ਅੰਦਰ ਆਬਾਦੀ ਵਿੱਚ ਲਗਾਈਆਂ ਗਈਆਂ ਅਤੇ ਨਵੀਂ ਇੰਡਸਟਰੀਜ਼ ਇੰਡਸਟਰੀਅਲ ਏਰੀਏ ਦੀ ਬਜਾਏ ਆਬਾਦੀ ਵਿੱਚ ਲਗੀਆਂ ਹਨ, ਖਾਸ ਕਰਕੇ ਬਟਾਲਾ ਰੋਡ ਅਤੇ ਵਿਜੈ ਨਗਰ ਵਿਚ ਇੱਕ ਬਹੁਤ ਵੱਡੀ ਫੈਕਟਰੀ ਹੈ, ਉਸਦਾ ਉਥੋਂ ਦੀ ਆਬਾਦੀ ਤੇ ਇੰਨਾ ਮਾੜਾ ਅਸਰ ਪੈ ਰਿਹਾ ਹੈ ਕਿ ਲੋਕ ਉਹ ਇਲਾਕਾ ਛੱਡ ਕੇ ਜਾਣ ਲਈ ਤਿਆਰ ਹਨ। ਸਪੀਕਰ ਸਾਹਿਬ, ਅਸੀਂ ਬਾਅਦ ਵਿੱਚ ਉਸ ਨੂੰ ਕਹੀਏ ਕਿ ਟਰੀਟਮੈਂਟ ਪਲਾਂਟ ਲਗਾਓ, ਅਜਿਹੇ ਕੇਸਾਂ ਵਿੱਚ ਪਹਿਲਾਂ ਹੀ ਫੈਕਟਰੀ ਲਗਾਉਣ ਲਈ ਲਾਇਸੈਂਸ ਨਹੀਂ ਦਿੱਤਾ ਜਾਣਾ ਚਾਹੀਦਾ ਤਾਂਕਿ ਉਹ ਬਾਅਦ ਵਿੱਚ ਲੋਕਾਂ ਲਈ ਮੁਸੀਬਤ ਨਾ ਬਣੇ। ਬਾਕੀ ਗੱਡੀਆਂ ਦੀ ਗੱਲ ਰਹੀ, ਇਕ ਤਾਂ ਵਹੀਕਲਜ਼ ਦੀ ਗਿਣਤੀ ਬਹੁਤ ਵੱਧ ਗਈ ਹੈ, ਖੈਰ ਇਹ ਤਾਂ ਸਾਡੀ ਸਟੇਟ ਦੀ ਤਰੱਕੀ ਦੀ ਗੱਲ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਹੈ ਕਿ ਲੋਕਾਂ ਕੋਲ ਪੈਸਾ ਹੈ ਅਤੇ ਉਨ੍ਹਾਂ ਦੀ ਕਪੈਸਟੀ ਹੈ ਗੱਡੀਆਂ ਖਰੀਦਣ ਦੀ, ਪਰ ਕਪੈਸਟੀ ਦੇ ਨਾਲ ਨਾਲ ਪਲਯੂਸ਼ਨ ਕਾਰਨ ਲੋਕਾਂ ਦੀ ਸਿਹਤ ਦਾ ਨੁਕਸਾਨ ਵੀ ਹੋ ਰਿਹਾ ਹੈ, ਖਾਸ ਕਰਕੇ ਜਿਹੜੀਆਂ 30—40 ਸਾਲ ਪੁਰਾਣੀਆਂ ਗੱਡੀਆਂ ਹਨ ਅਤੇ ਜੋ ਬਹੁਤ ਜਿਆਦਾ ਧੂੰਆਂ ਦਿੰਦੀਆਂ ਹਨ, ਕਈ ਵੇਰ ਉਨ੍ਹਾਂ ਦੇ ਧੂੰਏਂ ਕਾਰਨ ਸਕੂਟਰ ਵਾਲਿਆਂ ਨੂੰ ਪਤਾ ਨਹੀਂ ਲਗਦਾ ਅਤੇ ਐਕਸੀਡੈਂਟ ਵੀ ਹੋ ਜਾਂਦੇ ਹਨ। ਇਸ ਵਿੱਚ ਸਟਰਿਕਟਲੀ ਵਹੀਕਲ ਇੰਸਪੈਕਟਰਜ਼ ਨੂੰ ਬਦਲ ਬਦਲ ਕੇ ਲਗਾਇਆ ਜਾਵੇ ਤਾਂ ਕਿ ਜੋ ਗੱਡੀਆਂ ਸਾਲਾਨਾ ਪਾਸ ਕਰਦੇ ਹਨ ਉਨ੍ਹਾਂ ਦੇ ਉਥੇ ਸੈਲ ਕਾਇਮ ਨਾ ਹੋ ਸਕਣ। ਸਾਡੇ ਅੰਮ੍ਰਿਤਸਰ ਵਿੱਚ ਗੋਲ ਚੌਂਕ ਵਿੱਚ ਇੱਕ ਚੋਪੜਾ ਏਜੰਟ ਹੈ, ਨਾ ਤੁਹਾਨੂੰ ਗੱਡੀ ਲਿਜਾਣ ਦੀ ਲੋੜ ਹੈ ਅਤੇ ਨਾ ਹੀ ਆਪ ਜਾਣ ਦੀ ਲੋੜ ਹੈ, ਤੁਹਾਡੀ ਗੱਡੀ ਦੀ ਰਨਿਊਲ ਦਾ ਲਾਇਸੈਂਸ ਆਪਣੇ ਆਪ ਬਣ ਕੇ ਤੁਹਾਨੂੰ ਮਿਲ ਜਾਵੇਗਾ, ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਜੋ ਪੁਰਾਣੇ ਬੰਦਿਆਂ ਦੇ ਸੈਲ ਹਨ ਉਹ ਨਹੀਂ ਰਹਿਣ ਦੇਣੇ ਚਾਹੀਦੇ। ਹਰ ਸਾਲ ਵਹੀਕਲ ਲਾਇਸੈਂਸ ਇੰਸਪੈਕਟਰ ਦੀ ਸੀਟ ਬਦਲਣੀ ਚਾਹੀਦੀ ਹੈ। ਜੋ ਗੱਡੀ ਇਕ ਵਾਰ ਚੈਕ ਹੋ ਗਈ ਤਾਂ ਦੁਬਾਰਾ ਉਹ ਹੋਰ ਅਥਾਰਟੀ ਵਲੋਂ ਚੈਕ ਕਰਵਾਈ ਜਾਣੀ ਚਾਹੀਦੀ ਹੈ ਅਗਰ ਉਸ ਵਿੱਚ ਕੋਈ ਨੁਕਸ ਨਿਕਲ ਆਵੇ ਤਾਂ ਲਾਇਸੈਂਸ ਦੇਣ ਵਾਲੇ ਅਧਿਕਾਰੀ ਨੂੰ ਸਜਾ ਦਿੱਤੀ ਜਾਣੀ ਚਾਹੀਦੀ ਹੈ। ਇਹ ਜਿਹੜੇ ਰੰਗਾਈ ਵਾਲੇ ਕਾਰਖਾਨੇ ਸ਼ਹਿਰ ਵਿੱਚ ਲੱਗੇ ਹਨ ਇਨ੍ਹਾਂ ਦੇ ਤੇਜ਼ਾਬੀ ਮਾਦੇ ਵਾਲੇ ਪਾਣੀ ਨਾਲ ਸ਼ਹਿਰ ਵਿੱਚ ਬਦਬੂ ਫੈਲਦੀ ਹੈ। ਇਹ ਕਾਰਖਾਨੇ ਵੀ ਸ਼ਹਿਰ ਦੇ ਅੰਦਰ ਲਗਾਉਣ ਲਈ ਲਾਇਸੈਂਸ ਨਹੀਂ ਦੇਣੇ ਚਾਹੀਦੇ। ਇਸੇ ਤਰ੍ਹਾਂ ਅੰਮ੍ਰਿਤਸਰ ਵਿੱਚ ਗੰਦੇ ਨਾਲੇ ਦੇ ਪਾਣੀ ਦਾ ਨਿਕਾਸ ਨਹੀਂ ਹੋ ਰਿਹਾ। ਜਿਹੜੇ ਲੋਕਾਂ ਨੇ ਫਲੱਸ਼ ਨਹੀਂ ਲਗਵਾਇਆ ਅਤੇ ਘਰ ਵਿੱਚ ਹੀ ਪ੍ਰਬੰਧ ਕੀਤਾ ਹੋਇਆ ਹੈ, ਉਨ੍ਹਾਂ ਨੂੰ ਫਲੱਸ਼ ਸਿਸਟਮ ਪਰੋਵਾਈਡ ਕੀਤਾ ਜਾਣਾ ਚਾਹੀਦਾ ਹੈ ਅਤੇ ਗੰਦੇ ਨਾਲੇ ਨੂੰ ਬੰਦ ਕਰਨਾ ਚਾਹੀਦਾ ਹੈ।

ਜੈਨਰੇਟਰ ਦੀ ਗੱਲ ਚੱਲੀ ਹੈ। ਜੈਨਰੇਟਰ ਦੀ ਆਵਾਜ਼ ਵਿੱਚ ਕੁਝ ਵੀ ਸੁਣਾਈ ਨਹੀਂ ਦਿੰਦਾ। ਅੰਮ੍ਰਿਤਸਰ ਮਿਊਂਸਪਲ ਕਾਰਪੋਰੇਸ਼ਨ ਕੋਲ ਆਪਣਾ ਜੈਨਰੇਟਰ ਹੈ ਪਰ ਉਹ ਚਲਾਉਣ ਦੀ ਖੇਚਲ ਨਹੀਂ ਕਰਦੇ। ਜਦੋਂ ਬਿਜਲੀ ਦੀ ਘਾਟ ਹੋ ਜਾਵੇ ਤਾਂ ਉਹ ਚਲਾਇਆ ਜਾਣਾ ਚਾਹੀਦਾ ਹੈ, ਉਨ੍ਹਾਂ ਕੋਲ ਸਾਧਨ ਹਨ ਅਤੇ ਬਿਜਲੀ ਦੇ ਰੇਟ ਵੀ ਵੱਧ ਚਾਰਜ ਕਰਦੇ ਹਨ ਤਾਂ ਉਨ੍ਹਾਂ ਨੂੰ ਸਖਤੀ ਨਾਲ ਹਦਾਇਤ ਕਰਨੀ ਚਾਹੀਦੀ ਹੈ ਕਿ ਜੋ ਜੈਨਰੇਟਰ ਹਨ ਇੱਕ ਥਾਂ ਤੇ ਚਲਾਏ ਜਾਣ ਤਾਂਕਿ ਪਲਿਊਸ਼ਨ ਨਾ ਹੋਵੇ।

ਸਪੀਕਰ ਸਾਹਿਬ, ਅੰਮ੍ਰਿਤਸਰ, ਵਿੱਚ ਇੱਕ ਮਾਰਕਿਟ ਕਮੇਟੀ ਹੈ। ਉਥੇ ਗਲੀਆਂ ਸੜੀਆਂ ਸਬਜ਼ੀਆਂ ਦੇ ਨਾਲ ਬਦਬੂ ਫੈਲਦੀ ਹੈ। ਹਾਲ-ਗੇਟ ਨੂੰ ਸਭ ਤੋਂ ਵੱਧੀਆ ਏਰੀਆ ਮੰਨਦੇ ਹਾਂ ਪਰ ਉਥੇ ਨਰਕ ਜ਼ਿਆਦਾ ਹੈ। ਅੰਮ੍ਰਿਤਸਰ ਤੋਂ ਦੋ ਚਾਰ ਕਿਲੋਮੀਟਰ ਬਾਹਰ ਕਾਫ਼ੀ ਪੈਸਾ ਖਰਚ ਕਰਕੇ ਸਬਜ਼ੀ ਮੰਡੀ ਬਣਾਈ ਗਈ ਹੈ। ਉਥੇ ਸਫਾਈ ਦਾ ਪ੍ਰਬੰਧ ਵੀ ਹੈ ਅਤੇ ਹਰ ਚੀਜ਼ ਦੀ ਸਹੂਲਤ ਹੈ ਪਰ ਸਬਜ਼ੀ ਮੰਡੀ ਨੂੰ ਉਥੇ ਨਹੀਂ ਲਿਆਉਂਦੇ ਕਿ ਪਲਿਊਸ਼ਨ ਠੀਕ ਹੋ ਸਕੇ।

ਸ੍ਰੀ ਸਪੀਕਰ : ਵਾਈਂਡ ਅੱਪ ਕਰੋ ।

ਸਰਦਾਰ ਰਣਜੀਤ ਸਿੰਘ ਛੱਜਲਵੱਡੀ : ਪੰਜਾਬ ਵਿਚ ਕਣਕ ਦੀ ਘਾਟ ਹੁੰਦੀ ਹੈ ਤਾਂ ਹੀ ਪੀ.ਐਲ. 480 ਅਮਰੀਕਾ ਤੋਂ ਲਿਆਉਂਦੇ ਹਾਂ. (ਵਿਘਨ) ਇੱਕ ਹਿੰਦੁਸਤਾਨ ਵਿਚ ਕਾਂਗਰਸ ਘਾਹ ਆਇਆ ਜਿਸ ਨੇ ਦਮੇਂ ਵਰਗੀਆਂ ਬੜੀਆਂ ਬੀਮਾਰੀਆਂ ਪੈਦਾ ਕੀਤੀਆਂ ਹਨ। ਸਰਕਾਰ ਨੂੰ ਇਸ ਸਬੰਧੀ ਕਦਮ ਉਠਾਉਣ ਚਾਹੀਦੇ ਹਨ। ਇਸ ਨਾਲ ਹਿੰਦੁਸਤਾਨ ਨੂੰ ਖਾਸ ਕਰਕੇ ਪੰਜਾਬੀਆਂ ਨੂੰ ਨੁਕਸਾਨ ਹੋਇਆ ਹੈ ਚੰਡੀਗੜ੍ਹ ਵਿਚ, ਮੁਹਾਲੀ ਵਿਚ ਦਵਾਈ ਉਦੋਂ ਪਾਉਂਦੇ ਹਨ ਜਦੋਂ ਬਾਰਸ਼ਾਂ ਆਉਂਦੀਆਂ ਹਨ ਤਾਂ ਫਿਰ ਦਵਾਈ ਦਾ ਅਸਰ ਨਹੀਂ ਹੁੰਦਾ ਅੱਜ ਕਲ੍ਹ ਸੀਜ਼ਨ ਹੈ, ਇਹ ਥੋੜ੍ਹਾ ਥੋੜ੍ਹਾ ਉਗ ਰਿਹਾ ਹੈ। ਸਪਰੇਅ ਕਰਕੇ ਦਿੱਤਾ ਜਾਵੇ ਤਾਂ ਚੰਗਾ ਹੈ।

**Mr. Speaker** : Please resume your seat. Thank you.

ਸਰਦਾਰ ਰਣਜੀਤ ਸਿੰਘ ਛੱਜਲਵੱਡੀ : ਕਾਗਜ਼ ਮਿੱਲਾਂ ਵਿਚੋਂ ਗੰਦਾ ਪਾਣੀ ਨਿਕਲਦਾ ਹੈ। ਉਸ ਨੂੰ ਪੀਣ ਨਾਲ ਪਿੰਡਾਂ ਦੇ ਪਸ਼ੂ ਮਰ ਜਾਂਦੇ ਹਨ, ਬਿਮਾਰ ਹੋ ਜਾਂਦੇ ਹਨ, ਮੱਝਾਂ ਦਾ ਦੁੱਧ ਵੀ ਹਾਨੀਕਾਰਕ ਹੋ ਜਾਂਦਾ ਹੈ। ਇਸ ਕਰਕੇ ਇਨ੍ਹਾਂ ਪੇਪਰ ਮਿੱਲਾਂ ਤੇ ਪਹਿਲਾਂ ਟਰੀਟਮੈਂਟ ਪਲਾਂਟ ਲੱਗਣਾ ਚਾਹੀਦਾ ਹੈ ਤਾਂਕਿ ਗੰਦਾ ਪਾਣੀ ਨਾ ਜਾ ਸਕੇ।

**Mr. Speaker** : Please wind up. Please resume your seat.

ਸਰਦਾਰ ਰਣਜੀਤ ਸਿੰਘ ਛੱਜਲਵੱਡੀ : ਪਿੰਡਾਂ ਵਾਸਤੇ ਗਰਾਂਟਾਂ ਦਿੱਤੀਆਂ, ਇਹ ਬਹੁਤ ਚੰਗੀ ਗੱਲ ਹੈ। ਪਿੰਡਾਂ ਵਿਚ ਡਿਵੈਲਪਮੈਂਟ ਹੋ ਰਹੀ ਹੈ। ਗਲੀਆਂ ਨਾਲੀਆਂ ਪਿੰਡਾਂ ਵਿਚ ਬਣ ਰਹੀਆਂ ਹਨ। ਪਰ ਇਨ੍ਹਾਂ ਦਾ ਸਾਰਾ ਪਾਣੀ ਹਰੀਜਨਾਂ ਦੀ ਬਸਤੀ ਕੋਲ ਛੱਪੜ ਵਿਚ ਜਾ ਗਿਰਦਾ ਹੈ। ਪਿੰਡਾਂ ਦਾ ਸਾਰਾ ਪਾਣੀ ਉਥੇ ਸੁੱਟ ਦਿੱਤਾ ਜਾਂਦਾ ਹੈ। ਇਸ ਦੀ ਡਿਸਪੋਜ਼ਲ ਦਾ ਪ੍ਰਬੰਧ ਕਰਨਾ ਚਾਹੀਦਾ ਹੈ (ਵਿਘਨ) (ਸ਼ੋਰ)

**Mr. Speaker** : O.K. Please resume your seat.

ਸਰਦਾਰ ਰਣਜੀਤ ਸਿੰਘ ਛੱਜਲਵੱਡੀ : ਪਿੰਡਾਂ ਦਾ ਗੰਦਾ ਪਾਣੀ ਬਾਹਰ ਕੱਢਣਾ ਚਾਹੀਦਾ ਹੈ ਤਾਂਕਿ ਪਿੰਡਾਂ ਦੀ ਸਹੀ ਡਿਵੈਲਪਮੈਂਟ ਹੋ ਸਕੇ। (ਵਿਘਨ) (ਸ਼ੋਰ)।

**Mr. Speaker** : Please resume your seat. I told you ਸੀ.ਐਮ. ਸਾਹਿਬ ਨੇ ਬੋਲਣਾ ਹੈ।

ਸਰਦਾਰ ਰਣਜੀਤ ਸਿੰਘ ਛੱਜਲਵੱਡੀ : ਸਪੀਕਰ ਸਾਹਿਬ, ਪਤਾ ਨਹੀਂ ਕਿਉਂ ਇਨ੍ਹਾਂ ਨੂੰ (ਵਿਘਨ) (ਸ਼ੋਰ) ਹਰੀਜਨਾਂ ਨਾਲ ਹਮਦਰਦੀ ਨਹੀਂ। (ਵਿਘਨ)। ਇਸ ਗੰਦੇ ਪਾਣੀ ਦਾ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਇੰਤਜ਼ਾਮ ਕਰਨਾ ਚਾਹੀਦਾ ਹੈ। ਜਿਨਾ ਪਾਣੀ ਹੈ, ਉਥੇ ਸੁੱਟ ਦਿੱਤਾ ਜਾਂਦਾ ਹੈ। ਉਸ ਦੇ ਨਿਕਾਸ ਦਾ ਕੋਈ ਪ੍ਰਬੰਧ ਨਹੀਂ ਕੀਤਾ ਜਾਂਦਾ। (ਵਿਘਨ)।

**Mr. Speaker** : Please resume your seat,

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਦਰਖਤ ਲਗਾਉਣੇ ਚਾਹੀਦੇ ਹਨ ਅਤੇ ਉਨ੍ਹਾਂ ਨੂੰ ਇਨਸੈਂਟਿਵ ਦੇਣਾ ਚਾਹੀਦਾ ਹੈ ਜਿਹੜੇ ਦਰੱਖਤ ਲਗਾਉਂਦੇ ਹਨ। ਸਕੂਲਾਂ ਦੇ ਬੱਚਿਆਂ ਨੂੰ, ਕਿਸਾਨਾਂ ਨੂੰ, ਸ਼ਹਿਰਾਂ ਵਿਚ ਲੋਕਾਂ ਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਇਨਸੈਂਟਿਵ ਦੇਣੇ ਚਾਹੀਦੇ ਹਨ। ਹਾਰਟੀਕਲਚਰ ਵੱਲ ਧਿਆਨ ਦੇਣਾ ਚਾਹੀਦਾ ਹੈ। (ਵਿਘਨ)

**Mr. Speaker** : Please resume your seat.

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਮੌਕਾ ਦਿੱਤਾ ਪਰ ਮੈਨੂੰ ਅਫਸੋਸ ਹੈ ਕਿ ਇਹ ਕਾਂਗਰਸ ਵਾਲੇ ਚੰਗੀ ਗੱਲ ਵਿਚ ਇੰਟਰੈਸਟ ਨਹੀਂ ਰੱਖਦੇ ਅਤੇ ਨਾ ਹੀ ਸੁਣਦੇ ਹਨ।

**Mr. Speaker**: Please resume your seat.

**ਸਰਦਾਰ ਰਣਜੀਤ ਸਿੰਘ ਛੱਜਲਵੱਡੀ**: ਜੇ ਚੰਗੀ ਗੱਲ ਕਰੋ ਤਾਂ ਇਨ੍ਹਾਂ ਨੂੰ ਬੁਰੀ ਲੱਗਦੀ ਹੈ, ਖਾਸ ਕਰਕੇ ਬਰਾੜ ਨੂੰ। (ਵਿਘਨ) (ਸ਼ੋਰ)। ਇਸ ਨੇ ਕਿਹਾ ਕਿ ਅੱਗੋਂ ਤੁਹਾਡੀ ਸਰਕਾਰ ਆ ਜਾਣੀ ਹੈ ਅਤੇ ਫਿਰ ਮੈਨੂੰ ਮਨਿਸਟਰੀ ਮਿਲਣੀ ਨਹੀਂ। ਮੈਂ ਕਿਹਾ ਕਿ ਸਾਡੇ ਵੱਲ ਆ ਜਾ। ਮੈ ਕਹਿੰਦਾ ਹਾਂ ਕਿ ਬਿੱਟੇ ਨੂੰ ਮਨਿਸਟਰ ਬਣਾ ਲਵੋ, ਪੁਰਾਣਾ ਬੰਦਾ ਹੈ। ਉਸ ਨੂੰ ਤੁਹਾਡੇ ਨਾਲ ਲਗਾ ਦਿਉ ਸ਼ਾਇਦ ਚੰਗੀ ਤਾਬਿਆਦਾਰੀ ਕਰੇ।

**ਸ੍ਰੀ ਸਪੀਕਰ** : ਪਲੀਜ਼, ਬੈਠ ਜਾਓ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਇਨ੍ਹਾਂ ਨੇ ਨਵੇਂ ਕੋਟ ਸਵਾਏ ਹਨ। (ਵਿਘਨ) ਬੜੀ ਬਦਕਿਸਮਤੀ ਦੀ ਗੱਲ ਹੈ। (ਵਿਘਨ) (ਸ਼ੋਰ) ਸੀ. ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਸਾਡੀ ਗੱਲ ...... (ਵਿਘਨ)।

**Mr. Speaker** : Please sit down. ਮੁੱਖ ਮੰਤਰੀ ਜੀ। (ਸ਼ੋਰ)

**ਸਰਦਾਰ ਅਵਤਾਰ ਸਿੰਘ ਬਰਾੜ** : ਸਾਰੇ ਪੰਜਾਬ ਵਿਚੋਂ 117 ਵਿੱਚੋਂ ਇਹ 3 ਆਏ ਹਨ, 2 ਇਥੇ ਹੁੰਦੇ ਹਨ, ਇੱਕ ਆਉਂਦਾ ਹੀ ਨਹੀਂ, ਇਸ ਦੇ ਨਾਲ ਤਾਂ ਰਾਜਕਾਗ ਇਨ੍ਹਾਂ ਦਾ ਆਇਆ ਖੜ੍ਹਾ।

(ਇਸ ਸਮੇਂ ਜਨਤਾ ਦਲ ਦੇ ਮਾਨਯੋਗ ਮੈਂਬਰ ਸ੍ਰੀ ਵਿਜੇ ਕੁਮਾਰ ਸਾਥੀ ਕੁਝ ਬੋਲ ਰਹੇ ਸਨ ਜੋ ਕਿ ਸ਼ੋਰ ਕਾਰਨ ਸੁਣਾਈ ਨਹੀਂ ਸੀ ਦੇ ਰਿਹਾ)।

**Mr. Speaker** : Please resume your seat, Sathi Ji.

ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ): ਸਪੀਕਰ ਸਾਹਿਬ, ਇਹ ਬੜਾ ਅੱਛਾ ਰੇਜ਼ੋਲਿਊਸ਼ਨ ਸਾਡੇ ਆਨਰੇਬਲ ਮੈਂਬਰ ਸ੍ਰੀ ਉਪਿੰਦਰ ਸ਼ਰਮਾ ਜੀ ਨੇ ਲਿਆਂਦਾ ਹੈ। ਰੇਜ਼ੋਲਿਊਸ਼ਨ ਇਹ ਹੈ ਕਿ ਇੰਡਸਟਰੀਅਲ ਸਿਟੀ ਜਿਹੜੇ ਹਨ, ਉਨ੍ਹਾਂ ਵਿੱਚ ਪਲਿਊਸ਼ਨ ਨੂੰ ਦੂਰ ਕਰਨ ਵਾਸਤੇ ਤਕੜੇ ਸਟੈਪ ਚੁੱਕਣੇ ਚਾਹੀਦੇ ਹਨ। ਇਹ ਰੇਜ਼ੋਲਿਊਸ਼ਨ ਬੜਾ ਅੱਛਾ ਹੈ ਪਰ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਆਪੋਜ਼ੀਸ਼ਨ ਬੈਂਚਿਜ਼ ਨੇ ਇਸ ਨੂੰ ਸੀਰੀਅਸਲੀ ਨਹੀਂ ਲਿਆ। ਹੁਣੇ ਹੀ ਜੋ ਬੀਬੀ ਲਕਸ਼ਮੀ ਕਾਂਤਾ ਚਾਵਲਾ ਜੀ ਇਥੇ ਬੈਠੇ ਸਨ, ਉਹ ਸ਼ੁਰੂ ਵਿੱਚ ਬੋਲੇ ਸਨ, ਉਨ੍ਹਾਂ ਨੇ ਇਹ ਗੱਲ ਆਖੀ ਸੀ ਕਿ ਪਿਛਲੀ ਵਾਰੀ ਰੇਜ਼ੋਲਿਊਸ਼ਨ ਟਾਕ-ਆਊਟ ਹੋ ਗਿਆ ਸੀ, ਇਸ ਦਫਾ ਇਹ ਰੇਜ਼ੋਲਿਊਸ਼ਨ ਪਾਸ ਹੋਣਾ ਚਾਹੀਦਾ ਹੈ। ਹੁਣ ਜਦੋਂ ਰੇਜ਼ੋਲਿਊਸ਼ਨ ਪਾਸ ਹੋਣਾ ਹੈ ਤਾਂ ਉਹ ਆਪ ਬੈਠੇ ਨਹੀਂ। ਇਹ ਸੀਰੀਅਸ ਗੱਲ ਨਹੀਂ ? ਉਨ੍ਹਾਂ ਨੂੰ ਇਹ ਸੋਚਣਾ ਚਾਹੀਦਾ ਹੈ ਕਿ ਜੇਕਰ ਉਹ ਸੀਰੀਅਸ ਹਨ ਤਾਂ ਇਥੇ ਬੈਠੇ ਹੁੰਦੇ।

ਇੱਕ ਹੋਰ ਗੱਲ ਮੈਂ ਕਹਿਣੀ ਚਾਹੁੰਦਾ ਹਾਂ, ਸਪੀਕਰ ਸਾਹਿਬ, ਕਿ ਹੁਣੇ ਆਪੋਜ਼ੀਸ਼ਨ ਦੇ ਮਾਨਯੋਗ ਮੈਂਬਰ, ਛੱਜਲਵੱਡੀ ਸਾਹਿਬ, ਬੋਲ ਰਹੇ ਸਨ। ਮੈਨੂੰ ਅਫਸੋਸ ਹੈ ਕਿ ਉਨ੍ਹਾਂ ਨੇ ਕੋਈ ਠਿਗਰ ਗੱਲ ਪੋਲਿਊਸ਼ਨ ਬਾਰੇ ਨਹੀਂ ਕੀਤੀ ਬਲਕਿ ਮਾਰਕੀਟ ਕਮੇਟੀਆਂ ਵਾਲੇ ਪਾਸੇ ਤੁਰ ਪਏ। ਮੈਨੂੰ ਹੈਰਾਨੀ ਹੈ ਇਸ ਗੱਲ ਤੇ ਕਿ ਮਾਰਕਿਟ ਕਮੇਟੀਆਂ ਨਾਲ ਇਸ ਦਾ ਕੀ ਸਬੰਧ ਹੈ। ਇਹ ਤਾਂ ਕਹਿ ਸਕਦੇ ਸੀ ਕਿ ਕੋਈ ਮਾਰਕਿਟ ਕਮੇਟੀ ਜਿਹੜੀ ਹੈ ਉਹ ਅਗਰ ਮੰਡੀ ਜਿਥੇ ਅੰਦਰ ਹੈ ਗੰਦਗੀ ਹੈ ਉਹ ਬਾਹਰ ਲਿਜਾਂਦੇ ਪਰ ਇਹ ਗੱਲ ਤਾਂ ਉਨ੍ਹਾਂ ਨੇ ਕੀਤੀ ਨਹੀਂ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਇੱਕ ਦੋ ਗੱਲਾਂ ਥੱਲੇ ਸਮਾਂ.. .. .. .. (ਵਿਘਨ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ (ਕ) ਦੇ ਮਾਨਯੋਗ ਮੈਂਬਰ ਸਰਦਾਰ ਰਣਜੀਤ ਸਿੰਘ ਛੱਜਲਵੱਡੀ ਕੁਝ ਬੋਲ ਰਹੇ ਹਨ, ਜੋ ਸੁਣਾਈ ਨਹੀਂ ਸੀ ਦੇ ਰਿਹਾ।)

**Mr. Speaker** : Please don,t waste the time of the House. Resume your seat, please. I have already told you.

ਮੁੱਖ ਮੰਤਰੀ: ਮਾਨਯੋਗ ਮੈਂਬਰ ਸਾਹਿਬਾਨ ਨੇ ਕਈ ਗੱਲਾਂ ਬੜੀਆਂ ਚੰਗੀਆਂ ਦੱਸੀਆਂ ਹਨ। ਲੇਕਿਨ ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਰੇਜ਼ੋਲਿਊਸ਼ਨ ਪਾਸ ਕਰਨਾ ਹੈ, ਮੈਂ ਇਸ ਗਲ ਨੂੰ ਮੂਵ ਕਰਦਾ ਹਾਂ। (ਥੰਪਿੰਗ)। ਖੇਤੀ ਨੇ ਸਾਡੇ ਪੰਜਾਬ ਦੇ ਅੰਦਰ, ਦੇਸ਼ ਦੇ ਅੰਦਰ ਬੜੀ ਤਰਕੀ

[ਮੁੱਖ ਮੰਤਰੀ]

ਕੀਤੀ ਹੈ। ਉਸ ਤੋਂ ਬਾਅਦ ਇਹ ਮਹਿਸੂਸ ਕੀਤਾ ਗਿਆ ਕਿ ਇਥੇ ਇੰਡਸਟਰੀ ਹੋਵੇ ਅਤੇ ਉਸ ਦੀ ਤਰੱਕੀ ਇਥੇ ਕੀਤੀ ਜਾਵੇ । ਐਕਚੂਅਲੀ ਇੰਡਸਟਰੀ ਤੋਂ ਬਗੈਰ ਕੋਈ ਰੋਜ਼ੋਲਿਊਸ਼ਨ ਲੋਕਾਂ ਦੇ ਅੰਦਰ ਨਹੀਂ ਹੋ ਸਕਦਾ । ਇੰਡਸਟਰੀ ਇਨ੍ਹਾਂ ਦਿਨਾਂ ਅੰਦਰ, ਪਿਛਲੇ ਸਾਲਾਂ ਅੰਦਰ ਬੜੀ ਆਈ ਔਰ ਲੁਧਿਆਣੇ ਦੇ ਅੰਦਰ ਖਾਸ ਕਰਕੇ ਬਹੁਤ ਜ਼ਿਆਦਾ ਇੰਡਸਟਰੀ ਆਈ, ਔਰ ਇਸ ਸਾਲ ਤਾਂ ਸਾਡੀ ਸਰਕਾਰ ਆਉਣ ਤੋਂ ਬਾਅਦ ਮੈਂ ਅਗੇ ਵੀ ਆਖਿਆ ਸੀ ਕਿ 53 ਸੌ ਕਰੋੜ ਰੁਪਏ ਵਡੀ ਇੰਡਸਟਰੀ ਅਤੇ 17 ਸੌ ਕਰੋੜ ਰੁਪਏ ਮੀਡੀਅਮ ਦਰਜੇ ਦੀ ਇੰਡਸਟਰੀ ਦੇ ਵਾਸਤੇ ਰਖੇ ਗਏ ਔਰ ਇਥੇ ਬਹੁਤ ਭਾਰੀ ਇੰਡਸਟਰੀ ਆਈ (ਥੰਪਿੰਗ) ਔਰ ਅਗੇ ਵੀ ਲੁਧਿਆਣੇ ਸ਼ਹਿਰ ਦੇ ਅੰਦਰ, ਫਗਵਾੜੇ ਦੇ ਅੰਦਰ, ਬਟਾਲੇ ਦੇ ਅੰਦਰ ਜਲੰਧਰ ਦੇ ਅੰਦਰ ਇੰਡਸਟਰੀ ਨੇ ਬੜੀ ਭਾਰੀ ਤਰੱਕੀ ਕੀਤੀ। ਹੈਰਾਨੀ ਵੀ ਹੁੰਦੀ ਹੈ ਕਿ ਵਡੇ ਸ਼ਹਿਰਾਂ ਦੇ ਅੰਦਰ ਲੋਕਾਂ ਨੇ ਆਪਣੇ ਆਪਣੇ ਘਰਾਂ ਅੰਦਰ ਛੋਟੀ ਮੋਟੀ ਇੰਡਸਟਰੀ ਲਗਾਈ, ਕੋਈ ਆਪਣੇ ਘਰਾਂ ਦੇ ਅੰਦਰ ਛੋਟੇ ਮੋਟੇ ਕੰਮ ਕਰਨ ਲਗਿਆ ਹੋਇਆ ਹੈ, ਕੋਈ ਹੌਜ਼ਰੀ ਦਾ ਕੰਮ ਕਰਦਾ ਹੈ, ਕੋਈ ਨਟਸ ਬੋਲਟ ਦਾ ਕੰਮ ਕਰਦਾ ਹੈ। ਕਈ ਆਦਮੀ ਲੁਧਿਆਣੇ ਦੇ ਅੰਦਰ ਦੇਖੇ ਜੋ ਬਰਾਊਨ ਹਸਪਤਾਲ, ਸੀ.ਐਮ.ਸੀ. ਦੇ ਨੇੜੇ ਇਕ ਮੁਹਲਾ ਹੈ ਉਥੇ ਸਪੀਕਰ ਸਾਹਿਬ, ਲੋਕ ਜੁੱਤੀਆਂ ਬਣਾਉਣ ਦਾ ਕੰਮ ਕਰਦੇ ਹਨ, ਬੇਸ਼ਕ ਉਹ ਜ਼ਾਤ ਦੇ ਕੁਝ ਵੀ ਕਹੀਏ ਲੇਕਿਨ ਮੈਨੂੰ ਤਾਂ ਮਾਣ ਹੈ। ਸੋ ਉਨ੍ਹਾਂ ਨੇ ਇੰਡਸਟਰੀਜ਼ ਪੰਜਾਬ ਵਿਚ ਲਗਾਈ ਔਰ ਉਹ ਪੰਜਾਬ ਨੂੰ ਮਾਲੋ ਮਾਲ ਕਰਨਾ ਚਾਹੁੰਦੇ ਹਨ। ਮੈਨੂੰ ਇਸ ਗਲ ਦਾ ਕੁਝ ਅਫਸੋਸ ਵੀ ਹੈ, ਅਸਲ ਗਲ ਇਹ ਹੈ ਕਿ ਸਾਨੂੰ ਅਹਿਸਾਸ ਕਰਨਾ ਚਾਹੀਦਾ ਹੈ ਔਰ ਜੋ ਪਲਿਊਸ਼ਨ ਦੀ ਗੱਲ ਕੀਤੀ ਗਈ ਉਸ ਨੂੰ ਕੁਝ ਟਵਿਸਟ ਵੀ ਕੀਤਾ ਗਿਆ ਅਤੇ ਕਿਹਾ ਗਿਆ ਕਿ ਦਿਮਾਗਾਂ ਵਿੱਚ ਵੀ ਪੋਲਿਊਸ਼ਨ ਆ ਗਿਆ ਹੈ। ਇਸ ਦੇ ਨਾਲ ਇਸ ਗੱਲ ਦਾ ਕੋਈ ਵਾਸਤਾ ਤਾਂ ਨਹੀਂ, ਜੋ ਗੱਲ ਕੀਤੀ ਗਈ ਹੈ, ਉਹ ਗ਼ਲਤ ਕੀਤੀ ਗਈ ਹੈ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੁਝ ਲੋਕ ਅਮੀਰ ਹੋ ਜਾਂਦੇ ਹਨ ਅਤੇ ਉਹ ਸੋਚਦੇ ਹਨ ਕਿ ਮੈਂ ਤਾਂ ਪੈਸੇ ਕਮਾਉਣੇ ਹਨ, ਉਨ੍ਹਾਂ ਨੂੰ ਲੋਕਾਂ ਦੀ ਸਿਹਤ ਦਾ ਫਿਰ ਖ਼ਿਆਲ ਨਹੀਂ ਹੁੰਦਾ ਅਤੇ ਜਿਥੇ ਟਰੀਟਮੈਂਟ ਪਲਾਂਟ ਵਗੈਰਾ ਲਾਉਣਾ ਪੈਂਦਾ ਹੈ ਉਹ ਉਥੇ ਟਰੀਟਮੈਂਟ ਪਲਾਂਟ ਨਹੀਂ ਲਾਉਂਦੇ ਅਤੇ ਆਪਣਾ ਪੈਸਾ ਕਮਾਉਣ ਵਿੱਚ ਲਗੇ ਰਹਿੰਦੇ ਹਨ। ਕਈ ਸਾਥੀਆਂ ਨੇ ਇਥੇ ਜ਼ਿਕਰ ਕੀਤਾ ਹੈ, ਗੁਰਬਾਣੀ ਵਿੱਚ ਵੀ ਆਉਂਦਾ ਹੈ—

ਮਤ ਪਲੀਤੀ ਕਪੜੁ ਹੋਇ ਦੇ ਸਾਬੂਣ ਲਈਐ ਉਹੁ ਧੋਇ ॥
ਭਰੀਐ ਮਤਿ ਪਾਪਾ ਕੈ ਸੰਗਿ ਓਹੁ ਧੋਪੈ ਨਾਵੈ ਕੈ ਰੰਗਿ ॥

ਇਹ ਗੱਲ ਆਖੀ ਹੈ ਕਿ ਜੇ ਕਪੜਾ ਲਿਬੜ ਜਾਵੇ ਤਾਂ ਸਾਬਣ ਨਾਲ ਧੋਇਆ ਜਾ ਸਕਦਾ ਹੈ, ਜੇ ਕਪੜਾ ਪਲਿਊਟ ਹੋ ਜਾਵੇ ਤਾਂ ਸਾਬਣ ਨਾਲ ਧੋਇਆ ਜਾ ਸ਼ਕਦਾ ਹੈ ਪਰ ਜੋ ਦਿਮਾਗ

ਪਲਿਊਟ ਹੋ ਜਾਵੇ ਤਾਂ ਉਹ ਧੋ ਨਹੀਂ ਸਕਦੇ, ਉਸ ਦੀ ਪਲਿਊਸ਼ਨ ਤਾਂ ਸਪਰਿਚੂਅਲੇਜ਼ਿਮ ਨਾਲ ਹੀ ਦੂਰ ਹੋ ਸਕਦੀ ਹੈ। ਪੋਲਿਊਸ਼ਨ ਜੋ ਹੈ ਉਹ ਸਾਡਾ ਕੋਈ ਮਜ਼ਹਬ ਨਹੀਂ ਕਰਦਾ, ਕੋਈ ਧਰਮ ਨਹੀ ਕਰਦਾ। ਕਿਸੇ ਮਜ਼ਹਬ ਵਿੱਚ ਨਹੀਂ ਲਿਖਿਆ, ਕਿਸੇ ਧਰਮ ਵਿੱਚ ਨਹੀਂ ਲਿਖਿਆ ਕਿ ਕਿਸੇ ਨੂੰ ਮਾਰੋ, ਕਿਸੇ ਦੇ ਖਿਲਾਫ਼ ਆਵਾਜ਼ੇ ਕਸੋ। ਕਿਸ ਪਾਰਟੀ ਦੇ ਆਈਨ ਵਿੱਚ ਵੀ ਇਹ ਨਹੀਂ ਲਿਖਿਆ ਕਿ ਕਿਸੇ ਦਾ ਕੰਮ ਰੋਕੋ, ਕਿਸੇ ਨੂੰ ਕੰਮ ਨਾ ਕਰਨ ਦਿਓ। ਅੱਜ ਇਤਨਾ ਸੋਹਣਾ ਰੇਜ਼ੋਲਿਊਸ਼ਨ ਆਇਆ ਹੈ ਉਸ ਵਿੱਚ ਆਪਣੀ ਕੁਝ ਕੰਟਰੀਬਿਊਸ਼ਨ ਕਰਦੇ, ਕੁਝ ਚੰਗੇ ਸੁਝਾਵ ਦਿੰਦੇ, ਕੁਝ ਚੰਗੀਆਂ ਗੱਲਾਂ ਕਰਦੇ ਐਵੇਂ ਰੌਲਾ ਪਾਉਣ ਦਾ ਕੀ ਫਾਇਦਾ। ਮੈਨੂੰ ਅਫ਼ਸੋਸ ਹੈ ਜੋ ਅੱਜ ਹੋਇਆ ਹੈ, ਉਹ ਨਹੀਂ ਸੀ ਹੋਣਾ ਚਾਹੀਦਾ। ਦਿਮਾਗਾਂ ਵਿੱਚ ਵੀ ਪੋਲਿਊਸ਼ਨ ਹੋਇਆ ਹੈ। ਪਾਕਿਸਤਾਨ ਵਿਚੋਂ ਪਲਿਊਟ ਹੋ ਕੇ ਇਧਰ ਆਇਆ ਹੈ ਅਤੇ ਲੋਕਾਂ ਨੂੰ ਮਾਰਨਾ ਸ਼ੁਰੂ ਕਰ ਦਿੱਤਾ ਗਿਆ। ਅੱਜ ਬੀ.ਜੇ.ਪੀ. ਵਾਲੇ ਬੈਠੇ ਹਨ, ਸੀ.ਪੀ.ਆਈ. ਵਾਲੇ ਬੈਠੇ ਹਨ, ਅਕਾਲੀ ਦਲ ਦੇ ਮੈਂਬਰ ਬੈਠੇ ਹਨ ਔਰ ਦੂਸਰੀਆਂ ਪਾਰਟੀਆਂ ਦੇ ਮੈਂਬਰ ਬੈਠੇ ਹਨ, ਬੀ.ਐਸ.ਪੀ. ਵਾਲੇ ਨਹੀਂ ਬੈਠੇ। ਮੈਂ ਸਾਰਿਆਂ ਨੂੰ ਇਕ ਇਕ ਨੇਕ ਰਾਇ ਦੇਣਾ ਚਾਹੁੰਦਾ ਹਾਂ ਕਿ ਆਓ ਰਲ ਕੇ ਇਸ ਗੱਲ ਦਾ ਪ੍ਰਣ ਕਰੀਏ ਕਿ ਅਸੀਂ ਮਜ਼ਹਬ ਦੇ ਨਾਮ ਤੇ ਆਪਣੇ ਦਿਮਾਗ ਨੂੰ ਪਲਿਊਟ ਨਹੀਂ ਹੋਣ ਦਿਆਂਗੇ। (ਥੰਪਿੰਗ) ਤਾਂਕਿ ਅਸੀਂ ਪੰਜਾਬ ਨੂੰ ਅਗੇ ਲੈ ਕੇ ਜਾਈਏ। (ਥੰਪਿੰਗ) ਜਦੋਂ ਬਾਬਰੀ ਮਸਜਿਦ ਢਾਹੀ ਤਾਂ ਆਖ਼ਿਰਕਾਰ ਦਿਮਾਗੀ ਪਲਿਊਸ਼ਨ ਸਾਡੇ ਸਾਹਮਣੇ ਖੁਲ੍ਹ ਕੇ ਆ ਗਈ।

**Shri Madan Mohan Mittal**: Sir, on a Point of Order.

**Mr. Speaker**: Please resume your seat.

**Shri Madan Mohan Mittal**: Sir, I want to say something.

**Chief Minister**: I have not named you.

**Shri Madan Mohan Mittal**: But you have raised a wrong issue.

**Chief Minister** : Not a wrong issue.....

ਸ਼੍ਰੀ ਮਦਨ ਮੋਹਨ ਮਿੱਤਲ : ਮੈਂ ਕਹਿੰਦਾ ਹਾ ਕਿ ਇਹ ਮਸਜਿਦ ਨਹੀਂ। ਮੁੱਖ ਮੰਤਰੀ ਸਾਹਿਬ ਕਹਿੰਦੇ ਹਨ ਕਿ ਮਸਜਿਦ ਢਾਈ ਗਈ, ਹਿੰਦੋਸਤਾਨ ਵਿਚ ਕਿਸੇ ਨੇ ਇਸ ਨੂੰ ਮਸਜਿਦ ਨਹੀਂ ਕਿਹਾ। (ਵਿਘਨ)

**Chief Minister**: That is a separate question. That can be discussed.

**Shri Madan Mohan Mittal**: The matter is sub-judice. Let the findings be there.

**Mr. Speaker:** C.M. Sahib to continue, Mittal Sahib please resume your seat. When the C.M. has said that he has not named any body, after that there is no point to speak.

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਇਹ ਜੋ ਮਸਜਿਦ ਢਾਉਣ ਵਾਲੀ ਗੱਲ ਹੈ, ਇਹ ਕਿਸ ਨੇ ਢਾਈ ਹੈ? ਇਹ ਇਕ ਸਬ-ਜੁਡਿਸ ਮੈਟਰ ਹੈ।

**Chief Minister:** I have not named any body.

**Mr. Speaker:** Mittal Sahib, please resume your seat.

**Shri Madan Mohan Mittal:** I have got a better political knowledge with me to speak against Congress on this issue to expose the ruling party.

## EXTENSION OF TIME OF THE SITTING

**Mr. Speaker:** Is it the pleasure of the House that the time of the sitting of the House be extended by another 10 minutes.

(Voices: Yes, Yes).

The time of the sitting of the House is extended upto 6.40 P.M.

## RESOLUTION *RE.* TAKING EFFECTIVE STEPS TO CHECK AND CONTROL AIR AND WATER POLLUTION IN THE BIG INDUSTRIAL CITIES IN THE STATE (*Resumption*)

**ਮੁੱਖ ਮੰਤਰੀ :** ਮੈਂ ਨਹੀਂ ਕਿਹਾ ਕਿਸ ਨੇ ਢਾਹੀ ਜਾਂ ਕਿਸ ਨੇ ਨਹੀਂ ਢਾਹੀ। ਮੈਂ ਕਿਸੇ ਤੇ ਇਲਜ਼ਾਮ ਨਹੀਂ ਲਾਉਂਦਾ। (ਵਿਘਨ)

ਸਪੀਕਰ ਸਾਹਿਬ, ਦਰਅਸਲ ਇੰਡਸਟਰੀ ਲੋਕਾਂ ਨੇ ਠੀਕ ਤਰੀਕੇ ਨਾਲ ਨਹੀਂ ਚਲਾਈ। ਇਸ ਨਾਲ ਏਅਰ ਪੋਲਿਊਸ਼ਨ ਵੀ ਹੋਈ ਹੈ ਅਤੇ ਵਾਟਰ ਪੋਲਿਊਸ਼ਨ ਵੀ ਹੋਈ ਹੈ। ਇਸ ਨੂੰ ਕੰਟਰੋਲ ਕਰਨ ਵਾਸਤੇ ਪਹਿਲੇ ਦੋ ਐਕਟ ਬਣ ਚੁੱਕੇ ਹਨ ਇਕ 1974 ਵਿਚ ਬਣਿਆ ਸੀ ਅਤੇ ਦੂਜਾ 1931 ਵਿਚ ਬਣਿਆ ਸੀ। ਅਸੀਂ ਪਲਿਊਸ਼ਨ ਕੰਟਰੋਲ ਬੋਰਡ ਬਣਾਇਆ ਹੈ। ਅਸੀਂ ਵੇਖਾਂਗੇ ਕਿ ਪਲਿਊਸ਼ਨ ਕਿਸ ਤਰ੍ਹਾਂ ਰੋਕੀ ਜਾ ਸਕਦੀ ਹੈ। ਵੇਖਣ ਵਿਚ ਇਹ ਆਇਆ ਹੈ ਕਿ ਜਿਥੇ ਜਿਥੇ ਕਾਸਟਿਕ ਸੋਡਾ ਇਸਤੇਮਾਲ ਹੁੰਦਾ ਹੈ ਉਥੇ ਗੰਦਾ ਪਾਣੀ ਬਹੁਤ ਹੁੰਦਾ ਹੈ। ਮੈਂ ਖੁਦ ਜਾ ਕੇ ਵੇਖਿਆ ਹੈ ਕਿ ਜਿਥੇ ਘੀ ਦੇ ਕਾਰਖਾਨੇ ਹਨ ਉਥੇ ਪਾਣੀ ਬਹੁਤ ਬਦਬੂ ਮਾਰਦਾ ਹੈ, ਜਿਥੇ ਕਾਸਟਿਕ ਸੋਡਾ ਦੇ ਕਾਰਖਾਨੇ ਹਨ ਉਥੇ ਵੀ ਬੜੀ ਤਕਲੀਫ ਸਾਹਮਣੇ ਆਈ ਹੈ। ਹੋਰ ਵੀ ਇਸ ਤਰ੍ਹਾਂ ਦੇ ਕਈ ਕਾਰਖਾਨੇ ਹਨ ਜਿਨ੍ਹਾਂ ਕਾਰਨ ਇਹ ਤਕਲੀਫ ਸਾਹਮਣੇ ਆਈ ਹੈ। ਜਿਹੜਾ ਥਰਮਲ ਪਲਾਂਟ ਰੋਪੜ ਲਗਿਆ ਹੈ ਉਸ ਨਾਲ ਇੰਪਲਾਈਜ਼ ਦੇ ਘਰਾਂ ਤੇ ਰਾਖ ਵੀ ਬਹੁਤ ਪੈਂਦੀ ਹੈ ਅਤੇ ਏਅਰ ਵੀ ਖਰਾਬ ਹੁੰਦੀ ਹੈ। ਇਸੇ ਤਰ੍ਹਾਂ ਬਠਿੰਡੇ ਦਾ ਕਾਰਖਾਨਾ ਹੈ ਉਥੇ ਵੀ ਇਹੀ ਪਰਾਬਲਮ ਲੋਕਾਂ ਨੂੰ ਆ ਰਹੀ ਹੈ। ਇਸ

ਨਾਲ ਲੋਕਾਂ ਦੀ ਸਿਹਤ ਵੀ ਖ਼ਰਾਬ ਹੁੰਦੀ ਹੈ ਅਤੇ ਕਪੜੇ ਵੀ ਖ਼ਰਾਬ ਹੁੰਦੇ ਹਨ। ਹੁਣ, ਜਿਹੜੇ ਮੈਂ ਲਹਿਰਾ ਪਿੰਡ ਦੇ ਨੇੜੇ ਥਰਮਲ ਪਲਾਂਟ ਦਾ ਨੀਂਹ ਪੱਥਰ ਰੱਖਿਆ ਹੈ ਉਥੇ ਇਹ ਚੀਜ਼ ਦਾ ਖਾਸ ਖਿਆਲ ਰਖਿਆ ਗਿਆ ਹੈ ਕਿ ਜਿਹੜੇ ਇੰਪਲਾਈਜ਼ ਦੇ ਮਕਾਨ ਹੋਣ ਉਹ ਕਾਫੀ ਦੂਰ ਬਣਾਏ ਜਾਣੇ ਹਨ ਔਰ ਜਿਹੜੀਆਂ ਚਿਮਨੀਆਂ ਹਨ ਉਹ ਇਤਨੀਆਂ ਉਚੀਆਂ ਹੋਣ ਕਿ ਉਸ ਦਾ ਅਸਰ ਲੋਕਾਂ ਤੇ ਨਾ ਪਵੇ। ਇਹ ਸਾਰੇ ਸਟੈਪਸ ਸਰਕਾਰ ਨੇ ਲਏ ਹਨ ਔਰ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਨੂੰ ਰੋਕਣ ਵਾਸਤੇ ਹੁਣ ਤਕ ਅਸੀਂ 1567 ਐਸੇ ਕੇਸਿਜ਼ ਹਨ ਜਿਥੇ ਅਸੀਂ ਐਕਸ਼ਨ ਲਿਆ ਹੈ ਔਰ ਜਿਨ੍ਹਾਂ ਨੇ ਹੁਕਮ ਨਹੀਂ ਮੰਨਿਆ ਉਨ੍ਹਾਂ ਨੂੰ ਕੋਰਟ ਵਿਚ ਵੀ ਭੇਜਿਆ ਹੈ। 67 ਐਸੇ ਕੇਸਿਜ਼ ਹਨ ਜਿਥੇ ਜੁਰਮਾਨਾ ਵੀ ਕੀਤਾ ਗਿਆ ਹੈ। ਸੋ ਅਸੀਂ ਇਫੈਕਟਿਵ ਸਟੈਪਸ ਲਏ ਹਨ ਤਾਂ ਕਿ ਲੋਕਾਂ ਦੀ ਸਿਹਤ ਖ਼ਰਾਬ ਨਾ ਹੋਵੇ।

ਸਪੀਕਰ ਸਾਹਿਬ, ਜਿਸ ਤਰ੍ਹਾਂ ਸੈਂਟਰਲ ਗੌਰਮਿੰਟ ਨੇ ਗੰਗਾ ਨੂੰ ਸਾਫ਼ ਕਰਨ ਵਾਸਤੇ ਸਟੈਪਸ ਲਏ ਹਨ ਉਸੇ ਤਰ੍ਹਾਂ ਅਸੀਂ ਵੀ ਲੁਧਿਆਣਾ ਦੇ ਬੁਢੇ ਨਾਲੇ ਨੂੰ ਸਾਫ਼ ਕਰਨ ਵਾਸਤੇ ਸੈਂਟਰਲ ਗੌਰਮਿੰਟ ਦੀ ਮਦਦ ਨਾਲ ਕੋਸ਼ਿਸ਼ ਕਰ ਰਹੇ ਹਾਂ। ਇਸ ਦੇ ਵਾਸਤੇ ਅਸੀਂ ਸੈਂਟਰ ਗੌਰਮਿੰਟ ਨਾਲ ਮਿਲਕੇ 274 ਕਰੋੜ ਰੁਪਏ ਦੀ ਸਕੀਮ ਬਣਾਈ ਹੈ ਔਰ ਵਰਲਡ ਬੈਂਕ ਨੇ ਵੀ ਇਸ ਵਿਚ ਮਦਦ ਕਰਨੀ ਹੈ। ਸੋ ਮੈਂ ਬੇਨਤੀ ਕਰਦਾ ਹਾਂ ਕਿ ਇਹ ਤਾਂ ਹੀ ਦਰੁਸਤ ਹੋ ਸਕਦਾ ਹੈ ਜੇ ਅਸੀਂ ਸਾਰੇ ਕੋਸ਼ਿਸ਼ ਕਰੀਏ। ਅਗਰ ਲੋਕ ਸਾਨੂੰ ਕੋਆਪਰੇਸ਼ਨ ਦੇਣ ਅਤੇ ਸਾਡਾ ਸਾਥ ਦੇਣ ਤਾਂ ਅਸੀਂ ਛੇਤੀ ਕਾਮਯਾਬ ਹੋ ਜਾਵਾਂਗੇ।

ਲੁਧਿਆਣੇ ਦੇ ਅੰਦਰ ਬਹੁਤ ਜ਼ਿਆਦਾ ਸਮਾਲ ਸਕੇਲ ਇੰਡਸਟਰੀ ਹੈ ਜਿਹੜੀ ਘਰਾਂ ਦੇ ਵਿਚ ਹੈ, ਮਹੱਲੇ ਮਹੱਲੇ ਵਿਚ ਹੈ, ਇਸ ਸਮਾਲ ਸਕੇਲ ਇੰਡਸਟਰੀਜ਼ ਨੂੰ ਸ਼ਹਿਰ ਤੋਂ ਬਾਹਰ ਲਿਜਾਣ ਦਾ ਅਸੀਂ ਫੈਸਲਾ ਕਰ ਲਿਆ ਹੈ ਤਾਂ ਕਿ ਲੋਕਾਂ ਦੀ ਸਿਹਤ ਉਤੇ ਮਾੜਾ ਅਸਰ ਨਾ ਪਵੇ।

ਅਸੀਂ ਡੇਅਰੀਆਂ ਨੂੰ ਸ਼ਹਿਰ ਤੋਂ ਬਾਹਰ ਲਿਜਾਣ ਦਾ ਵੀ ਫੈਸਲਾ ਕੀਤਾ ਹੈ ਡੇਅਰੀਆਂ ਨੂੰ ਸ਼ਹਿਰ ਤੋਂ ਬਾਹਰ ਲਿਜਾਣ ਦੇ ਨਾਲ ਵੀ ਕਾਫੀ ਪੋਲਿਊਸ਼ਨ ਘਟੇਗਾ। ਇਹ ਠੀਕ ਹੈ ਕਿ ਸਾਨੂੰ ਘਰ ਦੇ ਨਾਲ ਹੀ ਦੁੱਧ ਦਹੀਂ ਮਿਲ ਜਾਂਦੀ ਸੀ, ਲੇਕਿਨ ਡੰਗਰਾਂ ਦੇ ਨਾਲ ਕਾਫੀ ਪੋਲਿਊਸ਼ਨ ਫੈਲਦਾ ਹੈ। ਇਸ ਲਈ ਇਸ ਨੂੰ ਸ਼ਹਿਰ ਤੋਂ ਬਾਹਰ ਲੈ ਜਾਣ ਲਈ ਪ੍ਰਬੰਧ ਕਰ ਰਹੇ ਹਾਂ। ਲੋਕਾਂ ਨੇ ਇਸ ਦੇ ਖਿਲਾਫ ਰਿਜ਼ਿਸਟ ਵੀ ਕੀਤਾ। ਸਭ ਤੋਂ ਪਹਿਲਾਂ ਅਸੀਂ ਇਨ੍ਹਾਂ ਡੇਅਰੀਆਂ ਨੂੰ ਅੰਮ੍ਰਿਤਸਰ ਸ਼ਹਿਰ ਦੇ ਵਿਚੋਂ ਬਾਹਰ ਲੈ ਜਾ ਰਹੇ ਹਾਂ ਅਤੇ ਇਨ੍ਹਾਂ ਨੂੰ ਜ਼ਮੀਨਾਂ ਲੈ ਕੇ ਦੇ ਰਹੇ ਹਾਂ। ਫੇਰ ਅਸੀਂ ਜਲੰਧਰ ਵਿਚ ਕਰਾਂਗੇ। ਸਾਡੀ ਸਰਕਾਰ ਲੋਕਾਂ ਦੀ ਸਰਕਾਰ ਹੈ ਅਤੇ ਲੋਕਾਂ ਦੀ ਸੇਵਾ ਕਰਦੀ ਰਹੇਗੀ ਤਾਂ ਕਿ ਲੋਕਾਂ ਦੀ ਸਿਹਤ ਨਾ ਖ਼ਰਾਬ ਹੋਵੇ।

ਪਿਛੇ ਜਿਹੇ ਮੇਰੇ ਨੋਟਿਸ ਵਿਚ ਆਇਆ ਸੀ ਕਿ ਜਲੰਧਰ ਵਿਚ ਸੀਵਰੇਜ ਦਾ ਪਾਣੀ 55 ਕਿਲੇ ਜ਼ਮੀਨ ਨੂੰ ਖ਼ਰਾਬ ਕਰ ਰਿਹਾ ਹੈ। ਅਸੀਂ ਉਸ ਦਾ ਰੁੱਖ ਬਦਲਣ ਲਈ 2 ਕਰੋੜ ਰੁਪਿਆ ਦਿਤਾ ਤਾਂ ਕਿ 55 ਕਿਲੇ ਜ਼ਮੀਨ ਨਾ ਖਰਾਬ ਹੋਵੇ। ਇਸ ਦਾ ਬੰਦੋਬਸਤ ਅਸੀਂ ਕੀਤਾ। ਇਹ ਸਰਕਾਰ ਹਮੇਸ਼ਾ ਲੋਕਾਂ ਦੀ ਸੇਵਾ ਕਰਦੀ ਹੈ ਅਤੇ ਕਰਦੀ ਰਹੇਗੀ।

[ ਮੁੱਖ ਮੰਤਰੀ ]

ਅਸੀਂ ਚੰਗੇ ਸਟੈਪਸ ਲੈ ਰਹੇ ਹਾਂ। ਅਸੀਂ ਨਵੇਂ ਕਾਰਖਾਨੇ ਵੀ ਲਗਾ ਰਹੇ ਹਾਂ। ਕੈਮੀਕਲ ਦੇ ਕਾਰਖਾਨੇ ਪੈਟਰੋ ਕੈਮੀਕਲ ਦੇ ਨਵੇਂ ਕਾਰਖਾਨੇ ਖੋਲ੍ਹੇ ਜਾ ਰਹੇ ਹਨ। ਇਨ੍ਹਾਂ ਦੇ ਪੋਲਿਊਸ਼ਨ ਨੂੰ ਰੋਕਣ ਲਈ ਪਹਿਲੇ ਇੰਤਜ਼ਾਮ ਕੀਤਾ ਜਾ ਰਿਹਾ ਹੈ। ਪੋਲਿਊਸ਼ਨ ਕੰਟਰੋਲ ਦੇ ਪਲਾਂਟ ਪਹਿਲਾਂ ਲੱਗਣਗੇ ਅਤੇ ਕਾਰਖਾਨੇ ਬਾਅਦ ਵਿਚ ਸ਼ੁਰੂ ਹੋਣਗੇ।

ਸਪੀਕਰ ਸਾਹਿਬ, ਇਥੇ ਲੁਧਿਆਣੇ ਦੀ ਗੱਲ ਚੱਲੀ ਪਰ ਮੈਂ ਕੋਈ ਪੁਲੀਟੀਕਲ ਗੱਲ ਨਹੀਂ ਕਰਨਾ ਚਾਹੁੰਦਾ। ਮਿਊਂਸਿਪਲ ਕਮੇਟੀਜ਼ ਬਹੁਤ ਚੰਗਾ ਕੰਮ ਕਰ ਰਹੀਆਂ ਹਨ। ਅੰਮ੍ਰਿਤਸਰ ਦੀਆਂ ਸੜਕਾਂ ਬਹੁਤ ਅੱਛੀਆਂ ਬਣੀਆਂ ਹਨ ਅਤੇ ਉਥੇ ਪੋਲਿਊਸ਼ਨ ਖ਼ਤਮ ਹੋ ਰਿਹਾ ਹੈ। ਸਪੀਕਰ ਸਾਹਿਬ, ਪੰਜਾਬ ਦੇ ਅੰਦਰ ਪਾਪੂਲੇਸ਼ਨ ਕਾਫੀ ਹੋ ਗਈ ਹੈ ਅਤੇ ਸ਼ਹਿਰਾਂ ਦੇ ਅੰਦਰ ਖਾਸ ਕਰਕੇ ਪਿੰਡ ਦੇ ਨਾਲ ਲਗਦੇ ਸ਼ਹਿਰਾਂ ਦੇ ਵਿਚ ਪਾਪੂਲੇਸ਼ਨ ਵੱਧ ਰਹੀ ਹੈ। ਸਰਦਾਰ ਰਣਜੀਤ ਸਿੰਘ ਨੂੰ ਖਦਸ਼ਾ ਹੈ ਅਤੇ ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਅਸੀਂ 4 ਕੰਪੋਨੈਂਟ ਬਣਾਏ ਹਨ। ਪਿੰਡਾਂ ਵਿਚ ਅਸੀਂ ਗੱਲੀਆਂ, ਨਾਲੀਆਂ ਨੂੰ ਪੱਕਾ ਕਰ ਰਹੇ ਹਾਂ, ਜਿਥੇ ਮੁਰੰਮਤ ਦੀ ਲੋੜ ਹੈ ਉਥੇ ਮੁਰੰਮਤ ਵੀ ਕਰ ਰਹੇ ਹਾਂ। ਤਾਂ ਕਿ ਉਥੇ ਗੰਦਾ ਪਾਣੀ ਗੱਲੀਆਂ ਨਾਲੀਆਂ ਦੇ ਵਿਚ ਨਾ ਰੁਕੇ, ਅਤੇ ਇਨ੍ਹਾਂ ਨੂੰ ਸਾਫ ਰਖਿਆ ਜਾਵੇਗਾ ਕਿਸੇ ਦੇ ਘਰਾਂ ਅੱਗੇ ਪਾਣੀ ਖੜ੍ਹਾ ਨਾ ਰਹੇ ਅਤੇ ਪੋਲਿਊਸ਼ਨ ਪੈਦਾ ਨਾ ਹੋਵੇ। ਅਗਰ ਕਿਸੇ ਦੇ ਘਰ ਅੱਗੇ ਪਾਣੀ ਖੜ੍ਹਾ ਹੁੰਦਾ ਹੋਵੇਗਾ ਤਾਂ ਇਹ ਮੈਨੂੰ ਦੱਸਣ, ਅਸੀਂ ਉਥੇ ਸਫਾਈ ਕਰਵਾਵਾਂਗੇ ਅਤੇ ਜਿਹੜਾ ਬਲਾਕਡ ਹੋਵੇਗਾ ਉਸ ਨੂੰ ਦੂਰ ਕਰਾਂਗੇ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ . . .

**Mr. Speaker** : Don't disturb him. Please resume your seat.

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂ ਇਤਨੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਮਤੇ ਨੂੰ ਪਾਸ ਕਰ ਦਿੱਤਾ ਜਾਵੇ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**Mr. Speaker**: Question is—

> This House recommends to the State Government to take effective steps to check Œ and control air and water pollution in the big industrial cities in the State.

*The motion was carried unanimously.*

**Mr. Speaker**: Thank you very much. The House stands adjourned till 9.00 A.M. on Friday, the 25th March, 1994.

*6.00 P.M. — *The Sabha then adjourned till 9.00 A.M. on Friday, the 25th March,* 1994.

9710 PVS—Govt. Press, U.T., Cod.

13

# Punjab Vidhan Sabha

## Debates

*25th March, 1994*

*(Morning Sitting)*

**Vol. VII—No. 13**

OFFICIAL REPORT

CONTENTS

*Friday, the 25th March, 1994*

*(Morning Sitting)*


| | Page |
|---|---|
| Starred Questions and Answers .. | (13)1 |
| Announcement by the Speaker *Re.* Message from the Governor .. | (13)42 |
| *Resumption* of General Discussion on the Budget Estimates for the year 1994-95 .. | (13)44 |
| Extension of Time of the Sitting .. | (13)127 |
| General Discussion on the Budget Estimates for the year 1994-95 (*Resumption*) .. | (13)127 |
| Appendix .. | (i) |



Punjab Vidhan Sabha Secretariat, Chandigarh.

Prtce : Rs. Rs 1 0 0.-0

## PUNJAB VIDHAN SABHA

*Friday, the 25th March, 1994*

*(Morning Sitting)*

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. Mr. Speaker (shri Harnam Das Johar) in the Chair.*

### STARRED QUESTIONS AND ANSWERS

### ਨਵੇਂ ਚੁਣੇ ਗਏ ਸਰਪੰਚਾਂ ਵਿਰੁੱਧ ਚੋਣ ਪਟੀਸ਼ਨਾਂ ਦੀ ਗਿਣਤੀ

*1783. (1) ਕਾਮਰੇਡ ਅਜੈਬ ਸਿੰਘ ਰੌੱਤਾ
(2) ਸ਼੍ਰੀਮਤੀ ਵਿਮਲਾ ਡਾਂਗ } : ਕੀ ਦਿਹਾਤੀ ਵਿਕਾਸ ਅਤੇ

ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੀਆਂ ਪੰਚਾਇਤ ਚੋਣਾਂ ਦੌਰਾਨ, ਚੁਣੇ ਗਏ ਕਰਾਰ ਦਿੱਤੇ ਗਏ ਸਰਪੰਚਾਂ ਦੀ ਚੋਣ ਵਿਰੁੱਧ ਦਾਇਰ ਕੀਤੀਆਂ ਗਈਆਂ ਚੋਣ ਪਟੀਸ਼ਨਾਂ ਦੀ ਜਿਲ੍ਹਾਵਾਰ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਚੋਣ ਪਟੀਸ਼ਨਾਂ ਦੀ ਗਿਣਤੀ ਕਿੰਨੀ ਹੈ ਜਿਹੜੀਆਂ ਵੱਖ-ਵੱਖ ਮਿਤੀ ਅੰਤ ਤੱਕ ਸੁਣਵਾਈ ਲਈ ਸਵੀਕਾਰ ਕੀਤੀਆਂ ਗਈਆਂ ਹਨ, ਜਿਨ੍ਹਾਂ ਦਾ ਫੈਸਲਾ ਕਰ ਦਿੱਤਾ ਗਿਆ ਹੈ ਅਤੇ ਜਿਹੜੀਆਂ ਅਜੇ ਪੈਂਡਿੰਗ ਪਈਆਂ ਹਨ ?

MASTER JAGIR SINGH : A statement is laid on the Table of the House.

**STATEMENT**

**Election Petitions filed against the Sarpanches**

| Sr. No. | Name of district | No. of election petitions filed | No. of election petitions admitted | No. of election petitions decided | No. of election petitions pending |
|---|---|---|---|---|---|
| 1 | 2 | 3 | 4 | 5 | 6 |
| 1. | Amritsar | 187 | 187 | 66 | 121 |
| 2. | Bhatinda | 44 | 44 | 9 | 35 |
| 3. | Faridkot | 117 | 117 | 41 | 76 |

[Minister of State for Rural Development and Panchayats]

| 1 | 2 | 3 | 4 | 5 | 6 |
|---|---|---|---|---|---|
| 4. | Fatehgarh Sahib | 68 | 68 | 23 | 45 |
| 5. | Ferozepur | 168 | 157 | 41 | 116 |
| 6. | Gurdaspur | 133 | 133 | 27 | 106 |
| 7. | Hoshiarpur | 116 | 116 | 62 | 54 |
| 8. | Jalandhar | 136 | 136 | 39 | 97 |
| 9. | Kapurthala | 103 | 103 | 42 | 61 |
| 10. | Ludhiana | 65 | 65 | 12 | 53 |
| 11. | Mansa | 28 | 28 | 1 | 27 |
| 12. | Patiala | 188 | 188 | 41 | 147 |
| 13. | Ropar | 140 | 140 | 84 | 56 |
| 14. | Sangrur | 77 | 77 | 41 | 36 |
| | Total | 1,570 | 1,559 | 529 | 1,030 |

ਕਾਮਰੇਡ ਅਜੈਬ ਸਿੰਘ ਰੌਤਾ : ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਵੇਰਵਾ ਦਿਤਾ ਹੈ. ਕਿ ਹੁਣ ਤੱਕ ਸਰਪੰਚਾਂ ਵਿਰੁੱਧ ਦਾਇਰ ਹੋਈਆਂ ਉਜ਼ਰਦਾਰੀਆਂ 1570, ਯੋਗ ਪਾਈਆਂ 1559, ਨਿਪਟਾਈਆ ਉਜ਼ਰਦਾਰੀਆਂ 529 ਅਤੇ 1030 ਬਾਕੀ ਕੇਸ ਪੈਂਡਿੰਗ ਪਏ ਹਨ । ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਇਨ੍ਹਾਂ ਕੇਸਾਂ ਦਾ ਫ਼ੈਸਲਾ ਕਦੋਂ ਤੱਕ ਹੋ ਜਾਏਗਾ ?

ਰਾਜ ਮੰਤਰੀ : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਆਪ ਹੀ ਸਵਾਲ ਵਿਚ ਦੱਸ ਦਿੱਤਾ ਹੈ ਕਿ 1570 ਉਜ਼ਰਦਾਰੀਆਂ ਦਾਇਰ ਹੋਈਆਂ ਸਨ ਜੋ ਕਿ ਸਰਪੰਚਾਂ ਦੇ ਖਿਲਾਫ ਪਟੀਸ਼ਨਾਂ ਸਨ । ਇਨ੍ਹਾਂ ਵਿਚੋਂ 529 ਕੇਸਾਂ ਦਾ ਫੈਸਲਾ ਹੋ ਚੁੱਕਾ ਹੈ ਅਤੇ 1030 ਕੇਸ ਪੈਂਡਿੰਗ ਪਏ ਹਨ । ਸਪੀਕਰ ਸਾਹਿਬ, ਅਦਾਲਤੀ ਕਾਰਵਾਈ ਹੁੰਦੀ ਹੈ ਅਤੇ ਅਸੀਂ ਸਿਧਾ ਦਖਲ ਨਹੀਂ ਦੇ ਸਕਦੇ ਪਰ ਫਿਰ ਵੀ ਅਸੀਂ ਡਿਪਟੀ ਕਮਿਸ਼ਨਰਾਂ ਨੂੰ ਹਦਾਇਤ ਕੀਤੀ ਹੈ ਕਿ ਛੇਤੀ ਤੋਂ ਛੇਤੀ ਇਹ ਉਜ਼ਰਦਾਰੀਆਂ ਖਤਮ ਕਰਨ ।

**ਕਾਮਰੇਡ ਅਜੈਬ ਸਿੰਘ ਰੌਤਾ :** ਸਪੀਕਰ ਸਾਹਿਬ, ਇਹ ਜੋ ਕੇਸ ਫੈਸਲਿਆਂ ਲਈ ਪੈਡਿੰਗ ਪਏ ਹਨ, ਇਨ੍ਹਾਂ ਕੇਸਾਂ ਦੀ ਸੁਣਵਾਈ ਪੀ.ਸੀ.ਐਸ. ਅਫਸਰ ਦੇ ਅਧੀਨ ਹੁੰਦੀ ਹੈ ਅਤੇ ਪੀ.ਸੀ.ਐਸ. ਅਫ਼ਸਰ ਡੀ.ਸੀ. ਦੇ ਅੰਡਰ ਹੁੰਦੇ ਹਨ। ਡੀ.ਸੀ. ਪੰਜਾਬ ਸਰਕਾਰ ਦੇ ਅੰਡਰ ਹੁੰਦੇ ਹਨ। ਜਿਹੜੇ ਕੇਸ ਰੁਲ ਰਹੇ ਹਨ, ਕੀ ਉਨ੍ਹਾਂ ਕੇਸਾਂ ਦਾ ਫੈਸਲਾ ਯੋਗ ਸਮੇਂ ਵਿਚ ਹੋ ਜਾਵੇਗਾ ਔਰ ਕੀ ਇਹ ਕੇਸ ਜੁਡੀਸ਼ਰੀ ਨੂੰ ਨਹੀਂ ਦਿੱਤੇ ਜਾ ਸਕਦੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਜੁਡੀਸ਼ਲ ਮਾਮਲਾ ਮੈਂ ਸਮਝਦਾ ਹਾਂ ਕਿ ਇਥੇ ਡਿਸਕਸ ਨਹੀਂ ਹੋਣਾ ਚਾਹੀਦਾ। ਇਹ ਬਿਲਕੁਲ ਗਲਤ ਗੱਲ ਹੈ। ਜੋ ਜੁਡੀਸ਼ਲ ਪਾਵਰਾਂ ਮੈਜਿਸਟ੍ਰੇਟਾਂ ਨੂੰ ਦਿੱਤੀਆਂ ਹਨ, ਤਾਂ ਕੀ ਉਹ ਉਜ਼ਰਦਾਰੀਆਂ ਨਾ ਸੁਨਣ ?

**ਸਰਦਾਰ ਰਾਜ ਸਿੰਘ ਖੇੜੀ :** ਸਪੀਕਰ ਸਾਹਿਬ, ਮੇਰੇ ਪਿੰਡ ਵਿਚ ਜਦੋਂ ਪੰਚਾਇਤਾਂ ਦੀਆਂ ਚੋਣਾਂ ਹੋਈਆਂ ਤਾਂ ਪੋਲਿੰਗ ਸਟੇਸ਼ਨ ਨੰ: 62, 63 ਅਤੇ 64 ਬਣੇ ਸਨ। 64 ਨੰਬਰ ਪੋਲਿੰਗ ਸਟੇਸ਼ਨ ਜਿਥੇ ਲੱਗਣਾ ਚਾਹੀਦਾ ਸੀ ਉਥੇ ਨਹੀਂ ਲੱਗਿਆ। ਉਹ ਪੋਲਿੰਗ ਸਟੇਸ਼ਨ ਸਕੂਲ ਤੋਂ ਕਾਫੀ ਦੂਰ ਲੈ ਗਏ। ਮੈਂ ਸਪੀਕਰ ਸਾਹਿਬ, ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਕੀ ਇਹ ਗੱਲ ਮੰਤਰੀ ਜੀ ਦੇ ਧਿਆਨ ਵਿਚ ਹੈ, ਜੇਕਰ ਧਿਆਨ ਵਿਚ ਹੈ ਤਾਂ ਉਸ ਬਾਰੇ ਕੀ ਕਾਰਵਾਈ ਕੀਤੀ ਗਈ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਇਲੈਕਸ਼ਨਾਂ ਜਨਵਰੀ 1993 ਦੀਆਂ ਹੋਈਆਂ ਹਨ ਪਰ ਇਨ੍ਹਾਂ ਨੇ ਸਾਡੇ ਧਿਆਨ ਵਿਚ ਕੋਈ ਗੱਲ ਪਹਿਲਾਂ ਨਹੀਂ ਲਿਆਂਦੀ। ਇਲੈਕਸ਼ਨਾਂ ਹੋਈਆਂ ਨੂੰ ਸਾਲ ਬੀਤ ਚੁਕਾ ਹੈ, ਮੈਂਬਰ ਸਾਹਿਬਾਨ ਲਿਖਕੇ ਦੇ ਦੇਣ ਤਾਂ ਪਤਾ ਕਰਾ ਲਵਾਂਗੇ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਸਪੀਕਰ ਸਾਹਿਬ, ਜਦੋਂ ਇਲੈਕਸ਼ਨ ਹੋਏ ਸਨ ਤਾਂ ਉਸ ਵੇਲੇ ਸਰਪੰਚਾਂ ਦੀ ਉਮਰ ਘੱਟ ਸੀ। ਉਸ ਬਾਰੇ ਸਰਟੀਫਿਕੇਟ ਵੀ ਪ੍ਰੋਵਾਈਡ ਕਰ ਦਿੱਤੇ ਗਏ ਸੀ ਪਰ ਉਨ੍ਹਾਂ ਕੇਸਾਂ ਦੇ ਡਿਸੀਜ਼ਨ ਹਾਲੇ ਪੈਂਡਿੰਗ ਪਏ ਹਨ। ਸਪੀਕਰ ਸਾਹਿਬ, ਕੀ ਮੰਤਰੀ ਜੀ ਹਾਉਸ ਨੂੰ ਵਿਸ਼ਵਾਸ ਦਿਵਾਉਣਗੇ ਕਿ ਜਿਨ੍ਹਾਂ ਸਰਪੰਚਾਂ ਦੀ ਉਮਰ ਘੱਟ ਸੀ ਜਦੋਂ ਉਨ੍ਹਾਂ ਨੇ ਇਲੈਕਸ਼ਨ ਲੜੇ ਸਨ, ਉਨ੍ਹਾਂ ਦੇ ਕੇਸਾਂ ਦਾ ਨਿਪਟਾਰਾ ਕਦੋਂ ਤੱਕ ਹੋ ਜਾਵੇਗਾ ?

**ਰਾਜ ਮੰਤਰੀ :** ਇਹ ਮੈਜਿਸਟਰੇਟ ਦੇ ਅਧਿਕਾਰ ਵਿਚ ਹੈ । ਇਸ ਵਿਚ ਅਸੀਂ ਕੋਈ ਦਖਲ ਨਹੀਂ ਦੇ ਸਕਦੇ ।

**ਸ੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹਵਾਂਗੀ ਕਿ ਜਿਹੜੇ 529 ਕੇਸ ਡਿਸਾਈਡ ਹੋਏ ਹਨ, ਉਨ੍ਹਾਂ ਵਿਚੋਂ ਕਿੰਨੇ ਕੇਸ ਮਨਜ਼ੂਰ ਹੋਏ ਹਨ ਅਤੇ ਕਿੰਨੇ ਰਿਜੈਕਟ ਹੋਏ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਸੈਪਰੇਟ ਲਿਖ ਕੇ ਦੇ ਦੇਣ, ਮੈਂ ਪਤਾ ਕਰਾ ਦਿਆਂਗਾ ।

---

## ਸੁਤੰਤਰਤਾ ਸੰਗਰਾਮੀਆਂ ਨੂੰ ਪੈਨਸ਼ਨ ਦੇਣਾ

*1619. **ਸ਼੍ਰੀ ਸਜਵਾਰ ਸਿੰਘ :** ਕੀ ਸ਼ਿਕਾਇਤ ਨਿਵਾਰਣ ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਅਤੇ ਸੁਤੰਤਰਤਾ ਸੰਗ੍ਰਾਮੀਆਂ ਦੀ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਰਾਜ ਵਿਚ 31 ਦਸੰਬਰ, 1993 ਤੱਕ ਪੈਨਸ਼ਨ ਪ੍ਰਾਪਤ ਕਰ ਰਹੇ ਸੁਤੰਤਰਤਾ ਸੰਗ੍ਰਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਸ ਸਮੇਂ ਅਜਿਹੀਆਂ ਪੈਨਸ਼ਨਾਂ ਦੀ ਅਦਾਇਗੀ ਲਈ ਪੈਂਡਿੰਗ ਪਈਆਂ ਅਰਜ਼ੀਆਂ ਦੀ ਗਿਣਤੀ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸੁਤੰਤਰਤਾ ਸੰਗਰਾਮੀਆਂ ਦੀਆਂ ਪੈਨਸ਼ਨਾਂ ਦੀ ਅਦਾਇਗੀ ਦੇ ਸਬੰਧ ਵਿਚ ਰਾਜ ਸਰਕਾਰ ਦੁਆਰਾ ਸਾਲਾਨਾ ਕੁੱਲ ਕਿੰਨਾ ਖਰਚ ਕੀਤਾ ਜਾ ਰਿਹਾ ਹੈ ;

(ੲ) ਕੀ ਸਰਕਾਰ ਦੀ ਰਾਜ ਵਿਚ ਸੁਤੰਤਰਤਾ ਸੰਗ੍ਰਾਮੀਆਂ ਦੀ ਪੈਨਸ਼ਨ ਦੀ ਦਰ ਵਧਾਉਣ ਦੀ ਤਜ਼ਵੀਜ ਹੈ ?

**ਸਰਦਾਰ ਗੁਰਮੇਜ ਸਿੰਘ :** (ੳ) ਰਾਜ ਵਿਚ 31 ਦਸੰਬਰ, 1993 ਤੱਕ ਸੁਤੰਤਰਤਾ ਸੈਨਿਕ ਸਨਮਾਨ ਪੈਨਸ਼ਨ ਪ੍ਰਾਪਤ ਕਰ ਰਹੇ ਸੁਤੰਤਰਤਾ ਸੰਗਰਾਮੀਆਂ ਜਿਨ੍ਹਾਂ ਵਿਚ ਵਿਧਵਾਵਾਂ ਵੀ ਸ਼ਾਮਲ ਹਨ, ਦੀ ਕੁੱਲ ਗਿਣਤੀ 6967 ਹੈ । ਇਸ ਸਮੇਂ ਪੈਨਸ਼ਨ ਦੀ ਅਦਾਇਗੀ ਲਈ ਕੁੱਲ 61 ਅਰਜ਼ੀਆਂ ਪੈਂਡਿੰਗ ਹਨ ।

(ਅ) ਸਾਲ 1992-93 ਦੌਰਾਨ 6967 ਸੁਤੰਤਰਤਾ ਸੰਗਰਾਮੀ ਜਿਨ੍ਹਾਂ

ਵਿਚ ਵਿਧਵਾਵਾਂ ਵੀ ਸ਼ਾਮਲ ਹਨ ਦੀਆਂ ਪੈਨਸ਼ਨਾਂ ਦੀ ਅਦਾਇਗੀ ਤੇ ਸਰਕਾਰ ਵੱਲੋਂ 3,17,84,000 ਰੁਪਏ ਦਾ ਅਸਲ ਖਰਚਾ ਕੀਤਾ ਗਿਆ ਹੈ ।

(ੲ) ਨਹੀਂ ਜੀ ।

**ਸ੍ਰੀ ਸਜਵਾਰ ਸਿੰਘ :** ਸਪੀਕਰ ਸਾਹਿਬ, ਜਿਹੜੀਆਂ 61 ਅਰਜ਼ੀਆਂ ਪੈਂਡਿੰਗ ਪਈਆਂ ਹਨ, ਮੈਂ ਤੁਹਾਡੀ ਮਾਰਫਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਨਿਪਟਾਰਾ ਕਦੋਂ ਤੱਕ ਕੀਤਾ ਜਾਵੇਗਾ ?

ਰਾਜ ਮੰਤਰੀ : ਸਪੀਕਰ ਸਾਹਿਬ, ਇਸ ਉਤੇ ਬੜੀ ਹਮਦਰਦੀ ਨਾਲ ਵਿਚਾਰ ਕੀਤਾ ਜਾ ਰਿਹਾ ਹੈ । ਕੁਝ ਸਵਰਗਵਾਸ ਹੋ ਚੁਕੇ ਹਨ, ਕੁਝ ਦੇ ਕਾਗਜ਼ਾਤ ਪੂਰੇ ਨਹੀਂ, ਕੁਝ ਨਵੀਆਂ ਅਰਜ਼ੀਆਂ ਆਈਆਂ ਹਨ । ਮੈਂਬਰ ਸਾਹਿਬ ਨੂੰ ਮੈਂ ਆਪ ਦੁਆਰਾ ਇਹ ਜ਼ਰੂਰ ਦੱਸਣਾ ਚਾਹੁੰਦਾ ਹਾਂ ਕਿ ਦੇਸ਼ ਭਗਤਾਂ ਦੀ ਬਦੌਲਤ ਹੀ ਅਸੀਂ ਆਜ਼ਾਦੀ ਦੇ ਦਿਨ ਮਾਣ ਰਹੇ ਹਾਂ ਅਤੇ ਇਨ੍ਹਾਂ ਕੁਰਸੀਆਂ ਤੇ ਬਿਰਾਜਮਾਨ ਹਾਂ । ਉਨ੍ਹਾਂ ਦਾ ਸਾਨੂੰ ਮਨੋਂ ਸਤਿਕਾਰ ਹੈ । ਉਨ੍ਹਾਂ ਲਈ ਜੋ ਅਸੀਂ ਵੱਧ ਤੋਂ ਵੱਧ ਕਰ ਸਕਦੇ ਹਾਂ, ਕਰਾਂਗੇ । (ਥੰਪਿੰਗ) ਮੈਂ ਇਹ ਗੱਲ ਦਾਅਵੇ ਨਾਲ ਕਹਿ ਦੇਣੀ ਚਾਹੁੰਦਾ ਹਾਂ ਕਿ ਸਾਰੇ ਹਿੰਦੁਸਤਾਨ ਵਿਚ ਪੰਜਾਬ ਦੇ ਮੁੱਖ ਮੰਤਰੀ ਨੇ ਸੁਤੰਤਰਤਾ ਸੰਗਰਾਮੀਆਂ ਨੂੰ ਪੈਨਸ਼ਨ ਵੱਧ ਦਿੱਤੀ ਹੈ ਅਤੇ ਇਸ ਲਈ ਪੰਜਾਬ ਦੇ ਮੁੱਖ ਮੰਤਰੀ ਨੂੰ ਕਰੈਡਿਟ ਜਾਂਦਾ ਹੈ । (ਥੰਪਿੰਗ)

ਸ੍ਰੀ ਸਪੀਕਰ : ਹਾਂ ਜੀ, ਉਪਿੰਦਰ ਸ਼ਰਮਾ ਜੀ ।

ਸ੍ਰੀ ਸਜਵਾਰ ਸਿੰਘ : ਧੰਨਵਾਦ ਸਰ । ਸਪੀਕਰ ਸਾਹਿਬ......

Mr. Speaker : I have now called upon Shri Upinder Kumar Sharma. Please resume your seat.

**ਸ੍ਰੀ ਉਪਿੰਦਰ ਕੁਮਾਰ ਸ਼ਰਮਾ :** ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਤੋਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਹ ਸੁਤੰਤਰਤਾ ਸੰਗਰਾਮੀ ਜਿਨ੍ਹਾਂ ਦੀਆਂ ਐਪਲੀਕੇਸ਼ਨਾਂ ਡਿਸਾਈਡ ਹੋਣ ਲਈ ਪੈਂਡਿੰਗ ਹਨ ਔਰ ਉਸ ਦੇ ਦਰਮਿਆਨ ਉਨ੍ਹਾਂ ਦੀ ਮ੍ਰਿਤੂ ਹੋ ਗਈ, ਕੀ ਉਨ੍ਹਾਂ ਦੀਆਂ ਵਿਧਵਾਵਾਂ ਨੂੰ ਪੈਨਸ਼ਨ ਲਈ ਕੰਸਿਡਰ ਕੀਤਾ ਜਾਵੇਗਾ ?

ਰਾਜ ਮੰਤਰੀ : ਬੇਨਤੀ ਹੈ ਜੀ ਕਿ ਕੁਝ ਅਰਜ਼ੀਆਂ ਅਸੀਂ ਭਾਰਤ ਸਰਕਾਰ ਨੂੰ ਰਿਕੁਮੈਂਡ ਕਰਕੇ ਭੇਜ ਚੁਕੇ ਹਾਂ । ਜਿਸ ਵੇਲੇ ਉਹ ਕੇਸ ਮਨਜ਼ੂਰ ਹੋ ਕੇ ਆ

[ਰਾਜ ਮੰਤਰੀ, ਸਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ]

ਜਾਣਗੇ, ਉਨ੍ਹਾਂ ਨੂੰ ਪੈਨਸ਼ਨ ਮੰਨਜੂਰ ਕਰਕੇ ਦਿੱਤੀ ਜਾਵੇਗੀ ਔਰ ਬਾਕਾਇਦਾ ਅਸੀਂ ਪੜਤਾਲ ਕਰਕੇ ਜਿਥੇ ਜਿਥੇ ਖਾਮੀ ਹੈ, ਉਹਨੂੰ ਦੂਰ ਕਰਨ ਦਾ ਯਤਨ ਕਰ ਰਹੇ ਹਾਂ ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਸਤਿਕਾਰਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਵਿਧਵਾਵਾਂ ਵਾਸਤੇ ਪੈਨਸ਼ਨ ਹੈ, ਕੀ ਇਹ ਉੱਨੀਂ ਹੀ ਦਿੱਤੀ ਜਾਂਦੀ ਹੈ, ਜਿੰਨੀ ਫਰੀਡਮ ਫਾਈਟਰ ਨੂੰ ਦਿੱਤੀ ਜਾਂਦੀ ਸੀ ?

**ਰਾਜ ਮੰਤਰੀ :** ਅਰਜ਼ ਇਹ ਹੈ ਜੀ ਕਿ ਸਾਡੇ ਕੋਲ ਜਿਹੜੇ ਸੁਤੰਤਰਤਾ ਸੰਗਰਾਮੀ ਸਵਰਗਵਾਸ ਹੋ ਚੁਕੇ ਹਨ, ਉਨ੍ਹਾਂ ਦੀਆਂ ਵਿਧਵਾਵਾਂ ਨੂੰ ਪੈਨਸ਼ਨ ਦੀ ਟਰਾਂਸਫਰ ਕਰਨ ਲਈ ਅਰਜ਼ੀਆਂ ਆਈਆਂ ਹਨ । ਉਨ੍ਹਾਂ ਨੂੰ ਵਿਚਾਰਿਆ ਜਾ ਰਿਹਾ ਹੈ । ਭਾਰਤ ਸਰਕਾਰ ਦੀ ਪੈਨਸ਼ਨ ਉਹਨਾਂ ਦੇ ਨਾਮ ਤੇ ਟਰਾਂਸਫਰ ਹੋਣ ਉਪਰੰਤ ਪੰਜਾਬ ਸਰਕਾਰ ਦੀ ਪੈਨਸ਼ਨ ਦੀ ਸਬੂਤ ਲੈਣ ਉਪਰੰਤ ਉਨ੍ਹਾਂ ਵਿਧਵਾਵਾਂ ਨੂੰ ਦਿੱਤੀ ਜਾਵੇਗੀ ਅਤੇ ਉਸਦੇ ਨਾਲ ਏਰੀਅਰ ਵੀ ਦਿੱਤਾ ਜਾਵੇਗਾ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਅਧਿਅਕਸ਼ ਮਹੋਦਿਯ, ਮੈਂ ਆਪ ਜੀ ਦੇ ਰਾਹੀਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਇਨ੍ਹਾਂ ਨੂੰ ਕੁਝ ਐਸੀਆਂ ਸ਼ਿਕਾਇਤਾਂ ਵੀ ਮਿਲੀਆਂ ਹਨ..........

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਮੈਂ ਤਾਂ ਪੁੱਛਿਆ ਸੀ ਕਿ ਕੀ ਉੱਨੀ ਹੀ ਪੈਨਸ਼ਨ ਮਿਲੇਗੀ ?

(ਇਸਦਾ ਕੋਈ ਜਵਾਬ ਨਹੀਂ ਆਇਆ) ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਕੁਝ ਐਸੀਆਂ ਸ਼ਿਕਾਇਤਾਂ ਵੀ ਮਿਲੀਆਂ ਹਨ ਕਿ ਕੁਝ ਲੋਕ ਜਿਨ੍ਹਾਂ ਨੇ ਵਾਸਤਵ ਵਿਚ ਸੁਤੰਤਰਤਾ ਸੰਗਰਾਮ ਵਿਚ ਹਿੱਸਾ ਨਹੀਂ ਸੀ ਲਿਆ, ਨਕਲੀ ਸਰਟੀਫਿਕੇਟ ਬਣਾ ਕੇ ਪੈਨਸ਼ਨ ਲੈ ਰਹੇ ਹਨ । ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁਛਣਾ ਚਾਹਾਂਗੀ ਕਿ ਕੀ ਇਸ ਬਾਰੇ ਕੋਈ ਇਨਕੁਆਇਰੀ ਕੀਤੀ ਗਈ ਹੈ ?

**ਸ਼੍ਰੀ ਸਪੀਕਰ :** ਮੰਤਰੀ ਜੀ, ਕੀ ਕੋਈ ਬਨਾਵਟੀ ਫਰੀਡਮ ਫਾਈਟਰ ਤੁਹਾਡੇ ਨੋਟਿਸ ਵਿਚ ਹਨ ।

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਬੜੇ ਅਦਬ ਦੇ ਨਾਲ ਮੈਂਬਰ ਸਾਹਿਬਾ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਕੋਈ ਅਜਿਹਾ ਕੇਸ ਇਨ੍ਹਾਂ ਦੇ ਨੋਟਿਸ ਵਿਚ ਹੈ ਤਾਂ ਉਸ ਬਾਰੇ ਇਹ ਸਾਨੂੰ ਦੱਸ ਦੇਣ । ਅਸੀਂ ਉਸ ਨੂੰ ਪੂਰੀ ਹਮਦਰਦੀ ਦੇ ਨਾਲ ਪ੍ਰਾਇਰਟੀ ਬੇਸਿਜ਼ ਤੇ ਨਿਪਟਾਰਾ ਕਰਨ ਵਾਸਤੇ ਵਿਚਾਰਾਂਗੇ ।

**ਸ਼੍ਰੀ ਸਪੀਕਰ :** ਸਰਦਾਰ ਈਸ਼ਰ ਸਿੰਘ ਨੇ ਪੁਛਿਆ ਸੀ ਕਿ ਫਰੀਡਮ ਫਾਈਟਰਜ਼ ਦੀਆਂ ਵਿਧਵਾਵਾਂ ਨੂੰ ਵੀ ਉਤਨੀ ਹੀ ਪੈਨਸ਼ਨ ਮਿਲੇਗੀ ਜਿਤਨੀ ਕਿ ਉਨ੍ਹਾਂ ਨੂੰ ਖੁਦ ਮਿਲਦੀ ਸੀ ?

**ਸਰਦਾਰ ਈਸ਼ਰ ਸਿੰਘ :** ਮੈਂ ਸਪੀਕਰ ਸਾਹਿਬ, ਇਨ੍ਹਾਂ ਨੂੰ ਇਹੋ ਹੀ ਪੁਛਿਆ ਸੀ ਕਿ ਕੀ ਉਨ੍ਹਾਂ ਦੀਆਂ ਵਿਧਵਾਵਾਂ ਨੂੰ ਵੀ ਉਤਨੀ ਹੀ ਪੈਨਸ਼ਨ ਮਿਲੇਗੀ ਜਿਤਨੀ ਕਿ ਫਰੀਡਮ ਫਾਈਟਰਜ਼ ਨੂੰ ?

**ਰਾਜ ਮੰਤਰੀ :** ਜਿਸ ਵੇਲੇ ਪੈਨਸ਼ਨ ਦੀ ਟ੍ਰਾਂਸਫਰ ਹੋ ਜਾਵੇਗੀ ਤਾਂ ਉਨ੍ਹਾਂ ਦੀਆਂ ਵਿਧਵਾਵਾਂ ਨੂੰ ਵੀ ਪੈਨਸ਼ਨ ਉਤਨੀ ਹੀ ਮਿਲੇਗੀ ਜਿੰਨੀ ਕਿ ਉਨ੍ਹਾਂ ਫਰੀਡਮ ਫਾਈਟਰਜ਼ ਨੂੰ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਸਾਨੂੰ ਕੋਈ ਸਪਲੀਮੈਂਟਰੀ ਦਿੱਤੀ ਹੀ ਨਹੀਂ । ਅਸੀਂ 4 ਵਾਰ ਖੜ੍ਹੇ ਹੋਏ ਹਾਂ ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ :** ਸਪੀਕਰ ਸਾਹਿਬ.....

**ਸ਼੍ਰੀ ਸਪੀਕਰ :** ਪਵਨ ਕੁਮਾਰ ਜੀ, please resume your seat.

ਅਗਲਾ ਸਵਾਲ ।

---

## ਰਾਜ ਵਿਚ ਬਿਜਲੀ ਦੀ ਪੈਦਾਵਾਰ ਵਧਾਉਣ ਲਈ ਕਾਰਵਾਈ

*1291. **ਸ਼੍ਰੀ ਬਾਬੂ ਰਾਮ ਚਾਵਲਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਸਾਲਾਂ 1992 ਅਤੇ 1993 ਦੇ ਦੌਰਾਨ ਰਾਜ ਵਿਚ ਬਿਜਲੀ ਦੀ ਪੈਦਾਵਾਰ ਵਧਾਉਣ ਲਈ ਸਰਕਾਰ ਦੁਆਰਾ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

Sardar **Beant Singh** : The total available installed capacity from all sources increased from 3706MWs to 4065MWs by end of the year 1991-92 and further increased to 4329MW by end of the year 1992-93.

The steps taken to increase generation capacity during the years 1991-92 and 1992-93 at annexed at 'A'.

[Chief Minister]

ANNEXURE-A

Generation capacity added during 1991-92

| S. No. | Source | In MWs |
|---|---|---|
| 1. | Commissioning of Guru Gobind Singh Thermal Plant Unit No. V | 210 |
| 2. | Commissioning of 2 units of UBDC Stage-II. | 30.90 |
| 3. | Installed capacity created with renovation & modernisation of 2 units of UBDC Stage-I. | 7.10 |
| | | 248 |
| | Addl. share of power from Central Sector Projects. | 111 |
| | Total | 359 |

Generation capacity added during 1992-93

| S. No. | Source | In MWs |
|---|---|---|
| 1. | Guru Gobind Singh Thermal plant Unit No. VI | 210 |
| 2. | Rice Straw Jalkheri | 10 |
| | | 220 |
| | Addl. share of power from Central Sector Projects. | 54 |
| | Total | 274 |

श्री बाबू राम चावला : स्पीकर साहिब, जो कोयले से बिजली पैदा की जा रही है, वह महंगी भी है और कोल इंडिया की यह भी रिपोर्ट है कि यह कोयला सिर्फ 25 साल के लिए ही उपलब्ध है । इस चीज को ध्यान में रखते हुए मुख्य मंत्री जी कृपया बताएंगे कि क्या कोई और उपराला किया जायेगा जिससे कि बिजली सस्ती भी मिले और कोयले के ऊपर निर्भर भी न करना पड़े ?

ਮੁੱਖ ਮੰਤਰੀ : ਸਪੀਕਰ ਸਾਹਿਬ, ਪੰਜਾਬ ਵਿਚ ਬਿਜਲੀ ਤਾਂ ਜ਼ਿਆਦਾ ਕਰਕੇ ਕੋਲੇ ਤੋਂ ਹੀ ਤਿਆਰ ਹੁੰਦੀ ਹੈ । ਹਾਈਡਲ ਬਿਜਲੀ ਤਿਆਰ ਕਰਨ ਵਾਸਤੇ

ਸਾਡੇ ਕੋਲ ਆਬਸ਼ਾਰਾਂ ਜਾ ਪਾਣੀ ਬਹੁਤ ਘੱਟ ਹੈ । ਜਦੋਂ ਸਟੇਟ ਦੀ ਪਾਰਟੀਸ਼ਨ ਹੋਈ ਤਾਂ ਪਾਣੀ ਦੇ ਇਹ ਸਾਧਨ ਹਿਮਾਚਲ ਪ੍ਰਦੇਸ਼ ਵਿਚ ਰਹਿ ਗਏ ਜਿਨ੍ਹਾਂ ਨਾਲ ਅਸੀਂ ਪਾਣੀ ਤੋਂ ਬਿਜਲੀ ਬਣਾ ਸਕਦੇ ਸੀ । ਇਸ ਕਰਕੇ ਹੁਣ ਤਾਂ ਇਥੇ ਬਿਜਲੀ ਕੋਲੇ ਨਾਲ ਹੀ ਬਣਦੀ ਹੈ ਹਾਲਾਂਕਿ ਇਹ ਵੀ ਠੀਕ ਹੈ ਕਿ ਕੋਲਾ ਦਿਨੋ ਦਿਨ ਮਹਿੰਗਾ ਹੁੰਦਾ ਜਾ ਰਿਹਾ ਹੈ । ਇਸ ਤੇ ਕੋਈ ਸਬਸਿਡੀ ਦੇਣ ਦਾ ਵਿਚਾਰ ਵੀ ਨਹੀਂ ਹੈ ।

**श्री बाबू राम चावला** : स्पीकर साहिब, मैं माननीय मुख्य मंत्री जी से पूछना चाहूंगा कि क्या सरकार का कोई ऐसा प्रोग्राम भी है कि यहां अटौमिक एनर्जी से बिजली पैदा की जायेगी ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਹਾਲੇ ਸਰਵੇ ਹੋ ਰਿਹਾ ਹੈ । ਪਹਿਲਾਂ ਪਾਤੜਾਂ ਕੋਲ ਅਟਾਮਿਕ ਪਲਾਂਟ ਲਗਾਉਣ ਦਾ ਵਿਚਾਰ ਸੀ । ਲੇਕਿਨ ਫਿਰ ਕਾਫੀ ਸਮੇਂ ਤੋਂ ਉਸ ਬਾਰੇ ਵਿਚਾਰ ਨਹੀਂ ਸੀ ਹੋ ਰਿਹਾ । ਉਸ ਤੋਂ ਬਾਦ ਦੁਬਾਰਾ ਫਿਰ ਸਾਨੂੰ ਉਨ੍ਹਾਂ ਦੀ ਚਿੱਠੀ ਆਈ ਹੈ ਕਿ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਨੂੰ ਦਰੁਸਤ ਕੀਤਾ ਜਾਵੇ । ਲੇਕਿਨ ਹਾਲੇ ਉਹ ਗੱਲ ਵਿਚ ਵਿਚਾਲੇ ਹੀ ਹੈ ।

**ਸ਼੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਇਨ੍ਹਾਂ ਨੇ ਦਸਿਆ ਹੈ ਕਿ ਥਰਮਲ ਪਲਾਂਟਾਂ ਦੀ ਬਿਜਲੀ ਕਾਫ਼ੀ ਮਹਿੰਗੀ ਪੈ ਰਹੀ ਹੈ । ਸਾਡੇ ਗਵਾਂਢੀ ਸਟੇਟ ਹਿਮਾਚਲ ਵਿਚ ਹਾਈਡਲ ਦੇ ਕਾਫ਼ੀ ਨਵੇਂ ਪ੍ਰਾਜੈਕਟ ਚਾਲੂ ਹੋ ਰਹੇ ਹਨ ਅਤੇ ਕਈ ਦੂਸਰੇ ਸੂਬੇ ਜਿਵੇਂ ਗੁਜਰਾਤ ਹੈ, ਰਾਜਸਥਾਨ ਹੈ ਉਹ ਉਨ੍ਹਾਂ ਵਿਚ ਹਿਸਾ ਪਾ ਰਹੇ ਹਨ । ਮੈਂ ਮੁੱਖ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਪ੍ਰਾਜੈਕਟਾਂ ਵਿਚ ਹਿਸਾ ਪਾਉਣ ਵਾਸਤੇ ਪੰਜਾਬ ਗੋਰਮਿੰਟ ਵੀ ਗੰਭੀਰਤਾ ਨਾਲ ਸੋਚ ਰਹੀ ਹੈ ਜਾਂ ਨਹੀਂ ?

**ਮੁੱਖ ਮੰਤਰੀ** : ਜੇ ਹਿਮਾਚਲ ਪ੍ਰਦੇਸ਼ ਸਾਨੂੰ ਕਹੇਗਾ ਕਿ ਤੁਸੀਂ ਵੀ ਹਿਸਾ ਪਾਓ ਤਾਂ ਫਿਰ ਅਸੀਂ ਵੀ ਤਿਆਰ ਹਾਂ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਪੁਛਣਾਂ ਚਾਹੁੰਦੀ ਹਾਂ ਕਿ ਅੱਜ ਜਿਤਨੇ ਬਿਜਲੀ ਪੈਦਾ ਕਰਨ ਦੇ ਸਾਧਨ ਪੰਜਾਬ ਦੇ ਵਿਚ ਹਨ, ਕੀ ਉਹ ਸੰਨ 2,000 ਤੱਕ ਬਕਾਇਦਾ ਤੌਰ ਤੇ ਸਾਡੀ ਬਿਜਲੀ ਦੀ ਅਵਸ਼ਕਤਾ ਪੂਰੀ ਕਰਨ ਲਈ ਕਾਫ਼ੀ ਹਨ ਕਿਉਂਕਿ ਬਿਜਲੀ ਦੀ ਜ਼ਰੂਰਤ ਵਧਦੀ ਜਾ ਰਹੀ ਹੈ ?

ਮੁੱਖ ਮੰਤਰੀ : ਸਪੀਕਰ ਸਾਹਿਬ, ਨਹੀਂ ਜੀ। ਬਿਜਲੀ ਦੀ ਮੰਗ ਵਧਦੀ ਜਾ ਰਹੀ ਹੈ। ਅਸੀਂ ਉਪਰਾਲੇ ਕਰ ਰਹੇ ਹਾਂ ਕਿ ਅਗਲੀ ਸਦੀ ਵਿਚ ਜਦੋਂ ਅਸੀਂ ਚਲੇ ਜਾਈਏ, ਅਸੀ ਬਿਜਲੀ ਪੈਦਾ ਕਰਨ ਦੇ ਹੋਰ ਸਾਧਨ ਸਥਾਪਿਤ ਕਰਨ ਦੀ ਕੋਸ਼ਿਸ ਕਰ ਰਹੇ ਹਾਂ ਜਿਵੇਂ ਕਿ ਥੀਨ ਡੈਮ ਐਂਰ ਥਰਮਲ ਪਲਾਂਟ, ਬਠਿੰਡਾ ਐਰ ਇਸ ਤੋਂ ਇਲਾਵਾ ਸ਼ਾਹਪੁਰ ਕੰਡੀ ਕੈਨਾਲ ਵਿਚ ਵੀ 60 ਮੈਗਾਵਾਟ ਬਿਜਲੀ ਪੈਦਾ ਹੋਵੇਗੀ। ਮੈਂ ਭੈਣ ਜੀ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਨ੍ਹਾਂ ਨੂੰ ਬਿਜਲੀ ਬਾਰੇ ਕੋਈ ਤਕਲੀਫ ਨਹੀਂ ਹੋਣ ਦਿੱਤੀ ਜਾਵੇਗੀ, ਪੂਰੀ ਬਿਜਲੀ ਦਿੱਤੀ ਜਾਵੇਗੀ।

---

## ਪੰਜਾਬ ਰਾਜ ਬਿਜਲੀ ਬੋਰਡ ਵਿਚ ਤਰੱਕੀਆਂ ਲਈ ਮੁਕੱਦਮੇਬਾਜ਼ੀ

*1426. ਸਰਦਾਰ ਅਵਤਾਰ ਸਿੰਘ ਕਰੀਮਪੁਰੀ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਪੰਜਾਬ ਰਾਜ ਬਿਜਲੀ ਬੋਰਡ ਵਿਚ ਅਨੁਸੂਚਿਤ ਜਾਤੀਆਂ ਨਾਲ ਸਬੰਧ ਰੱਖਣ ਵਾਲੇ ਅਜਿਹੇ ਦਰਜਾ ਇਕ ਦੇ ਅਫ਼ਸਰਾਂ ਦੇ ਨਾਂ ਅਤੇ ਵੇਰਵੇ ਕੀ ਕੀ ਹਨ ਜਿਨ੍ਹਾਂ ਨੂੰ ਤਰੱਕੀ ਨਾ ਦਿਤੇ ਜਾਣ ਕਾਰਨ ਅਦਾਲਤਾਂ ਵਿਚ ਜਾਣਾ ਪਿਆ ;

(ਅ) ਉਪ੍ਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚੋਂ ਅਜਿਹੇ ਕੇਸਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਫੈਸਲੇ ਉਕਤ ਬੋਰਡ ਦੇ ਹੱਕ ਵਿਚ ਕੀਤੇ ਗਏ ;

(ੲ) 18 ਜਨਵਰੀ, 1994 ਤੱਕ ਫੈਸਲਾ ਹੋਏ ਸਾਰੇ ਕੇਸਾਂ ਤੇ ਬੋਰਡ ਦੁਆਰਾ ਕਿੰਨੀ ਰਕਮ ਖ਼ਰਚ ਕੀਤੀ ਗਈ ਅਤੇ ਅਜਿਹੇ ਕੇਸਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਅਜੇ ਵੀ ਅਦਾਲਤਾਂ ਵਿਚ ਪੈਂਡਿੰਗ ਪਏ ਹੋਏ ਹਨ ?

Sardar Beant Singh : Name and details of the officers are as under :-

(a) 1. Er. P.R. Bhatti, Chief Engineer/EOCT, Patiala.

2. Er. P.R. Locham, Superintending Engineer/ Planning, PSEB, Patiala.

3. Sh. Ram Saran Sandhu, Supdt. P.S.E.B., Patiala retired as Dy. Secretary.

4. Sh. Ram Parkash, Under Secy. (Retired as Dy. Secretary).

(b) One Case

(c) Rs. 15,571/-. One case is pending in the Court.

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਜਾਨਣਾ ਚਾਹਵਾਂਗਾ ਕਿ ਚਾਰ ਵਿਚੋਂ ਇਕ ਕੇਸ ਕੋਰਟ ਦੇ ਵਿਚ ਪੈਂਡਿੰਗ ਪਿਆ ਹੈ । ਇਸ ਕੇਸ ਦਾ ਫੈਸਲਾ ਬੋਰਡ ਦੇ ਹੱਕ ਵਿਚ ਹੋਇਆ ਹੈ ਔਰ ਕੋਰਟ ਵੱਲੋਂ ਜਿਹੜੇ ਦੋ ਕੇਸਾਂ ਦੇ ਵਿਚ ਫੈਸਲੇ ਬੋਰਡ ਦੇ ਵਿਰੁੱਧ ਦਿੱਤੇ ਗਏ ਹਨ ਉਨ੍ਹਾਂ ਦੇ ਨਾਂ ਕੀ ਹਨ ਔਰ ਇਨ੍ਹਾਂ ਉਮੀਦਵਾਰਾਂ ਨੂੰ ਕੋਰਟ ਦੇ ਵਿਚ ਕਿੰਨੇ ਸਾਲ ਧੱਕੇ ਖਾਣੇ ਪਏ ਜਿਸ ਉਪਰੰਤ ਉਨ੍ਹਾਂ ਨੂੰ ਇਨਸਾਫ ਮਿਲਿਆ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਕਿੰਨੇ ਸਾਲ ਤੋਂ ਬਾਅਦ ਤਾਂ ਨਹੀਂ ਕਿਹਾ ਜਾ ਸਕਦਾ ਲੇਕਿਨ ਇਨਸਾਫ਼ ਜ਼ਰੂਰ ਮਿਲਿਆ ਹੈ । ਜਿਹੜੇ ਕੇਸ ਵਿਚ ਫੈਸਲਾ ਬਰਖਿਲਾਫ਼ ਹੋਇਆ ਹੈ ਉਹ ਮਿਸਟਰ ਭੱਟੀ ਦਾ ਕੇਸ ਹੈ; ਉਸ ਵਿਚ ਵੀ ਸਬੰਧਤ ਆਦਮੀ ਨੂੰ ਚੀਫ ਇੰਜੀਨੀਅਰ ਬਣਾ ਦਿੱਤਾ ਗਿਆ ਹੈ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਦੋ ਕੇਸ ਕਿਹੜੇ ਹਨ ਜਿੰਨ੍ਹਾਂ ਦੇ ਵਿਚ ਉਮੀਦਵਾਰਾਂ ਦੇ ਹੱਕ ਵਿਚ ਫੈਸਲੇ ਹੋਏ ਔਰ ਕਿਹੜਾ ਕੇਸ ਹੈ ਜਿਹੜਾ ਬੋਰਡ ਦੇ ਖਿਲਾਫ ਹੋਇਆ, ਉਨ੍ਹਾਂ ਦੇ ਨਾਂ ਕੀ ਹਨ ਔਰ ਕਿਹੜੇ ਅਫ਼ਸਰ ਇਸ ਲਈ ਜ਼ਿੰਮੇਵਾਰ ਹਨ, ਜਿੰਨ੍ਹਾਂ ਨੇ ਜਾਣ ਬੁੱਝ ਕੇ ਇਹ ਸਾਰਾ ਕੁੱਝ ਕੀਤਾ, ਜਿਸ ਦੇ ਕਾਰਣ ਉਨ੍ਹਾਂ ਨੂੰ ਇਤਨੀ ਹਰਾਸਮੈਂਟ ਹੋਈ ਔਰ ਸਰਕਾਰ ਦਾ ਵਿੱਤੀ ਨੁਕਸਾਨ ਵੀ ਹੋਇਆ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਰਾਮ ਸਿੰਘ ਔਰ ਰਾਮ ਪ੍ਰਕਾਸ਼ ਇਨ੍ਹਾਂ ਦੇ ਨਾਂ ਹਨ । ਰਾਮ ਸਿੰਘ ਤਾਂ ਰਿਟਾਇਰ ਵੀ ਹੋ ਗਏ ਹਨ ।

---

## ਸਿਹਤ ਵਿਭਾਗ ਵਿਚ ਤਰੱਕੀਆਂ

*1427 **ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਸਿਹਤ ਵਿਭਾਗ ਦੇ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਅਜਿਹੇ ਦਰਜਾ I ਅਤੇ ਦਰਜਾ II ਦੇ ਅਫ਼ਸਰਾਂ ਦੀ ਕੁੱਲ ਗਿਣਤੀ ਕਿੰਨੀ

[ਸਰਦਾਰ ਅਵਤਾਰ ਸਿੰਘ ਕਰੀਮਪੁਰੀ]

ਹੈ ਜਿਨ੍ਹਾਂ ਨੂੰ 18 ਜਨਵਰੀ, 1994 ਤੱਕ ਤਰੱਕੀ ਨਾ ਦਿੱਤੇ ਜਾਣ ਕਾਰਣ ਅਦਾਲਤਾਂ ਵਿਚ ਜਾਣਾ ਪਿਆ;'

(ਅ) ਉਪ੍ਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚੋਂ ਅਜਿਹੇ ਕੇਸਾਂ ਦੀ ਵੱਖ-ਵੱਖ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਫੈਸਲਾ ਸਰਕਾਰ ਦੇ ਹੱਕ ਵਿਚ/ਵਿਰੁੱਧ ਦਿੱਤਾ ਗਿਆ ਅਤੇ ਇਨ੍ਹਾਂ ਦੇ ਸਿੱਟੇ ਵਜੋਂ ਸਰਕਾਰ ਤੇ ਕਿੰਨਾ ਵਿੱਤੀ ਬੋਝ ਪਿਆ;

(ੲ) ਅਜਿਹੇ ਕੇਸਾਂ ਦੀ ਕੁੱਲ ਗਿਣਤੀ ਕਿੰਨੀ ਹੈ ਜਿਹੜੇ ਫੈਸਲੇ ਲਈ ਵੀ ਅਦਾਲਤਾਂ ਵਿਚ ਪੈਡਿੰਗ ਪਏ ਹੋਏ ਹਨ ?

Sardar Harcharan Singh Brar : (a) Sixteen.

(b) Cases decided in favour of Govt. = 6

Cases decided against Govt. = 2

No financial burden has had to be born by the Govt. so far on this account.

(c) Eight.

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਮਾਨਯੋਗ ਸਪੀਕਰ ਸਾਹਿਬ, ਪਹਿਲਾਂ ਤਾਂ ਬੜੇ ਦੁੱਖ ਦੀ ਗੱਲ ਹੈ ਕਿ ਹੈਲਥ ਡਿਪਾਰਟਮੈਂਟ ਜਿਹੜਾ ਹੈ ਉਹ ਦੋ ਹਿੱਸਿਆਂ ਦੇ ਵਿੱਚ ਵੰਡਿਆ ਹੋਇਆ ਹੈ ਔਰ ਅੱਧੇ ਹਿੱਸੇ ਦਾ ਜਵਾਬ ਆ ਰਿਹਾ ਹੈ। ਮੈਂ ਇਹ ਜਾਨਣਾ ਚਾਹੁੰਦਾ ਹਾਂ ਕਿ ਜਿਹੜੇ ਦੋ ਕੋਰਟ ਕੇਸਾਂ ਵਿੱਚ ਸਰਕਾਰ ਦੇ ਵਿਰੁੱਧ ਫੈਸਲੇ ਹੋਏ ਹਨ, ਉਨ੍ਹਾਂ ਵਿੱਚ ਉਮੀਦਵਾਰਾਂ ਦੇ ਨਾਂ ਕੀ ਹਨ ? ਉਨ੍ਹਾਂ ਨੂੰ ਫੈਸਲਾ ਲੈਣ ਲਈ ਕਿੰਨੇ ਸਾਲ ਕੋਰਟ ਦੇ ਵਿੱਚ ਧੱਕੇ ਖਾਣੇ ਪਏ, ਘੁੰਮਣਾ ਫਿਰਨਾ ਪਿਆ ਔਰ ਹਰਾਸਮੈਂਟ ਦਾ ਸਾਹਮਣਾ ਕਰਨਾ ਪਿਆ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਇਨਫਰਮੇਸ਼ਨ ਇਨ੍ਹਾਂ ਨੇ ਮੰਗੀ ਹੈ ਉਹ ਸਾਰੀ ਅਨੈਕਸਚਰ ਦੇ ਵਿੱਚ ਡੀਟੇਲ ਵਿਚ ਦਿੱਤੀ ਹੋਈ ਹੈ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਸਪੀਕਰ ਸਾਹਿਬ, ਦੋ ਕੇਸਾਂ ਦਾ ਮੈਂ ਨਾਂ ਪੁੱਛਿਆ ਹੈ ਜਿਹੜੇ ਕਿ ਸਰਕਾਰ ਦੇ ਖਿਲਾਫ਼ ਹੋਏ ਹਨ ਔਰ ਇਸ ਵਿਚ

ਕਿਹੜੇ ਕਿਹੜੇ ਅਫ਼ਸਰ ਜ਼ਿੰਮੇਵਾਰ ਹਨ ਜਿਨ੍ਹਾਂ ਨੇ ਜਾਣ ਬੁੱਝ ਕੇ ਸਾਰਾ ਕੁਝ ਕੀਤਾ; ਜਿਸ ਕਾਰਣ ਸਰਕਾਰ ਦੇ ਪੈਸੇ ਔਰ ਟਾਈਮ ਦਾ ਵੀ ਨੁਕਸਾਨ ਹੋਇਆ । ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕੋਈ ਵਿੱਤੀ ਬੋਝ ਨਹੀਂ ਪਿਆ ।

**ਮੰਤਰੀ :** ਜਿਹੜੇ ਅਫ਼ਸਰ ਫੈਸਲੇ ਵਾਸਤੇ ਕੋਰਟ ਦੇ ਵਿਚ ਜਾਂਦੇ ਹਨ ਤਾਂ ਇਸ ਨਾਲ ਸਰਕਾਰ ਦੇ ਟਾਈਮ ਦਾ ਨੁਕਸਾਨ ਅਤੇ ਵਿੱਤੀ ਬੋਝ ਤਾਂ ਹੁੰਦਾ ਹੀ ਹੈ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਮੈਂ ਦੋ ਨਾਂ ਜਾਨਣਾ ਚਾਹੁੰਦਾ ਹਾਂ ਜੀ ਜਿੰਨ੍ਹਾਂ ਕੇਸਾਂ ਵਿਚ ਫੈਸਲਾ ਸਰਕਾਰ ਦੇ ਖਿਲਾਫ ਹੋਇਆ ?

**ਮੰਤਰੀ :** ਸਪੀਕਰ ਸਾਹਿਬ, ਇਸ ਵੇਲੇ ਇਹ ਇਨਫਰਮੇਸ਼ਨ ਮੇਰੇ ਕੋਲ ਨਹੀਂ ਹੈ । ਇਹ ਮੇਰੇ ਕੋਲ ਆ ਜਾਣ, ਮੈਂ ਇਨ੍ਹਾਂ ਨੂੰ ਜਿਹੜੀ ਇਨਫਰਮੇਸ਼ਨ ਚਾਹੀਦੀ ਹੈ ਉਹ ਦੇ ਦਿਆਂਗਾ ।

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੇਰਾ ਕੁਐਸਚਨ ਇਹ ਹੈ ਕਿ ਜਿਸ ਤਰ੍ਹਾਂ ਮੰਤਰੀ ਜੀ ਨੇ ਕਿਹਾ ਹੈ ਕਿ ਕੁਝ ਕੇਸ ਸਰਕਾਰ ਦੇ ਖਿਲਾਫ ਹੋਏ ਔਰ ਕੁਝ ਕੇਸ ਸਰਕਾਰ ਦੇ ਹੱਕ ਵਿਚ ਹੋਏ । ਕੀ ਮੰਤਰੀ ਜੀ ਇਸ ਗੱਲ ਦਾ ਭਰੋਸਾ ਦਿਵਾਉਗੇ ਕਿ ਜਿਹੜੇ ਕੇਸਾਂ ਦੇ ਵਿੱਚ ਕੋਰਟ ਦਾ ਵਰਡਿਕਟ ਉਮੀਦਵਾਰ ਦੇ ਹੱਕ ਵਿੱਚ ਹੋਇਆ ਔਰ ਬਿਲਕੁਲ ਉਸੀ ਨੇਚਰ ਦੇ ਹੋਰ ਕੇਸ ਵੀ ਮਹਿਕਮਿਆਂ ਦੇ ਵਿੱਚ ਚੱਲ ਰਹੇ ਹਨ, ਕੀ ਉਨ੍ਹਾਂ ਕੇਸਾਂ ਦੇ ਵਿੱਚ ਵੀ ਕੋਰਟ ਦੇ ਫੈਸਲੇ ਨੂੰ ਪ੍ਰੈਸੀਡੈਂਟ ਮੰਨ ਕੇ ਉਨ੍ਹਾਂ ਦਾ ਵੀ ਨਿਪਟਾਰਾ ਕਰ ਦਿੱਤਾ ਜਾਵੇਗਾ ? ਕੀ ਇਸ ਵਾਸਤੇ ਅਫ਼ਸਰਾਂ ਦੀ ਕੋਈ ਕਮੇਟੀ ਬਣਾ ਦਿੱਤੀ ਜਾਵੇਗੀ ਤਾਂਕਿ ਉਨ੍ਹਾਂ ਵਰਗੇ ਹੀ ਸਿਮੀਲਰ ਕੇਸਾਂ ਦਾ ਫੈਸਲਾ ਡਿਪਾਰਟਮੈਂਟ ਦੇ ਲੈਵਲ ਤੇ ਹੀ ਹੋ ਜਾਵੇ ?

**ਮੰਤਰੀ :** ਸਪੀਕਰ ਸਾਹਿਬ, ਜੋ ਵੀ ਕੋਰਟ ਦਾ ਫੈਸਲਾ ਹੋਵੇਗਾ, ਉਸ ਨੂੰ ਅਸੀਂ ਮੰਨਾਂਗੇ, ਲਟਕਾਉਣ ਦਾ ਤਾਂ ਕੋਈ ਸਵਾਲ ਹੀ ਪੈਦਾ ਨਹੀ ਹੁੰਦਾ । ਮੈ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਵੇਂ ਮਾਨਯੋਗ ਮੈਂਬਰ ਕਰੀਮਪੁਰੀ ਨੇ ਕਿਹਾ ਹੈ ਕਿ ਇਹ ਮਹਿਕਮਾ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਹੈ ਅਤੇ ਇਨ੍ਹਾਂ ਦੇ ਚਾਰ ਵੱਖਰੇ ਡਿਪਾਰਟਮੈਂਟ ਹਨ । ਹੈਲਥ ਅਤੇ ਫੈਮਲੀ ਵੈਲਫੇਅਰ, ਰਿਸਰਚ ਅਤੇ ਮੈਡੀਕਲ ਐਜੂਕੇਸ਼ਨ, ਆਯੁਰਵੈਦਿਕ ਅਤੇ ਹੋਮਿਓਪੈਥੀ । ਕੋਰਟ ਵਿਚ ਜਿਹੜੇ ਕੁੱਲ 16 ਕੇਸ ਹਨ, ਉਨ੍ਹਾਂ ਵਿਚੋ 15 ਕੇਸ ਰਿਸਰਚ ਅਤੇ ਮੈਡੀਕਲ ਐਜੂਕੇਸ਼ਨ ਮਹਿਕਮੇ ਦੇ ਹਨ।

**ਸ਼੍ਰੀ ਮਦਨ ਮੋਹਨ ਮਿੱਤਲ :** ਮੇਰੇ ਸਵਾਲ ਦਾ ਜਵਾਬ ਨਹੀਂ ਆਇਆ । ਮੇਰਾ ਪ੍ਰਸ਼ਨ ਹੈ ਕਿ ਜਿਹੜੇ ਕੇਸਾਂ ਵਿੱਚ ਕੋਰਟ ਨੇ ਵਰਡਿਕਟ ਦੇ ਦਿੱਤਾ ਹੈ ਉਹ

[ਸ੍ਰੀ ਮਦਨ ਮੋਹਨ ਮਿੱਤਲ]

ਤਾਂ ਮਹਿਕਮਾ ਮੰਨੇਗਾ ਹੀ ਪਰ ਇਸ ਦੇ ਨਾਲ ਮਹਿਕਮੇ ਵਿੱਚ ਜਿਹੜੇ ਉਸ ਕੇਸ ਨਾਲ ਮਿਲਦੇ ਜੁਲਦੇ ਕੇਸ ਹਨ, ਕੀ ਉਨ੍ਹਾਂ ਨੂੰ ਕੋਈ ਵਿਭਾਗੀ ਉਚ ਅਧਿਕਾਰੀਆਂ ਦੀ ਕਮੇਟੀ ਬਣਾ ਕੇ ਛਾਣਬੀਣ ਕਰਕੇ ਡਿਪਾਰਟਮੈਂਟਲ ਤੌਰ ਤੇ ਨਿਪਟਾ ਲਿਆ ਜਾਵੇਗਾ ਕਿ ਉਨ੍ਹਾਂ ਨੂੰ ਦੁਬਾਰਾ ਕੋਰਟ ਵਿਚ ਨਾ ਜਾਣਾ ਪਵੇ ? so that it may avoid the litigation expenses of the State as well as the individuals.

**ਸ੍ਰੀ ਸਪੀਕਰ :** ਉਨ੍ਹਾਂ ਨੇ ਕਿਹਾ ਹੈ ਕਿ ਜਿਹੜਾ ਵੀ ਕੋਰਟ ਦਾ ਫੈਸਲਾ ਹੋਵੇਗਾ ਉਹ ਲਾਗੂ ਹੋਵੇਗਾ ।

**ਮੰਤਰੀ :** ਕਿਰਪਾ ਕਰਕੇ ਆਪਣਾ ਪ੍ਰਸ਼ਨ ਰਿਪੀਟ ਕਰ ਦਿਓ ।

**ਸ੍ਰੀ ਮਦਨ ਮੋਹਨ ਮਿੱਤਲ :** ਮੇਰਾ ਪ੍ਰਸ਼ਨ ਹੈ ਕਿ ਜਿਹੜੇ ਕੇਸ ਕੋਰਟ ਨੇ ਸੈਟਲ-ਡਾਊਨ ਕਰ ਦਿੱਤੇ ਹਨ, ਉਸੇ ਹੀ ਕਿਸਮ ਦੇ ਜਿਹੜੇ ਕੋਈ ਦੂਸਰੇ ਕੇਸ ਹਨ, ਕੀ ਉਨ੍ਹਾਂ ਨੂੰ ਕੋਈ ਡਿਪਾਰਟਮੈਂਟਲ ਅਧਿਕਾਰੀਆਂ ਦੀ ਕਮੇਟੀ ਦੁਆਰਾ ਛਾਣਬੀਣ ਕਰਨ ਉਪਰੰਤ ਡਿਪਾਰਟਮੈਂਟਲ ਲੈਵਲ ਤੇ ਹੱਲ ਕਰ ਲੈਣਗੇ instead of waiting for the verdict of the court ?

**ਮੰਤਰੀ :** ਮਿਤਲ ਸਾਹਿਬ ਆਪ ਵੀ ਵਕੀਲ ਹਨ । ਉਨ੍ਹਾਂ ਨੂੰ ਪਤਾ ਹੈ ਕਿ ਜਿਹੜੇ ਕੇਸ ਕੋਰਟ ਵਿਚ ਹੁੰਦੇ ਹਨ ਉਨ੍ਹਾਂ ਦੀ ਅਸੀਂ ਇਨਕੁਆਇਰੀ ਨਹੀਂ ਕਰ ਸਕਦੇ ।

---

## ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਨਵੀਆਂ ਹੋਮਿਓਪੈਥਿਕ ਡਿਸਪੈਂਸਰੀਆਂ ਖੋਲ੍ਹਣਾ

*1452. **ਸਰਦਾਰ ਸਾਧੂ ਸਿੰਘ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਇਸ ਸਮੇਂ ਕੁਲ ਕਿੰਨੀਆਂ ਹੋਮਿਓਪੈਥਿਕ ਡਿਸਪੈਂਸਰੀਆਂ ਹਨ ;

(ਅ) ਕੀ ਸਰਕਾਰ ਦਾ ਨਿਕਟ ਭਵਿਖ ਵਿਚ ਉਕਤ ਜ਼ਿਲ੍ਹੇ ਵਿਚ ਕੋਈ ਹੋਰ ਨਵੀਆਂ ਹੋਮਿਓਪੈਥਿਕ ਡਿਸਪੈਂਸਰੀਆਂ ਖੋਲ੍ਹਣ ਦਾ ਵਿਚਾਰ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ?

Sardar Harcharan Singh Brar : (a) Nil.

(b) A proposal is under consideration for 5 new Homoeopathic dispensaries at the following places:--

1. Reuona Bhol
1. Fatehgarh Sahib
3. Amloh
4. Bassi Pathana
5. Mandi Gobindgarh

ਸਰਦਾਰ ਸਾਧੂ ਸਿੰਘ : ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਬੜਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਮੇਰੀ ਬੇਨਤੀ ਕਬੂਲ ਕਰਦਿਆਂ ਮੇਰੇ ਜ਼ਿਲ੍ਹੇ ਵਿੱਚ ਪੰਜ ਡਿਸਪੈਂਸਰੀਆਂ ਖੋਲ੍ਹਣ ਦਾ ਫੈਸਲਾ ਕੀਤਾ ਹੈ । ਮੈ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ 5 ਤੋਂ ਇਲਾਵਾ ਉਹ ਜ਼ਿਲ੍ਹੇ ਦੇ ਵਿੱਚ ਕੋਈ ਹੋਰ ਡਿਸਪੈਂਸਰੀਆਂ ਵੀ ਖੋਲ੍ਹਣ ਦਾ ਇਰਾਦਾ ਰੱਖਦੇ ਹਨ ।

ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਨੇ ਡਿਸਪੈਂਸਰੀਆਂ ਦੇ ਬਾਰੇ ਪ੍ਰਸ਼ਨ ਪੁੱਛਿਆ ਸੀ । ਜਿਸ ਦਾ ਜਵਾਬ ਦੇ ਦਿੱਤਾ ਗਿਆ ਹੈ । ਇਨ੍ਹਾਂ ਤੋ ਇਲਾਵਾ ਹੋਰ ਅਜੇ ਕੋਈ ਤਜਵੀਜ਼ ਨਹੀਂ ਹੈ ।

ਸ੍ਰੀ ਹੰਸ ਰਾਜ ਜੋਸਨ : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮਾਨਯੋਗ ਸਿਹਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੁਝ ਇਲਾਕੇ ਇਹੋ ਜਿਹੇ ਵੀ ਹਨ ਜਿਥੇ ਹੋਮਿਓਪੈਥਿਕ ਡਿਸਪੈਂਸਰੀਆਂ ਖੁੱਲ੍ਹੀਆਂ ਹੋਈਆਂ ਹਨ ਪਰ ਅਜੇ ਤੱਕ ਉਥੇ ਡਾਕਟਰ ਨਹੀਂ ਪਹੁੰਚੇ । ਕੀ ਮੰਤਰੀ ਜੀ ਯਕੀਨ ਦਿਵਾਉਣਗੇ ਕਿ ਉਥੇ ਡਾਕਟਰਾਂ ਦਾ ਬੰਦੋਬਸਤ ਕੀਤਾ ਜਾਵੇਗਾ ?

ਸ੍ਰੀ ਸਪੀਕਰ : ਉਹ ਇਸ ਸਵਾਲ ਦਾ ਕਈ ਵਾਰ ਤਾਂ ਜਵਾਬ ਦੇ ਚੁੱਕੇ ਹਨ ਕਿ ਡਾਕਟਰ ਭਰਤੀ ਕੀਤੇ ਜਾ ਰਹੇ ਹਨ ਅਤੇ ਜਲਦੀ ਤੋਂ ਜਲਦੀ ਭੇਜ ਦਿੱਤੇ ਜਾਣਗੇ ।

ਸ੍ਰੀ ਵਿਜੇ ਕੁਮਾਰ ਸਾਥੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਈ ਜਗ੍ਹਾਂ ਤੇ ਡਾਕਟਰ ਤਾਂ ਹਨ ਪਰ ਉਨ੍ਹਾਂ ਲਈ ਕੋਈ ਜਗ੍ਹਾਂ ਨਹੀ ਦਿੱਤੀ ਗਈ । ਸਿਵਲ ਹਸਪਤਾਲਾਂ ਦੇ ਵਿੱਚ ਅਤੇ ਐਲੋਪੈਥਿਕ ਹਸਪਤਾਲਾਂ ਵਿਚ ਉਨ੍ਹਾਂ ਨੂੰ ਕਮਰਾ ਦੇਣ ਦੀ ਪ੍ਰੋਵੀਜ਼ਨ ਸਰਕਾਰ ਦੀ ਹੈ । ਕੀ

[ਸ਼੍ਰੀ ਵਿਜੇ ਕੁਮਾਰ ਸਾਥੀ]

ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਅਜਿਹੇ ਕੇਸਾਂ ਦੇ ਸਾਹਮਣੇ ਆਉਣ ਤੇ ਉਨ੍ਹਾਂ ਲਈ ਵੀ ਜਗ੍ਹਾਂ ਦਾ ਉਪਬੰਧ ਕਰਾਉਣਗੇ ਜਿਹੜੀ ਕਿ ਸਰਕਾਰ ਦੀ ਪਾਲਿਸੀ ਹੈ ?

**ਮੰਤਰੀ :** ਸਪੀਕਰ ਸਾਹਿਬ, ਕੁਝ ਡਿਸਪੈਂਸਰੀਆਂ ਨੂੰ ਥਾਵਾਂ ਦਿੱਤੀਆਂ ਗਈਆਂ ਹਨ ਐਲੋਪੈਥਿਕ ਡਿਸਪੈਂਸਰੀਆਂ ਦੇ ਕੰਪਾਊਡ ਦੇ ਅੰਦਰ । ਕਈ ਥਾਵਾਂ ਤੇ ਉਹ ਹੋਰ ਜਗ੍ਹਾਂ ਤੇ ਹਨ ਅਤੇ ਇਕ ਦੂਜੇ ਨੂੰ ਕਨਸਲਟ ਕਰਦੇ ਰਹਿੰਦੇ ਹਨ । ਸਾਡੇ ਹਮੇਸ਼ਾ ਐਫਰਟਸ ਹਨ ਕਿ ਹਸਪਤਾਲਾਂ ਦੇ ਵਿੱਚ ਉਨ੍ਹਾਂ ਨੂੰ ਕੋਈ ਨਾ ਕੋਈ ਜਗ੍ਹਾਂ ਮੁਹੱਈਆ ਕਰਵਾ ਦੇਈਏ ।

---

## ਸਥਾਨਕ ਸਰਕਾਰ ਵਿਭਾਗ ਵਿਚ ਸੈਕਸ਼ਨ ਅਫਸਰਾਂ ਅਤੇ ਡਰਾਫਟਸਮੈਨਾਂ ਦੀਆਂ ਆਸਾਮੀਆਂ ਦੀ ਗਿਣਤੀ

*1841. **ਸ਼੍ਰੀ ਸਜਵਾਰ ਸਿੰਘ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਸਥਾਨਕ ਸਰਕਾਰ ਵਿਭਾਗ ਵਿਚ ਸਾਲ 1986 ਵਿਚ ਡਰਾਫਟਸਮੈਨਾਂ ਅਤੇ ਸੈਕਸ਼ਨ ਅਫਸਰਾਂ ਦੀਆਂ ਵੱਖ-ਵੱਖ ਮਨਜ਼ੂਰਸ਼ੁਦਾ ਆਸਾਮੀਆਂ ਦੀ ਕੁਲ ਗਿਣਤੀ ਕਿੰਨੀ ਕਿੰਨੀ ਸੀ ਅਤੇ ਉਕਤ ਕੁੱਲ ਕਿੰਨੀਆਂ ਅਜਿਹੀਆਂ ਆਸਾਮੀਆਂ ਹਨ ਜੋ ਭਰ ਲਈਆਂ ਗਈਆਂ ਸਨ ਅਤੇ ਜੋ ਖਾਲੀ ਪਈਆਂ ਰਹੀਆਂ ;

(ਅ) ਇਸ ਸਮੇਂ ਉਪਰੋਕਤ ਭਾਗ (ੳ) ਵਿਚ ਵਰਣਿਤ ਆਸਾਮੀਆਂ ਦੀ ਮਨਜ਼ੂਰਸ਼ੁਦਾ ਗਿਣਤੀ ਕਿੰਨੀ ਕਿੰਨੀ ਹੈ ?

**Doctor Kewal Krishan :**

| | | SECTIONAL OFFICERS | DRAFTSMAN |
|---|---|---|---|
| (a) | (i) Total No. of sanctioned posts in the year 1986 | 205 | 40 |
| | (ii) No. of posts filled up | 181 | 36 |
| | (iii) No. of posts which were vacant | 24 | 4 |

| | | | |
|---|---|---|---|
| (b) | Total number of sanctioned posts mentioned in part (a) above at present. | 291 | 43 |

**ਸ੍ਰੀ ਸਜਵਾਰ ਸਿੰਘ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਤੁਹਾਡੇ ਦੁਆਰਾ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਡਰਾਫਟਸਮੈਨ ਦੀਆਂ ਆਸਾਮੀਆਂ ਦੱਸੀਆਂ ਗਈਆਂ ਹਨ, ਇਨ੍ਹਾਂ ਵਿਚੋਂ ਇਕ ਕਰਮਚਾਰੀ ਦੀ, ਜਿਸ ਦਾ ਕਾਡਰ ਡਰਾਫਟਸਮੈਨ ਹੈ, ਉਸਦੀ ਨਿਯੁਕਤੀ ਬਤੌਰ ਸੈਕਸ਼ਨਲ ਅਫਸਰ ਦੇ ਕੀਤੀ ਗਈ ਹੈ । ਇਹ ਕਰਮਚਾਰੀ ਇਮਪਰੂਵਮੈਂਟ ਟਰੱਸਟ ਦਾ ਕਰਮਚਾਰੀ ਹੈ । ਕੀ ਇਸ ਤਰ੍ਹਾਂ ਦੇ ਕਰਮਚਾਰੀ ਨੂੰ ਦੂਜੇ ਕਾਡਰ ਵਿਚ ਲਗਾਇਆ ਜਾ ਸਕਦਾ ਹੈ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਕਰਮਚਾਰੀ ਬਾਰੇ ਪੁਛਿਆ ਹੈ ਅਤੇ ਸਵਾਲ ਵਿੱਚ ਕਿਸੇ ਇੰਡਵਿਜੁਅਲ ਕੇਸ ਦਾ ਜ਼ਿਕਰ ਨਹੀ ਕੀਤਾ ਗਿਆ । ਵੈਸੇ ਪਰਮੋਸ਼ਨ 50-50% ਹੁੰਦੀ ਹੈ ਡਰਾਫਟਸਮੈਨ, ਟਰੇਸਰ ਤੋ 12 ਸਾਲ ਦੇ ਤਜਰਬੇ ਤੋਂ ਬਾਅਦ ਬਣਾਇਆ ਜਾਂਦਾ ਹੈ ਅਤੇ ਐਸ .ਓ .ਸਰਵੇਅਰ ਤੋਂ 12 ਸਾਲ ਦੀ ਸਰਵਿਸ ਤੋਂ ਬਾਅਦ ਜੇ ਨਾ ਵੀ ਹੋਵੇ ਤਾਂ ਸਰਵੇਅਰ ਤੋਂ ਬਾਅਦ ਵਰਕਮਿਸਤਰੀ ਅਤੇ ਉਸ ਤੋਂ ਬਾਅਦ ਐਸ .ਓ .ਬਣਾਇਆ ਜਾਂਦਾ ਹੈ । ਇਹ ਇੰਡਵਿਜੂਅਲ ਕੇਸ ਹੈ ਵੱਖਰਾ ਸਵਾਲ ਭੇਜ ਦੇਣ ।

**ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਸਕੂਲਾਂ ਵਿਚ ਪੇਸ਼ਾਵਾਰਾਨਾ ਸਿਖਿਆ ਲਾਗੂ ਕਰਨਾ**

*1451. ਸਰਦਾਰ ਸਾਧੂ ਸਿੰਘ : ਕੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿੱਚ ਇਸ ਸਮੇਂ ਅਜਿਹੇ ਸਕੂਲਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਪੇਸ਼ਾਵਾਰਾਨਾ ਸਿਖਿਆ ਲਾਗੂ ਕਰ ਦਿੱਤੀ ਗਈ ਹੈ ;

(ਅ) ਕੀ ਸਰਕਾਰ ਦਾ ਨਿਕਟ ਭਵਿੱਖ ਵਿਚ ਉਕਤ ਜ਼ਿਲ੍ਹੇ ਦੇ ਹੋਰ ਸਕੂਲਾਂ ਵਿਚ ਪੇਸ਼ਾਵਾਰਾਨਾ ਸਿਖਿਆ ਲਾਗੂ ਕਰਨ ਦਾ ਵਿਚਾਰ ਹੈ ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ?

**ਸਰਦਾਰ ਲਖਬੀਰ ਸਿੰਘ ਰੰਧਾਵਾ :** (ੳ) ਫਤਿਹਗੜ੍ਹ ਸਾਹਿਬ ਜ਼ਿਲ੍ਹੇ ਵਿੱਚ ਅਜਿਹੇ ਸਕੂਲਾਂ ਦੀ ਗਿਣਤੀ 5 ਹੈ ।

[ਸਿਖਿਆ ਅਤੇ ਭਾਸ਼ਾ ਮੰਤਰੀ]

(ਅ) ਨਿਕਟ ਭਵਿੱਖ ਵਿੱਚ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿੱਚ 5 ਹੋਰ ਸਕੂਲਾਂ ਵਿੱਚ ਪੇਸ਼ਾਵਾਰਾਨਾ ਸਿੱਖਿਆ ਲਾਗੂ ਕਰਨ ਦੀ ਤਜਵੀਜ਼ ਹੈ । ਇਹਨਾਂ ਦੇ ਕੋਰਸਾਂ ਦੇ ਵੇਰਵੇ ਹੇਠ ਅਨੁਸਾਰ ਹਨ :--

| ਲੜੀ ਨੰ: | ਸਕੂਲ ਦਾ ਨਾਂ | ਉਪਲਬਧ ਵੋਕੇਸ਼ਨਲ ਟਰੇਡਾਂ |
|---|---|---|
| 1. | ਸ: ਸ: ਸ: ਸ: ਖਮਾਣੋ | 1. ਇਲੈਕਟਰੀਕਲ ਗੈਜਡਿਸ ਮੁਰੰਮਤ ਤੇ ਸੰਭਾਲ<br>2. ਮਕੇ: ਇੰਜੀ:<br>3. ਬੁੱਕ ਕੀਪਿੰਗ ਤੇ ਅਕਾਊਂਟੈਂਸੀ |
| 2. | ਸ: ਸ: ਸ: ਸ: (ਗਰਲਜ਼) ਸਰਹਿੰਦ ਮੰਡੀ | 1. ਫੂਡ ਪ੍ਰੀਜਰਵੇਸ਼ਨ<br>2. ਕੰਪਿਊਟਰ ਸਾਇੰਸ<br>3. ਰੇਡਿਉ ਤੇ ਟੀ.ਵੀ. ਦੀ ਮੁਰੰਮਤ ਤੇ ਸੰਭਾਲ |
| 3. | ਸ: ਸ: ਸ: ਸ: ਫਤਿਹਗੜ੍ਹ ਸਾਹਿਬ | 1. ਕੰਪਿਊਟਰ ਸਾਇੰਸ<br>2. ਇਲੈ: ਗੇਜਡਿਸ ਦੀ ਮੁਰੰਮਤ ਤੇ ਸੰਭਾਲ<br>3. ਮਕੈਨੀਕਲ ਇੰਜੀ: ਟੈਕਨੋਲੋਜੀ |
| 4. | ਸ: ਸ: ਸ: ਸ: ਮੰਡੀ ਗੋਬਿੰਦਗੜ੍ਹ (ਗ) | 1. ਸਕੱਤਰੇਤ ਪ੍ਰੈਕਟਿਸ<br>2. ਗਾਰਮੇਟ ਮੇਕਿੰਗ<br>3. ਬੁੱਕ ਕੀਪਿੰਗ ਅਤੇ ਅਕਾਊਂਟੈਂਸੀ |
| 5. | ਸ: ਸ: ਸ: ਸ: ਮਨੌਲੀ ਧਨੌਲਾ (ਫਤਿਹਗੜ੍ਹ ਸਾਹਿਬ) | 1. ਹਾਰਟੀਕਲਚਰ<br>2. ਆਟੋ ਇੰਜੀ:<br>3. ਮਕੈਨੀਕਲ ਇੰਜੀ: |

ਸਰਦਾਰ ਸਾਧੂ ਸਿੰਘ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹਾਂਗਾ ਕਿ ਇਨ੍ਹਾਂ ਨੇ ਕਿਹਾ ਕਿ 5 ਹੋਰ ਸਕੂਲਾਂ ਵਿਚ ਪੇਸ਼ਾਵਾਰਾਨਾ ਸਿੱਖਿਆ ਲਾਗੂ ਕਰਨ ਦੀ ਤਜਵੀਜ਼ ਹੈ । ਸੋ ਮੈਂ ਬੇਨਤੀ ਕਰਾਂਗਾ ਕਿ ਇਹ ਕਿੰਨੇ ਸਮੇਂ ਵਿੱਚ ਲਾਗੂ ਕਰ ਦੇਣਗੇ ?

ਮੰਤਰੀ : ਇਨ੍ਹਾਂ ਸਕੂਲਾਂ ਵਿਚ ਸੈਸ਼ਨ 1994-95 ਤੋਂ ਕੋਰਸ ਸ਼ੁਰੂ ਕਰ ਦਿਤੇ ਜਾਣਗੇ ।

**ਸ਼੍ਰੀ ਗੁਰਪਾਲ ਚੰਦ ਸਰੋਆ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਪੜ੍ਹਾਈ ਪ੍ਰਾਈਵੇਟ ਸਕੂਲਾਂ ਵਿੱਚ ਹੋ ਰਹੀ ਹੈ ਅਤੇ ਜੋ ਸਰਕਾਰੀ ਸਕੂਲਾਂ ਵਿੱਚ ਹੋ ਰਹੀ ਹੈ ਕੀ ਜੋ ਬੱਚੇ ਪ੍ਰਾਈਵੇਟ ਸਕੂਲਾਂ ਦੇ ਵਿੱਚ ਪੜ੍ਹਦੇ ਹਨ ਉਨ੍ਹਾਂ ਦੀ ਪੜ੍ਹਾਈ ਵੀ ਸਰਕਾਰੀ ਸਕੂਲਾਂ ਦੇ ਮੁਤਾਬਿਕ ਹੋਵੇਗੀ ?

ਸ਼੍ਰੀ ਸਪੀਕਰ : ਇਹ ਤਾਂ ਕੋਈ ਸਵਾਲ ਨਹੀਂ ਬਣਦਾ । ਅਗਲਾ ਸਵਾਲ ।

---

**ਜ਼ਿਲ੍ਹਾ ਗੁਰਦਾਸਪੁਰ ਵਿਚ ਸਕੂਲ ਅਪਗ੍ਰੇਡ ਕਰਨਾ**

*1540 **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਜ਼ਿਲ੍ਹਾ ਗੁਰਦਾਸਪੁਰ ਵਿਚ ਅਜਿਹੇ ਸਕੂਲਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਜਨਵਰੀ, 1993 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਹਾਈ ਤੋਂ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਅਪਗ੍ਰੇਡ ਕਰਨ ਲਈ ਐਲਾਨ ਕੀਤਾ ਗਿਆ ਹੈ ਅਤੇ ਇਨ੍ਹਾਂ ਵਿਚੋਂ ਕਿੰਨੇ ਸਕੂਲ ਬਲਾਕ ਸ੍ਰੀ ਹਰਗੋਬਿੰਦਪੁਰ ਵਿਚ ਆਉਂਦੇ ਹਨ;

(ਅ) ਕੀ ਉਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਵਿਚ 10+2 ਦੀਆਂ ਕਲਾਸਾਂ ਲਈ ਪੜ੍ਹਾਈ ਦਾ ਕੰਮ ਸ਼ੁਰੂ ਹੋ ਗਿਆ ਹੈ, ਜੇਕਰ ਨਹੀਂ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ :** (ੳ) ਗੁਰਦਾਸਪੁਰ ਜ਼ਿਲ੍ਹੇ ਵਿਚ ਜਨਵਰੀ, 1993 ਤੋਂ ਹੁਣ ਤੱਕ 11 ਸਕੂਲ ਸੀਨੀਅਰ ਸੈਕੰਡਰੀ ਸਕੂਲਾਂ ਵਜੋਂ ਅਪਗਰੇਡ ਕੀਤੇ ਗਏ ਹਨ ਇਨ੍ਹਾਂ ਵਿਚੋਂ ਇੱਕ ਸ੍ਰੀ ਹਰਗੋਬਿੰਦਪੁਰ ਬਲਾਕ ਵਿਚ ਹੈ ।

(ਅ) ਨਹੀਂ । ਇਨ੍ਹਾਂ ਸਕੂਲਾਂ ਵਿਚ ਕਲਾਸਾਂ ਸਾਲ 1994-95 ਦੌਰਾਨ ਸ਼ੁਰੂ ਕੀਤੀਆਂ ਜਾਣਗੀਆਂ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਵਿੱਦਿਆ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਕੂਲਾਂ ਨੂੰ ਅਪ-ਗਰੇਡ

[ਕਾਮਰੇਡ ਗੁਰਨਾਮ ਸਿੰਘ ਧੀਰੋਵਾਲ]

ਕਰਨ ਲਈ ਸਰਕਾਰ ਦਾ ਕੀ ਕਰਾਈਟੇਰੀਆ ਬਣਾਇਆ ਹੋਇਆ ਹੈ ਅਤੇ ਇਸਦੀ ਮੈਰਿਟ ਕਿਸ ਤਰ੍ਹਾਂ ਫਿਕਸ ਕੀਤੀ ਜਾਂਦੀ ਹੈ ? ਅਤੇ ਦੂਜਾ ਸਵਾਲ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਾਨਯੋਗ ਮੰਤਰੀ ਜੀ ਦੱਸਣਗੇ ਕਿ 1992 ਵਿੱਚ ਜਿਹੜੇ ਸਕੂਲ ਅਪ-ਗਰੇਡ ਕੀਤੇ ਗਏ ਸਨ ਅਤੇ ਪਲੈਨਿੰਗ ਬੋਰਡ ਦੀ ਮੀਟਿੰਗ ਵਿਚ ਪਾਸ ਹੋਏ ਸਨ, ਕੀ ਉਹ ਮੈਰਿਟ ਲਈ ਸਾਰੀਆਂ ਸ਼ਰਤਾਂ ਪੂਰੀਆਂ ਕਰਦੇ ਸਨ ਅਤੇ ਹੁਣ ਜੋ ਅਪ-ਗਰੇਡ ਕਰਨੇ ਹਨ ਉਹ ਸ਼ਰਤਾਂ ਪੂਰੀਆਂ ਨਹੀਂ ਕਰਦੇ ? ਕੀ ਕੋਈ ਨਵਾਂ ਮੈਰਿਟ ਦਾ ਆਧਾਰ ਬਣਾਇਆ ਗਿਆ ਹੈ ?

**ਸ੍ਰੀ ਸਪੀਕਰ :** ਇਸ ਬਾਰੇ ਕਈ ਵਾਰ ਸਵਾਲ ਆਏ ਹਨ । ਤੁਸੀਂ ਭਾਵੇਂ ਪੁੱਛ ਲੈਣਾ ਪਰ ਇਹ ਵੋਕੇਸ਼ਨਲ ਬਾਰੇ ਸਵਾਲ ਹੈ । ਜੋ ਵੋਕੇਸ਼ਨਲ ਦਾ ਸਵਾਲ ਕਰਨਾ ਹੈ ਤਾਂ ਉਹ ਕਰ ਲਓ ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਹ ਤਾਂ ਪਲੱਸ ਟੂ ਸਕੂਲਾਂ ਦੀ ਅਪਗਰੇਡੇਸ਼ਨ ਬਾਰੇ ਹੈ ।

**ਮੰਤਰੀ :** ਸਪੀਕਰ ਸਾਹਿਬ, ਕਰਾਈਟੇਰੀਏ ਬਾਰੇ ਕਈ ਵਾਰ ਸੂਚਨਾ ਹਾਊਸ ਨੂੰ ਦਿੱਤੀ ਜਾ ਚੁੱਕੀ ਹੈ ।

**ਸ੍ਰੀ ਸਪੀਕਰ :** ਵੋਕੇਸ਼ਨਲ ਐਜੂਕੇਸ਼ਨ ਦਾ ਸਵਾਲ ਸੀ ।

**ਮੰਤਰੀ :** ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਇਹ ਦੱਸਿਆ ਗਿਆ ਸੀ ਕਿ ਇਸ ਸਾਲ ਸਕੂਲ ਅਪ-ਗਰੇਡ ਕੀਤੇ ਗਏ ਹਨ । ਉਹ ਮਹਿਕਮੇ ਦੀ ਰਿਪੋਰਟ, ਇਲਾਕੇ ਦੀ ਮੰਗ, ਵਿਦਿਅਕ ਤੌਰ ਤੇ ਪਛੜੇਪਨ ਨੂੰ ਦੇਖਦਿਆਂ ਹੋਇਆਂ ਅਤੇ ਉਥੇ ਇਨਫਰਾਸਟਰਕਚਰ ਨੂੰ ਦੇਖਦਿਆਂ ਹੋਇਆਂ ਕੀਤੇ ਗਏ ਹਨ । ਔਰ ਇਹ ਕਰਾਈਟੇਰੀਏ ਨੂੰ ਸਾਹਮਣੇ ਰੱਖ ਕੇ ਕੀਤੇ ਗਏ ਹਨ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਸਿੱਖਿਆ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪਿੰਡ ਘੁਮਾਣ ਦੇ ਸਕੂਲ ਦੀ ਮੈਰਿਟ ਸਾਰਿਆਂ ਨਾਲੋਂ ਜ਼ਿਆਦਾ ਬਣਦੀ ਸੀ ਜਾਂ ਨਹੀਂ ? ਤੁਸੀਂ ਫੰਕਸ਼ਨ ਉਤੇ ਗਏ ਸੀ ਅਤੇ ਐਲਾਨ ਕੀਤਾ ਸੀ ਕਿ ਭਵਿੱਖ ਵਿਚ ਜਲਦੀ ਹੀ ਕਲਾਸਾਂ ਸ਼ੁਰੂ ਕਰ ਦਿੱਤੀਆਂ ਜਾਣਗੀਆਂ ਅਤੇ ਸਟਾਫ ਭੇਜ ਦਿੱਤਾ ਜਾਵੇਗਾ । ਇਹ ਐਲਾਨ 1992 ਵਿਚ ਕੀਤਾ ਗਿਆ ਸੀ ਪਰ ਇਸ ਸਕੂਲ ਨੂੰ ਲਿਸਟ ਵਿਚੋਂ ਕੱਢ

ਕੇ ਹੋਰ ਸਕੂਲ ਪਾ ਦਿੱਤੇ ਗਏ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਕੋਲ ਇਨ੍ਹਾਂ ਸਕੂਲਾਂ ਦੀ ਮੈਰਿਟ ਦੀ ਲਿਸਟ ਹੈ ਅਤੇ ਕੀ ਘੁਮਾਣ ਦਾ ਸਕੂਲ ਇਨ੍ਹਾਂ ਮੈਰਿਟ ਦੀਆਂ ਸ਼ਰਤਾਂ ਨੂੰ ਪੂਰੀਆਂ ਨਹੀਂ ਕਰਦਾ ?

**ਮੰਤਰੀ :** ਸਪੀਕਰ ਸਾਹਿਬ, ਹਰਗੋਬਿੰਦਪੁਰੇ ਨਾਲ ਹਰਪੁਰਧੰਦੋਈ ਨੂੰ ਅਪਗਰੇਡ ਕੀਤਾਂ ਗਿਆ ਹੈ ਅਤੇ ਜੋ ਮੈਂਬਰ ਸਾਹਿਬ ਨੇ ਜ਼ਿਕਰ ਕੀਤਾ ਹੈ, ਹਰਪੁਰਧੰਦੋਈ ਵਿਖੇ ਫੰਕਸ਼ਨ ਕੀਤਾ ਸੀ ਅਤੇ ਐਲਾਨ ਕੀਤਾ ਗਿਆ ਸੀ । ਉਹ ਸਾਰੀਆਂ ਸ਼ਰਤਾਂ ਪੂਰੀਆਂ ਕਰਦਾ ਹੈ । ਘੁਮਾਣ ਇਲਾਕੇ ਦੀ ਗੱਲ ਅਗਲੇ ਨੰਬਰ ਤੇ ਆਉਂਦੀ ਹੈ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** ਸਪੀਕਰ ਸਾਹਿਬ, ਮੈਂ 1992 ਦੀ ਗੱਲ ਕਰਦਾ ਹਾਂ ਜਦ ਕਿ ਸਿੱਖਿਆ ਮੰਤਰੀ ਜੀ 1993 ਦੀ ਗੱਲ ਕਰਦੇ ਹਨ । 1992 ਵਿਚ ਜਿਹੜਾ ਸਕੂਲ ਅਪਗਰੇਡ ਕਰਨ ਲਈ ਐਲਾਨਿਆ ਗਿਆ ਸੀ, ਉਹ ਸਕੂਲ ਹੁਣ ਕਿਉਂ ਛੱਡਿਆ ਗਿਆ ਹੈ । ਉਸ ਵਿਚ ਮੈਰਿਟ ਦੀ ਕੀ ਕਮੀ ਬਣਦੀ ਸੀ ਜਿਸ ਕਰਕੇ ਘੁਮਾਣ ਦੇ ਸਕੂਲ ਨੂੰ ਛੱਡ ਕੇ ਦੂਜੇ ਅਪਗਰੇਡ ਕੀਤੇ ਗਏ ਹਨ । ਮੈਂ ਮੰਤਰੀ ਜੀ ਤੋਂ ਮੈਰਿਟ ਦੀ ਲਿਸਟ ਪੁੱਛਣੀ ਚਾਹੁੰਦਾ ਹਾਂ ਅਤੇ ਦੂਜੇ ਸਕੂਲਾਂ ਬਾਰੇ ਪੁੱਛਣਾ ਚਾਹੁੰਦਾ ਹਾਂ ਜਿਨ੍ਹਾਂ ਨੂੰ ਘੁਮਾਣ ਸਕੂਲ ਦੀ ਜਗ੍ਹਾ ਅਪਗਰੇਡ ਕੀਤਾ ਗਿਆ ਹੈ ।

**ਮੰਤਰੀ :** ਸਪੀਕਰ ਸਾਹਿਬ, ਘੁਮਾਣ ਦੇ ਬਾਰੇ ਜਿਸ ਐਲਾਨ ਦਾ ਜ਼ਿਕਰ ਕਰ ਰਹੇ ਹਨ, ਉਸ ਦਾ ਰਿਕਾਰਡ ਵਿਚ ਜ਼ਿਕਰ ਨਹੀਂ ਹੈ । ਹਰਪੁਰਧੰਦੋਈ ਬਾਰੇ ਐਲਾਨ ਕੀਤਾ ਗਿਆ ਸੀ ਅਤੇ ਉਹ ਸਾਰੀਆਂ ਸ਼ਰਤਾਂ ਪੂਰੀਆਂ ਕਰਦਾ ਸੀ, ਉਸ ਨੂੰ ਅਪਗਰੇਡ ਕਰਨ ਦੀ ਲੋੜ ਸੀ ਅਤੇ ਉਹ ਕਰ ਦਿੱਤਾ ਗਿਆ ਹੈ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਘੁਮਾਣ ਸਕੂਲ ਨੂੰ ਛੱਡ ਕੇ ਜਿਹੜੇ ਬਾਕੀ 11 ਸਕੂਲ ਅਪਗਰੇਡ ਕੀਤੇ ਗਏ ਹਨ, ਕੀ ਉਨ੍ਹਾਂ ਦੀ ਮੈਰਿਟ ਬਣਦੀ ਹੈ ?

**ਸ੍ਰੀ ਸਪੀਕਰ :** ਇਹ ਤਾਂ ਮੰਤਰੀ ਜੀ ਨੂੰ ਮਿਲ ਕੇ ਪਤਾ ਕਰ ਲਓ; ਤੁਹਾਡੀਆਂ 3-4 ਸਪਲੀਮੈਂਟਰੀਜ਼ ਹੋ ਚੁੱਕੀਆਂ ਹਨ ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬਟਾਲਾ ਵਿਚ ਇੱਕ ਗਰਲਜ਼ ਔਰ ਇੱਕ

[ਸ਼੍ਰੀ ਜਗਦੀਸ਼ ਸਾਹਨੀ]

ਬੁਆਇਜ਼ ਸਕੂਲ ਹੈ । ਉਹ ਪਲਸੱ-ਟੂ ਅਪਗਰੇਡ ਨਹੀਂ ਕੀਤੇ ਗਏ । ਉਹ ਸਕੂਲ ਕੀ ਕਰਾਈਟੇਰੀਆ ਪੂਰਾ ਨਹੀਂ ਕਰਦੇ ? ਕਵਰਿੰਗ ਸਿਟੀਜ਼ ਵਿਚੋਂ ਬੱਚੇ ਪੜ੍ਹਨ ਆਉਂਦੇ ਹਨ ਪਰ ਉਨ੍ਹਾਂ ਨੂੰ ਵਿਦਿਆ ਗ੍ਰਹਿਣ ਕਰਨ ਬਾਰੇ ਬੜੀ ਤਕਲੀਫ ਆਉਂਦੀ ਹੈ । ਉਹ ਅਪਗਰੇਡ ਹੋਣੇ ਚਾਹੀਦੇ ਹਨ । ਉਹ ਕਿਸ ਕਰਾਈਟੇਰੀਏ ਮੁਤਾਬਿਕ ਫਾਲ ਨਹੀਂ ਕਰਦੇ ?

**ਸ਼੍ਰੀ ਸਪੀਕਰ :** ਕੀ ਤੁਸੀਂ ਲਿਖ ਕੇ ਦਿੱਤਾ ਹੈ ?

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਪਲਾਨਿੰਗ ਬੋਰਡ ਵਿਚ ਬੁਆਇਜ਼ ਸਕੂਲ ਵੀ ਪਾਸ ਹੋਇਆ ਹੈ ਅੌਰ ਗਰਲਜ਼ ਸਕੂਲ ਵੀ ਪਾਸ ਹੋਇਆ ਹੈ ।

**ਮੰਤਰੀ :** ਸਪੀਕਰ ਸਾਹਿਬ, ਬੁਆਇਜ਼ ਸਕੂਲ, ਬਟਾਲੇ ਬਾਰੇ ਮਾਨਯੋਗ ਮੈਂਬਰ ਸਾਹਿਬ ਨਾਲ ਪਹਿਲਾਂ ਵੀ ਗੱਲ ਕੀਤੀ ਸੀ । ਉਥੇ ਨਾ ਤਾਂ ਬਿਲਡਿੰਗ ਹੈ ਅੌਰ ਨਾ ਹੀ ਗਰਾਊਂਡ । ਉਹ ਸ਼ਰਤਾਂ ਪੂਰੀਆਂ ਨਹੀਂ ਕਰਦਾ । ਇਨ੍ਹਾਂ ਨੂੰ ਕਿਹਾ ਸੀ ਕਿ ਰਲ ਕੇ ਯਤਨ ਕਰੀਏ ਅਤੇ ਜ਼ਮੀਨ ਲਈਏ । ਉਸ ਨੂੰ ਕਾਲਜ ਲੇਵਲ ਦਾ ਸਕੂਲ ਬਣਾਇਆ ਜਾਵੇ । ਇਹ ਸ਼ਹਿਰ ਵਿੱਚ ਬੜੀ ਪੁਰਾਣੀ ਬਿਲਡਿੰਗ ਹੈ । ਉਸ ਜਗ੍ਹਾ ਬਿਲਡਿੰਗ ਵੀ ਹੋਰ ਨਹੀਂ ਬਣਾਈ ਜਾ ਸਕਦੀ । ਉਹ ਇੰਤਜ਼ਾਮ ਕਰਨ ਤਾਂ ਵਿਚਾਰ ਕੀਤਾ ਜਾਵੇਗਾ ।

**ਸ਼੍ਰੀ ਮਦਨ ਮੋਹਨ ਮਿੱਤਲ :** ਮੇਰੀ, ਸਰ, ਸਪਲੀਮੈਂਟਰੀ ਇਹ ਹੈ ਕਿ ਨੰਗਲ ਵਿਖੇ ਪਿਛਲੇ ਸਿੱਖਿਆ ਮੰਤਰੀ ਸਕੂਲ ਅਪਗ੍ਰੇਡ ਕਰਨ ਵਾਸਤੇ ਡਿਕਲੇਅਰ ਕਰਕੇ ਆਏ ਸੀ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਪਿਛਲੇ ਸਿੱਖਿਆ ਮੰਤਰੀ ਜੀ ਨੇ ਡਿਕਲੇਅਰ ਕੀਤਾ ਸੀ ਕੀ ਇਹ ਉਸ ਨੂੰ ਪਹਿਲ ਦੇ ਆਧਾਰ ਤੇ ਅਪਗ੍ਰੇਡ ਕਰਨਗੇ ?

**ਮੰਤਰੀ :** ਜੇਕਰ ਮਾਨਯੋਗ ਮੈਂਬਰ ਸਬੂਤ ਪੇਸ਼ ਕਰਨਗੇ ਕਿ ਉਥੇ ਐਲਾਨ ਕੀਤਾ ਸੀ ਤਾਂ ਉਥੇ ਜ਼ਰੂਰ ਪਹਿਲਾਂ ਕਰਾਂਗੇ ।

**ਸ਼੍ਰੀ ਸਪੀਕਰ :** ਉਹ ਐਲਾਨ ਕੀਤਾ ਗਿਆ ਸੀ ਅੌਰ ਉਹ ਅਪਗ੍ਰੇਡ ਹੋਣਾ ਚਾਹੀਦਾ ਹੈ ।

---

## ਬਲਾਕ ਨੂਰਪੁਰ ਬੇਦੀ ਵਿਚ ਪਿੰਡ ਬਜਰੂੜ ਵਿਖੇ 33 ਕੇ.ਵੀ. ਗ੍ਰਿਡ ਸਬ-ਸਟੇਸ਼ਨ ਸਥਾਪਿਤ ਕਰਨਾ

*1569. **ਸ਼੍ਰੀ ਰਮੇਸ਼ ਦੱਤ ਸ਼ਰਮਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਲਾਕ ਨੂਰਪੁਰ ਬੇਦੀ ਜ਼ਿਲ੍ਹਾ ਰੋਪੜ ਵਿਚ ਪਿੰਡ ਬਜਰੂੜ ਵਿਖੇ 33 ਕੇ.ਵੀ. ਗ੍ਰਿਡ ਸਬ-ਸਟੇਸ਼ਨ ਸਥਾਪਿਤ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਦੋਂ ਤੱਕ ਸਥਾਪਿਤ ਕੀਤੇ ਜਾਣ ਦੀ ਸੰਭਾਵਨਾ ਹੈ ?

**Sardar Beant Singh :** No Sir.

**ਸ਼੍ਰੀ ਰਮੇਸ਼ ਦੱਤ ਸ਼ਰਮਾ :** ਮਾਨਯੋਗ ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਅੱਗੇ ਬੇਨਤੀ ਕਰਾਂਗਾ ਕਿ ਉਸ ਸਬ-ਡਵੀਜ਼ਨ ਦੇ ਅੰਦਰ ਜੋ ਸਸਤੀ ਬਿਜਲੀ ਦੇ ਚਾਰ ਪ੍ਰੋਜੈਕਟ ਹਨ, ਗੰਗੂ ਵਾਲਾ ਕੋਟਲਾ ਵਿੱਚ ਉਥੋਂ ਸਾਰੇ ਪੰਜਾਬ ਨੂੰ ਬਿਜਲੀ ਜਾਂਦੀ ਹੈ। ਇਸ ਸਬ-ਡਿਵੀਜ਼ਨ ਤੋਂ ਚੰਗੜ, ਕੰਡੀ ਦੇ ਏਰੀਏ ਅਤੇ ਬਜਰੂੜ ਦੇ ਏਰੀਏ ਦੇ ਲੋਕਾਂ ਨੂੰ ਬਿਜਲੀ ਜਾ ਰਹੀ ਹੈ। ਇਥੇ ਲਾਈਟ ਦੀਵੇ ਨਾਲੋਂ ਜ਼ਿਆਦਾ ਨਹੀ ਹੈ। ਕੀ ਉਸਨੂੰ ਪੂਰੀ ਕਰਨ ਵਾਸਤੇ ਸਰਵੇ ਕਰਾਕੇ ਕੀਰਤਪੁਰ ਦਾ ਜੋ ਏਰੀਆ ਹੈ ਉਥੇ ਹੋਰ ਗਰਿੱਡ ਖੋਲ੍ਹਣ ਦਾ ਸਰਕਾਰ ਯਤਨ ਕਰੇਗੀ ?

**ਮੁੱਖ ਮੰਤਰੀ :** ਹਾਲੇ ਤੇ ਜ਼ਰੂਰਤ ਮਹਿਸੂਸ ਨਹੀਂ ਹੋਈ ਕਿਉਂਕਿ ਨੂਰਪੁਰ ਬੇਦੀ ਦੇ ਅੰਦਰ 33 ਕੇ.ਵੀ.ਦਾ ਗਰਿੱਡ ਹੈ। ਉਸ ਨਾਲ ਸਾਰੀ ਬਿਜਲੀ ਦੀ ਸਪਲਾਈ ਹੈ। ਜੋ ਮੰਗ ਹੈ ਪੂਰੀ ਹੋ ਜਾਂਦੀ ਹੈ। ਉਸ ਨੂੰ ਔਗਮੈਂਟੇਸ਼ਨ ਕੀਤਾ ਜਾ ਰਿਹਾ ਹੈ। ਲੇਕਿਨ ਫਿਰ ਵੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਗਰ ਕੋਈ ਤਕਲੀਫ ਹੋਵੇਗੀ, ਮੈਂ ਸਰਵੇ ਕਰਾਕੇ ਨਵਾਂ ਗਰਿੱਡ ਖੋਲ੍ਹਣ ਦਾ ਯਤਨ ਕਰਾਂਗਾ।

---

## ਰਾਜ ਵਿਚ ਮਾਈਕਰੋ ਹਾਈਡਲ ਪ੍ਰਾਜੈਕਟ

*1560. **ਸ਼੍ਰੀ ਜੈ ਕਿਸ਼ਨ ਸੈਣੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਅਜਿਹੇ ਕਿਨੇ ਮਾਈਕਰੋ ਹਾਈਡਲ ਪ੍ਰਾਜੈਕਟ ਹਨ ਜੋ ਇਸ ਸਮੇਂ ਵੱਖ ਵੱਖ ਥਾਵਾਂ ਤੇ ਅਸਲ ਵਿਚ ਕੰਮ ਕਰ ਰਹੇ ਹਨ ਅਤੇ ਅਜਿਹੇ ਪ੍ਰਾਜੈਕਟ ਕਿੰਨੇ ਹਨ ਜਿਨ੍ਹਾਂ ਦੇ ਭਵਿੱਖ ਵਿਚ ਲਾਏ ਜਾਣ ਦੀ ਤਜਵੀਜ਼ ਹੈ ?

**Sardar Beant Singh :** Four Micro Hydel Projects are actually functioning in the Punjab State.

Nine Micro Hydel Projects are planned to be set-up in future.

---

## ਪਿੰਡ ਘਨੌਲੀ, ਜ਼ਿਲ੍ਹਾ ਰੋਪੜ ਵਿਖੇ ਹਸਪਤਾਲ ਦੀ ਇਮਾਰਤ ਬਣਾਉਣਾ

*1568 ਸ੍ਰੀ ਰਮੇਸ਼ ਦੱਤ ਸ਼ਰਮਾ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਾਲ 1985 ਜਾਂ ਇਸ ਤੋਂ ਬਾਅਦ ਗ੍ਰਾਮ ਪੰਚਾਇਤ ਘਨੌਲੀ, ਜ਼ਿਲ੍ਹਾ ਰੋਪੜ ਤੋਂ ਹਸਪਤਾਲ ਬਣਾਉਣ ਲਈ ਜ਼ਮੀਨ ਲਈ ਗਈ ਸੀ ; ਜੇਕਰ ਅਜਿਹਾ ਹੈ, ਤਾਂ ਉਸ ਹਸਪਤਾਲ ਦੀ ਇਮਾਰਤ ਦੇ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

**Sardar Harcharan Singh Brar :** It is a fact that Gram Panchayat Ghanauli has already transferred land measuring 1½ Acres in favour of the Health Department. Construction of the building for the sub-sidiary Health Centre at Ghanauli, would be taken up as soon as funds for the same are provided by the District Planning Board during 1994-95.

**ਸ੍ਰੀ ਰਮੇਸ਼ ਦੱਤ ਸ਼ਰਮਾ :** ਸਪੀਕਰ ਸਾਹਿਬ, ਕੀ ਮਾਨਯੋਗ ਮੰਤਰੀ ਜੀ ਦੱਸਣਗੇ ਕਿ ਇਥੇ ਗੱਲ ਕੀਤੀ ਗਈ ਸੀ ਕਿ 1985 ਵਿੱਚ ਜ਼ਮੀਨ ਲਈ ਗਈ ਸੀ ਜਿਸਨੂੰ 9 ਸਾਲ ਹੋ ਗਏ ਹਨ । ਇਨ੍ਹਾਂ ਨੇ ਕਿਹਾ ਸੀ ਕਿ ਤੁਸੀ ਜ਼ਮੀਨ ਦੇ ਦਿਉ ਹਸਪਤਾਲ ਬਣਾਇਆ ਜਾਵੇਗਾ, ਇਹ ਪਹਿਲਾ ਸਵਾਲ ਸੀ । ਦੂਸਰਾ, ਜ਼ਮੀਨ 1994-95 ਵਿੱਚ ਪਲੈਨਿੰਗ ਬੋਰਡ ਨੇ ਦਿੱਤੀ, ਪਹਿਲਾਂ ਕਿਉਂ ਨਹੀਂ ਦਿੱਤੀ ? 9 ਸਾਲ ਦੇ ਅਰਸੇ ਤੋਂ ਬਾਅਦ ਜਦ ਪਲੈਨਿੰਗ ਬੋਰਡ ਨੇ ਹੈਲਥ ਡਿਪਾਰਟਮੈਂਟ ਨੂੰ ਇਹ ਜ਼ਮੀਨ ਦਿੱਤੀ, ਉਸ ਦੌਰਾਨ ਉਸ ਬਿਲਡਿੰਗ ਵਾਸਤੇ ਪੈਸੇ ਕਿੱਥੇ ਜਾਂਦੇ ਹਨ ?

**ਮੰਤਰੀ :** ਇਹ ਤਾਂ ਸਪੀਕਰ ਸਾਹਿਬ, ਮੈਂ ਕਹਿ ਚੁੱਕਾ ਹਾਂ ਕਿ ਉਨ੍ਹਾਂ ਨੇ ਜ਼ਮੀਨ ਦਿੱਤੀ ਹੈ ਪਰ 9 ਸਾਲਾਂ ਵਿੱਚ ਕਿਉਂ ਨਹੀ ਦਿੱਤੀ ਇਸ ਦਾ ਜਵਾਬ ਮੇਰੇ ਕੋਲ ਨਹੀਂ । ਲੇਕਿਨ ਇਸ ਵੇਲੇ ਇਹ ਡਿਸੀਜ਼ਨ ਹੈ ਕਿ ਉਥੇ ਪੰਚਾਇਤ ਨੇ ਡਿਪਟੀ ਕਮਿਸ਼ਨਰ ਨੂੰ ਅਤੇ ਸਿਵਲ ਸਰਜਨ ਨੂੰ ਅਪਰੋਚ ਨਹੀਂ ਕੀਤੀ ਔਰ ਜਿਹੜੀ ਉਥੇ ਜ਼ਮੀਨ ਹੈ ਉਹ ਵੀ ਇੱਕ ਛੱਪੜ ਹੈ, ਲੋਅ ਏਰੀਆ ਹੈ । ਜਿੰਨਾ ਚਿਰ ਪੈਸੇ ਨਹੀਂ ਮਿਲਦੇ ਪਲੈਨਿੰਗ ਬੋਰਡ ਵੱਲੋਂ, ਅਸੀਂ ਬਿਲਡਿੰਗ ਬਣਾ ਨਹੀਂ ਸਕਦੇ, ਬੜੀ ਸਕੀਮ ਹੈ ਬਣਾਉਣ ਦੀ । ਇਸ ਵੇਲੇ ਪੰਚਾਇਤ ਨੇ ਸਬ-ਡਵੀਜ਼ਨ ਹੈਲਥ ਸੈਂਟਰ ਵਾਸਤੇ ਬਿਲਡਿੰਗ ਪ੍ਰੋਵਾਈਡ ਕੀਤੀ ਹੈ ਔਰ ਉਸ ਵਿੱਚ ਕੰਮ ਚਲ ਰਿਹਾ ਹੈ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਪੰਚਾਇਤ ਨੇ ਜ਼ਮੀਨ ਹੈਲਥ ਡਿਪਾਰਟਮੈਂਟ ਨੂੰ ਹਸਪਤਾਲ ਦੀ ਕੰਸਟ੍ਰਕਸ਼ਨ ਦੇ ਲਈ ਦੇ

ਦਿੱਤੀ ਹੈ, ਤਾਂ ਕੀ ਇਹ ਜ਼ਰੂਰੀ ਹੈ ਕਿ ਪਿੰਡ ਦੀ ਪੰਚਾਇਤ ਡੀ.ਸੀ.ਨੂੰ ਫਿਰ ਅਪਰੋਚ ਕਰਦੀ ਕਿ ਪਲੈਨਿੰਗ ਬੋਰਡ, ਇਹ ਦੇ ਲਈ ਗਰਾਂਟ ਸੈਂਕਸ਼ਨ ਕਰ ਦੇਵੇ । ਕੀ ਡਿਪਟੀ ਕਮਿਸ਼ਨਰ ਖੁਦ ਜ਼ਿੰਮੇਵਾਰ ਨਹੀਂ ਹੈ ?

ਮੰਤਰੀ : ਇਸ ਦੇ ਨਾਲ, ਸਪੀਕਰ ਸਾਹਿਬ, ਜ਼ਿੰਮੇਵਾਰੀ ਤਾਂ ਨਹੀਂ ਬਣਦੀ । ਜਿਸ ਤਰ੍ਹਾਂ ਮੈਂ ਕਿਹਾ ਹੈ ਕਿ ਅਸੀਂ ਕੀਨ ਹਾਂ ਕਿ ਬਿਲਡਿੰਗ ਬਣੇ, ਬਿਲਡਿੰਗ ਤਦ ਹੀ ਬਣੇਗੀ ਜਦੋਂ ਫੰਡਜ਼ ਹੋਣਗੇ ।

**ਸ਼੍ਰੀ ਰਾਜਿੰਦਰ ਕੁਮਾਰ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਪਿੰਡਾਂ ਵਿੱਚ ਹਸਪਤਾਲ ਲਈ ਬਿਲਡਿੰਗ ਪੰਚਾਇਤ ਵਲੋਂ ਤਿਆਰ ਕੀਤੀ ਗਈ ਹੈ ਕਿ ਮਨਿਸਟਰ ਸਾਹਿਬ ਉਥੇ ਡਾਕਟਰਜ਼ ਵਗੈਰਾ ਭੇਜਣਗੇ ? ਜਿਸ ਤਰ੍ਹਾਂ ਢੰਡੋਰ ਬਲਾਕ ਆਦਮਪੁਰ ਵਿਚ ਹਸਪਤਾਲ ਲਈ ਵਧੀਆ ਬਿਲਡਿੰਗ ਬਣਾਈ ਗਈ ਹੈ ।

**ਮੰਤਰੀ :** ਸਪੀਕਰ ਸਾਹਿਬ, ਜਿਹੜੇ ਪਿੰਡ ਦੇ ਵਿੱਚ ਪੰਚਾਇਤ ਜਾਂ ਕਿਸੇ ਇੰਡਵਿਜੂਅਲ ਨੇ ਬਿਲਡਿੰਗਜ਼ ਬਣਾਈਆਂ ਹਨ ਉਥੇ ਉਸ ਡਿਸਟ੍ਰਿਕਟ ਦਾ ਸਿਵਿਲ ਸਰਜਨ ਉਸ ਬਿਲਡਿੰਗ ਨੂੰ ਦੇਖ ਕੇ ਰਿਪੋਰਟ ਕਰੇ ਕਿ ਬਿਲਡਿੰਗ ਠੀਕ ਹੈ, ਸਪੈਸੀਫੀਕੇਸ਼ਨ ਦੇ ਮੁਤਾਬਿਕ ਹੈ, ਫਿਰ ਅਸੀਂ ਜ਼ਰੂਰ ਕੰਸਿਡਰ ਕਰਾਂਗੇ ।

**ਜ਼ਿਲ੍ਹਾ ਪਟਿਆਲਾ ਵਿਚ ਸਕੂਲਾਂ ਵਿਚ ਪੇਸ਼ਾਵਾਰਾਨਾ ਸਿੱਖਿਆ ਸ਼ੁਰੂ ਕਰਨਾ**

*1484. ਸਰਦਾਰ ਹਮੀਰ **ਸਿੰਘ ਘੱਗਾ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਜ਼ਿਲ੍ਹਾ ਪਟਿਆਲਾ ਵਿਚ ਇਸ ਸਮੇਂ ਅਜਿਹੇ ਸਕੂਲਾਂ ਦੀ ਕੁੱਲ ਗਿਣਤੀ ਕਿੰਨੀ ਹੈ, ਜਿਨ੍ਹਾਂ ਵਿਚ ਪੇਸ਼ਾਵਾਰਾਨਾਂ ਸਿੱਖਿਆ ਸ਼ੁਰੂ ਕੀਤੀ ਗਈ ਹੈ ;

(ਅ) ਕੀ ਸਰਕਾਰ ਉਕਤ ਜ਼ਿਲ੍ਹੇ ਵਿਚ ਨੇੜੇ ਦੇ ਭਵਿਖ ਵਿਚ ਹੋਰ ਸਕੂਲਾਂ ਵਿਚ ਪੇਸ਼ਾਵਾਰਾਨਾ ਸਿੱਖਿਆ ਸ਼ੁਰੂ ਕਰਨ ਦਾ ਵਿਚਾਰ ਰਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ?

**ਸਰਦਾਰ ਲਖਮੀਰ ਸਿੰਘ ਰੰਧਾਵਾ :** (ੳ) ਪਟਿਆਲਾ ਜ਼ਿਲ੍ਹੇ ਵਿੱਚ ਅਜਿਹੇ ਸਕੂਲਾਂ ਦੀ ਗਿਣਤੀ 14 ਹੈ ।

[ਸਿਖਿਆ ਅਤੇ ਭਾਸ਼ਾ ਮੰਤਰੀ]

(ਅ) ਨਿਕਟ ਭਵਿੱਖ ਵਿੱਚ ਜ਼ਿਲ੍ਹਾ ਪਟਿਆਲਾ ਵਿੱਚ 10 ਹੋਰ ਸਕੂਲਾਂ ਵਿੱਚ ਪੇਸ਼ਾਵਾਰਾਨਾ ਸਿੱਖਿਆ ਲਾਗੂ ਕਰਨ ਦੀ ਤਜਵੀਜ਼ ਹੈ । ਕੋਰਸਾਂ ਦਾ ਵੇਰਵਾ ਅਨੁਲੱਗ ਉ' ਤੇ ਹੈ ।

**ਅਨੁਲੱਗ 'ੳ'**

ਇਸ ਜ਼ਿਲ੍ਹੇ ਦੇ ਹੇਠਾਂ ਦੱਸੇ ਸਕੂਲਾਂ ਵਿਚ ਇਹ ਸਕੀਮ ਨਿਕਟ ਭਵਿੱਖ ਵਿੱਚ ਚਾਲੂ ਕਰਨ ਦੀ ਤਜਵੀਜ਼ ਹੈ ਅਤੇ ਉਹਨਾਂ ਦੇ ਟਰੇਡ ਹੇਠ ਲਿਖੇ ਅਨੁਸਾਰ ਹਨ :--

| | ਸਕੂਲ ਦਾ ਨਾਂ | ਉਪਲਭਦ ਵੋਕੇਸ਼ਨਲ ਟਰੇਡਾਂ |
|---|---|---|
| 1. | ਸ: ਸ: ਸ: ਸ:, ਲਾਲੜੂ | 1. ਇਲੈ; ਗੈਜਿਡਸ ਦੀ ਮੁਰੰਮਤ ਤੇ ਸੰਭਾਲ<br>2. ਐਗਰੋ ਬਿਜਨਸ<br>3. ਆਟੋ ਇੰਜੀ: ਟੈਕਨੋਲੋਜੀ |
| 2. | ਵਿਕਟੋਰੀਆ ਸ: ਸ: ਸ: ਸ:, ਪਟਿਆਲਾ | 1. ਸਕੱਤਰੇਤ ਪ੍ਰੈਕਟਿਸ<br>2. ਗਾਰਮੈਂਟ ਮੇਕਿੰਗ<br>3. ਕਮਰਸ਼ੀਅਲ ਆਰਟ |
| 3. | ਸ: ਸ: ਸ: ਸ:, ਰੋਸ਼ਨਪੁਰ | 1. ਐਗਰੋ ਸਰਵਿਸ<br>2. ਗਾਰਮੈਂਟ ਸਰਵਿਸ<br>3. ਰੇਡਿਉ ਤੇ ਟੀ.ਵੀ. ਦੀ ਮੁਰੰਮਤ ਤੇ ਸੰਭਾਲ |
| 4. | ਸ: ਸ: ਸ: ਸ:, ਭਾਦਸੋਂ | 1. ਆਟੋ ਇੰਜੀਨੀਰਿੰਗ<br>2. ਸਕੱਤਰੇਤ ਪ੍ਰੈਕਟਿਸ<br>3. ਹਾਰਟੀ ਕਲਚਰ |
| 5. | ਸ:ਸ:ਸ:ਸ:, ਬਾਦਸ਼ਾਹਪੁਰ | 1. ਗਾਰਮੈਂਟ ਮੇਕਿੰਗ<br>2. ਮਕੈ: ਇੰਜੀਨੀਰਿੰਗ<br>3. ਐਗਰੀ ਬਿਜ਼ਨਸ |
| 6. | ਸ: ਸ: ਸ: ਸ:, ਸਿਵਲ ਲਾਈਨਜ਼ (ਪਟਿਆਲਾ) | 1. [illegible]<br>2. ਡਰਾਇੰਗ<br>3. ਸਕੱਤਰੇਤ ਪ੍ਰੈਕਟਿਸ |

| | ਸਕੂਲ ਦਾ ਨਾਂ | ਉਪਲਬਧ ਵੋਕੇਸ਼ਨਲ ਟਰੇਡਾਂ |
|---|---|---|
| 7. | ਸ: ਸ: ਸ: ਸ:, ਰਾਜਪੁਰਾ ਕਲੋਨੀ | 1. ਕੰਪਿਊਟਰ ਸਾਇੰਸ<br>2. ਸਕੱਤਰੇਤ ਪ੍ਰੈਕਟਿਸ<br>3. ਕਮਰਸ਼ੀਅਲ ਆਰਟ |
| 8. | ਸ: ਗ: ਸ: ਸ: ਸ:, ਤ੍ਰਿਪੜੀ | 1. ਬਿਲਡਿੰਗ ਮੈਂਟੀਨੈਂਸ਼<br>2. ਸਕੱਤਰੇਤ ਪ੍ਰੈਕਟਿਸ<br>3. ਫੂਡ ਪ੍ਰੀਜਰਵੇਸ਼ਨ |
| 9. | ਸ: ਸ: ਸ: ਸ:,ਅਜਾਵਰ | 1. ਇਲੈ: ਇੰਜੀ:<br>2. ਆਟੋ ਇੰਜੀ:<br>3. ਮਕੈਨੀਕਲ ਇੰਜੀ: |
| 10. | ਸ: ਸ: ਸ: ਸ:, ਭਗਵਾਨਪੁਰ ਜੱਟਾਂ | 1. ਆਟੋ ਇੰਜੀ:<br>2. ਇਲੈ: ਇੰਜੀ:<br>3. ਮਕੈਨੀਕਲ ਇੰਜੀ: |

[illegible] ਸਿੰਘ ਮੈਂ ਮਨਿਸਟਰ ਸਾਹਿਬ [illegible]

ਲਿਸਟ ਇਨ੍ਹਾਂ ਨੂੰ ਉਪਲਬਧ ਕਰ ਦਿੱਤੀ ਹੈ !

ਸ਼੍ਰੀ ਸਪੀਕਰ : ਤੁਸੀਂ ਮੰਤਰੀ ਜੀ, ਲਿਸਟ ਤਿਆਰ ਕਰ ਲਈ ਹੈ ਜਾਂ ਨਹੀਂ, ਇਹ ਇਨ੍ਹਾਂ ਨੂੰ ਦੱਸ ਦਿਓ ।

ਮੰਤਰੀ : ਸਰ, ਮੈਂ ਅਰਜ਼ ਕਰ ਚੁੱਕਾ ਹਾਂ ਕਿ ਇਹ ਲਿਸਟ ਅਨੁਲੱਗ 'ੳ' ਤੇ ਮੈਂਬਰ ਸਾਹਿਬ ਨੂੰ ਪਹਿਲਾਂ ਹੀ ਨਾਲ ਨੱਥੀ ਕਰਕੇ ਦੇ ਦਿੱਤੀ ਹੈ ।

ਸਰਦਾਰ ਹਮੀਰ ਸਿੰਘ ਘੱਗਾ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਵਜ਼ੀਰ ਸਾਹਿਬ ਇਸ

[ਸਰਦਾਰ ਹਮੀਰ ਸਿੰਘ ਘੱਗਾ]

ਗੱਲ ਦਾ ਯਕੀਨ ਦੁਆਉਣਗੇ ਕਿ ਅਪਰੈਲ 1994 ਤੋਂ ਅਰਥਾਤ ਸਾਲ 1994-95 ਦੇ ਸੈਸ਼ਨ ਤੋਂ ਇਹ ਚਾਲੂ ਕੀਤੀ ਜਾਵੇਗੀ ?

**ਮੰਤਰੀ :** ਸਪੀਕਰ ਸਾਹਿਬ, ਸਾਲ 1994-95 ਦੇ ਸੈਸ਼ਨ ਤੋਂ ਸ਼ੁਰੂ ਕਰ ਦਿੱਤੀ ਜਾਵੇਗੀ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਪੇਸ਼ਾਵਾਰਾਨਾ ਸਿੱਖਿਆ ਸ਼ੁਰੂ ਕੀਤੀ ਜਾਂਦੀ ਹੈ ਉਸ ਦਾ ਕੀ ਕਰਾਈਟੇਰੀਆ ਰੱਖਿਆ ਜਾਂਦਾ ਹੈ ? ਕੀ ਉਸ ਦੇ ਬਾਰੇ ਮੰਤਰੀ ਜੀ ਦੱਸਣਗੇ ?

**ਮੰਤਰੀ :** ਸਪੀਕਰ ਸਾਹਿਬ, ਵੋਕੇਸ਼ਨਲ ਐਜੂਕੇਸ਼ਨ ਤੇ ਸਰਕਾਰ ਦਾ ਪੂਰਾ ਸਟਰੈਸ ਹੈ । ਉਸ ਦੇ ਲਈ ਇਲਾਕੇ ਦੀਆਂ ਲੋੜਾਂ, ਸਕੂਲ ਵਿੱਚ ਉਪਲਬੱਧ ਸਹੂਲਤਾਂ, ਬੱਚਿਆਂ ਦੀ ਟਰੇਨਿੰਗ ਦਾ ਕਿਧਰੇ ਨੇੜੇ ਪ੍ਰਬੰਧ ਅਤੇ ਵੋਕੇਸ਼ਨਲ ਸਰਵੇ ਦੇ ਅਨੁਸਾਰ ਸਕੂਲ ਚੁਣੇ ਜਾਂਦੇ ਹਨ ।

---

## ਸਕੂਲਾਂ ਵਿਚ ਪੇਸ਼ਾਵਾਰਾਨਾ ਸਿੱਖਿਆ

***1501. ਸ਼੍ਰੀ ਉਪਿੰਦਰ ਕੁਮਾਰ ਸ਼ਰਮਾ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਜ਼ਿਲ੍ਹਾ ਫਰੀਦਕੋਟ ਵਿਚ ਅਜਿਹੇ ਸਕੂਲਾਂ ਦੀ ਕੁੱਲ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਪੇਸ਼ਾਵਾਰਾਨਾ ਸਿੱਖਿਆ ਲਾਗੂ ਕਰ ਦਿਤੀ ਗਈ ਹੈ ;

(ਅ) ਕੀ ਸਰਕਾਰ ਦਾ ਨਿਕਟ ਭਵਿੱਖ ਵਿਚ ਉਕਤ ਜ਼ਿਲ੍ਹੇ ਵਿਚ ਹੋਰ ਸਕੂਲਾਂ ਵਿਚ ਵੀ ਪੇਸ਼ਾਵਾਰਾਨਾ ਸਿੱਖਿਆ ਲਾਗੂ ਕਰਨ ਦਾ ਵਿਚਾਰ ਹੈ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ?

**ਸਰਦਾਰ ਲਖਮੀਰ ਸਿੰਘ ਰੰਧਾਵਾ :** (ੳ) ਫਰੀਦਕੋਟ ਜ਼ਿਲ੍ਹੇ ਵਿਚ ਅਜਿਹੇ ਸਕੂਲਾਂ ਦੀ ਗਿਣਤੀ 20 ਹੈ ।

(ਅ) ਨਿਕਟ ਭਵਿੱਖ ਵਿੱਚ ਜ਼ਿਲ੍ਹਾ ਫਰੀਦਕੋਟ ਵਿੱਚ 9 ਹੋਰ ਸਕੂਲਾਂ ਵਿੱਚ ਪੇਸ਼ਾਵਾਰਾਨਾ ਸਿੱਖਿਆ ਲਾਗੂ ਕਰਨ ਦੀ ਤਜਵੀਜ਼ ਹੈ । ਕੋਰਸਾਂ ਦਾ ਵੇਰਵਾ ਅਨੁਲੱਗ 'ੳ' ਤੇ ਹੈ ।

ਅਨੁਲੱਗ 'ੳ'

ਨਿਕਟ ਭਵਿਖ ਵਿੱਚ ਇਸ ਜ਼ਿਲ੍ਹੇ ਦੇ ਹੇਠ ਲਿਖੇ ਸਕੂਲਾਂ ਵਿੱਚ ਸਕੀਮ ਸ਼ੁਰੂ ਕਰਨ ਦੀ ਤਜਵੀਜ਼ ਹੈ ਅਤੇ ਉਨ੍ਹਾਂ ਦੇ ਕੋਰਸ ਹੇਠ ਲਿਖੇ ਅਨੁਸਾਰ ਹਨ :--

| | ਸਕੂਲ ਦਾ ਨਾਂ | | ਉਪਲੱਬਦ ਵੋਕੇਸ਼ਨਲ ਕੋਰਸ |
|---|---|---|---|
| 1. | ਸ: ਸ: ਸ: ਸ:,(ਗ) ਮੁਕਤਸਰ | 1. | ਕੰਪਿਊਟਰ ਸਾਇੰਸ |
| | | 2. | ਫੂਡ ਪ੍ਰੀਜ਼ਰਵੇਸ਼ਨ ਤੇ ਕੇਨਿੰਗ |
| | | 3. | ਕਮਰਸ਼ੀਅਲ ਗਾਰਮੈਂਟ ਮੇਕਿੰਗ |
| 2. | ਸ: ਸ: ਸ: ਸ:, | 1. | ਸਕੱਤਰੇਤ ਪ੍ਰੈਕਟਿਸ |
| | (ਗ) ਕੋਟਕਪੂਰਾ | 2. | ਕਮਰਸ਼ੀਅਲ ਗਾਰਮੈਟ ਮੇਕਿੰਗ |
| | | 3. | ਫੂਡ ਪ੍ਰੀਜ਼ਰਵੇਸ਼ਨ |
| 3. | ਸ: ਸ: ਸ: ਸ:, ਬਾਰੀ ਵਾਲਾ | 1. | ਆਟੋ ਇੰਜੀ: ਟੈਕ: |
| | | 2. | ਫਰਨੀਚਰ ਮੇਕਿੰਗ ਤੇ ਡਿਜ਼ਾਇਨ |
| | | 3. | ਮਕੈ: ਇੰਜੀ: ਟੈਕਨਾਲੋਜੀ |
| 4. | ਸ: ਸ: ਸ: ਸ:, ਤਰਖਾਣ ਵਾਲਾ | 1. | ਐਗਰੋ ਸਰਵਿਸਜ਼ |
| | | 2. | ਸਕੱਤਰੇਤ ਪ੍ਰੈਕਟਿਸ |
| | | 3. | ਇਲੈ: ਗੈਜਡਿਸ ਦੀ ਮੁਰੰਮਤ ਤੇ ਸੰਭਾਲ |
| 5. | ਸ: ਸ: ਸ: ਸ:, ਫੂਲ ਖੇੜ੍ਹਾ | 1. | ਮਕੈ: ਇੰਜੀ: |
| | | 2. | ਆਟੋ ਇੰਜੀ: |
| | | 3. | ਗਾਰਮੈਂਟ ਮੇਕਿੰਗ |
| 6. | ਸ: ਸ: ਸ: ਸ:, ਖੁਖਰਾਣਾ | 1. | ਡੁਪਲੀਕੇਟਿੰਗ ਅਤੇ ਡਰਾਫਟਿੰਗ ਇੰਜੀ: |
| | | 2. | ਇਲੈ: ਗੈਜਡਿਸ ਦੀ ਮੁਰੰਮਤ ਤੇ ਸੰਭਾਲ |
| | | 3. | ਗਾਰਮੇਟ ਮੇਕਿੰਗ |
| 7. | ਸ: ਸ: ਸ: ਸ:, ਫਰੀਦਕੋਟ | 1. | ਸਕੱਤਰੇਤ ਪ੍ਰੈਕਟਿਸ |
| | | 2. | ਆਟੋ ਇੰਜੀ: |
| | | 3. | ਇਲੈ: ਇੰਜੀ: |
| 8. | ਸ: ਸ: ਸ: ਸ: (ਗ) ਮਲੋਟ | 1. | ਗਾਰਮੈਂਟ ਮੇਕਿੰਗ |
| | | 2. | ਕਮਰਸ਼ੀਅਲ ਆਰਟ |
| | | 3. | ਕੰਪਿਊਟਰ ਸਾਇੰਸ |

| ਸਕੂਲ ਦਾ ਨਾਂ | | ਉਪਲਬਧ ਵੋਕੇਸ਼ਨਲ ਕੋਰਸ |
|---|---|---|
| 9. | ਸ: ਸ: ਸ: ਸ:, ਗੁਰੂਸਰ | 1. ਇਲੈ: ਇੰਜੀਨੀਅਰਿੰਗ । |
| | | 2. ਨਿਟਿੰਗ |
| | | 3. ਐਗਰੀ ਬਿਜ਼ਨਸ |

## ਰਾਜ ਵਿਚ 66 ਕੇ.ਵੀ. ਪਾਵਰ ਸਬ-ਸਟੇਸ਼ਨ

*1561.(1) ਸ਼੍ਰੀ ਜੈ ਕਿਸ਼ਨ ਸੈਣੀ
(2) ਸ਼੍ਰੀ ਰਮੇਸ਼ ਦੱਤ ਸ਼ਰਮਾ } : ਕੀ ਮੁੱਖ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ—

(ੳ) 31 ਦਸੰਬਰ, 1993 ਨੂੰ ਰਾਜ ਵਿਚ ਜ਼ਿਲ੍ਹੇਵਾਰ ਕਿੰਨੇ ਕਿੰਨੇ 66 ਕੇ.ਵੀ. ਪਾਵਰ ਸਬ-ਸਟੇਸ਼ਨ ਸਨ ;

(ਅ) ਕੀ ਸਰਕਾਰ ਰਾਜ ਵਿਚ ਕੋਈ ਨਵੇਂ 66 ਕੇ.ਵੀ. ਪਾਵਰ ਸਬ-ਸਟੇਸ਼ਨ ਚਾਲੂ ਕਰਨ ਦਾ ਵਿਚਾਰ ਰੱਖਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਜ਼ਿਲ੍ਹਾਵਾਰ ਵੇਰਵੇ ਕੀ ਹਨ ?

Sardar Beant Singh : (a) & (b) [illegible]
on the [illegible]

| | | |
|---|---|---|
| 1 | Ferozepur | 12 |
| 2 | Feridkot | 11 |
| 3 | Bhatinda | 5 |
| 4 | Sangrur | 27 |
| 5 | Patiala | 29 |
| 6 | Fatehgarh Sahib | 9 |
| 7 | Ludhiana | 36 |

| Sr. No. | Name of District | No. |
|---|---|---|
| 8 | Ropar | 6 |
| 9 | Mansa | 4 |
| 10 | Hoshiarpur | 11 |
| 11 | Kapurthala | -- |
| 12 | Jalandhar | 15 |
| 13 | Amritsar | 39 |
| 14 | Gurdaspur | 22 |

(b) District-wise details of 66 KV Power Sub-stations planned to be set up are as under :-

| Sr. No. | Name of District | | Name of Sub-station |
|---|---|---|---|
| 1 | Ferozepur | (i) | Chak Budhoke |
| | | (ii) | Chimnewala |
| 2 | Mansa | (i) | Boha |
| 3 | Sangrur | (i) | Kanakwal |
| | | (ii) | Bangan/Khanwal |
| 4 | Patiala | (i) | Nabha-II |
| | | (ii) | Rohar Jagir |
| | | (iii) | Gajju Khera |
| | | (iv) | Ghajja |
| | | (v) | Tohra |
| 5 | Fatehgarh Sahib | (i) | Gobindgarh Central |
| | | (ii) | Fatehgarh Sahib |
| 6 | Ludhiana | (i) | Dhandari Kalan-II |
| | | (ii) | Model Town LDH |
| | | (iii) | Feroze Gandhi Market LDH. |
| | | (iv) | Latala |
| 7 | Jalandhar | (i) | Sports Complex Jalandhar |
| | | (ii) | F.P. -do- |
| | | (iii) | Patara -do- |
| | | (iv) | Daulatpur -do- |
| 8 | Kapurthala | (i) | Parjian |

[Chief Minister]

| Sr. No. | Name of District | | Name of Sub-station |
|---|---|---|---|
| 9. | Amritsar | (i) | Ranjit Avenue ASR. |
| | | (ii) | Dayal Bharang |
| | | (iii) | Sarhali Kalan |
| | | (iv) | Sabhraon |
| 10. | Gurdaspur | (i) | Umarpura |
| | | (ii) | Hardo Chinni |
| | | (iii) | Bhaini Main Khan |
| 11. | Hoshiarpur | (i) | Bhangana. |

## ਟ੍ਰਾਂਸਫਾਰਮਰਾਂ ਦੀ ਮੁਰੰਮਤ

*1588. ਸ੍ਰੀ ਵਿਜੇ ਕੁਮਾਰ ਸਾਥੀ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਨੁਕਸਦਾਰ ਟ੍ਰਾਂਸਫਾਰਮਰਾਂ ਦਾ ਸਾਲਵਾਰ ਵੇਰਵਾ ਕੀ ਹੈ ਅਤੇ ਉਨ੍ਹਾਂ ਫਰਮਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਤੋਂ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਜਨਵਰੀ, 1990 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਉਕਤ ਟ੍ਰਾਂਸਫਾਰਮਰਾਂ ਦੀ ਮੁਰੰਮਤ ਕਰਵਾਈ ਗਈ ਅਤੇ ਉਕਤ ਹਰ ਇਕ ਫਰਮ ਦੁਆਰਾ ਕਿੰਨੇ ਕਿੰਨੇ ਟ੍ਰਾਂਸਫਾਰਮਰ ਮੁਰੰਮਤ ਕੀਤੇ ਗਏ; ਅਤੇ ਇਸ ਮੰਤਵ ਲਈ ਉਕਤ ਫਰਮਾਂ ਨੂੰ ਸਾਲਵਾਰ ਪ੍ਰਤੀ ਟ੍ਰਾਂਸਫਾਰਮਰ ਕਿੰਨੀ ਕਿੰਨੀ ਰਕਮ ਅਦਾ ਕੀਤੀ ਗਈ;

(ਅ) ਕੀ ਇਹ ਠੀਕ ਹੈ ਕਿ ਉਪਰੋਕਤ ਭਾਗ (ੳ) ਵਿਚ ਵਰਣਿਤ ਫਰਮਾਂ ਵਿੱਚੋਂ ਕੁਝ ਫਰਮਾਂ ਨੇ ਕੁਝ ਕੇਸਾਂ ਵਿਚ ਟ੍ਰਾਂਸਫਾਰਮਰਾਂ ਦੀ ਤਸੱਲੀਬਖਸ਼ ਮੁਰੰਮਤ ਨਹੀਂ ਕੀਤੀ, ਜੇਕਰ ਅਜਿਹਾ ਹੋਵੇ ਤਾਂ ਅਜਿਹੀਆਂ ਫਰਮਾਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ ਅਤੇ ਇਸ ਸਬੰਧੀ ਸਰਕਾਰ ਦੁਆਰਾ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

Sardar Beant Singh : (a) Statement is placed on the Table of the House.

(b) No. Sir.

STATEMENT

| Sr. No. | Name of Firm | 1990-91 | 1991-92 | | | 1992-93 | | | 1993-94 (Upto date) | | |
|---|---|---|---|---|---|---|---|---|---|---|---|
| | | | No. of Trfs. repd. | Total amount paid Rs. in lacs | Average cost of repair per T/f Rs. in lacs | No. of Repd. T/fs | Total amount paid Rs. in lacs | Average cost of repair | No. of Trfs. Repd. | Total amount paid Rs. in lacs | Average cost of repair per T/f |
| | 1 | 2 | 3 | 4 | 5 | 6 | 7 | 8 | 9 | 10 | 11 |
| 1. | M/s Jay Bee Bathinda | Nil | 130 | 13.2 | 10,153 | 791 | 115.17 | 14,560 | 585 | 88.90 | 15,196 |
| 2. | M/s Nucon Switchgear Ludhiana | | 157 | 19.27 | 12,273 | 577 | 72.36 | 12,540 | 259 | 34.21 | 13,208 |
| 3. | Mukand & Mukand Kotkapura | | 98 | 12.01 | 12,255 | 394 | 53.78 | 13,649 | 287 | 39.24 | 13,672 |
| 4. | Saraf Electricals Rampuraphool. | | 92 | 9.54 | 10,369 | 660 | 105.53 | 15,989 | 659 | 82.61 | 12,535 |
| 5. | Shiv Shakti Electls, Pathankot | | 130 | 1.15 | 884 | 750 | 105.42 | 14,056 | 635 | 85.15 | 13,409 |
| 6. | Punjab Pre-stressed Concrete, Chandigarh | | 102 | 13.12 | 12,862 | 246 | 29.28 | 11,902 | -- | -- | -- |
| 7. | East India Udyog, Rajpura | | -- | -- | -- | 501 | 54.75 | 10,928 | 60 | 7.36 | 12,267 |
| 8. | Technical Associates, Sangrur | | 159 | 19.41 | 12,207 | 198 | 31.11 | 15,712 | 523 | 66.79 | 12,270 |
| 9. | Technical Associates, Lucknow | | -- | -- | -- | 988 | 108.96 | 11,017 | -- | -- | -- |

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| 10. PME, Noida | Nil | -- | --- | -- | 747 | 101.23 | 13,551 | 808 | 104.3 | 12,908 |
| 11. East India Ghaziabad | " | -- | -- | -- | 650 | 76.29 | 11,737 | -- | -- | -- |
| 12. M/s Accurate Transformers Ghaziabad | " | -- | -- | -- | 195 | 16.85 | 8,641 | -- | -- | -- |
| 13. Sangrur Industrial Corp. Sangrur | " | -- | -- | -- | 1578 | 198.86 | 12,602 | 903 | 128.07 | 14,252 |
| 14. Shivalik Electric Eqpt. Chd. | " | -- | -- | -- | 45 | 4.97 | 11,044 | 137 | 15.12 | 11,036 |
| 15. M/s Emson Transformers Mohali. | " | -- | -- | -- | 250 | 28.07 | 11,228 | 245 | 31.40 | 12,810 |
| 16. Modern Transformers Ghaziabad | " | -- | -- | -- | 150 | 20.53 | 13,686 | 198 | 25.31 | 12,772 |
| 17. M/s Omvik, Ghaziabad | " | -- | -- | -- | 146 | 20.77 | 14,226 | 53 | 6.50 | 12,264 |
| 18. Unielec Transformers Chardigarh | Nil | -- | -- | -- | 100 | 13.04 | 13,640 | -- | -- | -- |
| 19. J.R. Ind., Bathinda | " | -- | -- | -- | 100 | 14.14 | 14,140 | 194 | 25.92 | 13,660 |
| 20. M/s Capital T/Fs, N. Delhi. | " | -- | -- | -- | -- | -- | -- | 50 | 5.68 | 11,360 |
| 21. M/s Sarvod India Buland-shehar | " | -- | -- | -- | -- | -- | -- | 43 | 4.80 | 11,163 |

| | | | | | | | | | |
|---|---|---|---|---|---|---|---|---|---|
| 22. M/s A.V. Transformers, Bijnaur | -- | -- | -- | -- | -- | -- | 38 | 4.38 | 11,526 |
| 23. M/s J.B. Industries Panchkula. | -- | -- | -- | -- | -- | -- | 48 | 5.34 | 11,125 |
| 24. M/s Associate Electls, Ghaziabad | -- | -- | -- | -- | -- | -- | 48 | 5.43 | 11,312 |

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਲ 1993-94 ਵਿਚ ਸਾਢੇ ਸੱਤ ਕਰੋੜ ਰੁਪਿਆ ਟਰਾਂਸਫਾਰਮਰਜ਼ ਨੂੰ ਰਿਪੇਅਰ ਕਰਾਉਣ ਦਾ ਖ਼ਰਚ ਆਇਆ ਹੈ । ਕੀ ਇਹ ਟਰਾਂਸਫਾਰਮਰਜ਼ ਸਬ ਸਟੈਂਡਰਡ ਸਨ ਜਾਂ ਠੀਕ ਨਹੀਂ ਸਨ ? ਦੂਜਾ, ਕਈ ਕੰਪਨੀ ਵਾਲੇ ਅਫ਼ਸਰਾਂ ਨੂੰ ਇਨਸੈਂਟਿਵ ਵਜੋਂ ਟੈਲੀਵੀਜ਼ਨ ਤਕ ਵੀ ਦੇ ਦਿੰਦੇ ਹਨ ਤਾਂਕਿ ਉਨ੍ਹਾਂ ਦਾ ਮਾਲ ਵਿਕੇ । ਕੀ ਮੰਤਰੀ ਜੀ ਇਸ ਦੀ ਘੋਖ ਕਰਾਉਣਗੇ ?

**ਸ਼੍ਰੀ ਸਪੀਕਰ :** ਤੁਸੀਂ ਕੀ ਘੋਖ ਕਰਾਉਣਾ ਚਾਹੁੰਦੇ ਹੋ ?

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਟਰਾਂਸਫਾਰਮਰਜ਼ ਦੀ ਰਿਪੇਅਰ ਦੀ ਇਕ ਮਿਆਦ ਹੁੰਦੀ ਹੈ ਕਿ ਐਨੀ ਦੇਰ ਕੰਮ ਕਰੇਗਾ ।

**ਸ਼੍ਰੀ ਸਪੀਕਰ :** ਫਿਰ ਤੁਸੀ ਇਨਕੁਆਇਰੀ ਕੀ ਕਰਾਉਣਾ ਚਾਹੁੰਦੇ ਹੋ ?

**ਸ਼੍ਰੀ ਵਿਜੇ ਕੁਮਾਰ ਸਾਥੀ :** ਉਹ ਟਰਾਂਸਫਾਰਮਰਜ਼ ਜਿਹੜੇ ਖਰਾਬ ਹੋਏ ਹਨ, ਕੀ ਉਹ ਖਰਾਬ ਲਿਆਂਦੇ ਗਏ ਹਨ ਜਾਂ ਗਰੰਟੀ ਪੀਰੀਅਡ ਵਿਚ ਖਰਾਬ ਹੋਏ ਹਨ ?

ਮੁੱਖ ਮੰਤਰੀ : ਸਪੀਕਰ ਸਾਹਿਬ, ਕੋਈ ਟਰਾਂਸਫਾਰਮਰਜ਼ ਖਰਾਬ ਨਹੀਂ ਲਿਆਂਦੇ ਗਏ । ਬਿਜਲੀ ਘੱਟ ਵੱਧ ਹੁੰਦੀ ਰਹਿੰਦੀ ਹੈ ਔਰ ਸਾਥੀ ਜੀ ਨੂੰ ਪਤਾ ਹੈ ਕਿ ਕੁੰਡੀ ਵੀ ਬਹੁਤ ਲਗਦੀ ਰਹਿੰਦੀ ਹੈ । ਫਿਰ ਵੀ ਖਰਾਬ ਬਹੁਤ ਘੱਟ ਹੋਏ ਹਨ ਕਿਉਂਕਿ ਹਜ਼ਾਰਾਂ ਟਰਾਂਸਫਾਰਮਰ ਖਰੀਦੇ ਗਏ ਹਨ । ਕੁਝ ਵਿਚੋਂ ਖਰਾਬ ਹੋ ਗਏ ਤਾਂ ਉਨ੍ਹਾਂ ਦੀ ਰਿਪੇਅਰ ਕਰਾਈ ਜਾਂਦੀ ਹੈ ਬਹੁਤ ਥੋੜੇ ਟਰਾਂਸਫਾਰਮਰਜ਼ ਗਰੰਟੀ ਪੀਰੀਅਡ ਵਿਚ ਖਰਾਬ ਹੁੰਦੇ ਹਨ ਔਰ ਜਿਹੜਾ ਰਿਪੇਅਰ ਕਰਦਾ ਹੈ ਉਹ ਗਰੰਟੀ ਦਿੰਦਾ ਹੈ ਔਰ ਜੇ ਕੋਈ ਫਰਮ ਰਿਪੇਅਰ ਨਾ ਕਰੇ ਤਾਂ ਉਸ ਦੇ ਖਿਲਾਫ ਐਕਸ਼ਨ ਵੀ ਲਿਆ ਜਾਂਦਾ ਹੈ ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਇਹ ਜਿਹੜਾ ਰਿਪੇਅਰ ਦਾ ਖ਼ਰਚਾ ਹੈ ਇਹ ਬਹੁਤ ਜ਼ਿਆਦਾ ਹੈ, ਜਿਹੜਾ ਸਰਕਾਰ ਨੂੰ ਦੇਣਾ ਪੈਂਦਾ ਹੈ । ਇਨ੍ਹਾ ਨੂੰ ਠੀਕ ਕਰਾਉਣ ਲਈ ਸਰਕਾਰ ਆਪਣੀ ਕੋਈ ਵਰਕਸ਼ਾਪ ਕਿਉਂ ਨਹੀਂ ਖੋਲ੍ਹ ਲੈਂਦੀ ਜਿਸ ਨਾਲ ਇਹ ਪੈਸਾ ਬਚ ਸਕੇ । ਸਾਢੇ ਸੱਤ ਕਰੋੜ ਰੁਪਿਆ ਬਹੁਤ ਜ਼ਿਆਦਾ ਹੈ ।

**ਸ਼੍ਰੀ ਸਪੀਕਰ :** ਤੁਸੀ ਲੈਕਚਰ ਜ਼ਿਆਦਾ ਕਰਦੇ ਹੋ, ਸਵਾਲ ਘੱਟ ਪੁੱਛਦੇ ਹੋ ।

ਸ਼੍ਰੀ ਵਿਜੇ ਕੁਮਾਰ ਸਾਥੀ : ਮੈਂ ਇਹ ਪੁੱਛਣਾ ਹੈ ਕਿ ਸਰਕਾਰ ਰਿਪੇਅਰ ਪ੍ਰਾਈਵੇਟ ਕੰਪਨੀ ਤੋਂ ਕਰਾਉਣ ਦੀ ਬਜਾਏ ਆਪਣੀ ਵਰਕਸ਼ਾਪ ਕਿਉਂ ਨਹੀਂ ਖੋਲ੍ਹ ਲੈਂਦੀ ?

ਮੁੱਖ ਮੰਤਰੀ : ਸਪੀਕਰ ਸਾਹਿਬ, ਬਿਜਲੀ ਬੋਰਡ ਦੀ ਆਪਣੀ ਵਰਕਸ਼ਾਪ ਹੈ ਪਰ ਕੰਮ ਜ਼ਿਆਦਾ ਹੋਣ ਕਰਕੇ ਕਈ ਵਾਰ ਰਿਪੇਅਰ ਬਾਹਰੋਂ ਵੀ ਕਰਾਉਣੀ ਪੈਂਦੀ ਹੈ ।

Mr. Speaker : Next question.

ਕਾਮਰੇਡ ਤਰਸੇਮ ਜੋਧਾਂ : ਸਪਲੀਮੈਂਟਰੀ ਸਪੀਕਰ ਸਾਹਿਬ -------

ਸ਼੍ਰੀ ਸਪੀਕਰ : ਮੈਂ ਨੈਕਸਟ ਕੁਐਸਚਨ ਕਾਲ ਅਪਾਨ ਕਰ ਲਿਆ ਹੈ (ਵਿਘਨ) ਤੁਸੀਂ ਆਪ ਤਾਂ ਕਹਿੰਦੇ ਹੋ ਕਿ ਸਾਡੀ ਵਾਰੀ ਨਹੀਂ ਆਉਂਦੀ । (ਵਿਘਨ) ਚਲੋ ਤੁਸੀਂ ਸਪਲੀਮੈਂਟਰੀ ਕਰ ਲਓ ।

ਕਾਮਰੇਡ ਤਰਸੇਮ ਜੋਧਾਂ : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਹ ਟਰਾਂਸਫਾਰਮਰਜ਼ ਦੀ ਰਿਪੇਅਰ ਕਰਵਾਈ ਗਈ ਹੈ ਉਸ ਵਿਚ ਕੁਝ ਕੰਪਨੀਆਂ ਵਾਲੇ ਬਿਜਲੀ ਬੋਰਡ ਤੋਂ ਕੰਮ ਲੈ ਲੈਂਦੇ ਹਨ ਅਤੇ ਬਾਅਦ ਵਿਚ ਬਾਹਰੋਂ ਕੰਮ ਕਰਵਾ ਕੇ ਦੇ ਦਿੰਦੇ ਹਨ । ਇਸ ਕਾਰਨ ਉਹ ਰੇਟ ਮਹਿੰਗਾ ਹੋ ਜਾਂਦਾ ਹੈ । ਕੀ ਸਰਕਾਰ ਉਨ੍ਹਾਂ ਫਰਮਾਂ ਦੇ ਖਿਲਾਫ ਐਕਸ਼ਨ ਲਵੇਗੀ ?

ਮੁੱਖ ਮੰਤਰੀ : ਸਪੀਕਰ ਸਾਹਿਬ, ਇਹ ਉਨ੍ਹਾਂ ਫਰਮਾਂ ਦਾ ਵੇਰਵਾ ਦੇ ਦੇਣ ।

---

## ਆਦਰਸ਼ ਸਕੂਲਾਂ ਨੂੰ ਅਧਿਕਾਰ ਹੇਠ ਲੈਣਾ

*1699 ਸ਼੍ਰੀ ਵਿਜੇ ਕੁਮਾਰ ਸਾਥੀ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਇਹ ਠੀਕ ਹੈ ਕਿ ਸਰਕਾਰ ਨੇ ਰਾਜ ਵਿਚ ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਚਲਾਏ ਜਾ ਰਹੇ ਆਦਰਸ਼ ਸਕੂਲਾਂ ਨੂੰ ਆਪਣੇ ਅਧਿਕਾਰ ਹੇਠ ਲੈਣ ਦਾ ਫੈਸਲਾ ਕੀਤਾ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧ ਵਿਚ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ ;

(ਅ) ਕੀ ਇਹ ਵੀ ਠੀਕ ਹੈ ਕਿ ਉਪਰੋਕਤ ਭਾਗ (ੳ) ਵਿੱਚ ਵਰਣਿਤ ਆਦਰਸ਼ ਸਕੂਲਾਂ ਵਿਚ ਕੰਮ ਕਰ ਰਹੇ ਅਧਿਆਪਕਾਂ ਨੂੰ ਅਜੇ

[ਸ਼੍ਰੀ ਵਿਜੇ ਕੁਮਾਰ ਸਾਥੀ]

ਤੱਕ ਤੀਜੇ ਪੰਜਾਬ ਤਨਖਾਹ ਕਮਿਸ਼ਨ ਦੁਆਰਾ ਸਿਫਾਰਸ਼ ਕੀਤੇ ਗਏ ਤਨਖਾਹ ਸਕੇਲ ਨਹੀਂ ਦਿੱਤੇ ਗਏ ਹਨ ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧ ਵਿਚ ਕੀ ਕਾਰਵਾਈ ਕੀਤੀ ਜਾ ਰਹੀ ਹੈ ?

ਸਰਦਾਰ ਲਖਮੀਰ ਸਿੰਘ ਰੰਧਾਵਾ : (ੳ) ਨਹੀਂ ਜੀ ।

(ਅ) ਹਾਂ ਜੀ। ਇਹ ਮਾਮਲਾ ਪੰਜਾਬ ਸਕੂਲ ਸਿੱਖਿਆ ਬੋਰਡ ਵਲੋਂ ਵਿਚਾਰਿਆ ਜਾ ਰਿਹਾ ਹੈ ।

**ਸ਼੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਪੰਜਵੇਂ ਪੇ-ਕਮਿਸ਼ਨ ਦੀ ਰਿਪੋਰਟ ਆਉਣ ਵਾਲੀ ਹੈ । ਇਨ੍ਹਾਂ ਆਦਰਸ਼ ਸਕੂਲਾਂ ਵਿਚ ਟੀਚਰਜ਼ ਦੀਆਂ ਨਿਯੁਕਤੀਆਂ ਸਰਕਾਰ ਵਲੋਂ ਕੀਤੀਆਂ ਹੋਈਆਂ ਹਨ ਪਰ ਉਨ੍ਹਾਂ ਨੂੰ ਸਰਕਾਰੀ ਟੀਚਰਜ਼ ਵਾਲੇ ਗਰੇਡਜ਼ ਨਾ ਦੇ ਕੇ ਵਿਤਕਰਾ ਕੀਤਾ ਜਾ ਰਿਹਾ ਹੈ । ਉਨ੍ਹਾਂ ਆਦਰਸ਼ ਸਕੂਲਾਂ ਦੇ ਟੀਚਰਜ਼ ਦੇ ਪੇ-ਸਕੇਲ ਕਿਉਂ ਨਹੀਂ ਵਧਾਏ ਗਏ ?

ਮੰਤਰੀ : ਸਪੀਕਰ ਸਾਹਿਬ, ਇਹ ਆਦਰਸ਼ ਸਕੂਲ ਸਰਕਾਰੀ ਨਹੀਂ ਹਨ । ਇਨ੍ਹਾਂ ਸਕੂਲਾਂ ਨੂੰ ਪੰਜਾਬ ਸਕੂਲ ਸਿੱਖਿਆ ਬੋਰਡ ਚਲਾ ਰਿਹਾ ਹੈ । ਬੋਰਡ ਇਕ ਆਟੋਨੋਮਸ ਬਾਡੀ ਹੈ ਅਤੇ ਇਹ ਸਕੂਲਜ਼ ਉਨ੍ਹਾਂ ਦੇ ਕੰਟਰੋਲ ਵਿਚ ਹਨ ।

**ਸ਼੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਇਹ ਸਕੂਲਜ਼ ਆਟੋਨੋਮਸ ਬਾਡੀ ਦੇ ਅਧੀਨ ਹਨ । ਇਹ ਵਿੱਦਿਆ ਦਾ ਇਕ ਅਦਾਰਾ ਹੈ । ਉਥੇ ਜਿਹੜੇ ਟੀਚਰਜ਼ ਲੱਗੇ ਹੋਏ ਹਨ ਉਨ੍ਹਾਂ ਨੂੰ ਪੇ-ਸਕੇਲ ਸਰਕਾਰ ਵਾਲੇ ਮਿਲਣੇ ਚਾਹੀਦੇ ਹਨ । ਕੀ ਮਨਿਸਟਰ ਸਾਹਿਬ ਦਖਲ ਦੇ ਕੇ ਉਨ੍ਹਾਂ ਨੂੰ ਗੌਰਮਿੰਟ ਗਰੇਡਜ਼ ਦਿਵਾਉਣ ਦੀ ਕਿਰਪਾਲਤਾ ਕਰਨਗੇ ?

**ਸ਼੍ਰੀ ਸਪੀਕਰ** : ਤੁਸੀਂ ਉਨ੍ਹਾਂ ਨੂੰ ਆਟੋਨੋਮਸ ਬਾਡੀ ਵਿਚ ਦਖਲ ਦੇਣ ਲਈ ਕਿਉਂ ਕਹਿੰਦੇ ਹੋ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਇਹ ਸਕੂਲਜ਼ ਸਰਬ ਅਧਿਕਾਰ ਸੰਪਨ ਕਮੇਟੀ ਵਲੋਂ ਚਲਾਏ ਜਾਂਦੇ ਹਨ । ਅਗਰ ਇਹ ਕਮੇਟੀ ਗਲਤੀ ਕਰੀ ਜਾਵੇਗੀ ਤਾਂ ਟੀਚਰਜ਼ ਦੀ ਕੀ ਗਲਤੀ ਹੈ ? ਪੰਜਾਬ ਸਕੂਲ ਸਿੱਖਿਆ ਬੋਰਡ ਜਿਹੜੀ ਗਲਤੀ ਕਰ ਰਿਹਾ ਹੈ, ਉਸ ਵਿਚ ਸੁਧਾਰ ਲਿਆਉਣ ਲਈ ਸਰਕਾਰ ਦਖਲ ਦੇਵੇ । ਮੈਂ ਇਕ ਪ੍ਰਾਈਵੇਟ ਕਾਲਜ ਵਿਚ ਹਾਂ ।

ਉਥੇ ਸਾਨੂੰ ਗੋਰਮਿੰਟ ਗਰੇਡਜ਼ ਮਿਲ ਰਹੇ ਹਨ । ਫੇਰ ਇਨ੍ਹਾਂ ਆਦਰਸ਼ ਸਕੂਲਾਂ ਨੂੰ ਆਟੋਨੋਮਸ ਬਾਡੀ ਚਲਾ ਰਹੀ ਹੈ। ਕੀ ਉਸ ਉਤੇ ਪੰਜਾਬ ਸਰਕਾਰ ਦਾ ਕੋਈ ਕੰਟਰੋਲ ਨਹੀਂ ਹੈ ਜਾਂ ਪੰਜਾਬ ਸਕੂਲ ਸਿੱਖਿਆ ਬੋਰਡ ਉਤੇ ਕੰਟਰੋਲ ਨਹੀਂ ਹੈ ?

ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਸਕੂਲਾਂ ਨੂੰ ਪੰਜਾਬ ਸਕੂਲ ਸਿੱਖਿਆ ਬੋਰਡ ਚਲਾ ਰਿਹਾ ਹੈ । ਇਨ੍ਹਾਂ ਦੇ ਮੁਲਾਜ਼ਮ ਨਾ ਸਰਕਾਰੀ ਹਨ ਨਾ ਇਨ੍ਹਾਂ ਦੀ ਸਰਕਾਰ ਵਲੋਂ ਕੋਈ ਸਿਲੈਕਸ਼ਨ ਕੀਤੀ ਗਈ ਹੈ । ਇਨ੍ਹਾਂ ਦੀ ਆਪਣੀ ਐਡਮਿਨਿਸਟਰੇਟਿਵ ਜ਼ਿੰਮੇਵਾਰੀ ਹੈ । ਇਹ ਪੇ-ਸਕੇਲ ਦਾ ਮਾਮਲਾ ਪੰਜਾਬ ਸਕੂਲ ਸਿੱਖਿਆ ਬੋਰਡ ਦੇ ਵਿਚਾਰ ਅਧੀਨ ਹੈ ।

---

**ਉਨ੍ਹਾਂ ਵਿਅਕਤੀਆਂ ਨੂੰ, ਜਿਨ੍ਹਾਂ ਦੇ ਪਸ਼ੂ ਹੜ੍ਹਾਂ ਦੇ ਦੌਰਾਨ ਮਾਰੇ ਗਏ, ਨੂੰ ਰਾਹਤ ਵੰਡਣਾ**

*1539. ਕਾਮਰੇਡ ਗੁਰਨਾਮ ਸਿੰਘ ਧੀਰੋਵਾਲ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਜ਼ਿਲ੍ਹਾ ਗੁਰਦਾਸਪੁਰ ਵਿਚ ਬਟਾਲਾ ਅਤੇ ਸ੍ਰੀ ਹਰਗੋਬਿੰਦਪੁਰ ਬਲਾਕਾਂ ਵਿਚ ਸਾਲ 1993 ਦੌਰਾਨ ਹੜ੍ਹਾਂ ਵਿਚ ਮਾਰੇ ਗਏ ਪਸ਼ੂਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਪਸ਼ੂਆਂ ਦੇ ਮਾਲਕਾਂ ਨੂੰ ਪ੍ਰਤੀ ਪਸ਼ੂ ਦਿੱਤੇ ਗਏ ਮੁਆਵਜ਼ੇ ਦੇ ਵੇਰਵੇ ਕੀ ਹਨ ;

(ਅ) ਭਾਗ (ੳ) ਵਿਚ ਵਰਣਿਤ ਬਲਾਕਾਂ ਵਿਚ ਉਨ੍ਹਾਂ ਵਿਅਕਤੀਆਂ, ਜਿਨ੍ਹਾਂ ਨੇ ਪਸ਼ੂਆਂ ਦੇ ਨੁਕਸਾਨ ਲਈ ਵੱਧ ਜਾਂ ਗਲਤ ਗਿਣਤੀ ਦੱਸ ਕੇ ਮੁਆਵਜ਼ੇ ਦੇ ਚੈੱਕ ਪ੍ਰਾਪਤ ਕੀਤੇ, ਦੇ ਵਿਰੁੱਧ ਕੁੱਲ ਕਿੰਨੀਆਂ ਸ਼ਿਕਾਇਤਾਂ ਪ੍ਰਾਪਤ ਹੋਈਆਂ ;

(ੲ) ਕੀ ਉਕਤ ਸ਼ਿਕਾਇਤਾਂ ਸਬੰਧੀ ਕੋਈ ਜਾਂਚ-ਪੜਤਾਲਾਂ ਕਰਵਾਈਆਂ ਗਈਆਂ ਹਨ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

ਸਰਦਾਰ ਬੇਅੰਤ ਸਿੰਘ : ਮੰਗੀ ਗਈ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਹੜ੍ਹਾਂ ਦੌਰਾਨ ਮਾਰੇ ਗਏ ਪਸ਼ੂਆਂ ਸਬੰਧੀ ਸੂਚਨਾ

(ੳ) ਸ੍ਰੀ ਹਰਗੋਬਿੰਦਪੁਰ ਬਲਾਕ ਵਿਚ 81 ਪਸ਼ੂਆਂ ਦਾ ਜਾਨੀ ਨੁਕਸਾਨ ਹੋਇਆ ਸੀ ਅਤੇ ਬਟਾਲਾ ਬਲਾਕ ਵਿੱਚ 50 ਪਸ਼ੂਆਂ ਦਾ ਜਾਨੀ

[ਮੁੱਖ ਮੰਤਰੀ]

ਨੁਕਸਾਨ ਹੋਇਆ ਸੀ । ਪਸ਼ੂਆਂ ਦੇ ਜਾਨੀ ਨੁਕਸਾਨ ਲਈ ਪ੍ਰਤੀ ਪਸ਼ੂ ਦਿੱਤੇ ਜਾਣ ਵਾਲੇ ਰਾਹਤ ਦੇ ਦਰ ਇਸ ਪ੍ਰਕਾਰ ਹਨ :--

(i) 2,000 ਰੁਪਏ ਮੱਝ/ਬਲਦ/ਦੋਗਲੀ ਗਾਂ (Crossbred Cow)

(ii) 800 ਰੁਪਏ ਦੇਸੀ ਗਾਂ

(iii) 400 ਰੁਪਏ ਬੱਕਰੀ/ਭੇਡ/ਹੋਰ ਪਸ਼ੂ

(ਅ) ਸ੍ਰੀ ਹਰਗੋਬਿੰਦਪੁਰ ਬਲਾਕ ਸਬੰਧੀ 6 ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ । ਬਟਾਲਾ ਬਲਾਕ ਸਬੰਧੀ 8 ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ ।

(ੲ) ਹਾਂ ਜੀ। ਸ੍ਰੀ ਹਰਗੋਬਿੰਦਪੁਰ ਬਲਾਕ ਸਬੰਧੀ ਪ੍ਰਾਪਤ ਹੋਈਆਂ ਉਕਤ 6 ਸ਼ਿਕਾਇਤਾਂ ਦੀ ਪੜਤਾਲ ਸਰਕਲ ਰੈਵੀਨਿਊ ਅਫਸਰ ਅਤੇ ਉਪ-ਮੰਡਲ ਅਫ਼ਸਰ (ਸਿਵਲ) ਬਟਾਲਾ ਵਲੋਂ ਕਰਵਾਈ ਗਈ । ਇਨ੍ਹਾਂ ਵਿਚੋਂ 5 ਸ਼ਿਕਾਇਤਾਂ ਵਿਚ ਤੱਥ ਠੀਕ ਨਹੀ ਪਾਏ ਗਏ ਸਨ । ਇਕ ਸ਼ਿਕਾਇਤ ਜੋ ਪਿੰਡ ਮਾੜੀ ਬੁਚੀਆਂ ਦੇ ਵਸਨੀਕਾਂ ਵਲੋਂ ਪਸ਼ੂਆਂ ਦੀ ਗਲਤ ਅਸੈਸਮੈਂਟ ਬਾਰੇ ਕੀਤੀ ਗਈ ਸੀ, ਦੀ ਪੜਤਾਲ ਜ਼ਿਲ੍ਹਾ ਸ਼ਿਕਾਇਤ ਨਿਵਾਰਣ ਅਫਸਰ, ਗੁਰਦਾਸਪੁਰ ਵਲੋਂ ਕੀਤੀ ਗਈ । ਉਨ੍ਹਾਂ ਦੀ ਰਿਪੋਰਟ ਅਨੁਸਾਰ 8 ਵਿਅਕਤੀਆਂ ਨੇ ਪਸ਼ੂਆਂ ਦੇ ਜਾਨੀ ਨੁਕਸਾਨ ਸਬੰਧੀ ਗਲਤ ਤੱਥ ਲਿਖਵਾ ਕੇ 31,000 ਰੁਪਏ ਦੀ ਰਾਹਤ ਲਈ ਸੀ ਜੋ ਕਿ ਹੁਣ ਉਨ੍ਹਾਂ ਪਾਸੋਂ ਵਸੂਲ ਕੀਤੀ ਜਾ ਰਹੀ ਹੈ । ਪਿੰਡ ਮਾੜੀ ਬੁਚੀਆਂ ਬਲਾਕ ਸ੍ਰੀ ਹਰਗੋਬਿੰਦਪੁਰ ਵਿਚ ਗਲਤ ਅਸੈਸਮੈਂਟ ਤਿਆਰ ਕਰਨ ਵਾਲੇ ਅਧਿਕਾਰੀ ਦੇ ਖਿਲਾਫ਼ ਵੱਖਰੀ ਕਾਰਵਾਈ ਕੀਤੀ ਜਾ ਰਹੀ ਹੈ ।

ਬਟਾਲਾ ਬਲਾਕ ਵਿੱਚ ਮਰੇ ਪਸ਼ੂਆਂ ਦੀ ਗਲਤ ਅਸੈਸਮੈਂਟ ਬਾਰੇ 8 ਸ਼ਿਕਾਇਤਾਂ ਪ੍ਰਾਪਤ ਹੋਈਆਂ ਸਨ । ਉਪ-ਮੰਡਲ ਅਫਸਰ (ਸਿਵਲ) ਬਟਾਲਾ ਦੀ ਰਿਪੋਰਟ ਅਨੁਸਾਰ ਪੜਤਾਲ ਉਪਰੰਤ, ਇਨ੍ਹਾਂ ਵਿਚੋਂ ਕਿਸੇ ਵੀ ਸ਼ਿਕਾਇਤ ਵਿੱਚ ਤੱਥ ਸਹੀ ਨਹੀਂ ਪਾਏ ਗਏ ।

ਕਾਮਰੇਡ ਗੁਰਨਾਮ ਸਿੰਘ ਧੀਰੋਵਾਲ : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਵਾਬ ਵਿਚ ਦੱਸਿਆ ਹੈ ਕਿ ਬਟਾਲਾ ਬਲਾਕ ਵਿਚ

ਕੋਈ ਕੰਪਲੇਂਟ ਨਹੀਂ ਆਈ ਸੀ । ਇਹ ਗਲਤ ਹੈ ਕਿਉਂਕਿ ਹਰਗੋਬਿੰਦਪੁਰ ਬਲਾਕ ਵਿਚ ਸਰਪੰਚ ਅਤੇ ਅਧਿਕਾਰੀਆਂ ਦੇ ਖਿਲਾਫ ਸ਼ਿਕਾਇਤ ਆਈ ਸੀ । 32 ਕੇਸਿਜ਼ ਵਿਚ ਗਲਤ ਐਸੈਸਮੈਂਟ ਕੀਤੀ ਗਈ ਅਤੇ 8 ਵਿਅਕਤੀਆਂ ਦੇ ਖਿਲਾਫ਼ ਸ਼ਿਕਾਇਤ ਸਰਕਾਰ ਕੋਲ ਆਈ ਸੀ । ਕੇਸ ਦਰਜ ਕੀਤੇ ਗਏ ਸਨ ਅਤੇ ਸਰਪੰਚ ਨੇ ਬੰਦੇ ਆਈਡੈਂਟੀਫਾਈ ਕੀਤੇ ਸਨ । ਜਿਨ੍ਹਾਂ ਨੂੰ ਆਈਡੈਂਟੀਫਾਈ ਕੀਤਾ ਗਿਆ, ਉਹ ਬੰਦੇ ਪਿੰਡ ਵਿਚ ਰਹਿੰਦੇ ਨਹੀਂ ਸਨ ਪਰ ਸਰਪੰਚ ਨੂੰ ਦੋਸ਼ ਮੁਕਤ ਕਰ ਦਿੱਤਾ ਗਿਆ । ਐਸ .ਡੀ .ਐਮ . ਦੀ ਰਿਪੋਰਟ ਤੇ ਕੇਸ ਦਰਜ ਹੋਇਆ । ਕੀ ਸਰਕਾਰ ਉਨ੍ਹਾਂ 8 ਵਿਕਅੱਤੀਆਂ ਦੇ ਖਿਲਾਫ ਕਾਰਵਾਈ ਕਰੇਗੀ ਅਤੇ ਜਿਹੜੇ ਅਧਿਕਾਰੀਆਂ ਨੇ ਗਲਤ ਅਸੈਸਮੈਂਟ ਸਰਪੰਚ ਨਾਲ ਮਿਲ ਕੇ ਕੀਤੀ ਸੀ ਇਨ੍ਹਾਂ ਸਾਰਿਆਂ ਦੇ ਖਿਲਾਫ ਕਾਰਵਾਈ ਕਰਕੇ ਉਨ੍ਹਾਂ ਦੇ ਵਿਰੁੱਧ ਐਕਸ਼ਨ ਲਵੇਗੀ ?

ਮੁੱਖ ਮੰਤਰੀ : ਸਪੀਕਰ ਸਾਹਿਬ, ਇਹ ਬਹੁਤ ਬੜਾ ਸਵਾਲ ਹੈ ਕਿ ਆਮ ਹੁੰਦਾ ਹੈ ਜਦੋਂ ਹੜ੍ਹ ਆਉਂਦੇ ਹਨ ਉਦੋਂ ਅਸੈਸਮੈਂਟਾਂ ਗਲਤ ਵੀ ਹੁੰਦੀਆਂ ਹਨ, ਤਜਰਬੇ ਦੇ ਤੌਰ ਤੇ ਇਹ ਗੱਲ ਸਾਹਮਣੇ ਆਈ ਹੈ । ਸਪੀਕਰ ਸਾਹਿਬ, ਬਟਾਲਾ ਬਲਾਕ ਸਬੰਧੀ 8 ਸ਼ਿਕਾਇਤਾਂ ਅਤੇ ਸ੍ਰੀ ਹਰਗੋਬਿੰਦਪੁਰ ਬਲਾਕ ਸਬੰਧੀ 6 ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ । ਇਹ ਗੱਲ ਮੈਂਬਰ ਸਾਹਿਬ ਕਹਿ ਰਹੇ ਹਨ ਕਿ ਗਲਤ ਅਸੈਸਮੈਟਾਂ ਪਾਈਆਂ ਗਈਆਂ ਹਨ । ਇਸ ਸਬੰਧੀ ਗਰੀਵੈਂਸਿਜ਼ ਅਫਸਰ ਨੇ ਇਨਕੁਆਇਰੀ ਕੀਤੀ ਅਤੇ ਬਕਾਇਦਾ ਜਿਹੜੇ ਦੋਸ਼ੀ ਪਾਏ ਗਏ ਔਰ ਦੂਸਰੇ ਬੰਦੇ ਜਿਹੜੇ ਸ਼ਾਮਲ ਹੋਏ, ਅਸੈਸਮੈਂਟਾਂ ਜਿਹੜੀਆਂ ਗਲਤ ਹੋਈਆਂ, ਉਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾ ਰਿਹਾ ਹੈ । ਜੋ ਪੈਸੇ ਲਏ ਗਏ ਹਨ, ਉਹ ਵੀ ਸਪੀਕਰ ਸਾਹਿਬ, ਉਗਰਾਹੇ ਜਾ ਰਹੇ ਹਨ ।

---

## ਜ਼ਿਲ੍ਹਾ ਫਰੀਦਕੋਟ ਵਿਚ ਹੋਮਿਓਪੈਥਿਕ ਡਿਸਪੈਂਸਰੀਆਂ

*1502 . **ਸ੍ਰੀ ਉਪਿੰਦਰ ਕੁਮਾਰ ਸ਼ਰਮਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਜ਼ਿਲ੍ਹਾ ਫਰੀਦਕੋਟ ਵਿਚ ਇਸ ਸਮੇਂ ਕੁੱਲ ਕਿੰਨੀਆਂ ਹੋਮਿਓਪੈਥਿਕ ਡਿਸਪੈਂਸਰੀਆਂ ਹਨ ;

(ਅ) ਕੀ ਸਰਕਾਰ ਨੇੜੇ ਦੇ ਭਵਿਖ ਵਿਚ ਉਕਤ ਜ਼ਿਲ੍ਹੇ ਵਿੱਚ ਕੋਈ ਨਵੀਆਂ ਹੋਮਿਓਪੈਥਿਕ ਡਿਸਪੈਂਸ੍ਰੀਆਂ ਖੋਲ੍ਹਣ ਦਾ ਵਿਚਾਰ ਰੱਖਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

[HEALTH & FAMILY WELFARE MINISTER]

(a) Six

(b) A proposal is under consideration for 4 new Homoeopathic dispensaries at the following places :--

(1) Guru Ki Dhao

(2) Lambi

(3) Bir Raoke

(4) Kot Bhai

**ਸ਼੍ਰੀ ਉਪਿੰਦਰ ਕੁਮਾਰ ਸ਼ਰਮਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਜੋ ਨਵੀਆਂ ਹੋਮਿਓਪੈਥਿਕ ਡਿਸਪੈਂਸਰੀਆਂ ਲਈ ਪਰਪੋਜ਼ਲ ਸੀ, ਉਹ ਕਦੋਂ ਤਕ ਖੋਲ੍ਹੀਆਂ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਮਹਿਕਮੇ ਵਲੋਂ ਪਲਾਨਿੰਗ ਬੋਰਡ ਨੂੰ 50 ਹੋਰ ਡਿਸਪੈਂਸਰੀਆਂ ਖੋਲ੍ਹਣ ਲਈ ਰਿਕੁਐਸਟ ਕੀਤੀ ਗਈ ਸੀ ਪਰ ਉਨ੍ਹਾਂ ਨੇ ਟਰਨ-ਡਾਊਨ ਕਰ ਦਿਤੀ ਫਿਰ ਸਪੀਕਰ ਸਾਹਿਬ, ਦੂਸਰੀ ਵਾਰ ਕੇਸ ਭੇਜਿਆ ਗਿਆ ਹੈ ਜਦੋਂ ਉਹ ਅਪਰੂਵ ਕਰਨਗੇ ਤਾਂ ਉਸ ਤੋਂ ਬਾਅਦ ਡਿਸਪੈਂਸਰੀਆਂ ਖੋਲ੍ਹ ਦਿਆਂਗੇ ।

---

## STARRED QUESTION NO. 1405*

**Mr. Speaker** : Extension has been asked for in respect of Starred Question No. 1405.

Questions are over.

---

## ANNOUNCEMENT BY THE SPEAKER

## RE. MESSAGE FROM THE GOVERNOR

**Mr. Speaker** : I have received a message from Shri Surendra Nath Ji, Governor, Punjab, conveying his thanks to all the Members for the Motion of Thanks passed by this House on 16th March, 1994 for the address which he delivered to the house on 4th March, 1994.

In addition to this, I may bring before house that a meeting of the Business Advisory Committee was held yesterday in which leaders of all the Parties

---

*for Starred Question No. 1405 and reply thereto, please see Appendix to this Debate.

were present. In the said meeting it was decided that on days set out for the discussion of Demands for Grants, the following Demands for Grants will be discussed specifically :-

| Sr. No. | Demand No. | Particulars | Date of discussion |
|---|---|---|---|
| 1. | 5 | Education | |
| | 25 | Social and Women's Welfare and Welfare of Scheduled Castes and Backward Classes | 25-3-1994 (Afternoon) Sitting) |
| 2. | 23 | Rural Development and Panchayats. | 26-3-1994 |
| | 11 | Health and Family Welfare | |
| 3. | 15 | Irrigation and Power | 29-3-1994 |
| | 1 | Agriculture and Forests | |
| | 12 | Home Affairs & Justice | |

*(Interruption).* Let me finish my Statement.

It was also decided in the meeting that to maintain decorum and discipline in the House, when the Speaker will be on his legs, no Member will stand and he will resume his seat. After the Question Hour, time will be given, if any hon'ble member rises on a Point of Order, he will be heard and the decision of the Speaker will be final and that will not be discussed and none of the Members will come in the well of the House. If he has got any protest, he can walk out.

ਸ੍ਰੀ ਸਤਨਾਮ ਸਿੰਘ ਕੈਂਥ : ਮਾਨਯੋਗ ਸਪੀਕਰ ਸਾਹਿਬ, ਇਹ ਬੜਾ ਸੀਰੀਅਸ .......

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਪੀਕਰ ਸਾਹਿਬ, ਪਹਿਲਾਂ ਮੈਡਮ ਜੀ ਦੀ ਗੱਲ ਸੁਣ ਲਓ । ਇਹ ਜਿਹੜੀ ਰਿਪੋਰਟ ਪੇਸ਼ ਕੀਤੀ ਹੈ, ਉਹਦੇ ਬਾਰੇ ਇਤਰਾਜ਼ ਵਾਲੀ ਗੱਲ ਹੈ, ਉਹ ਦੱਸਣਾ ਚਾਹੁੰਦੇ ਹਨ .....

ਸ੍ਰੀ ਸਪੀਕਰ : ਹਾਂ ਜੀ, ਵਿਮਲਾ ਡਾਂਗ ਜੀ ।

ਸ੍ਰੀਮਤੀ ਵਿਮਲਾ ਡਾਂਗ : ** ** **

ਸ੍ਰੀ ਸਪੀਕਰ : ਇਹ ਪੁਆਇੰਟ ਆਫ਼ ਆਰਡਰ ਨਹੀਂ ਹੈ ।

ਸ੍ਰੀ ਸਤਨਾਮ ਸਿੰਘ ਕੈਂਥ : ** ** **

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ** ** **

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

ਸ੍ਰੀਮਤੀ ਵਿਮਲਾ ਡਾਂਗ : ** ** **

Mr. Speaker : Nothing will be discussed on which I have given the ruling. This is no Point of Order. Shri Tarsem Jodhan.

ਕਾਮਰੇਡ ਤਰਸੇਮ ਜੋਧਾਂ : ** ** **

ਸ੍ਰੀ ਸਪੀਕਰ : ਤੁਸੀਂ ਲੈਕਚਰ ਨਾ ਕਰੋ ।

ਕਾਮਰੇਡ ਤਰਸੇਮ ਜੋਧਾਂ : ** ** **

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

ਸ੍ਰੀ ਵਿਜੇ ਕੁਮਾਰ ਸਾਥੀ : ** ** **

Mr. Speaker : Please resume your seat. This is no Point of Order.

---

## RESUMPTION OF GENERAL DISCUSSION ON THE BUDGET ESTIMATES FOR THE YEAR 1994-95

Mr. Speaker : The House will resume general discussion on the Budget Estimates for the year 1994-95. Shri Nirmal Singh Nimma. *(Interruption)*.

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਪੀਕਰ ਸਾਹਿਬ, ਇਹ ਜਿਹੜੀ ਮੰਗ ਕੀਤੀ ਗਈ ਹੈ, ਉਹ ਬੜੀ ਜਾਇਜ਼ ਮੰਗ ਹੈ । ਹਾਊਸ ਦੀ ਇਕ ਕਮੇਟੀ ਬਣਾ ਦਿੱਤੀ ਜਾਵੇ, ਇਹ ਸਾਡੀ ਸਾਰਿਆਂ ਦੀ ਫੀਲਿੰਗ ਹੈ ।

---

**Expunged as ordered by the Chair.

Mr. Speaker : I have heard.

**ਸਰਦਾਰ ਨਿਰਮਲ ਸਿੰਘ ਨਿੰਮਾ (ਭਦੌੜ, ਐਸ .ਸੀ .)** : ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਹਾਨ ਸਦਨ ਦੇ ਵਿਚ ਬਜਟ ਉਪਰ ਬੋਲਣ ਦਾ ਮੌਕਾ ਦਿੱਤਾ ਹੈ ਜਿਹੜਾ ਕਿ ਇਥੇ 18 ਮਾਰਚ, 1994 ਨੂੰ ਮਾਨਯੋਗ ਵਿੱਤ ਮੰਤਰੀ ਜੀ ਵਲੋਂ ਪੇਸ਼ ਕੀਤਾ ਗਿਆ । ਇਸ ਬਜਟ ਵਿਚ ਮੁਲਾਜ਼ਮਾਂ ਪ੍ਰਤੀ, ਕਿਸਾਨਾਂ ਪ੍ਰਤੀ, ਮਜ਼ਦੂਰਾਂ ਪ੍ਰਤੀ ਅਤੇ ਖਾਸ ਕਰਕੇ ਔਰਤਾਂ ਅਤੇ ਪ੍ਰੈਸ ਦੀ ਆਜ਼ਾਦੀ ਪ੍ਰਤੀ ਕੁਝ ਨਹੀਂ ਕਿਹਾ ਗਿਆ । ਇਸ ਕਰਕੇ ਮੈਂ ਆਪਣੇ ਵਲੋਂ ਇਸ ਬਜਟ ਦੀ ਪੱਕੇ ਤੌਰ ਤੇ ਵਿਰੋਧਤਾ ਕਰਦਾ ਹਾਂ । ਲੋਕਾਂ ਦੀ ਡਿਵੈਲਪਮੈਂਟ ਦੇ ਲਈ ਇਸ ਬਜਟ ਵਿਚ ਜੋ ਫੰਡ ਰੱਖੇ ਗਏ ਹਨ, ਉਹ ਵੀ ਨਾ-ਕਾਫ਼ੀ ਹਨ । ਕੁਝ ਫੰਡ ਐਸੇ ਵੀ ਹਨ ਜਿਨ੍ਹਾਂ ਦੀ ਪਿਛਲੇ ਸਾਲਾਂ ਵਿਚ ਆਮ ਤੌਰ ਤੇ ਸਹੀ ਤਰੀਕੇ ਦੇ ਨਾਲ ਵਰਤੋਂ ਨਹੀ ਸੀ ਹੋ ਸਕੀ ਅਤੇ ਇਸ ਤਰ੍ਹਾਂ ਦੇ ਜਿਹੜੇ ਫੰਡ ਇਸ ਬਜਟ ਵਿਚ ਰੱਖੇ ਗਏ ਹਨ, ਉਨ੍ਹਾਂ ਬਾਰੇ ਇਸ ਆਉਣ ਵਾਲੇ ਸਾਲ ਵਿਚ ਵੀ ਸਰਕਾਰ ਨੇ ਇਸ ਬਜਟ ਵਿਚ ਕੋਈ ਭਰੋਸਾ ਨਹੀਂ ਦਿਵਾਇਆ ਕਿ ਉਨ੍ਹਾਂ ਨੂੰ ਕਿਸ ਤਰੀਕੇ ਦੇ ਨਾਲ, ਸਹੀ ਢੰਗ ਨਾਲ ਖ਼ਰਚ ਕੀਤਾ ਜਾਣਾ ਹੈ । ਬਜਟ ਦਾ ਜਿਹੜਾ ਪੈਸਾ ਹੈ, ਉਹ ਇਥੋਂ ਪਾਸ ਹੋ ਕੇ ਪੰਜਾਬ ਦੇ ਅੰਦਰ ਜ਼ਿਲ੍ਹਾ ਯੋਜਨਾ ਬੋਰਡ ਅਤੇ ਵਿਕਾਸ ਬੋਰਡ ਜਿਹੜੇ ਬਣੇ ਹੋਏ ਹਨ, ਉਨ੍ਹਾਂ ਵਿਚ ਜਾਂਦਾ ਹੈ । ਇਸ ਪੈਸੇ ਦੀ ਟੇਢੇ ਢੰਗ ਨਾਲ ਨਜਾਇਜ਼ ਵਰਤੋਂ ਕੀਤੀ ਜਾਂਦੀ ਹੈ । ਕੁਰੱਪਸ਼ਨ ਬਹੁਤ ਵਧ ਚੁਕੀ ਹੈ । ਇਹ ਜਿਹੜਾ ਪੈਸਾ ਹੈ, ਇਹ ਲੋਕਾਂ ਦੇ ਵਿਕਾਸ ਦੇ ਲਈ ਸਹੀ ਤਰੀਕੇ ਦੇ ਨਾਲ ਨਹੀਂ ਵਰਤਿਆ ਜਾਂਦਾ । ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਜਿਵੇਂ ਹਾਥੀ ਦੇ ਦੰਦ ਖਾਣ ਦੇ ਹੋਰ ਅਤੇ ਵਿਖਾਣ ਦੇ ਹੋਰ ।

ਇਸਦੇ ਨਾਲ ਹੀ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪੈਸਾ ਹੈ ਇਹ ਲੋਕਾਂ ਤੋਂ ਵਸੂਲਿਆ ਜਾਂਦਾ ਹੈ ਚਾਹੇ ਉਹ ਮਰਦ ਹੈ, ਚਾਹੇ ਔਰਤ ਹੈ, ਚਾਹੇ ਗਰੀਬ ਹੈ, ਚਾਹੇ ਅਮੀਰ ਹੈ ਜੋ ਵੀ ਇਸ ਧਰਤੀ ਉਤੇ ਇਸ ਭੂਮੀ ਉਤੇ ਇਨਸਾਨੀਅਤ ਦਾ ਜਾਮਾ ਪਹਿਨ ਕੇ ਆਇਆ ਹੈ, ਚਾਹੇ ਉਹ 10 ਪੈਸੇ ਦੀ ਮਾਚਸ ਖ਼ਰੀਦਦਾ ਹੈ, ਹਰ ਇਕ ਚੀਜ਼ ਤੇ ਟੈਕਸ ਲਗਾਏ ਜਾਂਦੇ ਹਨ ਅਤੇ ਉਹ ਟੈਕਸ ਵਸੂਲ ਕੇ ਪੰਜਾਬ ਦੇ ਖਜ਼ਾਨੇ ਦੇ ਵਿਚ ਜਮ੍ਹਾਂ ਕੀਤੇ ਜਾਂਦੇ ਹਨ ਤਾਂ ਕਿ ਲੋਕਾਂ ਦੇ ਲਈ ਵਧੀਆ ਸਹੂਲਤ ਪ੍ਰਦਾਨ ਕੀਤੀ ਜਾਵੇ । ਇਨ੍ਹਾਂ ਪੰਜਾਬ ਦੇ ਲੋਕਾਂ ਦੇ ਲਈ ਹੈਲਥ ਵਾਸਤੇ ਪੈਸਾ ਖ਼ਰਚਿਆ ਜਾ ਸਕੇ, ਉਹ ਪੈਸਾ ਲੋਕਾਂ ਦੇ ਵਿਕਾਸ ਦੇ ਕੰਮਾਂ ਉਤੇ

[ਸਰਦਾਰ ਨਿਰਮਲ ਸਿੰਘ ਨਿੰਮਾ]

ਖਰਚ ਕੀਤਾ ਜਾਵੇ ਕਿਉਂਕਿ ਜੋ ਵੀ ਇਨਸਾਨ ਇਸ ਧਰਤੀ ਤੇ ਆਇਆ ਹੈ ਚਾਹੇ ਉਹ ਔਰਤ ਹੈ ਚਾਹੇ ਮਰਦ ਹੈ ਉਹ ਚਾਹੁੰਦਾ ਹੈ ਕਿ ਮੇਰਾ ਵਧੀਆ ਮਕਾਨ ਹੋਵੇ, ਮਕਾਨ ਦੇ ਅੱਗੇ ਵਧੀਆ ਸੜਕ ਹੋਵੇ, ਗੰਦੇ ਪਾਣੀ ਦਾ ਪਰਾਪਰ ਨਿਕਾਸ ਹੋਵੇ ਔਰ ਉਹ ਵਧੀਆ ਜ਼ਿੰਦਗੀ ਬਤੀਤ ਕਰੇ । ਪਰੰਤੂ ਇਸ ਪੈਸੇ ਦੀ ਸਮੇਂ ਸਮੇਂ ਤੇ ਨਜਾਇਜ਼ ਵਰਤੋਂ ਇਸ ਅਫ਼ਸਰਸ਼ਾਹੀ ਔਰ ਰੂਲਿੰਗ ਪਾਰਟੀ ਦੇ ਮੰਤਰੀ ਔਰ ਐਮ. ਐਲ. ਏਜ਼ ਰਾਹੀਂ ਕੀਤੀ ਜਾ ਰਹੀ ਹੈ । ਦੋ ਸਾਲ ਇਸ ਪੰਜਾਬ ਦੀ ਸਰਕਾਰ ਦੇ ਬੀਤ ਚੁੱਕੇ ਹਨ ਔਰ ਤੀਸਰਾ ਬਜਟ ਇਸ ਸਰਕਾਰ ਵਲੋਂ ਪੇਸ਼ ਕੀਤਾ ਗਿਆ ਹੈ । ਅਸੀਂ ਇਸਦੇ ਨਾਲ ਬਿਲਕੁਲ ਤਸੱਲੀ ਪਰਗਟ ਨਹੀਂ ਕਰਦੇ ਕਿਉਂਕਿ ਜ਼ਿਆਦਾਤਰ ਪੈਸਾ ਉਸ ਤਰੀਕੇ ਦੇ ਨਾਲ ਖਰਚ ਕੀਤਾ ਜਾਣਾ ਚਾਹੀਦਾ ਹੈ ਜਿਸ ਨਾਲ ਕਿ ਲੋਕਾਂ ਦਾ ਜੀਵਨ ਸੁਵਿਧਾਜਨਕ ਬਣ ਸਕੇ । ਪੈਸਾ ਸ਼ਹਿਰਾਂ ਦੇ ਵਿੱਚ ਦਲਿਤਾਂ ਦੀਆਂ ਬਸਤੀਆਂ ਵਾਸਤੇ, ਪਾਣੀ ਦੀ ਸਪਲਾਈ ਵਾਸਤੇ ਅਤੇ ਜੀਵਨ ਦੀਆਂ ਅਵੱਸ਼ਕ ਲੋੜਾਂ ਵਾਸਤੇ ਖ਼ਰਚ ਕੀਤਾ ਜਾਣਾ ਚਾਹੀਦਾ ਹੈ । ਪਰੰਤੂ ਪੰਜਾਬ ਦੇ ਅੰਦਰ ਜਦੋਂ ਤੋਂ ਕਾਂਗਰਸ ਸਰਕਾਰ ਆਈ ਹੈ ਇਸ ਨੇ ਲੋਕਾਂ ਵਾਸਤੇ ਕੁਝ ਵੀ ਨਹੀਂ ਕੀਤਾ । ਇਹ ਜਿਹੜੀਆਂ ਨੋਟੀਫਾਈਡ ਏਰੀਆ ਕਮੇਟੀਆਂ ਬਣਾਈਆਂ ਗਈਆਂ ਹਨ ਇਹ ਇਕ ਰਾਜਨੀਤਕ ਚਾਲ ਹੈ, ਜਿਸ ਵਿੱਚ ਨਿੱਜੀ ਮੁਫ਼ਾਦ ਦੇ ਲਈ ਸਰਕਾਰੀ ਪੈਸੇ ਦੀ ਦੁਰਵਰਤੋਂ ਕਰਕੇ ਆਪਣੇ ਫਾਇਦੇ ਲਏ ਜਾਂਦੇ ਹਨ । ਨੋਟੀਫਾਈਡ ਏਰੀਆ ਕਮੇਟੀਆਂ ਜਿਹੜੀਆਂ ਬਣਾਈਆਂ ਗਈਆਂ ਹਨ ਉਨ੍ਹਾਂ ਦੇ ਅਧੀਨ ਜੋ ਪੈਸਾ ਰੱਖਿਆ ਗਿਆ ਹੈ ਉਸ ਪੈਸੇ ਦੀ ਨਜਾਇਜ਼ ਵਰਤੋਂ ਕੀਤੀ ਜਾਂਦੀ ਹੈ ਕਿਉਂਕਿ ਸ਼ਹਿਰਾਂ ਦੇ ਵਿਚ ਜੋ ਦਲਿਤਾਂ ਦੀਆਂ ਬਸਤੀਆਂ ਹਨ ਉਨ੍ਹਾਂ ਤੇ ਸਹੀ ਤਰੀਕੇ ਦੇ ਨਾਲ ਪੈਸਾ ਖਰਚ ਨਹੀਂ ਕੀਤਾ ਜਾਂਦਾ । ਜਿੱਥੇ ਪੰਚਾਇਤਾਂ ਦੇ ਨਾਲ ਹੀ ਸਾਰਾ ਡਵੈਲਪਮੈਂਟ ਦਾ ਕੰਮ ਚਲ ਰਿਹਾ ਸੀ ਉਥੇ ਪੁਲੀਟੀਕਲ ਤੌਰ ਤੇ ਨੋਟੀਫਾਈਡ ਏਰੀਆ ਕਮੇਟੀਆਂ ਬਣਾ ਦਿੱਤੀਆਂ ਗਈਆਂ ਹਨ । ਜਿਸ ਕਰਕੇ ਇਸ ਹਾਊਸ ਦੇ ਅੰਦਰ ਪਿਛਲੇ ਸਾਲ ਵੀ ਕਾਫ਼ੀ ਰੌਲਾ-ਰੱਪਾ ਪਿਆ ਸੀ । ਜਿਸ ਦੀ ਉਦਾਹਰਨ ਹੰਡਿਆਇਆ ਦੀ ਹੈ ਜਿਹੜੀ ਕਿ ਸਾਡੀ ਸਬ-ਡਵੀਜ਼ਨ ਦੇ ਨਾਲ ਸਬੰਧਤ ਹੈ । ਉਥੇ ਪੰਚਾਇਤ ਚਲੀ ਜਾਂਦੀ ਸੀ ਪਰ ਉਥੇ ਪੁਲੀਟੀਕਲ ਤੌਰ ਤੇ ਨੋਟੀਫਾਈਡ ਏਰੀਆ ਕਮੇਟੀ ਬਣਾ ਦਿੱਤੀ ਗਈ । ਮੈਂ ਨਹੀਂ ਚਾਹੁੰਦਾ ਕਿ ਨੋਟੀਫਾਈਡ ਏਰੀਆ ਕਮੇਟੀ ਬਣਾ ਦਿੱਤੀ ਜਾਵੇ । ਪਰੰਤੂ ਇਕ ਗੱਲ ਮੈਂ ਸਰਕਾਰ ਦੇ ਧਿਆਨ ਦੇ ਵਿੱਚ ਲਿਆਉਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਬਰਨਾਲਾ ਮਿਉਂਸਪਲ ਕਮੇਟੀ ਜਿਹੜੀ ਹੈ ਉਹ ਬੀ-ਕਲਾਸ ਕਮੇਟੀ ਹੈ ਜਿਸ ਦੀ ਆਮਦਨ ਦਾ ਜ਼ਰੀਆ ਵੀ ਥੋੜਾ ਹੈ । ਉਸ ਦੇ ਨਾਲ ਹੀ ਸੰਗਰੂਰ

[ਸਰਦਾਰ ਨਿਰਮਲ ਸਿੰਘ ਨਿੰਮਾ]

ਪਿੰਡ ਸੀ, ਇਸ ਨੂੰ ਉਸ ਦੇ ਵਿੱਚ ਮਰਜ ਕੀਤਾ ਗਿਆ । ਉਸ ਨੂੰ ਮਰਜ ਕਰਨ ਤੋਂ ਬਾਅਦ ਮਿਉਂਸਿਪਲ ਏਰੀਆ ਡੀਵੈਲਪ ਕੀਤਾ ਗਿਆ ਜਦ ਕਿ ਹੰਢਿਆਇਆ ਦੇ ਵਿੱਚ ਨੋਟੀਫਾਈਡ ਏਰੀਆ ਕਮੇਟੀ ਬਨਾਉਣ ਦੀ ਕੋਈ ਜ਼ਰੂਰਤ ਨਹੀਂ ਸੀ ।

**ਸ੍ਰੀ ਸਪੀਕਰ :** ਨਿਰਮਲ ਸਿੰਘ ਨਿੰਮਾ ਜੀ, ਕੁਝ ਬਜਟ ਤੇ ਵੀ ਬੋਲੋਗੇ ਜਾਂ ਜਨਰਲ ਲੈਕਚਰ ਹੀ ਕਰੋਗੇ । ਕੁਝ ਬਜਟ ਤੇ ਵੀ ਬੋਲੋ ।

**ਸਰਦਾਰ ਨਿਰਮਲ ਸਿੰਘ ਨਿੰਮਾ :** ਸਪੀਕਰ ਸਾਹਿਬ, ਇਹ ਪੈਸਾ ਬਜਟ ਰਾਹੀਂ ਖ਼ਰਚ ਕੀਤਾ ਜਾਣਾ ਹੈ । ਮੈਂ ਸਥਾਨਕ ਸਰਕਾਰਾਂ ਤੇ ਬੋਲ ਰਿਹਾ ਹਾਂ । ਤੁਸੀਂ ਬਜਟ ਕਢਵਾ ਕੇ ਦੇਖ ਲਓ । ਸਥਾਨਕ ਸਰਕਾਰਾਂ ਲਈ ਪੈਸਾ ਕਿਵੇਂ ਰੱਖਣਾ ਹੈ, ਕਿਵੇ ਖ਼ਰਚ ਕੀਤਾ ਜਾਣਾ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ।

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ ਪਹਿਲਾਂ ਵੀ ਫਰੀ ਸਟਾਈਲ ਸਪੀਚਾਂ ਹੁੰਦੀਆਂ ਰਹੀਆਂ ਹਨ। ਹੁਣ ਵੀ ਏਸੇ ਤਰ੍ਹਾਂ ਹੀ ਚੱਲਣ ਦਿਓ । (ਹਾਸਾ)

ਸਰਦਾਰ ਨਿਰਮਲ ਸਿੰਘ ਨਿੰਮਾ : ਸਪੀਕਰ ਸਾਹਿਬ, ਜਿਹੜੀ ਨੋਟੀਫਾਈਡ ਏਰੀਆ ਕਮੇਟੀ ਹੰਢਿਆਏ ਦੀ ਬਣਾਈ ਗਈ ਹੈ, ਉਸ ਤੋਂ ਬਰਨਾਲੇ ਦੀ ਜਿਹੜੀ ਚੁੰਗੀ ਹੈ ਉਹ ਸਿਰਫ ਅੱਧਾ ਕਿਲੋਮੀਟਰ ਦੀ ਦੂਰੀ ਤੇ ਹੈ। ਉਸ ਨੂੰ ਵੀ ਸ਼ਾਮਲ ਕਰ ਲੈਣਾ ਚਾਹੀਦਾ ਸੀ ਕਿਉਂਕਿ ਇਹ ਜਿਹੜਾ ਖ਼ਰਚਾ ਹੈ ਇਹ ਮਿਉਂਸਿਪਲ ਕਮੇਟੀ ਦੇ ਅਧੀਨ ਜੋ ਬਜਟ ਹੈ, ਉਸ ਬਜਟ ਵਿੱਚੋਂ ਆਉਂਦਾ ਹੈ । ਮੈਂ ਇਸ ਦੇ ਨਾਲ ਹੀ ਇਕ ਗੱਲ ਹੋਰ ਵੀ ਦੱਸਣਾ ਚਾਹੁੰਦਾ ਹਾਂ ਕਿ ਇਸ ਬਜਟ ਦੇ ਵਿੱਚ ਜਿੰਨੇ ਵੀ ਮਿਉਸਿਪਲ ਕਮੇਟੀਆਂ ਦੇ ਕਰਮਚਾਰੀ ਰਿਟਾਇਰ ਹੋਏ ਹਨ ਉਨ੍ਹਾਂ ਵਾਸਤੇ ਕੋਈ ਵੀ ਪੈਨਸ਼ਨ ਸਕੀਮ ਨਹੀਂ ਲਿਆਂਦੀ ਗਈ ਜਦੋਂ ਕੀ ਸਾਡੇ ਵਿੱਤ ਮੰਤਰੀ ਜੀ ਔਰ ਮੁੱਖ ਮੰਤਰੀ ਸਾਹਿਬ ਮੁਲਾਜ਼ਮਾਂ ਦੀਆਂ ਜੱਥੇਬੰਦੀਆਂ ਦੇ ਨਾਲ ਮਸ਼ਵਰੇ ਕਰਦੇ ਰਹੇ ਔਰ ਉਨ੍ਹਾਂ ਨੂੰ ਭਰੋਸੇ ਦਿਵਾਉਂਦੇ ਰਹੇ । ਪਰੰਤੂ ਇਸ ਬਜਟ ਦੇ ਵਿੱਚ ਉਨ੍ਹਾਂ ਮੁਲਾਜ਼ਮਾਂ ਵਾਸਤੇ ਪੈਨਸ਼ਨ ਸਕੀਮ ਲਾਗੂ ਕਰਨ ਬਾਰੇ ਕੋਈ ਸੰਕੇਤ ਨਹੀਂ ਹੈ । ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਮੁਲਾਜ਼ਮਾਂ ਨੇ ਆਪਣੀ ਸਾਰੀ ਜ਼ਿੰਦਗੀ ਪੰਜਾਬ ਦੇ ਲੋਕਾਂ ਦੀ ਸੇਵਾ ਕੀਤੀ ਹੈ, ਆਪਣੀ ਜ਼ਿੰਦਗੀ ਦੀ ਕੁਰਬਾਨੀ ਕੀਤੀ ਹੈ । ਉਨ੍ਹਾਂ ਦੇ ਰਿਟਾਇਰ ਹੋਣ ਦੇ ਸਮੇਂ ਤੇ ਉਨ੍ਹਾਂ ਨੂੰ ਪੈਸਾ

[ਸਰਦਾਰ ਨਿਰਮਲ ਸਿੰਘ ਨਿੰਮਾ]
ਚਾਹੀਦਾ ਹੈ ਜਿਹੜਾ ਕਿ ਉਨ੍ਹਾਂ ਦੀ ਤਨਖਾਹ ਦੇ ਵਿਚੋਂ ਕੁਝ ਕੱਟਿਆ ਜਾਂਦਾ ਹੈ ਅਤੇ ਕੁਝ ਹਿੱਸਾ ਉਸ ਅਦਾਰੇ ਵੱਲੋਂ ਪਾਇਆ ਜਾਣਾ ਚਾਹੀਦਾ ਹੈ । ਉਨ੍ਹਾਂ ਦੇ ਵਾਸਤੇ ਇਹ ਪੈਸਾ ਨਹੀਂ ਰੱਖਿਆ ਗਿਆ । ਪੰਜਾਬ ਦੇ ਸਥਾਨਕ ਸਰਕਾਰ ਦੇ ਮਹਿਕਮੇ ਨੂੰ ਆਪਣੇ ਕਰਮਚਾਰੀਆਂ ਦੇ ਵਾਸਤੇ ਪੈਨਸ਼ਨ ਸਕੀਮ ਲਾਗੂ ਕਰਕੇ ਉਨ੍ਹਾਂ ਨੂੰ ਰਾਹਤ ਦੇਣੀ ਚਾਹੀਦੀ ਹੈ ।

ਮੈਂ ਦੂਜੀ ਗੱਲ ਪੈਨਸ਼ਨ ਅਦਾਲਤਾਂ ਦੇ ਬਾਰੇ ਕਰਨੀ ਚਾਹੁੰਦਾ ਹਾਂ । ਇਹ ਪੈਨਸ਼ਨ ਅਦਾਲਤਾਂ ਇਕ ਤਰ੍ਹਾਂ ਦੀ ਨਿਰੀ ਡਰਾਮੇਬਾਜ਼ੀ ਹੀ ਹੈ । ਇਨ੍ਹਾਂ ਅਦਾਲਤਾਂ ਉਤੇ ਨਜਾਇਜ਼ ਤਰੀਕੇ ਦੇ ਨਾਲ ਪੈਸਾ ਖ਼ਰਚ ਕੀਤਾ ਜਾਂਦਾ ਹੈ । ਅਫਸਰਸ਼ਾਹੀ ਦੇ ਟੀ.ਏ.ਬਿਲਾਂ ਦਾ ਹੀ ਬੋਲਬਾਲਾ ਹੁੰਦਾ ਹੈ ਅਤੇ ਇਸ ਤਰ੍ਹਾਂ ਇਕ ਤਰ੍ਹਾਂ ਨਾਲ ਡਰਾਮੇਬਾਜ਼ੀ ਕੀਤੀ ਜਾ ਰਹੀ ਹੈ । ਜਿਹੜੀਆਂ ਪੈਨਸ਼ਨ ਅਦਾਲਤਾਂ ਲਗਾਈਆਂ ਜਾਂਦੀਆਂ ਹਨ ਇਨ੍ਹਾਂ ਦੇ ਵਿੱਚ ਜਿਹੜੇ ਕੇਸ ਲਏ ਜਾਂਦੇ ਹਨ ਉਨ੍ਹਾਂ ਨੂੰ ਪਹਿਲਾਂ ਮਹਿਕਮਾ ਤਿਆਰ ਕਰਕੇ ਲਿਆਉਂਦਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਮਹਿਕਮੇ ਨੂੰ ਜਦੋਂ ਵੀ ਕਰਮਚਾਰੀ ਰਿਟਾਇਰ ਹੋਣ ਵਾਲਾ ਹੁੰਦਾ ਹੈ, ਉਸ ਦੀ ਰਿਟਾਇਰਮੈਂਟ ਦੇ ਸਮੇਂ ਤੱਕ ਆਪਣੇ ਆਪ ਹੀ ਸਾਰਾ ਕੇਸ ਤਿਆਰ ਕਰ ਲੈਣਾ ਚਾਹੀਦਾ ਹੈ । ਇਸ ਤਰ੍ਹਾਂ ਦੇ ਨਾਲ ਇਨ੍ਹਾਂ ਅਦਾਲਤਾਂ ਦੇ ਲਾਉਣ ਦੀ ਕੋਈ ਜ਼ਰੂਰਤ ਹੀ ਨਹੀਂ ਰਹਿ ਜਾਂਦੀ ਕਿਉਂਕਿ ਇਨ੍ਹਾਂ ਪੈਨਸ਼ਨ ਅਦਾਲਤਾਂ ਦੇ ਵਿੱਚ ਕੇਵਲ ਉਨ੍ਹਾਂ ਕੇਸਾਂ ਦੇ ਫੈਸਲੇ ਸੁਣਾਏ ਜਾਂਦੇ ਹਨ ਜਿਹੜੇ ਕੇਸ ਪਹਿਲਾਂ ਮਹਿਕਮੇ ਵੱਲੋਂ ਤਿਆਰ ਕਰ ਲਏ ਜਾਂਦੇ ਹਨ । ਜੇਕਰ ਕੇਸ ਮਹਿਕਮੇ ਨੇ ਆਪ ਹੀ ਤਿਆਰ ਕਰਕੇ ਅਦਾਲਤ ਵਿੱਚ ਲਿਜਾਣੇ ਹੁੰਦੇ ਹਨ ਤਾਂ ਫਿਰ ਅਦਾਲਤਾਂ ਲਗਾਉਣ ਦਾ ਅਤੇ ਵਾਧੂ ਖ਼ਰਚ ਕਰਨ ਦਾ ਕੀ ਫਾਇਦਾ ਹੈ । ਇਸੇ ਤਰ੍ਹਾਂ ਜਿਹੜੀਆਂ ਲੋਕ ਅਦਾਲਤਾਂ ਲਗਾਈਆਂ ਜਾ ਰਹੀਆਂ ਹਨ, ਉਨ੍ਹਾਂ ਵਿਚ ਜਿਹੜੇ ਕੋਰਟਾਂ ਦੇ ਕੇਸ ਲਿਆਂਦੇ ਜਾਂਦੇ ਹਨ ਉਹ ਇਹੋ ਜਿਹੇ ਕੇਸ ਹੁੰਦੇ ਹਨ ਜਿਹੜੇ ਕਈ ਕਈ ਸਾਲਾਂ ਤੋਂ ਕੋਰਟਾਂ ਵਿੱਚ ਚਲ ਰਹੇ ਹੁੰਦੇ ਹਨ ਅਤੇ ਉਨ੍ਹਾਂ ਦਾ ਫੈਸਲਾ ਇਕ ਜਾਂ ਦੋ ਤਰੀਕਾਂ ਵਿੱਚ ਕੋਰਟ ਨੇ ਆਪਣੇ ਆਪ ਹੀ ਦੇ ਦੇਣਾ ਹੁੰਦਾ ਹੈ । ਕਈਆਂ ਕੇਸਾਂ ਵਿੱਚ ਪਹਿਲਾਂ ਹੀ ਆਪਸੀ ਸਮਝੌਤਾ ਹੋ ਗਿਆ ਹੁੰਦਾ ਹੈ ਜਾਂ ਉਨ੍ਹਾਂ ਸਜ਼ਾ-ਯਾਫਤਾ ਵਿਅਕਤੀਆਂ ਦੇ ਕੇਸ ਲਿਆਂਦੇ ਜਾਂਦੇ ਹਨ ਜਿਨ੍ਹਾਂ ਦਾ ਫੈਸਲਾ ਪਹਿਲਾਂ ਹੀ ਹੋ ਗਿਆ ਹੁੰਦਾ ਹੈ । ਜਦੋਂ ਉਥੇ ਲੋਕ ਅਦਾਲਤਾਂ ਵਿੱਚ ਹਾਈ ਕੋਰਟ ਦੇ ਜਾਂ ਦੂਜੀਆਂ ਕੋਰਟਾਂ ਦੇ ਜੱਜ ਜਾਂਦੇ ਹਨ ਤਾਂ ਉਨ੍ਹਾਂ ਦੀਆਂ ਆਪਣੀਆਂ ਅਦਾਲਤਾਂ ਵਿੱਚ ਹੋਣ ਵਾਲੇ ਕੰਮ ਤੋਂ ਲੋਕ ਵਾਂਝੇ ਰਹਿ ਜਾਂਦੇ ਹਨ । ਇਨ੍ਹਾਂ ਲੋਕ

ਅਦਾਲਤਾਂ ਵਿਚ ਉਥੋਂ ਦੇ ਵਕੀਲ ਸਾਹਿਬਾਨ ਅਤੇ ਦੂਜੇ ਅਫ਼ਸਰ ਸਾਹਿਬਾਨ ਉਨ੍ਹਾਂ ਜੱਜਾਂ ਦੀ ਆਓ ਭਗਤ ਵਿਚ ਹੀ ਲੱਗੇ ਰਹਿੰਦੇ ਹਨ । ਇਸ ਤਰ੍ਹਾਂ ਇਨ੍ਹਾਂ ਅਦਾਲਤਾਂ ਉਤੇ ਵੀ ਵਾਧੂ ਖ਼ਰਚਾ ਹੀ ਕੀਤਾ ਜਾ ਰਿਹਾ ਹੈ ।

ਇਸ ਦੇ ਨਾਲ ਹੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਆਬਕਾਰੀ ਤੇ ਕਰ ਵਿਭਾਗ ਵੱਲੋਂ ਜਿਹੜੇ ਟੈਕਸ ਲਗਾਏ ਗਏ ਹਨ, ਇਹ ਆਮ ਕਿਸਾਨਾਂ ਤੇ ਵਾਧੂ ਬੋਝ ਪਾਇਆ ਗਿਆ ਹੈ । ਠੀਕ ਹੈ ਕਿ ਸ਼ਰਾਬ ਤੇ ਕਰ ਵਧਾਇਆ ਗਿਆ ਹੈ ਅਤੇ ਇਹ ਲੱਗਣਾ ਵੀ ਚਾਹੀਦਾ ਹੈ । ਜਿਸ ਨੇ ਪੀਣੀ ਹੈ ਉਹ ਚਾਰ ਪੈਸੇ ਵਾਧੂ ਖ਼ਰਚ ਕੇ ਵੀ ਪੀ ਸਕਦਾ ਹੈ ਅਤੇ ਇਸ ਤੋਂ ਸਰਕਾਰ ਨੂੰ ਪੈਸਾ ਇਕੱਠਾ ਕਰਨਾ ਚਾਹੀਦਾ ਹੈ । ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਨਦੀਨ-ਨਾਸ਼ਕ ਦਵਾਈਆਂ ਉਤੇ ਸੇਲਜ਼ ਟੈਕਸ ਵਧਾਇਆ ਗਿਆ ਹੈ ਉਹ ਸਿੱਧਾ ਹੀ ਕਿਸਾਨ ਤੇ ਬੋਝ ਪਾਇਆ ਗਿਆ ਹੈ । ਕਿਉਂਕਿ ਇਹ ਨਦੀਨ-ਨਾਸ਼ਕ ਦਵਾਈਆਂ ਖੇਤੀ ਦੇ ਕੰਮ ਆਉਂਦੀਆਂ ਹਨ । ਸਾਨੂੰ ਸਟੇਟ ਪੈਸਟੀਸਾਈਡਜ਼ ਯੂਨੀਅਨ ਦੇ ਨੁਮਾਇੰਦੇ ਮਿਲੇ ਅਤੇ ਉਨ੍ਹਾਂ ਨੇ ਦੱਸਿਆ ਕਿ ਸਰਕਾਰ ਨੇ ਸੇਲਜ਼ ਟੈਕਸ 2% ਤੋਂ ਵਧਾ ਕੇ 8% ਕਰ ਦਿੱਤਾ ਹੈ ਜੋ ਕਿ ਕਿਸਾਨ ਤੇ ਸਿੱਧਾ ਬੋਝ ਹੈ । ਪੰਜਾਬ ਇਕ ਖੇਤੀ ਵਾਲਾ ਸੂਬਾ ਹੈ ਅਤੇ ਇਹ ਵੱਧ ਉਤਪਾਦਨ ਕਰਕੇ ਸਾਰੇ ਦੇਸ਼ ਦਾ ਪਾਲਣ-ਪੋਸ਼ਣ ਕਰ ਰਿਹਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਪੈਸਟੀਸਾਈਡਜ਼ ਤੇ ਇਹ ਕਰ ਘਟਾ ਦਿੱਤਾ ਜਾਣਾ ਚਾਹੀਦਾ ਹੈ । ਇਸ ਸਬੰਧ ਵਿੱਚ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਪੈਸਟੀਸਾਈਡਜ਼ ਦੇ ਡੀਲਰਾਂ ਨੂੰ ਕਿਹਾ ਗਿਆ ਹੈ ਕਿ ਇਹ ਵਾਧੂ ਕਰ ਪਿਛਲੇ 5 ਸਾਲਾਂ ਦਾ ਵਸੂਲ ਕੀਤਾ ਜਾਣਾ ਹੈ । ਉਹ ਤਾਂ ਪਹਿਲਾਂ ਹੀ ਖਾਦ ਵੇਚ ਚੁੱਕੇ ਹਨ, ਪੈਸਟੀਸਾਈਡਜ਼ ਵੇਚ ਚੁੱਕੇ ਹਨ ਉਹ ਡੀਲਰ ਹੁਣ ਪਿਛਲੇ ਸਾਲਾਂ ਦਾ ਵਾਧੂ ਕਰ ਕਿਵੇਂ ਦੇਣਗੇ ? ਕੀ ਉਹ ਆਪਣੀ ਜੇਬ ਵਿਚੋਂ ਇਹ ਕਰ ਦੇਣਗੇ ? ਨਹੀਂ, ਉਹ ਤਾਂ ਅੱਗੋਂ ਕਿਸਾਨਾਂ ਕੋਲੋਂ ਵਸੂਲ ਕੇ ਹੀ ਦੇਣਗੇ । ਇਸ ਦੇ ਨਾਲ ਹੀ ਮੈਂ ਦਵਾਈਆਂ ਬਾਰੇ ਦੱਸਣਾ ਚਾਹੁੰਦਾ ਹਾਂ..

Mr. Speaker : Wind up, please.

ਸਰਦਾਰ ਨਿਰਮਲ ਸਿੰਘ ਨਿੰਮਾ : ਦਵਾਈਆਂ ਵਿਚ ਕਾਫੀ ਕੁਝ ਮਿਕਸ-ਅੱਪ ਕੀਤਾ ਹੁੰਦਾ ਹੈ, ਉਹ ਦੋ ਨੰਬਰ ਦੀਆਂ ਹੁੰਦੀਆਂ ਹਨ । ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਇਨ੍ਹਾਂ ਏਜੰਸੀਆਂ ਨੂੰ, ਫੈਕਟਰੀਆਂ ਨੂੰ ਲਾਇਸੈਂਸ ਦਿੱਤੇ

[ਸਰਦਾਰ ਨਿਰਮਲ ਸਿੰਘ ਨਿੰਮਾ]

ਜਾਂਦੇ ਹਨ, ਉਨ੍ਹਾਂ ਤੇ ਛਾਪੇ ਮਾਰੇ ਜਾਣੇ ਚਾਹੀਦੇ ਹਨ ਅਤੇ ਛੋਟੇ ਡੀਲਰਾਂ ਅਤੇ ਦੁਕਾਨਦਾਰਾਂ ਨੂੰ ਤੰਗ ਨਹੀਂ ਕੀਤਾ ਜਾਣਾ ਚਾਹੀਦਾ ।

ਅੱਗੇ, ਸਪੀਕਰ ਸਾਹਿਬ, ਮੈਂ ਦਿਹਾਤੀ ਵਿਕਾਸ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਪਿੰਡਾਂ ਦੀ ਡੀਵੈਲਪਮੈਂਟ ਲਈ ਜੋ ਪੈਸਾ ਰੱਖਿਆ ਗਿਆ ਹੈ, ਇਹ ਨਾ-ਕਾਫ਼ੀ ਹੈ । ਜਿਨ੍ਹਾਂ ਪਿੰਡਾਂ ਦਾ ਵਿਕਾਸ ਹੋਣਾ ਹੈ ਉਨ੍ਹਾਂ ਵਿੱਚ ਜੋ ਲੋਕ ਰਹਿੰਦੇ ਹਨ ਉਹ ਗਰੀਬੀ ਦੀ ਸਤਾਹ ਤੋਂ ਥੱਲੇ ਜੀਵਨ ਗੁਜ਼ਾਰ ਰਹੇ ਹਨ, ਉਨ੍ਹਾਂ ਲਈ ਪੈਸਾ ਵੱਧ ਤੋਂ ਵੱਧ ਰੱਖਿਆ ਜਾਵੇ । ਉਨ੍ਹਾਂ ਦੀ ਆਬਾਦੀ ਦੀ ਪਰਸੈਂਟੇਜ ਦੇ ਹਿਸਾਬ ਨਾਲ ਪੈਸਾ ਖਰਚਿਆ ਜਾਵੇ । ਜੋ ਸਰਕਾਰ ਵਲੋਂ ਗਰਾਂਟਾਂ ਪੰਚਾਇਤਾਂ ਨੂੰ ਦਿਤੀਆਂ ਜਾਂਦੀਆਂ ਹਨ, ਉਨ੍ਹਾਂ ਦਾ ਹਿੱਸਾ ਚਾਹੇ ਕੰਮ ਦੇ ਰੂਪ ਵਿਚ, ਚਾਹੇ ਪੈਸੇ ਦੇ ਰੂਪ ਵਿਚ ਜਮ੍ਹਾਂ ਕਰਵਾ ਕੇ ਪਿੰਡਾਂ ਦੀ ਡੀਵੈਲਪਮੈਂਟ ਕੀਤੀ ਜਾਂਦੀ ਹੈ । ਮੈਂ ਚਾਹੁੰਦਾ ਹਾਂ ਕਿ ਪਿੰਡਾਂ ਦੇ ਅੰਦਰ ਪੂਰੀ ਪੂਰੀ ਡੀਵੈਲਪਮੈਂਟ ਹੋਣੀ ਚਾਹੀਦੀ ਹੈ । ਇਸੇ ਤਰ੍ਹਾਂ ਜੋ 16 ਨਵੇਂ ਬਲਾਕ ਬਣਾਏ ਗਏ ਹਨ, ਮੈਂ ਕਹਿੰਦਾ ਹਾਂ ਕਿ ਇਹ ਲੋਕਾਂ ਦੇ ਹਿੱਤਾਂ ਦੀ ਗੱਲ ਨਹੀਂ ਹੈ ਬਲਕਿ ਪੁਲੀਟੀਕਲ ਹਿੱਤਾਂ ਨੂੰ ਮੁੱਖ ਰੱਖਕੇ ਬਣਾਏ ਗਏ ਹਨ । ਇਨ੍ਹਾਂ 16 ਬਲਾਕਾਂ ਵਿੱਚ ਮੈਂ ਇਹ ਮਹਿਸੂਸ ਕਰਦਾ ਹਾਂ ਕਿ ਪਿਛਲੇ ਸਮੇਂ ਵਿੱਚ ਜਿਸ ਤਰ੍ਹਾਂ ਮੰਤਰੀ-ਮੰਡਲ ਦੇ ਨੁਮਾਇੰਦਿਆਂ ਨੇ ਅਤੇ ਹੋਰ ਅਫਸਰਸ਼ਾਹੀ ਨੇ ਆਪਣੇ ਭਾਈ-ਭਤੀਜਾਵਾਦ ਨੂੰ ਬੀ.ਡੀ.ਪੀ.ਓ. ਭਰਤੀ ਕੀਤਾ, ਹੁਣ ਕੁਝ ਮੰਤਰੀ ਸਾਹਿਬਾਨ ਦੇ ਚਹੇਤੇ ਰਹਿ ਗਏ ਹੋਣਗੇ, ਹੁਣ ਉਨ੍ਹਾਂ ਨੂੰ 16 ਬੀ.ਡੀ.ਪੀ.ਓ. 16 ਅਕਾਊਟੈਂਟ, 16 ਸੁਪਰਡੰਟ, ਇਸਦੇ ਹਿਸਾਬ ਨਾਲ ਦੱਸਦਾ ਹਾਂ ਕਿ 800 ਨਵੀਆਂ ਪੋਸਟਾਂ ਕਾਇਮ ਹੋਣਗੀਆਂ ਜਿਨ੍ਹਾਂ ਤੇ ਭਾਈ-ਭਤੀਜਾਵਾਦ ਦੀ ਭਰਤੀ ਕੀਤੀ ਜਾਵੇਗੀ । ਇਸੇ ਤਰ੍ਹਾਂ ਜ਼ਿਲ੍ਹੇ ਬਣਾਏ ਜਾ ਰਹੇ ਹਨ ।

Mr. Speaker : You are repeating the same things.

**ਸਰਦਾਰ ਨਿਰਮਲ ਸਿੰਘ ਨਿੰਮਾ :** ਇਸੇ ਕਰਕੇ ਮੈਂ, ਸਪੀਕਰ ਸਾਹਿਬ, ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਪੀਲੇ ਕਾਰਡ ਬਣਾਉਣ ਦੀ ਜੋ ਸਕੀਮ ਹੈ । ਉਸਦੇ ਵਿੱਚ ਜੋ ਪੈਸਾ ਰੱਖਿਆ ਹੈ ਉਹ ਵੀ ਨਾ-ਕਾਫ਼ੀ ਹੈ । ਆਮਦਨ ਦੀ ਹੱਦ ਬਹੁਤ ਘੱਟ ਰੱਖੀ ਗਈ ਹੈ । ਮੈਂ ਚਾਹੁੰਦਾ ਹਾਂ ਕਿ ਅੱਜ ਜਿਹੜਾ ਮਜ਼ਦੂਰ ਹੈ, ਉਹ 50 ਰੁਪਏ ਦੀ ਦਿਹਾੜੀ ਲੈਂਦਾ ਹੈ ਅਤੇ ਇਸ ਤਰ੍ਹਾਂ ਉਸਦਾ 1500 ਰੁਪਏ ਮਹੀਨੇ ਦਾ ਬਣਦਾ ਹੈ ਅਤੇ ਸਾਲ ਦੇ 18000 ਰੁਪਏ ਬਣਦੇ ਹਨ । ਇਸ ਲਈ ਇਹ ਆਮਦਨ ਦੀ ਹੱਦ

18000 ਰੁਪਏ ਰੱਖ ਕੇ ਪੀਲੇ-ਕਾਰਡ ਬਣਾਏ ਜਾਣੇ ਚਾਹੀਦੇ ਹਨ ਅਤੇ ਉਨ੍ਹਾਂ ਦੇ ਮੁਤਾਬਿਕ ਜੋ ਲੋਨ ਦੇ ਰੂਪ ਵਿਚ ਜਾਂ ਹੋਰ ਸਹੂਲਤਾਂ ਦਿਤੀਆਂ ਜਾਂਦੀਆਂ ਹਨ ਉਹ ਮਿਲਣੀਆਂ ਚਾਹੀਦੀਆਂ ਹਨ । ਇਕ ਪਾਸੇ ਬਿਜਲੀ ਬੋਰਡ ਨੇ ਬਿਜਲੀ ਦੇ ਰੇਟ ਵਧਾ ਦਿੱਤੇ ਹਨ ਅਤੇ ਦੂਜੇ ਪਾਸੇ ਸਰਕਾਰ ਨੇ ਕਿਹਾ ਹੈ ਕਿ ਕੋਈ ਟੈਕਸ ਨਹੀਂ ਲਗਾਇਆ ਅਤੇ ਨਾ ਹੀ ਟੈਕਸ ਲਗਾਏ ਜਾਣਗੇ, ਪਰੰਤੂ ਬਜਟ ਉਪਰੰਤ ਲੋਕਾਂ ਤੇ ਪੱਥਰ ਸੁੱਟ ਦਿੱਤਾ ਜਾਂਦਾ ਹੈ । ਪਿਛੇ ਬਿਜਲੀ ਦੇ ਰੇਟ ਦੀਆਂ ਦਰਾਂ ਵਿੱਚ ਵਾਧਾ ਕੀਤਾ ਗਿਆ ਅਤੇ ਕਿਹਾ ਜਾਂਦਾ ਹੈ ਕਿ ਬਿਜਲੀ ਬੋਰਡ ਘਾਟੇ ਵਿੱਚ ਜਾ ਰਿਹਾ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਜੋ ਬਿਜਲੀ ਪੈਦਾ ਕੀਤੀ ਜਾਂਦੀ ਹੈ ਉਸ ਤੇ ਆਉਣ ਵਾਲਾ ਖ਼ਰਚਾ ਬਹੁਤ ਜ਼ਿਆਦਾ ਹੈ ਤਾਂ ਬਿਜਲੀ ਬੋਰਡ ਘਾਟੇ ਵਿੱਚ ਜਾ ਰਿਹਾ ਹੈ । ਇਸਦੇ ਲਈ ਲੋਕ ਕਸੂਰਵਾਰ ਨਹੀਂ ਕਿ ਉਨ੍ਹਾਂ ਤੋਂ ਜਾਂ ਕਿਸਾਨਾਂ ਤੋਂ ਪੈਸਾ ਵਸੂਲ ਕੀਤਾ ਜਾਵੇ । ਵੱਡੇ ਵੱਡੇ ਉਦਯੋਗਪਤੀ ਜਿਨ੍ਹਾਂ ਦੀਆਂ ਇੰਡਸਟਰੀਆਂ ਲੱਗੀਆਂ ਹੋਈਆਂ ਹਨ, ਉਹ ਗੈਰ-ਕਾਨੂੰਨੀ ਕੁਨੈਕਸ਼ਨ ਲੈ ਕੇ ਉਨ੍ਹਾਂ ਦੀ ਦੁਰਵਰਤੋਂ ਕਰਦੇ ਹਨ, ਅਫ਼ਸਰਾਂ ਦੀ ਮਿਲੀ-ਭੁਗਤ ਨਾਲ ਨਜਾਇਜ਼ ਵਰਤੋਂ ਕਰਦੇ ਹਨ । ਜੇਕਰ ਇਸ ਨੂੰ ਰੋਕਿਆ ਜਾਵੇ ਤਾਂ ਬਿਜਲੀ ਬੋਰਡ ਨੂੰ ਕਾਫ਼ੀ ਆਮਦਨ ਹੋ ਸਕਦੀ ਹੈ । ਇਸੇ ਤਰ੍ਹਾਂ ਬਿਜਲੀ ਬਣਾਉਣ ਲਈ ਜੋ ਕੋਇਲਾ ਇਸਤੇਮਾਲ ਕੀਤਾ ਜਾਂਦਾ ਹੈ, ਉਹ ਰੇਲ ਦੇ ਰਾਹੀਂ ਲਿਆਂਦਾ ਜਾਂਦਾ ਹੈ, ਕਿਹਾ ਜਾਂਦਾ ਹੈ ਕਿ ਸੈਂਟਰ ਸਾਨੂੰ ਸਬਸਿਡੀ ਦੇ ਰਿਹਾ ਹੈ, ਅਸੀਂ ਸੈਂਟਰ ਤੋਂ ਸਹਾਇਤਾ ਲੈ ਰਹੇ ਹਾਂ । ਮੈਂ ਦੱਸਣਾ ਚਾਹੁੰਦਾ ਹਾਂ ਕਿ ਸੈਂਟਰ ਨੂੰ ਰੇਲ ਦਾ ਕਿਰਾਇਆ ਚਾਰਜ ਹੀ ਨਹੀਂ ਕਰਨਾ ਚਾਹੀਦਾ, ਕਿਉਂਕਿ ਲੋਕਾਂ ਦੇ ਲਈ, ਪੰਜਾਬ ਦੀ ਜਨਸੰਖਿਆ ਦੇ ਲਈ ਬਿਜਲੀ ਪੈਦਾ ਕੀਤੀ ਜਾਂਦੀ ਹੈ ਅਤੇ ਵੱਧ ਤੋ ਵੱਧ ਯੂਨਿਟ ਲਗਾਏ ਜਾ ਰਹੇ ਹਨ । ਇਸ ਲਈ ਇਹ ਕਿਰਾਇਆ ਵਸੂਲ ਨਹੀਂ ਕੀਤਾ ਜਾਣਾ ਚਾਹੀਦਾ ਜਾਂ ਘਟਾਉਣਾ ਚਾਹੀਦਾ ਹੈ । ਮੈ ਦੱਸਣਾ ਚਾਹੁੰਦਾ ਹਾਂ ਕਿ ਜੋ ਕੋਇਲਾ ਸਾਨੂੰ ਸਪਲਾਈ ਕੀਤਾ ਜਾਂਦਾ ਹੈ, ਅਸੀਂ ਸਪਾਟ ਤੇ ਜਾ ਕੇ ਵਿਜ਼ਟ ਕੀਤਾ ਹੈ, ਉਹ ਸਬ-ਸਟੈਂਡਰਡ, ਡੀ-ਗਰੇਡ ਦਾ ਹੁੰਦਾ ਹੈ ਜਿਹੜਾ ਕਿ ਵਧੀਆ ਤਰੀਕੇ ਨਾਲ ਬਿਜਲੀ ਦੀ ਪੈਦਾਵਾਰ ਨਹੀਂ ਕਰ ਸਕਦਾ । ਇਹ ਕੋਇਲਾ ਕਿਉਂ ਘਟੀਆ ਆਉਂਦਾ ਹੈ, ਇਸਦੇ ਵਿੱਚ ਇੱਥੋਂ ਦੀ ਅਫ਼ਸਰ-ਸ਼ਾਹੀ ਅਤੇ ਐਡਮਨਿਸਟਰੇਸ਼ਨ ਇਨਵਾਲਵਡ ਹੈ । ਇਸਨੂੰ ਨੱਥ ਪਾਈ ਜਾਣੀ ਚਾਹੀਦੀ ਹੈ ।

ਇਸੇ ਤਰ੍ਹਾਂ ਪਸ਼ੂ ਪਾਲਣ ਲਈ ਜੋ ਪੈਸਾ ਰਖਿਆ ਗਿਆ ਹੈ ਉਹ ਕਾਫ਼ੀ ਨਹੀਂ ਹੈ । ਉਸ ਬਾਰੇ ਮੈ ਸਮਝਦਾ ਹਾਂ ਕਿ ਪੰਜਾਬ ਦੇ ਹਾਲਾਤ ਕਾਫ਼ੀ ਗੰਭੀਰ ਸਨ

[ਸਰਦਾਰ ਨਿਰਮਲ ਸਿੰਘ ਨਿੰਮਾ]

ਅਤੇ ਕੋਈ ਵੀ ਕਰਮਚਾਰੀ ਪਿੰਡਾਂ ਵਿੱਚ ਜਾਣ ਲਈ ਤਿਆਰ ਨਹੀਂ ਸੀ । ਅੱਜ ਉਥੇ ਮੰਤਰੀ ਸਾਹਿਬਾਨ ਪਹੁੰਚ ਰਹੇ ਹਨ ਅਤੇ ਲੋਕਾਂ ਨੂੰ ਲਾਲਚ ਦੇ ਰਹੇ ਹਨ, ਲਾਰਾ ਦੇ ਰਹੇ ਹਨ ਕਿ ਅਸੀਂ ਡਿਸਪੈਂਸਰੀ ਬਣਾਵਾਂਗੇ, ਉਥੇ ਪਸ਼ੂ ਹਸਪਤਾਲ ਬਣਾਵਾਂਗੇ । ਕਿਉਂਕਿ ਹਰ ਇੱਕ ਪਿੰਡ ਵਿਚ ਨਵੀਂ ਪੰਚਾਇਤ ਬਣ ਚੁੱਕੀ ਹੈ ਜਿਹੜੀ ਉਸ ਪਿੰਡ ਨਾਲ ਇਨਵਾਲਵਡ ਹੈ । ਮੰਤਰੀ ਸਾਹਿਬਾਨ ਜਾ ਕੇ ਉਥੇ ਪਸ਼ੂ ਹਸਪਤਾਲ ਦਾ ਐਲਾਨ ਕਰਦੇ ਹਨ । ਐਲਾਨ ਕਰਨ ਤੋਂ ਬਾਅਦ ਮਹਿਕਮੇ ਤੋਂ ਰਿਪੋਰਟ ਮੰਗੀ ਜਾਂਦੀ ਹੈ ਕਿ ਇਸ ਨਾਲ ਏਰੀਆ ਪੂਰਾ ਹੁੰਦਾ ਹੈ ਜਾਂ ਨਹੀਂ । ਪਰ ਡਾਕਟਰ ਸਾਹਿਬ ਆਪਣੇ ਤੌਰ ਤੇ ਰੱਦ ਕਰ ਦਿੰਦੇ ਹਨ ਅਤੇ ਉਸ ਐਲਾਨ ਨੂੰ ਪੂਰਾ ਨਹੀਂ ਕੀਤਾ ਜਾਂਦਾ ।

ਰਾਮਪੁਰੇ ਦੇ ਅੰਦਰ ਇੱਕ ਨਵਾਂ ਵੈਟਰਨਰੀ ਕਾਲਜ ਖੋਲ੍ਹਿਆ ਜਾ ਰਿਹਾ ਹੈ । ਉਸ ਦੀ ਅਸੀਂ ਵੱਡੀ ਪੱਧਰ ਤੇ ਵਿਰੋਧਤਾ ਕਰਦੇ ਹਾਂ ਕਿਉਂਕਿ ਪੰਜਾਬ ਵਿਚ ਲੁਧਿਆਣਾ ਵਿਖੇ ਜਿਹੜੀ ਐਗਰੀਕਲਚਰਲ ਯੂਨੀਵਰਸਿਟੀ ਬਣਾਈ ਹੈ, ਜਿੱਥੇ ਡਾਕਟਰਾਂ ਨੂੰ ਟ੍ਰੇਨਿੰਗ ਦਿੱਤੀ ਜਾਂਦੀ ਹੈ, ਉਹ ਡਾਕਟਰ ਅੱਜ ਬੇਰੁਜ਼ਗਾਰ ਫਿਰ ਰਹੇ ਹਨ । ਪੰਜਾਬ ਅੰਦਰ ਜਿਹੜਾ ਪਸ਼ੂ ਧਨ ਹੈ, ਉਹ ਬੇਕਾਰ ਜਾ ਰਿਹਾ ਹੈ । ਉਹ ਡਾਕਟਰੀ ਦੀਆਂ ਡਿਗਰੀਆਂ ਲੈ ਕੇ ਸੜਕਾਂ ਉਤੇ ਫਿਰਦੇ ਹਨ । ਪੋਸਟਾਂ ਖਾਲੀ ਪਈਆਂ ਹਨ । ਉਨ੍ਹਾਂ ਦੀ ਇੰਟਰਵਿਊ ਰੱਖੀ ਗਈ ਅਤੇ ਪੈਸੇ ਖ਼ਰਚ ਹੋਏ । ਮੰਤਰੀਆਂ ਦੇ ਬੰਦੇ ਵਾਂਝੇ ਰਹਿ ਗਏ ਤਾਂ ਇੰਟਰਵਿਊ ਕੈਂਸਲ ਕਰ ਦਿੱਤੀ ਗਈ ਅਤੇ ਦੁਬਾਰਾ ਭਰਤੀ ਕਰਨ ਲਈ ਵਿਚਾਰ ਕੀਤੀ ਗਈ ।। ਜਿਹੜਾ ਰਾਮਪੁਰੇ ਅੰਦਰ ਕਾਲਜ ਬਣਾਇਆ ਹੈ, ਉਹ ਪੁਲੀਟੀਕਲ ਤੌਰ ਤੇ ਸਟੰਟ ਹੈ । ਲੋਕਾਂ ਨਾਲ ਧੱਕਾ ਕੀਤਾ ਗਿਆ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਹਸਪਤਾਲ ਜ਼ਰੂਰ ਬਣਾਓ, ਡਿਸਪੈਂਸਰੀਆਂ ਖੋਲ੍ਹੋ, ਨਵੇ ਕਾਲਜ ਖੋਲ੍ਹੋ ਪਰ ਉਨ੍ਹਾਂ ਲੋਕਾਂ ਨੂੰ ਜਿਹੜੇ ਡਿਗਰੀਆਂ ਲੈ ਕੇ ਸੜਕਾਂ ਤੇ ਘੁੰਮ ਰਹੇ ਹਨ, ਉਨ੍ਹਾਂ ਨੂੰ ਨੌਕਰੀਆਂ ਦਿੱਤੀਆਂ ਜਾਣ ।

**Mr. Speaker** : Wind up now. Next speaker will be Sardar Jagtar Singh Multani.

**ਸਰਦਾਰ ਨਿਰਮਲ ਸਿੰਘ ਨਿੰਮਾ** : ਸਪੀਕਰ ਸਾਹਿਬ, ਮੈਂ ਦਸੱਣਾ ਚਾਹੁੰਦਾ ਹਾਂ ਕਿ ਜੋ ਪਛੜੀਆਂ ਸ਼੍ਰੇਣੀਆਂ ਨਾਲ ਸਬੰਧਿਤ ਪੈਸਾ ਹੈ, ਉਹ ਵੀ ਕਾਫ਼ੀ ਘੱਟ ਰੱਖਿਆ ਗਿਆ ਹੈ । ਪੰਜਾਬ ਅੰਦਰ ਜਿੰਨੇ ਲੋਕ ਪਛੜੇ ਹੋਏ ਹਨ, ਦੱਬੇ-ਕੁਚਲੇ ਲੋਕ

ਹਨ, ਉਨ੍ਹਾਂ ਨੂੰ ਪੈਸਾ ਚਾਹੇ ਕਰਜ਼ੇ ਦੇ ਰੂਪ ਵਿਚ ਦੇਣਾ ਹੋਵੇ, ਚਾਹੇ ਗਰਾਂਟਾਂ ਦੇ ਰੂਪ ਵਿਚ ਦਿੱਤਾ ਜਾਣਾ ਹੋਵੇ, ਉਹ ਪੈਸਾ ਸਹੀ ਤਰੀਕੇ ਨਾਲ ਸਪਲਾਈ ਨਹੀਂ ਹੁੰਦਾ। ਜਿਹੜਾ ਪੈਸਾ ਬਜਟ ਵਿਚੋਂ ਜਾਂਦਾ ਹੈ, ਸਾਰਾ ਸਾਲ ਲੰਘ ਜਾਂਦਾ ਹੈ ਪਰ ਉਹ ਅਫ਼ਸਰਸ਼ਾਹੀ ਦੀ ਗਲਤੀ ਕਰਕੇ ਜ਼ਿਲ੍ਹਾ ਪਲਾਨਿੰਗ ਬੋਰਡ ਦੇ ਰਾਹੀਂ ਲੋਕਾਂ ਨੂੰ ਸਹੀ ਸਮੇਂ ਤੇ ਨਹੀਂ ਮਿਲਦਾ। ਜਿਹੜਾ ਪੈਸਾ 31 ਮਾਰਚ ਤੱਕ ਖ਼ਰਚ ਕੀਤਾ ਜਾਣਾ ਹੈ, ਉਹ ਮਾਰਚ ਦੇ ਆਖਰੀ ਹਫ਼ਤੇ ਵਿਚ ਦਿੱਤਾ ਜਾਂਦਾ ਹੈ। ਮੈ ਦੱਸਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਸੰਗਰੂਰ ਵਿਚ ਮੀਟਿੰਗ ਹੋਈ ਅਤੇ ਉਹ 3 ਮਾਰਚ ਨੂੰ ਹੋਈ ਜਦ ਕਿ ਬਜਟ ਸੈਸ਼ਨ 4 ਮਾਰਚ ਤੋਂ ਸ਼ੁਰੂ ਹੋ ਰਿਹਾ ਸੀ। ਇਹ ਪੈਸਾ ਲੋਕਾਂ ਨੂੰ ਲਾਸਟ ਕੁਆਰਟਰ ਵਿਚ ਦਿੱਤਾ ਜਾਣਾ ਚਾਹੀਦਾ ਹੈ ਅਤੇ ਜਨਵਰੀ ਦੇ ਮਹੀਨੇ ਵਿਚ ਦਿੱਤਾ ਜਾਵੇ ਤਾਂਕਿ 31 ਮਾਰਚ ਤੱਕ ਪੈਸਾ ਸਹੀ ਤਰੀਕੇ ਨਾਲ ਖ਼ਰਚ ਕੀਤਾ ਜਾ ਸਕੇ। ਜਦੋਂ ਉਸ ਪੈਸੇ ਨੂੰ ਸਹੀ ਤਰੀਕੇ ਨਾਲ ਖ਼ਰਚ ਨਹੀਂ ਕੀਤਾ ਜਾਂਦਾ ਤਾਂ ਉਸ ਪੈਸੇ ਨੂੰ ਡਾਈਵਰਟ ਕਰਕੇ ਹੋਰ ਕੰਮਾਂ ਤੇ ਖ਼ਰਚ ਕੀਤਾ ਜਾਂਦਾ ਹੈ ਅਤੇ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਅਤੇ ਦੱਬੇ-ਕੁਚਲੇ ਲੋਕਾਂ ਨੂੰ ਇਸ ਤੋ ਵਾਂਝਾ ਰੱਖਿਆ ਜਾਂਦਾ ਹੈ। ਜਿਹੜੀ ਪਰਸੈਂਟੇਜ ਦਿੱਤੀ ਜਾਣੀ ਹੈ, ਉਹ ਪੂਰੀ ਨਹੀਂ ਦਿੱਤੀ ਜਾਂਦੀ।

**Mr. Speaker** : Wind up, please. Resume your seat.

**ਸਰਦਾਰ ਨਿਰਮਲ ਸਿੰਘ ਨਿੰਮਾ** : ਸਪੀਕਰ ਸਾਹਿਬ, ਮੈ ਦੱਸਦਾ ਹਾਂ ਕਿ ਭ੍ਰਿਸ਼ਟਾਚਾਰ ਦਾ ਬਹੁਤ ਹੀ ਬੋਲਬਾਲਾ ਹੈ ਅਤੇ ਇਹ ਭ੍ਰਿਸ਼ਟਾਚਾਰ ਉਪਰਲੀ ਪੱਧਰ ਤੋਂ ਲੈ ਕੇ ਹੇਠਾਂ ਤੱਕ ਹੈ। ਜਦੋਂ ਤਕ ਅਫਸਰਸ਼ਾਹੀ ਨੂੰ ਨੱਥ ਨਹੀਂ ਪਾਈ ਜਾਂਦੀ, ਜਦੋ ਤਕ ਰਾਜਨੀਤਿਕਾਂ ਨੂੰ ਨੱਥ ਨਹੀਂ ਪਾਈ ਜਾਂਦੀ, ਤਦ ਤੱਕ ਕੁੱਝ ਨਹੀਂ ਹੋ ਸਕਦਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਇੱਕ ਬੀ.ਡੀ.ਓ. ਨੇ ਕੁਰੱਪਸ਼ਨ ਕੀਤੀ। ਵਿਜੀਲੈਂਸ ਵਿਭਾਗ ਨੇ ਇਨਕੁਆਰੀ ਕੀਤੀ ਪਰ ਉਸ ਨੂੰ ਬਦਲ ਕੇ ਉਸ ਦੇ ਘਰ ਕੋਲ ਹੀ ਲਗਾ ਦਿੱਤਾ ਗਿਆ। ਇਸ ਹਾਊਸ ਵਿਚ ਮਾਮਲਾ ਉਠਾਇਆ ਗਿਆ ਪਰ ਉਸ ਤੇ ਕਿਸੇ ਨੇ ਠੀਕ ਤਰ੍ਹਾਂ ਜਵਾਬ ਨਹੀ ਦਿੱਤਾ। ਸੀ.ਐਮ. ਸਾਹਿਬ ਨੇ ਕਿਹਾ ਕਿ ਸਾਨੂੰ ਇੰਡਵਿਜੂਅਲੀ ਦੱਸ ਦਿੱਤਾ ਜਾਵੇ ਕਿਉਂਕਿ ਉਸ ਬੀ.ਡੀ.ਓ. ਨੂੰ ਵੀ ਸੱਦਣਾ ਹੋਵੇਗਾ ਅਤੇ ਉਸ ਨੂੰ ਦੱਸਣਾ ਹੋਵੇਗਾ ਕਿ ਵਿਜੀਲੈਂਸ ਵਿਭਾਗ ਦੀ ਇਨਕੁਆਰੀ ਹੋ ਗਈ ਹੈ ਅਤੇ ਕਿਧਰੇ ਟੰਗਿਆ ਨਾ ਜਾਵੇ। ਸਪੀਕਰ ਸਾਹਿਬ ਇਸ ਤੇ ਕਾਰਵਾਈ ਕੀਤੀ ਜਾਵੇ।

[ਸਰਦਾਰ ਨਿਰਮਲ ਸਿੰਘ ਨਿੰਮਾ]

ਇਸੇ ਤਰ੍ਹਾਂ ਭ੍ਰਿਸ਼ਟਾਚਾਰ ਦਾ ਇੱਕ ਹੋਰ ਮਾਮਲਾ ਜਿਸ ਦਾ ਵਾਵੇਲਾ ਪੰਜਾਬ ਵਿਚ ਵੱਡੀ ਪੱਧਰ ਤੇ ਹੋ ਰਿਹਾ ਹੈ ਅਤੇ ਹੋ ਸਕਦਾ ਹੈ ਕਿ ਮੁਲਾਜ਼ਮ ਜਥੇਬੰਦੀਆਂ ਮਾਮਲਾ ਉਠਾਉਣ ਕਿਉਂਕਿ ਤਲਵੰਡੀ ਸਾਬੋ ਦੇ ਐਸ.ਐਮ.ਓ. ਨੂੰ ਵਿਜੀਲੈਂਸ ਨੇ 300 ਰੁਪਏ ਦੀ ਰਿਸ਼ਵਤ ਲੈਂਦਿਆ ਮੌਕੇ ਤੇ ਫੜਿਆ ਤੇ ਛਾਪਾ ਮਾਰਿਆ। ਉਸ ਦੇ ਮੂੰਹ ਵਿਚੋਂ ਪੈਸੇ ਕੱਢੇ। 50 ਘੰਟੇ 20 ਮਿੰਟ ਉਹ ਹਵਾਲਾਤ ਵਿਚ ਰਿਹਾ ਪਰ ਉਸ ਦੇ ਖਿਲਾਫ਼ ਕਾਰਵਾਈ ਤਾਂ ਕੀ ਕਰਨੀ ਸੀ ਬਲਕਿ ਜਿਸ ਬੰਦੇ ਨੇ ਉਸ ਨੂੰ ਫੜਵਾਇਆ, ਉਸ ਨੂੰ ਬਦਲ ਕੇ ਭੁਲੱਥ ਭੇਜ ਦਿੱਤਾ ਗਿਆ। ਮੈਂ ਦੱਸਣਾ ਚਾਹੁੰਦਾ ਹਾਂ ਕਿ ਲੋਕ ਰੈਲੀਆਂ ਕਰ ਰਹੇ ਹਨ, ਮੁਜ਼ਾਹਰੇ ਕਰ ਰਹੇ ਹਨ ਪਰ ਉਹ ਐਸ.ਐਮ.ਓ. ਰਿਵਾਲਵਰ ਲੈ ਕੇ ਮੁਲਾਜ਼ਮਾਂ ਨੂੰ ਡਰਾ ਰਿਹਾ ਹੈ। ਉਸ ਨੂੰ ਨੱਥ ਪਾਈ ਜਾਣੀ ਚਾਹੀਦੀ ਹੈ। ਭ੍ਰਿਸ਼ਟਾਚਾਰ ਨੂੰ ਨੱਥ ਪਾਈ ਜਾਣੀ ਚਾਹੀਦੀ ਹੈ। ਇਸ ਕਰਕੇ ... ....

**Mr. Speaker** : Please resume your seat. You have taken a lot of time. Be seated now.

**ਸਰਦਾਰ ਨਿਰਮਲ ਸਿੰਘ ਨਿੰਮਾ :** ਸਪੀਕਰ ਸਾਹਿਬ, ਮੈਂ ਬਾਕੀ ਸਵੈ-ਰੋਜ਼ਗਾਰ ਦੀ ਗੱਲ ਕਰਦਾ ਹਾਂ......

**Mr. Speaker** : Please resume your seat.

**ਸਰਦਾਰ ਨਿਰਮਲ ਸਿੰਘ ਨਿੰਮਾ :** ਸਪੀਕਰ ਸਾਹਿਬ, ਹੁਣ ਮੈਂ ਦੋ ਮਿੰਟ ਆਪਣੇ ਹਲਕੇ ਦੀ ਗੱਲ ਕਰ ਲੈਂਦਾ ਹਾਂ।

**ਸ਼੍ਰੀ ਸਪੀਕਰ :** ਹੁਣ ਤੱਕ ਕੀ ਕਰ ਰਹੇ ਸੀ ?

**ਸਰਦਾਰ ਨਿਰਮਲ ਸਿੰਘ ਨਿੰਮਾ :** ਮੈਂ ਹੁਣ ਤੱਕ ਪੰਜਾਬ ਦੇ ਬਜਟ ਤੇ ਗੱਲ ਕਰ ਰਿਹਾ ਸੀ। ਸਾਡਾ ਆਪਣਾ ਟਾਈਮ ਹੈ, ਸਾਡੀ ਪਾਰਟੀ ਦਾ ਟਾਈਮ ਹੈ। ਸਪੀਕਰ ਸਾਹਿਬ, ਮੈਂ ਦੋ ਗੱਲਾਂ ਆਪਣੇ ਹਲਕੇ ਬਾਰੇ ਕਹਿੰਦਾ ਹਾਂ ਕਿ ਕਾਫੀ ਸਾਲਾਂ ਤੋ ਬਾਅਦ ਪੰਜਾਬ ਦੇ ਅੰਦਰ ਚੋਣਾਂ ਹੋਈਆਂ। ਮੈਂ ਦੱਸਦਾ ਹਾਂ ਕਿ ਸਾਨੂੰ ਦੋ ਸਾਲ ਹੋ ਗਏ ਹਨ ਇਸ ਹਾਊਸ ਵਿਚ ਰੌਲਾ ਪਾਉਂਦਿਆਂ ਨੂੰ ਪਰ ਕੋਈ ਮੰਨਦਾ ਨਹੀ। ਲਿੰਕ ਰੋਡ ਟੁੱਟੇ ਪਏ ਹਨ, ਕਈ ਸੜਕਾਂ ਜਿਵੇ ਮੱਲ੍ਹੀਆਂ, ਕਿਰਪਾਲ ਸਿੰਘ ਵਾਲਾ, ਮਹਿਲ ਕਲਾਂ ਜਿਹੜੇ ਮੇਨ ਬਲਾਕ ਹਨ, ਮੇਨ ਸੜਕ ਨਾਲ ਜੁੜਦੇ ਹਨ ਉਨ੍ਹਾਂ ਵੱਲ ਨਹੀਂ ਦੇਖਿਆ

ਜਾਂਦਾ । ਪਸ਼ੂ ਡਿਸਪੈਂਸਰੀ ਬਾਰੇ ਅੱਜ ਵੀ ਅਨਾਊਂਸਮੈਂਟ ਕੀਤੀਆਂ ਜਾਂਦੀਆਂ ਹਨ, ਉਹ ਇਸ ਕਰਕੇ ਕੀਤੀਆਂ ਜਾ ਰਹੀਆਂ ਹਨ ਕਿ ਪੁਲੀਟੀਕਲ ਤੌਰ ਤੇ ਪੁਜ਼ੀਸ਼ਨ ਮਿਲੇ... ....

**Mr. Speaker** : Please resume your seat. Resume your seat now.

**ਸਰਦਾਰ ਨਿਰਮਲ ਸਿੰਘ ਨਿੰਮਾ** : ਮੈਂ ਇੱਕ ਗੱਲ ਹੋਰ ਦੱਸਦਾ ਹਾਂ ਕਿ ਭਦੌੜ ਵਿੱਚ ਜਿਹੜਾ ਕਮਿਊਨਿਟੀ ਹੈਲਥ ਸੈਂਟਰ ਬਣਾਇਆ ਗਿਆ ਹੈ ਉਸ ਦੇ ਵਿੱਚ ਪਸ਼ੂ ਖੁਲ੍ਹੇ ਫਿਰ ਰਹੇ ਹਨ । ਸਟਾਫ ਰਹਿਣ ਲਈ ਕੋਈ ਬਿਲਡਿੰਗ ਨਹੀਂ ਹੈ । ਉਨ੍ਹਾਂ ਨੂੰ ਰਹਿਣ ਲਈ ਦੂਰ ਜਾਣਾ ਪੈਂਦਾ ਹੈ । ਉਹ 24 ਘੰਟੇ ਹਾਜ਼ਰ ਨਹੀਂ ਰਹਿੰਦੇ।ਇਸ ਦੇ ਨਾਲ ਸਪੀਕਰ ਸਾਹਿਬ ਮੈਂ ਦੱਸਦਾ ਹਾਂ ..... ..

**Mr. Speaker** : Please resume your seat. There is limit to everything. Next Shri Jagtar Singh Multani.

**ਸਰਦਾਰ ਜਗਤਾਰ ਸਿੰਘ ਮੁਲਤਾਨੀ (ਭੁਲੱਥ)** : ਸਪੀਕਰ ਸਾਹਿਬ, ਜਿਹੜਾ ਬਜਟ ਸਾਡੇ ਮਾਨਯੋਗ ਡਾਕਟਰ ਕੇਵਲ ਕ੍ਰਿਸ਼ਨ, ਖਜ਼ਾਨਾ ਮੰਤਰੀ ਸਾਹਿਬ ਨੇ ਪੇਸ਼ ਕੀਤਾ ਹੈ ਉਸ ਤੇ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਇਸ ਲਈ ਮੈਂ ਤੁਹਾਡਾ ਧੰਨਵਾਦੀ ਹਾਂ । ਸਪੀਕਰ ਸਾਹਿਬ, ਜਿਹੜਾ ਬਜਟ ਇਸ ਸਾਲ ਪੇਸ਼ ਹੋਇਆ ਹੈ। ਇਹ ਪਿਛਲੇ ਦੋ-ਤਿੰਨ ਸਾਲਾਂ ਦੇ ਬਜਟ ਨਾਲੋਂ ਬਿਲਕੁੱਲ ਡਿਫਰੈਂਟ ਹੈ । ਜਿਵੇਂ ਕਿ ਸਾਡੇ ਤਕੜੇ ਇਕਨਾਮਿਸਟ ਕੇਨਜ਼ ਜਾਂ ਸਾਡੇ ਦੂਜੇ ਡਬਲਿਊ ਡਬਲਿਊ ਰਾਸਟੋ ਸਾਹਿਬ ਹਨ । ਉਨ੍ਹਾਂ ਨੇ ਪਾਲਿਸੀ, ਪ੍ਰੋਗਰਾਮਾਂ ਬਾਰੇ ਕਿਹਾ ਹੈ ਕਿ ਅੱਛਾ ਬਜਟ ਉਹ ਹੁੰਦਾ ਹੈ ਜਿਹੜਾ ਫੁਲੀ ਇੰਪਲੀਮੈਂਟੇਸ਼ਨ ਥਿਊਰੀ ਵੱਲ ਲੈ ਚਲੇ । ਇਸ ਵਾਰ ਜਿਹੜਾ ਬਜਟ ਹੈ, ਮੈਂ ਸਮਝਦਾ ਹਾਂ ਕਿ ਬਿਹਤਰ ਹੈ ਔਰ ਸਾਰਿਆਂ ਨੂੰ ਨਾਲ ਲੈ ਕੇ ਬਣਾਇਆ ਗਿਆ ਹੈ । ਜਿਸ ਤਰ੍ਹਾਂ RASTO ਸਾਹਿਬ ਨੇ ਕਿਹਾ ਹੈ ਕਿ ਜਿਵੇਂ ਹਵਾਈ ਜਹਾਜ਼ ਦੀ ਟੇਕ ਆਫ਼ ਸਟੇਜ ਹੁੰਦੀ ਹੈ, ਅਤੇ ਉਸ ਨੂੰ ਟੇਕ ਆਫ਼ ਸਟੇਜ਼ ਤੇ ਲਿਜਾਣ ਲਈ 10 ਤੋਂ ਲੈ ਕੇ 15% ਸੀਵਿੰਗ ਸਕੀਮ ਹੋਣੀ ਚਾਹੀਦੀ ਹੈ। ਇਨ੍ਹਾਂ ਸਾਰੇ ਇਕਨਾਮਿਸਟਾਂ ਦੇ ਵਿਚਾਰਾਂ ਨੂੰ ਮੁੱਖ ਰੱਖ ਕੇ ਡਾਕਟਰ ਸਾਹਿਬ ਨੇ ਪੰਜਾਬ ਨੂੰ ਖੁਸ਼ਹਾਲ ਬਣਾਉਣ ਲਈ ਔਰ ਇਸ ਦਾ ਸਟੈਂਡਰਡ ਉਚੱਾ ਚੁੱਕਣ ਲਈ ਬਹੁਤ ਸ਼ਾਨਦਾਰ ਤੇ ਵਧੀਆ ਬਜਟ ਪੇਸ਼ ਕੀਤਾ ਹੈ । ਕਈ ਵਾਰ Criticism for

[ਸਰਦਾਰ ਜਗਤਾਰ ਸਿੰਘ ਮੁਲਤਾਨੀ]

the sake of criticism ਹੋ ਜਾਂਦਾ ਹੈ, ਕਿਉਂਕਿ ਜੋ ਆਪੋਜ਼ੀਸ਼ਨ ਵਿੱਚ ਹਨ ਉਨ੍ਹਾਂ ਨੇ ਕੋਈ ਨਾ ਕੋਈ ਗੱਲ ਤਾਂ ਕਰਨੀ ਹੀ ਹੈ । ਸਾਡੇ ਮਾਨਯੋਗ ਮੈਂਬਰ ਸ਼੍ਰੀਮਤੀ ਵਿਮਲਾ ਡਾਂਗ ਜੀ ਗੱਲ ਕਰ ਰਹੇ ਸੀ ਕਿ ਇਹ ਜਿਹੜੀਆਂ ਨੋਟੀਫਾਈਡ ਏਰੀਆ ਕਮੇਟੀਆਂ ਹਨ, ਇਹ ਬਿਲਕੁਲ ਨਹੀਂ ਬਣਾਉਣੀਆਂ ਚਾਹੀਦੀਆਂ । ਉਸ ਦਾ ਕਾਰਣ ਇਹ ਹੋ ਸਕਦਾ ਹੈ ਕਿ ਇਹ ਕੋਈ ਬਣਾਉਣਾ ਚਾਹੁੰਦੇ ਹੋਣ, ਇਹ ਲੇਟ ਹੋ ਗਏ ਹੋਣ, ਉਹ ਕਿਸੇ ਤਰ੍ਹਾਂ ਨਹੀਂ ਬਣ ਸਕੀ । ਲੇਕਿਨ ਜੋ ਫੈਸਲਾ ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਨੇ ਕੀਤਾ ਹੈ, ਡਾਕਟਰ ਸਾਹਿਬ ਨੇ ਇਹ ਜਿਹੜੀਆਂ ਕਮੇਟੀਆਂ ਬਣਾਈਆਂ ਹਨ, ਉਨ੍ਹਾਂ ਦੇ ਤਹਿਤ ਹੁਣ ਵੱਡੇ ਵੱਡੇ ਪਿੰਡਾਂ ਨੂੰ ਸਵਰਗ ਬਣਾਉਣ ਲਈ ਇੰਜੀਨੀਅਰ ਕੰਮ ਕਰਦੇ ਹਨ। ਸੈਕਸ਼ਨ ਅਫਸਰ ਕੰਮ ਕਰਦੇ ਹਨ, ਈ.ਓ. ਕੰਮ ਕਰਦੇ ਹਨ । ਪਹਿਲਾਂ ਪੰਚਾਇਤ ਸੈਕ੍ਰੇਟਰੀ ਕੰਮ ਕਰਦੇ ਸੀ, ਸਰਪੰਚ ਕੰਮ ਕਰਦੇ ਸੀ । ਪਰ ਉਹ ਸਾਰੀ ਚੀਜ਼ ਨੂੰ ਠੀਕ ਦੇਖ ਨਹੀਂ ਸਕਦੇ ਸੀ । ਘੋਗੋਵਾਲ ਪਿੰਡ, ਭੁਲੱਥ, ਢਿਲਵਾਂ ਤਿੰਨ ਨੋਟੀਫਾਈਡ ਏਰੀਆ ਕਮੇਟੀਆਂ ਬਣਾਈਆਂ ਗਈਆਂ ਹਨ । ਪਹਿਲਾਂ ਪਿੰਡਾਂ ਦੇ ਸੈਕ੍ਰੇਟਰੀ ਕੰਮ ਕਰਾਉਂਦੇ ਸੀ ਪਰ ਉਹ ਬਹੁਤੇ ਚੰਗੇ ਤਜਰੇਬੇਕਾਰ ਨਹੀਂ ਹੁੰਦੇ ਸੀ । ਉਨ੍ਹਾਂ ਨੂੰ ਪਲੈਨ ਕਰਨ ਦੀ ਚੰਗੀ ਨਾਲੇਜ ਨਹੀਂ ਹੁੰਦੀ ਸੀ । ਜਿਨ੍ਹਾਂ ਪਿੰਡਾਂ ਦੀ ਆਬਾਦੀ 20-20, 25-25 ਹਜ਼ਾਰ ਤੋਂ ਜ਼ਿਆਦਾ ਹੋਵੇ। ਉਨ੍ਹਾਂ ਪਿੰਡਾਂ ਵਿਚ ਪੰਚਾਇਤ ਰਾਹੀਂ ਚੰਗਾ ਪ੍ਰਬੰਧ ਨਹੀ ਕੀਤਾ ਜਾ ਸਕਦਾ । ਸੋ, ਸਪੀਕਰ ਸਾਹਿਬ, ਮੈਂ ਇਸ ਗੱਲ ਨੂੰ ਪੁਰਜ਼ੋਰ ਸਮਰਥਨ ਦਿੰਦਾ ਹਾਂ । ਜਦੋ ਪੰਜਾਬ ਸਰਕਾਰ ਨੇ ਪਹਿਲਾਂ ਫੈਸਲਾ ਕੀਤਾ ਸੀ ਕਿ ਪੰਜ ਹਜ਼ਾਰ ਤੋ ਵੱਧ ਆਬਾਦੀ ਵਾਲੇ ਪਿੰਡਾਂ ਨੂੰ ਅਸੀ ਨੋਟੀਫਾਈਡ ਏਰੀਆ ਕਮੇਟੀ ਦੇ ਅਧੀਨ ਲਿਆਵਾਂਗੇ ਕਿਉਂਕਿ ਉਥੇ ਪੰਚਾਇਤ ਕੰਮ ਨਹੀ ਕਰ ਸਕਦੀ ਤਾਂ ਉਸ ਨੂੰ ਇਸ ਕਰਕੇ ਕ੍ਰਿਟਿਸਾਈਜ਼ ਕੀਤਾ ਜਾਂਦਾ ਰਿਹਾ ਕਿ ਆਪਾਂ ਕ੍ਰਿਟਿਸਿਜ਼ਮ ਕਰਨਾ ਹੀ ਹੈ। ਆਪੋਜੀਸ਼ਨ ਨੇ ਕੇਵਲ ਵਿਰੋਧਤਾ ਕਰਨੀ ਹੈ । ਸਵਰਗਵਾਸੀ ਮਾਸਟਰ ਤਾਰਾ ਸਿੰਘ ਨੇ ਇਹ ਗੱਲ ਆਪਣੀ ਕਿਤਾਬ, ਜਿਹੜੀ ਜੇਲ੍ਹ ਜੀਵਨ ਵਿਚ ਲਿਖੀ ਉਸ ਵਿੱਚ ਕਿਹਾ ਕਿ ਆਪੋਜੀਸ਼ਨ ਦਾ ਇਕ ਰੋਲ ਹੈ ਕਿ ਆਪੋਜ਼ੀਸ਼ਨ ਵਾਲਿਆਂ ਨੇ ਕਹਿਣਾ ਹੀ ਹੁੰਦਾ ਹੈ । ਜੇ ਕੋਈ ਕੰਮ ਨਾ ਹੋਵੇ ਤਾਂ ਉਨ੍ਹਾਂ ਕਹਿਣਾ ਹੈ ਕਿ ਇਹ ਕੰਮ ਕਿਉਂ ਨਹੀ ਹੁੰਦਾ ਅਤੇ ਜੇ ਹੋ ਜਾਵੇ ਤਾਂ ਹੋਇਆ ਕਿਉਂ ਹੈ । ਇਸ ਕਰਕੇ ਉਨ੍ਹਾਂ ਦਾ ਕੰਮ ਵਿਰੋਧਤਾ ਕਰਨ ਦਾ ਹੀ ਹੁੰਦਾ ਹੈ ।

ਡਾਕਟਰ ਸਾਹਿਬ ਨੇ 1450 ਕਰੋੜ ਰੁਪਏ ਪਲੈਨ ਵਿੱਚ ਰੱਖੇ ਹਨ ਔਰ 233 ਕਰੋੜ 15 ਲੱਖ ਰੁਪਿਆ ਸੈਂਟਰਲੀ ਸਪੌਂਸਰਡ ਸਕੀਮਾਂ ਦੇ ਥੱਲੇ ਆਉਣਾ ਹੈ ।

ਇਸ ਤਰ੍ਹਾਂ 1683 ਕਰੋੜ ਰੁਪਏ ਦੀ ਪਲੈਨ ਡਿਵੈਲਪਮੈਂਟ ਦੇ ਕੰਮਾਂ ਵਾਸਤੇ ਬਣਾਈ ਹੈ ਜੋ 1994-95 ਦੀ ਪਲੈਨਿੰਗ ਹੈ । ਇਹ ਬਹੁਤ ਵੱਡਾ ਅਤੇ ਅਹਿਮ ਫੈਸਲਾ ਹੈ ਜੋ ਸਾਡੀ ਸਰਕਾਰ ਨੇ ਲਿਆ ਹੈ । ਮੈਂ ਮੁਬਾਰਕਬਾਦ ਦਿੰਦਾ ਹਾਂ ਆਪਣੀ ਸਰਕਾਰ ਨੂੰ, ਡਾਕਟਰ ਸਾਹਿਬ ਨੂੰ ਜਿਨ੍ਹਾਂ ਨੇ ਬੜਾ ਵਧੀਆ ਬਜਟ ਬਣਾ ਕੇ ਪੰਜਾਬ ਦੇ ਲੋਕਾਂ ਨੂੰ ਆਸ ਦਿੱਤੀ ਹੈ ਔਰ ਡਿਵੈਲਪਮੈਂਟ ਦਾ ਰਾਹ ਖੋਲ੍ਹਿਆ ਹੈ । ਹੁਣੇ ਹੁਣੇ ਨਿੰਮਾ ਸਾਹਿਬ ਸਾਡੇ ਮਾਨਯੋਗ ਮੈਂਬਰ ਬੋਲੇ ਹਨ । ਉਨ੍ਹਾਂ ਨੇ ਕਿਹਾ ਹੈ ਕਿ ਪਿੰਡਾਂ ਦੀ ਆਬਾਦੀ 85% ਹੈ । ਇਸ ਤਰ੍ਹਾਂ ਗ਼ਲਤ ਫ਼ਿਗਰਜ਼ ਕੋਟ ਨਹੀਂ ਕਰਨੀਆਂ ਚਾਹੀਦੀਆਂ।ਅਸਲ ਤੇ ਠੀਕ ਫੈਕਟਸ ਪੇਸ਼ ਕਰਨੇ ਚਾਹੀਦੇ ਹਨ । 1991 ਵਿੱਚ ਜੋ ਸੈਂਸਿਜ਼ ਹੋਈ ਹੈ ਉਸ ਦੇ ਮੁਤਾਬਿਕ 71%ਦੇ ਕਰੀਬ ਲੋਕ ਪਿੰਡਾਂ ਵਿੱਚ ਰਹਿੰਦੇ ਹਨ ਔਰ ਬਾਕੀ ਦੇ 29% ਲੋਕ ਸ਼ਹਿਰਾਂ ਵਿੱਚ ਰਹਿੰਦੇ ਹਨ । ਮੈਂ ਖੁਦ 2 ਸਾਲ ਪਹਿਲਾਂ ਥੋੜ੍ਹੀ ਜਿਹੀ ਤਰਮੀਮ ਬਜਟ ਵਿੱਚ ਕਰਨ ਵਾਸਤੇ ਡਾਕਟਰ ਸਾਹਿਬ ਨੂੰ ਬੇਨਤੀ ਕੀਤੀ ਸੀ ਔਰ ਮੈਂ ਉਨ੍ਹਾਂ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਮੇਰੇ ਉਸ ਸੁਝਾਓ ਦਾ ਮੁੱਲ ਪਾਇਆ ਹੈ ਔਰ ਇਸ ਵੇਲੇ ਪਿੰਡਾਂ ਦੇ ਲੋਕਾਂ ਲਈ ਬਜਟ ਦਾ 58% ਹਿੱਸਾ ਰੱਖਿਆ ਹੈ । ਮੈਂ ਸਮਝਦਾ ਹਾਂ ਕਿ ਇਸ ਵੇਲੇ 71% ਪਿੰਡਾਂ ਦੇ ਜੋ ਲੋਕ ਹਨ ਉਹ ਸਰਕਾਰ ਦੇ ਗੁਣ ਗਾ ਰਹੇ ਹਨ, ਹੀਰ ਰਾਂਝਾ ਗਾ ਰਹੇ ਹਨ ਕਿਉਂਕਿ ਸਰਕਾਰ ਨੇ ਉਨ੍ਹਾਂ ਨੂੰ ਚੰਗੇ ਸੁਝਾਅ ਦਿੱਤੇ ਹਨ, ਚੰਗੀਆਂ ਸਹੂਲਤਾਂ ਦਿੱਤੀਆਂ ਹਨ, ਚੰਗਾ ਮਾਹੌਲ ਬਣਾਇਆ ਹੈ ਅਤੇ ਉਨ੍ਹਾਂ ਨੂੰ ਚੰਗੀ ਜ਼ਿੰਦਗੀ ਦੇ ਕੇ ਜੀਊਣ ਦੇ ਕਾਬਲ ਕੀਤਾ ਹੈ । ਸਭ ਲੋਕ ਇਸ ਸਰਕਾਰ ਦੀ ਭਰਪੂਰ ਸ਼ਲਾਘਾ ਕਰ ਰਹੇ ਹਨ।

ਸਪੀਕਰ ਸਾਹਿਬ, ਡਾਕਟਰ ਸਾਹਿਬ ਨੇ ਪਾਵਰ ਐਂਡ ਇਰੀਗੇਸ਼ਨ ਦੇ ਤਹਿਤ ਬਜਟ ਦਾ ਕਾਫੀ ਵੱਡਾ ਹਿੱਸਾ ਰੱਖਿਆ ਹੈ । ਪਾਵਰ ਸਾਡੇ ਸਮਾਜ ਦੀ ਲਾਈਫ਼ ਲਾਈਨ ਹੈ । ਕੁਝ ਸਾਲਾਂ ਤੋਂ ਇਸ ਦਾ ਕੰਮ ਡਾਊਨ ਸੀ ਪਰ ਡਾਕਟਰ ਸਾਹਿਬ ਨੇ ਇਰੀਗੇਸ਼ਨ ਔਰ ਪਾਵਰ ਦੇ ਲਈ 48.4% ਬਜਟ ਰੱਖਿਆ ਹੈ ਅਤੇ ਇਸ ਦੇ ਨਾਲ ਪੰਜਾਬ ਦੇ ਲੋਕਾਂ ਦਾ ਜੀਵਨ ਪੱਧਰ ਉੱਚਾ ਚੁੱਕਣ ਦੀ ਕੋਸ਼ਿਸ਼ ਕੀਤੀ ਹੈ । ਇਸ ਦੇ ਨਾਲ ਉਨ੍ਹਾਂ ਵਲੋਂ ਲੋਕਾਂ ਦਾ ਜੀਵਨ ਪੱਧਰ ਉੱਚਾ ਚੁੱਕਣ ਲਈ ਇਕ ਵੱਡਾ ਮੀਲ ਪੱਥਰ ਰੱਖਿਆ ਗਿਆ ਹੈ । 48.4% ਬਜਟ ਇਰੀਗੇਸ਼ਨ ਔਰ ਪਾਵਰ ਦੇ ਲਈ ਰੱਖਣਾ ਇਕ ਬਹੁਤ ਵੱਡੀ ਪ੍ਰਾਪਤੀ ਹੈ ਔਰ 1994-95 ਵਿੱਚ ਹਾਈਐਸਟ ਪ੍ਰਾਇਰਟੀ ਪਾਵਰ ਔਰ ਇਰੀਗੇਸ਼ਨ ਨੂੰ ਦਿੱਤੀ ਜਾ ਰਹੀ ਹੈ । ਇਸ ਦੇ ਨਾਲ ਜਿਹੜੇ ਕੰਮ ਪਏ ਹਨ, ਉਹ ਪੂਰੇ ਹੋਣਗੇ । ਇਹ ਠੀਕ ਹੈ ਕਿ ਡਾਇਰੈਕਟ ਕੰਮ

[ਸਰਦਾਰ ਜਗਤਾਰ ਸਿੰਘ ਮੁਲਤਾਨੀ]

ਜਿਹੜੇ ਕੀਤੇ ਜਾਂਦੇ ਹਨ, ਉਹ ਝੱਟ ਪੱਟ ਦਿਖਣ ਲਗ ਪੈਂਦੇ ਹਨ । ਜਿਸ ਤਰ੍ਹਾਂ ਪਿੰਡਾਂ ਵਿਚ ਗਲੀਆਂ ਬਣਾਉਣੀਆਂ ਝੱਟ ਦਿਖ ਜਾਂਦੀਆਂ ਹਨ, ਨਾਲੀਆਂ ਬਣਾਉਣੀਆਂ ਝੱਟ ਦਿਖ ਜਾਂਦੀਆਂ ਹਨ ਜਾਂ ਲਾਈਟ ਲੁਆਉਣੀ ਝੱਟ ਦਿਖ ਜਾਂਦੀ ਹੈ, ਲੇਕਿਨ ਇਹ ਕੰਮ ਜੋ ਹੈ ਜਿਸ ਤਰ੍ਹਾਂ ਥਰਮਲ ਪਲਾਂਟ ਹੈ, ਜਿਵੇਂ ਰੋਪੜ ਵਿਚ 210 ਮੈਗਾਵਾਟ ਦਾ ਥਰਮਲ ਪਲਾਂਟ ਬਣਾਉਣਾ ਜਾਂ ਬਠਿੰਡਾ ਵਿਚ 210-210 ਮੈਗਾਵਾਟ ਦੇ 2 ਪਲਾਂਟ ਲਾਉਣੇ, ਇਹ ਬੜੇ ਵੱਡੇ ਅਹਿਮ ਕੰਮ ਹਨ ਔਰ ਇਤਨੀ ਭਾਰੀ ਰਕਮ ਡਾਕਟਰ ਸਾਹਿਬ ਨੇ ਇਸ ਦੇ ਲਈ ਰੱਖ ਕੇ ਲੋਕਾਂ ਨੂੰ ਇਕ ਬਹੁਤ ਵੱਡੀ ਰਾਹਤ ਦਿੱਤੀ ਹੈ ਇਸ ਕੰਮ ਦੀ ਜਿੰਨੀ ਸ਼ਲਾਘਾ ਕੀਤੀ ਜਾਵੇ, ਥੋੜ੍ਹੀ ਹੈ । ਮੈਂ 1992 ਵਿਚ ਇਕ ਕੁਐਸਚਨ ਕੀਤੀ ਸੀ, ਕੁਐਸਚਨ ਨੰਬਰ 80 ਜਿਸ ਵਿਚ ਪੁੱਛਿਆ ਸੀ ਕਿ ਪਿੰਡਾਂ ਵਿਚ ਸਿੰਗਲ ਫੇਸ ਟਰਾਂਸਫਾਰਮਰਜ਼ ਲਾਉਣੇ ਹਨ ਜਾਂ ਨਹੀਂ, ਪਿੰਡਾਂ ਨੂੰ ਸ਼ਹਿਰਾਂ ਦੇ ਬਰਾਬਰ ਇਸ ਕੰਮ ਦੇ ਵਿੱਚ ਲਿਆਉਣਾ ਹੈ ਜਾਂ ਨਹੀਂ । ਮੈਂ ਬੇਹੱਦ ਧੰਨਵਾਦੀ ਹਾਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦਾ. ਜਿਸ ਨੇ ਬਹੁਤ ਵੱਡੀ ਰਕਮ ਰੱਖ ਕੇ ਪਿੰਡਾਂ ਦੇ ਵਿਚ 24 ਘੰਟੇ ਬਿਜਲੀ ਦੇਣ ਦਾ ਬਹੁਤ ਵੱਡਾ ਪ੍ਰੋਗਰਾਮ ਬਣਾਇਆ ਹੈ ਔਰ ਉਸ ਦੇ ਲਈ 350 ਕਰੋੜ ਰੁਪਿਆ ਟ੍ਰੇਂਡ ਮੈਨਰ ਵਿੱਚ ਖਰਚ ਕੀਤਾ ਜਾ ਰਿਹਾ ਹੈ । (ਥੰਪਿੰਗ) ਇਸ ਵਾਸਤੇ ਸਰਕਾਰ ਨੇ ਬਹੁਤ ਅਹਿਮ ਕੰਮ ਕੀਤਾ ਹੈ ਅਤੇ ਜਿਸ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ, ਉਤਨੀ ਥੋੜ੍ਹੀ ਹੈ । ਇਸੇ ਤਰ੍ਹਾਂ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕੁਝ ਮੈਂਬਰ ਸਾਹਿਬਾਨ ਨੇ ਕੱਲ ਜ਼ੀਰੋ ਆਵਰ ਵਿੱਚ ਕੁਝ ਆਵਾਜ਼ ਉਠਾਈ ਅਤੇ ਰੌਲਾ ਪਾਇਆ । ਵੈਸੇ ਹੀ ਪੱਟੀਆਂ ਬੰਨ੍ਹ ਲਈਆਂ, ਝੂਠੇ ਤੌਰ ਤੇ ਸਭ ਕੁਝ ਕੀਤਾ । ਸਾਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ । ਸਰਕਾਰ ਤਰੱਕੀ ਦੇ ਕੰਮ ਕਰ ਰਹੀ ਹੈ ਔਰ ਸਾਨੂੰ ਤਰੱਕੀ ਦੇ ਕੰਮਾਂ ਦੀ ਸ਼ਲਾਘਾ ਕਰਨੀ ਚਾਹੀਦੀ ਹੈ । ਹੁਣੇ ਸਾਨਯੋਗ ਮੈਂਬਰ ਜਿੰਨਾਂ ਸਾਹਿਬ ਬੋਲੇ ਹਨ । ਉਹ ਬਜਟ ਤੇ ਬਿਲਕੁਲ ਨਹੀਂ ਬੋਲੇ ਅਤੇ ਹੋਰ ਹੋਰ ਗੱਲਾਂ ਹੀ ਕਰਦੇ ਰਹੇ ।

ਸ੍ਰੀ ਗੁਰਪਾਲ ਸਿੰਘ ਮਜੀਠਾ : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ---

Mr. Speaker : How are you standing without my Permission ? Please be seated. Resume your seat.

ਸਰਦਾਰ ਜਗਤਾਰ ਸਿੰਘ ਮੁਲਤਾਨੀ : ਪਿੰਡਾਂ ਦੇ ਲਈ ਇਤਨਾ ਰੁਪਿਆ ਰਖਿਆ ਹੈ ਲੇਕਿਨ ਫਿਰ ਵੀ ਇਹ ਕ੍ਰਿਟਿਸਿਜ਼ਮ ਕਰਦੇ ਰਹਿੰਦੇ ਹਨ । (ਵਿਘਨ)

ਇਸ ਦੇ ਨਾਲ ਇਹ ਆਪਣਾ ਟਾਈਮ ਵੀ ਖਰਾਬ ਕਰਦੇ ਹਨ ਔਰ ਸਾਰੇ ਮੈਂਬਰਾਂ ਦਾ, ਸਾਰੇ ਹਾਊਸ ਦਾ ਟਾਈਮ ਵੀ ਬਰਬਾਦ ਕੀਤਾ ਜਾਂਦਾ ਹੈ। ਇਸ ਲਈ ਮੈਂ ਪੁਰਜ਼ੋਰ ਬੇਨਤੀ ਕਰਦਾ ਹਾਂ ਕਿ ਇਸ ਹਾਊਸ ਦਾ ਟਾਈਮ ਬਹੁਤ ਕੀਮਤੀ ਹੈ। ਇਸ ਲਈ ਸਪੀਕਰ ਸਾਹਿਬ, ਤੁਸੀ ਇਕ ਮੀਟਿੰਗ ਕਰਕੇ ਸਾਰਿਆਂ ਨੂੰ ਸਮਝਾਓ ਕਿ ਜਿਹੜੇ ਪੁਆਇੰਟ ਤੇ ਬੋਲਣਾ ਹੈ ਉਹ ਬੋਲਣ ਔਰ ਬਾਕੀ ਗੱਲਾਂ ਤੋਂ ਗੁਰੇਜ਼ ਕਰਨ।

ਇਸੇ ਸਾਡੇ ਪ੍ਰਧਾਨ ਮੰਤਰੀ ਜੀ ਨੇ ਮੰਡਲ ਕਮਿਸ਼ਨ ਦਾ ਫੈਸਲਾ ਕਰਕੇ ਬਹੁਤ ਅਹਿਮ ਕਦਮ ਚੁਕਿਆ ਹੈ... (ਵਿਘਨ) ਸਪੀਕਰ ਸਾਹਿਬ, ਮੈਨੂੰ ਇਕ ਫ਼ਾਰਸੀ ਦਾ ਸ਼ੇਅਰ ਯਾਦ ਆ ਰਿਹਾ ਹੈ... (ਵਿਘਨ) ਮੁਸ਼ਕ ਹੈ ਤਾਂ ਆਸ਼ਕ... (ਸ਼ੋਰ) ਇਸ ਦਾ ਮਤਲਬ ਇਹ ਹੈ ਕਿ ਕਸਤੂਰੀ ਵੇਚਣ ਵਾਲੇ ਨੂੰ ਕਹਿਣ ਦੀ ਲੋੜ ਨਹੀ ਪੈਂਦੀ, ਉਸ ਦਾ ਖੁਦ ਬਖੁਦ ਪਤਾ ਲਗ ਜਾਂਦਾ ਹੈ। ਇਹ ਜੋ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਕੰਮ ਕੀਤੇ ਹਨ ਇਸ ਕਹਿਣ ਦੀ ਲੋੜ ਨਹੀਂ, ਇਹ ਬਾਹਰ ਲੋਕਾਂ ਵਿਚ ਸਭ ਨੂੰ ਆਪਣੇ ਆਪ ਪਤਾ ਚਲ ਜਾਣਗੇ ਔਰ ਜਿਹੜਾ ਡਾਕਟਰ ਸਾਹਿਬ ਦਾ ਬਜਟ ਹੈ ਇਸ ਦੀਆਂ ਪ੍ਰਾਪਤੀਆਂ ਬਾਰੇ ਵੀ ਕੁਝ ਕਹਿਣ ਦੀ ਲੋੜ ਨਹੀਂ। ਅੱਜ ਇਹ ਜਿਹੜੇ ਪੰਜਾਬ ਵਿਚ ਤਿੰਨ ਚਾਰ ਲੱਖ ਲੋਕਾਂ ਦੇ ਮਜ੍ਹਮੇ ਲਗਦੇ ਹਨ। ਇਸ ਦਾ ਕਰੈਡਿਟ ਸਰਕਾਰ ਨੂੰ ਹੀ ਜਾਂਦਾ ਹੈ ਔਰ ਲੋਕ ਇਸ ਗੱਲ ਦੀ ਪ੍ਰਸ਼ੰਸਾ ਕਰਦੇ ਹਨ ਕਿ ਹੁਣ ਡਿਵੈਲਪਮੈਂਟ ਦੇ ਕੰਮ ਵੀ ਚਲ ਰਹੇ ਹਨ ਅਤੇ ਪੰਜਾਬ ਦੇ ਲੋਕ ਵੀ ਖੁਸ਼ ਹਨ।

ਸਪੀਕਰ ਸਾਹਿਬ, ਮੈਂ ਮੰਡਲ ਕਮਿਸ਼ਨ ਦੀ ਗੱਲ ਕਰ ਰਿਹਾ ਸੀ ਕਿ ਸਾਡੇ ਪ੍ਰਧਾਨ ਮੰਤਰੀ ਸ੍ਰੀ ਨਰਸਿਮਹਾ ਰਾਓ ਜੀ ਨੇ ਕਿਸ ਖੂਬਸੂਰਤੀ ਨਾਲ ਸੁਪਰੀਮ ਕੋਰਟ ਤੋਂ ਵਰਡਿਕਟ ਲੈ ਕੇ ਮੰਡਲ ਕਮਿਸ਼ਨ ਨੂੰ ਲਾਗੂ ਕੀਤਾ ਹੈ ਔਰ ਪੰਜਾਬ ਨੇ ਇਸ ਦੇ ਸਰਟੀਫ਼ਿਕੇਟ ਵੀ ਦੇਣੇ ਸ਼ੁਰੂ ਕਰ ਦਿੱਤੇ ਹਨ। ਪੰਜਾਬ ਪਹਿਲੀ ਸਟੇਟ ਹੈ ਜਿਸ ਨੇ ਇਸ ਲਈ ਕਮਿਸ਼ਨ ਵੀ ਗਠਨ ਕਰਨ ਲਈ ਕਿਹਾ ਹੈ। ਸਰਕਾਰ ਨੇ ਸਿਰਫ ਗੱਲਾਂ ਨਾਲ ਹੀ ਨਹੀਂ ਸਾਰਿਆ ਬਲਕਿ ਕੰਮ ਕਰਕੇ ਵਿਖਾਇਆ ਹੈ। ਇਹ ਜੋ ਸਾਹਮਣੇ ਬੈਠੇ ਬੀ.ਐਸ.ਪੀ. ਦੇ ਸਾਥੀ ਹਨ, ਇਨ੍ਹਾਂ ਨੂੰ ਪਤਾ ਲਗ ਜਾਵੇਗਾ ਕਿ ਜਿਹੜੀਆਂ ਹੁਣ ਇਲੈਕਸ਼ਨਾਂ ਆਉਣ ਵਾਲੀਆਂ ਹਨ ਉਨ੍ਹਾਂ ਵਿਚ ਇਨ੍ਹਾਂ ਨੂੰ ਕਿੰਨੀਆਂ ਵੋਟਾਂ ਪੈਂਦੀਆਂ ਹਨ। ਦੋ ਮਹੀਨੇ ਰਹਿ ਗਏ ਹਨ, ਇਹ ਆਪ ਵੇਖ ਲੈਣਗੇ ਔਰ ਸਾਡੇ ਮੁੱਖ ਮੰਤਰੀ ਜੀ ਦੀ ਵੀ ਪੋਜ਼ੀਸ਼ਨ ਵੇਖ ਲੈਣਗੇ ਅਤੇ ਇਨ੍ਹਾਂ ਨੂੰ ਪਤਾ ਵੀ ਲੱਗ ਜਾਵੇਗਾ।

[ਸਰਦਾਰ ਜਗਤਾਰ ਸਿੰਘ ਮੁਲਤਾਨੀ]

ਇਸ ਤੋਂ ਪਹਿਲਾਂ ਸਰਦਾਰ ਉਮਰਾਓ ਸਿੰਘ ਦੀ ਇਲੈਕਸ਼ਨ ਵੇਲੇ ਵੀ ਇਨ੍ਹਾਂ ਨੂੰ ਪਤਾ ਲਗ ਗਿਆ ਸੀ । ਬੀ.ਜੇ.ਪੀ.ਤਾਂ ਆਪਣੀ ਜ਼ਮਾਨਤ ਹੀ ਜ਼ਬਤ ਕਰਵਾ ਕੇ ਆ ਗਈ ਸੀ ।....(ਵਿਘਨ) ਇਨ੍ਹਾਂ ਦੇ ਆਪਣੇ ਦੋ ਬੰਦੇ ਵੀ ਇਨ੍ਹਾਂ ਦੀ ਪਾਰਟੀ ਛੱਡ ਕੇ ਸਾਡੇ ਨਾਲ ਆ ਬੈਠੇ ਹਨ ।....

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਤੁਸੀਂ ਕਹਿ ਰਹੇ ਸੀ ਕਿ ਬਜਟ ਤੇ ਬੋਲਣਾ ਹੈ । ਕੀ ਇਹ ਵੋਟਾਂ ਲੈਣੀਆਂ ਔਰ ਪਾਰਟੀ ਦੇ ਬੰਦੇ ਛੱਡ ਕੇ ਜਾਣਾ ਇਹ ਬਜਟ ਤੇ ਬੋਲ ਰਹੇ ਹਨ ? Whether his speach is a part of the Budget ? How is it a part of the Budget ?

**Mr. Speaker :** The Hon. Member should confine to the Budget.

**ਸਰਦਾਰ ਜਗਤਾਰ ਸਿੰਘ ਮੁਲਤਾਨੀ :** ਸਪੀਕਰ ਸਾਹਿਬ, ਪਿਛਲੇ ਬਜਟ ਵਿਚ 200 ਕਰੋੜ ਰੁਪਿਆ ਪਿੰਡਾਂ ਦੇ ਵਿਕਾਸ ਲਈ ਰਖਿਆ ਗਿਆਂ ਹੈ । ਇਸ ਤਰ੍ਹਾਂ ਕਰਕੇ ਸਰਦਾਰ ਬੇਅੰਤ ਸਿੰਘ ਨੇ ਪਿੰਡਾਂ ਦੇ ਵਿਚ ਨੋਟਾਂ ਦੀ ਬਾਰਸ਼ ਪਾ ਦਿੱਤੀ ਹੈ ਔਰ ਪਿੰਡਾਂ ਵਿੱਚ ਡਿਵੈਲਪਮੈਂਟ ਦੇ ਕੰਮ ਬਹੁਤ ਤੇਜ਼ੀ ਨਾਲ ਹੋ ਰਹੇ ਹਨ ।

ਸਪੀਕਰ ਸਾਹਿਬ, ਮੈਂ ਮੰਡਲ ਕਮਿਸ਼ਨ ਬਾਰੇ ਕਹਿ ਰਿਹਾ ਸੀ ਪਰ ਮਿੱਤਲ ਸਾਹਿਬ ਮੈਨੂੰ ਇਹ ਗੱਲ ਕਰਨ ਹੀ ਨਹੀਂ ਦਿੰਦੇ ਕਿਉਂਕਿ ਇਨ੍ਹਾਂ ਨੇ ਤਾਂ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੀ ਵਿਰੋਧਤਾ ਕਰਨੀ ਹੁੰਦੀ ਹੈ । ਇਸ ਲਈ ਇਹ ਮੇਰੀ ਸਪੀਚ ਵਿਚ ਬਾਰ ਬਾਰ ਰੁਕਾਵਟ ਪਾਉਂਦੇ ਹਨ । ਮੰਡਲ ਕਮਿਸ਼ਨ ਦੀ ਮੈਂ ਜਿੰਨੀ ਸ਼ਲਾਘਾ ਕਰਾਂ, ਉਤਨੀ ਥੋੜ੍ਹੀ ਹੈ । ਮੈਂ ਸਮਝਦਾ ਹਾਂ ਕਿ ਬੈਕਵਰਡ ਕਲਾਸਿਜ਼ ਅਤੇ ਸ਼ਡਿਊਲਡ ਕਾਸਟਸ ਨੂੰ ਜਿੰਨਾ ਇਸ ਸਰਕਾਰ ਨੇ ਉਤਸ਼ਾਹ ਦਿੱਤਾ ਹੈ ਇਤਨਾ ਪਿਛਲੇ 40 ਸਾਲਾਂ ਵਿਚ ਕਦੇ ਉਤਸ਼ਾਹ ਨਹੀ ਮਿਲਿਆ ਇਹ ਮੈਂ ਫੈਕਟਸ ਦੇ ਆਧਾਰ ਤੇ ਬੋਲ ਰਿਹਾ ਹਾਂ । ਮੈ ਆਪਣੀ ਸਪੀਚ ਵਿਚ ਬੀ.ਐਸ.ਪੀ. ਦੀ ਤਰ੍ਹਾਂ ਇਹ ਨਹੀ ਕਹਿ ਰਿਹਾ ਕਿ ਮੇਰੇ ਪਿੰਡ ਦਾ ਪਟਵਾਰੀ ਬਦਲ ਦਿਓ ਅਤੇ ਬੀ.ਡੀ.ਓ. ਬਦਲ ਦਿਓ, ਮੈਂ ਜੋ ਬਜਟ ਤੇ ਜੋ ਵਿਚਾਰ ਹਨ ਉਹ ਦੱਸ ਰਿਹਾ ਹਾਂ । ਇਥੇ ਮੈਂਮਿਜ਼ ਦੀ ਗੱਲ ਚਲੀ ਹੈ । ਹੁਣ ਇਥੇ ਬੈਕਵਾਰਡ ਕਲਾਸਿਜ਼ ਅਤੇ ਸ਼ਡਿਊਲਡ ਕਾਸਟਸ ਦੀ ਮੈਂਮਿਜ਼ ਹੋਣੀ ਚਾਹੀਦੀ ਹੈ । ਪੰਜਾਬ ਵਿਚ ਜਿਹੜੇ ਮੈਂਸਿਜ਼ 1991 ਵਿਚ ਹੋਏ ਸਨ ਉਦੋਂ ਸਾਡੇ ਬਹੁਤ ਸਾਰੇ ਸ਼ਡਿਊਲਡ ਕਾਸਟ ਅਤੇ ਬੈਕਵਰਡ ਕਲਾਸਿਜ਼ ਦੇ ਭਰਾ ਦਾਹਿਆ ਦੇ ਕੰਢਿਆਂ ਤੇ ਰਹਿੰਦੇ ਸਨ ।

ਹਾਲਾਤ ਬੜੇ ਮਾੜੇ ਸਨ, ਉਥੇ ਕੋਈ ਅਖ਼ਬਾਰ ਪਹੁੰਚ ਨਹੀ ਸਕਿਆ ਅਤੇ ਉਨ੍ਹਾਂ ਦਾ ਸੈਂਨਸਿਜ਼ ਨਹੀਂ ਹੋ ਸਕਿਆ । ਉਹ ਲੋਕ ਗਰੀਬ ਫੈਮਿਲੀਜ਼ ਦੇ ਹਨ ਅਤੇ ਬੈਕਵਰਡ ਕਲਾਸ ਦੇ ਨਾਲ ਸਬੰਧ ਰਖਦੇ ਹਨ । ਉਥੇ ਹੀ ਇਹ ਲੋਕ ਕੰਮ ਕਰਦੇ ਹਨ । ਪਲੈਨਿੰਗ ਡਿਪਾਰਟਮੈਂਟ ਜਿਸ ਦੇ ਡਾਕਟਰ ਸਾਹਿਬ ਇਨਚਾਰਜ ਹਨ, ਉਨ੍ਹਾਂ ਵਲੋਂ ਇਨ੍ਹਾਂ ਲੋਕਾਂ ਦਾ ਵੀ ਸੈਂਨਸਿਜ਼ ਕਰਵਾਇਆ ਜਾਵੇ ਤਾਂਕਿ ਜਿਹੜਾ ਬੈਕਵਰਡ ਕਲਾਸਿਜ਼ ਦਾ ਕਮਿਸ਼ਨ ਕਾਇਮ ਕਰਨਾ ਹੈ ਉਸ ਨੂੰ ਇਨ੍ਹਾਂ ਜਾਤੀਆਂ ਦੇ ਵਿਚ ਸੁਧਾਰ ਲਿਆਉਣ ਲਈ ਕੋਈ ਗਾਈਡ ਲਾਈਨਜ਼ ਮਿਲ ਸਕਣ ਅਤੇ ਪਾਪੂਲੇਸ਼ਨ ਦੇ ਹਿਸਾਬ ਨਾਲ ਜਿੰਨੇ ਉਨ੍ਹਾਂ ਨੂੰ ਰਿਜ਼ਰਵੇਸ਼ਨ ਦੇ ਪੁਆਇੰਟ ਮਿਲਣੇ ਚਾਹੀਦੇ ਹਨ ਉਹ ਕੈਰੀ ਹੋ ਸਕਣ । ਸਾਡੇ ਗਵਾਂਢੀ ਰਾਜ ਹਰਿਆਣਾ ਵਿਚ ਬੈਕਵਰਡ ਕਲਾਸ ਨੂੰ 10% ਰਿਜ਼ਰਵੇਸ਼ਨ ਦਿੱਤੀ ਜਾ ਰਹੀ ਹੈ । ਸਾਥੀ ਸਾਹਿਬ ਨੂੰ ਇਨ੍ਹਾਂ ਬੈਕਵਰਡ ਕਲਾਸਿਜ਼ ਦੀ ਰਿਜ਼ਰਵੇਸ਼ਨ ਵਧਾਉਣ ਲਈ ਜਿਸ ਤਰ੍ਹਾਂ ਅਸੀਂ ਅਸੈਂਬਲੀ ਵਿਚ ਬੋਲਦੇ ਹਾਂ, ਉਸ ਤਰ੍ਹਾਂ ਆਵਾਜ਼ ਉਠਾਉਣੀ ਚਾਹੀਦੀ ਹੈ ਨਾ ਕਿ ਅਸੈਂਬਲੀ ਵਿਚ ਲੰਮੇ ਪੈ ਕੇ ਜਾਂ ਰੌਲਾ ਪਾ ਕੇ ਗੱਲ ਕਰਨੀ ਚਾਹੀਦੀ ਹੈ । ਸਪੀਕਰ ਸਾਹਿਬ, ਪਾਰਲੀਮੈਂਟਰੀ ਤਰੀਕੇ ਨਾਲ ਗੱਲ ਕਰਨੀ ਚਾਹੀਦੀ ਹੈ । ਬੈਕਵਰਡ ਕਲਾਸਿਜ਼ ਜਿਹੜੀਆਂ ਪੰਜਾਬ ਵਿਚ ਹੋਰ ਐਡ ਕੀਤੀਆਂ ਗਈਆਂ ਹਨ ਉਹ ਲੁਬਾਣਾ, ਰਾਏ ਸਿੱਖ, ਕੁੰਬੋਹ, ਚਾਂਘ ਵਗੈਰਾ ਹਨ । ਇਹ ਜ਼ਿਆਦਾਤਰ ਜ਼ਿਲ੍ਹਾ ਗੁਰਦਾਸਪੁਰ, ਕਪੂਰਥਲਾ ਅਤੇ ਹੁਸ਼ਿਆਰਪੁਰ ਵਿਚ ਹਨ । ਇਨ੍ਹਾਂ ਜ਼ਿਲ੍ਹਿਆਂ ਦੇ ਵਿਚ ਜ਼ਿਆਦਾ ਪਾਪੂਲੇਸ਼ਨ ਬੈਕਵਰਡ ਕਲਾਸਿਜ਼ ਦੀ ਰਹਿੰਦੀ ਹੈ । ਇਸ ਲਈ ਇਨ੍ਹਾਂ ਇਲਾਕਿਆਂ ਵਿਚ ਜ਼ਿਆਦਾ ਰਕਮਾਂ ਐਲੋਕੇਟ ਕਰਨੀਆਂ ਚਾਹੀਦੀਆਂ ਹਨ ਤਾਂਕਿ ਬੈਕਵਰਡ ਕਲਾਸਿਜ਼ ਦੇ ਲੋਕਾਂ ਦਾ ਜ਼ਿਆਦਾ ਭਲਾ ਹੋ ਸਕੇ । ਸਰਕਾਰ ਵਲੋਂ ਜ਼ਿਆਦਾ ਰਕਮਾਂ ਮਿਲਣ ਨਾਲ ਇਨ੍ਹਾਂ ਲੋਕਾਂ ਦਾ ਆਰਥਿਕ ਸੁਧਾਰ ਜ਼ਿਆਦਾ ਹੋਵੇਗਾ ਅਤੇ ਇਹ ਜ਼ਿਆਦਾ ਤਰੱਕੀ ਕਰ ਸਕਣਗੇ । ਆਪੋਜ਼ੀਸ਼ਨ ਵਾਲੇ ਇਥੇ ਰਿਜ਼ਰਵੇਸ਼ਨ ਦਾ ਰੌਲਾ ਪਾ ਕੇ ਉਨ੍ਹਾਂ ਦੇ ਜ਼ਿਆਦਾ ਹਮਦਰਦ ਬਣਨਾ ਚਾਹੁੰਦੇ ਹਨ । ਕਾਲੇ ਪਟਕੇ ਬੰਨ੍ਹ ਕੇ ਜਾਂ ਹਾਊਸ ਵਿਚ ਗਾਊਨ ਪਾ ਕੇ ਗਲਾਂ ਕਰਨੀਆਂ ਅੱਛੀਆਂ ਨਹੀਂ ਹਨ ।

**ਸ੍ਰੀ ਗੁਰਪਾਲ ਚੰਦ ਸਰੋਆ :** ** ** ** **

**ਸ੍ਰੀ ਸਪੀਕਰ :** ਤੁਸੀਂ ਲੜਾਈ ਕੋਈ ਤਲਵਾਰ ਨਾਲ ਨਹੀਂ ਕਰਨੀ ਹੈ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**Expunged as ordered by the Chair.

**ਸਰਦਾਰ ਅਵਤਾਰ ਸਿੰਘ [illegible] :** ਸਪੀਕਰ ਸਾਹਿਬ, ਇਹ ਮੈਨੂੰ ਗੱਲ ਨਹੀਂ ਕਰਨ ਦਿੰਦੇ । ਜਿਸ ਵਕਤ ਗਿਆਨੀ ਜ਼ੈਲ ਸਿੰਘ ਜੀ ਨੇ ਪੰਜਾਬ ਵਿਚ ਬੈਕਵਰਡ ਕਲਾਸਿਜ਼ ਦੇ ਲਈ ਰਿਜ਼ਰਵੇਸ਼ਨ 2% ਤੋਂ 5% ਕੀਤੀ ਸੀ ਤਾਂ ਅਸੀਂ ਉਨ੍ਹਾਂ ਦੇ ਬੜੇ ਸ਼ੁਕਰਗੁਜ਼ਾਰ ਸੀ । ਹਰਿਆਣੇ ਵਿਚ ਹੁਣ ਬੈਕਵਰਡ ਕਲਾਸਿਜ਼ ਦੇ ਲਈ 10% ਰਿਜ਼ਰਵੇਸ਼ਨ ਹੈ ਪਰ ਸਾਡੇ ਪ੍ਰਧਾਨ ਮੰਤਰੀ ਜੀ ਨੇ ਇਹ ਰਿਜ਼ਰਵੇਸ਼ਨ ਬੈਕਵਰਡ ਕਲਾਸਿਜ਼ ਦੇ ਲਈ 27% ਕਰ ਦਿੱਤੀ ਹੈ । ਇਹ ਬੜਾ ਚੰਗਾ ਕਦਮ ਹੈ । ਇਹ ਸਮਾਜ ਦਾ ਇਕ ਪਛੜਿਆ ਹੋਇਆ ਵਰਗ ਹੈ ਜਿਸ ਦੇ ਸੁਧਾਰ ਲਈ ਰਿਜ਼ਰਵੇਸ਼ਨ ਬੜੀ ਜ਼ਰੂਰੀ ਸੀ । ਉਨ੍ਹਾਂ ਨੂੰ ਇਹ ਰਿਜ਼ਰਵੇਸ਼ਨ ਦੇ ਕੇ ਸਰਕਾਰ ਕੁਝ ਰਾਹਤ ਦੇਣੀ ਚਾਹੁੰਦੀ ਹੈ ਅਤੇ ਜਿਹੜਾ ਉਨ੍ਹਾਂ ਦਾ ਹੱਕ ਬਣਦਾ ਹੈ ਉਹ ਦੇਣ ਦੀ ਕੋਸ਼ਿਸ਼ ਕਰ ਰਹੀ ਹੈ । (ਵਿਘਨ) ।

ਸਪੀਕਰ ਸਾਹਿਬ, ਪਹਿਲੇ ਗੁਰੂ ਰਵੀਦਾਸ ਜੀ ਦੀ ਚੇਅਰ ਪੰਜਾਬੀ ਯੂਨੀਵਰਸਿਟੀ ਅਤੇ ਮਹਾਰਿਸ਼ੀ ਬਾਲਮੀਕੀ ਜੀ ਦੀ ਚੇਅਰ ਪੰਜਾਬ ਯੂਨੀਵਰਸਿਟੀ ਵਿਚ ਕਾਇਮ ਕੀਤੀ ਗਈ ਹੈ । ਇਹ ਸਰਕਾਰ ਦਾ ਬਹੁਤ ਵੱਡਾ ਕਦਮ ਸੀ ਅਤੇ ਇਸ ਦੇ ਨਾਲ ਮੇਰੀ ਮੰਗ ਹੈ ਕਿ ਬਾਬਾ ਮੱਖਣ ਸ਼ਾਹ ਲੁਬਾਣਾ ਦੇ ਨਾਂ ਦੀ ਚੇਅਰ ਵੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਵਿਚ ਕਾਇਮ ਕੀਤੀ ਜਾਵੇ ਅਤੇ ਜਿਹੜੀ ਰੋਡ ਬਾਬਾ ਬਕਾਲਾ ਤੋਂ ਸੁਭਾਨਪੁਰ ਤੱਕ ਜਾਂਦੀ ਹੈ ਉਸਦਾ ਨਾਂ ਬਾਬਾ ਮਖੱਣ ਸਿੰਘ ਲੂਬਾਣਾ ਦੇ ਨਾਂ ਤੇ ਰਖ ਦਿੱਤਾ ਜਾਵੇ ਅਤੇ ਮੇਰੀ ਮੰਗ ਹੈ ਕਿ ਜਿਹੜੀ ਰੋਡ ਦਸੂਹਾ, ਮਿਆਣੀ, ਬੇਗੋਵਾਲ ਤੋਂ ਨਡਾਲਾ ਤੱਕ ਜਾਂਦੀ ਹੈ ਅਤੇ ਜਿਥੇ ਅਸੈਂਬਲੀ ਦੇ 5-7 ਹਲਕੇ ਆਪਸ ਵਿਚ ਮਿਲਦੇ ਹਨ ਇਸ ਦੇ ਲਈ ਸਪੈਸ਼ਲ ਫੰਡਜ਼ ਦੀ ਪ੍ਰੋਵੀਜ਼ਨ ਕਰਕੇ ਇਸ ਰੋਡ ਦਾ ਨਾਂ ਬਾਬਾ ਮੱਖਣ ਸਿੰਘ ਲੁਬਾਣਾ ਦੇ ਨਾਂ ਤੇ ਰੱਖਿਆ ਜਾਵੇ । ਜਿਸ ਤਰ੍ਹਾਂ ਗਿਆਨੀ ਜ਼ੈਲ ਸਿੰਘ ਨੇ ਗੁਰੂ ਗੋਬਿੰਦ ਸਿੰਘ ਮਾਰਗ ਬਣਾਇਆ ਸੀ ਅਤੇ ਥਾਂ ਥਾਂ ਤੇ ਉਨ੍ਹਾਂ ਦੇ ਗੇਟ ਲਗਵਾਏ ਸਨ, ਇਸੇ ਤਰ੍ਹਾਂ ਲੁਬਾਣਾ ਜੀ ਦੇ ਨਾਂ ਦੇ ਗੇਟ ਲਗਾਏ ਜਾਣ । ਇਸ ਬਜਟ ਵਿਚ ਫੰਡਜ਼ ਦੀ ਜ਼ਿਆਦਾ ਪ੍ਰੋਵੀਜ਼ਨ ਕਰਕੇ ਇਹ ਕੰਮ ਕੀਤਾ ਜਾਵੇ । ਮੈਂ ਦੱਸਣਾ ਚਾਹੁੰਦਾ ਹਾਂ ਕਿ ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਹਾਂ ਅਤੇ ਜਿਹੜਾ ਬਜਟ ਉਥੇ ਪੇਸ਼ ਕੀਤਾ ਗਿਆ ਉਹ 56 ਕਰੋੜ 95 ਲੱਖ ਰੁਪਏ ਦਾ ਸੀ ਜਦ ਕਿ ਪਹਿਲੇ ਇਹ ਬਜਟ 6 ਕਰੋੜ 96 ਲੱਖ ਰੁਪਏ ਦਾ ਹੋਇਆ ਕਰਦਾ ਸੀ । ਇਹ ਬਜਟ ਵੱਧਣ ਦਾ ਕਾਰਨ ਪੰਜਾਬ ਦੇ ਹਾਲਾਤ ਵਿਚ ਸੁਧਾਰ ਆਉਣ ਕਰਕੇ ਹੋਇਆ ਹੈ । ਇਹ ਬਜਟ ਜਿਹੜਾ 7-8 ਗੁਣਾਂ ਵੱਧ ਗਿਆ ਹੈ ਇਹ ਸਰਦਾਰ ਬੇਅੰਤ ਸਿੰਘ ਜੀ ਦੀ

ਦੇਣ ਹੈ ਜਿਨ੍ਹਾਂ ਨੇ ਹਾਲਾਤ ਵਿਚ ਸੁਧਾਰ ਲਿਆਂਦਾ ਹੈ । ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਜੀ ਨੇ ਗੁਰਦੁਆਰੇ ਅਤਿਵਾਦੀਆਂ ਤੋਂ ਸਾਫ ਕੀਤੇ ਹਨ । ਜਿਹੜੀ ਇਨਕਮ ਪਹਿਲਾਂ ਘੱਟ ਗਈ ਸੀ ਉਹ ਹੁਣ ਵੱਧ ਗਈ ਹੈ । ਲੋਕੀਂ ਹੁਣ ਗੁਰਦੁਆਰੇ ਆਮ ਆਉਦੇ ਜਾਂਦੇ ਹਨ ।

ਸਪੀਕਰ ਸਾਹਿਬ, ਡਾਕਟਰ ਸਾਹਿਬ ਨੇ ਤਿੰਨ ਫੈਸਲੇ ਕੀਤੇ ਹਨ । ਸੈਂਟਰ ਦੀਆਂ ਸਕੀਮਾਂ ਵਿਚ ਪੈਸਾ ਹੋਰ ਵਧਾਇਆ ਹੈ । ਇੰਦਰਾ ਵਿਕਾਸ ਯੋਜਨਾ ਵਿਚ ਸ਼ਡਿਊਲਡ ਕਾਸਟ ਦੇ ਨਾਲ ਬੈਕਵਰਡ ਕਲਾਸ ਦੇ ਬੰਦੇ ਵੀ ਸ਼ਮਿਲ ਕਰ ਲਏ ਹਨ । ਮੈਂ ਪ੍ਰਧਾਨ ਮੰਤਰੀ ਸ਼੍ਰੀ ਪੀ.ਵੀ.ਨਰਸਿਮਾਂ ਰਾਓ ਅਤੇ ਡਾਕਟਰ ਸਾਹਿਬ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਚੰਗੇ ਪਰੋਗਰਾਮ ਬਣਾਏ ਹਨ । ਉਨ੍ਹਾਂ ਪਰੋਗਰਾਮਾਂ ਵਿਚ ਸ਼ਡਿਊਲਡ ਕਾਸਟ ਦੇ ਨਾਲ ਬੈਕਵਰਡ ਕਲਾਸ ਦੇ ਬੰਦੇ ਵੀ ਪਾਏ ਹਨ । (ਥੰਪਿੰਗ) ਸਪੀਕਰ ਸਾਹਿਬ, ਜਿਹੜਾ ਕੈਰੀਅਰ ਐਂਡ ਕੋਰਸਿਜ਼ ਇੰਸਟੀਚਿਊਟ ਮੁਹਾਲੀ ਬਣਾਇਆ ਗਿਆ ਹੈ, ਇਸ ਇੰਸਟੀਚਿਊਟ ਤੇ 2 ਕਰੋੜ ਰੁਪਿਆ ਖਰਚ ਹੋਣਾ ਹੈ । ਇਸ ਵਿਚ ਸਾਡੇ ਸ਼ਡਿਊਲਡ ਕਾਸਟ ਬੱਚਿਆਂ ਨੂੰ ਜਿਹੜੇ ਆਈ.ਏ. ਐਸ., ਪੀ.ਸੀ.ਐਸ., ਬੈਂਕਿੰਗ ਅਤੇ ਹੋਰ ਸਾਰੇ ਕੰਪੀਟੀਸ਼ਨਾਂ ਦੇ ਜਿਹੜੇ ਐਗਜ਼ਾਮ ਹੁੰਦੇ ਹਨ, ਉਨ੍ਹਾਂ ਲਈ ਕੋਚਿੰਗ ਸਬੰਧੀ ਸਹੂਲਤਾਂ ਦਿਤੀਆਂ ਜਾਣਗੀਆਂ । ਉਨ੍ਹਾਂ ਲਈ ਬੈਕਵਰਡ ਕਲਾਸਿਜ਼ ਨੂੰ ਵੀ ਦਾਖਲਾ ਦਿਤਾ ਜਾਵੇ । ਸਾਥੀ ਜੀ ਤੁਸੀਂ ਕਿਉ ਨਹੀ ਬੋਲਦੇ । (ਹਾਸਾ)

**ਸ਼੍ਰੀ ਸਪੀਕਰ :** ਵਾਈਂਡ ਅਪ ਕਰੋ । ਤੁਸੀ ਉਨ੍ਹਾਂ ਨੂੰ ਨਾ ਛੇੜੋ, ਉਹ ਉਂਜ ਹੀ ਮਾਨ ਨਹੀਂ ਹਨ ।

**ਸਰਦਾਰ ਜਗਤਾਰ ਸਿੰਘ ਮੁਲਤਾਨੀ :** ਸਪੀਕਰ ਸਾਹਿਬ, ਲੁਬਾਣਾ ਬੰਜਰ ਟਰਾਈਬ, ਜਿਹੜੇ ਹਨ, ਉਨ੍ਹਾਂ ਨੂੰ ਸ਼ਡਿਊਲਡ ਟਰਾਈਬਜ਼ ਕਰਨ ਲਈ ਕੇਸ ਚਲਦਾ ਹੈ । ਇਹ ਕੇਸ ਸੈਂਟਰ ਗੌਰਮਿੰਟ ਕੋਲ ਪੈਂਡਿੰਗ ਪਿਆ ਹੈ । ਵੈਲਫੇਅਰ ਵਿਭਾਗ ਉਤੇ [illegible] । 1985-86 ਵਿਚ ਸਮਾਜ ਭਲਾਈ ਦਾ ਬਜਟ 13 ਕਰੋੜ 20 ਲੱਖ ਰੁਪਿਆ ਰੱਖਿਆ ਗਿਆ ਸੀ । [illegible] ਜੀ ਚਲੇ ਗਏ ਹਨ ਅਤੇ ਸ਼ਾਇਦ ਇਥੇ ਬੈਠੇ ਨਹੀਂ ਹਨ । ਸਪੀਕਰ ਸਾਹਿਬ, ਸਮਾਜ ਭਲਾਈ ਵਾਸਤੇ ਹੁਣ 33 ਕਰੋੜ 70 ਲੱਖ 72 ਹਜ਼ਾਰ ਰੁਪਿਆ ਰੱਖਿਆ ਗਿਆ ਹੈ । ਇਹ ਪਿਛਲੇ ਬਜਟ ਨਾਲੋਂ ਤਿੰਨ ਗੁਣਾ ਜ਼ਿਆਦਾ ਹੈ । (ਥੰਪਿੰਗ) ਇਸ ਤੋਂ

[ਸਰਦਾਰ ਜਗਤਾਰ ਸਿੰਘ ਮੁਲਤਾਨੀ]

ਪਤਾ ਲਗਦਾ ਹੈ ਕਿ ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਜੀ ਦੀ ਸਰਕਾਰ ਨੂੰ ਸਮਾਜ ਦੇ ਕੰਮਜ਼ੋਰ ਵਰਗਾਂ ਦੇ ਨਾਲ ਕਿਤਨਾ ਪ੍ਰੇਮ ਹੈ, ਕਿਤਨਾ ਪਿਆਰ ਹੈ। ਜਿਹੜਾ ਟ੍ਰੇਨਿੰਗ-ਕਮ-ਪਰੋਡਕਸ਼ਨ ਸੈਂਟਰ ਹੋਵੇਗਾ ਉਸ ਤੇ 22 ਲੱਖ ਰੁਪਿਆ ਖਰਚ ਕੀਤਾ ਜਾਵੇਗਾ। ਇਹ ਸੈਂਟਰ ਸ਼ਡਿਊਲਡ ਕਾਸਟਾਂ ਵਾਸਤੇ ਹੋਵੇਗਾ। ਹੁਣ ਡਾਕਟਰ ਸਾਹਿਬ ਨੇ 1 ਕਰੋੜ 2 ਲੱਖ 71 ਹਜ਼ਾਰ ਰੁਪਿਆ ਰਖਿਆ ਹੈ ਜਿਹੜਾ ਕਿ ਇਸ ਸੈਂਟਰ ਵਾਸਤੇ ਹੋਵੇਗਾ। ਸਪੀਕਰ ਸਾਹਿਬ, ਬੁਢਾਪਾ ਪੈਨਸ਼ਨ ਵਿਚ ਵੀ ਵਾਧਾ ਕੀਤਾ ਗਿਆ ਹੈ। ਇਸੇ ਤਰ੍ਹਾਂ ਜਿਹੜਾ ਸ਼ਡਿਊਲਡ ਕਾਸਟਾਂ ਵਾਸਤੇ ਪਹਿਲਾਂ ਬਰਨਾਲਾ ਸਰਕਾਰ ਵੱਲੋਂ 12 ਕਰੋੜ ਰੁਪਿਆ ਰਖਿਆ ਗਿਆ ਸੀ ਉਹ ਹੁਣ 64 ਕਰੋੜ ਰੁਪਿਆ ਰਖਿਆ ਗਿਆ ਹੈ। ਜਿਹੜਾ ਕਿ ਪਹਿਲੇ ਨਾਲੋਂ ਸਾਢੇ ਚਾਰ ਗੁਣਾ ਵੱਧ ਹੈ। ਆਪੋਜ਼ੀਸ਼ਨ ਵਾਲੇ ਭਰਾ ਹਮੇਸ਼ਾ ਡਾਕਟਰ ਅੰਬੇਦਕਰ, ਡਾਕਟਰ ਅੰਬੇਦਕਰ ਦਾ ਰੌਲਾ ਪਾਉਂਦੇ ਰਹਿੰਦੇ ਹਨ। ਇਨ੍ਹਾਂ ਨੇ ਡਾਕਟਰ ਅੰਬੇਦਕਰ ਦੀ ਜ਼ਿੰਦਗੀ ਨੂੰ ਪੜ੍ਹਿਆ ਨਹੀਂ ਹੈ ਕਿ ਉਨ੍ਹਾਂ ਨੇ ਕੀ ਕੀ ਕੰਮ ਕੀਤੇ ਹਨ। ਡਾਕਟਰ ਅੰਬੇਦਕਰ ਨੇ ਕਾਂਸਟੀਚਿਊਸ਼ਨ ਵਿਚ ਸਾਡੇ ਲਈ ਪਰੋਵੀਜ਼ਨ ਰੱਖੀ ਹੈ। ਅਸੀਂ ਡਾਕਟਰ ਸਾਹਿਬ ਦੇ ਸ਼ਰਧਾਲੂ ਹਾਂ। ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਜੀ ਨੇ ਜ਼ਿਲ੍ਹਾ ਜ਼ਿਲ੍ਹਾ ਵਿਚ ਇਕ ਇਕ ਕਰੋੜ ਰੁਪਿਆ ਖਰਚ ਕਰਕੇ ਡਾਕਟਰ ਅੰਬੇਦਕਰ ਭਵਨ ਬਣਾਉਣ ਦਾ ਫੈਸਲਾ ਕੀਤਾ ਹੈ। ਡਾਕਟਰ ਅੰਬੇਦਕਰ ਦੀ ਜਿਤਨੀ ਵੀ ਤਾਰੀਫ ਕੀਤੀ ਜਾਏ ਉਹ ਥੋੜ੍ਹੀ ਹੈ। ਉਸ ਮਹਾਂ ਪੁਰਸ਼ ਨੂੰ ਰੁਸ਼ਨਾਉਣ ਵਾਲੇ ਦੀ ਵੀ ਜਿੰਨੀ ਸਿਫ਼ਤ ਕੀਤੀ ਜਾਵੇ ਥੋੜ੍ਹੀ ਹੈ।

**ਸ੍ਰੀ ਸਪੀਕਰ :** ਵਾਈਂਡ ਅੱਪ ਕਰੋ।

**ਸਰਦਾਰ ਜਗਤਾਰ ਸਿੰਘ ਮੁਲਤਾਨੀ :** ਸਪੀਕਰ ਸਾਹਿਬ, ਖੇਡਾਂ ਬਾਰੇ ਜਿਹੜਾ ਮਹਿਕਮਾਂ ਹੈ ਉਸ ਦੁਆਰਾ ਪੰਜਾਬ ਵਿਚ 700 ਦੇ ਕਰੀਬ ਟੂਰਨਾਮੈਂਟ ਕਰਵਾਏ ਗਏ ਹਨ। ਜਦੋਂਕਿ ਪਹਿਲਾਂ ਕੁਝ ਵੀ ਨਹੀਂ ਸੀ ਹੁੰਦਾ। ਟੂਰਨਾਮੈਂਟ ਨਾ ਦੇ ਬਰਾਬਰ ਹੁੰਦੇ ਸਨ। ਹੁਣ 700 ਟੂਰਨਾਮੈਂਟ ਹੋਏ ਹਨ। ਸਪੀਕਰ ਸਾਹਿਬ, ਸਪੋਰਟਸ ਕੰਪਲੈਕਸ ਕ੍ਰਿਕਟ ਸਟੇਡੀਅਮ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਚ 8 ਕਰੋੜ ਰੁਪਿਆ ਖਰਚ ਕਰਕੇ ਬਣਾਇਆ ਜਾ ਰਿਹਾ ਹੈ। ਜਿਸ ਤੋਂ ਪਤਾ ਲਗਦਾ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਨੂੰ ਕਿਤਨਾ ਯੁਵਕਾਂ ਦੇ ਨਾਲ ਪਿਆਰ ਹੈ, ਉਨ੍ਹਾਂ ਪ੍ਰਤੀ ਸ਼ਰਧਾ ਹੈ।

**Mr. Speaker** : Please resume your seat. Wind up please.

**ਸਰਦਾਰ ਜਗਤਾਰ ਸਿੰਘ ਮੁਲਤਾਨੀ :** ਸਪੀਕਰ ਸਾਹਿਬ, ਮੈਂ ਆਬਕਾਰੀ ਅਤੇ ਕਰ ਵਿਭਾਗ ਬਾਰੇ ਇਕ ਮਿੰਟ ਗੱਲ ਕਰਨੀ ਹੈ। ਆਬਕਾਰੀ ਅਤੇ ਕਰ ਵਿਭਾਗ ਨੇ 21-22% ਬਜਟ ਵਿਚ ਵੱਧ ਰਕਮ ਕਮਾ ਕੇ ਸਾਰੇ ਪੰਜਾਬ ਦੀ ਇਕਾਨੋਮੀ ਨੂੰ ਬਚਾ ਦਿੱਤਾ ਹੈ ਅਤੇ ਬਹੁਤ ਵੱਡਾ ਬਲ ਦਿੱਤਾ ਹੈ। (ਥੰਪਿੰਗ) ਅਸੀ ਪਿਛੇ ਜਿਹੇ 30-32 ਕਰੋੜ ਦੇ ਟੈਕਸ ਬਿਜਲੀ ਤੇ ਲਗਾਏ ਸੀ ਤਾਂ ਇਹ (ਆਪੋਜ਼ੀਸ਼ਨ ਵੱਲ ਇਸ਼ਾਰਾ) ਤਿਲਮਿਲਾ ਉਠੇ ਸੀ ਕਿ ਇਸ ਤਰ੍ਹਾਂ ਕਿਉ ਹੋ ਰਿਹਾ ਹੈ। ਇਹ ਨਹੀਂ ਦੇਖਦੇ ਕਿ ਪੰਜਾਬ ਵਿਚ ਬਿਜਲੀ ਜਿੰਮੀਦਾਰ ਨੂੰ ਸਬਸਿਡੀ ਦੇ ਕੇ 24 ਪੈਸੇ ਯੂਨਿਟ ਦੇ ਹਿਸਾਬ ਨਾਲ ਮਿਲ ਰਹੀ ਹੈ। 785 ਕਰੋੜ ਰੁਪਿਆ ਇਸ ਤਰ੍ਹਾਂ ਸਬਸਿਡੀ ਦਾ ਹੀ ਬਣਦਾ ਹੈ, ਜਿਹੜੀ ਬਿਜਲੀ ਜ਼ਿਮੀਂਦਾਰ ਵਰਤ ਰਿਹਾ ਹੈ। ਇਹ ਸਾਰੇ ਦੇਸ਼ ਵਿਚ ਸਭ ਤੋਂ ਸਸਤਾ ਰੇਟ ਹੈ। 785 ਕਰੋੜ ਰੁਪਿਆ ਸਬਸਿਡੀ ਦੇ ਤੌਰ ਤੇ ਪੰਜਾਬ ਦੇ ਕਿਸਾਨ ਨੂੰ ਮਿਲ ਰਿਹਾ ਹੈ। ਇਸ ਗੱਲ ਦਾ ਡਾਕਟਰ ਸਾਹਿਬ ਨੇ ਬਜਟ ਵਿਚ ਸਪੈਸ਼ਲ ਮੈਨਸ਼ਨ ਕੀਤਾ ਹੈ ਅਤੇ ਇਹ ਬਹੁਤ ਹੀ ਜ਼ਿਆਦਾ ਐਪਰੀਸ਼ੀਏਬਲ ਪੁਆਇੰਟ ਹੈ। ਪਹਿਲਾਂ ਮੱਛੀ ਪਾਲਣ ਮਹਿਕਮੇ ਵਿਚ ਸਬਸਿਡੀ 6000 ਰੁਪਏ ਪ੍ਰਤੀ ਹੈਕਟੇਅਰ ਹੁੰਦੀ ਸੀ ਜਿਹੜੀ ਹੁਣ 20 ਹਜ਼ਾਰ ਰੁਪਏ ਪ੍ਰਤੀ ਹੈਕਟੇਅਰ ਕਰ ਦਿੱਤੀ ਹੈ ਅਤੇ ਨੌਜਵਾਨਾਂ ਲਈ ਹੋਰ ਕਈ ਨਵੇਂ ਐਵੇਨਿਊਜ਼ ਖੋਲ੍ਹੇ ਹਨ। ਹੁਣ ਤਾਂ ਪੈਸੇ ਲੈਣ ਲਈ ਲੋਕ ਘੱਟ ਆਉਂਦੇ ਹਨ ਅਤੇ ਪੈਸੇ ਰਿਜ਼ਰਵ ਪਏ ਰਹਿੰਦੇ ਹਨ।

ਸਪੀਕਰ ਸਾਹਿਬ, ਜਿਹੜੇ ਨਵੇਂ ਟੂਰਿਸਟ ਪੁਆਇੰਟ ਬਣਾਏ ਜਾ ਰਹੇ ਹਨ, ਮੈਂ ਉਨ੍ਹਾਂ ਦੀ ਪੁਰਜ਼ੋਰ ਸਰਾਹਨਾ ਕਰਦਾ ਹਾਂ। ਇਸਦੇ ਨਾਲ ਹੀ ਜਿਹੜੇ ਬ੍ਰਿਜ ਅਤੇ ਨਵੀਆਂ ਸੜਕਾਂ ਬਣ ਰਹੀਆਂ ਹਨ, ਜਿਵੇਂ ਸ਼ੰਭੂ ਤੋਂ ਲੈ ਕੇ ਜਿਹੜਾ ਗੈਪ ਖਤਮ ਹੋ ਰਿਹਾ ਹੈ, ਉਸ ਲਈ ਜਿੰਨੀ ਵੀ ਸਰਕਾਰ ਦੀ ਤਾਰੀਫ ਕੀਤੀ ਜਾਵੇ, ਥੋੜ੍ਹੀ ਹੈ। ਮੈਂ ਇਕ ਬੇਨਤੀ ਕਰਦਾ ਹਾਂ ਕਿ ਜਲੰਧਰ ਤੋਂ ਲੈ ਕੇ ਫਿਲਵਾਂ ਤੱਕ ਜਿਹੜੀ ਸੜਕ ਹੈ, ਉਸਨੂੰ ਵਾਈਡ ਕਰਕੇ ਪਲੇਨ ਕੀਤਾ ਜਾਵੇ। ਇਕ ਸੁਭਾਨਪੁਰ ਦਾ ਚੌਕ ਮੇਰੇ ਹਲਕੇ ਵਿਚ ਪੈਂਦਾ ਹੈ, ਉਸ ਲਈ 26 ਲੱਖ ਦਾ ਐਸਟੀਮੇਟ ਵੀ ਬਣ ਕੇ ਗਿਆ ਹੈ, ਉਸਨੂੰ ਸੈਂਟਰਲ ਗੌਰਮਿੰਟ ਨੇ ਮਨਜ਼ੂਰ ਕਰਨਾ ਹੈ। ਉਥੇ ਸਾਡੇ ਐਮ.ਐਲ ਏ. ਸਾਹਿਬ ਸਰਦੂਲ ਸਿੰਘ ਜੀ ਦਾ ਐਕਸੀਡੈਂਟ ਵੀ ਹੋਇਆ ਸੀ ਅਤੇ ਉਨ੍ਹਾਂ ਦਾ

[ਸਰਦਾਰ ਜਗਤਾਰ ਸਿੰਘ ਮੁਲਤਾਨੀ]

ਗੰਨਮੈਨ ਵੀ ਮਾਰਿਆ ਗਿਆ ਸੀ । ਅਤਿੰਦਰਪਾਲ ਸਿੰਘ ਐਸ.ਡੀ.ਓ. ਦੀ ਵੀ ਉਥੇ ਐਕਸੀਡੈਂਟ ਨਾਲ ਮੌਤ ਹੋ ਗਈ ਸੀ । ਅਸੀਂ ਉਥੇ ਹੁਣ ਤਾਂ ਪਲਾਨਿੰਗ ਬੋਰਡ ਵਿਚ ਫੈਸਲਾ ਲੈ ਕੇ ਸਵਾ ਦੋ ਲੱਖ ਦੀਆਂ ਲਾਈਟਾਂ ਵਗੈਰਾ ਲਾ ਦਿੱਤੀਆਂ ਹਨ । ਇਸ ਵੱਲ ਗੌਰ ਕਰਨ ਦੀ ਲੋੜ ਹੈ । ਕਰਤਾਰਪੁਰ ਰੇਲਵੇ ਓਵਰ ਬ੍ਰਿਜ ਬਣਾਉਣਾ ਬਹੁਤ ਹੀ ਜ਼ਰੂਰੀ ਹੈ । ਜੇ ਇਹ ਬਣ ਜਾਵੇ ਤਾਂ ਸਾਡਾ ਕਪੂਰਥਲਾ ਦਾ ਲਿੰਕ ਭੁਲੱਥ ਨਾਲ ਅਤੇ ਦਸੂਹਾ, ਟਾਂਡਾ, ਮੁਕੇਰੀਆਂ ਨਾਲ ਚੰਗਾ ਬਣ ਜਾਵੇਗਾ ।

**Mr. Speaker** : Wind up, please. Resume your seat.

**ਸਰਦਾਰ ਜਗਤਾਰ ਸਿੰਘ ਮੁਲਤਾਨੀ :** ਸਪੀਕਰ ਸਾਹਿਬ, ਮੈਂ ਮਾਲ ਵਿਭਾਗ ਬਾਰੇ ਇਕ ਗੱਲ ਕਰਨੀ ਹੈ ।

**ਮੁੱਖ ਸੰਸਦੀ ਸਕੱਤਰ :** ਸਪੀਕਰ ਸਾਹਿਬ, ਬਹੁਤ ਸਾਰੇ ਮੈਂਬਰ ਸਾਹਿਬਾਨ ਬਜਟ ਤੇ ਬੋਲਣਾ ਚਾਹੁੰਦੇ ਹਨ । ਉਨ੍ਹਾਂ ਨੂੰ ਟਾਈਮ-ਬਾਊਂਡ ਕਰਕੇ 5-7 ਮਿੰਟ ਹੀ ਦਿਓ ਜਿਨ੍ਹਾਂ ਦੀ ਤੁਹਾਡੇ ਕੋਲ ਰਿਕੁਐਸਟ ਆਈ ਹੈ ।

**Mr. Speaker** : Each Member will get seven minutes and many members will be able to speak.

**ਸ਼੍ਰੀ ਜਗਦੀਸ਼ ਸਾਹਨੀ (ਬਟਾਲਾ) :** ਸਪੀਕਰ ਸਾਹਿਬ, ਹਾਲੇ ਮੈਂ ਬੋਲਣਾ ਸ਼ੁਰੂ ਵੀ ਨਹੀਂ ਕੀਤਾ ਅਤੇ ਤੁਸੀਂ 7 ਮਿੰਟ ਦੀ ਲਿਮਿਟ ਬੰਨ੍ਹ ਦਿੱਤੀ ਹੈ । ਸਾਡੀ ਇਸ ਬਜਟ ਨਾਲ ਕੋਈ ਸਹਿਮਤੀ ਨਹੀਂ ਕਿਉਂਕਿ ਇਸ ਵਿਚ ਡੰਕਲ ਪ੍ਰਸਤਾਵਾਂ ਬਾਰੇ ਕੋਈ ਗੱਲ ਨਹੀਂ ਅਤੇ ਇਸ ਗੱਲ ਦਾ ਅਸੀਂ ਪੂਰੀ ਤਰ੍ਹਾਂ ਵਿਰੋਧ ਕਰਦੇ ਹਾਂ । ਇਸ ਗੱਲ ਤੇ ਸਾਡੀ ਪਾਰਟੀ ਨੇ ਵਾਕ-ਆਊਟ ਵੀ ਕੀਤਾ ਸੀ । ਜਿਹੜਾ ਡਾਕਟਰ ਸਾਹਿਬ ਨੇ ਬਜਟ ਪੇਸ਼ ਕੀਤਾ ਹੈ, ਉਸਨੂੰ ਇਨ੍ਹਾਂ ਨੇ ਠੀ ਸੈਟ ਕਰਨ ਦੀ ਪੂਰੀ ਕੋਸ਼ਿਸ਼ ਕੀਤੀ ਹੈ ਮਗਰ ਕਈ ਚੀਜ਼ਾਂ ਐਸੀਆਂ ਹਨ ਜਿਹੜੀਆਂ ਡਾਕਟਰ ਸਾਹਿਬ ਨੇ ਬਿਲਕੁਲ ਦਰਬਦਰ ਕੀਤੀਆਂ ਹਨ । ਮੈਂ ਕਰਜ਼ੇ ਬਾਰੇ ਗੱਲ ਕਹਿਣੀ ਚਾਹੁੰਦਾ ਹਾਂ । ਇਕ ਡਿਪਾਰਟਮੈਂਟ ਨੂੰ 3-4 ਹਿੱਸਿਆਂ ਵਿਚ ਵੰਡਣ ਤੋਂ ਬਾਅਦ ਅਲੱਗ ਅਲੱਗ ਚੇਅਰਮੈਨ ਲਾ ਦੇਣੇ ਕੋਈ ਚੰਗੀ ਗੱਲ ਨਹੀਂ । ਮੰਡੀ ਬੋਰਡ ਦਾ ਚੇਅਰਮੈਨ ਲਾ ਦਿੱਤਾ । ਉਸ ਨਾਲ ਜੋ ਇਸ ਮਹਿਕਮੇ ਨੂੰ ਖਰਚਾ ਪਿਆ ਹੈ ਅਤੇ ਜੋ ਪੰਜਾਬ ਸਰਕਾਰ ਨੂੰ ਇਸ ਡਿਪਾਰਟਮੈਂਟ ਵਲੋਂ ਵੱਧ ਪੈਸਾ ਆ ਸਕਦਾ ਸੀ, ਉਸ ਵੱਲ ਬਿਲਕੁਲ ਨਹੀਂ ਦੇਖਿਆ ਗਿਆ । ਮੈਂ ਡਾਕਟਰ ਸਾਹਿਬ ਨੂੰ ਆਪਣੀ ਗੱਲ ਜ਼ਰੀਏ

ਦੇ ਕੇ ਦੱਸਣਾ ਚਾਹੁੰਦਾ ਹਾਂ । ਇਹ ਮਹਿਕਮਾਂ ਜਿਹੜੀ ਇਕ ਸੜਕ ਬਣਾਉਂਦਾ ਹੈ, ਇਕ ਕਿਲੋਮੀਟਰ ਦੀ ਸੜਕ, ਉਹਦੇ ਤੇ ਤਕਰੀਬਨ 310 ਸੁਕੇਅਰ ਫੀਟ ਮੋਟਾ ਪੱਥਰ ਪੈਂਦਾ ਹੈ । ਮਗਰ ਉਸ ਦੀ ਥਾਂ ਤੇ 250 ਕਿਊਬਿਕ ਫੀਟ ਹੀ ਪਾਇਆ ਜਾ ਰਿਹਾ ਹੈ । ਇਨ੍ਹਾਂ ਸੜਕਾਂ ਤੇ ਫੀ ਸੜਕ 3 ਲੱਖ 80 ਹਜ਼ਾਰ ਰੁਪਏ ਪਰ ਸੜਕ ਖਰਚਾ ਪੈਂਦਾ ਹੈ । ਇਹ ਡਾਕਟਰ ਸਾਹਿਬ ਦੇ ਧਿਆਨ ਦੇਣ ਯੋਗ ਗੱਲ ਹੈ ਅਤੇ ਜੇ ਫਿਗਰਾਂ ਕੱਢ ਲਈਆਂ ਜਾਣ ਤਾਂ 3 ਲੱਖ ਰੁਪਿਆ ਲਗਾ ਕੇ ਹਰ ਕਿਲੋਮੀਟਰ ਦੇ ਬਾਅਦ 80 ਹਜ਼ਾਰ ਰੁਪਏ ਦੀ ਹੇਰਾਫੇਰੀ ਹੁੰਦੀ ਹੈ । ਪੰਜਾਬ ਮੰਡੀ ਬੋਰਡ 1500, 1700, 2000 ਅਤੇ 2200 ਕਿਲੋਮੀਟਰ ਤੱਕ ਵੀ ਜਾਂਦਾ ਹੈ । ਇਸ ਤੋਂ ਤੁਸੀਂ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ ਕਿ ਜੋ ਸੜਕ ਗੌਰਮਿੰਟ ਸਪੈਸੀਫਿਕੇਸ਼ਨ ਦੇ ਮੁਤਾਬਿਕ 3 ਲੱਖ 80 ਹਜ਼ਾਰ ਰੁਪਏ ਦੀ ਬਣਾਈ ਜਾਂਦੀ ਹੈ, ਜੇ ਉਸ ਦੀ ਸੈਟਲਮੈਂਟ 3 ਲੱਖ ਰੁਪਏ ਵਿਚ ਕਰ ਦਿੱਤੀ ਜਾਵੇ ਤਾਂ ਇਸ ਤਰ੍ਹਾਂ ਕਰਨ ਨਾਲ ਸਿੱਧਾ 80 ਹਜ਼ਾਰ ਰੁਪਿਆ ਪ੍ਰਤੀ ਕਿਲੋਮੀਟਰ ਬਚਦਾ ਹੈ ਅਤੇ ਇਸ ਤਰ੍ਹਾਂ ਸਾਲਾਨਾ 15-16 ਕਰੋੜ ਰੁਪਿਆ ਬਚ ਸਕਦਾ ਹੈ ।

ਸਪੀਕਰ ਸਾਹਿਬ, ਇਨ੍ਹਾਂ ਬੋਰਡਾਂ ਦੇ ਪਹਿਲਾਂ ਚੇਅਰਮੈਨ ਸੈਕਟਰੀ ਹੀ ਹੁੰਦੇ ਸਨ ਲੇਕਿਨ ਹੁਣ ਇਨ੍ਹਾਂ ਦੇ ਦੂਸਰੇ ਲੋਕ ਚੇਅਰਮੈਨ ਲਗਾਏ ਗਏ ਹਨ । ਇਸ ਬੋਰਡ ਦੇ ਚੇਅਰਮੈਨ ਦਾ ਆਪਣਾ ਇਕੱਲੇ ਦਾ ਹੀ ਖਰਚਾ ਬਹੁਤ ਜ਼ਿਆਦਾ ਹੈ । ਇਸ ਦਾ 12 ਜਾ ਸਾਢੇ ਬਾਰਾਂ ਲੱਖ ਰੁਪਏ ਦਾ ਸਾਲਾਨਾ ਖਰਚਾ ਹੈ । ਇਹ ਚੇਅਰਮੈਨ ਸਾਹਿਬ ਇਕ ਪੁਲੀਟੀਕਲ ਪਾਰਟੀ ਨੂੰ ਬਿਲਾਂਗ ਕਰਦੇ ਹਨ ਮਗਰ ਹਾਰੇ ਹੋਏ ਹਨ । ਉਨ੍ਹਾਂ ਦੀ ਸ਼ਾਹਾਨਾਂ ਜ਼ਿੰਦਗੀ ਬਾਰੇ ਵੀ ਸੁਣ ਲਓ । ਉਨ੍ਹਾਂ ਵਾਸਤੇ 25 ਹਜ਼ਾਰ ਰੁਪਿਆ ਪ੍ਰਤੀ ਮਹੀਨਾ ਦੇ ਹਿਸਾਬ ਨਾਲ ਕੋਠੀ ਕਿਰਾਏ ਤੇ ਲਈ ਗਈ ਹੈ । ਸਰਕਾਰੀ ਨਾਰਮਜ਼ ਦੇ ਮੁਤਾਬਿਕ ਰੈਨੋਵੇਸ਼ਨ ਦਾ ਖਰਚਾ ਰੈਂਟ ਦਾ ਇਕ ਤਿਹਾਈ ਹਿੱਸਾ ਹੁੰਦਾ ਹੈ ਲੇਕਿਨ ਜਿਹੜੀ ਇਨ੍ਹਾਂ ਨੇ ਕੋਠੀ ਦੀ ਰੈਨੋਵੇਸ਼ਨ ਕਰਵਾਈ ਹੈ, ਉਸ ਉਤੇ 10-12 ਲੱਖ ਰੁਪਿਆ ਖਰਚ ਕਰ ਦਿੱਤਾ ਹੈ । ਇਹ ਕਿਰਾਏ ਦੀ ਕੋਠੀ ਹੈ ਅਤੇ ਸਾਲ ਵਾਸਤੇ ਜਾਂ ਡੇਢ ਸਾਲ ਵਾਸਤੇ ਜਾਂ 6 ਮਹੀਨੇ ਵਾਸਤੇ ਲਈ ਗਈ ਹੋਵੇਗੀ । ਉਸ ਤੋਂ ਬਾਦ ਇਹ ਕੋਠੀ ਛੱਡੀ ਵੀ ਜਾ ਸਕਦੀ ਹੈ । ਕੋਠੀ ਛੱਡਣ ਤੋਂ ਬਾਦ ਜਿਹੜਾ ਐਨਾ ਜ਼ਿਆਦਾ ਰੈਨੋਵੇਸ਼ਨ ਤੇ ਖਰਚਾ ਕੀਤਾ ਗਿਆ, ਉਹ ਫਜ਼ੂਲ ਗਿਆ । ਚੇਅਰਮੈਨ ਦੀ ਐਤਕੀਂ ਟਰਮ ਖਤਮ ਹੋ ਰਹੀ ਹੈ । ਹੋ ਸਕਦਾ ਹੈ ਕਿ ਉਨ੍ਹਾਂ ਦੀ ਮਿਆਦ ਅੱਗੇ ਨਾ ਵਧੇ ਅਤੇ ਉਹ ਕੋਠੀ ਛੱਡਣੀ ਪਵੇ

[ਸ਼੍ਰੀ ਜਗਦੀਸ਼ ਸਾਹਨੀ]

ਪਰ ਉਸ ਕੋਠੀ ਉਤੇ ਇਨ੍ਹਾਂ ਨੇ 12-13 ਲੱਖ ਰੁਪਿਆ ਖਰਚ ਕਰ ਦਿੱਤਾ। ਇਕ ਪਾਸੇ ਤਾਂ ਡਾਕਟਰ ਸਾਹਿਬ ਕਹਿ ਰਹੇ ਹਨ ਕਿ ਅਸੀਂ ਆਪਣੇ ਖਰਚਿਆਂ ਤੇ ਕਟੌਤੀ ਲਗਾਵਾਂਗੇ ਪਰ ਦੂਸਰੇ ਪਾਸੇ ਇਸ ਤਰ੍ਹਾਂ ਦੀ ਫਜ਼ੂਲਖਰਚੀ ਹੋ ਰਹੀ ਹੈ। ਇਹ ਤਾਂ ਕੇਵਲ ਇਕ ਡਿਪਾਰਟਮੈਂਟ/ਬੋਰਡ ਦਾ ਹਾਲ ਹੈ। ਫਜ਼ੂਲਖਰਚੀ ਦੀ ਇਕ ਹੋਰ ਮਿਸਾਲ ਵੀ ਹੈ। ਇਕ ਮਨਿਸਟਰ ਕੋਲ ਕੇਵਲ ਇਕ ਕਾਰ ਹੁੰਦੀ ਹੈ ਲੇਕਿਨ ਇਸ ਚੇਅਰਮੈਨ ਕੋਲ ਇਕ ਐਮਬੈਸਡਰ ਹੈ, ਇਕ ਕੰਟੇਸਾ ਹੈ। ਇਸ ਬੋਰਡ ਦੀ ਇਕ ਗੱਲ ਮੈਂ ਤੁਹਾਨੂੰ ਦਸਦਾ ਹਾਂ .......

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਨੇ ਚੇਅਰਮੈਨ ਤੇ ਐਸਪਰਸ਼ਨਜ਼ ਲਾਏ ਹਨ। ਮੈ ਇਨ੍ਹਾਂ ਨੂੰ ਦੱਸਣਾਂ ਚਾਹੁੰਦਾ ਹਾਂ ਕਿ ਚੇਅਰਮੈਨ ਦੀ ਨਿਯੁਕਤੀ ਦੀਆਂ ਕੁਝ ਟਰਮਜ਼ ਐਂਡ ਕੰਡੀਸ਼ਨਜ਼ ਹੁੰਦੀਆਂ ਹਨ। ਜਿਹੜੀਆਂ ਗੌਰਮਿੰਟ ਨੇ ਟਰਮਜ਼ ਐਂਡ ਕੰਡੀਸ਼ਨਜ਼ ਤਹਿ ਕੀਤੀਆਂ ਹਨ, ਉਨ੍ਹਾਂ ਦੇ ਮੁਤਾਬਿਕ 9 ਹਜ਼ਾਰ ਰੁਪਿਆ ਚੇਅਰਮੈਨ ਨੂੰ ਹਾਊਸ ਰੈਂਟ ਮਿਲ ਸਕਦਾ ਹੈ। ਮਾਨਯੋਗ ਮੈਂਬਰ ਨੇ ਇਸ ਦੀ ਬਜਾਏ 25 ਹਜ਼ਾਰ ਰੁਪਿਆ ਕਿਹਾ ਹੈ। ਉਨ੍ਹਾਂ ਦੀ ਇਹ ਇਨਫਰਮੇਸ਼ਨ ਗਲਤ ਹੈ। ਉਨ੍ਹਾਂ ਨੇ ਰੌਂਗ ਕੋਟ ਕਰ ਦਿੱਤਾ ਹੈ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੇਰੇ ਮੁਤਾਬਿਕ ਤਾਂ ਇਹ ਰਕਮ 25 ਹਜ਼ਾਰ ਰੁਪਏ ਹੀ ਹੈ ਅਤੇ ਜੇ ਇਹ ਚਾਹੁਣ ਤਾਂ ਮੈਂ ਇਨ੍ਹਾਂ ਦੀ ਤਸੱਲੀ ਵੀ ਕਰਵਾ ਦਿਆਂਗਾ। ਹਰ ਚੀਜ਼ ਨਾਰਮਜ਼ ਦੇ ਮੁਤਾਬਿਕ ਹੁੰਦੀ ਹੈ ਅਤੇ ਜੇ ਕੋਈ ਚੀਜ਼ ਗੌਰਮਿੰਟ ਦੇ ਨਾਰਮਜ਼ ਅਤੇ ਸਪੈਸੀਫਿਕੇਸ਼ਨਜ਼ ਤੋਂ ਬਾਹਰ ਹੁੰਦੀ ਹੈ ਤਾਂ ਸਾਡਾ ਫਰਜ਼ ਬਣ ਜਾਂਦਾ ਹੈ ਕਿ ਉਸ ਵੱਲ ਅਸੀਂ ਹਾਊਸ ਦਾ ਧਿਆਨ ਦਿਵਾਈਏ। ਮੈਂ ਕਹਿ ਰਿਹਾ ਸੀ ਕਿ ਇਕ ਮਨਿਸਟਰ ਕੋਲ ਕੇਵਲ ਇਕ ਕਾਰ ਹੁੰਦੀ ਹੈ ਅਤੇ ਦੋ ਜਿਪਸੀਆਂ ਹੁੰਦੀਆਂ ਹਨ, ਅੱਗੇ ਪਿਛੇ ਲੇਕਿਨ ਇਸ ਚੇਅਰਮੈਨ ਕੋਲ 2 ਐਮਬੈਸਡਰ ਕਾਰਾਂ ਹਨ। ਇਕ ਕਾਰ ਤਾਂ ਇਨ੍ਹਾਂ ਨੇ ਹਾਲੇ ਕੱਲ੍ਹ ਪਰਸੋਂ ਹੀ ਖਰੀਦੀ ਹੈ। ਇਸ ਤੋਂ ਇਲਾਵਾ ਇਕ ਕੰਟੇਸਾ ਕਾਰ ਵੀ ਹੈ। ਦੋ ਜਿਪਸੀਆਂ ਵੀ ਚਲਦੀਆਂ ਹਨ। ਇਸ ਚੇਅਰਮੈਨ ਨੇ ਮਿਤੀ 12 ਅਪ੍ਰੈਲ, 1993 ਨੂੰ ਚਾਰਜ ਲਿਆ ਸੀ ਅਤੇ ਮਿਤੀ 18 ਫਰਵਰੀ, 1994 ਤੱਕ ਇਸ ਦਾ ਪੈਟਰੋਲ ਦਾ ਖਰਚਾ ਹੀ 4 ਲੱਖ 18 ਹਜ਼ਾਰ 191 ਰੁਪਏ ਹੈ।

**ਮੁੱਖ ਸੰਸਦੀ ਸਕੱਤਰ :** ਸਪੀਕਰ ਸਾਹਿਬ, ਇਹ ਬਜਟ ਡਿਸਕਸ ਹੋ ਰਿਹਾ ਹੈ ਜਾਂ ਮੰਡੀ ਬੋਰਡ ਡਿਸਕਸ ਹੋ ਰਿਹਾ ਹੈ ?

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਜਿਹੜਾ ਬਜਟ ਇਥੇ ਪੇਸ਼ ਕੀਤਾ ਗਿਆ ਹੈ, ਮੈਂ ਤਾਂ ਉਸ ਉਪਰ ਆਪਣੇ ਸੁਝਾਓ ਹੀ ਦੇ ਰਿਹਾ ਹਾਂ। ਜਿਹੜਾ ਵੇਸਟਫੁੱਲ ਐਕਸਪੈਂਡੀਚਰ ਹੋ ਰਿਹਾ ਹੈ, ਉਸ ਨੂੰ ਕਿਸ ਤਰ੍ਹਾਂ ਬੰਦ ਕੀਤਾ ਜਾਵੇ; ਮੈ ਤਾਂ ਸੁਝਾਓ ਹੀ ਦਿੰਦਾ ਹਾਂ, ਮੰਨਣਾ ਜਾਂ ਨਾ ਮੰਨਣਾ ਸਰਕਾਰ ਦਾ ਕੰਮ ਹੈ। ਜੇ ਸਰਕਾਰ ਨੂੰ ਕੋਈ ਗੱਲ ਚੰਗੀ ਲਗਦੀ ਹੈ ਤਾਂ ਮੰਨ ਲਵੇ, ਜੇ ਬੁਰੀ ਲਗਦੀ ਹੈ ਤਾਂ ਨਾ ਮੰਨੇ। This is wasteful expenditure. How to stop that ? That can be stopped.

**Shri Madan Mohan Mittal :** Point of order, Sir. Please restore the House to order. There should not be intervention like this. ਇਕ ਆਨਰੇਬਲ ਮੈਂਬਰ ਸਾਹਿਬ ਕੁਝ ਗੱਲਾਂ ਦੱਸ ਰਹੇ ਹਨ, ਉਹ ਦੱਸ ਰਹੇ ਹਨ ਕਿ ਕਿਸ ਤਰ੍ਹਾਂ ਜਿਹੜਾ ਵੇਸਟਫੁੱਲ ਐਕਸਪੈਂਡੀਚਰ ਹੋ ਰਿਹਾ ਹੈ ਉਸ ਨੂੰ ਬਚਾਇਆ ਜਾ ਸਕਦਾ ਹੈ ਤਾਂ ਉਸ ਦੇ ਬਾਰੇ ਉਨ੍ਹਾਂ ਨੂੰ ਬੋਲਣ ਦੀ ਆਗਿਆ ਦਿੱਤੀ ਜਾਣੀ ਚਾਹੀਦੀ ਹੈ It should be encouraged and ਡਾਕਟਰ ਸਾਹਿਬ ਨੋਟ ਕਰ ਰਹੇ ਹਨ।

**Mr. Speaker :** That can be rebutted.

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਕੁਝ ਸੁਝਾਅ ਦੇ ਰਿਹਾ ਹਾਂ ਕਿ ਇਸ ਖਰਚੇ ਨੂੰ ਕਿਵੇਂ ਬਚਾਇਆ ਜਾ ਸਕਦਾ ਹੈ। ਬਾਕੀ ਮੰਨਣਾ ਜਾਂ ਨਾ ਮੰਨਣਾ ਇਨ੍ਹਾਂ ਦਾ ਕੰਮ ਹੈ।

**ਪੰਡਿਤ ਮੋਹਨ ਦੱਤ ਸ਼ਰਮਾ :** ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਏਥੇ ਸਦਨ ਦੇ ਵਿਚ ਹਰ ਰੋਜ਼ ਕੁਰੱਪਸ਼ਨ ਦੇ ਬਾਰੇ ਬੜੀਆਂ ਗੱਲਾਂ ਚਲਦੀਆਂ ਹਨ ਔਰ ਕੁਝ ਬੰਦੇ ਜਿਹੜੇ ਕੁਰੱਪਸ਼ਨ ਕਰਦੇ ਹਨ ਭਾਵੇਂ ਨਾ ਵੀ ਕਰਦੇ ਹੋਣ, ਮੇਰੀ ਬੇਨਤੀ ਹੈ ਕਿ ਇਸ ਦੇ ਮੁਤੱਲਕ ਕੋਈ ਉਚ ਪੱਧਰੀ ਕਮੇਟੀ ਬਣ ਜਾਵੇ ਤਾਂ ਕਿ ਸਾਰਾ ਕੁਝ ਪਤਾ ਲੱਗ ਜਾਵੇ। ਇਹ ਕਮੇਟੀ ਲਾਜ਼ਮੀ ਬਣਾ ਦੇਣੀ ਚਾਹੀਦੀ ਹੈ ਤਾਂ ਕਿ ਸਭ ਨੂੰ ਪਤਾ ਲਗ ਜਾਵੇ ਕਿ ਕੁਰੱਪਸ਼ਨ ਕਰਨ ਵਾਲੇ ਇਧਰ ਬੈਠੇ ਹਨ ਜਾਂ ਉਧਰ ਬੈਠੇ ਹਨ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੰਡੀਕਰਨ ਬੋਰਡ ਦੇ ਵਿੱਚ ਮਕੈਨੀਕਲ ਹੈਂਡਲਿੰਗ ਯੂਨਿਟ ਲਗਾਏ ਗਏ ਸਨ ਜਿਹੜੇ ਕਿ ਟੋਟਲ ਪੰਜਾਬ ਦੇ ਵਿਚ

[ਸ਼੍ਰੀ ਜਗਦੀਸ਼ ਸਾਹਨੀ]

88 ਯੂਨਿਟ ਹਨ । ਇਕ ਯੂਨਿਟ ਤੇ ਖਰਚਾ 11 ਲੱਖ 50 ਹਜ਼ਾਰ ਰੁਪਏ ਹੈ ਔਰ ਉਨ੍ਹਾਂ ਯੂਨਿਟਾਂ ਦੀ ਹਾਲੇ ਤੱਕ ਸੈਟਿਸਫੈਕਟਰੀ ਵਰਕਿੰਗ ਨਹੀਂ ਹੈ ਅਤੇ ਉਨ੍ਹਾਂ ਯੂਨਿਟਾਂ ਦੀ ਕੋਈ ਯੂਟੇਲਾਈਜ਼ੇਸ਼ਨ ਵੀ ਨਹੀਂ ਹੋ ਰਹੀ । ਫਿਰ ਇਨ੍ਹਾਂ ਯੂਨਿਟਾਂ ਦੇ ਵਿੱਚ ਜੋ ਵੱਡੇ ਪੱਧਰ ਤੇ ਬੇਈਮਾਨੀ ਹੋਈ ਹੈ ਉਹ ਵੀ ਸੁਣ ਲਓ । ਇਕ ਮੋਟਰ 10 ਹਾਰਸ ਪਾਵਰ ਦੀ ਉਸ ਯੂਨਿਟ ਦੇ ਨਾਲ ਲਗਣੀ ਹੈ ਉਸ ਦੀ ਥਾਂ ਤੇ ਇਹ ਮੋਟਰ 5 ਹਾਰਸ ਪਾਵਰ ਦੀ ਇਨਸਟਾਲ ਕੀਤੀ ਗਈ ਹੈ । ਜਿਸ ਵਕਤ ਇਹ ਯੂਨਿਟ ਇਨਸਟਾਲ ਕੀਤੇ ਗਏ ਉਸ ਵੇਲੇ ਤਾਂ ਇਹ 10 ਹਾਰਸ ਪਾਵਰ ਦੀ ਮੋਟਰ ਲਗਾ ਕੇ ਸ਼ੋਅ ਕਰ ਦਿੱਤੀ ਗਈ ਪਰ ਬਾਅਦ ਵਿਚ ਉਹ 10 ਹਾਰਸ ਪਾਵਰ ਦੀ ਮੋਟਰ ਹਟਾ ਕੇ 5 ਹਾਰਸ ਪਾਵਰ ਦੀ ਲਗਾਈ ਗਈ ਹੈ । ਇਸ ਤਰ੍ਹਾਂ ਇਨ੍ਹਾਂ ਯੂਨਿਟਸ ਦੀ ਹੁਣ ਜਿਹੜੀ ਵਰਕਿੰਗ ਹੈ ਉਹ ਠੀਕ ਨਹੀਂ ਹੈ । ਇਸ ਦੀ ਕੋਈ ਯੂਟੇਲਾਈਜ਼ੇਸ਼ਨ ਵੀ ਨਹੀਂ ਹੈ । 18-19 ਕਰੋੜ ਰੁਪਿਆ ਜਿਹੜਾ ਖਰਚਿਆ ਗਿਆ ਹੈ ਇਹ ਫਜ਼ੂਲ ਗਿਆ ਹੈ । ਇਹ ਯੂਨਿਟਸ ਲਗਾਉਣ ਵੇਲੇ 50% ਪੇਮੈਂਟ ਕਰ ਦਿੱਤੀ ਗਈ ਸੀ ਔਰ ਬਾਕੀ ਰਹਿੰਦੀ 50% ਪੇਮੈਂਟ ਵੀ ਕਰ ਦਿੱਤੀ ਜਾਣੀ ਸੀ ਪਰ ਫਿਰ ਮਨਿਸਟਰ ਸਾਹਿਬ ਨੇ ਇਸ ਕੇਸ ਦੇ ਵਿੱਚ ਦਖਲ-ਅੰਦਾਜ਼ੀ ਕੀਤੀ ਤਾਂ ਬਾਕੀ ਰਹਿੰਦੀ 50% ਪੇਮੈਂਟ ਰੋਕ ਦਿੱਤੀ ਗਈ, ਕਿਉਂਕਿ ਕੰਪੋਨੈਂਟ ਠੀਕ ਕੰਮ ਨਹੀਂ ਕਰਦੇ ਸੀ । ਇਹ ਪੇਮੈਂਟ ਵੀ ਲਗਭੱਗ 7 ਕਰੋੜ ਰੁਪਏ ਬਣਦੀ ਸੀ । ਇਹ ਇੰਨੀ ਵੱਡੀ ਪੇਮੈਂਟ ਬਾਅਦ ਵਿੱਚ ਕਿਵੇਂ ਕੀਤੀ ਗਈ ਇਸ ਦਾ ਅੰਦਾਜ਼ਾ ਵੀ ਤੁਸੀਂ ਆਪ ਕਰ ਸਕਦੇ ਹੋ । ਉਹ ਪੇਮੈਂਟ ਵੀ ਰਿਲੀਜ਼ ਹੋ ਗਈ । ਇਹ ਸੱਤ ਕਰੋੜ ਰੁਪਿਆ ਸੇਵ ਕੀਤਾ ਜਾ ਸਕਦਾ ਸੀ । ਇਹ ਤੁਸੀਂ (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ) ਆਪ ਹੀ ਦੇਖ ਲਓ ਕਿ ਕਿਸ ਤਰ੍ਹਾਂ ਹੋ ਗਿਆ ।

ਏਸੇ ਤਰ੍ਹਾਂ ਹੀ ਹੋਰ ਮਹਿਕਮੇ ਵੀ ਹਨ । ਬਿਜਲੀ ਬੋਰਡ ਹੈ । ਮੈਂ ਆਪਣੇ ਬਟਾਲੇ ਦੀ ਗੱਲ ਕਰਦਾ ਹਾਂ । ਉਥੇ ਇਕ ਸਬ-ਸਟੇਸ਼ਨ ਬਣਾਉਣ ਲਈ ਤਜਵੀਜ਼ ਕੀਤਾ ਗਿਆ । ਅਚੱਲ ਸਾਹਿਬ ਦੀ ਪੰਚਾਇਤ ਹੈ । ਉਸ ਪੰਚਾਇਤ ਦੇ ਕੋਲ ਆਪਣੀ ਲੈਂਡ ਵੀ ਹੈ ਜਿਹੜੀ ਕਿ ਉਸ ਪੰਚਾਇਤ ਨੇ ਆਫਰ ਵੀ ਕੀਤੀ । ਅੱਧੀ ਲੈਂਡ ਥਾਣੇ ਨੂੰ ਦਿੱਤੀ ਔਰ ਅੱਧੀ ਬਿਜਲੀ ਬੋਰਡ ਨੂੰ ਦੇ ਦਿੱਤੀ । ਇਸ ਲੈਂਡ ਦਾ ਹਾਲਾਂ ਕਿ ਉਨ੍ਹਾਂ ਨੇ ਕੋਈ ਪੈਸਾ ਵੀ ਨਹੀਂ ਲੈਣਾ ਸੀ । ਮਗਰ ਇਸ ਮਹਿਕਮੇ ਦੀ ਸਪੀਕਰ ਸਾਹਿਬ, ਅਜਿਹੀ ਕਾਰਕਰਦਗੀ ਹੈ ਇਹ ਤੁਸੀਂ ਆਪ ਦੇਖ ਲਓ । ਇਸ ਮਹਿਕਮੇ ਨੇ ਉਸ ਲੈਂਡ ਨੂੰ ਛੱਡ ਕੇ ਦੂਸਰੀ ਲੈਂਡ ਨੂੰ ਖਰੀਦਣਾ ਪਰੇਫਰ ਕੀਤਾ

ਕਿਉਂਕਿ ਇਸ ਕੇਸ ਵਿਚ ਅਫਸਰਾਂ ਦੀ ਆਪਸੀ ਟਸਲ-ਬਾਜੀ ਸੀ । ਸਰਕਾਰ ਦਾ ਇਸ ਨਵੀਂ ਲੈਂਡ ਨੂੰ ਜੋ ਉਹ ਕਹਿੰਦੇ ਹਨ ਬਟਾਲੇ ਦੇ ਨਜ਼ਦੀਕ ਹੋਵੇ, ਖਰੀਦਣ ਵਾਸਤੇ ਜਿੰਨਾ ਪੈਸਾ ਲੱਗੇਗਾ । ਪਿਛਲੀ ਬੋਰਡ ਨੂੰ ਜੇ ਤਾਰ ਵੀ ਵਧੇਰੇ ਪਾਉਣੀ ਪੈਂਦੀ ਤਾਂ ਵੀ ਇਸ ਤੇ ਬਹੁਤ ਘੱਟ ਖਰਚਾ ਆਉਣਾ ਸੀ ਮਗਰ ਲੈਂਡ ਨਵੀਂ ਖਰੀਦਣ ਤੇ ਬਹੁਤ ਪੈਸਾ ਖਰਚ ਆਵੇਗਾ ।

ਤੀਸਰੀ ਗੱਲ ਇਹ ਹੈ ਕਿ ਜਿਹੜਾ ਬਜਟ ਦੇ ਵਿਚ ਟਰਾਂਸਪੋਰਟ ਦੇ ਲਈ ਪੈਸਾ ਰੱਖਿਆ ਗਿਆ ਹੈ, ਉਹ 7 ਕਰੋੜ 74 ਲੱਖ 90 ਹਜ਼ਾਰ ਰੁਪਏ ਹੈ । ਇਸ ਵਿਚੋਂ 5 ਕਰੋੜ 80 ਲੱਖ ਰੁਪਏ ਪੰਜਾਬ ਟਰਾਂਸਪੋਰਟ ਵਾਸਤੇ ਨਵੀਆਂ ਬੱਸਾਂ ਖਰੀਦਣ ਵਾਸਤੇ ਰੱਖਿਆ ਗਿਆ ਹੈ ਔਰ 30 ਲੱਖ ਰੁਪਏ ਦੇ ਕਰੀਬ ਜਿਹੜਾ ਪੈਸਾ ਰੱਖਿਆ ਗਿਆ ਹੈ ਉਹ ਔਜ਼ਾਰਾਂ ਦੀ ਖਰੀਦ ਵਾਸਤੇ ਹੈ । ਮੈ ਡਾਕਟਰ ਸਾਹਿਬ ਅੱਗੇ ਬੇਨਤੀ ਕਰਾਂਗਾ ਕਿ ਅਸੀਂ ਏਨਾ ਪੈਸਾ ਟਰਾਂਸਪੋਰਟ ਨੂੰ, ਰੋਡਵੇਜ਼ ਨੂੰ ਦੇਣਾ ਹੈ ਜਿਹੜੀ ਕਿ ਪਹਿਲਾਂ ਹੀ ਬਹੁਤ ਵੱਡੇ ਘਾਟੇ ਦੇ ਵਿੱਚ ਹੈ । ਸਾਡੇ ਕੋਲ ਅੰਕੜੇ ਵਗੈਰਾ ਸਭ ਹਨ । ਪੀ.ਆਰ.ਟੀ.ਸੀ. ਔਰ ਪੰਜਾਬ ਰੋਡਵੇਜ਼ ਜਿਸ ਦੀਆਂ ਵਰਕਸ਼ਾਪਾਂ ਏਨੀ ਦੇਰ ਤੋਂ ਚਲਦੀਆਂ ਆ ਰਹੀਆਂ ਹਨ, ਉਨ੍ਹਾਂ ਨੂੰ ਆਪਣੇ ਟੂਲ ਔਰ ਔਜ਼ਾਰ ਖਰੀਦਣ ਵਾਸਤੇ ਪੰਜਾਬ ਸਰਕਾਰ ਨੇ ਬਜਟ ਦੇ ਵਿਚ ਪੈਸਾ ਦੇਣਾ ਹੈ । They are not liable to pay even their bills. ਇਹ ਮਹਿਕਮਾ ਆਪਣੇ ਵਰਕਸ਼ਾਪਾਂ ਵਾਸਤੇ ਟੂਲ ਵੀ ਨਹੀਂ ਖਰੀਦ ਸਕਦਾ । ਅਸੀਂ ਹਰ ਸਾਲ ਇਨ੍ਹਾਂ ਨੂੰ ਟੂਲਜ਼ ਲੈ ਕੇ ਦਿਆਂਗੇ । ਇਸ ਤੋਂ ਅੱਗੇ ਬੱਸ ਸਟੈਂਡਾਂ ਵਾਸਤੇ 2 ਕਰੋੜ ਰੁਪਿਆ ਰੱਖਿਆ ਗਿਆ ਹੈ । ਸਾਡੇ ਪੰਜਾਬ ਦੇ ਵਿਚ ਪੰਜਾਬ ਰੋਡਵੇਜ਼ ਔਰ ਮਿਊਂਸਪਲ ਕਮੇਟੀਜ਼ ਦੇ ਜਿਹੜੇ ਬੱਸ ਸਟੈਂਡ ਹਨ ਉਨ੍ਹਾਂ ਦੀ ਹਾਲਤ ਬਹੁਤ ਬੁਰੀ ਹੈ । ਮੈਂ ਬਟਾਲੇ ਦੀ ਗੱਲ ਕਹਿਣਾ ਚਾਹੁੰਦਾ ਹਾਂ । ਜਿਸ ਵੇਲੇ ਉਥੇ ਬੱਸ ਸਟੈਂਡ ਬਣਿਆ ਸੀ ਉਸ ਵੇਲੇ ਤੋਂ ਲੈ ਕੇ ਅੱਜ ਤੱਕ ਉਸ ਦੀ ਕੋਈ ਸੜਕ ਦੀ ਰਿਪੇਅਰ ਨਹੀਂ ਹੋਈ ਔਰ ਨਾ ਹੀ ਉਸ ਦੀ ਰੈਨੋਵੇਸ਼ਨ ਹੀ ਕੀਤੀ ਗਈ ਹੈ । ਮਿਊਂਸਪੈਲਟੀ ਦੇ ਹਰ ਬੱਸ ਅੱਡੇ ਵਿਚ ਐਂਟਰੀ ਅਤੇ ਐਗਜ਼ਿਟ ਫੀਸ 5 ਰੁਪਏ ਪ੍ਰਤੀ ਬੱਸ ਲਈ ਜਾਂਦੀ ਹੈ ਪਰ ਇਸ ਦੇ ਬਾਵਜੂਦ ਵੀ ਪੰਜਾਬ ਰੋਡਵੇਜ਼ ਵਾਲੇ ਆਪਣੇ ਅੱਡਿਆਂ ਦੀ ਰਿਪੇਅਰ ਨਹੀਂ ਕਰਵਾ ਸਕਦੇ । ਇਸ ਤਰੀਕੇ ਨਾਲ ਵੀ ਅਸੀਂ 2 ਕਰੋੜ ਰੁਪਿਆ ਬਚਾ ਸਕਦੇ ਹਾਂ । ਸਾਢੇ ਪੰਜ ਕਰੋੜ ਰੁਪਿਆ ਪੰਜਾਬ ਰੋਡਵੇਜ਼ ਦੀਆਂ ਨਵੀਆਂ ਬੱਸਾਂ ਖਰੀਦਣ ਲਈ ਰੱਖਿਆ ਗਿਆ ਹੈ । ਪਿਛੇ ਬੱਜਟ ਪੇਸ਼ ਕੀਤਾ ਗਿਆ ਸੀ,

[ਸ੍ਰੀ ਜਗਦੀਸ਼ ਸਾਹਨੀ]

ਉਸ ਵੇਲੇ ਬੱਸ ਬਾਡੀ ਦੀ ਫੈਬਰੀਕੇਸ਼ਨ ਵਾਸਤੇ 1.45 ਲੱਖ ਰੁਪਿਆ ਦਿੱਤਾ ਗਿਆ ਸੀ ਜਦੋਂਕਿ ਮੈਂ ਪਿਛਲੇ ਸਾਲ ਵੀ ਕਿਹਾ ਸੀ ਕਿ ਬੱਸ ਬਾਡੀ ਦਾ ਰੇਟ 1.20 ਲੱਖ ਰੁਪਏ ਹੈ। ਹੁਣ ਜਦੋਂ ਇਸ ਬਾਡੀ ਦਾ ਖਰਚ 2.05 ਲੱਖ ਰੁਪਏ ਤੱਕ ਵਧਾ ਦਿੱਤਾ ਗਿਆ ਹੈ, ਇਸ ਗੱਲ ਦਾ ਤੁਸੀਂ ਆਪ ਅੰਦਾਜ਼ਾ ਲਗਾ ਸਕਦੇ ਹੋ।

**ਸ੍ਰੀ ਸਪੀਕਰ :** ਸਾਹਨੀ ਜੀ, ਵਾਈਂਡ ਅੱਪ ਕਰੋ।

**ਸ੍ਰੀ ਜਗਦੀਸ਼ ਸਾਹਨੀ :** ਅਗਲੀ ਗੱਲ ਮੈਂ ਫਲੱਡਜ਼ ਦੇ ਬਾਰੇ ਕਹਿਣੀ ਚਾਹੁੰਦਾ ਹਾਂ। ਸਾਡੇ ਪੰਜਾਬ ਵਿੱਚ ਇਕ ਫਲੱਡਜ਼ ਕੰਟਰੋਲ ਬੋਰਡ ਵੀ ਬਣਿਆ ਹੋਇਆ ਹੈ। ਉਸ ਦੇ ਵਾਸਤੇ ਪੈਸਾ ਰੱਖਿਆ ਗਿਆ ਹੈ। ਬਟਾਲੇ ਤੇ ਕਾਦੀਆਂ ਦੇ ਇਲਾਕੇ ਵਿੱਚ ਫਲੱਡਜ਼ ਦੇ ਨਾਲ ਭਾਰੀ ਤਬਾਹੀ ਹੋਈ ਪਰ ਅੱਜ ਦੇ ਦਿਨ ਤੱਕ ਉਥੇ ਸਰਕਾਰ ਨੇ ਨਾਲੇ ਸਾਫ਼ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਅਤੇ ਜਿਹੜਾ ਉਥੇ ਪੁਲ ਵਹਿ ਗਿਆ ਸੀ ਉਸ ਬਾਰੇ ਵੀ ਹੁਣ ਤੱਕ ਕੋਈ ਗੱਲ ਨਹੀਂ ਕੀਤੀ। ਇਨ੍ਹਾਂ ਚੀਜ਼ਾਂ ਦੇ ਕਰਨ ਵਾਸਤੇ ਪ੍ਰੋਵੀਜ਼ਨ ਕੀਤੀ ਗਈ ਹੈ ਅਤੇ ਸੀ. ਐਮ. ਸਾਹਿਬ ਨੇ ਵੀ ਕਿਹਾ ਹੈ ਕਿ ਫਲੱਡਜ਼ ਹਿੱਟ ਏਰੀਏ ਵਿਚ ਪ੍ਰਾਇਓਰਿਟੀ ਦਿੱਤੀ ਜਾਵੇਗੀ ਪਰ ਉਥੇ ਕੁਝ ਵੀ ਨਹੀਂ ਕੀਤਾ ਗਿਆ।

ਅਗਲੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਹਰ ਇਨਸਾਨ ਜਾਣਦਾ ਹੈ ਕਿ ਬਟਾਲਾ ਇਕ ਇੰਡਸਟਰੀਅਲ ਸ਼ਹਿਰ ਹੈ ਅਤੇ ਉਥੋਂ ਦੀ ਇੰਡਸਟਰੀ ਸੈਂਟਰਲ ਸਰਕਾਰ ਦੀ rate equalisation policy ਦੇ ਮੁਤਾਬਿਕ ਮਰਨ ਕਿਨਾਰੇ ਪਈ ਹੋਈ ਹੈ। ਇਹ ਪਾਲਿਸੀ ਵੈਸਟ-ਬੰਗਾਲ ਦੀ ਪਾਲਿਸੀ ਹੈ ਅਤੇ ਉਸ ਨੂੰ ਇਸ ਦੇ ਨਾਲ ਫਾਇਦਾ ਹੁੰਦਾ ਹੈ। ਪਰ ਜੇਕਰ ਸਾਡਾ ਪ੍ਰੋਡਕਟਸ ਵਿਕੇਗਾ ਹੀ ਨਹੀਂ ਤਾਂ ਸਾਡੀ ਉਥੇ ਇੰਡਸਟਰੀ ਨੂੰ ਫਾਇਦਾ ਕਿਵੇਂ ਹੋ ਸਕਦਾ ਹੈ। ਪੰਜਾਬ ਦੇ ਵਿੱਚ ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਤਿੰਨ ਮਿਊਂਸਪਲ ਕਾਰਪੋਰੇਸ਼ਨਾਂ ਬਣੀਆਂ ਹੋਈਆਂ ਹਨ। ਮੈਂ ਇਕੱਲੀ ਲੁਧਿਆਣਾ ਕਾਰਪੋਰੇਸ਼ਨ ਦੀ ਹੀ ਗੱਲ ਕਰਦਾ ਹਾਂ। ਉਥੋਂ ਸੈਂਟਰਲ ਗੌਰਮਿੰਟ ਨੂੰ ਰੈਵੇਨਿਊ ਦੇ ਤੌਰ ਤੇ ਬਾਰ੍ਹਾਂ ਤੇਰ੍ਹਾਂ ਸੌ ਕਰੋੜ ਰੁਪਿਆ ਸਲਾਨਾ ਜਾਂਦਾ ਹੈ। ਉਸ ਰੈਵੇਨਿਊ ਦੇ ਹਿਸਾਬ ਨਾਲ ਕੁਝ ਹਿੱਸਾ ਕਾਰਪੋਰੇਸ਼ਨ ਨੂੰ ਜ਼ਰੂਰ ਮਿਲਣਾ ਚਾਹੀਦਾ ਹੈ। ਇਸੇ ਤਰ੍ਹਾਂ ਜਲੰਧਰ ਅਤੇ ਅੰਮ੍ਰਿਤਸਰ ਕਾਰਪੋਰੇਸ਼ਨਾਂ ਨੂੰ ਦਿੱਤੇ ਜਾਂਦੇ ਰੈਵੇਨਿਊ ਵਿਚੋਂ ਕੁਝ ਪ੍ਰਤੀਸ਼ਤ ਹਿੱਸਾ ਮਿਲਣਾ

ਚਾਹੀਦਾ ਹੈ ਤਾਂ ਜੋ ਡਿਵੈਲਪਮੇਂਟ ਦੇ ਕੰਮ ਚੰਗੀ ਤਰ੍ਹਾਂ ਚਲ ਸਕਣ । ਇਸ ਵਾਸਤੇ ਪੰਜਾਬ ਸਰਕਾਰ ਨੂੰ ਸੈਂਟਰਲ ਸਰਕਾਰ ਕੋਲ ਮਾਮਲਾ ਉਠਾਉਣਾ ਚਾਹੀਦਾ ਹੈ ।

**Mr. Speaker** : Wind up, please. You have taken enough time.

**ਸ਼੍ਰੀ ਜਗਦੀਸ਼ ਸਾਹਨੀ** : ਸਰ, ਮੈਂ 15 ਸੈਕਿੰਡ ਲਵਾਂਗਾ । ਬਟਾਲਾ ਮਿਉਂਸਪੈਲਟੀ ਦੀ ਫੰਕਸ਼ਨਿੰਗ ਕਮਿਸ਼ਨਰ ਸਿੱਲ ਦੇ ਸਹਾਰੇ ਹੈ । ਅੱਜ ਦੇ ਸਮੇਂ ਤੱਕ, ਡਾਕਟਰ ਸਾਹਿਬ ਵੀ ਵੇਖ ਕੇ ਆਏ ਹਨ, ਉਥੇ ਸੜਕਾਂ ਦੀ ਬੜੀ ਹੀ ਬੁਰੀ ਹਾਲਤ ਹੈ । ਹੋਰ ਤਾਂ ਹੋਰ ਗੰਦ ਸੁੱਟਣ ਵਾਸਤੇ ਮਿਉਂਸਪੈਲਟੀ ਕੋਲ ਕੋਈ ਜਗ੍ਹਾ ਨਹੀਂ ਹੈ ਅਤੇ ਜਿਸ ਤਰ੍ਹਾਂ ਅਸੀਂ ਕਲ੍ਹ ਪੋਲਿਊਸ਼ਨ ਤੇ ਸਦਨ ਵਿਚ ਬੋਲੇ ਸੀ, ਉਥੇ ਬੜੀ ਪੋਲਿਊਸ਼ਨ ਫੈਲਦੀ ਹੈ, ਉਥੇ ਗੰਦ ਨੂੰ ਸਟੋਰ ਕਰਕੇ ਇਕ ਜਗ੍ਹਾ ਉਤੇ ਹੀ ਸੁਟਿਆ ਜਾਣਾ ਚਾਹੀਦਾ ਹੈ......

**Mr. Speaker** : Please sit down. You have taken sufficient time. ਤੁਸੀਂ 15 ਮਿੰਟ ਬੋਲ ਚੁੱਕੇ ਹੋ ।

**ਸ਼੍ਰੀ ਰਮਨ ਕੁਮਾਰ ਭੱਲਾ (ਪਠਾਨਕੋਟ)** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ, ਦਾ ਮੌਕਾ ਦਿੱਤਾ ਹੈ । ਸਾਡੀ ਸਰਕਾਰ ਨੇ ਤੀਸਰਾ ਬਜਟ ਪੇਸ਼ ਕੀਤਾ ਹੈ ਅਤੇ ਉਹ ਵੀ ਕਰ ਰਹਿਤ ਬਜਟ । ਸਾਡੇ ਵਿੱਤ ਮੰਤਰੀ ਜੀ ਵਧਾਈ ਦੇ ਪਾਤਰ ਹਨ ਜਿਨ੍ਹਾਂ ਨੇ ਆਪਣੀ ਸੂਝਬੂਝ ਨਾਲ ਇਹ ਲਗਾਤਾਰ ਤੀਸਰਾ ਕਰ ਰਹਿਤ ਬਜਟ ਪੰਜਾਬ ਨੂੰ ਦਿੱਤਾ ਹੈ । ਪੰਜਾਬ ਦੇ ਹਾਲਾਤ ਜਿਸ ਤਰ੍ਹਾਂ ਪਿਛਲੇ 10 ਸਾਲਾਂ ਵਿਚ ਰਹੇ ਹਨ ਉਨ੍ਹਾਂ ਬਾਰੇ ਸਭ ਚੰਗੀ ਤਰ੍ਹਾਂ ਜਾਣਦੇ ਹਨ । ਇਸ ਟਰਮਾਇਲ ਵਿਚੋਂ ਨਿਕਲ ਕੇ ਲਗਾਤਾਰ ਤੀਸਰਾ ਬਜਟ ਦੇਣਾ ਅਤੇ ਉਹ ਵੀ ਕਰ ਰਹਿਤ ਦੇਣਾ, ਇਹ ਡਾਕਟਰ ਸਾਹਿਬ ਦੀ ਸੂਝਬੂਝ ਦੀ ਹੀ ਕਮਾਲ ਹੈ । ਪੰਜਾਬ ਦੇ ਅੰਦਰ ਪਿਛਲੇ 10 ਸਾਲਾਂ ਦੇ ਅੰਦਰ ਕੀ ਕੁਝ ਵਾਪਰਿਆ, ਕਿਸ ਨੂੰ ਨਹੀਂ ਪਤਾ । ਮੈਂ ਉਸ ਇਲਾਕੇ ਨੂੰ ਬਿਲੌਂਗ ਕਰਦਾ ਹਾਂ ਜਿਸ ਜ਼ਿਲ੍ਹੇ ਨੂੰ Nursery of terrorism ਕਿਹਾ ਜਾਂਦਾ ਹੈ । ਜਿਹੜਾ ਉਗਰਵਾਦ ਪੰਜਾਬ ਵਿਚ ਸ਼ੁਰੂ ਹੋਇਆ ਉਸ ਦੀ ਜੜ੍ਹ ਗੁਰਦਾਸਪੁਰ ਹੈ...

[ਸ਼੍ਰੀ ਰਮਨ ਕੁਮਾਰ ਭੱਲਾ ]

*11.15 ਵਜੇ ਪੂਰਵ ਦੁਪਹਿਰ (ਇਸ ਸਮੇਂ* ਸਰਦਾਰ ਗੁਲਜ਼ਾਰ ਸਿੰਘ, ਮੈਂਬਰ, ਪੈਨਲ ਆਫ਼ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ) ।

ਮੈ ਉਹ ਵੀ ਦਿਨ ਦੇਖੇ ਹਨ ਗੁਰਦਾਸਪੁਰ ਦੇ ਅੰਦਰ ਜਦੋ ਟੈਰੋਰਿਸਟਾਂ ਦੀ ਡਿਕਟੇਟ ਚਲਦੀ ਸੀ, ਅੱਤਵਾਦੀਆਂ ਦੀ ਡਿਕਟੇਟ ਚਲਦੀ ਸੀ । ਅਸੀਂ ਸਮਝਦੇ ਹਾਂ ਕਿ ਜੋ ਉਨ੍ਹਾਂ ਨੇ ਕਿਹਾ ਸੀ ਕਿ ਪਿੰਡ ਦੇ ਸਾਰੇ ਕੁੱਤੇ ਮਰਵਾ ਦਿੱਤੇ ਜਾਣ ਤਾਂ ਉਸ ਪਿੰਡ ਦੇ ਸਰਪੰਚ ਦੀ ਇਹ ਡਿਊਟੀ ਬਣ ਜਾਂਦੀ ਸੀ ਕਿ ਪਿੰਡ ਦੇ ਸਾਰੇ ਕੁੱਤੇ ਮਰਵਾਏ ਜਾਣ । ਜੋ ਉਨ੍ਹਾਂ ਨੇ ਕਿਹਾ ਕਿ ਟਾਂਗੇ ਦੇ ਅੱਗੇ ਘੋੜਾ ਨਹੀਂ ਲਗਾਣਾ ਤਾਂ ਯਕੀਨੀ ਬਣਾਇਆ ਜਾਂਦਾ ਸੀ ਕਿ ਘੋੜਾ ਨਾ ਲਗਾਇਆ ਜਾਵੇ । ਜਦੋਂ ਉਨ੍ਹਾਂ ਨੇ ਕਿਹਾ ਕਿ ਪਿੰਡ ਵਿਚ ਛੱਤਾਂ ਤੋਂ ਟੀ.ਵੀ. ਦੇ ਐਨਟੀਨੇ ਲਾਹ ਦਿਓ ਤਾਂ ਇਸ ਗੱਲ ਨੂੰ ਯਕੀਨੀ ਬਣਾਇਆ ਜਾਂਦਾ ਸੀ ਕਿ ਐਨਟੀਨੇ ਲਾਹ ਦਿਤੇ ਜਾਣ । ਮੈਨੂੰ ਇਹ ਦੱਸਦਿਆਂ ਖੁਸ਼ੀ ਹੁੰਦੀ ਹੈ ਹਾਲਾਤ ਇਸ ਤਰ੍ਹਾਂ ਬਦਲੇ ਕਿ ਕਿਥੇ ਉਹ ਐਨਟੀਨੇ ਲੁਹਾਉਣ ਦੀਆਂ ਗੱਲਾਂ ਕਰਦੇ ਸੀ ਅਸੀਂ ਹੁਣ ਪਿੰਡਾਂ ਵਿਚ ਦੇਖਦੇ ਹਾਂ ਕਿ ਉਥੇ ਐਨਟੀਨਿਆਂ ਦੀ ਬਜਾਏ ਡਿਸ਼-ਐਨਟੀਨੇ ਲੱਗੇ ਹੋਏ ਹਨ । ਜਿਥੇ ਉਸ ਸਮੇਂ ਟੈਰੋਰਿਸਟ ਕਿਹਾ ਕਰਦੇ ਸਨ ਕਿ ਉਨ੍ਹਾਂ ਦੀ ਹਿੱਟ ਚਲੇਗੀ, ਉਥੇ ਸਰਦਾਰ ਬੇਅੰਤ ਸਿੰਘ ਜੀ ਪਿਛਲੇ 10 ਸਾਲਾਂ ਤੋਂ ਮਗਰ ਲੱਗੇ ਸਨ ਅਤੇ ਉਨ੍ਹਾਂ ਦੇ ਮਨ ਵਿੱਚ ਚਿੰਤਾ ਸੀ । ਭਾਵੇਂ ਉਹ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਸਨ, ਪਰ ਉਨ੍ਹਾਂ ਦੇ ਮਨ ਵਿੱਚ ਦੁੱਖ ਸੀ ਕਿ ਪੰਜਾਬ ਦੇ ਲਈ ਮੈਂ ਕੁਝ ਨਾ ਕੁਝ ਕਰਕੇ ਦੱਸਣਾ ਹੈ । ਉਨ੍ਹਾਂ ਦਿਨਾਂ ਦੇ ਵਿੱਚ ਮਰਿਆਂ ਦੇ ਭੋਗਾਂ ਤੇ ਜਾਂਦੇ ਸਨ, ਮੈਨੂੰ ਹੈਰਾਨਗੀ ਹੈ, ਉਨ੍ਹਾਂ ਦੇ ਕੰਮ ਕਰਨ ਅਤੇ ਉਨ੍ਹਾਂ ਦੀ ਸੂਝਬੂਝ ਤੋਂ । ਉਨਾਂ ਦੇ ਕੰਮ ਕਰਨ ਦਾ ਇਕ ਸਲੀਕਾ ਹੈ ਕਿ--

"God helps those who help themselves."

ਉਨ੍ਹਾਂ ਦੇ ਦਿਮਾਗ ਵਿੱਚ ਸੀ ਕਿ ਜੇਕਰ ਮੈਨੂੰ ਪੰਜਾਬ ਦੀ ਸੇਵਾ ਕਰਨ ਦਾ ਮੌਕਾ ਮਿਲਿਆ ਤਾਂ ਮੈਂ ਜਿਥੇ ਉਗਰਵਾਦ ਨੂੰ ਖਤਮ ਕਰਨਾ ਹੈ, ਉਥੇ ਪੰਜਾਬ ਵਿੱਚ ਡੀਵੈਲਪਮੈਂਟ ਵੀ ਕਰਨੀ ਹੈ । ਮੈਨੂੰ ਇਹ ਕਹਿੰਦਿਆਂ ਬਹੁਤ ਖੁਸ਼ੀ ਹੈ ਕਿ ਇਸ ਉਗਰਵਾਦ ਦੇ ਦਿਨਾਂ ਵਿਚ ਜਦ ਪੰਜਾਬ ਦੀ ਇੰਡਸਟਰੀ ਪੰਜਾਬ ਤੋਂ ਬਾਹਰ ਜਾ ਰਹੀ ਸੀ ਅਤੇ ਇੰਡਸਟ੍ਰੀਲਿਸਟ ਪੰਜਾਬ ਨੂੰ ਛੱਡ ਕੇ ਦੌੜ ਰਹੇ ਸੀ ..................।

**ਕਾਮਰੇਡ ਗੁਰਨਾਮ ਸਿੰਘ ਪੀਰੋਵਾਲ :** ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮਾਨਯੋਗ ਮੈਂਬਰ ਸਾਹਿਬ ਜਿਹੜੇ ਹਨ, ਮੈਂ ਇਨ੍ਹਾਂ ਨੂੰ

ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਟੈਰੋਰਿਸਟਾਂ ਦੇ ਡਰ ਨਾਲ ਗੁਰਦਾਸਪੁਰ ਤੋਂ ਇੰਡਸਟਰੀਲਿਸਟਾਂ ਦੇ ਜਾਣ ਦੀ ਗੱਲ ਕੀਤੀ ਹੈ, ਕੀ ਇਹ ਦੱਸਣਗੇ ਕਿ ਬਹੁਤ ਸਾਰੇ ਲੋਕ ਗੁਰਦਾਸਪੁਰ ਤੋਂ ਪਠਾਨਕੋਟ ਵੀ ਸ਼ਿਫਟ ਕਰਕੇ ਚਲੇ ਗਏ ਸਨ । ਮੈਂ ਇਸ ਇਲਾਕੇ ਨੂੰ ਬੀਲੌਂਗ ਕਰਦਾ ਹਾਂ ।

Mr. Chairman : Mr. Bhalla, carry on, please.

ਸ਼੍ਰੀ ਰਮਨ ਕੁਮਾਰ ਭੱਲਾ : ਮੈਂ, ਚੇਅਰਮੈਨ ਸਾਹਿਬ, ਦੱਸ ਰਿਹਾ ਸੀ ਕਿ ਜਿਥੇ ਉਨ੍ਹਾਂ ਦੇ ਦਿਲ ਵਿਚ ਦੁੱਖ ਸੀ, ਪੰਜਾਬ ਦੇ ਲੋਕਾਂ ਪ੍ਰਤੀ ਹਮਦਰਦੀ ਸੀ ਉਥੇ ਉਨ੍ਹਾਂ ਦੇ ਦਿਲ ਵਿਚ ਇਸ ਗੱਲ ਦੀ ਵੀ ਚਿੰਤਾ ਸੀ ਕਿ ਇੰਡਸਟਰੀਲਿਸਟ ਪੰਜਾਬ ਤੋਂ ਬਾਹਰ ਨਾ ਜਾਵੇ । ਉਨ੍ਹਾਂ ਨੇ ਬਹੁਤ ਸਾਰੇ ਇੰਡਸਟਰੀਲਿਸਟਾਂ ਨੂੰ ਜਿਨ੍ਹਾਂ ਦੇ ਨਾਲ ਉਨ੍ਹਾਂ ਦੇ ਫੈਮਿਲੀ ਰੀਲੇਸ਼ਨ ਸਨ, ਮੁੜ ਪੰਜਾਬ ਆਉਣ ਲਈ ਪ੍ਰੇਰਿਆ । ਉਹ ਰਾਣਾ ਇੰਡਸਟਰੀ ਵਾਲਿਆਂ ਨੂੰ ਲੈ ਕੇ ਆਏ । ਚੇਅਰਮੈਨ ਸਾਹਿਬ, ਤੁਹਾਨੂੰ ਹੈਰਾਨੀ ਹੋਵੇਗੀ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਉਨ੍ਹਾਂ ਉਗਰਵਾਦ ਦੇ ਦਿਨਾਂ ਵਿਚ ਮਹਿਤਾ ਚੌਕ ਵਿਚ ਇਕ ਸ਼ੂਗਰ ਮਿਲ ਲਗਵਾਈ । ਓਸਵਾਲ ਵਾਲੇ ਛੱਡ ਕੇ ਚਲੇ ਗਏ ਸਨ, ਹੀਰੋ ਵਰਗੇ ਨੂੰ ਪ੍ਰੇਰਿਆ ਅਤੇ ਉਨ੍ਹਾਂ ਨੂੰ ਵਾਪਸ ਲਿਆਂਦਾ । ਇਹ ਸਾਰਾ ਕੁਝ ਕੀ ਸਾਬਤ ਕਰਦਾ ਹੈ ਕਿ ਉਨ੍ਹਾਂ ਦੇ ਦਿਲ ਵਿਚ ਪੰਜਾਬ ਦੇ ਲਈ ਕਿੰਨਾ ਪਿਆਰ ਹੈ, ਕਿੰਨਾ ਦਰਦ ਹੈ । ਜਦੋ ਦੇ ਸਰਦਾਰ ਬੇਅੰਤ ਸਿੰਘ ਜੀ ਮੁੱਖ ਮੰਤਰੀ ਬਣੇ, ਉਨ੍ਹਾਂ ਦੀ ਪ੍ਰੇਰਣਾ ਸਦਕਾ ਓਸਵਾਲ, ਸ਼੍ਰੀ ਰਾਮ ਗਰੁੱਪ, ਰੌਣਕ ਸਿੰਘ ਵਰਗੇ ਅਤੇ ਗੋਦਰੇਜ ਵਰਗੇ ਅਤੇ ਜਿਹੜੇ ਫੈਕਟਰੀਆਂ ਛੱਡ ਕੇ ਚਲੇ ਗਏ ਸੀ, ਇੰਡਸਟਰੀ ਲਗਾਉਣ ਲਈ ਖੁੱਲ੍ਹ ਕੇ ਆ ਰਹੇ ਹਨ ਅਤੇ ਉਹ ਇੰਡਸਟਰੀਜ਼ ਲਗਾਉਣ ਲਈ ਤਿਆਰ ਹਨ । ਜਿਥੇਂ ਮੈਂ ਇੰਡਸਟਰੀ ਦੀ ਗੱਲ ਕਹ ਰਿਹਾ ਸੀ, ਇੰਡਸਟਰੀ ਲਈ ਦੋ ਗਰੋਥ ਸੈਂਟਰ ਵੀ ਪੰਜਾਬ ਵਿਚ ਬਣਾਏ ਗਏ ਹਨ । ਇਸ ਸਬੰਧ ਵਿਚ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੀ ਇਕਾਨਮੀ ਜਿਥੇ ਐਗਰੀਕਲਚਰ ਤੇ ਨਿਰਭਰ ਕਰਦੀ ਹੈ ਉਥੇ ਹੁਣ ਬਹੁਤ ਸਾਰੇ ਕਿਸਾਨ ਐਗਰੀਕਲਚਰ ਨੂੰ ਛੱਡ ਕੇ ਇੰਡਸਟਰੀ ਵੱਲ ਜਾ ਰਹੇ ਹਨ । ਮੇਰੇ ਆਪਣੇ ਸ਼ਹਿਰ ਪਠਾਨਕੋਟ ਵਿਚ ਅਤੇ ਬਠਿੰਡਾ ਵਿਚ ਜੋ ਗਰੋਥ ਸੈਂਟਰ ਪੰਜਾਬ ਨੂੰ ਐਲੋਕੇਟ ਕੀਤੇ ਗਏ ਹਨ, ਮੈਂ ਸਮਝਦਾ ਹਾਂ ਕਿ ਜਦੋਂ ਇਹ ਗਰੋਥ ਸੈਂਟਰ ਤਿਆਰ ਹੋਣਗੇ 8-8 ਸੌ ਏਕੜ ਜ਼ਮੀਨ ਵਿਚ ਤਾਂ ਤੁਸੀਂ ਖੁਦ ਅੰਦਾਜ਼ਾ ਲਗਾ ਸਕਦੇ ਹੋ ਕਿ ਕਿੰਨੀ ਭਾਰੀ ਇੰਡਸਟਰੀ ਪੰਜਾਬ ਵਿਚ ਲਗੇਗੀ ਅਤੇ ਇਸਦੇ ਨਾਲ ਪੰਜਾਬ ਦੇ ਹਜ਼ਾਰਾਂ

[ਸ਼੍ਰੀ ਰਾਜ ਕੁਮਾਰ ਭੋਲਾ]

ਨੌਜਵਾਨਾਂ ਨੂੰ ਨੌਕਰੀ ਮਿਲੇਗੀ, ਰੋਜ਼ਗਾਰ ਮਿਲੇਗਾ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇੰਡਸਟਰੀ ਗਰੋਥ ਸੈਂਟਰ ਖੋਲ੍ਹੇ ਹਨ ਪਰ ਇਸ ਦੇ ਵਿੱਚ ਸਿੰਗਲ ਵਿੰਡੋ ਸਿਸਟਮ ਠੀਕ ਢੰਗ ਨਾਲ ਚਲਾਇਆ ਜਾਵੇ । ਕਿਉਂਕਿ ਲੋਕ ਪਰੇਸ਼ਾਨ ਹਨ ਅਤੇ ਉਨ੍ਹਾਂ ਨੂੰ ਲੋਨ ਲੈਣ ਵਾਸਤੇ ਕਾਫੀ ਧੱਕੇ ਖਾਣੇ ਪੈਂਦੇ ਹਨ । ਪੰਜਾਬ ਵਿਚ ਇੰਡਸਟਰੀ ਤਾਂ ਹੀ ਆਏਗੀ ਜੇ ਉਨ੍ਹਾਂ ਨੂੰ ਇੱਕ ਜਗ੍ਹਾ ਸਾਰੇ ਲੋਨਜ਼ ਦੀ ਸਹੂਲਤ ਮਿਲੇਗੀ ।

ਸੋ, ਜਿਥੇ ਮੈਂ ਗੱਲ ਕਰ ਰਿਹਾ ਸੀ ਕਿ ਸਾਡਾ ਸੂਬਾ ਐਗਰੀਕਲਚਰ ਪ੍ਰਧਾਨ ਸੂਬਾ ਹੈ, ਉਥੇ ਸਟੇਟ ਅੰਦਰ ਸਰਦਾਰ ਬੇਅੰਤ ਸਿੰਘ ਜੀ ਦੀ ਅਗਵਾਈ ਹੇਠ ਸਾਡੀ ਸਰਕਾਰ ਨੇ ਪੰਜਾਬ ਦੇ ਕਿਸਾਨਾਂ ਨੂੰ ਫਸਲਾਂ ਵਾਸਤੇ 2000 ਕਰੋੜ ਤੋਂ ਵੱਧ ਰਕਮ ਦਿੱਤੀ । ਜੇ ਉਨ੍ਹਾਂ ਨੂੰ ਬਿਜਲੀ ਦਾ ਰੇਟ ਵਧਾਇਆ ਕਿਉਂਕਿ 785 ਕਰੋੜ ਸਬਸਿਡੀ ਦਾ ਬਿਜਲੀ ਉਤੇ ਉਨ੍ਹਾਂ ਨੂੰ ਦਿੱਤਾ ਜਾਂਦਾ ਹੈ, ਜੇ 40 ਕਰੋੜ ਵਧਿਆ ਤਾਂ ਰੌਲਾ ਕਿਸ ਨੇ ਪਾਇਆ, ਬੀ. ਜੇ. ਪੀ. ਵਰਗੀਆਂ ਪਾਰਟੀਆਂ ਨੇ । ਮੈਂ ਇਸ ਪਾਰਟੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਦੁਕਾਨਦਾਰਾਂ, ਸਰਮਾਏਦਾਰਾਂ ਦੀ ਪਾਰਟੀ ਨਹੀਂ ? ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਪੰਜਾਬ ਅੰਦਰ ਕ੍ਰਿਸ਼ੀ ਦਾ ਕੋਈ ਰਕਸ਼ਕ ਹੈ ਤਾਂ ਉਹ ਅਕਾਲੀ ਦਲ ਨਹੀਂ, ਤੁਸੀਂ ਤਾਂ ਹਾਲੇ ਬਹੁਤ ਪਿੱਛੇ ਹੋ, ਉਹ ਰਕਸ਼ਕ ਪੰਜਾਬ ਵਿਚ ਸਰਦਾਰ ਬੇਅੰਤ ਸਿੰਘ ਹੈ । (ਥੰਪਿੰਗ) ।

ਮੈਨੂੰ ਤੁਹਾਡੀ ਉਸ ਸਟੇਟਮੈਂਟ ਤੇ ਹੋਰ ਵੀ ਹੈਰਾਨਗੀ ਹੋਈ, ਮਿੱਤਲ ਸਾਹਿਬ ਬੈਠੇ ਨਹੀਂ ਹਨ, ਉਨ੍ਹਾਂ ਨੇ ਸਟੇਟਮੈਂਟ ਦਿੱਤੀ ਕਿ ਇਹ ਮਹਾਤਮਾ ਗਾਂਧੀ ਦੀ ਆਤਮਾ ਨੂੰ ਮਾਰਨ ਜਾ ਰਹੇ ਹਨ । ਮੈਂ ਮੋਰਿੰਡੇ ਪੇਪਰ ਵਿਚ ਪੜ੍ਹਿਆ ਕਿ ਕਾਂਗਰਸ ਪਾਰਟੀ ਮਹਾਤਮਾ ਗਾਂਧੀ ਦੀ ਆਤਮਾ ਮਾਰਨਾ ਚਾਹੁੰਦੀ ਹੈ । ਇਹ ਸਾਰਾ ਸਦਨ ਬੈਠਾ ਹੈ, ਹਰ ਬੰਦਾ ਜਾਣਦਾ ਹੈ, ਮਹਾਤਮਾ ਗਾਂਧੀ ਨੂੰ ਸਰੀਰਿਕ ਤੌਰ ਤੇ ਕਿਸ ਨੇ ਮਾਰਿਆ । ਪਹਿਲਾਂ ਸਰੀਰਿਕ ਤੌਰ ਤੇ ਤੁਸੀਂ ਮਾਰਿਆ ਅਤੇ ਹੁਣ ਆਤਮਾ ਵੀ ਮਾਰ ਰਹੇ ਹੋ । ਇੱਕ ਤੁਹਾਡੇ ਨਾਲ ਬੀ. ਐਸ. ਪੀ. ਵਾਲੇ ਬੈਠੇ ਹਨ । ਇਹ ਮਹਾਤਮਾ ਗਾਂਧੀ ਦੀ ਆਤਮਾ ਨੂੰ ਝੰਜੋੜ ਰਹੇ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਐਗਰੀਕਲਚਰ ਤਾਂ ਹੀ ਠੀਕ ਹੋ ਸਕਦੀ ਹੈ ਜੇ ਇਰੀਗੇਸ਼ਨ ਸਿਸਟਮ ਠੀਕ ਹੋ ਜਾਵੇਗਾ । [illegible] ਪੈਸਾ ਦਿੱਤਾ ਹੈ । 10-12 ਕੋਸ ਹੁਸ਼ਿਆਰਪੁਰ ਵਿਚ [illegible] ਫਲੱਡ ਕੰਟਰੋਲ ਹੋਣਗੇ ਅਤੇ ਨਾਲ ਹੀ ਕ੍ਰਿਸ਼ੀ ਦੇ ਸਾਧਨ ਵੱਧਣਗੇ ।

**ਸ੍ਰੀ ਸਭਾਪਤੀ :** ਭੁੱਲਾ ਜੀ, ਵਾਈਂਡ ਅੱਪ ਕਰੋ । ਤੁਹਾਡਾ ਟਾਈਮ ਹੋ ਗਿਆ ਹੈ ।

**ਸ੍ਰੀ ਰਮਨ ਕੁਮਾਰ ਭੁੱਲਾ :** ਬੜੀ ਜਲਦੀ ਹੀ ਹੋ ਰਿਹਾ ਹੈ ਜੀ । ਮੈਨੂੰ ਇਹ ਦੱਸਦਿਆਂ ਖੁਸ਼ੀ ਹੁੰਦੀ ਹੈ ਕਿ ਜਿਸ ਵੇਲੇ ਡੈਮ ਬਣ ਜਾਣਗੇ ਅਤੇ ਇਸ ਦੇ ਨਾਲ ਹੀ ਥੀਨ ਡੈਮ ਬਣ ਜਾਵੇਗਾ ਤਾਂ 13 .40 ਲੱਖ ਹੈਕਟੇਅਰ ਜ਼ਮੀਨ ਸਿੰਜਾਈ ਹੇਠ ਆ ਜਾਵੇਗੀ ਅਤੇ ਨਾਲ ਹੀ ਬਿਜਲੀ ਦੀ ਬੱਚਤ ਵੀ ਹੋਵੇਗੀ । ਬਿਜਲੀ ਨਾਲ ਟਿਊਬਵੈਲਾਂ ਰਾਹੀਂ ਜ਼ਮੀਨ ਨੂੰ ਇਰੀਗੇਟ ਕੀਤਾ ਜਾਂਦਾ ਹੈ । ਇਸ ਨਾਲ ਜਿਥੇ ਨਹਿਰਾਂ ਚੱਲਣਗੀਆਂ ਉਥੇ ਬਿਜਲੀ ਵੀ ਸੇਵ ਕਰਾਂਗੇ । ਅੱਜ ਸਾਡੀ ਸਰਕਾਰ ਨੂੰ ਮਹਿਸੂਸ ਹੁੰਦਾ ਹੈ ਕਿ ਇੰਡਸਟਰੀ ਨੂੰ ਅੱਗੇ ਵਧਾਉਣਾ ਹੈ, ਐਗਰੀਕਲਚਰ ਵਧਾਉਣੀ ਹੈ ਅਤੇ ਇਸ ਵਾਸਤੇ ਪਾਵਰ ਦੀ ਲੋੜ ਹੈ । ਅੱਜ ਰੋਪੜ ਅਤੇ ਬਠਿੰਡਾ ਵਿਚ ਥਰਮਲ ਪਾਵਰ ਪਲਾਂਟ ਲੱਗ ਰਿਹਾ ਹੈ । ਮੈਂ ਸਮਝਦਾ ਹਾਂ ਕਿ ਇਕ ਅਨਰਜੀ ਵੇਸਟ ਕਰਕੇ ਦੂਸਰੀ ਅਨਰਜੀ ਤਿਆਰ ਕੀਤੀ ਜਾ ਰਹੀ ਹੈ । ਅੱਜ ਸੂਬੇ ਅੰਦਰ ਜ਼ਰੂਰਤ ਸੀ ਹਾਈਡਰੋ ਇਲੈਕਟ੍ਰਿਕ ਪਾਵਰ ਦੀ । ਪਰ ਉਸ ਅਕਾਲੀ ਦਲ ਦੀ ਸੋਚ ਜਿਸ ਨੇ ਮਹਿਜ਼ ਆਪਣੀ ਕੁਰਸੀ ਖਾਤਰ ਇਹ ਨਹੀਂ ਵੇਖਿਆ ਕਿ ਆਉਣ ਵਾਲੇ ਸਮੇਂ ਵਿਚ ਪੰਜਾਬ ਨੂੰ ਕਿਸ ਚੀਜ਼ ਦੀ ਲੋੜ ਹੈ, ਪੰਜਾਬ ਦਾ ਆਉਣ ਵਾਲੇ ਸਮੇਂ ਵਿਚ ਕਿਸ ਤਰੀਕੇ ਨਾਲ ਵਿਕਾਸ ਹੋਵੇਗਾ । ਜੇ ਪੰਜਾਬ ਵਿਚ ਬਿਜਲੀ ਹੀ ਨਹੀਂ ਹੋਵੇਗੀ ਤਾਂ ਮੈਂ ਨਹੀਂ ਸਮਝਦਾ ਕਿ ਪੰਜਾਬ ਇੰਡਸਟਰੀਲਾਈਜ਼ ਹੋਵੇਗਾ । ਉਨ੍ਹਾਂ ਨੇ ਸਿਰਫ ਆਪਣੀ ਕੁਰਸੀ ਨੂੰ ਸੋਚਿਆ । ਅੱਜ ਹਾਈਡਰੋ ਇਲੈਕਟ੍ਰਿਕ ਪੁਟੈਂਸ਼ਲ ਹਿਮਾਚਲ ਵਿੱਚ ਚਲਾ ਗਿਆ ਹੈ ਹਾਈਡਰੋ ਇਲੈਕਟ੍ਰਿਕ ਪੁਟੈਂਸ਼ਲ ਨਾਲ ਰਿਲੇਟਿਡ ਪੰਜਾਬ ਵਿਚ ਬਹੁਤ ਵਧੀਆ ਇੰਜੀਨੀਰਿੰਗ ਟੀਮ ਬਣੀ ਅਤੇ ਉਸ ਨੇ ਪੌਂਗ ਵਿਚ ਬਿਆਸ ਅਤੇ ਸਤਲੁਜ ਦਰਿਆ ਤੇ ਐਕਸਪਰਟਾਈਜ਼ ਸਾਬਤ ਕਰ ਕੇ ਵਿਖਾਇਆ । ਜਿਥੇ ਅਸੀਂ ਰਹਿੰਦੇ ਹਾਂ ਉਥੇ ਰਾਵੀ ਦਰਿਆ ਚਲਦਾ ਹੈ ਅਤੇ ਕੁਝ ਕਿਲੋਮੀਟਰ ਤੇ ਉਪਰ ਝਨਾਂ ਦਰਿਆ ਚਲਦਾ ਹੈ । ਸਾਡੇ ਪੰਜਾਬ ਦੇ ਵਿੱਚ ਹਾਈਡਰੋ ਇਲੈਕਟ੍ਰਿਕ ਪੁਟੈਂਸ਼ਲ ਨਾਲ ਰਿਲੇਟਿਡ ਚੰਗੇ ਇੰਜਨੀਅਰ ਹਨ । ਮੈਂ ਇਹ ਵੀ ਗੱਲ ਸਮਝਦਾ ਹਾਂ ਕਿ ਥੀਨ ਡੈਮ ਕੰਪਲੀਟ ਹੋ ਜਾਣ ਨਾਲ ਜਿਹੜੇ ਇੰਜਨੀਅਰ ਹਨ, ਉਹ ਸਾਰੇ ਬੇਰੁਜ਼ਗਾਰ ਹੋ ਜਾਣਗੇ । ਕੋਈ ਅਜਿਹਾ ਸਰਵੇ ਕਰਾਉਣਾ ਚਾਹੀਦਾ ਹੈ ਕਿ ਝਨਾਂ ਦਾ ਪਾਣੀ ਰਾਵੀ ਦੇ ਨਾਲ ਮਿਲ ਕੇ ਬਿਜਲੀ ਪੈਦਾ ਕਰੇ ਜਿਸ ਨਾਲ ਇਸ ਮਿਲਣ [illegible] ਪੰਜਾਬ ਤੇ ਹਮਲਾ ਹੋ ਰਿਹਾ, ਉਸ ਤੇ ਵੀ ਇਸ ਗੱਲ ਰਾਹੀਂ ਕਾਬੂ ਪਾਇਆ ਜਾ ਸਕਦਾ ਹੈ ।

**ਸ੍ਰੀ ਸਭਾਪਤੀ :** ਦੋ ਮਿੰਟ ਵਿਚ ਆਪਣੇ ਹਲਕੇ ਦੀ ਕੋਈ ਗੱਲ ਕਰਨੀ ਹੈ ਤਾਂ ਕਰੋ, ਟਾਈਮ ਹੋ ਰਿਹਾ ਹੈ । 9 ਮਿੰਟ ਤੋਂ ਉਪਰ ਹੋ ਗਏ ਹਨ ।

**ਸ੍ਰੀ ਰਮਨ ਕੁਮਾਰ ਭੱਲਾ :** ਠੀਕ ਹੈ ਜੀ । ਇਥੇ ਅਕਾਲੀ ਦਲ ਦੀ ਗੱਲ ਕਰ ਰਹੇ ਸੀ । ਪਿਛਲੇ ਦਿਨੀਂ ਸਦਨ ਵਿੱਚ ਇਨ੍ਹਾਂ ਦਾ ਜ਼ਿਕਰ ਬਹੁਤ ਆਇਆ । ਜਿਵੇਂ ਜਿਵੇਂ ਪੰਜਾਬ ਦੇ ਹਲਾਤ ਵਿਗੜੇ ਉਵੇਂ ਉਵੇਂ ਇਨ੍ਹਾਂ ਨੇ ਆਪਣੀ ਪਾਰਟੀ ਦੇ ਨਾਂ ਧਰ ਲਏ । ਪਿਛੇ ਜਿਵੇਂ ਬੈਡ, ਮੈਡ, ਮੈਡ ਇਹ ਬੜਾ ਮਸ਼ਹੂਰ ਸੀ । ਬੁਰੇ ਕੰਮ ਤਾਂ ਬਾਦਲ ਅਕਾਲੀ ਦਲ ਦੇ ਭਾਵ ਬੈਡ । ਉਸ ਤੋਂ ਅੱਗੇ ਮਾਨ ਅਕਾਲੀ ਦਲ ਭਾਵ ਮੈਡ । ਤੇ ਜੋ ਅੱਜ ਗੱਲ ਕਰ ਰਹੇ ਹਾਂ, ਮੈਂ ਸੀ.ਐਮ. ਸਾਹਿਬ ਦੀ ਸਟੇਟਮੈਂਟ ਦੀ ਤਾਈਦ ਕਰਦਾ ਹਾਂ ਜਿਥੇ ਉਨ੍ਹਾਂ ਨੇ ਕਿਹਾ ਕਿ ਅਕਾਲੀ ਦਲ ਆਪਣਾ ਨਾਮ ਬਿਲ ਕਲਿੰਟਨ ਰੱਖ ਲੈਣ । ਤੁਸੀਂ ਵੀ ਹਿਸਟਰੀ ਪੜ੍ਹੀ ਹੋਈ ਹੈ ਜਿਸ ਦਾ ਮਤਲਬ ਹੈ, ਬੀ. ਸੀ. ਐਂਰ ਏ. ਡੀ. । ਅੱਜ ਉਹ ਆਪਣੇ ਕੰਮ ਕਰਨ ਦੇ ਤਰੀਕੇ ਨਾਲ ਆਪਣੇ ਆਪ ਨੂੰ ਬੀ.ਸੀ.ਐਂਰ ਏ.ਡੀ. ਦੇ ਪੀਰੀਅਡ ਵਿੱਚ ਲੈ ਗਏ ਹਨ ।

ਹੁਣ ਸਪੀਕਰ ਸਾਹਿਬ, ਮੈਂ ਸਿਰਫ਼ ਆਪਣੇ ਹਲਕੇ ਦੀ ਗੱਲ ਕਰਕੇ ਬਹਿ ਜਾਵਾਂਗਾ । ਮੇਰਾ ਆਪਣਾ ਬਲਾਕ ਕੰਡੀ ਏਰੀਆ ਹੈ । ਮੈਂ ਚਾਹਾਂਗਾ ਕਿ ਜੋ ਧਾਰ ਬਲਾਕ ਹੈ, ਉਸ ਨੂੰ ਵਰਲਡ ਬੈਂਕ ਏਡਿਡ ਪ੍ਰੋਜੈਕਟ ਵਿਚ ਜ਼ਰੂਰ ਸ਼ਾਮਲ ਕਰੋ । ਇਥੇ ਡਿਵੈਲਪਮੈਂਟ ਨਹੀਂ ਹੈ ਇਸ ਲਈ ਪੈਸਾ ਵਧਾਇਆ ਜਾਵੇ । ਇਥੇ ਜਿਹੜੀ ਪਾਣੀ ਦੀ ਸਮੱਸਿਆ ਹੈ, ਸੜਕਾਂ ਦੀ ਸਮੱਸਿਆ ਹੈ ਉਸ ਨੂੰ ਦੂਰ ਕੀਤਾ ਜਾਵੇ । ਬੇਰੁਜ਼ਗਾਰੀ ਨੂੰ ਦੂਰ ਕਰਨ ਦੀ ਖ਼ਾਤਰ ਜਿਹੜਾ ਬੋਰਡ ਸਥਾਪਤ ਕੀਤਾ ਹੈ ਉਸ ਦਾ ਕੋਈ ਯੂਨਿਟ ਇਸ ਵਿੱਚ ਜ਼ਰੂਰ ਲਗਾਇਆ ਜਾਵੇ ।

**ਸ੍ਰੀ ਸਭਾਪਤੀ :** ਭੱਲਾ ਜੀ, ਵਾਈਂਡ ਅੱਪ ਕਰੋ ।

**ਸ੍ਰੀ ਰਮਨ ਕੁਮਾਰ ਭੱਲਾ :** ਮੈਂ, ਆਖਰ ਵਿੱਚ ਇਹ ਕਹਿੰਦਾ ਹੋਇਆ ਕਿ ਸਰਕਾਰ ਨੇ ਹਰ ਖੇਤਰ ਵਿਚ, ਉਹ ਚਾਹੇ ਪਛੜੀਆਂ ਸ਼੍ਰੇਣੀਆਂ ਵਾਸਤੇ ਹੈ, ਮੈਨੂੰ ਇਹ ਕਹਿਣ ਵਿੱਚ ਬਹੁਤ ਖੁਸ਼ੀ ਹੁੰਦੀ ਹੈ ਕਿ ਇਸ ਨੂੰ ਸਰਦਾਰ ਬੇਅੰਤ ਸਿੰਘ ਜੀ ਹੀ ਕਰ ਸਕਦੇ ਸੀ । ਸੋ, ਇਹ ਕਹਿੰਦਾ ਹੋਇਆ ਮੈਂ ਆਪਣੀ ਜਗ੍ਹਾ ਲੈਂਦਾ ਹਾਂ । ਜੈ ਹਿੰਦ ।

**ਸ੍ਰੀ ਵਿਜੇ ਕੁਮਾਰ ਸਾਥੀ :** ਚੇਅਰਮੈਨ ਸਾਹਿਬ, ਮੈਂ ਅੱਜ ਬੋਲਣਾ ਚਾਹੁੰਦਾ ਹਾਂ । ਮੈਨੂੰ ਬਿਲਕੁੱਲ ਟਾਈਮ ਨਹੀਂ ਮਿਲਿਆ ।

**ਸ੍ਰੀ ਸਭਾਪਤੀ :** ਕੋਈ ਗੱਲ ਨਹੀਂ ਮਿਲ ਜਾਵੇਗਾ ।

ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ) : ਧੰਨਵਾਦ, ਚੇਅਰਮੈਨ ਸਾਹਿਬ । ਚੇਅਰਮੈਨ ਸਾਹਿਬ, ਸਾਡੇ ਸੀ.ਪੀ.ਆਈ. ਦੇ ਲੀਡਰ ਵਲੋਂ ਇਸ ਬਜਟ ਉਪਰ ਕਾਫ਼ੀ ਵਿਚਾਰ ਰੱਖੇ ਗਏ ਹਨ ਅਤੇ ਹੁਣ ਉਨ੍ਹਾਂ ਵਿਚਾਰਾਂ ਵਿਚ ਵਾਧਾ ਕਰਦਾ ਹੋਇਆ ਮੈਂ ਕੁਝ ਨੁਕਤੇ ਸਤਿਕਾਰ ਯੋਗ ਸਦਨ ਵਿਚ ਰਖਣਾ ਚਾਹੁੰਦਾ ਹਾਂ । ਸਭ ਤੋਂ ਪਹਿਲੀ ਗੱਲ ਮੈਂ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਵੱਲੋਂ ਪਿਛੇ ਜ਼ੋਰਦਾਰ ਤਰੀਕੇ ਨਾਲ ਪ੍ਰਚਾਰ ਕੀਤਾ ਗਿਆ ਸੀ ਕਿ ਇਹ ਬਜਟ ਟੈਕਸ ਰਹਿਤ ਹੋਵੇਗਾ । ਇਹ ਪਿਛਲੇ ਦੋ ਤਿੰਨ ਸਾਲਾਂ ਤੋਂ ਕੀਤਾ ਜਾ ਰਿਹਾ ਹੈ । ਸਾਡੀ ਕੇਂਦਰ ਸਰਕਾਰ ਨੇ ਇਹ ਪ੍ਰਥਾ ਪਾਈ ਔਰ ਉਸੇ ਦੀ ਨਕਲ ਅੱਜ ਸਟੇਟ ਦੀਆਂ ਸਰਕਾਰਾਂ ਕਰ ਰਹੀਆਂ ਹਨ । ਬਜਟ ਤੋਂ ਬਾਅਦ ਤਿੰਨ-ਚਾਰ ਮਹੀਨੇ ਵਿੱਚ ਰੱਜ ਕੇ ਲੋਕਾਂ ਤੇ ਟੈਕਸ ਦਾ ਭਾਰ ਪੈਂਦਾ ਹੈ । ਇਹ ਕਿਹਾ ਜਾਂਦਾ ਹੈ ਕਿ ਬਜਟ ਟੈਕਸ ਰਹਿਤ ਹੈ ਪਰ ਫਿਰ ਬਜਟ ਤੋਂ ਕੁਝ ਮਹੀਨੇ ਬਾਅਦ ਲੋਕਾਂ ਤੇ ਟੈਕਸਾਂ ਦਾ ਭਾਰ ਪਾਇਆ ਜਾਂਦਾ ਹੈ। ਮੈਂ ਸਮਝਦਾ ਹਾਂ ਇਹ ਰਿਵਾਇਤ ਅੱਛੀ ਨਹੀਂ । ਸਮੁੱਚੇ ਮੁਲਕ ਦੇ ਲੋਕ ਜਿਸ ਵੇਲੇ ਬਜਟ ਪੇਸ਼ ਹੋਣਾ ਹੁੰਦਾ ਹੈ ਦੇਖਦੇ ਹਨ ਕਿ ਆਉਣ ਵਾਲੇ ਵਿੱਤੀ ਸਾਲ ਵਿਚ ਕੀ ਕੀ ਫਾਇਨੈਂਸ਼ਲ ਪਾਜ਼ੇਟਿਵ ਜਾਂ ਨੈਗੇਟਿਵ ਪੁਆਇੰਟਸ ਹਨ, ਦੇ ਆਧਾਰ ਤੇ ਫੈਸਲਾ ਕਰਦੇ ਹਨ । ਹੁਣ ਲੋਕ ਵਿਚਾਰੇ ਜੱਜਮੈਂਟ ਕਰ ਹੀ ਨਹੀ ਸਕਦੇ ਕਿ ਬਜਟ ਵਿੱਚ ਕੀ ਹੋਣਾ ਹੈ । ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਦਾਅਵਾ ਸਰਕਾਰ ਵੱਲੋਂ ਕੀਤਾ ਜਾ ਰਿਹਾ ਹੈ ਕਿ ਇਹ ਬਿਲਕੁਲ ਟੈਕਸ ਰਹਿਤ ਬਜਟ ਹੈ, ਮੈਂ ਸਮਝਦਾ ਹਾਂ ਕਿ ਅੱਖਾਂ ਵਿਚ ਘੱਟਾ ਪਾਉਣ ਤੋਂ ਬਿਨਾਂ ਕੁਝ ਨਹੀਂ ।

ਦੂਸਰੀ ਗੱਲ, ਚੇਅਰਮੈਨ ਸਾਹਿਬ, ਜਿਹੜੀ ਮੈਂ ਕਹਿਣੀ ਚਾਹੁੰਦਾ ਹਾਂ ਕਿ ਜੋ ਸਰਕਾਰ ਨੇ ਸਾਲ 1994-95 ਦੀ ਪਲੈਨ ਬਣਾਈ ਹੈ। ਉਹ 1450 ਕਰੋੜ ਰੁਪਏ ਦੀ ਪਲੈਨ ਬਣਾਈ ਦੱਸੀ ਹੈ ਔਰ ਕਿਹਾ ਹੈ ਕਿ ਸਰਕਾਰ ਨੇ ਇਸ ਦੇ ਵਿੱਚ ਵਾਧਾ ਕੀਤਾ ਹੈ । ਇਸ ਦੇ ਲਈ ਵੀ ਪ੍ਰਸ਼ਨ ਚਿੰਨ੍ਹ ਲਗਦਾ ਹੈ ਕਿ ਸਰਕਾਰ ਨੇ ਜਿਹੜੀ 1993-94 ਦੀ ਪਲੈਨ ਬਣਾਈ ਸੀ ਉਹ 1250 ਕਰੋੜ ਰੁਪਏ ਦੀ ਬਣਾਈ ਸੀ ਔਰ ਆਖਿਰ ਵਿਚ ਆ ਕੇ ਉਸ ਤੇ ਕੱਟ ਲਾ ਦਿੱਤੀ ਔਰ ਉਹ 1120 ਕਰੋੜ ਰੁਪਏ ਦੀ ਰਹਿ ਗਈ ਯਾਨੀ 130 ਕਰੋੜ ਰੁਪਏ ਉਸ ਦੇ ਵਿਚ ਘੱਟ ਗਿਆ ਤਾਂ ਇਸ ਦਾ ਮਤਲਬ ਹੈ ਕਿ ਸਾਲ ਦੇ ਆਖਿਰ ਤੇ ਉਹ ਅਮਾਊਂਟ ਘੱਟ ਗਈ । ਇਸ ਵਾਰ ਵੀ ਜੋ ਕਿਹਾ ਜਾ ਰਿਹਾ ਹੈ ਕਿ ਸਾਲ 1994-95 ਦੀ ਪਲੈਨ ਵੱਧ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਰੱਖੀ ਗਈ ਹੈ ਜੋ 1450 ਕਰੋੜ ਰੁਪਏ ਦੀ ਹੈ ਔਰ ਹਕੀਕਤ ਵਿਚ ਇਹ ਗੱਲ ਹੋਣ ਦੀ ਸੰਭਾਵਨਾ ਨਜ਼ਰ ਆਉਂਦੀ ਹੈ ਕਿ ਸਾਲ ਦੇ ਆਖਿਰ ਵਿਚ ਆ ਕੇ ਇਹ ਪਲੈਨ ਘੱਟ ਕੇ ਪਤਾ ਨਹੀਂ ਕਿਤਨੀ ਰਹਿ ਜਾਵੇਗੀ। ਚੇਅਰਮੈਨ ਸਾਹਿਬ, ਮੈਂ ਥੋੜ੍ਹੀਆਂ ਜਿਹੀਆਂ ਗੱਲਾਂ ਆਪ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਇਹ ਠੀਕ ਹੈ ਕਿ ਸਾਰੀਆਂ ਗੱਲਾਂ ਨੈਗੇਟਿਵ ਨਹੀਂ ਹੁੰਦੀਆਂ, ਕੁਝ ਪਾਜ਼ੇਟਿਵ ਵੀ ਹੁੰਦੀਆਂ ਹਨ ਔਰ ਪਾਜ਼ੇਟਿਵ ਦੀ ਸ਼ਲਾਘਾ ਕਰਨੀ ਵੀ ਬਣਦੀ ਹੈ। ਬਹੁਤ ਸਾਰੇ ਖੇਤਰਾਂ ਵਿਚ ਕੁਝ ਚੰਗੀਆਂ ਗੱਲਾਂ ਵੀ ਹੋਈਆਂ ਹਨ ਜਿਨ੍ਹਾਂ ਦੀ ਅਸੀਂ ਆਪਣੇ ਗਰੁਪ ਵਲੋਂ ਸਪੋਰਟ ਕਰਦੇ ਹਾਂ। ਪਰ ਬਹੁਤ ਸਾਰੀਆਂ ਗੱਲਾਂ ਜਿਹੜੀਆਂ ਨੈਗੇਟਿਵ ਹੋਈਆਂ ਹਨ ਉਹ ਸਰਕਾਰ ਦੇ ਧਿਆਨ ਗੋਚਰੇ ਲਿਆਉਣਾ ਚਾਹੁੰਦਾ ਹਾਂ ਔਰ ਪਬਲਿਕ ਦੇ ਹਿਤ ਵਿਚ ਜੋ ਗੱਲਾਂ ਹਨ, ਉਹ ਦੱਸਣਾ ਚਾਹੁੰਦਾ ਹਾਂ। ਪਿਛਲੇ ਸਾਲਾਂ ਦੇ ਕੰਪੈਰੇਟਿਵਲੀ ਬਹੁਤ ਸਾਰੀਆਂ ਗੱਲਾਂ ਵਿਚ ਦੱਸਿਆ ਗਿਆ ਹੈ ਕਿ ਵਾਧਾ ਕੀਤਾ ਗਿਆ ਹੈ। ਦੱਸਿਆ ਗਿਆ ਹੈ ਕਿ ਡਿਵੈਲਪਮੈਂਟ ਦੇ ਕੰਮਾਂ ਲਈ ਬਹੁਤ ਪੈਸਾ ਰੱਖਿਆ ਗਿਆ ਹੈ। ਜੇ ਸਮੁੱਚੇ ਤੌਰ ਤੇ ਸਾਰੇ ਬਜਟ ਤੇ ਝਾਤੀ ਮਾਰੀਏ ਤਾਂ ਕਿਹਾ ਜਾ ਸਕਦਾ ਹੈ ਕਿ ਜਿਹੜੇ ਅਹਿਮ ਡੀਪਾਰਟਮੈਂਟਸ ਹਨ ਉਨ੍ਹਾਂ ਵਿਚ ਪਿਛਲੇ ਸਾਲਾਂ ਦੇ ਮੁਕਾਬਲੇ ਵਿਚ ਰਾਸ਼ੀ ਸਗੋਂ ਘਟਾਈ ਗਈ ਹੈ, ਵਧਾਈ ਨਹੀਂ ਗਈ। ਜਿਸ ਤਰ੍ਹਾਂ ਖੇਤੀਬਾੜੀ ਹੈ ਔਰ ਇਸ ਦੇ ਨਾਲ ਸਬੰਧਤ ਹੋਰ ਸੇਵਾਵਾਂ ਹਨ ਉਨ੍ਹਾਂ ਵਿਚ ਰਾਸ਼ੀ 7% ਤੋਂ ਘਟਾ ਕੇ 6.98% ਕਰ ਦਿੱਤੀ ਗਈ ਹੈ ਤਾਂ ਫਿਰ ਅਸੀਂ ਕਿਸ ਤਰ੍ਹਾਂ ਕਹਿ ਸਕਦੇ ਹਾਂ ਕਿ ਅਸੀਂ ਪ੍ਰੋਗਰੈਸ ਕਰ ਰਹੇ ਹਾਂ ਔਰ ਡਿਵੈਲਪਮੈਂਟ ਵਾਲੇ ਪਾਸੇ ਜਾ ਰਹੇ ਹਾਂ। ਇਸੇ ਤਰ੍ਹਾਂ ਦਿਹਾਤੀ ਵਿਕਾਸ, ਰੂਰਲ ਡਿਵੈਲਪਮੈਂਟ ਵਿਚ 3.41% ਤੋਂ ਘਟਾ ਕੇ ਰਾਸ਼ੀ 2.98% ਕਰ ਦਿੱਤੀ ਗਈ ਹੈ। ਇਸ ਦੇ ਵਿਚ ਵੀ ਅਸੀਂ ਦਾਅਵਾ ਨਹੀਂ ਕਰ ਸਕਦੇ ਕਿ ਡਿਵੈਲਪਮੈਂਟ ਵਾਲੇ ਪਾਸੇ ਜਾ ਰਹੇ ਹਾਂ। ਇਸੇ ਤਰ੍ਹਾਂ, ਚੇਅਰਮੈਨ ਸਾਹਿਬ, ਇੰਡਸਟਰੀ ਵਿਚ 5.21% ਤੋਂ ਘਟਾ ਕੇ 4.47% ਤਕ ਕਰ ਦਿੱਤੀ ਗਈ ਹੈ, ਇਸ ਦੇ ਵਿਚ ਵੀ ਅਸੀਂ ਦਾਅਵਾ ਨਹੀਂ ਕਰ ਸਕਦੇ ਕਿ ਅਸੀਂ ਡਿਵੈਲਪਮੈਂਟ ਵਾਲੇ ਪਾਸੇ ਜਾ ਰਹੇ ਹਾਂ।

ਟਰਾਂਸਪੋਰਟ ਦੇ ਸਬੰਧ ਵਿਚ ਮੈਂ ਸਮਝਦਾ ਹਾਂ ਕਿ ਟਰਾਂਸਪੋਰਟ ਪਬਲਿਕ ਦੇ ਹਿਤ ਵਿਚ ਇਕ ਬਹੁਤ ਵੱਡੀ ਦੇਣ ਹੈ ਔਰ ਸਰਕਾਰ ਦੀ ਇਸ ਦੇ ਵਿਚ ਇਕ ਬੁਨਿਆਦੀ ਡਿਊਟੀ ਬਣਦੀ ਹੈ ਕਿ ਪਬਲਿਕ ਨੂੰ ਟਰਾਂਸਪੋਰਟ ਦੀ ਸਹੂਲਤ ਦਿੱਤੀ ਜਾਵੇ। ਆਸ ਇਹੀ ਕੀਤੀ ਜਾਂਦੀ ਹੈ ਕਿ ਇਸ ਦੇ ਵਿਚ ਸਰਕਾਰ ਵਲੋਂ ਜ਼ਿਆਦਾ

ਫੰਡਜ਼ ਹਰ ਸਾਲ ਰੱਖੇ ਜਾਣਗੇ ਔਰ ਇਸ ਦੀ ਜ਼ਰੂਰਤ ਵੀ ਹੈ । ਸੀ.ਐਮ. ਸਾਹਿਬ ਨੇ ਵੀ ਕਿਹਾ ਹੈ ਕਿ ਪੀ.ਆਰ.ਟੀ.ਸੀ. ਔਰ ਰੋਡਵੇਜ਼ ਦੀਆਂ ਬੱਸਾਂ ਦੇ ਫਲੀਟ ਵਿੱਚ 900 ਬਸਾਂ ਦਾ ਹੋਰ ਵਾਧਾ ਕੀਤਾ ਜਾਵੇਗਾ । ਮੈਂ ਦੱਸਣਾ ਚਾਹੁੰਦਾ ਹਾਂ ਕਿ ਜੇ ਇਹ 900 ਬਸਾਂ ਹੋਰ ਵੀ ਪਾਈਆਂ ਜਾਣ ਤਾਂ ਇਹ ਵਾਧਾ ਜਿਹੜੀਆਂ ਬੱਸਾਂ ਬਰੇਕ ਡਾਊਨ ਹੋ ਗਈਆਂ ਹਨ, ਕੰਡਮ ਹੋ ਗਈਆਂ ਹਨ, ਉਨ੍ਹਾਂ ਦੇ ਘਾਟੇ ਨੂੰ ਪੂਰਾ ਕਰਦਾ ਹੈ । ਆਸ ਇਹ ਕੀਤੀ ਜਾਂਦੀ ਸੀ ਕਿ ਟਰਾਂਸਪੋਰਟ ਦੇ ਵਿੱਚ ਰਾਸ਼ੀ ਵਿੱਚ ਵਾਧਾ ਕੀਤਾ ਜਾਵੇਗਾ । ਇਸ ਦੇ ਵੱਲ ਕੁਝ ਧਿਆਨ ਦਿੱਤਾ ਜਾਵੇਗਾ ਪਰ ਗੱਲ ਇਸ ਦੇ ਉਲਟ ਹੋਈ ਕਿ 4.33 ਦੇ ਮੁਕਾਬਲੇ ਵਿੱਚ 2.78 ਟਰਾਂਸਪੋਰਟ ਵਾਸਤੇ ਕਰ ਦਿੱਤਾ ਹੈ । ਜੋ ਪੈਸਾ ਟਰਾਂਸਪੋਰਟ ਦੀਆਂ ਸੇਵਾਵਾਂ ਵਾਸਤੇ ਰਖਿਆ ਹੈ, ਇਸ ਦੇ ਨਾਲ ਅਸੀਂ ਇਹ ਦਾਅਵਾ ਨਹੀਂ ਕਰ ਸਕਦੇ ਕਿ ਅਸੀਂ ਇਸ ਦੀ ਰਾਸ਼ੀ ਵਿੱਚ ਵਾਧਾ ਕੀਤਾ ਹੈ ਅਤੇ ਇਸ ਦੇ ਵਿੱਚ ਸੁਧਾਰ ਲਿਆ ਰਹੇ ਹਾਂ ।

ਇਸ ਤਰ੍ਹਾਂ, ਚੇਅਰਮੈਨ ਸਾਹਿਬ, ਹੈਲਥ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਹੈਲਥ ਦੀਆਂ ਸੇਵਾਵਾਂ ਮੁਹੱਈਆ ਕਰਨੀਆਂ ਸਰਕਾਰ ਦੀ ਇਕ ਬੁਨਿਆਦੀ ਡਿਊਟੀ ਬਣਦੀ ਹੈ ਪਰ ਇਸ ਦੇ ਵਿੱਚ ਵੀ ਰਾਸ਼ੀ 2.98% ਤੋਂ ਘਟਾ ਕੇ 2.91% ਕਰ ਦਿੱਤੀ ਹੈ, ਭਾਵੇਂ ਫਰਕ ਥੋੜ੍ਹਾ ਹੈ ਪਰ ਇਸ ਦੇ ਵਿੱਚ ਵਾਧੇ ਦੀ ਬਜਾਏ ਬਜਟ ਘਟਾਇਆ ਗਿਆ ਹੈ । ਇਥੇ, ਚੇਅਰਮੈਨ ਸਾਹਿਬ, ਬਾਰ ਬਾਰ ਕਿਹਾ ਗਿਆ ਹੈ ਕਿ ਸਰਕਾਰ ਸ਼ਡਿਊਲਡ ਕਾਸਟਸ ਲਈ, ਪੱਛੜੀਆਂ ਸ੍ਰੇਣੀਆਂ ਲਈ, ਅਨੁਸੂਚਿਤ ਜਾਤੀਆਂ ਲਈ ਬੜਾ ਉਦੱਮ ਕਰ ਰਹੀ ਹੈ । ਪਰ ਜੇ ਇਸ ਦਾ ਬਜਟ ਦੇਖਿਆ ਜਾਵੇ ਤਾਂ ਉਹ 3.10% ਤੋਂ ਘਟਾ ਕੇ 2.47 ਤਕ ਲੈ ਆਂਦਾ ਹੈ । (ਵਿਘਨ) ਮੈਂ ਆਪਣੇ ਵਲੋਂ ਕੋਈ ਅੰਕੜੇ ਨਹੀਂ ਦੇ ਰਿਹਾ, ਜੋ ਡਾਕਟਰ ਸਾਹਿਬ ਨੇ ਇਨਫਰਮੇਸ਼ਨ ਸਪਲਾਈ ਕੀਤੀ ਹੈ ਉਸ ਦੇ ਆਧਾਰ ਤੇ ਹੀ ਇਹ ਸਾਰਾ ਕੁਝ ਦੱਸ ਰਿਹਾ ਹਾਂ ।

Mr. Chairman : Address to the Chair only.

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਇਸੇ ਤਰ੍ਹਾਂ ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਸਮੁੱਚੇ ਪੰਜਾਬ ਦੀ ਆਰਥਿਕ ਸਥਿਤੀ ਵਲ ਨਿਗਾਹ ਮਾਰੀਏ ਤਾਂ ਪਤਾ ਲਗਦਾ ਹੈ ਅਤੇ ਇਸ ਦੇ ਵਿੱਚ ਸਚਾਈ ਵੀ ਹੈ ਕਿ ਪੰਜਾਬ ਦੀ ਆਰਥਿਕ ਸਥਿਤੀ ਬਾਕੀ ਦੀਆਂ ਸਟੇਟਾਂ ਨਾਲੋਂ ਕੰਮਪੈਰੇਟਿਵਲੀ ਬੈਟਰ ਹੈ ਪਰ ਜੋ ਆਰਥਿਕ ਸਥਿਤੀ ਦੀ ਤਜਵੀਜ਼ ਪੇਸ਼ ਕੀਤੀ ਗਈ ਹੈ ਉਸ ਦੇ ਨਾਲ ਕੋਈ ਬਹੁਤੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਤਸੱਲੀ ਨਹੀਂ ਹੁੰਦੀ । ਪਰ-ਕੈਪੀਟਾ ਇਨਕਮ 1991-92 ਦੀ 9769 ਰੁਪਏ ਦੱਸੀ ਗਈ ਹੈ । ਜੇ ਇਸ ਦੇ ਵਿੱਚ 25% ਦਾ ਵਾਧਾ ਕੀਤਾ ਜਾਵੇ ਅਤੇ 2 ਸਾਲ ਦਾ ਪੀਰੀਅਡ ਐਡ ਕਰ ਦਿੱਤਾ ਜਾਵੇ ਤਾਂ ਇਹ 12211 ਰੁਪਏ ਬਣਦੀ ਹੈ ਐਵਰੇਜ ਦੇ ਤੌਰ ਤੇ ਪਰ ਹਕੀਕਤ ਦੇ ਵਿੱਚ ਜੇ ਦੇਖੀਏ ਤਾਂ ਇਹ ਘੱਟ ਜਾਂਦੀ ਹੈ । ਉਦਾਹਰਣ ਦੇ ਤੌਰ ਤੇ ਮੈਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਜੇ ਇਕ 5 ਜੀਆਂ ਦਾ ਪਰਿਵਾਰ ਹੋਵੇ ਔਰ ਉਸ ਦਾ ਇਕ ਵਿਅਕਤੀ ਡੇਲੀ ਵੇਜਿਜ਼ ਤੇ ਕੰਮ ਕਰਦਾ ਹੋਵੇ, ਦਿਹਾੜੀ ਤੇ ਕੰਮ ਕਰਦਾ ਹੋਵੇ ਅਤੇ 40 ਰੁਪਏ ਉਸ ਨੂੰ ਦਿਹਾੜੀ ਦੀ ਤਨਖਾਹ ਮਿਲਦੀ ਹੈ ਜੇ ਸਾਲ ਦੇ 365 ਦਿਨ ਵੀ ਲਾ ਦੇਈਏ ਪੂਰੇ ਤਾਂ ਉਸ ਦੀ ਇਨਕਮ 15 ਹਜ਼ਾਰ ਬਣਦੀ ਹੈ ਅਤੇ ਪ੍ਰਤੀ ਜੀਅ ਜੇ ਹਿਸਾਬ ਲਾਇਆ ਜਾਵੇ ਤਾਂ 3 ਹਜ਼ਾਰ ਰੁਪਏ ਬਣਦੀ ਹੈ । ਇਸੇ ਤਰ੍ਹਾਂ ਜੇ ਖਪਤ ਦੇਖੀ ਜਾਵੇ ਕਿ ਅਲੱਗ ਅਲੱਗ ਆਈਟਮਾਂ ਦੀ ਖਪਤ ਕਿੰਨੀ ਹੈ ਮਿਲਕ ਦੀ ਖਪਤ ਕਿੰਨੀ ਹੈ ਔਰ ਇਹ ਹਕੀਕਤ ਹੈ ਕਿ ਕਿੰਨੇ ਅਜਿਹੇ ਵਿਅਕਤੀ ਪੰਜਾਬ ਵਿਚ ਹਨ ਜਿਨ੍ਹਾਂ ਦੀ ਆਂਡਿਆਂ ਦੀ ਖਪਤ 104 ਅੰਡੇ ਪ੍ਰਤੀ ਜੀਅ ਹੈ । ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਬਜਟ ਵਿਚ ਹਾਲੇ ਬਹੁਤ ਕੁਝ ਹੋਣ ਵਾਲਾ ਹੈ । ਬਹੁਤ ਸਾਰੀਆਂ ਚੀਜ਼ਾਂ ਅਜਿਹੀਆਂ ਹਨ ਜਿਨ੍ਹਾਂ ਦੇ ਆਂਕੜਿਆਂ ਦੀ ਹੇਰਾਫੇਰੀ ਵਿਚ ਸਾਨੂੰ ਸੰਤੁਸ਼ਟ ਨਹੀਂ ਕੀਤਾ ਜਾ ਸਕਦਾ । ਇਸ ਕਰਕੇ ਤੁਹਾਡੇ ਸਮੇਂ ਦਾ ਧਿਆਨ ਰਖਦਾ ਹੋਇਆ, ਮੈਂ ਬਹੁਤ ਅਹਿਮ ਨੁਕਤਿਆਂ ਤੇ ਹੀ ਤੁਹਾਡਾ ਧਿਆਨ ਕੇਂਦ੍ਰਿਤ ਕਰਨਾ ਚਾਹੁੰਦਾ ਹਾਂ ।

ਇਥੇ ਖ਼ਰਚੇ ਦੇ ਸਬੰਧ ਵਿਚ ਜਦੋਂ ਸਪਲੀਮੈਂਟਰੀ ਡਿਮਾਂਡਜ਼ ਤੇ ਡਿਸਕਸ਼ਨ ਕੀਤੀ ਸੀ ਤਾਂ ਵਿੱਤ ਮੰਤਰੀ ਸਾਹਿਬ ਨੇ ਦਾਵਾ ਕੀਤਾ ਸੀ ਕਿ ਜਿਹੜਾ ਨਾਨ-ਪਲਾਨ ਐਕਸਪੈਂਡੀਚਰ ਹੈ ਉਸ ਨੂੰ ਪਿਛਲੇ ਸਮੇਂ ਨਾਲੋਂ ਘਟਾਇਆ ਹੈ । ਠੀਕ ਹੈ ਅਸੀਂ ਵੀ ਉਸ ਗੱਲ ਨਾਲ ਸਹਿਮਤ ਹਾਂ ਲੇਕਿਨ ਇਹ ਸਮੁੱਚੇ ਖੇਤਰਾਂ ਵਿਚ ਲਾਗੂ ਨਹੀਂ ਹੋ ਸਕਦਾ । ਬਹੁਤ ਸਾਰੇ ਖੇਤਰ ਹਨ ਜਿਥੇ ਘਟਿਆ ਹੈ ਔਰ ਕਈ ਖੇਤਰ ਐਸੇ ਵੀ ਹਨ ਜਿਥੇ ਇਹ ਖ਼ਰਚਾ ਵਧਿਆ ਹੈ । ਜਿਸ ਤਰ੍ਹਾਂ ਪੁਲਿਸ ਤੇ ਹੋਰ ਕੁਝ ਖੇਤਰ ਹਨ । ਪੁਲਿਸ ਤੇ 22% ਖ਼ਰਚਾ ਵਧਿਆ ਹੈ । ਇਸ ਬਾਰੇ ਸਰਕਾਰ ਚਿੰਤਾ ਕਿਉਂ ਨਹੀਂ ਕਰਦੀ । ਜਿਸ ਵੇਲੇ ਪੰਜਾਬ ਵਿਚ ਸਿਚੂਏਸ਼ਨ ਨਾਰਮਲ ਹੋ ਗਈ ਹੈ ਉਸ ਵੇਲੇ ਪੁਲਿਸ ਦਾ ਖ਼ਰਚ ਘੱਟਣਾ ਚਾਹੀਦਾ ਹੈ, ਵੱਧਣਾ ਨਹੀਂ ਚਾਹੀਦਾ । ਪੁਲਿਸ ਤੇ ਖ਼ਰਚ ਵਧਣਾ, ਇਹ ਮਾਮਲਾ ਵੀ ਚਿੰਤਾਜਨਕ ਹੈ । ਪੁਲਿਸ ਦੀਆਂ ਕਾਰਗੁਜ਼ਾਰੀਆਂ

ਤੇ ਮੈਂ ਉਗਲੀ ਨਹੀਂ ਕਰਦਾ ਕਿਉਂਕਿ ਕਈ ਸਾਥੀ ਇਤਰਾਜ਼ ਕਰਦੇ ਹਨ ਔਰ ਉਹ ਕਹਿੰਦੇ ਹਨ ਕਿ ਪਿਛਲੇ ਸਮੇਂ ਵਿਚ ਪੁਲਿਸ ਦਾ ਬੜਾ ਅੱਛਾ ਰੋਲ ਰਿਹਾ ਹੈ । ਪਰ ਮੈਂ ਆਪਣੇ ਗਰੁਪ ਵਲੋਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਪੁਲਿਸ ਤੇ ਨੁਕਤਾਚੀਨੀ ਸਿਰਫ਼ ਨੁਕਤਚੀਨੀ ਦੇ ਵਾਸਤੇ ਹੀ ਨਹੀਂ ਕਰਦੇ ਬਲਕਿ ਇਹ ਕਹਿੰਦੇ ਹਾਂ ਕਿ ਜਿਹੜੇ ਸਾਡੇ ਦੇਸ਼ ਦੇ ਵਾਸਤੇ ਕੁਰਬਾਨੀਆਂ ਦੇਕੇ ਸ਼ਹੀਦ ਹੋਏ ਹਨ ਔਰ ਜਿਨ੍ਹਾਂ ਨੂੰ ਅਸੀਂ ਪੂਰਾ ਸਤਿਕਾਰ ਕਰਦੇ ਹਾਂ, ਉਸੇ ਤਰ੍ਹਾਂ ਹੀ ਜਿਹੜੇ ਪੁਲਿਸ ਕਰਮਚਾਰੀ ਇਸ ਸਮੇਂ ਸ਼ਹੀਦ ਹੋਏ ਹਨ ਚਾਹੇ ਉਹ ਅਫ਼ਸਰ ਹੋਵੇ ਜਾਂ ਛੋਟਾ ਕਰਮਚਾਰੀ, ਜਿਨ੍ਹਾਂ ਨੇ ਵੀ ਕੁਰਬਾਨੀਆਂ ਦਿੱਤੀਆਂ ਹਨ, ਉਨ੍ਹਾਂ ਦਾ ਵੀ ਪੂਰਾ ਸਤਿਕਾਰ ਕੀਤਾ ਜਾਣਾ ਚਾਹੀਦਾ ਹੈ । ਲੇਕਿਨ ਇਸ ਦਾ ਮਤਲਬ ਇਹ ਵੀ ਨਹੀਂ ਕਿ ਕਿਸੇ ਦੀਆਂ ਚੰਗੀਆਂ ਗੱਲਾਂ ਨੂੰ ਧਿਆਨ ਵਿਚ ਰਖਦੇ ਹੋਏ, ਜੋ ਉਸ ਦੇ ਮਾੜੇ ਕੰਮ ਹਨ ਜਿਸ ਦਾ ਸਮੁੱਚੀ ਪੁਲਿਸ ਤੇ ਮਾੜਾ ਪ੍ਰਭਾਵ ਪੈਂਦਾ ਹੈ ਉਨ੍ਹਾਂ ਨੂੰ ਵੀ ਨਜ਼ਰ-ਅੰਦਾਜ਼ ਕੀਤਾ ਜਾਵੇ । ਇਹ ਗੱਲ ਚਿੰਤਾ ਦਾ ਕਾਰਣ ਹੈ । ਇਥੇ ਮੈਂ ਕੋਈ ਐਗਜ਼ਾਂਪਲਜ਼ ਨਹੀਂ ਦੇਣਾ ਚਾਹੁੰਦਾ ਪੁਲਿਸ ਐਕਸੈਸਿਜ਼ ਦੀਆਂ ਪਰ ਇਹ ਕੀ ਕਾਰਣ ਹੈ ਕਿ ਦੋ ਐਸ.ਐਸ.ਪੀ. ਸੁਪ੍ਰੀਮ ਕੋਰਟ ਨੇ ਤਲਬ ਕੀਤੇ ਹੋਏ ਹਨ ਅਤੇ ਇਕ ਐਸ.ਐਸ.ਪੀ. ਹਾਈਕੋਰਟ ਨੇ ਤਲਬ ਕੀਤਾ ਹੋਇਆ ਹੈ । ਇਸ ਤੋਂ ਇੰਜ ਲਗਦਾ ਹੈ ਕਿ ਕਿਤੇ ਨਾ ਕਿਤੇ ਤਾਂ ਜਿਹੜੀ ਲੀਡਰਸ਼ਿਪ ਹੈ ਉਸ ਵਿਚ ਕੋਈ ਘਾਟ ਹੈ । ਮੈਂ ਸਮਝਦਾ ਹਾਂ ਕਿ ਅੱਜ ਪੁਲਿਸ ਪ੍ਰਸ਼ਾਸ਼ਨ ਵਿਚ ਬਦਲੇ ਹਾਲਾਤ ਦੇ ਮੁਤਾਬਿਕ ਤਬਦੀਲੀ ਕਰਨ ਦੀ ਲੋੜ ਹੈ । ਜਿਹੜੇ 4 ਸਾਲ ਪਹਿਲਾਂ ਕਾਨੂੰਨ ਸੀ ਉਹ ਅੱਜ ਠੀਕ ਨਹੀਂ ਹੋ ਸਕਦੇ । ਠੀਕ ਹੈ, ਜਿਸ ਵੇਲੇ ਅਤਿਵਾਦ ਦਾ ਜ਼ੋਰ ਸੀ ਪੁਲਿਸ ਨੂੰ ਇਸ ਗੱਲ ਦਾ ਅਧਿਕਾਰ ਦਿੱਤਾ ਗਿਆ ਸੀ ਕਿ ਉਹ ਇਕ ਜ਼ਿਲ੍ਹੇ ਤੋਂ ਦੂਜੇ ਜ਼ਿਲ੍ਹੇ ਵਿਚ ਜਾਕੇ ਕਿਸੇ ਆਦਮੀ ਨੂੰ ਫੜ ਸਕਦੇ ਸਨ ਔਰ ਉਸ ਵੇਲੇ ਦੇ ਹਾਲਤ ਦੇ ਮੁਤਾਬਕ ਅਸੀਂ ਵੀ ਇਸ ਦਾ ਵਿਰੋਧ ਨਹੀਂ ਸੀ ਕੀਤਾ । ਲੇਕਿਨ ਹੁਣ ਬਦਲੇ ਹੋਏ ਹਾਲਾਤ ਦੇ ਮੁਤਾਬਕ ਕਿਸੇ ਦੇ ਕਹਿਣ ਤੇ ਕਿਸੇ ਦੇ ਰਿਸ਼ਤੇਦਾਰ ਨੂੰ ਦੂਜੇ ਜ਼ਿਲ੍ਹੇ ਵਿਚ ਜਾ ਕੇ ਪੁਲਿਸ ਪਕੜੇ ਤਾਂ ਅਸੀਂ ਇਸ ਨੂੰ ਠੀਕ ਨਹੀਂ ਸਮਝਦੇ । ਇਸ ਨੂੰ ਰੋਕਣਾ ਚਾਹੀਦਾ ਹੈ ।

**ਸ਼੍ਰੀ ਸਭਾਪਤੀ :** ਅਰਸ਼ੀ ਸਾਹਿਬ, ਤੁਸੀਂ ਕਿੰਨਾ ਸਮਾਂ ਹੋਰ ਲਵੋਗੇ ?

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਚੇਅਰਮੈਨ ਸਾਹਿਬ, ਜੇ ਤੁਸੀਂ ਕਹੋ ਤਾਂ ਮੈਂ ਬੋਲਣਾ ਹੀ ਬੰਦ ਕਰ ਦਿੰਦਾ ਹਾਂ । ਮੈਂ ਆਪਣੀ ਪਾਰਟੀ ਦੀ ਤਰਫੋਂ ਬੋਲਣ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਵਾਲਾ ਦੂਸਰਾ ਮੈਂਬਰ ਹਾਂ । ਸਾਰੀਆਂ ਪਾਰਟੀਆਂ ਦੇ ਕਈ ਮੈਂਬਰ ਬੋਲ ਚੁੱਕੇ ਹਨ । ਸਭ ਨੂੰ ਬਰਾਬਰ ਸਮਾਂ ਮਿਲਣਾ ਚਾਹੀਦਾ ਹੈ ।

**ਸ਼੍ਰੀ ਸਭਾਪਤੀ :** ਤੁਸੀਂ ਆਪ ਫੈਸਲਾ ਕੀਤਾ ਹੈ ਕਿ ਸਭ ਨੇ 7-7 ਮਿੰਟ ਲੈਣੇ ਹਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਇਹ ਸਾਡੀ ਪਾਰਟੀ ਦਾ ਫੈਸਲਾ ਨਹੀਂ ਹੈ ਅਤੇ ਸਾਡੇ ਤੇ ਲਾਗੂ ਨਹੀਂ ਹੁੰਦਾ । ਮੈਂ ਆਪਣੀ ਪਾਰਟੀ ਦਾ ਦੂਸਰਾ ਮੈਂਬਰ ਬੋਲਣ ਵਾਲਾ ਹਾਂ । ਫਿਰ ਵੀ ਮੈਂ ਤੁਹਾਨੂੰ ਕੋਆਪਰੇਟ ਕਰਾਂਗਾ ਔਰ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਜਿਹੜੇ ਮੇਨ ਨੁਕਤੇ ਹਨ, ਉਨ੍ਹਾਂ ਤੇ ਹੀ ਆਪਣੇ ਵਿਚਾਰ ਰੱਖਾਂਗਾ ।

ਅਗਲੀ ਗੱਲ, ਚੇਅਰਮੈਨ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਹ ਜਿਹੜਾ ਸਰਕਾਰ ਨੇ ਲਾਟਰੀ ਦਾ ਸਿਸਟਮ ਸ਼ੁਰੂ ਕੀਤਾ ਹੋਇਆ ਹੈ, ਇਸ ਦਾ ਬੱਚਿਆਂ ਤੇ ਵੀ ਬਹੁਤ ਬੁਰਾ ਪ੍ਰਭਾਵ ਪੈ ਰਿਹਾ ਹੈ । ਠੀਕ ਹੈ, ਇਸ ਨਾਲ ਸਰਕਾਰ ਨੂੰ ਆਮਦਨ ਹੁੰਦੀ ਹੈ ਪਰ ਇਸ ਵਾਸਤੇ ਤੁਸੀਂ ਕੋਈ ਹੋਰ ਸੋਰਸ ਕੱਢ ਲਓ ਪਰ ਖਾਸ ਕਰਕੇ ਇਹ ਜਿਹੜਾ ਸਿਸਟਮ ਹੈ, ਇਸ ਨਾਲ ਸਕੂਲ ਦੇ ਬੱਚਿਆਂ ਨੂੰ ਜੂਏ ਦੀ ਆਦਤ ਪੈ ਰਹੀ ਹੈ । ਸਰਕਾਰ ਨੂੰ ਇਸ ਪਾਸੇ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ਔਰ ਹੋ ਸਕੇ ਤਾਂ ਇਸ ਨੂੰ ਬੰਦ ਹੀ ਕਰ ਦੇਣਾ ਚਾਹੀਦਾ ਹੈ ।

ਅਗਲੀ ਗੱਲ ਮੈਂ ਸਿਰਫ ਇਹ ਕਰਨੀ ਹੈ ਕਿ ਇਹ ਜਿਹੜਾ ਇਲੈਕਸ਼ਨ ਕਮਿਸ਼ਨ ਨੇ ਆਈਡੈਂਟਿਟੀ ਕਾਰਡ ਬਣਾਉਣ ਲਈ ਕਿਹਾ ਹੈ, ਇਹ ਬਹੁਤ ਅੱਛੀ ਗੱਲ ਹੈ ਔਰ ਸਾਡੀ ਸਰਕਾਰ ਨੇ ਇਸ ਨਾਲ ਸਹਿਮਤੀ ਵੀ ਪ੍ਰਗਟ ਕੀਤੀ ਹੈ । ਇਸ ਸਬੰਧ ਵਿਚ ਮੈਂ ਸਿਰਫ਼ ਇਤਨਾ ਕਹਿਣਾ ਚਾਹੁੰਦਾ ਹਾਂ ਕਿ ਇਸ ਕੰਮ ਲਈ ਸਪੈਸ਼ਲ ਫੰਡਜ਼ ਰਖੇ ਜਾਣੇ ਚਾਹੀਦੇ ਹਨ ਔਰ ਜਿਹੜੇ ਇਹ ਆਈਡੈਂਟਿਟੀ ਕਾਰਡਜ਼ ਬਣਾਏ ਜਾਣ, ਇਹ ਮਲਟੀ-ਪਰਪਜ਼ ਹੋਣੇ ਚਾਹੀਦੇ ਹਨ ਤਾਂਕਿ ਹੋਰ ਵੀ ਜਿਥੇ ਇਨ੍ਹਾਂ ਦੀ ਲੋੜ ਪਵੇ, ਉਹ ਵਰਤੇ ਜਾ ਸਕਣ ।

ਇਸ ਦੇ ਨਾਲ ਹੀ ਮੈਂ ਇਕ ਗੱਲ ਇਲੈਕਸ਼ਨ ਟਰੈਡੀਸ਼ਨਜ਼ ਬਾਰੇ ਕਰਨੀ ਚਾਹੁੰਦਾ ਹਾਂ । ਇਹ ਟਰੈਡੀਸ਼ਨਜ਼ ਹਨ ਕਿ ਪਾਰਲੀਮੈਂਟਰੀ ਬਾਈ-ਇਲੈਕਸ਼ਨ ਦੇ ਵਿਚ ਪ੍ਰਧਾਨ ਮੰਤਰੀ ਇਲੈਕਸ਼ਨ ਕੰਪੇਨ ਲਈ ਨਹੀਂ ਜਾਂਦੇ ਅਤੇ ਇਹ ਇਕ ਅੱਛੀ ਟਰੈਡੀਸ਼ਨ ਹੈ । ਇਸੇ ਤਰ੍ਹਾਂ ਦੀ ਹੈਲਦੀ ਟਰੈਡੀਸ਼ਨ ਕੇਰਲਾ ਸਰਕਾਰ ਨੇ ਪਾਈ

ਸੀ, ਉਸ ਉਤੇ ਸਾਡੇ ਮੁੱਖ ਮੰਤਰੀ ਸਾਹਿਬ ਨੂੰ ਵੀ ਅਮਲ ਕਰਨਾ ਚਾਹੀਦਾ ਹੈ । ਹੁਣ ਜਿਹੜੀਆਂ ਬਾਈ-ਇਲੈਕਸ਼ਨ ਪੰਜਾਬ ਵਿਚ ਹੋ ਰਹੀਆਂ ਹਨ ਉਥੇ ਮੁੱਖ ਮੰਤਰੀ ਸਾਹਿਬ ਹੈਲਦੀ ਟਰੈਡੀਸ਼ਨ ਨੂੰ ਮੁੱਖ ਰੱਖਦੇ ਹੋਏ ਇਲੈਕਸ਼ਨ ਕੰਪੇਨ ਕਰਨ ਲਈ ਨਾ ਜਾਣ । ਇਹ ਪਰਾਟੋਕੋਲ ਡੀਮਾਂਡ ਕਰਦਾ ਹੈ ।

ਇਥੇ ਬਜਟ ਵਿਚ ਮਨਿਸਟਰਾਂ ਦੇ ਖ਼ਰਚੇ ਬਾਰੇ ਜ਼ਿਕਰ ਕੀਤਾ ਗਿਆ ਹੈ। ਇਸ ਨਾਲ ਸਬੰਧਤ ਸਾਡੀ ਲੀਡਰ ਨੇ ਜ਼ਿਕਰ ਕੀਤਾ ਹੈ ਕਿ ਜਿਹੜਾ ਖ਼ਰਚਾ ਬਿੱਟਾ ਸਾਹਿਬ ਦੀ ਮਨਿਸਟਰੀ ਦਾ ਪਾਇਆ ਜਾ ਰਿਹਾ ਹੈ ਉਸ ਨੂੰ ਬਚਾਇਆ ਜਾ ਸਕਦਾ ਹੈ । ਇਸ ਖ਼ਰਚੇ ਨੂੰ ਸਰਕਾਰ ਕਿਉਂ ਨਹੀਂ ਬਚਾਂ ਰਹੀ ? ਜਿਸ ਤਰ੍ਹਾਂ ਸਰਕਾਰ ਨੇ ਆਪਣੇ ਖਰਚਿਆਂ ਦੇ ਵਿਚ ਕਮੀ ਕਰਨ ਦੀ ਕੋਸ਼ਿਸ ਕੀਤੀ ਹੈ, ਉਸੇ ਤਰ੍ਹਾਂ ਬਿੱਟਾ ਸਾਹਿਬ ਦਾ ਜਿਹੜਾ ਖ਼ਰਚਾ ਹੈ ਉਹ ਖਤਮ ਕਰਨਾ ਚਾਹੀਦਾ ਹੈ । ਉਹ ਪੰਜਾਬ ਵਿਚ ਕੰਮ ਨਹੀਂ ਕਰ ਰਹੇ ਅਤੇ ਜਿਸ ਦਾ ਸਾਨੂੰ ਕੋਈ ਲਾਭ ਨਹੀਂ ਹੈ । ਇਸੇ ਤਰ੍ਹਾਂ ਹੈਲਥ ਐਂਡ ਫੈਮਿਲੀ ਵੈਲਫੇਅਰ ਡਿਪਾਰਟਮੈਂਟ ਦੇ ਦੋ ਵਿੰਗ ਬਣਾ ਦਿੱਤੇ ਗਏ ਹਨ, ਇਹ ਵੀ ਗਲਤ ਗੱਲ ਹੈ । ਇਨ੍ਹਾਂ ਦੋਨਾਂ ਵਿੰਗਾਂ ਦੀ ਆਪਸ ਵਿਚ ਕੋਆਰਡੀਨੇਸ਼ਨ ਨਹੀਂ ਹੈ ਜਿਸ ਦਾ ਅਸਰ ਸਮੁੱਚੇ ਮਹਿਕਮੇ ਉਤੇ ਪੈਂਦਾ ਹੈ ।

ਫੇਰ ਪੰਜਾਬ ਵਿਚ ਡਾਈਵਰਸੀਫੀਕੇਸ਼ਨ ਆਫ਼ ਕਰਾਪਸ ਦੀ ਗੱਲ ਕੀਤੀ ਗਈ ਹੈ । ਇਹ ਠੀਕ ਹੈ ਕਿ ਆਪਣੀਆਂ ਰਿਵਾਇਤੀ ਫ਼ਸਲਾਂ ਤੋਂ ਹੱਟ ਕੇ ਦੂਜੀਆਂ ਫਸਲਾਂ ਵੀ ਪੈਦਾ ਕਰਨੀਆਂ ਚਾਹੀਦੀਆਂ ਹਨ । ਜਿਸ ਤਰ੍ਹਾਂ ਡੰਕਲ ਪਰਪੋਜ਼ਲ ਹੈ । ਇਸ ਦੇ ਵਿਚ ਵੀ ਇਹ ਹੈ ਕਿ ਸਾਨੂੰ ਰਿਵਾਇਤੀ ਫਸਲਾਂ ਦੀ ਥਾਂ ਦੂਜੀਆਂ ਫਸਲਾਂ ਪੈਦਾ ਕਰਨੀਆਂ ਚਾਹੀਦੀਆਂ ਹਨ । ਜਿਸ ਤਰ੍ਹਾਂ ਪੈਪਸੀ ਕੋਲਾ ਵਿਚ ਯੂਜ਼ ਹੋ ਸਕਣ ਵਾਲੀਆਂ ਫਸਲਾਂ ਅਤੇ ਜਿਨ੍ਹਾਂ ਤੋਂ ਰਾਅ ਮੈਟਰੀਅਲ ਪੈਦਾ ਕੀਤਾ ਜਾ ਸਕੇ । ਮੈਂ ਸਮਝਦਾ ਹਾਂ ਕਿ ਪੰਜਾਬ ਵਿਚ ਚੌਲਾਂ ਅਤੇ ਕਣਕ ਦੀ ਪੈਦਾਵਾਰ ਦੇ ਭੰਡਾਰ ਹਨ । ਅਗਰ ਇਸ ਦੀ ਥਾਂ ਅਸੀਂ ਦੂਜੀਆਂ ਫਸਲਾਂ ਪੈਦਾ ਕਰਨ ਲਗ ਗਏ ਜਿਸ ਤਰ੍ਹਾਂ ਡੰਕਲ ਦੀ ਪਰਪੋਜ਼ਲ ਹੈ ਤਾਂ ਇਸ ਦਾ ਅਸਰ ਪੰਜਾਬ ਉਤੇ ਵੀ ਪਵੇਗਾ ਅਤੇ ਅਸੀਂ ਫੇਰ 20 ਸਾਲ ਪਿਛਲੀ ਸਥਿਤੀ ਤੇ ਪਹੁੰਚ ਜਾਵਾਂਗੇ ਅਤੇ ਗ੍ਰਾਂਟ ਪਰਪੋਜ਼ਲ ਦੇ ਮੁਤਾਬਿਕ ਸਾਨੂੰ 3.3% ਅਨਾਜ ਅਮਰੀਕਾ ਤੋਂ ਇਮਪੋਰਟ ਕਰਨਾ ਪਵੇਗਾ ਅਤੇ ਝੋਨਾ ਸਾਨੂੰ ਬਾਹਰੋਂ ਮੰਗਵਾਉਣਾ ਪਵੇਗਾ । ਇਸ ਦਾ ਪੰਜਾਬ ਦੀ ਖੇਤੀਬਾੜੀ ਉਤੇ ਮਾੜਾ ਅਸਰ ਪਵੇਗਾ । ਜਿਸ ਤਰ੍ਹਾਂ ਪਹਿਲੇ ਪੀ. ਐਲ. -480 ਸਾਨੂੰ ਅਮਰੀਕਾ ਤੋਂ ਮੰਗਵਾਉਣਾ ਪੈਂਦਾ ਸੀ ਉਸੇ ਤਰ੍ਹਾਂ ਸਾਨੂੰ ਡੰਕਲ ਪਰਪੋਜ਼ਲ ਅਤੇ ਗ੍ਰਾਂਟ ਦੇ ਤਹਿਤ ਬਾਹਰੋਂ ਮਾਲ ਇਮਪੋਰਟ ਕਰਨਾ ਪਵੇਗਾ ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਸ਼ੂਗਰ ਮਿਲਾਂ ਪਹਿਲਾਂ ਹੀ ਬੰਦ ਹੋ ਗਈਆਂ ਹਨ । ਕੁਝ ਨੂੰ ਵੇਚ ਰਹੇ ਹਨ । ਕਾਰਣ ਦੱਸਿਆ ਜਾਂਦਾ ਹੈ ਕਿ ਗੰਨਾ ਘੱਟ ਹੈ । ਪ੍ਰੰਤੂ ਗੰਨਾ ਘੱਟ ਕਿਉਂ ਹੋ ਰਿਹਾ ਹੈ ? ਇਸ ਬਾਰੇ ਕਦੀ ਵਿਚਾਰ ਕੀਤੀ ਹੈ ? ਪੰਜਾਬ ਵਿਚ ਗੰਨੇ ਦੀ ਪੁਜ਼ੀਸਨ ਬੜੀ ਖਰਾਬ ਹੋ ਰਹੀ ਹੈ, ਜਿੰਨਾਂ ਸਾਡਾ ਗੰਨਾ ਪੈਦਾ ਹੋ ਰਿਹਾ ਹੈ ਉਸ ਦੇ ਮੁਤਾਬਿਕ ਸਾਡੀਆਂ ਸ਼ੂਗਰ ਮਿਲਾਂ ਚਲ ਨਹੀਂ ਰਹੀਆਂ । ਇਸ ਕਾਰਣ ਕਿਸਾਨ ਦਾ ਗੰਨਾ ਖਰਾਬ ਹੋ ਰਿਹਾ ਹੈ ਅਤੇ ਸੁੱਕ ਰਿਹਾ ਹੈ । ਜਿਹੜੀਆਂ ਸ਼ੂਗਰ ਮਿਲਾਂ ਪੰਜਾਬ ਵਿਚ ਬੰਦ ਹੋ ਰਹੀਆਂ ਹਨ, ਉਨ੍ਹਾਂ ਨੂੰ ਚਾਲੂ ਕਰਵਾਇਆ ਜਾਵੇ ਅਤੇ ਗੰਨੇ ਦੀ ਪੂਰਤੀ ਦੇ ਮੁਤਾਬਿਕ ਮਿਲਾਂ ਨੂੰ ਚਲਾਇਆ ਜਾਵੇ ।

ਚੇਅਰਮੈਨ ਸਾਹਿਬ, ਇਨ੍ਹਾਂ ਨੇ ਕਿਹਾ ਸੀ ਕਿ ਗੰਨਾ ਖੋਜ ਕੇਂਦਰ ਦੇ ਸਥਾਨ ਤੇ ਇਨ੍ਹਾਂ ਨੇ ਇਕ ਕਾਲਜ ਖੋਲ੍ਹ ਦਿੱਤਾ ਹੈ ਅਤੇ ਉਹ ਵੀ ਪ੍ਰਾਈਵੇਟ ਸੈਕਟਰ ਵਿਚ ਖੋਲ੍ਹਿਆ ਹੈ । ਇਸ ਕਾਲਜ ਉਤੇ ਇਹ 3 ਕਰੋੜ ਰੁਪਏ ਦੀ ਗ੍ਰਾਂਟ ਦੇ ਰਹੇ ਹਨ ਅਤੇ ਬਜਟ ਦੇ ਰਾਹੀਂ ਇਸ ਦੀ ਪ੍ਰੋਵੀਜ਼ਨ ਕੀਤੀ ਗਈ ਹੈ । ਅਗਰ ਇਹ ਸਰਕਾਰੀ ਕਾਲਜ ਹੈ, ਫੇਰ ਉਥੇ ਗ੍ਰਾਂਟ ਦੇਣ ਦੀ ਕੀ ਲੋੜ ਹੈ ? ਜੇ ਪ੍ਰਾਈਵੇਟ ਕਾਲਜ ਹੈ, ਜਾਂ ਕੋਈ ਸੋ ਕਾਲਡ ਸੋਸਾਇਟੀ ਹੁੰਦੀ ਹੈ, ਉਥੇ ਗ੍ਰਾਂਟ ਦਿੱਤੀ ਜਾਂਦੀ ਹੈ । ਇਸ ਗੱਲ ਉਤੇ ਸਰਕਾਰ ਮੁੜ ਵਿਚਾਰ ਕਰੇ ਔਰ ਜਿੰਨਾਂ ਗੰਨੇ ਦਾ ਉਤਪਾਦਨ ਹੋਵੇ ਉਤਨਾ ਗੰਨਾ ਯੂਜ਼ ਹੋ ਜਾਣਾ ਚਾਹੀਦਾ ਹੈ, ਭਾਵੇਂ ਤੁਹਾਨੂੰ ਸਾਰੀਆਂ ਸ਼ੂਗਰ ਮਿੱਲਾਂ ਨੂੰ ਚਲਾਉਣਾ ਕਿਉਂ ਨਾ ਪਵੇ ।

ਗੰਨਾ ਖੋਜ ਕੇਂਦਰ ਕਾਇਮ ਰਹੇ । ਤਜਰਬੇ ਦੇ ਤੌਰ ਤੇ ਸਰਕਾਰ ਨੇ ਲੋਕ ਅਦਾਲਤਾਂ ਦਾ ਕੰਮ ਸ਼ੁਰੂ ਕੀਤਾ ਸੀ ਤਾਂ ਕਿ ਲੋਕਾਂ ਨੂੰ ਜਲਦੀ ਤੋਂ ਜਲਦੀ ਜਸਟਿਸ ਮਿਲ ਸਕੇ । ਜਿਸ ਵੇਲੇ ਕੋਈ ਹਾਈ ਕੋਰਟ ਦਾ ਜੱਜ ਲੋਕ ਅਦਾਲਤ ਦੀ ਪ੍ਰਧਾਨਗੀ ਕਰਨ ਜਾਂਦਾ ਹੈ ਤਾਂ ਉਥੇ ਪ੍ਰਾਈਵੇਟ ਬੱਸਾਂ ਵਾਲੇ ਜਾਂ ਟਰੱਕਾਂ ਵਾਲਿਆਂ ਦੇ ਕੇਸਿਜ਼ ਅਫਸਰ ਪਹਿਲਾਂ ਹੀ ਮਿਲ ਕੇ ਸੈਟਲ ਕਰਵਾ ਦਿੰਦੇ ਹਨ ਪਰ ਜਿਹੜੇ ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਦੇ ਕੇਸਿਜ਼ ਹੁੰਦੇ ਹਨ, ਉਨ੍ਹਾਂ ਦਾ ਫੈਸਲਾ ਨਹੀਂ ਹੁੰਦਾ ਅਤੇ ਕੇਸਿਜ਼ ਵੀ 2-2 ਸਾਲ ਲਟਕਦੇ ਰਹਿੰਦੇ ਹਨ । ਮੈਂ ਕਹਿੰਦਾ ਹਾਂ ਕਿ ਲੋਕ ਅਦਾਲਤਾਂ ਸਰਕਾਰ ਨੇ ਕਾਇਮ ਕੀਤੀਆਂ ਸਨ ਤਾਂ ਕਿ ਲੋਕਾਂ ਨੂੰ ਜਲਦੀ ਰਾਹਤ ਮਿਲੇ ਪਰ ਸਰਕਾਰੀ ਕੇਸਿਜ਼ ਨੂੰ ਜਾਣ ਬੁਝ ਕੇ ਲਟਕਾ ਦਿੱਤਾ ਜਾਂਦਾ ਹੈ । ਲੋਕ ਅਦਾਲਤਾਂ ਵਿਚ ਸਰਕਾਰੀ ਬੱਸਾਂ ਟਰੱਕਾਂ ਦੇ ਐਕਸੀਡੈਂਟਲ ਕੇਸਿਜ਼ ਦਾ ਫੈਸਲਾ ਵੀ ਜਲਦੀ ਹੋ ਜਾਣਾ ਚਾਹੀਦਾ ਹੈ । ਇਸੇ ਤਰ੍ਹਾਂ ਕਨਜ਼ਿਊਮਰ ਫੋਰਮ ਦਾ ਕੰਮ ਬਹੁਤ

ਅੱਛਾ ਚਲ ਰਿਹਾ ਹੈ ਪਰ ਹੁਣ ਇਨ੍ਹਾਂ ਕੇਸਿਜ਼ ਵਿਚ ਵੀ ਕਾਫੀ ਦੇਰ ਲੱਗਣ ਲਗ ਗਈ ਹੈ ਅਤੇ ਕਨਜ਼ਿਊਮਰਜ਼ ਫੋਰਮ ਨੂੰ ਗਿਅਰ-ਅਪ ਕਰਨ ਦੀ ਲੋੜ ਹੈ। ਸਰਕਾਰ ਨੂੰ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ। ਜਿਸ ਤਰ੍ਹਾਂ ਜੁਲਾਈ 1993 ਵਿਚ ਪੰਜਾਬ ਵਿਚ ਬਹੁਤ ਹੜ੍ਹ ਆਏ ਸਨ ਪਰ ਹਾਲੇ ਤੱਕ 50% ਲੋਕਾਂ ਨੂੰ ਮੁਆਵਜ਼ਾ ਨਹੀਂ ਮਿਲਿਆ ਹੈ। ਇਹ ਸਰਕਾਰ ਦਾ ਪੈਸਾ ਕਿਥੇ ਗਿਆ। ਅਗਰ ਥੱਲੇ ਗਿਆ ਹੈ ਫੇਰ ਲੋਕਾਂ ਤੱਕ ਹਾਲੇ ਕਿਉਂ ਨਹੀਂ ਦਿੱਤਾ ਗਿਆ। ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਇਹ ਇਕ ਚਿੰਤਾ ਜਨਕ ਵਿਸ਼ਾ ਬਣ ਗਿਆ ਹੈ। ਜਿਹੜੀ ਰਕਮ ਮਨਜ਼ੂਰ ਹੋਈ ਸੀ ਉਹ ਕਿਥੇ ਗਈ ਹੈ, ਇਸ ਬਾਰੇ ਜਾਂਚ ਕੀਤੀ ਜਾਵੇ। ਚੇਅਰਮੈਨ ਸਾਹਿਬ, ਸਰਕਾਰ ਉੱਤੋਂ ਲੋਕਾਂ ਦਾ ਵਿਸ਼ਵਾਸ਼ ਇਸ ਤਰ੍ਹਾਂ ਉਠਦਾ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ।

ਇਸੇ ਤਰ੍ਹਾਂ ਪ੍ਰੋਕਿਉਰਮੈਂਟ ਦਾ ਮਾਮਲਾ ਹੈ। ਇਹ ਬੜੀ ਹੀ ਚਿੰਤਾ ਵਾਲੀ ਗੱਲ ਹੈ। ਮੈਂ ਵਿਸ਼ੇਸ਼ ਯੂਨੀਅਨ ਨੂੰ ਰਿਕੁਮੈਂਡ ਨਹੀਂ ਕਰਨਾ ਚਾਹੁੰਦਾ। ਨਵਾਂ ਸੀਜ਼ਨ ਪ੍ਰੋਕਿਉਰਮੈਂਟ ਦਾ ਸਟਾਰਟ ਹੋ ਰਿਹਾ ਹੈ। ਸਾਡੇ ਜਿਹੜੇ ਗੋਡਾਊਨ ਹਨ, ਉਹ ਪਹਿਲਾਂ ਹੀ ਪਿਛਲੇ ਭਰੇ ਹੋਏ ਹਨ। ਜਿਹੜੀ ਨਵੀਂ ਫਸਲ ਆਏਗੀ ਉਹ ਕਿਥੇ ਰੱਖਾਂਗੇ। ਨੈਰੋ ਪੁਲਿਟੀਕਲ ਇੰਟਰੈਸਟ ਕਰਕੇ ਜਿਹੜੇ ਗੋਡਾਊਨ ਖਾਲੀ ਨਹੀਂ ਕਰਦੇ ਕਿਉਂਕਿ ਪਹਿਲਾਂ ਤੋ ਕੰਮ ਕਰਦੀਆਂ ਯੂਨੀਅਨਾਂ ਨੂੰ ਧੱਕੇ ਨਾਲ ਕੰਮ ਤੋਂ ਬਾਹਰ ਕੱਢਿਆ ਜਾ ਰਿਹਾ ਹੈ। ਉਹ ਗੋਡਾਊਨ ਖਾਲੀ ਕਰਵਾਏ ਜਾਣ। ਇਸ ਬਾਰੇ ਸਰਕਾਰ ਨੂੰ ਜ਼ਰੂਰ ਸੋਚਣਾ ਚਾਹੀਦਾ ਹੈ ਕਿ ਸਟੋਰ ਖਾਲੀ ਕਰਵਾਏ ਜਾਣ ਤਾਂਕਿ ਉਨ੍ਹਾਂ ਵਿਚ ਨਵੀਂ ਫਸਲ ਰੱਖੀ ਜਾਵੇ ਅਤੇ ਯੂਨੀਅਨਾਂ ਦੇ ਮਾਮਲੇ ਵਿੱਚ ਸਰਕਾਰੀ ਦਖਲ ਨਾ ਹੋਵੇ। ਆਖਿਰ ਵਿਚ ਮੈਂ ਪਾਰਲੀਮੈਂਟਰੀ ਡੈਮੋਕਰੇਟਿਕ ਸਿਸਟਮ ਦੇ ਬਾਰੇ ਗੱਲ ਕਹਿਣੀ ਚਾਹੁੰਦਾ ਹਾਂ। ਪਾਰਲੀਮੈਂਟ ਸਿਸਟਮ ਵਿਚ ਕਾਉਂਟੇਬਿਲਿਟੀ ਪਿਛਲੇ ਵਿਚ ਘੱਟ ਨੋਟ ਕੀਤੀ ਗਈ ਹੈ। ਮੈਂ ਇਕ ਗੱਲ, ਚੇਅਰਮੈਨ ਸਾਹਿਬ, ਜ਼ਰੂਰ ਕਹਾਂਗਾ ਕਿ ਪਾਰਲੀਮੈਂਟ ਸਿਸਟਮ ਵਿਚ ਸਮਾਜੀ ਤੌਰ ਤੇ ਕਾਊਂਟੇਬਿਲਟੀ ਸਥਾਪਤ ਹੋਣੀ ਚਾਹੀਦੀ ਹੈ। ਇਸ ਦੇ ਨਾਲ ਬਹੁਤ ਚੰਗਾ ਪ੍ਰਭਾਵ ਪਵੇਗਾ।

ਮੈਂ ਡਾਕਟਰ ਸਾਹਿਬ ਨੂੰ ਹੰਬਲ ਰਿਕੁਐਸਟ ਕਰਾਂਗਾ ਕਿ ਉਨ੍ਹਾਂ ਨੇ ਜਿਹੜਾ ਹਾਊਸ ਟੈਕਸ ਤਜ਼ਵੀਜ਼ ਕੀਤਾ ਹੈ ਉਸ ਨਾਲ ਜਿਹੜੇ ਵੱਡੇ ਮਾਲਕ ਹਨ, ਉਹ ਭਾਰੀ ਚਿੰਤਾ ਵਿਚ ਹਨ। ਬੀ.ਅਤੇ ਸੀ.ਕੈਟਾਗਰੀ ਵਿਚ 250 ਗਜ਼ ਦੇ ਮਕਾਨ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਤਕ ਕੋਈ ਟੈਕਸ ਨਹੀਂ ਲਗਾਇਆ ਗਿਆ । ਪਰ ਏ ਕਲਾਸ ਵਾਸਤੇ 125 ਗਜ਼ ਦੇ ਮਕਾਨ ਤਕ ਟੈਕਸ ਨਹੀਂ ਲਗਾਇਆ ਪਰ ਇਹ ਜਿਹੜਾ 125 ਗਜ਼ ਹੈ ਇਸ ਨੂੰ ਵਧਾ ਕੇ 200 ਗਜ਼ ਤਕ ਹਾਊਸ ਟੈਕਸ ਨਹੀਂ ਲਗਣਾ ਚਾਹੀਦਾ । ਪਾਣੀ ਦੇ ਰੇਟ ਵਿਚ ਬਹੁਤ ਵਾਧਾ ਕੀਤਾ ਗਿਆ ਹੈ । ਇਸ ਤੇ ਪੁਨਰ ਵਿਚਾਰ ਹੋਣੀ ਚਾਹੀਦੀ ਹੈ । ਜਿਹੜਾ ਸੜਕਾਂ ਦੇ ਵਾਸਤੇ ਵੀ ਬਜਟ ਵਿਚ ਪੈਸਾ ਰਖਿਆ ਗਿਆ ਹੈ, ਇਹ ਪੈਸਾ ਬਹੁਤ ਥੋੜ੍ਹਾ ਰਖਿਆ ਗਿਆ ਹੈ । ਇਸ ਦੇ ਨਾਲ ਸੜਕਾਂ ਦੀ ਰਿਪੇਅਰ ਨਹੀਂ ਹੋ ਸਕਦੀ । ਇਸ ਪੈਸੇ ਨਾਲ ਨਾ ਹੀ ਨਵੀਆਂ ਸੜਕਾਂ ਬਣਾਈਆਂ ਜਾ ਸਕਦੀਆਂ ਹਨ । ਇਹ ਪੈਸਾ ਸਰਕਾਰ ਨੂੰ ਹੋਰ ਵਧਾਉਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਜਿਥੋਂ ਤਕ ਰੋਜ਼ਗਾਰ ਦਾ ਸਬੰਧ ਹੈ, ਇਹ ਸਮਸਿਆ ਬੜੀ ਹੀ ਸੀਰੀਅਸ ਹੁੰਦੀ ਜਾ ਰਹੀ ਹੈ । ਮਹਿਕਮੇ ਨੇ ਐਸ .ਪੀ .ਓ .ਦੀਆਂ 10 ਪੋਸਟਾਂ ਕੱਢੀਆਂ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਕੈਂਡੀਡੇਟਸ ਸਨ । ਫਿਰ 77 ਪੋਸਟਾਂ ਪਟਵਾਰੀਆਂ ਦੀਆਂ ਕੱਢੀਆਂ ਅਤੇ ਉਸ ਲਈ 10,000 ਐਪਲੀਕੇਂਟ ਆਏ ਜਿਸ ਵਿਚ ਮੈਟ੍ਰਿਕ, ਬੀ .ਏ ., ਐਮ .ਏ .ਅਤੇ ਹੋਰ ਜ਼ਿਆਦਾ ਕੁਆਲੀਫਿਕੇਸ਼ਨ ਦੇ ਕੈਂਡੀਡੇਟ ਸਨ । ਬਜਟ ਵਿਚ ਰੋਜ਼ਗਾਰ ਦੇ ਮੌਕੇ ਦੇਣ ਵਾਸਤੇ ਕੋਈ ਡਾਇਰੈਕਸ਼ਨ ਨਹੀਂ ਦਿੱਤੀ ਗਈ । ਸਰਕਾਰ ਨੂੰ ਰੋਜ਼ਗਾਰ ਦੇ ਵੱਧ ਮੌਕੇ ਪੈਦਾ ਕਰਨੇ ਚਾਹੀਦੇ ਹਨ । ਸੈਲਫ ਇੰਪਲਾਇਮੈਂਟ ਸਕੀਮ ਬੜੀ ਅੱਛੀ ਹੈ, ਪਰ ਮੈਂ ਇਸ ਦੇ ਵਾਸਤੇ ਕਹਿਣਾ ਚਾਹੁੰਦਾ ਹਾਂ ਕਿ ਇਸ ਸਕੀਮ ਬਾਰੇ ਰਾਜੀਵ ਗਾਂਧੀ ਜੀ ਨੇ ਕਿਹਾ ਸੀ ਕਿ ਜਿਹੜੀ ਸੈਲਫ ਇੰਪਲਾਇਮੈਂਟ ਸਕੀਮ ਹੈ ਇਸ ਦਾ ਫਾਇਦਾ ਸਿਰਫ 10% ਲੋਕਾਂ ਨੂੰ ਪਹੁੰਚਦਾ ਹੈ। ਬਾਕੀ ਸਾਰਾ ਕੁਝ ਕਾਗਜ਼ਾਂ ਵਿਚ ਹੀ ਰਹਿੰਦਾ ਹੈ ਅਤੇ ਬਾਕੀ ਮਿਸਯੂਜ਼ ਵੀ ਹੁੰਦਾ ਹੈ । ਇਸ ਤਰ੍ਹਾਂ ਇੰਡਸਟਰੀਅਲ, ਅਤੇ ਜ਼ਮੀਨ ਸੁਧਾਰ ਦੀਆਂ ਸਕੀਮਾਂ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਤਾਂਕਿ ਵੱਧ ਤੋਂ ਵੱਧ ਰੋਜ਼ਗਾਰ ਦੇ ਮੌਕੇ ਪੈਦਾ ਹੋ ਸਕਣ ।

**ਸ਼੍ਰੀ ਸਭਾਪਤੀ :** ਵਾਈਂਡ ਅੱਪ ਕਰੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਮੈਂ ਡਾਕਟਰ ਸਾਹਿਬ, ਨੂੰ ਆਖਿਰ ਵਿਚ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਬਾਲਮੀਕੀ ਚੇਅਰ, ਪੰਜਾਬ ਯੂਨੀਵਰਸਿਟੀ ਵਿਚ ਡਾਕਟਰ ਅੰਬੇਦਕਰ ਚੇਅਰ ਬਣਾਉਣ ਦਾ ਫੈਸਲਾ ਕੀਤਾ ਹੈ । ਇਹ ਇਕ ਸ਼ਲਾਘਾ-ਯੋਗ ਕਦਮ ਹੈ ਅਤੇ ਮੈਂ ਡਾਕਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ । ਇਸ ਦੇ ਨਾਲ ਹੀ ਮੈਂ ਕਹਿਣਾ

ਚਾਹੁੰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਨੇ ਜਲੰਧਰ ਵਿਚ ਇਕ ਸਟੇਟ ਲੈਵਲ ਦੇ ਫੰਕਸ਼ਨ ਵਿਚ ਸੰਤ ਬਾਬਾ ਨਾਮਦੇਵ ਦੀ ਚੇਅਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਕਰੀਏਟ ਕਰਨ ਬਾਰੇ ਕਿਹਾ ਸੀ । ਇਸ ਬਾਰੇ ਮੁੱਖ ਮੰਤਰੀ ਜੀ ਨੇ ਅਨਾਊਂਸਮੈਂਟ ਕੀਤੀ ਸੀ, ਤਾਂ ਕੀ ਹੁਣ ਇਸ ਨੂੰ ਅਮਲੀ ਰੂਪ ਦਿਤਾ ਜਾਵੇਗਾ ? ਇਹ ਚੇਅਰ ਸਥਾਪਤ ਕਰਕੇ ਭਗਤ ਨਾਮ ਦੇਵ ਦੀ ਹੀ ਨਹੀਂ ਸਗੋਂ ਸਮੁੱਚੀ ਭਗਤੀ ਲਹਿਰ ਦੀ ਪ੍ਰਤੀਨਿਧਤਾ ਦਾ ਸਨਮਾਨ ਕਰਨਾ ਹੋਵੇਗਾ । ਉਸ ਯੂਨੀਵਰਸਿਟੀ ਵਿਚ ਭਗਤ ਨਾਮ ਦੇਵ ਦੀ ਚੇਅਰ ਬਣਾਉਣੀ ਚਾਹੀਦੀ ਹੈ । ਇਹ ਇਕ ਬੜੀ ਹੀ ਅੱਛੀ ਗੱਲ ਹੋਵੇਗੀ ।

ਹੁਣ ਮੈਂ ਆਪਣੇ ਏਰੀਏ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਬਰੇਟੇ ਨੂੰ ਜਿਹੜਾ ਕਿ ਬੁਢਲਾਡਾ ਸਬ ਡਵੀਜ਼ਨ ਦਾ ਦੂਜਾ ਕਸਬਾ ਹੈ ਉਸਨੂੰ ਸਬ-ਤਹਿਸੀਲ ਬਣਾਉਣ ਬਾਰੇ ਦੋ ਸਾਲ ਪਹਿਲਾਂ ਅਨਾਊਂਸਮੈਂਟ ਕੀਤੀ ਗਈ ਸੀ । ਇਹ ਇਲਾਕਾ ਬੈਕਵਰਡ ਹੈ । ਇਥੇ ਐਜੂਕੇਸ਼ਨ ਦਾ ਵੀ ਕੋਈ ਬਹੁਤ ਵੱਡਾ ਅਦਾਰਾ ਨਹੀਂ ਹੈ । ਮੇਰੇ ਇਲਾਕੇ ਵਿਚ ਬਰੇਟੇ ਨੂੰ ਜੋ ਸਬ-ਤਹਿਸੀਲ ਬਣਾਉਣ ਦਾ ਵਿਸ਼ਵਾਸ਼ ਦਿਵਾਇਆ ਗਿਆ ਸੀ ਹੁਣ ਸਰਕਾਰ ਨੂੰ ਬਰੇਟਾ ਸਬ-ਤਹਿਸੀਲ ਬਣਾਕੇ ਅਮਲੀ ਰੂਪ ਦੇਣਾ ਚਾਹੀਦਾ ਹੈ । ਮੇਰੇ ਇਲਾਕੇ ਵਿਚ ਐਜੂਕੇਸ਼ਨ ਦੀ ਵੀ ਬੜੀ ਘਾਟ ਹੈ ਅਤੇ ਕੋਈ ਬਹੁਤ ਵੱਡਾ ਅਦਾਰਾ ਵੀ ਨਹੀਂ ਹੈ । ਇਸ ਗੱਲ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਮੇਰੇ ਇਲਾਕੇ ਵਿਚ ਗ੍ਰਿਡ ਬਣਾਉਣ ਦਾ ਫੈਸਲਾ ਕੀਤਾ ਗਿਆ ਸੀ, ਇਹ ਬੜੀ ਅੱਛੀ ਗੱਲ ਹੈ । ਨਹਿਰੀ ਪਾਣੀ ਦੀ ਮੇਰੇ ਇਲਾਕੇ ਵਿਚ ਬਹੁਤ ਘਾਟ ਹੈ । ਇਹ ਇਲਾਕਾ ਟੇਲ ਤੇ ਹੋਣ ਕਰਕੇ ਇਥੇ ਨਹਿਰੀ ਪਾਣੀ ਦੀ ਪੂਰੀ ਪੂਰਤੀ ਨਹੀਂ ਹੁੰਦੀ । ਇਸ ਤੇ ਸਰਕਾਰ ਜ਼ਰੂਰ ਵਿਚਾਰ ਕਰੇ । ਚੇਅਰਮੈਨ ਸਾਹਿਬ, ਮੈਨੂੰ ਆਸ ਹੈ ਕਿ ਜੋ ਮੈਂ ਆਪਣੇ ਇਲਾਕੇ ਬਾਰੇ ਗੱਲਾਂ ਕਹੀਆਂ ਹਨ ਅਤੇ ਜੋ ਲੋਂਗ ਸੁਝਾਉ ਆਪਣੇ ਗਰੁੱਪ ਵਲੋਂ ਬਜਟ ਤਜਵੀਜ਼ਾਂ ਤੇ ਦਿੱਤੇ ਹਨ, ਉਨ੍ਹਾਂ ਦਾ ਖਿਆਲ ਰਖਿਆ ਜਾਵੇਗਾ । ਏਨੇ ਸ਼ਬਦ ਕਹਿੰਦਾ ਹੋਇਆ, ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ।

**ਸ੍ਰੀ ਅਵਤਾਰ ਹੈਨਰੀ (ਜਲੰਧਰ ਉੱਤਰੀ) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਟਾਈਮ ਦਿੱਤਾ ਹੈ ਅਤੇ ਜਿਹੜਾ ਕਰ ਰਹਿਤ ਬਜਟ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਹਾਊਸ ਵਿਚ ਲਿਆਂਦਾ ਹੈ, ਮੈਂ ਉਸਦੀ ਪੁਰਜ਼ੋਰ ਪ੍ਰੋੜਤਾ ਕਰਦਾ ਹਾਂ । ਇਹ ਉਹ ਬਜਟ ਹੈ

[ਸ਼੍ਰੀ ਅਵਤਾਰ ਹੈਨਰੀ]

ਜਿਹੜਾ ਪੰਜਾਬ ਵਿਚ ਕਾਫੀ ਸਾਲਾਂ ਦੇ ਅੱਤਵਾਦ ਤੋਂ ਬਾਅਦ ਆਇਆ ਹੈ। 8-10 ਸਾਲ ਪੰਜਾਬ ਵਿਚ ਅੱਤਵਾਦ ਚਲਦਾ ਰਿਹਾ ਅਤੇ ਉਸ ਨਾਲ ਪੰਜਾਬ ਦੀ ਤਰੱਕੀ ਰੁਕੀ ਰਹੀ। ਉਸ ਤਰੱਕੀ ਨੂੰ ਰਾਹ ਤੇ ਲਿਆਉਣ ਲਈ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਜੋ ਕੰਮ ਕੀਤਾ ਹੈ, ਇਹ ਉਸ ਕਾਰਵਾਈ ਵਿਚ ਤੀਸਰਾ ਬਜਟ ਹੈ। 1992-93 ਵਿਚ ਜਿਹੜਾ ਬਜਟ ਲਿਆਂਦਾ ਗਿਆ ਸੀ ਉਹ 833 ਕਰੋੜ ਰੁਪਏ ਤੋਂ ਵਧਾ ਕੇ 1150 ਕਰੋੜ ਰੁਪਏ ਦਾ ਲਿਆਂਦਾ ਸੀ। ਉਸ ਤੋਂ ਬਾਅਦ ਉਸਨੂੰ ਵਧਾ ਕੇ 1250 ਕਰੋੜ ਰੁਪਏ ਦਾ ਅਗਲਾ ਬਜਟ ਲਿਆਂਦਾ ਗਿਆ ਅਤੇ ਹੁਣ 1994-95 ਦਾ ਬਜਟ 1450 ਕਰੋੜ ਰੁਪਏ ਦਾ ਪਰੋਪੋਜ਼ ਕੀਤਾ ਗਿਆ ਹੈ ਅਤੇ ਇਹ ਪੰਜਾਬ ਨੂੰ ਹਰ ਪਾਸਿਉਂ ਤਰੱਕੀ ਦੀ ਰਾਹ ਤੇ ਲਿਜਾਣ ਲਈ ਕੀਤਾ ਗਿਆ ਹੈ।

ਏਥੇ ਮੇਰੇ ਸਾਥੀ ਬੈਠੇ ਹਨ, ਉਨ੍ਹਾਂ ਵਲੋਂ ਕਿਹਾ ਗਿਆ ਕਿ ਪੰਜਾਬ ਵਿਚ ਇਸ ਵੇਲੇ ਪੁਲਿਸ ਦਾ ਬੋਲਬਾਲਾ ਹੈ ਅਤੇ ਪੁਲਿਸ ਧੱਕਾ ਕਰ ਰਹੀ ਹੈ। ਮੈਂ ਚੇਅਰਮੈਨ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ ਇਹ ਉਹ ਪੁਲਿਸ ਹੈ ਜਿਸ ਨੇ ਬੜੀਆਂ ਵੱਡੀਆਂ ਵੱਡੀਆਂ ਕੁਰਬਾਨੀਆਂ ਕੀਤੀਆਂ। ਮੈਨੂੰ ਯਾਦ ਹੈ ਕਿ ਕਿਸ ਤਰ੍ਹਾਂ ਅਟਵਾਲ ਸਾਹਿਬ, ਡੀ.ਆਈ.ਜੀ. ਨੂੰ ਹਰਿਮੰਦਰ ਸਾਹਿਬ ਵਿਚ ਗੋਲੀ ਦਾ ਸ਼ਿਕਾਰ ਬਣਾਇਆ ਗਿਆ। ਏਸੇ ਤਰ੍ਹਾਂ ਤਰਨਤਾਰਨ ਰੇਂਜ ਵਿਚ ਡੀ.ਆਈ.ਜੀ. ਅਜੀਤ ਸਿੰਘ ਸੰਧੂ ਪੁਲਿਸ ਮੁਕਾਬਲੇ ਵਿਚ ਘਾਇਲ ਹੋਏ। ਉਥੇ ਜਿਸ ਮਕਾਨ ਤੇ ਉਹ ਮੁਕਾਬਲੇ ਵਿਚ ਰਹੇ, 8 ਘੰਟੇ ਗੋਲੀ ਚਲਦੀ ਰਹੀ। ਉਸ ਤੋਂ ਬਾਅਦ ਇਕ ਬਹੁਤ ਹੀ ਦਲੇਰ ਐਸ.ਐਸ.ਪੀ. ਬਟਾਲਾ ਵਿਚ ਗੋਬਿੰਦ ਰਾਮ ਜੀ ਸਨ। ਪਹਿਲਾਂ ਉਨ੍ਹਾਂ ਦੇ ਲੜਕੇ ਨੂੰ ਡੀ.ਏ.ਵੀ. ਕਾਲਜ ਵਿਚ ਸ਼ਹੀਦ ਕੀਤਾ ਗਿਆ ਅਤੇ ਬਾਅਦ ਵਿਚ ਉਨ੍ਹਾਂ ਨੂੰ ਵੀ ਪੀ.ਏ.ਪੀ. ਕੰਪਲੈਕਸ, ਜਲੰਧਰ ਵਿਖੇ ਬੰਬ ਬਲਾਸਟ ਨਾਲ ਮਾਰ ਦਿੱਤਾ ਗਿਆ। ਇਸ ਪੁਲਿਸ ਫੋਰਸ ਨੇ ਏਨੀਆਂ ਕੁਰਬਾਨੀਆਂ ਕੀਤੀਆਂ ਅਤੇ ਉਨ੍ਹਾਂ ਕੁਰਬਾਨੀਆਂ ਦੀ ਬਦੌਲਤ ਹੀ ਅੱਜ ਪੰਜਾਬ ਵਿਚ ਸ਼ਾਂਤੀ ਹੋਈ ਹੈ। ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਤਰੱਕੀ ਦੇ ਕੰਮ ਸ਼ੁਰੂ ਕੀਤੇ ਹਨ।

ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਪੰਜਾਬ ਵਿਚ ਸ਼ਾਂਤੀ ਆਈ, ਉਸੇ ਤਰ੍ਹਾਂ ਉਦਯੋਗ ਵਿਚ, ਇੰਡਸਟਰੀ ਵਿਚ ਵੀ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਤਰੱਕੀ ਕੀਤੀ ਹੈ। ਮੈਂ ਉਸਦਾ ਵੀ ਵਰਨਣ ਕਰਨਾ ਚਾਹੁੰਦਾ ਹਾਂ। ਹੁਣ 422 ਕਰੋੜ ਰੁਪਏ ਦੀ ਲਾਗਤ ਨਾਲ 18 ਨਵੇਂ ਪ੍ਰਾਜੈਕਟਸ

ਪੰਜਾਬ ਵਿਚ ਲਿਆਏ ਜਾ ਰਹੇ ਹਨ । ਇਹ ਵੱਡੇ ਵੱਡੇ ਇੰਡਸਟਰੀਅਲ ਪ੍ਰਾਜੈਕਟ ਹਨ । ਇਸੇ ਤਰ੍ਹਾਂ ਵਿੱਤੀ ਮਾਹੌਲ ਨੂੰ ਸੁਧਾਰਨ ਲਈ ਆਬਕਾਰੀ ਮਨਿਸਟਰ ਸਾਹਿਬ ਨੇ ਟੈਕਸ ਕੁਲੈਕਸ਼ਨ ਵਿਚ ਜੋ ਲੂਪ ਹੋਲਜ਼ ਸਨ, ਉਨ੍ਹਾਂ ਨੂੰ ਕਰਬ ਕੀਤਾ ਅਤੇ ਖਜ਼ਾਨੇ ਵਿਚ 32-34% ਬੜਤ ਲਿਆਂਦੀ ਹੈ । ਇਸ ਤਰ੍ਹਾਂ ਪੰਜਾਬ ਦੀ ਤਰੱਕੀ ਹਰ ਪਾਸਿਉਂ ਚਲ ਰਹੀ ਹੈ ।

ਏਥੇ ਮੇਰੇ ਇਕ ਸਾਥੀ ਨੇ, ਚੇਅਰਮੈਨ ਸਾਹਿਬ, ਟਰਾਂਸਪੋਰਟ ਵਿਭਾਗ ਬਾਰੇ ਕਿਹਾ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਬਜਟ ਵਿਚ 2 ਕਰੋੜ ਰੁਪਿਆ ਪੁਰਾਣੇ ਅੱਡਿਆਂ ਲਈ, 5 ਕਰੋੜ ਰੁਪਿਆ ਨਵੇਂ ਅੱਡਿਆਂ ਦੀ ਉਸਾਰੀ ਲਈ ਅਤੇ 13 ਕਰੋੜ ਰੁਪਿਆ ਸੜਕ ਟਰਾਂਸਪੋਰਟ ਲਈ ਸਾਲਾਨਾ ਯੋਜਨਾ ਵਿਚ ਰਖਿਆ ਗਿਆ ਹੈ । ਇਸ ਪੈਸੇ ਨਾਲ ਪੁਰਾਣੇ ਅੱਡਿਆਂ ਵਿਚ ਸਹੂਲਤਾਂ ਦਿੱਤੀਆਂ ਜਾਣਗੀਆਂ ਅਤੇ ਕਈ ਨਵੇਂ ਅੱਡੇ ਉਸਾਰੇ ਜਾਣਗੇ । ਮੈਂ ਆਪ ਵੀ ਟਰਾਂਸਪੋਰਟਰ ਹੁੰਦਿਆਂ ਹੋਇਆਂ ਦੇਖਿਆ ਹੈ ਕਿ ਪਿਛਲੇ 2 ਸਾਲਾਂ ਵਿਚ ਜੋ ਪੰਜਾਬ ਦੀ ਟਰਾਂਸਪੋਰਟ ਦੀ ਹਾਲਤ ਸੁਧਾਰੀ ਗਈ ਹੈ, ਉਹ ਵਰਨਣ ਯੋਗ ਹੈ । ਪਹਿਲਾਂ ਗਵਰਨਰ ਰਾਜ ਵਿਚ ਦੇਖਿਆ ਜਾਂਦਾ ਸੀ ਕਿ ਕਿਸੇ ਪਾਸੇ ਜਾਂਦੇ ਸੀ, ਸੜਕਾਂ ਵਿਚ ਗੱਡੀਆਂ ਖੜ੍ਹੀਆਂ ਹੁੰਦੀਆਂ ਸੀ । ਹੁਣ ਕਿਸੇ ਪਾਸੇ ਜਾਉ, ਜਿੰਨਾ ਸੁਧਾਰ ਪੰਜਾਬ ਰੋਡਵੇਜ਼ ਵਿਚ, ਪੈਪਸੂ ਰੋਡਵੇਜ਼ ਵਿਚ ਹੋਇਆ ਹੈ, ਉਹ ਪਿਛਲੇ 40 ਸਾਲਾਂ ਵਿਚ ਨਹੀ ਹੋਇਆ । ਇਹ ਪਹਿਲੀ ਵਾਰ ਹੋਇਆ ਹੈ ਕਿ ਪੰਜਾਬ ਰੋਡਵੇਜ਼ ਮੁਨਾਫੇ ਵਿਚ ਗਈ ਹੈ । ਇਸ ਦੇ ਨਾਲ ਨਾਲ ਸੜਕਾਂ ਦਾ ਵੀ ਕਾਫੀ ਸੁਧਾਰ ਹੋਇਆ ਹੈ । ਜਲੰਧਰ ਤੋਂ ਲੁਧਿਆਣਾ ਤੱਕ ਜਿਹੜੀ ਸੜਕ ਹੈ, ਉਸ ਨੂੰ ਡਿਊਲ ਕੈਰਿਜ ਵੇ ਬਣਾਇਆ ਗਿਆ ਹੈ । ਇਸੇ ਤਰ੍ਹਾਂ ਸ਼ੰਭੂ ਬੇਰੀਅਰ ਤੋਂ ਲੈ ਕੇ ਸਰਹੰਦ ਤੱਕ ਦੀ ਸੜਕ ਲਈ ਵੀ ਇਸ ਬਜਟ ਵਿਚ ਪ੍ਰੋਵੀਜ਼ਨ ਕੀਤੀ ਗਈ ਹੈ । ਹੋਰ ਸੜਕਾਂ ਲਈ ਵੀ ਪ੍ਰੋਵੀਜ਼ਨ ਇਸ ਬਜਟ ਦੇ ਅੰਦਰ ਹੈ ।

ਇਸ ਬਜਟ ਵਿਚ ਪੁਲਾਂ ਵਾਸਤੇ ਵੀ ਪੈਸਾ ਰਖਿਆ ਗਿਆ ਹੈ । ਮੇਰੇ ਇਲਾਕੇ ਵਿਚ ਜਿਹੜਾ ਦਮੋਰੀਆ ਪੁਲ ਹੈ, ਉਸ ਦੀ ਪਿਛਲੇ 40-45 ਸਾਲਾਂ ਤੋਂ ਕਿਸੇ ਨੇ ਸਾਰ ਨਹੀਂ ਸੀ ਲਈ । ਇਹ ਪੁਲ ਦੋ ਪਾਸਿਆਂ ਤੋਂ ਸ਼ਹਿਰ ਨੂੰ ਮਿਲਾਉਂਦਾ ਹੈ । ਜਦੋਂ ਬਾਰਸ਼ਾਂ ਹੁੰਦੀਆਂ ਸਨ ਤਾਂ ਇਥੇ ਬਹੁਤ ਪਾਣੀ ਆ ਜਾਂਦਾ ਸੀ । ਇਸ ਲਈ ਮੈਂ ਸਰਦਾਰ ਬੇਅੰਤ ਸਿੰਘ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇਸ ਬਜਟ ਵਿਚ ਇਸ ਪੁਲ ਦੇ ਬਣਾਉਣ ਲਈ ਪ੍ਰੋਵੀਜ਼ਨ ਰੱਖੀ । ਇਸੇ ਤਰ੍ਹਾਂ ਰਾਮਾਂ ਮੰਡੀ ਦਾ ਪੁਲ ਹੈ । ਕੋਟਕਪੂਰੇ ਦਾ ਪੁਲ ਹੈ । ਇਨ੍ਹਾਂ ਸਾਰੇ ਪੁਲਾਂ ਵਾਸਤੇ

[ਸ੍ਰੀ ਅਵਤਾਰ ਹੈਨਰੀ]

ਇਸ ਬਜਟ ਵਿਚ ਪ੍ਰੋਵੀਜ਼ਨ ਰੱਖੀ ਗਈ ਹੈ । ਇਸ ਪੈਸੇ ਨਾਲ ਇਹ ਪੁਲ ਬਣ ਸਕਣਗੇ । ਸਪੀਕਰ ਸਾਹਿਬ, ਜਿਸ ਵੇਲੇ ਗੱਡੀਆਂ ਇੱਕਠੀਆਂ ਹੋ ਜਾਂਦੀਆਂ ਹਨ ਤਾਂ ਉਥੇ ਪਾਲਿਊਸ਼ਨ ਵੀ ਬਹੁਤ ਹੋ ਜਾਂਦੀ ਹੈ । ਇਨ੍ਹਾਂ ਪੁਲਾਂ ਦੇ ਬਣਨ ਨਾਲ ਹੁਣ ਟਰੈਫਿਕ ਵਿਚ ਵੀ ਰੁਕਾਵਟ ਨਹੀਂ ਪਵੇਗੀ ।

ਬਿਜਲੀ ਬੋਰਡ ਦੀ ਟੈਰਿਫ ਵਿਚ ਸੋਧ ਕਰਨ ਨਾਲ ਇਸ ਨੂੰ 1993-94 ਦੌਰਾਨ 64 ਕਰੋੜ ਰੁਪਏ ਦੀ ਜ਼ਿਆਦਾ ਰਕਮ ਮਿਲੇਗੀ । ਪੰਜਾਬ ਦੇ ਕਿਸਾਨਾਂ ਨੂੰ 1993-94 ਦੌਰਾਨ 785 ਕਰੋੜ ਰੁਪਏ ਦੀ ਬਿਜਲੀ ਰਿਆਇਤੀ ਦਰਾਂ ਤੇ ਦਿੱਤੀ ਗਈ ਸੀ । ਪੰਜਾਬ ਵਿਚ ਬਿਜਲੀ ਦੀ ਕਾਸਟ 1 ਰੁਪਏ 24 ਪੈਸੇ ਆਉਂਦੀ ਹੈ ਲੇਕਿਨ ਕਿਸਾਨਾਂ ਨੂੰ ਇਹ ਬਿਜਲੀ ਰਿਆਇਤੀ ਰੇਟ ਤੇ ਕੇਵਲ 40 ਪੈਸੇ ਪ੍ਰਤੀ ਯੂਨਿਟ ਦਿੱਤੀ ਜਾਂਦੀ ਹੈ । ਕਿਸਾਨਾਂ ਨੂੰ ਇਹ ਸਬਸਿਡੀ ਦੇਣ ਨਾਲ ਬਿਜਲੀ ਬੋਰਡ ਨੂੰ ਘਾਟਾ ਤਾਂ ਜ਼ਰੂਰ ਪਿਆ ਹੈ ਲੇਕਿਨ ਇਸ ਘਾਟੇ ਨੂੰ ਪੂਰਾ ਕਰਨ ਲਈ ਸਰਕਾਰ ਵਚਨਬੱਧ ਹੈ । ਇਹ ਘਾਟਾ ਪੂਰਾ ਕਰਨ ਲਈ ਜਿਹੜੇ ਲੋਕ ਬਿਜਲੀ ਦੀ ਚੋਰੀ ਕਰਦੇ ਹਨ, ਉਨ੍ਹਾਂ ਨੂੰ ਇਸ ਤੋਂ ਰੋਕਣਾ ਚਾਹੀਦਾ ਹੈ ।

ਸ਼ਹਿਰੀ ਵਿਕਾਸ ਵਾਸਤੇ ਵੀ ਇਸ ਬਜਟ ਵਿਚ ਕਾਫੀ ਪੈਸਾ ਰਖਿਆ ਗਿਆ ਹੈ । ਮੈਂ ਸਰਦਾਰ ਬੇਅੰਤ ਸਿੰਘ ਜੀ ਦਾ ਧੰਨਵਾਦੀ ਹਾਂ ਕਿ ਇਸ ਬਜਟ ਵਿਚ ਜਲੰਧਰ ਕਾਰਪੋਰੇਸ਼ਨ ਲਈ ਸੀਵਰੇਜ ਲਈ 2 ਕਰੋੜ ਰੁਪਿਆ ਰੱਖਿਆ ਹੈ । ਇਸ ਸ਼ਹਿਰ ਵਿਚ 40-50 ਕਿੱਲੇ ਛੱਪੜ ਸੀ । ਇਸ ਛੱਪੜ ਵਿਚ ਸਾਰੇ ਇਲਾਕੇ ਤੋਂ ਅਤੇ ਸ਼ਹਿਰ ਤੋਂ ਪਾਣੀ ਆ ਕੇ ਮੜ੍ਹਾ ਹੋ ਜਾਂਦਾ ਸੀ । ਇਸ ਪਾਣੀ ਦੇ ਨਿਕਾਸ ਵਾਸਤੇ ਅਤੇ ਸੀਵਰ ਬਣਾਉਣ ਵਾਸਤੇ ਜਲੰਧਰ ਮਿਊਂਸਪਲ ਕਾਰਪੋਰੇਸ਼ਨ ਨੂੰ 2 ਕਰੋੜ ਰੁਪਿਆ ਦਿੱਤਾ ਗਿਆ ਹੈ । ਇਸ ਪੈਸੇ ਨਾਲ ਜਲੰਧਰ ਸ਼ਹਿਰ ਦਾ ਕਾਫੀ ਸੁਧਾਰ ਹੋਵੇਗਾ ।

ਇਸ ਤੋਂ ਬਾਅਦ ਮੈਂ ਤਕਨੀਕੀ ਸਿਖਿਆ ਦੀ ਗੱਲ ਕਰਨੀ ਚਾਹੁੰਦਾ ਹਾਂ । ਪਿਛੇ ਸਾਡੇ ਨੌਜਵਾਨ ਅੱਤਵਾਦ ਵੱਲ ਜ਼ਿਆਦਾ ਖਿੱਚੇ ਗਏ ਸਨ । ਮੈਂ ਸਰਦਾਰ ਬੇਅੰਤ ਸਿੰਘ ਜੀ ਦਾ ਧੰਨਵਾਦੀ ਹਾਂ ਕਿ ਜਿਨ੍ਹਾਂ ਨੇ ਉਨ੍ਹਾਂ ਨੂੰ ਤਕਨੀਕੀ ਸਿੱਖਿਆ ਵੱਲ ਲਾਉਣ ਦੀ ਕੋਸ਼ਿਸ਼ ਕੀਤੀ ।

*11.58 ਵਜੇ ਪੂਰਵ ਦੁਪਹਿਰ

*(ਇਸ ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਪ੍ਰਧਾਨਗੀ ਸੰਭਾਲੀ)

ਸਪੀਕਰ ਸਾਹਿਬ, ਉਨ੍ਹਾਂ ਨੇ ਦੋ ਥਾਵਾਂ ਤੇ ਆਪ ਜਾ ਕੇ, ਗੁਰਦਾਸਪੁਰ ਵਿਚ ਅਤੇ ਫਿਰੋਜ਼ਪੁਰ ਵਿਚ, ਦੋ ਇੰਜਨੀਰਿੰਗ ਕਾਲਜਾਂ ਦਾ

ਨੀਂਹ-ਪੱਥਰ ਰੱਖਿਆ । ਇਨ੍ਹਾਂ ਕਾਲਜਾਂ ਦੇ ਬਣਨ ਨਾਲ ਸਾਡੇ ਬੱਚੇ ਉਥੋਂ ਤਕਨੀਕੀ ਸਿੱਖਿਆ ਪ੍ਰਾਪਤ ਕਰ ਸਕਣਗੇ ਅਤੇ ਆਪਣਾ ਕੰਮ ਆਪ ਸ਼ੁਰੂ ਕਰ ਸਕਣਗੇ । ਇਸ ਤੋਂ ਇਲਾਵਾ, ਇਸ ਸਿੱਖਿਆ ਕਾਰਣ ਉਨ੍ਹਾਂ ਨੂੰ ਪ੍ਰਾਈਵੇਟ ਅਦਾਰਿਆਂ ਵਿਚ ਵੀ ਕੰਮ ਮਿਲ ਸਕੇਗਾ ਅਤੇ ਸਰਕਾਰੀ ਅਦਾਰਿਆਂ ਵਿਚ ਵੀ । ਜਿਹੜੇ ਬੱਚੇ ਪਹਿਲਾਂ ਗਲਤ ਰਸਤੇ ਤੇ ਜਾ ਰਹੇ ਸਨ, ਉਹ ਹੁਣ ਠੀਕ ਰਸਤੇ ਤੇ ਆ ਜਾਣਗੇ ।

ਸਪੀਕਰ ਸਾਹਿਬ, ਖੇਡਾਂ ਨੂੰ ਉਤਸ਼ਾਹਿਤ ਕਰਨ ਲਈ ਬਲਾਕ ਪੱਧਰ ਤੇ 10 ਅਤੇ ਪਿੰਡ ਪੱਧਰ ਤੇ 132 ਸਟੇਡੀਅਮ ਬਣਾਏ ਜਾ ਰਹੇ ਹਨ । ਇਨ੍ਹਾਂ ਦੇ ਬਣਨ ਨਾਲ ਸਾਡੇ ਨੌਜਵਾਨਾਂ ਦੀਆਂ ਸਿਹਤਾਂ ਬਣਨਗੀਆਂ ਅਤੇ ਉਹ ਬੁਰੇ ਕੰਮਾਂ ਤੋਂ ਦੂਰ ਰਹਿਣਗੇ । ਇਸ ਦੇ ਲਈ ਮੈਂ ਖੇਡ ਮੰਤਰੀ ਅਤੇ ਪੰਜਾਬ ਸਰਕਾਰ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ ।

ਅਨੁਸੂਚਿਤ ਜਾਤੀਆਂ ਦੀ ਭਲਾਈ ਵਾਸਤੇ ਇਸ ਬਜਟ ਵਿੱਚ ਪੈਸਾ ਰੱਖਿਆ ਗਿਆ ਹੈ । ਉਨ੍ਹਾਂ ਵਾਸਤੇ ਧਰਮਸ਼ਾਲਾਵਾਂ ਦੀ ਉਸਾਰੀ ਲਈ ਪ੍ਰਤੀ ਧਰਮਸ਼ਾਲਾ 50 ਹਜ਼ਾਰ ਰੁਪਏ ਰੱਖੇ ਗਏ ਹਨ । ਪਿਛਲੇ ਸਾਲ ਇਹ 30 ਹਜ਼ਾਰ ਰੁਪਏ ਪ੍ਰਤੀ ਧਰਮਸ਼ਾਲਾ ਸੀ । ਇਸ ਪੈਸੇ ਦੇ ਨਾਲ ਅਨੁਸੂਚਿਤ ਜਾਤੀਆਂ ਵਾਸਤੇ ਧਰਮਸ਼ਾਲਾਵਾਂ ਬਣਾਈਆਂ ਜਾਣਗੀਆਂ । ਮੈਂ ਡਾਕਟਰ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਸੈਰ ਸਪਾਟੇ ਮੱਦ ਅਧੀਨ ਦੱਸਿਆ ਗਿਆ ਹੈ ਕਿ ਚਾਰ ਨਵੇਂ ਟੂਰਿਸਟ ਕੰਪਲੈਕਸ ਖੋਲ੍ਹੇ ਗਏ ਹਨ । ਮੋਗਾ, ਹੁਸ਼ਿਆਰਪੁਰ, ਜਲੰਧਰ ਅਤੇ ਨਿਦਮਪੁਰ ਵਿਚ, ਇਹ ਚਾਰ ਕੰਪਲੈਕਸ ਖੋਲ੍ਹੇ ਗਏ ਹਨ । ਪੰਜਾਬ ਦੇ ਵਿਚ ਅੱਤਵਾਦ ਖਤਮ ਹੋਣ ਤੋਂ ਬਾਅਦ ਅੱਜ ਜੋ ਹਾਲਾਤ ਹਨ, ਉਹ ਟੂਰਿਜ਼ਮ ਵਾਸਤੇ ਬਹੁਤ ਅੱਛੇ ਹਨ ਜਿਸ ਕਰਕੇ ਟੂਰਿਜ਼ਮ ਤੇ ਕਾਫੀ ਅਸਰ ਪਿਆ ਹੈ । ਜਿਹੜਾ ਟੂਰਿਜ਼ਮ ਪਹਿਲਾਂ ਕਾਫੀ ਸਮਾਂ ਘਾਟੇ ਵਿਚ ਸੀ, ਅੱਜ ਉਹ ਹੌਲੀ ਹੌਲੀ ਮੁਨਾਫੇ ਵਿੱਚ ਜਾ ਰਿਹਾ ਹੈ ।

**ਸ੍ਰੀ ਸਪੀਕਰ :** ਹੈਨਰੀ ਸਾਹਿਬ, ਤੁਸੀਂ ਹੋਰ ਕਿੰਨਾ ਸਮਾਂ ਲਉਗੇ ?

**ਸ੍ਰੀ ਅਵਤਾਰ ਹੈਨਰੀ :** ਬੱਸ ਥੋੜ੍ਹਾ ਜਿਹਾ ਸਮਾਂ ਹੋਰ ਲਵਾਂਗਾ ਜੀ । ਅੱਜ ਬਜਟ ਦੇ ਵਿੱਚ 8 ਹੋਰ ਨਵੇਂ ਟੂਰਿਜ਼ਮ ਕੰਪਲੈਕਸ ਖੋਲ੍ਹਣ ਬਾਰੇ ਪਰੋਵੀਜ਼ਨ ਰੱਖੀ ਗਈ ਹੈ । ਮੈਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਅਤੇ ਡਾਕਟਰ ਸਾਹਿਬ ਦਾ ਧੰਨਵਾਦੀ ਹਾਂ ਕਿ ਅੱਗੇ ਜਦੋਂ ਅਸੀਂ ਹਾਈ-ਵੇਅ ਤੇ ਚਲਦੇ ਸੀ ਤਾਂ ਕੋਈ ਅਜਿਹੀ ਜਗ੍ਹਾ ਨਹੀਂ ਸੀ ਜਿਹੜੀ ਥਾਂ ਤੇ ਆ ਕੇ ਬੈਠ ਕੇ ਖਾ ਪੀ ਕੇ ਅੱਗੇ

[ਸ਼੍ਰੀ ਅਵਤਾਰ ਹੈਨਰੀ]

ਜਾਇਆ ਜਾ ਸਕੇ । ਸਰਹੰਦ ਤੋਂ ਮਾਧੋਪੁਰ ਤੱਕ ਜਿੰਨੇ ਵੀ ਹੋਰ ਨਵੇਂ ਟੂਰਿਜ਼ਮ ਕੰਪਲੈਕਸ ਖੋਲ੍ਹਣ ਦਾ ਫੈਸਲਾ ਕੀਤਾ ਗਿਆ ਹੈ, ਇਸ ਦੇ ਨਾਲ ਯਾਤਰੂਆਂ ਨੂੰ ਬੜੀ ਸਹੂਲਤ ਮਿਲੇਗੀ । ਪਹਿਲਾਂ ਜਦੋਂ ਵੀ ਕੋਈ ਗੱਲ ਕਰਦਾ ਸੀ ਤਾਂ ਕਹਿੰਦਾ ਸੀ ਹਰਿਆਣੇ ਦੇ ਵਿਚ ਬਹੁਤ ਟੂਰਿਜ਼ਮ ਕੰਪਲੈਕਸ ਬਣੇ ਹੋਏ ਹਨ ਜਦ ਕਿ ਪੰਜਾਬ ਵਿਚ ਅਜਿਹਾ ਕੋਈ ਨਹੀਂ ਹੈ । ਫਲੋਟਿੰਗ ਰੈਸਟੋਰੈਂਟ ਸਰਹਿੰਦ ਵਿਚ ਵੀ ਵਾਧਾ ਕੀਤਾ ਜਾ ਰਿਹਾ ਹੈ । ਏਸੇ ਤਰ੍ਹਾਂ ਹੀ ਮਾਧੋਪੁਰ ਹੈਡ ਵਰਕਸ ਤੇ ਵੀ ਟੂਰਿਜ਼ਮ ਕੰਪਲੈਕਸਾਂ ਦੇ ਵਿਚ ਵਾਧਾ ਕੀਤਾ ਜਾ ਰਿਹਾ ਹੈ । ਇਸ ਤੋਂ ਪਤਾ ਲਗਦਾ ਹੈ ਕਿ ਪੰਜਾਬ ਤਰੱਕੀ ਕਰ ਰਿਹਾ ਹੈ ਅੌਰ ਬਾਹਰੋਂ ਆਉਣ ਵਾਲੇ ਲੋਕਾਂ ਨੂੰ ਪਤਾ ਲਗੇਗਾ ਕਿ ਪੰਜਾਬ ਵਿਚ ਇਸ ਵੇਲੇ ਸ਼ਾਂਤੀ ਹੈ ।

ਪਿਛਲੇ ਸਾਲ ਬਜਟ ਦੇ ਵਿੱਚ 200 ਕਰੋੜ ਰੁਪਏ ਪਿੰਡਾਂ ਦੀਆਂ ਗਲੀਆਂ ਨਾਲੀਆਂ ਪੱਕੀਆਂ ਕਰਨ ਵਾਸਤੇ ਅਤੇ ਪਿੰਡਾਂ ਦੇ ਵਿਕਾਸ ਵਾਸਤੇ ਰੱਖੇ ਗਏ ਸਨ, ਉਥੇ ਇਸ ਸਾਲ 265 ਕਰੋੜ ਰੁਪਏ ਰੱਖੇ ਗਏ ਹਨ ਜਿਸ ਨਾਲ ਕਿ ਗਲੀਆਂ, ਨਾਲੀਆਂ ਦੇ ਪੱਕੀਆਂ ਕਰਨ ਤੋਂ ਇਲਾਵਾ ਪਿੰਡਾਂ ਦੁਆਲੇ ਜੋ ਫਿਰਨੀਆਂ ਹਨ, ਉਹ ਵੀ ਪੱਕੀਆਂ ਕੀਤੀਆਂ ਜਾਣਗੀਆਂ । ਪਿੰਡਾਂ ਦਾ ਹਰ ਪੱਖੋਂ ਸੁਧਾਰ ਕੀਤਾ ਜਾਵੇਗਾ । ਹੁਣ ਪਿੰਡਾਂ ਦੇ ਵਿੱਚ ਪੰਚਾਇਤਾਂ ਨੂੰ ਚੈਕ ਦਿੱਤੇ ਜਾ ਰਹੇ ਹਨ ਤਾਂਕਿ ਉਹ ਆਪ ਆਪਣੀ ਲੋੜ ਮੁਤਾਬਿਕ ਪਿੰਡਾਂ ਦਾ ਵਿਕਾਸ ਕਰ ਸਕਣ, ਸੁਧਾਰ ਕਰ ਸਕਣ । 70% ਪਾਪੂਲੇਸ਼ਨ ਨੂੰ ਪੂਰੀਆਂ ਸਹੂਲਤਾਂ ਮਿਲਣਗੀਆਂ । ਇਸ ਦੇ ਨਾਲ ਨਾਲ ਮੈਂ ਇਹ ਵੀ ਅਰਜ਼ ਕਰਨਾ ਚਾਹਾਂਗਾ ਕਿ ਇਹ ਜੋ ਬਜਟ ਹੈ ਇਹ ਆਲ-ਰਾਊਂਡ ਪੰਜਾਬ ਦੇ ਲੋਕਾਂ ਵਾਸਤੇ ਹੈ ਅਤੇ ਅੱਜ ਤੱਕ ਜਿੰਨੇ ਵੀ ਬਜਟ ਪੇਸ਼ ਕੀਤੇ ਗਏ ਹਨ ਉਨਾਂ ਨਾਲੋਂ ਸਭ ਤੋਂ ਅੱਛਾ ਬਜਟ ਹੈ । ਇਸ ਬਜਟ ਦੇ ਪੇਸ਼ ਕਰਨ ਤੇ ਮੈਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੂੰ ਅਤੇ ਵਿਤ ਮੰਤਰੀ ਸਾਹਿਬ ਨੂੰ ਬਹੁਤ ਬਹੁਤ ਵਧਾਈ ਦਿੰਦਾ ਹਾਂ । (ਥੰਪਿੰਗ)

ਡਾਕਟਰ ਮਹਿੰਦਰ ਕੁਮਾਰ ਰਿਣਵਾਂ (ਫਾਜ਼ਿਲਕਾ) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ । ਮੈਂ ਡਾਕਟਰ ਕੇਵਲ ਕ੍ਰਿਸ਼ਨ ਜੀ ਨੂੰ ਤੀਸਰੀ ਵਾਰ ਲਗਾਤਾਰ ਕਰ ਰਹਿਤ ਬਜਟ ਪੇਸ਼ ਕਰਨ ਤੇ ਵਧਾਈ ਦਿੰਦਾ ਹਾਂ । ਤੁਹਾਨੂੰ ਯਾਦ ਹੋਣਾ ਹੈ ਕਿ ਜਦੋਂ ਸੰਨ 1991 ਵਿਚ ਰਾਜੀਵ ਗਾਂਧੀ ਜੀ ਦੀ ਮਿਰਤੂ ਤੋਂ ਬਾਅਦ ਸ੍ਰੀ ਨਰਸਿਮਹਾ ਰਾਓ ਜੀ ਨੇ ਕੇਂਦਰ ਵਿਚ ਸਰਕਾਰ ਸੰਭਾਲੀ ਤਾਂ, ਸਪੀਕਰ ਸਾਹਿਬ, ਉਦੋਂ ਦੇਸ਼ ਦੀ ਅਰਥ

ਵਿਵਸਥਾ ਤਹਿਸ ਨਹਿਸ ਹੋ ਚੁੱਕੀ ਸੀ । ਹਰ ਕੋਈ ਕਹਿੰਦਾ ਸੀ ਕਿ ਇਸ ਸੋਨੇ ਦੀ ਚਿੜੀ ਕਹਿਲਾਉਣ ਵਾਲੇ ਦੇਸ਼ ਨੂੰ ਕੀ ਹੋ ਗਿਆ, ਇਹ ਕੰਗਾਲ ਕਿਉਂ ਹੋ ਗਿਆ ਤਾਂ, ਸਪੀਕਰ ਸਾਹਿਬ, ਉਦੋਂ ਕੇਂਦਰ ਦੇ ਵਿੱਚ ਡਾਕਟਰ ਮਨਮੋਹਨ ਸਿੰਘ ਜੀ ਨੇ ਦੇਸ਼ ਦੀ ਅਰਥ ਵਿਵਸਥਾ ਦੇ ਵਿੱਚ ਬਹੁਤ ਵੱਡਾ ਸੁਧਾਰ ਲਿਆਂਦਾ ਔਰ ਜਿਹੜੀ ਸਾਡੇ ਦੇਸ਼ ਦੀ ਗੱਡੀ ਆਪਣੀ ਪਟੜੀ ਤੋਂ ਉਤਰ ਗਈ ਸੀ ਉਸ ਨੂੰ ਮੁੜ ਆਪਣੀ ਪਟੜੀ ਤੇ ਚੜ੍ਹਾਇਆ ਔਰ ਆਪਣੀ ਸੂਝ ਬੂਝ ਦੇ ਨਾਲ ਦੇਸ਼ ਦੀ ਅਰਥ ਵਿਵਸਥਾ ਨੂੰ ਠੀਕ ਕਰ ਦਿੱਤਾ । 1992 ਵਿਚ ਜਦੋਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਪੰਜਾਬ ਦੇ ਵਿੱਚ ਬਣੀ ਤਾਂ ਡਾਕਟਰ ਸਾਹਿਬ ਨੂੰ ਸਾਰਾ ਪੰਜਾਬ ਦਾ ਖਜ਼ਾਨਾ ਖਾਲੀ ਮਿਲਿਆ । ਡਾਕਟਰ ਸਾਹਿਬ ਨੇ ਬੜੀ ਸਮਝਦਾਰੀ ਨਾਲ ਔਰ ਆਪਣੇ ਤਜਰਬੇ ਦੇ ਆਧਾਰ ਤੇ ਇਸ ਬਜਟ ਨੂੰ ਇੰਨੇ ਅੱਛੇ ਤਰੀਕੇ ਦੇ ਨਾਲ ਪੇਸ਼ ਕੀਤਾ ਹੈ ਜਿਸ ਕਰਕੇ ਸਾਲਾਨਾ ਪਲਾਨ ਜਿਹੜੀ ਕਿ 1992-93 ਵਿੱਚ 850 ਕਰੋੜ ਰੁਪਏ ਸੀ, ਉਹ 1993-94 ਵਿੱਚ 1250 ਕਰੋੜ ਰੁਪਏ ਔਰ 1994-95 ਦੇ ਵਿੱਚ 1450 ਕਰੋੜ ਰੁਪਏ ਹੋ ਗਈ । ਇਸ ਲਈ ਉਹ ਵਧਾਈ ਦੇ ਪਾਤਰ ਹਨ । ਸਪੀਕਰ ਸਾਹਿਬ, ਇਸ ਸਰਕਾਰ ਬਣੀ ਨੂੰ ਅੱਜ ਦੋ ਸਾਲ ਹੋ ਗਏ ਹਨ । ਜਦੋਂ ਇਹ ਸਰਕਾਰ ਦੋ ਸਾਲ ਪਹਿਲਾਂ ਬਣੀ ਸੀ ਤਾਂ ਕੋਈ ਕਹਿੰਦਾ ਸੀ ਕਿ ਦੋ ਮਹੀਨੇ ਚਲੇਗੀ ਔਰ ਕੋਈ ਕਹਿੰਦਾ ਸੀ ਕਿ ਚਾਰ ਮਹੀਨੇ ਚਲੇਗੀ । ਲੇਕਿਨ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਪੁਲੀਟੀਕਲ ਵਿੱਲ ਔਰ ਡੀਟਰਮੀਨੇਸ਼ਨ ਨਾਲ ਅੱਗੇ ਵਧੀ ਅਤੇ ਅੱਜ ਉਹੀ ਪੰਜਾਬ ਹੱਸਦਾ ਖੇਡਦਾ ਭੰਗੜੇ ਗਿੱਧਿਆਂ ਵਾਲਾ ਪੰਜਾਬ ਦੁਬਾਰਾ ਉਸੇ ਤਰੀਕੇ ਨਾਲ ਤਰੱਕੀ ਦੇ ਰਾਹ ਤੇ ਪੁਲਾਂਘਾਂ ਪੁਟਦਾ ਜਾ ਰਿਹਾ ਹੈ । ਇਸ ਦੇ ਵਾਸਤੇ ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ । ਮੇਰੇ ਜਿਹੜੇ ਅਪੋਜ਼ੀਸ਼ਨ ਦੇ ਵੀਰ ਕਹਿੰਦੇ ਸਨ ਕਿ ਇਹ ਸਰਕਾਰ 10% ਵੋਟਾਂ ਲੈ ਕੇ ਆਈ ਹੈ, ਇਹ ਕੋਈ ਸਰਕਾਰ ਨਹੀਂ ਹੈ । ਲੇਕਿਨ ਸਰਦਾਰ ਬੇਅੰਤ ਸਿੰਘ ਜੀ ਨੇ ਮਿਊਂਸਪੈਲਟੀਆਂ ਦੀਆਂ ਚੋਣਾਂ ਕਰਵਾ ਕੇ, ਜਿਨ੍ਹਾਂ ਵਿਚ 70% ਵੋਟਾਂ ਪਈਆਂ, ਇਹ ਸਾਬਤ ਕਰ ਦਿੱਤਾ ਕਿ ਇਹ ਸਰਕਾਰ ਲੋਕਾਂ ਦੀ ਸਰਕਾਰ ਹੈ । ਉਨ੍ਹਾਂ ਨੇ ਇਥੇ ਹੀ ਬੱਸ ਨਹੀਂ ਕੀਤੀ ਤੇ ਫਿਰ ਉਹ ਪੰਚਾਇਤਾਂ ਤੋਂ ਅਸਤੀਫੇ ਲੈਣ ਲੱਗ ਪਏ, ਸਰਪੰਚਾਂ ਤੋਂ ਅਸਤੀਫੇ ਲੈਣ ਲੱਗ ਪਏ । ਪਰ ਸਰਦਾਰ ਬੇਅੰਤ ਸਿੰਘ ਜੀ ਨੇ ਪੰਚਾਇਤਾਂ ਦੀਆਂ ਇਲੈਕਸ਼ਨਾਂ ਕਰਵਾਈਆਂ ਅਤੇ ਉਨ੍ਹਾਂ ਵਿਚ 80% ਵੋਟਰਾਂ ਨੇ ਆਪਣਾ ਹਿੱਸਾ ਪਾਇਆ ਅਤੇ ਪੰਚਾਇਤਾਂ ਨੂੰ ਚੁਣਿਆ ਅਤੇ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਵਿਚ ਭਰੋਸਾ ਪ੍ਰਗਟਾਇਆ । ਹੁਣ ਸਰਕਾਰ 73ਵੀਂ ਅਤੇ 74ਵੀਂ

[ਡਾਕਟਰ ਮਹਿੰਦਰ ਕੁਮਾਰ ਰਿਨਵਾਂ]

ਅਜਿੰਡੀਟ ਨੂੰ ਬਿਲ ਦੇ ਰੂਪ ਵਿਚ ਲਿਆ ਕੇ ਸਵਰਗੀ ਸ਼੍ਰੀ ਰਾਜੀਵ ਗਾਂਧੀ ਜੀ ਦਾ ਸੁਪਨਾ ਸਾਕਾਰ ਕਰਨਾ ਚਾਹੁੰਦੀ ਹੈ ਅਤੇ ਰਾਜ ਵਿਚ ਪੰਚਾਇਤੀ ਰਾਜ ਪ੍ਰਣਾਲੀ ਨੂੰ ਮਜ਼ਬੂਤ ਕਰਕੇ ਥਰੀ ਟਾਇਰ ਸਿਸਟਮ ਸ਼ੁਰੂ ਕਰਨਾ ਚਾਹੁੰਦੀ ਹੈ । ਇਹ ਇਤਿਹਾਸ ਦੀਆਂ ਗੱਲਾਂ ਹਨ ਅਤੇ ਇਤਿਹਾਸ ਇਸ ਗੱਲ ਦਾ ਸਾਖਸ਼ੀ ਹੈ ਕਿ ਜਦੋਂ ਵੀ ਕੋਈ ਵਿਅਕਤੀ ਨੇਸ਼ਨ ਦੇ ਵਾਸਤੇ ਚੰਗਾ ਕੰਮ ਕਰਦਾ ਹੈ ਤਾਂ ਲੋਕ ਉਸ ਨੂੰ ਹਮੇਸ਼ਾ ਯਾਦ ਕਰਦੇ ਹਨ । ਜਦੋਂ ਪੰਜਾਬ ਵਿੱਚ ਰੂਰਲ ਡਿਵੈਲਪਮੈਂਟ ਦੀ ਗੱਲ ਚਲਦੀ ਹੈ ਤਾਂ ਅਸੀਂ ਕੈਰੋਂ ਸਾਹਿਬ ਦਾ ਨਾਂ ਯਾਦ ਕਰਦੇ ਹਾਂ । ਲਛਮਣ ਸਿੰਘ ਗਿੱਲ ਭਾਵੇਂ ਥੜੇ ਥੋੜ੍ਹੇ ਸਮੇਂ ਲਈ ਮੁੱਖ ਮੰਤਰੀ ਰਹੇ ਹਨ ਪਰ ਜਦੋਂ ਪੰਜਾਬ ਵਿਚ ਲਿੰਕ ਸੜਕਾਂ ਦੀ ਗੱਲ ਆਉਂਦੀ ਹੈ ਤਾਂ ਅਸੀਂ ਸਰਦਾਰ ਲਛਮਣ ਸਿੰਘ ਦਾ ਨਾਂ ਯਾਦ ਕਰਦੇ ਹਾਂ । ਇਸੇ ਤਰ੍ਹਾਂ ਜਦੋਂ ਹੁਣ ਦੀ ਪੀੜ੍ਹੀ ਅਤੇ ਆਉਣ ਵਾਲੀਆਂ ਪੀੜ੍ਹੀਆਂ ਇਤਿਹਾਸ ਪੜ੍ਹਨਗੀਆਂ ਤਾਂ ਸਰਦਾਰ ਬੇਅੰਤ ਸਿੰਘ ਜੀ ਦਾ ਨਾਂ ਯਾਦ ਕੀਤਾ ਜਾਵੇਗਾ । (ਥੰਪਿੰਗ) Sardar Beant Singh is the pride of the Nation. ਜਦੋਂ ਦੇਸ਼ ਦੀ ਏਕਤਾ ਅਤੇ ਅਖੰਡਤਾ ਦਾ ਸਵਾਲ ਆਵੇਗਾ ਜਦੋਂ ਇਹ ਗੱਲ ਆਵੇਗੀ ਕਿ ਹਿੰਦੁਸਤਾਨ ਦਾ ਇਕ ਚੰਗਾ ਸੂਬਾ ਦੇਸ਼ ਨਾਲੋਂ ਟੁੱਟਣ ਲਈ ਜਾ ਰਿਹਾ ਸੀ ਤਾਂ ਇਹ ਯਾਦ ਕੀਤਾ ਜਾਵੇਗਾ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਆ ਕੇ ਇਸ ਨੂੰ ਬਚਾਇਆ ਅਤੇ ਇਹ ਉਨ੍ਹਾਂ ਦੀ ਡਿਟਰਮੀਨੇਸ਼ਨ ਸੀ ।

ਮੈਨੂੰ ਯਾਦ ਹੈ ਕਿ ਜਦੋਂ ਦੋ ਸਾਲ ਪਹਿਲਾਂ ਇਹ ਸਰਕਾਰ ਬਣੀ ਸੀ ਅਤੇ ਸਭ ਤੋਂ ਪਹਿਲੀ ਜਿਹੜੀ ਮੀਟਿੰਗ ਹੋਈ ਸੀ, ਉਸ ਮੀਟਿੰਗ ਵਿਚ ਇਹ ਕਿਹਾ ਗਿਆ ਸੀ ਕਿ, "ਜਾਂ ਤਾਂ ਪੰਜਾਬ ਦੇ ਅੰਦਰ ਅਮਨ ਤੇ ਸ਼ਾਂਤੀ ਲਿਆਂਵਾਗੇ ਜਾਂ ਆਪ ਫਨਾਹ ਹੋ ਜਾਵਾਂਗੇ" । ਯਾਦ ਕਰੋ, 6 ਦਸੰਬਰ, 1992 ਦਾ ਸਮਾਂ ਜਦੋਂ ਸਾਰਾ ਦੇਸ਼ ਜਲ ਰਿਹਾ ਸੀ ਪਰ ਪੰਜਾਬ ਵਿਚ ਬਿਲਕੁਲ ਸ਼ਾਂਤੀ ਸੀ । ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੇ ਦੋ ਸਾਲ ਪੂਰੇ ਹੋ ਚੁੱਕੇ ਹਨ ਅਤੇ ਪੰਜਾਬ ਵਿਚ ਸ਼ਾਂਤੀ ਬਹਾਲ ਹੋ ਚੁੱਕੀ ਹੈ । ਆਉਣ ਵਾਲੇ ਸਾਲ ਨੂੰ ਡਿਵੈਲਪਮੈਂਟ ਈਅਰ ਬਣਾਉਣ ਦਾ ਟੀਚਾ ਮਿੱਥਿਆ ਗਿਆ ਹੈ । ਮੈਨੂੰ ਉਮੀਦ ਹੈ ਕਿ ਪੰਜਾਬ ਦੀ ਤਰੱਕੀ ਜਿਹੜੀ ਪਿਛਲੇ 10 ਸਾਲਾਂ ਤੋ ਰੁਕੀ ਹੋਈ ਸੀ ਉਸ ਨੂੰ ਜ਼ਰੂਰ ਅੱਗੇ ਤੋਰਿਆ ਜਾਵੇਗਾ । ਮੇਰੇ ਆਪੋਜ਼ੀਸ਼ਨ ਦੇ ਵੀਰ ਬੜੀਆਂ ਗੱਲਾਂ ਕਰਦੇ ਹਨ ਅਤੇ ਬਾਈ-ਇਲੈਕਸ਼ਨ ਦਾ ਜ਼ਿਕਰ ਆਇਆ ਹੈ, ਮੈਨਡੇਟ ਦਾ ਜ਼ਿਕਰ ਆਇਆ ਹੈ । ਸਰਕਾਰ ਬਣਾਉਣ ਤੋਂ ਬਾਅਦ ਪਿਛਲੇ ਸਾਲ ਜਲੰਧਰ ਲੋਕ ਸਭਾ ਸੀਟ ਲਈ ਜ਼ਿਮਨੀ ਚੋਣ ਹੋਈ ਜਿਸ

ਵਿਚ ਲੋਕਾਂ ਨੇ ਸਾਬਤ ਕਰ ਦਿੱਤਾ ਕਿ ਇਸ ਸੂਬੇ ਦੀ ਸਰਕਾਰ ਪਾਪੂਲਰ ਸਰਕਾਰ ਹੈ । ਉਨ੍ਹਾਂ ਨੇ ਅਮਨ ਅਤੇ ਸ਼ਾਂਤੀ ਦੇ ਲਈ ਸਰਦਾਰ ਬੇਅੰਤ ਸਿੰਘ ਜੀ ਦੇ ਨਾਂ ਨੂੰ ਵੋਟਾਂ ਪਾਈਆਂ । ਮੇਰੇ ਬਹੁਤੇ ਅਪੋਜ਼ੀਸ਼ਨ ਦੇ ਵੀਰ ਅਪੋਜੀਸ਼ਨ ਫਾਰ ਦੀ ਸੇਕ ਆਫ਼ ਅਪੋਜੀਸ਼ਨ ਕਰਦੇ ਹਨ ਪਰ ਉਨ੍ਹਾਂ ਨੂੰ ਉਹ ਗੱਲਾਂ ਕਰਨੀਆਂ ਚਾਹੀਦੀਆਂ ਹਨ ਜਿਹੜੀਆਂ ਕੰਸਟਰਕਟਿਵ ਹੋਣ । ਇਨ੍ਹਾਂ ਨੂੰ ਹੈਲਦੀ ਅਪੋਜੀਸ਼ਨ ਕਰਨੀ ਚਾਹੀਦੀ ਹੈ ਅਤੇ ਪਰਜਾਤੰਤਰ ਦੀਆਂ ਜਿਹੜੀਆਂ ਅੱਛੀਆਂ ਪਰੰਪਰਾਵਾਂ ਹਨ ਉਨ੍ਹਾਂ ਨੂੰ ਪਵਿੱਤਰ ਸਦਨ ਵਿਚ ਸਥਾਪਿਤ ਕਰਨਾ ਚਾਹੀਦਾ ਹੈ ।

ਮੇਰੇ ਕੁਝ ਅਪੋਜ਼ੀਸ਼ਨ ਦੇ ਵੀਰਾਂ ਵੱਲੋਂ ਧਰਮ ਨੂੰ ਰਾਜਨੀਤੀ ਨਾਲ ਮਿਲਾ ਕੇ ਰੋਟੀਆਂ ਸੇਕਣ ਦੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ । ਕੁਝ ਮੇਰੇ ਭਰਾ ਜਾਤ-ਪਾਤ ਦਾ ਜ਼ਹਿਰ ਇਸ ਸੁਸਾਇਟੀ ਦੇ ਵਿੱਚ ਘੋਲਣਾ ਚਾਹੁੰਦੇ ਹਨ । ਇਹ ਉਨ੍ਹਾਂ ਲਈ ਬੜਾ ਘਾਤਕ ਸਿੱਧ ਹੋਵੇਗਾ । (ਥੰਪਿੰਗ) ਉਨ੍ਹਾਂ ਨੂੰ ਸੋਚਣਾ ਚਾਹੀਦਾ ਹੈ ਕਿ ਇਹ ਬੜੀ ਸ਼ਰਮ ਦੀ ਗੱਲ ਹੈ ਕਿ ਮਹਾਤਮਾ ਗਾਂਧੀ ਜੀ ਨੇ, ਜਿਨ੍ਹਾਂ ਨੇ ਦੇਸ਼ ਵਾਸਤੇ ਕੁਰਬਾਨੀ ਦਿੱਤੀ, ਜਿਹੜੀ ਗੱਲੋਂ ਇਹ ਲੋਕ ਸੋਚ ਵੀ ਨਹੀਂ ਸਕਦੇ, ਅੱਜ ਉਨ੍ਹਾਂ ਦਾ ਨਿਰਾਦਰ ਕੀਤਾ ਜਾ ਰਿਹਾ ਹੈ ।

**ਇਕ ਅਵਾਜ਼ :** ਇਹ ਸਭ ਬਜਟ ਦੇ ਵਿੱਚ ਤਾਂ ਨਹੀ ਹੈ ।

**ਡਾਕਟਰ ਮਹਿੰਦਰ ਕੁਮਾਰ ਰਿਣਵਾਂ :** ਇਹ ਸਭ ਗੱਲਾਂ ਬਜਟ ਵਿਚ ਆ ਜਾਂਦੀਆਂ ਹਨ ਅਤੇ ਮੈਂ ਇਨ੍ਹਾਂ ਗੱਲਾਂ ਤੇ ਹੀ ਬੋਲ ਰਿਹਾ ਹਾਂ । ਜੋ ਪੰਜਾਬ ਦੇ ਅੰਦਰ ਅੱਤਵਾਦ ਖਤਮ ਹੋਇਆ ਹੈ ਪਿਛਲੇ ਦੋ ਸਾਲਾਂ ਦੇ ਵਿੱਚ, ਉਸ ਦੇ ਨਾਲ ਜਿਥੇ ਪਹਿਲਾਂ ਪੰਜਾਬ ਦੇ ਅੰਦਰ ਇੰਡਸਟਰੀਲਿਸਟ ਨਹੀਂ ਆਉਣਾ ਚਾਹੁੰਦੇ ਸੀ ਹੁਣ ਉਥੇ ਸ਼੍ਰੀ ਰਾਮ ਗਰੁੱਪ ਵਰਗੇ, ਰੌਣਕ ਸਿੰਘ ਅਤੇ ਗੋਦਰੇਜ ਨੇ ਪੰਜਾਬ ਅੰਦਰ ਆਪਣੀ ਇੰਡਸਟਰੀ ਲਗਾਉਣ ਲਈ ਪਹਿਲ ਕੀਤੀ ਹੈ । ਮੈਨੂੰ ਵਿਸ਼ਵਾਸ਼ ਹੈ ਕਿ ਮੇਰੇ ਆਪੋਜ਼ੀਸ਼ਨ ਪਾਰਟੀਆਂ ਦੇ ਭਰਾ ਜਿਹੜੇ ਆਪਣੇ ਆਪ ਨੂੰ ਫਾਰਮਰਜ਼ ਦਾ ਮਸੀਹਾ ਕਹਿੰਦੇ ਸਨ, ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਿਸਾਨਾਂ ਨੂੰ ਜਿਹੜਾ ਨਰਮੇ ਦਾ ਭਾਅ ਪਹਿਲਾਂ 260 ਰੁਪਏ ਮਿਲਣਾ ਸੀ, ਮੈਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਦੀ ਸਰਕਾਰ ਨੇ 1200 ਰੁਪਏ ਤੋਂ 2000 ਰੁਪਏ ਤੱਕ ਨਰਮੇ ਦਾ ਭਾਅ ਦਿੱਤਾ ਹੈ, ਸਰਦਾਰ ਜੀ ਤੁਸੀਂ ਇਸ ਗੱਲ ਲਈ ਵਧਾਈ ਦੇ ਪਾਤਰ ਹੋ । ਪੰਜਾਬ ਇਕ ਕ੍ਰਿਸ਼ੀ ਪ੍ਰਧਾਨ ਸੂਬਾ ਹੈ ਅਤੇ ਮੈਂ

[ਡਾਕਟਰ ਮਹਿੰਦਰ ਕੁਮਾਰ ਰਿਨਵਾਂ]
ਡਾਕਟਰ ਸਾਹਿਬ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਜਿਹੜਾ ਪਿਛਲੇ ਸਾਲ ਇਸ ਮੱਦ ਅਧੀਨ 700 ਕਰੋੜ ਰੁਪਿਆ ਰੱਖਿਆ ਅਤੇ ਹੁਣ ਉਸਨੂੰ ਵਧਾ ਕੇ 842 ਕਰੋੜ ਕਰ ਦਿਤਾ ਹੈ । ਇਹ ਇਸ ਗੱਲ ਨੂੰ ਸਾਬਤ ਕਰਦਾ ਹੈ ਕਿ ਇਹ ਸਰਕਾਰ ਕਿਸਾਨਾਂ ਦੇ ਹਿਤਾਂ ਨੂੰ ਮੁੱਖ ਰੱਖਦੀ ਹੈ ।

ਮੈਂ ਐਨੀਮਲ ਹਸਬੈਂਡਰੀ ਦੇ ਬਾਰੇ ਵੀ ਮਨਿਸਟਰ ਸਾਹਿਬ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਜਿਨ੍ਹਾਂ ਨੇ ਸਾਲ 1993-94 ਵਿਚ 200 ਡਿਸਪੈਂਸਰੀਆਂ, 5 ਪਸ਼ੂ ਚਿਕਿਤਸਾ ਹਸਪਤਾਲਾਂ ਅਤੇ 60 ਪਸ਼ੂ ਚਿਕਿਤਸਾ ਡਿਸਪੈਂਸਰੀਆਂ ਨੂੰ ਅਪਗਰੇਡ ਕਰਕੇ ਪਸ਼ੂ ਚਿਕਿਤਸਾ ਹਸਪਤਾਲ ਬਣਾਏ ਅਤੇ ਸਾਲ 1994-95 ਵਿੱਚ 300 ਨਵੀਆਂ ਪਸ਼ੂ ਚਿਕਿਤਸਾ ਡਿਸਪੈਂਸਰੀਆਂ, ਨਵੇਂ ਪਸ਼ੂ ਚਿਕਿਤਸਾ ਹਸਪਤਾਲ ਅਤੇ 60 ਪਸ਼ੂ ਚਿਕਿਤਸਾ ਡਿਸਪੈਂਸਰੀਆਂ ਨੂੰ ਅਪ-ਗਰੇਡ ਕਰਕੇ ਪਸ਼ੂ ਚਿਕਿਤਸਾ ਹਸਪਤਾਲ ਬਣਾਉਣ ਦੀ ਤਜ਼ਵੀਜ਼ ਹੈ । 8ਵੀਂ ਯੋਜਨਾ ਦੌਰਾਨ ਸਮੂਹ ਜ਼ਿਲ੍ਹਾ ਹੈਡਕੁਆਰਟਰਾਂ ਤੇ ਪਾਲੀਕਲਿਨਿਕਾਂ ਸਥਾਪਿਤ ਕੀਤੀਆਂ ਜਾਣਗੀਆਂ । ਇਸ ਮੱਦ ਅਧੀਨ ਸਾਲ 1994-95 ਦੌਰਾਨ ਰੋਪੜ ਅਤੇ ਫਿਰੋਜ਼ਪੁਰ ਵਿਖੇ ਜੋ ਦੋ ਹੋਰ ਪਾਲੀਕਲਿਨਿਕ ਖੋਲ੍ਹਣ ਦਾ ਫੈਸਲਾ ਕੀਤਾ ਹੈ, ਇਸਦੇ ਲਈ ਵੀ ਪਸ਼ੂ ਅਤੇ ਮੱਛੀ ਪਾਲਣ ਮੰਤਰੀ ਜੀ ਵਧਾਈ ਦੇ ਪਾਤਰ ਹਨ । ਮੈਂ ਸਰਕਾਰ ਨੂੰ ਇਸ ਗੱਲ ਦੀ ਵੀ ਵਧਾਈ ਦਿੰਦਾ ਹਾਂ ਕਿ ਰਾਮਪੁਰਾਫੂਲ ਵਿਖੇ 10 ਕਰੋੜ ਰੁਪਏ ਦੀ ਕੁਲ ਲਾਗਤ ਨਾਲ ਇਕ ਨਵਾਂ ਪਸ਼ੂ-ਚਿਕਿਤਸਾ ਕਾਲਜ ਪੜਾਅ ਵਾਰ ਖੋਲ੍ਹਣ ਦਾ ਫੈਸਲਾ ਕੀਤਾ ਗਿਆ ਹੈ ।

ਜਿਥੇ ਹਰੀ ਕ੍ਰਾਂਤੀ ਆਈ, ਸਫੇਦ ਕਰਾਂਤੀ ਆਈ ਉਥੇ ਬਲਿਊ ਰੈਵੋਲਿਊਸ਼ਨ ਵੀ ਆਇਆ । ਮੈਨੂੰ ਖੁਸ਼ੀ ਹੈ ਕਿ 800 ਹੈਕਟੇਅਰ ਰਕਬਾ ਮੱਛੀ ਉਤਪਾਦਨ ਲਈ ਵਧਾਇਆ ਗਿਆ ਹੈ, ਇਹ ਬੜੀ ਅੱਛੀ ਗੱਲ ਹੈ । ਇਸ ਨਾਲ ਮੱਛੀ ਉਤਪਾਦਨ ਪਿਛਲੇ ਸਾਲ 18,000 ਮੀਟਰਿਕ ਟਨ ਤੋਂ ਵੱਧ ਕੇ 22,000 ਮੀਟਰਿਕ ਟਨ ਹੋ ਜਾਵੇਗਾ । ਇਸਦੇ ਲਈ ਵੀ ਸਰਕਾਰ ਵਧਾਈ ਦੀ ਪਾਤਰ ਹੈ ।

ਸਭ ਤੋਂ ਵੱਡਾ ਕੰਮ ਸਿੱਖਿਆ ਦਾ ਹੈ । ਮੈਂ ਸਰਕਾਰ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਸਾਲ 1993-94 ਵਿੱਚ 625 ਸਕੂਲ ਅਪ-ਗਰੇਡ ਕੀਤੇ ਗਏ। ਸਭ ਤੋਂ ਵੱਡੀ ਗੱਲ ਜਦੋਂ ਅਸੀਂ ਪਿੰਡਾਂ ਵਿੱਚ ਗਏ ਤਾਂ ਉਥੇ ਮਹਿਸੂਸ ਕੀਤਾ ਕਿ ਲੜਕੀਆਂ ਲਈ ਸਿੱਖਿਆ ਦਾ ਪ੍ਰਬੰਧ ਠੀਕ ਨਹੀਂ ਹੈ, ਮੈਂ ਇਸ ਗੱਲ ਦੀ ਸਰਦਾਰ ਬੇਅੰਤ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਫੈਸਲਾ ਕੀਤਾ ਕਿ 300 ਪ੍ਰਾਇਮਰੀ ਸਕੂਲਾਂ ਨੂੰ ਅਪ-ਗਰੇਡ ਕਰਕੇ ਮਿਡਲ ਸਕੂਲ, 100 ਮਿਡਲ ਸਕੂਲਾਂ ਨੂੰ ਹਾਈ

ਸਕੂਲ ਅਤੇ 50 ਹਾਈ ਸਕੂਲਾਂ ਨੂੰ ਪਲੱਸ ਟੂ ਕੀਤਾ ਜਾਵੇਗਾ । ਇਹ ਵੀ ਬੜੀ ਸ਼ਲਾਘਾ-ਯੋਗ ਗੱਲ ਹੈ ਕਿ ਸਰਕਾਰ ਨੇ ਸਕੂਲ ਪੱਧਰ ਤੇ ਹੀ ਵੋਕੇਸ਼ਨਲ ਕੋਰਸ ਸ਼ੁਰੂ ਕਰਨ ਦਾ ਉਪਬੰਧ ਕੀਤਾ ਹੈ । ਮੈਨੂੰ ਉਮੀਦ ਹੈ ਕਿ ਸਾਲ 1994-95 ਵਿਚ ਜੋ ਟੀਚਾ ਇਲੀਟਰੇਸੀ ਖਤਮ ਕਰਨ ਦਾ ਰੱਖਿਆ ਗਿਆ ਹੈ, ਉਸ ਲਈ ਹੁਸ਼ਿਆਰਪੁਰ ਜ਼ਿਲ੍ਹੇ ਨੂੰ ਮਾਣ ਪ੍ਰਾਪਤ ਹੋਇਆ ਹੈ । ਮੈ ਇਸ ਦੇ ਲਈ ਵੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਸਰਕਾਰ ਨੇ 2 ਸਾਲ ਪਹਿਲਾਂ ਆ ਕੇ 5000 ਟੀਚਰਜ਼ ਨੂੰ ਨਿਯੁਕਤ ਕੀਤਾ ਜੋ ਕਿ ਬਹੁਤ ਵੱਡਾ ਕੰਮ ਹੈ । ਜਿਥੇ 5000 ਲੋਕਾਂ ਨੂੰ ਇੰਪਲਾਇਮੈਂਟ ਮਿਲੀ ਹੈ ਉਥੇ ਜੋ ਅਧਿਆਪਕਾਂ ਦੀਆਂ ਆਸਾਮੀਆਂ ਖਾਲੀ ਸਨ ਉਹ ਵੀ ਭਰੀਆਂ ਗਈਆਂ ਹਨ ਅਤੇ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਹੋਣ ਤੋਂ ਬਚਾਇਆ ਗਿਆ ਹੈ । ਹੁਣ ਹੋਰ 5000 ਟੀਚਰ ਲਗਾਉਣ ਦਾ ਫੈਸਲਾ ਕੀਤਾ ਗਿਆ ਹੈ ਇਹ ਵੀ ਬੜੀ ਅੱਛੀ ਗੱਲ ਹੈ ਤਾਂ ਕਿ ਸਕੂਲਾਂ ਵਿਚ ਟੀਚਰਜ਼ ਦੀਆਂ ਜੋ ਖਾਲੀ ਪੋਸਟਾਂ ਹਨ ਉਹ ਭਰੇ ਜਾਣ ਨਾਲ ਜਿਥੇ ਬੱਚਿਆਂ ਨੂੰ ਸਿੱਖਿਆ ਮਿਲੇਗੀ ਉਥੇ ਅਨ-ਇੰਪਲਾਇਮੈਂਟ ਦੂਰ ਕਰਨ ਵਿਚ ਵੀ ਕੁਝ ਸਹਾਇਤਾ ਮਿਲੇਗੀ । ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਨੂੰ ਜੋ ਪੈਨਸ਼ਨ ਦੇਣ ਦਾ ਐਲਾਨ ਕੀਤਾ ਗਿਆ ਹੈ, ਉਸ ਦੇ ਲਈ ਵੀ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ ।

ਜੋ ਸਾਰਕਾਰ ਏਰੀਏ ਦੇ ਕਰਮਚਾਰੀ ਸਨ ਅਤੇ ਉਨ੍ਹਾਂ ਦੇ ਸਾਰਿਸ ਹੋਣ ਦੀ ਰੀਕਵਰੀ ਕੀਤੀ ਜਾ ਰਹੀ ਸੀ, ਕੁਝ ਦਿਨ ਹੋਏ ਸਰਦਾਰ ਬੇਅੰਤ ਸਿੰਘ ਜੀ ਨੇ ਐਲਾਨ ਕੀਤਾ ਅਤੇ ਉਸਦੀ ਰਿਕਵਰੀ ਬੰਦ ਹੋ ਗਈ ਹੈ । ਸਰਦਾਰ ਸਾਹਿਬ ਇਸ ਲਈ ਸ਼ਲਾਘਾ ਦੇ ਪਾਤਰ ਹਨ ।

ਸਪੀਕਰ ਸਾਹਿਬ, ਟੈਕਨੀਕਲ ਐਜੂਕੇਸ਼ਨ ਦੀ ਗੱਲ ਕਰੀਏ ਤਾਂ ਬਹੁਤ ਵੱਡਾ ਇਨਕਲਾਬ ਆਇਆ ਹੈ । ਪੰਜਾਬ ਵਿਚ ਜਿਥੇ ਸੱਤਵੇਂ ਪਲਾਨ ਵਿਚ 28 ਕਰੋੜ ਰੁਪਏ ਰੱਖੇ ਸੀ, ਉਥੇ ਅੱਠਵੇਂ ਪਲਾਨ ਵਿਚ ਵਧਾ ਕੇ 260 ਕਰੋੜ ਕਰ ਦਿੱਤੇ ਹਨ । ਇਹ ਸਰਕਾਰ ਨੇ ਬਹੁਤ ਚੰਗਾ ਕਦਮ ਚੁੱਕਿਆ ਹੈ । ਬਾਰਡਰ ਦੇ ਜ਼ਿਲ੍ਹਿਆਂ ਵਿਚ ਗੁਰਦਾਸਪੁਰ ਅਤੇ ਮੇਰੇ ਆਪਣੇ ਜ਼ਿਲ੍ਹੇ ਫਿਰੋਜ਼ਪੁਰ ਵਿਚ ਪਿਛਲੇ ਦਿਨਾਂ ਵਿਚ ਸਰਦਾਰ ਬੇਅੰਤ ਸਿੰਘ ਜੀ ਨੇ ਦੋ ਇੰਜੀਨੀਰਿੰਗ ਕਾਲਜਾਂ ਦਾ ਨੀਂਹ ਪੱਥਰ ਰੱਖਿਆ ਅਤੇ ਇਹ ਬਹੁਤ ਵੱਡਾ ਕੰਮ ਕੀਤਾ ਹੈ । ਇਸ ਨਾਲ ਜਿੱਥੇ ਪੰਜਾਬ ਦੇ ਬੱਚਿਆਂ ਨੂੰ ਟੈਕਨੀਕਲ ਐਜੂਕੇਸ਼ਨ ਮਿਲੇਗੀ, ਉਥੇ ਉਹ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣਗੇ ।

ਸ਼੍ਰੀ ਸਪੀਕਰ : ਵਾਈਂਡ ਅੱਪ ਕਰੋ ।

ਡਾਕਟਰ ਮਹਿੰਦਰ ਕੁਮਾਰ ਰਿਨਵਾਂ : ਲੌਂਗੋਵਾਲ ਇੰਸਟੀਚਿਊਟ ਨੂੰ ਜਿਥੇ ਡਿਗਰੀ ਕਾਲਜ ਬਣਾ ਦਿੱਤਾ ਗਿਆ ਹੈ ਜਿਹੜਾ ਕਿ ਇਕ ਬਹੁਤ ਵੱਡਾ ਕੰਮ ਕੀਤਾ ਹੈ, ਉਥੇ ਫਤਿਹਗੜ੍ਹ ਸਾਹਿਬ ਵਿਖੇ ਇੱਕ ਪ੍ਰਾਈਵੇਟ ਪਾਲੀਟੈਕਨਿਕ ਕਾਲਜ ਖੋਲ੍ਹਣ ਨੂੰ ਸਰਕਾਰ ਨੇ ਮਨਜ਼ੂਰੀ ਦੇ ਦਿੱਤੀ ਹੈ । ਕਿਹੜੀਆਂ ਕਿਹੜੀਆਂ ਗੱਲਾਂ ਦਾ ਮੈਂ ਜ਼ਿਕਰ ਕਰਾਂ ।

ਅਗਲੀ ਗੱਲ ਜਿਹੜੀ ਮੈਂ ਕਰਨ ਜਾ ਰਿਹਾ ਹਾਂ ਉਹ ਇਰੀਗੇਸ਼ਨ ਐਂਡ ਪਾਵਰ ਦੀ ਹੈ । ਇਹ ਐਗਰੀਕਲਚਰ ਨਾਲ ਸਬੰਧਿਤ ਹੈ । ਮੈਂ ਡਾਕਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਘਾਟੇ ਦਾ 48% ਇਰੀਗੇਸ਼ਨ ਐਂਡ ਪਾਵਰ ਲਈ ਰੱਖਿਆ ਹੈ । ਜਿਥੇ 1993-94 ਵਿਚ 99 ਕਰੋੜ ਰੁਪਿਆ ਰੱਖਿਆ ਗਿਆ ਸੀ ਉਥੇ ਇਸ ਸਾਲ ਵਧਾ ਕੇ 135 ਕਰੋੜ ਰੁਪਿਆ ਰੱਖਿਆ ਗਿਆ ਹੈ । ਇਸ ਦੇ ਨਾਲ ਹੀ ਡੈਮ ਅਤੇ ਡੀਪ ਟਿਊਬਵੈਲ ਕੰਡੀ ਏਰੀਏ ਵਿਚ ਸਰਕਾਰ ਨੇ ਸਥਾਪਿਤ ਕਰਨ ਦੀ ਘੋਸ਼ਣਾ ਕੀਤੀ ਹੈ ਜਿਹੜੀ ਕਿ ਬਹੁਤ ਹੀ ਅੱਛੀ ਗੱਲ ਹੈ । ਮੇਰੇ ਇਲਾਕੇ ਵਿਚ ਪਿਛਲੇ 10 ਸਾਲ ਤੋਂ ਨਹਿਰ ਦਾ ਪ੍ਰਾਜੈਕਟ ਸ਼ੁਰੂ ਹੋਇਆ ਸੀ ਅਤੇ ਉਸ ਦਾ ਥੋੜ੍ਹਾ ਜਿਹਾ ਕੰਮ ਹੀ ਹੋਇਆ ਸੀ । ਮੈਂ ਸਰਦਾਰ ਬੇਅੰਤ ਸਿੰਘ ਜੀ ਦਾ ਧੰਨਵਾਦੀ ਹਾਂ ਕਿ ਡੇਢ ਕਰੋੜ ਰੁਪਿਆ ਲਾ ਕੇ ਇਸ ਨਹਿਰ ਨੂੰ ਪੂਰਾ ਕੀਤਾ ਹੈ । (ਥੰਪਿੰਗ) ।

ਸ਼੍ਰੀ ਸਪੀਕਰ : ਰਿਨਵਾਂ ਜੀ, ਵਾਈਂਡ ਅੱਪ ਕਰੋ ।

ਡਾਕਟਰ ਮਹਿੰਦਰ ਕੁਮਾਰ ਰਿਨਵਾਂ : ਮੈਂ ਸਰਦਾਰ ਜੀ ਨੂੰ ਕਹਾਂਗਾ ਕਿ ਜਿੱਥੇ ਉਨ੍ਹਾਂ ਨੇ ਯੂ.ਬੀ.ਡੀ.ਸੀ. ਦਾ ਵਾਟਰ ਅਲਾਊਂਸ ਵਧਾਇਆ ਹੈ, ਉਥੇ ਸਾਡੇ ਜ਼ਿਲ੍ਹੇ ਫਿਰੋਜ਼ਪੁਰ, ਫਰੀਦਕੋਟ, ਬਠਿੰਡਾ ਅਤੇ ਮਾਨਸਾ ਜਿੱਥੇ ਪਾਣੀ ਦੀ ਘਾਟ ਹੈ, ਉਥੇ ਵਾਟਰ ਅਲਾਊਂਸ ਵਧਾਇਆ ਜਾਵੇ ਅਤੇ ਪਾਣੀ ਦੀ ਕਮੀ ਨੂੰ ਪੂਰਾ ਕੀਤਾ ਜਾਵੇ, ਕਿਉਂਕਿ ਟਿਊਬਵੈਲਾਂ ਦਾ ਪਾਣੀ ਚੰਗਾ ਨਹੀਂ ।

Mr. Speaker : Please resume your seat. You have spoken a lot. Yes, Mr. Faquir Chand Sharma.

ਸ਼੍ਰੀ ਫਕੀਰ ਚੰਦ ਸ਼ਰਮਾ (ਅੰਮ੍ਰਿਤਸਰ ਉੱਤਰੀ) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਹੈ । ਸਪੀਕਰ ਸਾਹਿਬ, ਚਾਹੇ ਘਰ ਹੋਵੇ, ਚਾਹੇ ਸਟੇਟ ਹੋਵੇ, ਦੋ ਚੀਜ਼ਾਂ ਬਹੁਤ ਜ਼ਰੂਰੀ

ਹਨ, ਇੱਕ ਸ਼ਾਂਤੀ ਔਰ ਦੂਸਰੀ ਆਰਥਿਕ ਸਥਿਤੀ । ਜਦੋਂ ਦੋ ਸਾਲ ਪਹਿਲਾਂ ਅਸੀਂ ਗੌਰਮਿੰਟ ਸੰਭਾਲੀ ਸੀ ਤਾਂ ਆਰਥਿਕ ਸਥਿਤੀ ਖਰਾਬ ਸੀ ਤੇ ਖਜ਼ਾਨਾ ਖਾਲੀ ਸੀ ਅਤੇ ਸ਼ਾਂਤੀ ਦਾ ਖਜ਼ਾਨਾ ਵੀ ਬਿਲਕੁਲ ਖਾਲੀ ਸੀ । ਇਸ ਦੁਨੀਆਂ ਵਿਚ ਦੋ ਚੀਜ਼ਾਂ ਹਨ, ਇੱਕ ਆਤਮ ਬਲ ਔਰ ਦੂਸਰਾ ਪਸ਼ੂ ਬਲ । ਆਤਮ ਬਲ ਭੈ-ਭੀਤ ਹੋ ਗਿਆ ਸੀ । ਲੋਕੀਂ ਡਰ ਗਏ ਸਨ ਔਰ ਪਸ਼ੂ ਬਲ ਦਾ ਬੜਾ ਜ਼ੋਰ-ਸ਼ੋਰ ਸੀ । ਸਰਦਾਰ ਬੇਅੰਤ ਸਿੰਘ ਜੀ ਜਦੋਂ ਚੀਫ ਮਨਿਸਟਰ ਨਹੀਂ ਸਨ ਤਾਂ ਉਹ ਪਸ਼ੂ ਬਲ ਤੋਂ ਨਹੀਂ ਡਰੇ ਔਰ ਆਤਮ ਬਲ ਉਨ੍ਹਾਂ ਨੇ ਰੱਖਿਆ । ਘਰ ਘਰ ਜਾਂਦੇ ਰਹੇ ਔਰ ਜਿਸ ਵੇਲੇ 25 ਜਨਵਰੀ, 1992 ਨੂੰ ਕਸਮ ਖਾਧੀ ਕਿ ਜਿਸ ਕਿਸਮ ਦਾ ਘਾਣ ਮਨੁੱਖਤਾ ਦਾ ਹੋ ਰਿਹਾ ਹੈ, ਉਸ ਖ਼ਿਲਾਫ਼ ਕਦਮ ਚੁੱਕਾਂਗਾ ਔਰ ਸ਼ਾਂਤੀ ਲਿਆਵਾਂਗਾ, ਉਹ ਘਰ ਘਰ ਗਏ ਅਤੇ ਲੋਕਾਂ ਦਾ ਆਤਮ ਬਲ ਉਚਾ ਕੀਤਾ, ਸ਼ਾਂਤੀ ਲਿਆਂਦੀ । ਲੋਕੀਂ ਹੈਰਾਨ ਸਨ ਕਿ ਸ਼ਾਂਤੀ ਕਿਸ ਤਰ੍ਹਾਂ ਆ ਗਈ । ਉਨ੍ਹਾਂ ਕਦੇ ਸੋਚਿਆ ਹੀ ਨਹੀਂ ਸੀ ਕਿ ਪਿਛਲੇ 12 ਸਾਲ ਤੋਂ ਜਿਸ ਤਰ੍ਹਾਂ ਦਾ ਮਾਹੌਲ ਚਲ ਰਿਹਾ ਹੈ, ਉਸ ਨਾਲ ਕਿਸ ਤਰ੍ਹਾਂ ਸ਼ਾਂਤੀ ਆਏਗੀ । ਲੇਕਿਨ ਜਿੱਥੇ ਆਤਮ ਬਲ ਹੁੰਦਾ ਹੈ, ਸਤਿਆ ਹੁੰਦੀ ਹੈ, ਡੈਡੀਕੇਸ਼ਨ ਹੁੰਦੀ ਹੈ, ਉਥੇ ਸ਼ਾਂਤੀ ਆਉਂਦੀ ਹੈ ਔਰ ਆਈ । ਜੋ ਕੁਝ ਅਸੀਂ ਦੋ ਸਾਲ ਵਿਚ ਕੀਤਾ, ਉਸ ਦੀ ਮਿਸਾਲ ਇਤਿਹਾਸ ਵਿਚ ਨਹੀਂ ਮਿਲਦੀ ।

ਸਪੀਕਰ ਸਾਹਿਬ, ਜਿਹੜਾ ਸਾਡਾ ਪਿਛਲਾ ਬਜਟ ਸੀ, ਉਹ ਮਾਇਨਸ ਬਜਟ ਸੀ । ਉਸ ਨੂੰ ਮਾਇਨਸ ਕਿਹਾ ਗਿਆ ਹੈ । ਭਾਵੇਂ ਹਾਲਤ ਨਾ ਹੋਵੇ ਲੇਕਿਨ ਫਿਰ ਵੀ ਮੈਂ ਕਹਾਂਗਾ ਕਿ 812 ਕਰੋੜ ਸੀ । ਅੱਜ ਸ਼੍ਰੀ ਕੇਵਲ ਕ੍ਰਿਸ਼ਨ ਜੀ ਆਏ, ਇਨ੍ਹਾਂ ਨੇ ਸੂਝਬੂਝ ਨਾਲ ਜਿਸ ਤਰ੍ਹਾਂ ਨਰਸਿਮਾ ਰਾਓ ਨੇ ਸੂਝਬੂਝ ਨਾਲ ਵਿੱਤ ਮੰਤਰੀ ਬਣਾਏ, ਉਸੇ ਤਰ੍ਹਾਂ ਸਰਦਾਰ ਬੇਅੰਤ ਸਿੰਘ ਜੀ ਨੇ ਆਪਣੀ ਸੂਝਬੂਝ ਨਾਲ ਡਾਕਟਰ ਕੇਵਲ ਕ੍ਰਿਸ਼ਨ ਜੀ ਨੂੰ ਵਿੱਤ ਮੰਤਰੀ ਬਣਾਇਆ, ਇਨ੍ਹਾਂ ਨੇ ਸੂਝਬੂਝ ਨਾਲ ਜਿਹੜਾ ਮਾਈਨਸ ਬਜਟ ਸੀ, ਉਸ ਨੂੰ 1711 ਕਰੋੜ ਰੁਪਏ ਦਾ ਪਲੱਸ ਬਜਟ ਬਣਾਇਆ ਹੈ । ਇਸ ਵੇਲੇ ਕੋਈ ਟੈਕਸ ਨਹੀਂ ਲਾਇਆ, ਬੜੀ ਚੰਗੀ ਗੱਲ ਹੈ । ਪਿਛਲੇ ਦੋ ਸਾਲਾਂ ਵਿਚ ਪੰਜਾਬ ਦੀ ਆਰਥਕ ਸਥਿਤੀ ਨੂੰ ਹੱਲ ਕੀਤਾ । ਹੁਣ ਪੰਜਾਬ ਦੀ ਜੋ ਸਥਿਤੀ ਹੈ ਉਹ ਸਰਾਹਨਾ ਯੋਗ ਹੈ । ਇਹ ਜਿਹੜਾ ਬਜਟ ਹੈ, ਇਸ ਲਈ ਮੈਂ ਡਾਕਟਰ ਕੇਵਲ ਕ੍ਰਿਸ਼ਨ ਜੀ ਨੂੰ ਵਧਾਈ ਦੇਵਾਂਗਾ, ਜਿਹੜਾ ਇਨ੍ਹਾਂ ਨੇ ਬਜਟ ਪ੍ਰੈਜ਼ੈਂਟ ਕੀਤਾ ਹੈ । ਪੰਜਾਬ ਦੇ ਪਿੰਡਾਂ ਦੀ ਆਬਾਦੀ 70% ਹੈ ਅਤੇ ਮੈਂ ਕਹਾਂਗਾ ਕਿ ਇਹ ਪਹਿਲਾ ਬਜਟ ਹੈ ਜਿਹੜਾ ਕਿ ਜਨਤਾ ਦਾ ਬਜਟ ਹੈ । ਮੈਂ ਇਸ

[ਸ਼੍ਰੀ ਫਕੀਰ ਚੰਦ ਸ਼ਰਮਾ]

ਬਜਟ ਨੂੰ ਪਾਪੂਲਰ ਗੌਰਮਿੰਟ ਦਾ ਪਾਪੂਲਰ ਬਜਟ ਕਹਾਂਗਾ । ਇਹ ਪਹਿਲਾ ਬਜਟ ਹੈ ਜਿਹੜਾ ਕਿ ਮਹਾਤਮਾ ਗਾਂਧੀ ਦੀਆਂ ਪਾਲਿਸੀਆਂ ਨੂੰ ਮੁੱਖ ਰੱਖ ਕੇ ਬਣਾਇਆ ਗਿਆ ਹੈ ।

Mahatama Gandhi said, "I shall continue my war till the last drop of tear of the poorest is not wiped out. My India lives in villages and every village must have plus four i.e. ਰੋਟੀ, ਕੱਪੜਾ, ਮਕਾਨ ਔਰ ਰੁਜ਼ਗਾਰ । ਇਹ ਚੀਜ਼ਾਂ ਇਨ੍ਹਾਂ ਨੇ ਪੂਰੀਆਂ ਕੀਤੀਆਂ ਹਨ । ਜਿਹੜਾ ਸਾਡਾ ਬਜਟ ਹੈ ਇਸ ਵਿਚ ਇਰੀਗੇਸ਼ਨ ਨੂੰ ਪਹਿਲ ਦਿਤੀ ਗਈ ਹੈ । ਇਰੀਗੇਸ਼ਨ ਖਾਸ ਕਰਕੇ ਪਾਵਰ ਵੱਲ ਇਸ ਬਜਟ ਵਿੱਚ ਤਰਜੀਹ ਦਿੱਤੀ ਗਈ ਹੈ । ਪਾਵਰ ਵਾਸਤੇ ਬਜਟ ਵਿੱਚ ਕਾਫੀ ਪੈਸਾ ਰੱਖਿਆ ਗਿਆ ਹੈ । ਰੋਪੜ ਵਿੱਚ 250 ਮੈਗਾਵਾਟ ਪਾਵਰ ਪਰਿਡਿਊਸ ਵਾਸਤੇ ਅਤੇ ਏਸੇ ਤਰ੍ਹਾਂ 345 ਕਿਲੋਵਾਟ ਪਾਵਰ ਡਿਸਟ੍ਰੀਬਿਊਸ਼ਨ ਵਾਸਤੇ । ਡਿਸਟ੍ਰੀਬਿਊਸ਼ਨ ਲਾਈਨ ਜ਼ਰੂਰੀ ਹੁੰਦੀ ਹੈ ਕਿਉਂਕਿ ਕਈ ਵਾਰ ਦੇਖਿਆ ਹੈ ਕਿ ਜਿਹੜੀ ਬਿਜਲੀ ਹੈ ਉਹ ਰਸਤੇ ਵਿੱਚ ਹੀ ਡਰਾਪ ਹੋ ਜਾਂਦੀ ਹੈ । ਇਹ ਚੀਜ਼ ਇਸ ਵਿੱਚ ਦੇਖੀ ਗਈ ਹੈ ।

Mr. Speaker : Wind up please.

ਸ਼੍ਰੀ ਫਕੀਰ ਚੰਦ ਸ਼ਰਮਾ : ਸਰਦਾਰ ਬੇਅੰਤ ਸਿੰਘ ਨੇ ਵਧੀਆ ਕੰਮ ਕੀਤਾ ਹੈ । ਰਣਜੀਤ ਸਾਗਰ ਡੈਮ, ਜਿਹੜਾ ਕਿ ਕਈਆਂ ਸਾਲਾਂ ਤੋਂ ਪੈਂਡਿੰਗ ਪਿਆ ਸੀ, ਉਸ ਤੇ ਬਹੁਤ ਜ਼ਿਆਦਾ ਕਾਸਟ ਆ ਰਹੀ ਸੀ, ਸਰਦਾਰ ਬੇਅੰਤ ਸਿੰਘ ਜੀ ਨੇ ਪਤਾ ਨਹੀਂ ਕਿਸ ਤਰ੍ਹਾਂ ਆਪਣੇ ਖਜ਼ਾਨੇ ਤੇ ਭਾਰ ਝੱਲ ਕੇ ਇਸ ਨੂੰ ਮੁੜ ਸ਼ੁਰੂ ਕੀਤਾ ਅਤੇ ਰਾਵੀ ਦੇ ਪਾਣੀ ਨੂੰ ਡਾਈਵਰਟ ਕੀਤਾ । ਉਨ੍ਹਾਂ ਨੇ ਕਿਹਾ ਸੀ ਕਿ ਰਣਜੀਤ ਸਾਗਰ ਡੈਮ 1996 ਵਿਚ ਪੂਰਾ ਹੋ ਜਾਵੇਗਾ ਅਤੇ ਇਹ ਬੜਾ ਵੱਡਾ ਰੈਵੋਲਿਊਸ਼ਨ ਹੋਵੇਗਾ ।

Mr. Speaker ; Faqir Chandi ji, now resume your seat. Resume your seat please.

ਸ਼੍ਰੀ ਫਕੀਰ ਚੰਦ ਸ਼ਰਮਾ : ਇਸ ਡੈਮ ਤੋਂ 600 ਮੈਗਾਵਾਟ ਬਿਜਲੀ ਬਣੇਗੀ । ਉਸ ਨਾਲ ਕਾਫੀ ਜ਼ਮੀਨ ਕਾਸ਼ਤਯੋਗ ਬਣੇਗੀ । ਕਿਹੜੀਆਂ ਕਿਹੜੀਆਂ ਗੱਲਾਂ ਵੱਲ ਜਾਵਾਂ ਇਰੀਗੇਸ਼ਨ ਹੈ, ਇੰਡਸਟਰੀ ਹੈ, ਹਰ ਪਹਿਲੂ ਇੱਕ ਰੱਖੀ

ਹੋਈ ਹੈ । ਸਕੂਲ ਐਜੂਕੇਸ਼ਨ ਹੈ, ਟਰਾਂਸਪੋਰਟ ਯਾਨੀ ਕਿ ਹਰ ਚੀਜ਼ ਵਿੱਚ ਤਰੱਕੀ ਹੋਈ ਹੈ । ਮੈਂ ਐਜੂਕੇਸ਼ਨ ਬਾਰੇ ਕਹਿੰਦਾ ਹੈ ਕਿ ਜਿਹੜੇ ਸਾਡੇ ਸਕੂਲ ਹਨ ਇਨ੍ਹਾਂ ਵੱਲ ਧਿਆਨ ਦੇਣ ਦੀ ਬੜੀ ਜ਼ਰੂਰਤ ਹੈ । ਲੇਕਿਨ ਆਮ ਤੌਰ ਤੇ ਅਸੀਂ ਦੇਖਦੇ ਹਾਂ ਕਿ ਜਿਹੜਾ ਸਾਡੇ ਬੱਚਿਆਂ ਦਾ ਕਰੈਕਟਰ ਹੈ ਉਹ ਬਣਾਉਣਾ ਬੜਾ ਜ਼ਰੂਰੀ ਹੈ । ਕਿੰਨੀ ਤਰੱਕੀ ਕਰੀਏ ਭਾਵੇਂ ਫਾਇਨੈਂਸ਼ਲ ਤੌਰ ਤੇ ਲੇਕਿਨ ਜਿੰਨਾ ਚਿਰ ਸਾਡੇ ਬੱਚਿਆਂ ਦਾ ਕਰੈਕਟਰ ਠੀਕ ਨਹੀਂ ਹੋ ਜਾਂਦਾ ਕੋਈ ਫਰਕ ਨਹੀਂ ਪੈਂਦਾ । ਕਰੈਕਟਰ ਤਿੰਨ ਜਗ੍ਹਾ ਤੇ ਬਣਦਾ ਹੈ; ਇਕ ਘਰ ਵਿਚ, ਫਿਰ ਸਕੂਲ ਵਿਚ ਤੇ ਫਿਰ ਸੋਸਾਇਟੀ ਤੋਂ ਬਣਦਾ ਹੈ । ਮੈ ਜ਼ਿਆਦਾ ਨਹੀਂ ਕਹਾਂਗਾ ।

Mr. Speaker : Resume your seat ..... Resume your seat, I have told you.

**ਸ਼੍ਰੀ ਫਕੀਰ ਚੰਦ ਸ਼ਰਮਾ :** ਜਿਹੜੀ ਬੱਚਿਆਂ ਨੂੰ ਤਾਲੀਮ ਦਿੱਤੀ ਜਾਂਦੀ ਹੈ ਉਸ ਦੇ ਵਿੱਚ ਬੱਚਿਆਂ ਨੂੰ ਅੱਛਾ ਧਰਮ, ਅੱਛੀਆਂ ਗੱਲਾਂ, ਅੱਛੀ ਸਿਖਸ਼ਾ ਉਨ੍ਹਾਂ ਦੇ ਸਾਹਮਣੇ ਰਖਣ ਤਾਂਕਿ ਸਾਡੇ ਬੱਚਿਆਂ ਦਾ ਜਿਹੜਾ ਭਵਿਖ ਹੈ ਉਹ ਅੱਛਾ ਹੋਵੇ ਅਤੇ ਉਹ ਅੱਛੇ ਨਾਗਰਿਕ ਬਣਨ । ਇਨ੍ਹਾਂ ਸ਼ਬਦਾਂ ਨਾਲ, ਸਪੀਕਰ ਸਾਹਿਬ, ਮੈਂ ਤੁਹਾੜਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ ।

**ਸ਼੍ਰੀ ਵਿਜੇ ਕੁਮਾਰ ਸਾਥੀ (ਬਾਘਾ ਪੁਰਾਣਾ) :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ ਮਗਰ ਮੈਂ ਇਹ ਬੇਨਤੀ ਕਰਾਂਗਾ ਕਿ ਇਸ ਗੱਲ ਦਾ ਪੂਰਾ ਧਿਆਨ ਕਰ ਲੈਣਾ ਕਿ ਮੈਨੂੰ ਆਪਣੀ ਗੱਲ ਕਹਿਣ ਦਾ ਪੂਰਾ ਸਮਾਂ ਦਿੱਤਾ ਜਾਵੇ, ਮੈ ਕੋਸ਼ਿਸ਼ ਕਰਾਂਗਾ ਕਿ ਆਪਣੀ ਗੱਲ ਛੇਤੀ ਨਿਪਟਾ ਦੇਵਾਂ ।

**ਸ਼੍ਰੀ ਸਪੀਕਰ :** ਮੈਂ ਤੁਹਾਨੂੰ 10 ਮਿੰਟ ਦਾ ਟਾਈਮ ਦਿੰਦਾ ਹਾਂ । Please finish within ten minutes, I may tell you.

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, 18 ਮਾਰਚ ਨੂੰ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਜੋ ਬਜਟ ਇਥੇ ਪੇਸ਼ ਕੀਤਾ ਹੈ ਮੈਂ ਉਸ ਦੇ ਲਈ ਪੂਰੀ ਤਰ੍ਹਾਂ ਅਸਹਿਮਤੀ ਪ੍ਰਗਟ ਕਰਦਾ ਹਾਂ । (ਥੰਪਿੰਗ) (ਹਾਸਾ) (ਕੁਝ ਆਵਾਜ਼ਾਂ : ਸਹਿਮਤੀ ਕਿਹਾ ਹੈ ।)

**ਸ੍ਰੀ ਵਿਜੇ ਕੁਮਾਰ ਸਾਥੀ :** ਅਸਹਿਮਤੀ ਕਿਹਾ ਹੈ ਕਿ ਮੈਂ ਅਸਹਿਮਤੀ ਪ੍ਰਗਟ ਕਰਦਾ ਹਾਂ । ਸਪੀਕਰ ਸਾਹਿਬ, ਇਸ ਗੱਲ ਦਾ ਵੀ ਧਿਆਨ ਰੱਖ ਲੈਣਾ ਕਿ ਮੇਰਾ ਸਮਾਂ ਬਰਬਾਦ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । (ਵਿਘਨ) ਮਾਨਯੋਗ ਮੈਂਬਰਾਂ ਨੇ ਪੜ੍ਹਿਆ ਹੈ ਕਿ 62 ਕਰੋੜ ਰੁਪਏ ਦਾ ਘਾਟਾ ਤੇ ਹੋਰ ਵੀ ਖੱਪੇ ਪੂਰੇ ਕਰਨ ਵਾਲੇ ਹਨ । ਸ਼ਰਮਾ ਜੀ ਨੇ ਮਲਟੀ ਡਾਇਮੈਨਸ਼ਨਲ ਬਜਟ ਕਿਹਾ ਹੈ, ਮੈਂ ਕਹਿੰਦਾ ਹਾਂ ਕਿ ਇਹ ਮਲਟੀ ਨੈਸ਼ਨਲ ਬਜਟ ਹੈ । ਇਸ ਬਜਟ ਦੇ ਵਿਚ ਸਪੀਕਰ ਸਾਹਿਬ, ਡੰਕਲ ਦੇ ਬਾਰੇ ਕੋਈ ਗੱਲ ਨਹੀਂ ਕੀਤੀ ਗਈ । ਡੰਕਲ ਪ੍ਰੋਪੋਜ਼ਲਜ਼ ਦੀ ਪਾਰਲੀਮੈਂਟ ਕਮੇਟੀ ਦੀ ਰਿਪੋਰਟ ਹੈ, ਉਸ ਦੇ ਵਿੱਚ ਕੀ ਕਿਹਾ ਗਿਆ ਹੈ; ਸਪੀਕਰ ਸਾਹਿਬ, ਮੈਂ ਉਸ ਦੀ ਆਖਿਰੀ ਗੱਲ ਪੜ੍ਹਨੀ ਚਾਹੁੰਦਾ ਹਾਂ--

"A forceful opinion was expressed by some Members in the Committee that the Government of India would be well advised to consult the Parliament before ratifying the new GATT Agreements. In this context it was pointed out that violation of article XXXV of the GATT should be taken up with UNCTAD.

The convention resolves, to prepare the people of India, particularly the youth and students, for a decisive struggle in defence of the nation's sovereignty and for the creation of a just and agalitarian society."

ਸਪੀਕਰ ਸਾਹਿਬ, ਇਹ ਜਿਹੜੀ ਡੰਕਲ ਦੀ ਸਿਰ ਤੇ ਤਲਵਾਰ ਲਟਕ ਰਹੀ ਹੈ ਉਸ ਦੀ ਕੋਈ ਗੱਲ ਇਸ ਦੇ ਵਿੱਚ ਨਹੀਂ ਕੀਤੀ ਗਈ । ਜਿਥੋਂ ਤਕ ਡੰਕਲ ਪ੍ਰੋਪੋਜ਼ਲਜ਼ ਦਾ ਤਲੱਕ ਹੈ ਉਸ ਦੇ ਬਾਰੇ ਡਾਕਟਰ ਸਾਹਿਬ ਨੂੰ ਮੈ ਕਹਿਣਾ ਚਾਹੁੰਦਾ ਹਾਂ--

'ਜਬ ਭੀ ਹਮ ਨੇ ਤਸੱਵਰ ਕੀਆ ਰਿਹਾਈ ਕਾ
ਦੀਵਾਰੇ ਔਰ ਭੀ ਬੁਲੰਦ ਹੋਨੇ ਲਗੀ ਕੈਦਖਾਨੇ ਕੀ ।

ਪੰਜਾਬ ਦਾ ਕਿਸਾਨ, ਹਿੰਦੁਸਤਾਨ ਦਾ ਕਿਸਾਨ ਦੇਸ਼ ਦੇ ਇਸ ਸੰਕਟ ਵਿਚੋਂ ਬਚ ਨਿਕਲੇਗਾ ਕਿ ਨਹੀਂ ਇਹ ਨਹੀਂ ਪਤਾ । ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜੋ ਬਜਟ ਪੇਸ਼ ਕੀਤਾ ਗਿਆ ਇਸ ਦੇ ਵਿੱਚ ਕੋਈ ਕਿਸੇ ਕਿਸਮ ਦੀ ਮਜ਼ਦੂਰ ਨੂੰ, ਕਿਸਾਨ ਨੂੰ, ਇਮਪਲਾਈ ਨੂੰ ਰਾਹਤ ਨਹੀਂ ਦਿੱਤੀ ਗਈ । ਉਨ੍ਹਾਂ ਨੂੰ ਕੁਝ ਸਹੂਲਤਾਂ ਦੇਣ ਦੀ ਬਜਾਏ ਅੱਜ ਉਨ੍ਹਾਂ ਦੇ ਹੱਥ ਵੱਢੇ ਜਾ ਰਹੇ ਹਨ, ਪ੍ਰਾਈਵੇਟਾਈਜੇਸ਼ਨ ਕਰ ਰਹੇ ਹਨ । ਇਥੇ ਜਾਖੜ ਸਾਹਿਬ ਬੈਠੇ ਹਨ ਉਹ

ਕਹਿੰਦੇ ਹਨ ਕਿ ਪੰਡ ਮਿਲਾਂ ਦਾ ਨਿਜੀਕਰਣ ਕਰ ਰਹੇ ਹਾਂ । ਮੈਂ, ਸਪੀਕਰ ਸਾਹਿਬ, ਇਕ ਉਦਾਹਰਣ ਦੇਣਾ ਚਾਹੁੰਦਾ ਹਾਂ ਕਿ ਇਥੇ ਇਕ ਕੰਪਨੀ ਇੰਡੀਅਨ ਐਕਰੈਲਿਕਸ ਭਵਾਨੀਗੜ੍ਹ ਵਿੱਚ ਹੈ । ਇਹ ਕਿਸ ਦੇ ਹੱਥਾਂ ਵਿੱਚ ਹੈ ? ਇਹ ਕੌਣ ਲਗਾ ਰਿਹਾ ਹੈ ? ਇਸ ਤੇ 350 ਕਰੋੜ ਰੁਪਿਆ ਲੱਗ ਚੁੱਕਾ ਹੈ । ਯੂ.ਪੀ. ਵਿੱਚ ਇਸ ਤੇ 90 ਕਰੋੜ ਰੁਪਏ ਲਗੇ ਸੀ ਔਰ ਕਰਨਾਟਕਾ ਵਿੱਚ 110 ਕਰੋੜ ਲਗੇ ਸੀ । ਇਥੇ ਉਸ ਤੇ 350 ਕਰੋੜ ਰੁਪਿਆ ਲੱਗ ਚੁੱਕਾ ਹੈ ਔਰ 110 ਕਰੋੜ ਰੁਪਿਆ ਉਹ ਮੰਗਦੇ ਹਨ । ਉਸ ਦੇ ਵਿੱਚ ਕੀ ਰੋਲ ਹੈ ਪੰਜਾਬ ਦਾ । ਡਾਕਟਰ ਸਾਹਿਬ, ਦੇਖੋ ਕਿ ਪੰਜਾਬ ਦਾ ਖਜ਼ਾਨਾ ਕਿਵੇਂ ਲੁਟਿਆ ਜਾ ਰਿਹਾ ਹੈ । ਡਾਕਟਰ ਸਾਹਿਬ ਸੁਚੇਤ ਰਹਿਣ ਦੀ ਲੋੜ ਹੈ । ਮੈਂ ਬੇਨਤੀ ਕਰਾਂਗਾ ਕਿ ਇਤਨਾ ਵੱਡਾ ਬੀ.ਐਮ.ਸੀ. ਦਾ ਬਜਟ ਹੈ । (ਵਿਘਨ) ਇਹ ਮਲਟੀ ਨੈਸ਼ਨਲ ਬਜਟ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਬੀ.ਐਮ.ਸੀ. ਦਾ ਕੀ ਮਤਲਬ ਹੈ, ਸਮਝ ਨਹੀਂ ਆਉਂਦਾ ?

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਇਸ ਵੇਲੇ ਪੰਜਾਬ ਵਿਚ ਹਾਲਤ ਇਹ ਹੈ ਕਿ ਜੋ ਪੰਜਾਬ ਪੁਲਿਸ ਲਈ ਖਰਚਾ ਰਖਿਆ ਗਿਆ ਹੈ, ਉਸ ਸਬੰਧ ਵਿਚ ਅਰਸ਼ੀ ਸਾਹਿਬ ਨੇ ਵੀ ਦਸਿਆ ਹੈ ਔਰ ਦੂਜੇ ਪਾਸੇ ਵੀ ਗੱਲ ਚਲੀ ਹੈ ਪੰਜਾਬ ਪੁਲਿਸ ਦੀ । ਇਸ ਵੇਲੇ ਜੋ ਪੰਜਾਬ ਪੁਲਿਸ ਦਾ ਰੋਲ ਹੈ ਉਸ ਬਾਰੇ ਅਮਰੀਕਾ ਤੋਂ ਬਿਲ ਕਲਿੰਟਨ ਵੀ ਇਹ ਕਹਿ ਰਹੇ ਹਨ ਕਿ ਸਾਡੇ ਪੰਜਾਬ ਵਿਚ ਹਿਊਮਨ ਰਾਈਟਸ ਖਤਮ ਹੋ ਰਹੇ ਹਨ । ਇਸ ਲਈ ਮੈਂ ਉਸ ਨੂੰ ਵਾਰਨ ਕਰਨਾ ਚਾਹੁੰਦਾ ਹਾਂ ਕਿ ਤੂੰ ਆਪਣੇ ਮੁਲਕ ਨੂੰ ਸੰਭਾਲ, ਅਸੀਂ ਆਪਣੇ ਹਿੰਦੁਸਤਾਨ ਨੂੰ ਆਪ ਸੰਭਾਲ ਲਵਾਂਗੇ । ਤੇਰੇ ਮੁਲਕ ਵਿਚ ਵੀ 13-13 ਸਾਲ ਦੀਆਂ ਬੱਚੀਆਂ ਤੇ ਹਮਲੇ ਹੋ ਰਹੇ ਹਨ, ਔਰ ਤੂੰ ਅੱਜ ਹਿਊਮਨ ਰਾਈਟਸ ਦੀ ਗੱਲ ਕਰਦਾ ਹੈ, ਪੰਜਾਬ ਦੀ ਗੱਲ ਕਰਦਾ ਹੈਂ । ਪਰ ਜਿਥੇ ਮੈਂ ਅਮਰੀਕਾ ਨੂੰ ਵਾਰਨ ਕਰਦਾ ਹਾਂ ਉਥੇ ਇਸ ਸਰਕਾਰ ਨੂੰ ਵੀ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਕੁਝ ਹਾਲਾਤ ਵਿਚ ਸਾਡੇ ਇਥੇ ਹਿਊਮਨ ਰਾਈਟਸ ਦੀ ਵਾਇਲੇਸ਼ਨ ਹੋ ਰਹੀ ਹੈ । ਇਸ ਲਈ ਸਾਨੂੰ ਇਸ ਤੇ ਜ਼ਰੂਰ ਵਿਚਾਰ ਕਰਨਾ ਚਾਹੀਦਾ ਹੈ । ਇਸ ਗੱਲ ਨੂੰ ਨਾ ਦਬਾਓ । ਸੈਂਟਰ ਵਿਚ ਵੀ ਤੁਹਾਡੀ ਸਰਕਾਰ ਹੈ ਅਤੇ ਇਥੇ ਵੀ ਤੁਹਾਡੀ ਸਰਕਾਰ ਹੈ । ਪੰਜਾਬ ਦਾ ਮੈਂਬਰ ਪਾਰਲੀਮੈਂਟ ਜਗਮੀਤ ਬਰਾੜ ਪੰਜਾਬ ਲਈ ਪਾਣੀ ਦੇ ਮਸਲੇ ਦੀ ਗੱਲ ਕਰ ਰਿਹਾ ਹੈ ਔਰ ਇਹ ਉਸ ਨੂੰ ਵੀ ਦਬਾ

[ਸ਼੍ਰੀ ਵਿਜੇ ਕੁਮਾਰ ਸਾਥੀ]

ਰਹੇ ਹਨ । ਫਿਰ ਚੀਰਾ ਜੀ ਨੇ ਗੱਲ ਕੀਤੀ ਉਸ ਨੂੰ ਦਬਾਇਆ ਗਿਆ । ਜੇ ਪੰਜਾਬ ਦੇ ਵਾਸੀ ਹੀ ਪੰਜਾਬ ਦੀ ਰਾਖੀ ਨਹੀਂ ਕਰ ਸਕਦੇ ਤਾਂ ਫਿਰ ਹਿਊਮਨ ਰਾਈਟਸ ਦੀ ਵਾਇਲੇਸ਼ਨ ਕੌਣ ਚੈਕ ਕਰੇਗਾ । ਇਸ ਲਈ ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਪੁਲਿਸ ਤੇ ਇਤਨਾ ਭਾਰੀ ਖਰਚ ਕੀਤਾ ਜਾ ਰਿਹਾ ਹੈ, ਇਸ ਨੂੰ ਜ਼ਰੂਰ ਘਟਾਇਆ ਜਾਵੇ । ਠੀਕ ਹੈ ਹੁਣ ਕੁਝ ਸ਼ਾਂਤੀ ਆਈ ਹੈ ਮਗਰ ਇਸ ਦੇ ਬਾਵਜੂਦ ਆਪਣੇ ਵਿੱਤ ਮੰਤਰੀ ਸਾਹਿਬ ਨੂੰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਡੰਕਲ ਤਜਵੀਜ਼ਾਂ ਨੂੰ ਲਾਗੂ ਕੀਤਾ ਜਾ ਰਿਹਾ ਹੈ, ਇਸ ਨਾਲ ਪੰਜਾਬ ਦੀ ਕਿਸਾਨੀ ਖਤਮ ਹੋ ਜਾਵੇਗੀ ਔਰ ਜੇ ਪੰਜਾਬ ਦੀ ਕਿਸਾਨੀ ਖਤਮ ਹੋ ਗਈ ਤਾਂ ਸਾਰਾ ਪੰਜਾਬ ਖਤਮ ਹੋ ਜਾਵੇਗਾ ।

ਇਸ ਦੇ ਨਾਲ ਹੀ ਮੈਂ ਬੇਨਤੀ ਕਰਦਾ ਹਾਂ ਕਿ ਜੋ ਖਰਚ ਇਸ ਵੇਲੇ ਐਜੂਕੇਸ਼ਨ ਤੇ ਹੋ ਰਿਹਾ ਹੈ ਉਹ ਘੱਟ ਹੈ । ਇਸ ਬਾਰੇ ਸੈਂਟਰ ਸਰਕਾਰ ਨੇ ਵੀ ਕਿਹਾ ਹੈ ਕਿ ਐਜੂਕੇਸ਼ਨ ਤੇ ਬਜਟ ਦਾ ਘੱਟੋ ਘੱਟ 10% ਖਰਚ ਹੋਣਾ ਚਾਹੀਦਾ ਹੈ ਪਰ ਇਥੇ ਇਤਨਾ ਖਰਚ ਨਹੀਂ ਕੀਤਾ ਜਾ ਰਿਹਾ ਹੈ । ਇਸ ਪਾਸੇ ਧਿਆਨ ਘੱਟ ਹੈ ਔਰ ਦੂਜੇ ਪਾਸੇ ਇੰਡਸਟਰੀ ਨੂੰ ਖਤਮ ਕਰਨ ਲਈ ਪੈਪਸੀ ਕੋਲਾ ਵਰਗੀਆਂ ਕੰਪਨੀਆਂ ਨੂੰ ਇਜਾਜ਼ਤ ਮਿਲ ਰਹੀ ਹੈ । ਉਹ ਕੀ ਕਰਦੇ ਹਨ ? 70 ਪੈਸੇ ਕਿਲੋ ਟਮਾਟਰ ਲੈਕੇ 15 ਰੁਪਏ ਦੀ ਸੌਸ ਦੀ ਬੋਤਲ ਵੇਚਦੇ ਹਨ । ਪਾਣੀ ਵਿਚ ਸੋਢਾ ਪਾਕੇ 5-5 ਰੁਪਏ ਦਾ ਵੇਚਦੇ ਹਨ ਜਦ ਕਿ ਦੂਜੇ ਪਾਸੇ ਸਾਡੇ ਮੁਲਕ ਵਿਚ ਪੀਣ ਦੇ ਪਾਣੀ ਲਈ ਲੋਕ ਤਰਸ ਰਹੇ ਹਨ । ਇਸ ਲਈ ਮੈਂ ਡਾਕਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਅੱਜ ਦੇਸ਼ ਦੀ ਇੰਡਸਟਰੀ ਖਤਰੇ ਵਿਚ ਹੈ, ਇਸ ਵੱਲ ਧਿਆਨ ਦੇਵੋ । ਡੰਕਲ ਤਜਵੀਜ਼ਾਂ ਬਾਰੇ ਪਹਿਲੇ ਬੀ.ਜੇ.ਪੀ. ਵਾਲੇ ਵੀ ਚੁਪ ਸਨ ਪਰ ਜਦੋਂ ਇਨ੍ਹਾਂ ਦੇ ਕੁਝ ਅਦਾਰਿਆਂ ਨੂੰ ਹੱਥ ਪਿਆ ਤਾਂ ਹੁਣ ਇਹ ਵੀ ਕਹਿਣ ਲਗੇ ਹਨ ਕਿ ਇਹ ਡੰਕਲ ਤਜਵੀਜ਼ਾਂ ਠੀਕ ਨਹੀਂ ਹਨ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਥੋਂ ਦੀ ਇੰਡਸਟਰੀ ਨੂੰ ਬਚਾਇਆ ਜਾਵੇ । ਤੁਹਾਨੂੰ ਪਤਾ ਹੈ ਕਿ ਇਸੇ ਈਸਟ ਇੰਡੀਆ ਕੰਪਨੀ ਆਈ ਸੀ ਤਾਂ ਪੂਰੇ 200 ਸਾਲ ਉਸ ਨੇ ਦੇਸ਼ ਨੂੰ ਗੁਲਾਮ ਬਣਾ ਕੇ ਰਖਿਆ ਸੀ । ਇਸ ਲਈ ਜੇ ਹੁਣ ਇਸ ਨੂੰ ਨਾ ਰੋਕਿਆ ਗਿਆ ਤਾਂ ਦੇਸ਼ ਦੀ ਇੰਡਸਟਰੀ ਤਬਾਹ ਹੋ ਜਾਵੇਗੀ ਔਰ ਕਿਸੇ ਨੇ ਨਹੀਂ ਬਚਣਾ । ਇਥੇ ਮਹਾਤਮਾ ਗਾਂਧੀ ਨੇ ਕਿਹਾ ਸੀ ਕਿ ਸਵਦੇਸ਼ੀ [illegible] ਅਤੇ ਸਵਦੇਸ਼ੀ ਪਹਿਨੋ ਪਰ ਸਾਡੀ ਸਰਕਾਰ ਹਾਲੇ ਵੀ ਲੁਧਿਆਣੇ ਦੀ ਇੰਡਸਟਰੀ

ਨੂੰ ਤਬਾਹ ਕਰਨ ਵਾਸਤੇ ਇਕ ਪੇਪਾ ਨਾਂ ਦੀ ਕੰਪਨੀ ਨੂੰ ਇਥੇ ਲਗਾਉਣ ਦੀ ਇਜਾਜ਼ਤ ਦੇ ਰਹੀ ਹੈ ਜਿਸ ਨੇ ਇਥੇ ਜੀਨ ਬਣਾਉਣੀ ਹੈ । ਮੈਂ ਸਮਝਦਾ ਹਾਂ ਕਿ ਇਸ ਨਾਲ ਲੁਧਿਆਣਾ ਦੀ ਸਾਰੀ ਇੰਡਸਟਰੀ ਤਬਾਹ ਹੋ ਜਾਣੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ।

ਇਕ ਗੱਲ ਮੈਂ ਹੋਰ ਇਹ ਕਹਿਣੀ ਹੈ ਕਿ ਪਹਿਲੇ ਤਾਂ ਇਥੇ ਪੁਲਿਸ ਦਾ ਰਾਜ ਸੀ ਔਰ ਉਹ ਆਪਣੀ ਮਨ ਮਰਜ਼ੀ ਕਰਦੇ ਸਨ ਔਰ ਹੁਣ ਤਾਂ ਇਥੇ ਅਫਸਰ-ਸ਼ਾਹੀ ਵੀ ਸ਼ੁਰੂ ਹੋ ਗਈ ਹੈ । ਇਸ ਨਾਲ ਕੁਰੱਪਸ਼ਨ ਨੂੰ ਬੜ੍ਹਾਵਾ ਮਿਲਿਆ ਹੈ ਅਫਸਰਸ਼ਾਹੀ ਬਾਰੇ ਥੋੜ੍ਹਾ ਜਿਹਾ ਵਿੱਤ. ਮੰਤਰੀ ਸਾਹਿਬ ਨੇ ਵੀ ਜ਼ਿਕਰ ਕੀਤਾ ਹੈ ਮੈਂ ਇਨ੍ਹਾਂ ਨੂੰ ਬੇਨਤੀ ਕਰਨਾਂ ਚਾਹੁੰਦਾ ਹਾਂ ਕਿ ਇਸ ਵੱਲ ਧਿਆਨ ਦਿੱਤਾ ਜਾਵੇ । ਤੁਸੀਂ ਵੇਖੋ ਕੋਈ ਅਫਸਰ ਤਾਂ ਗੋਲਫ ਕਲੱਬ ਫਿਰਦਾ ਹੈ ਅਤੇ ਕੋਈ ਸਾਢੇ 10 ਵਜੇ ਤੱਕ ਦਫਤਰ ਹੀ ਨਹੀਂ ਆਉਂਦਾ । ਉਨ੍ਹਾਂ ਦਾ ਕਨਸਰਨ ਖੇਡਾਂ ਨਾਲ ਹੈ, ਕੰਮ ਨਾਲ ਨਹੀਂ । ਜੇ ਉਪਰ ਇਹ ਗੱਲ ਹੈ ਤਾਂ ਛੋਟੇ ਪੱਧਰ ਤੇ ਕੀ ਕਰੀਏ । ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਗਵਰਨਰੀ ਰਾਜ ਦੇ ਸਮੇਂ ਸਾਨੂੰ ਇਨ੍ਹਾਂ ਅਫਸਰਾਂ ਨੂੰ ਮਿਲਣ ਲਈ 2-3 ਘੰਟੇ ਬਾਹਰ ਖੜ੍ਹੇ ਰਹਿਣਾ ਪੈਂਦਾ ਸੀ । ਸਾਨੂੰ ਹੁਣ ਫੇਰ ਬੀ.ਐਮ.ਸੀ. ਦੀ ਝਲਕ ਨਜ਼ਰ ਆ ਰਹੀ ਹੈ । ਪੰਜਾਬ ਵਿਚ ਅਫਸਰ-ਸ਼ਾਹੀ ਦਾ ਬੋਲ ਬਾਲਾ ਹੈ, ਅਤੇ ਇਸ ਨੂੰ ਰੋਕਣ ਦੀ ਲੋੜ ਹੈ । ਮੈਂ ਇਥੇ 2-3 ਗੱਲਾਂ ਹੋਰ ਕਰਨੀਆਂ ਚਾਹੁੰਦਾ ਹਾਂ ।

**ਸ੍ਰੀ ਬਾਬੂ ਰਾਮ ਚਾਵਲਾ :** ਸਪੀਕਰ ਸਾਹਿਬ, ਇਨ੍ਹਾਂ ਨੇ 2-3 ਵਾਰ ਬੀ.ਐਮ.ਸੀ. ਦਾ ਜ਼ਿਕਰ ਕੀਤਾ ਹੈ ਇਹ ਸਾਨੂੰ ਇਸ ਦਾ ਮਤਲਬ ਤਾਂ ਦਸ ਦੇਣ ਕਿ ਕੀ ਹੈ ?

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਤੁਸੀਂ ਸਾਥੀ ਸਾਹਿਬ ਨੂੰ ਆਪਣੇ ਚੈਂਬਰ ਵਿਚ ਬੁਲਾ ਲਿਆ ਕਰੋ । ਇਹ 18 ਘੰਟੇ ਅੰਕਲ ਅੰਕਲ ਕਰਦੇ ਰਹਿੰਦੇ ਹਨ ਪਰ ਹੁਣ ਇਹ ਡੰਕਲ ਡੰਕਲ ਕਰਨ ਲਗ ਗਏ ਹਨ । ਇਨ੍ਹਾਂ ਦੇ ਵਿਚ ਇਤਨੀ ਜਲਦੀ ਤਬਦੀਲੀ ਕਿਸ ਤਰ੍ਹਾਂ ਆ ਗਈ । ਸਪੀਕਰ ਸਾਹਿਬ, ਮੈਂ ਕੀ ਕਸੂਰ ਕੀਤਾ ਹੈ ਕਿ ਤੁਸੀਂ ਮੇਰੀ ਸੀਟ ਇਨ੍ਹਾਂ ਦੇ ਨਾਲ ਲਗਾ ਦਿੱਤੀ ਹੈ । ਦਿਨ ਰਾਤ ਸਿਰ ਸਾਡਾ ਇਹ ਖੋਂਹਦੇ ਰਹਿੰਦੇ ਹਨ, ਨਾਲੇ ਰੌਲਾ ਪਾਈ ਜਾਂਦੇ ਹਨ ਅਤੇ ਮੈਨੂੰ ਹਰ ਰੋਜ਼ ਡਿਸਟਰਬ ਕਰਦੇ ਹਨ । ਤੁਸੀਂ ਇਨ੍ਹਾਂ ਨੂੰ ਸਮਝਾਓ । ਇਹ ਅੰਕਲ

[ਸਰਦਾਰ ਅਵਤਾਰ ਸਿੰਘ ਬਰਾੜ]

ਅੱਕਲ ਕਰਕੇ ਆਪਣੇ ਸਿਰ ਉਤੇ ਹੱਥ ਰੱਖ ਬੈਠੇ ਹਨ ਅਤੇ ਹਾਊਸ ਵਿਚ ਬੋਲਦੇ ਰਹਿੰਦੇ ਹਨ । ਇਹ ਨਾਇਜ਼ ਪਾਲਿਊਸ਼ਨ ਬਹੁਤ ਕਰੀਏਟ ਕਰ ਰਹੇ ਹਨ ।

Mr. Speaker : Please wind up.

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੇਰਾ ਸਮਾਂ ਬਰਾੜ ਸਾਹਿਬ ਜਾਣਬੁਝ ਕੇ ਖਰਾਬ ਕਰ ਰਹੇ ਹਨ । ਸਪੀਕਰ ਸਾਹਿਬ, ਜ਼ਮੀਨਾਂ ਦਾ ਮਸਲਾ ਹੈ, ਮਜ਼ਦੂਰਾਂ ਦਾ ਮਸਲਾ ਹੈ, ਇੰਪਲਾਈਜ਼ ਦਾ ਮਸਲਾ ਹੈ, ਇਨ੍ਹਾਂ ਵੱਲ ਮੈਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਮੈ ਸਰਕਾਰ ਅੱਗੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ "ਤੁਸੀ ਮਨਾਓ ਜਸ਼ਨ ਬਹਾਰ ਕੇ, ਲੇਕਿਨ ਇਸ ਰੋਸ਼ਨੀ ਕੇ ਸਾਥ ਕੁਝ ਘਰ ਜਲ ਰਹੇ ਹੈਂ ।" ਹਿੰਦੁਸਤਾਨ ਦਾ ਸਿਰ ਅਮਰੀਕਾ ਵਾਲੇ ਕਲਮ ਕਰਨਾ ਚਾਹੁੰਦੇ ਹਨ । ਆਓ ਅਸੀਂ ਇਕੱਠੇ ਹੋ ਕੇ ਆਪਣੇ ਹਿੰਦੁਸਤਾਨ ਨੂੰ ਬਚਾ ਸਕੀਏ । ਪੰਜਾਬ ਵਿਚ ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ, ਇਸ ਦੇ ਵਿਚ ਜਿਹੜੀਆਂ ਕਮੀਆਂ ਹਨ, ਉਸ ਬਾਰੇ ਅਸੀਂ ਲੋਕਾਂ ਨੂੰ ਐਜੂਕੇਟ ਕਰਨਾ ਚਾਹੁੰਦੇ ਹਾਂ । ਪੰਜਾਬ ਦੇ ਮਸਲੇ ਨੂੰ ਹੱਲ ਕਰਨ ਦੀ ਲੋੜ ਹੈ, ਨਹੀਂ ਤਾਂ ਪੰਜਾਬ ਵਿਚ ਬਹੁਤ ਵੱਡਾ ਭੂਚਾਲ ਆਉਣ ਵਾਲਾ ਹੈ । ਸਾਡੀ ਕਿਸਾਨੀ ਬਰਬਾਦ ਹੋ ਜਾਵੇਗੀ ਅਤੇ ਸਾਡਾ ਆਰਥਕ ਢਾਂਚਾ ਵਿਗੜ ਜਾਵੇਗਾ, ਹਿੰਦੁਸਤਾਨ ਦੀ ਸਿਹਤ ਵਿਗੜ ਜਾਵੇਗੀ ।

**ਸ੍ਰੀ ਸਪੀਕਰ :** ਵਾਈਂਡ ਅੱਪ ਕਰੋ ।

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਇਥੇ ਮੁੱਖ ਮੰਤਰੀ ਸਾਹਿਬ ਬੈਠੇ ਹਨ, ਅਤੇ ਡਾਕਟਰ ਸਾਹਿਬ ਬੈਠੇ ਹਨ । ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਸਾਡੇ ਮੋਗੇ ਨੂੰ ਜ਼ਿਲ੍ਹਾ ਬਣਾ ਦਿਓ ਅਤੇ ਬਾਘਾਪੁਰਾਣਾ ਨੂੰ ਤਹਿਸੀਲ ਬਣਾ ਦਿਓ ਔਰ ਬਜਟ ਵਿਚ ਇਸ ਦੇ ਲਈ ਪੈਸੇ ਦੀ ਪ੍ਰੋਵੀਜ਼ਨ ਕਰ ਦਿਓ । ਤੁਹਾਡੀ ਬੜੀ ਮੇਹਰਬਾਨੀ ਹੋਵੇਗੀ ।

Mr. Speaker : Please resume your seat, resume your seat, Sathi Ji. F.M. Sahib.

**ਵਿੱਤ ਮੰਤਰੀ (ਡਾਕਟਰ ਕੇਵਲ ਕ੍ਰਿਸ਼ਨ) :** ਸਪੀਕਰ ਸਾਹਿਬ, ਮੈਨੂੰ ਬੜੀ ਖੁਸ਼ੀ ਹੈ ਕਿ ਬਜਟ ਤੇ ਰਿਕਾਰਡ ਤੋੜ ਡਿਸਕਸ਼ਨ ਹੋਈ ਔਰ ਇਹ ਪੰਜਾਬ ਦੀ ਹਿਸਟਰੀ ਵਿਚ ਹੈ ਕਿ ਅਸੀਂ ਕਾਫੀ ਜ਼ਿਆਦਾ ਸਿਟਿੰਗਜ਼ ਬਜਟ ਡਿਸਕਸ਼ਨ ਦੇ ਲਈ ਦਿੱਤੀਆਂ ਹਨ ਤਾਂਕਿ ਮੈਂਬਰ ਸਾਹਿਬਾਨ ਇਸ ਬਜਟ ਉਤੇ ਖੁੱਲ੍ਹੇ ਦਿਲ ਨਾਲ

ਡਿਸਕਸ਼ਨ ਕਰ ਸਕਣ ਅਤੇ ਮਾਨਯੋਗ ਮੈਂਬਰਜ਼ ਨੇ ਜ਼ਿਆਦਾ ਤੋਂ ਜ਼ਿਆਦਾ ਇਸ ਦੇ ਵਿਚ ਹਿੱਸਾ ਪਾਇਆ ਹੈ । ਸਪੀਕਰ ਸਾਹਿਬ, ਇਹ ਪੰਜਾਬ ਦੀ ਮੇਰੀ ਸਰਕਾਰ ਵਲੋਂ ਤੀਸਰਾ ਟੈਕਸ ਫਰੀ ਬਜਟ ਪੇਸ਼ ਕੀਤਾ ਗਿਆ ਹੈ । ਸਾਡਾ ਬਜਟ 7238 ਕਰੋੜ ਰੁਪਏ ਦਾ ਹੈ ਅਤੇ ਇਸ ਦੇ ਵਿਚ ਕੇਵਲ 61 ਕਰੋੜ ਰੁਪਏ ਦਾ ਘਾਟਾ ਹੈ । ਇਹ ਗੱਲ ਕਹਿੰਦੇ ਹੋਏ ਮੈਨੂੰ ਖੁਸ਼ੀ ਹੁੰਦੀ ਹੈ ਕਿ ਜਿਸ ਵੇਲੇ ਪੰਜਾਬ ਦੇ ਲੋਕਾਂ ਨੇ ਆਪਣੀ ਲੋਕਪ੍ਰਿਯ ਸਰਕਾਰ ਬਣਾਈ ਉਸ ਵੇਲੇ ਪੰਜਾਬ ਵਿਚ ਦਹਿਸ਼ਤ ਅਤੇ ਡਰ ਵਾਲਾ ਮਾਹੌਲ ਸੀ ਅਤੇ ਪੰਜਾਬ ਵਿਚ ਕਾਲੀਆਂ ਘਟਨਾਵਾਂ ਵਾਪਰ ਰਹੀਆਂ ਸਨ । ਜਦ ਪੰਜਾਬ ਵਿਚ 1992 ਵਿੱਚ ਸਰਕਾਰ ਬਣੀ ਅਤੇ ਸਾਡੀ ਸਰਕਾਰ ਨੇ ਸਰਦਾਰ ਬੇਅੰਤ ਸਿੰਘ ਨੇ ਪੰਜਾਬ ਦੀ ਜ਼ਿੰਮੇਵਾਰੀ ਮੇਰੇ ਕੋਲ ਸੌਂਪੀ ਤਾਂ ਮੈਨੂੰ ਪੰਜਾਬ ਦੇ ਖਜ਼ਾਨੇ ਨੂੰ ਵੇਖ ਕੇ ਹੈਰਾਨਗੀ ਹੋਈ ਸੀ ਕਿਉਂਕਿ ਖਜ਼ਾਨਾ ਕਹਿੰਦਾ ਸੀ ਕਿ ਮੈਨੂੰ ਹੱਥ ਨਾ ਲਗਾ । ਮੈਨੂੰ ਬਤੌਰ ਖਜ਼ਾਨਾ ਮੰਤਰੀ ਦੇਖ ਰੇਖ ਕਰਨ ਲਈ ਸਰਦਾਰ ਬੇਅੰਤ ਸਿੰਘ ਜੀ ਨੇ ਜ਼ਿੰਮੇਵਾਰੀ ਸੌਂਪੀ । ਮੈਂ ਤਾਂ ਪੰਜਾਬ ਖਜ਼ਾਨੇ ਦਾ ਇਕ ਮੁਨਸ਼ੀ ਸੀ । ਉਸ ਵੇਲੇ ਪੰਜਾਬ ਵਿਚ 1208 ਕਰੋੜ ਰੁਪਏ ਦਾ ਘਾਟਾ ਸੀ । 7000 ਕਰੋੜ ਰੁਪਏ ਦੇ ਕਰਜ਼ੇ ਸਨ ਅਤੇ ਆਮਦਨ ਦੇ ਕੋਈ ਸੋਰਸਿਜ਼ ਨਹੀਂ ਸੀ । ਪੰਜਾਬ ਵਿਚ ਹਾਲਾਤ ਠੀਕ ਨਹੀਂ ਸਨ ਅਤੇ ਉਨ੍ਹਾਂ ਨੂੰ ਠੀਕ ਕਰਨ ਵਾਸਤੇ ਕੀ ਉਪਰਾਲਾ ਕੀਤਾ ਜਾਵੇ ਇਹ ਵੀ ਦੇਖਣਾ ਸੀ । ਸਪੀਕਰ ਸਾਹਿਬ, ਖੁਸ਼ਕਿਸਮਤੀ ਪੰਜਾਬ ਦੀ ਕਿ ਪੰਜਾਬ ਦੇ ਲੋਕਾਂ ਨੇ ਕਾਂਗਰਸ ਪਾਰਟੀ ਨੂੰ ਹੀ ਅਪਣਾਇਆ ਅਤੇ ਇਸ ਦੇ ਆਦਰਸ਼ ਨੂੰ ਅਪਣਾਇਆ, ਜਿਸ ਦੇ ਸਦਕਾ 87 ਕਾਂਗਰਸ ਦੇ ਐਮ.ਐਲ.ਏ. ਫਰਵਰੀ, 1992 ਵਿਚ ਜਿੱਤ ਕੇ ਆਏ ਅਤੇ ਸਰਦਾਰ ਬੇਅੰਤ ਸਿੰਘ ਜਿਹੜੇ ਕਾਂਗਰਸ ਪਾਰਟੀ ਦੇ ਪ੍ਰਧਾਨ ਸੀ ਉਨ੍ਹਾਂ ਨੇ ਪੰਜਾਬ ਦੀ ਕਾਂਗਰੇਸ ਸੰਭਾਲੀ । ਸਰਕਾਰ ਦਾ ਇਰਾਦਾ ਮਜ਼ਬੂਤ ਸੀ । ਸਰਦਾਰ ਬੇਅੰਤ ਸਿੰਘ ਜੀ ਨੂੰ ਪੰਜਾਬ ਦੇ ਲੋਕਾਂ ਦੇ ਨਾਲ ਪਿਆਰ ਸੀ ਅਤੇ ਉਸ ਦੇ ਸਦਕਾ ਹੀ ਪੰਜਾਬ ਦੇ ਉਹ ਮੁੱਖੀ ਬਣੇ । ਉਨ੍ਹਾਂ ਦੀ ਅਗਵਾਈ ਥੱਲੇ ਸਾਰਿਆਂ ਨੇ ਉਨ੍ਹਾਂ ਦੇ ਨਾਲ ਸਾਥ ਦਿਤਾ ਅਤੇ ਅਵਾਜ਼ ਮਿਲਾਈ :--

"ਹਮ ਖੇਲ ਸਮਝਤੇ ਹੈਂ ਤੂਫਾਨੋਂ ਸੇ ਟਕਰਾ ਜਾਨਾ,
ਬੁਜ਼ਦਿਲ ਸਹਾਰਾ ਕਰ ਸਾਹਿਲੋਂ ਕੋ ਪੁਕਾਰਾ ਕਰਤੇ ਹੈਂ ।"

ਸਪੀਕਰ ਸਾਹਿਬ, ਇਸ ਤਰ੍ਹਾਂ ਅਸੀ ਪੰਜਾਬ ਦੀ ਸੇਵਾ ਕਰਨੀ ਸ਼ੁਰੂ ਕੀਤੀ ਹੈ । ਪਹਿਲਾ ਬਜਟ 1992-93 ਪੇਸ਼ ਹੋਇਆ ਤਾਂ ਉਸ ਵੇਲੇ ਪਲਾਨ

[ਵਿੱਤ ਮੰਤਰੀ]

ਸਿਰਫ 1150 ਕਰੋੜ ਰੁਪਏ ਦਾ ਸੀ । ਅਕਾਲੀ ਜੀ ਦੇ ਸਮਿਆਂ ਦੇ ਮੁਤਾਬਿਕ 1150 ਕਰੋੜ ਰੁਪਏ ਵਿਚ ਪੂਰਾ ਨਹੀਂ ਸੀ ਹੋ ਸਕਦਾ । ਸਾਡੇ ਕੁਝ ਹੋਰ ਰਿਸੋਰਸਿਜ਼ ਹਨ, ਮੰਡੀਕਰਣ ਬੋਰਡ ਹੈ ਅਤੇ ਹੋਰ ਥਾਵਾਂ ਤੇ ਫੰਡਜ਼ ਲੈ ਕੇ 1150 ਕਰੋੜ ਰੁਪਏ ਤੋਂ ਜ਼ਿਆਦਾ 1230 ਕਰੋੜ ਰੁਪਿਆ ਲਗਾ ਕੇ ਪਹਿਲੇ ਸਾਲ ਵਿਕਾਸ ਦਾ ਕੰਮ ਕੀਤਾ (ਥੰਪਿੰਗ) ਅਤੇ ਜਿਹੜੀਆਂ ਕਮੀਆਂ ਸਨ ਉਹ ਦੂਰ ਕਰ ਦਿਤੀਆਂ । ਦੂਸਰੇ ਸਾਲ ਵਿਚ ਇਹ 1150 ਤੋਂ ਵਧਕੇ 1250 ਕਰੋੜ ਰੁਪਿਆ ਹੋਇਆ । 1250 ਕਰੋੜ ਰੁਪਿਆ 1993-94 ਵਿਚ ਖਰਚ ਨਹੀਂ ਕੀਤਾ । ਸਪੀਕਰ ਸਾਹਿਬ, ਬਜਟ ਸਪੀਚ ਵਿਚ ਇਸ ਦਾ ਜ਼ਿਕਰ ਹੈ ਕਿ 1250 ਕਰੋੜ ਰੁਪਏ ਤੋਂ 1450 ਕਰੋੜ ਰੁਪਿਆ ਪੰਜਾਬ ਦੇ ਵਿਕਾਸ ਦੇ ਕੰਮਾਂ ਵਾਸਤੇ ਖਰਚ ਕੀਤਾ, ਪੰਜਾਬ ਦੀ ਬਿਹਤਰੀ ਵਾਸਤੇ ਖਰਚ ਕੀਤਾ । (ਥੰਪਿੰਗ) ਇਹ ਸਾਰਾ ਕੁਝ ਸਪੀਕਰ ਸਾਹਿਬ, ਆਸਾਨੀ ਦੇ ਨਾਲ ਨਹੀਂ ਸੀ ਹੋਇਆ । ਇਸ ਦੇ ਲਈ ਕੁਝ ਐਸੇ ਉਪਰਾਲੇ ਕਰਨੇ ਪਏ ਹਨ ਜਿਨ੍ਹਾਂ ਨਾਲ ਸਾਨੂੰ ਕੁਝ ਪਰਾਪਤੀਆਂ ਹੋਈਆਂ । ਉਸ ਦਾ ਜ਼ਿਕਰ ਮੈਂ ਕਰਨਾ ਚਾਹਾਂਗਾ ਕਿ ਬਹੁਤ ਜ਼ਿਆਦਾ ਵੱਡੇ ਖਰਚੇ ਹੋ ਰਹੇ ਸੀ ਨਾਨ ਪਲਾਨ ਸਾਈਡ ਤੇ ਕੁਝ ਖਰਚੇ ਜ਼ਿਆਦਾ ਹੋਏ । ਨਾਨ ਪਲਾਨ ਕਰਕੇ ਯੋਜਨਾ ਬਣਾਕੇ ਮੁੱਖ ਮੰਤਰੀ ਜੀ ਦੀ ਅਗਵਾਈ ਥੱਲੇ ਪੰਜਾਬ ਦੇ ਇਤਿਹਾਸ ਵਿਚ ਪਹਿਲੀ ਵਾਰ ਹੈ ਕਿ ਜਿਹੜਾ ਟੀਚਾ 8% ਦਾ ਸੀ । ਸਪੀਕਰ ਸਾਹਿਬ, ਨਾਨ ਪਲਾਨ ਸਾਈਡ ਤੇ ਖਰਚੇ ਨੂੰ ਨਹੀਂ ਵਧਾਉਣਾ ਚਾਹੀਦਾ ਔਰ ਇਸ ਤੇ ਰੋਕ ਲਗਾਈ ਗਈ । ਮੈਨੂੰ ਹਾਊਸ ਵਿਚ ਦੱਸਣ ਵਿਚ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ 3.96% ਯਾਨੀ 4% ਤੋਂ ਨਾਨ-ਪਲਾਨ ਦਾ ਖਰਚਾ ਵੱਧਣ ਨਹੀਂ ਦਿੱਤਾ ਗਿਆ । (ਥੰਪਿੰਗ) ਇਸ ਖਰਚੇ ਨੂੰ ਰੋਕ ਕੇ ਖਜ਼ਾਨੇ ਵਿਚ 228 ਕਰੋੜ ਰੁਪਏ ਦਾ ਈਜ਼ਾਫਾ ਕੀਤਾ ਹੈ, ਬਚਤ ਕੀਤੀ ਹੈ । ਸਪੀਕਰ ਸਾਹਿਬ, ਵਿਕਾਸ ਦੇ ਕੰਮਾਂ ਤੇ ਪੈਸਾ ਖਰਚ ਕੀਤਾ ਗਿਆ ਹੈ । ਇਕ ਸਕੀਮ ਗੌਰਮਿੰਟ ਆਫ ਇੰਡੀਆ ਦੀ ਹੈ, ਜਿਸਨੂੰ ਕਿ ਸਮਾਲ ਸੇਵਿੰਗ ਸਕੀਮ ਕਹਿੰਦੇ ਹਨ । ਇਹ ਛੋਟੀਆਂ ਬਚਤਾਂ ਦੀ ਸਕੀਮ ਹੈ । ਇਸ ਸਕੀਮ ਦੇ ਰਾਹੀਂ ਜਿਤਨਾ ਹਰ ਸਾਲ ਪੈਸਾ ਜਮ੍ਹਾ ਹੁੰਦਾ ਹੈ ਉਸ ਦਾ ਤਿੰਨ ਚੌਥਾਈ ਹਿੱਸਾ ਸਾਨੂੰ ਮਿਲਦਾ ਹੈ । ਪਿਛਲੇ ਸਾਲ 200 ਕਰੋੜ ਰੁਪਏ ਦਾ ਟੀਚਾ ਸੀ । ਸਪੀਕਰ ਸਾਹਿਬ, ਸਿਰਫ 200 ਕਰੋੜ ਰੁਪਏ ਦਾ ਅਸੀਂ ਟੀਚਾ ਹੀ ਪੂਰਾ ਨਹੀਂ ਕੀਤਾ ਬਲਕਿ 100 ਕਰੋੜ ਰੁਪਿਆ ਇਸ ਵਿਚ ਹੋਰ ਸ਼ਾਮਲ ਹੋਇਆ ਹੈ । 100 ਕਰੋੜ ਰੁਪਏ ਦਾ ਅਸੀਂ ਇਜ਼ਾਫਾ ਕੀਤਾ ਹੈ ।

ਸਪੀਕਰ ਸਾਹਿਬ, ਇਥੇ ਐਕਸਾਈਜ਼ ਐਂਡ ਟੈਕਸੇਸ਼ਨ ਮਨਿਸਟਰ ਸਾਹਿਬ ਬੈਠੇ ਹਨ । ਉਸ ਵੇਲੇ ਸਾਲ ਦੇ ਸ਼ੁਰੂ ਵਿਚ ਖਿਆਲ ਕੀਤਾ ਸੀ ਕਿ ਐਕਸਾਈਜ਼ ਤੋਂ 15% ਦਾ ਹੀ ਵਾਧਾ ਹੋਵੇਗਾ ਪਿਛਲੇ ਸਾਲ ਨਾਲੋਂ, ਪਰ ਲੋਕਾਂ ਨੇ ਵੀ ਸਹਿਯੋਗ ਦਿੱਤਾ ਅਤੇ ਖਾਸ ਤੌਰ ਤੇ ਸਹਿਯੋਗ ਇਸ ਗੱਲ ਦਾ ਸੀ ਕਿ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਸਥਾਪਿਤ ਹੋਈ ਸੀ, ਐਕਸਾਈਜ਼ ਐਂਡ ਟੈਕਸੇਸ਼ਨ ਡਿਪਾਰਟਮੈਂਟ ਵਿਚ 15% ਦਾ ਨਹੀਂ ਬਲਕਿ 21% ਦਾ ਵਾਧਾ ਹੋਇਆ (ਥੰਪਿੰਗ) ਇਹ ਇਕ ਰਿਕਾਰਡ ਹੈ ਅਤੇ ਪੰਜਾਬ ਦੇ ਇਤਿਹਾਸ ਵਿਚ ਏਨਾ ਵਾਧਾ ਕਦੇ ਵੀ ਨਹੀਂ ਹੋਇਆ । ਇਸ ਵਾਧੇ ਨਾਲ ਸਾਨੂੰ 294 ਕਰੋੜ ਰੁਪਿਆ ਹੋਰ ਮਿਲਿਆ । ਇਸ ਤਰ੍ਹਾਂ ਕਰਕੇ ਸਾਨੂੰ 653 ਕਰੋੜ ਰੁਪਿਆ ਮਿਲਿਆ ਹੈ । ਪਿਛਲੇ ਗੁਜ਼ਰ ਗਏ ਸਾਲ 1992-93 ਵਿਚ ਸੈਂਟਰਲ ਗੌਰਮਿੰਟ ਨੇ ਸਾਡੇ ਤੋਂ ਕੋਈ ਰੀਪੇਮੈਂਟ ਦੀ ਕਿਸ਼ਤ ਨਹੀਂ ਸੀ ਮੰਗੀ । ਉਸ ਨਾਲ ਸਾਨੂੰ ਕੁਝ ਸਹੂਲਤ ਮਿਲੀ ਸੀ । ਮੈਂ ਕਹਿੰਦਾ ਹਾਂ ਕਿ ਇਹ ਸੈਂਟਰਲ ਗੌਰਮਿੰਟ ਦਾ ਫਰਜ਼ ਵੀ ਬਣਦਾ ਹੈ ਅਤੇ ਸਾਡਾ ਹੱਕ ਵੀ ਬਣਦਾ ਹੈ ਕਿਉਂਕਿ ਅਸੀਂ ਦੇਸ਼ ਦੀ ਰਾਖੀ ਕੀਤੀ ਹੈ, ਜਿਹੜੀ ਪਰੌਕਸੀ-ਵਾਰ ਪਾਕਿਸਤਾਨ ਨੇ ਸਾਡੇ ਤੇ ਥੋਪੀ ਸੀ, ਪੰਜਾਬ ਦੇ ਲੋਕਾਂ ਨੇ ਆਪਣੀਆਂ ਜਾਨਾਂ ਦੇ ਕੇ ਉਸਦਾ ਮੁਕਾਬਲਾ ਕੀਤਾ ਹੈ । ਇਸ ਕਰਕੇ ਸਾਡਾ ਹੱਕ ਬਣਦਾ ਸੀ ਕਿ ਸੈਂਟਰ ਗੌਰਮਿੰਟ ਇਸ ਤਰ੍ਹਾਂ ਦੀ ਮਦਦ ਦਿੰਦੀ । ਉਨ੍ਹਾਂ ਨੇ ਪਿਛਲੇ ਸਾਲ ਲੋਨ ਦੀ ਕੋਈ ਰੀਪੇਮੈਂਟ ਨਹੀਂ ਲਈ ਲੇਕਿਨ ਸਪੀਕਰ ਸਾਹਿਬ 801 ਕਰੋੜ ਰੁਪਿਆ ਇਸ ਸਾਲ ਵਿਚ ਉਨ੍ਹਾਂ ਨੇ ਵਸੂਲਿਆ ਹੈ । ਇਸਦੇ ਬਾਵਜੂਦ ਵੀ ਸਾਡੇ ਪਲਾਨ ਐਕਸਪੈਂਡੀਚਰ ਵਿਚ ਅਤੇ ਹੋਰ ਵਿਕਾਸ ਦੇ ਕੰਮਾਂ ਵਿਚ ਕੋਈ ਕਮੀ ਨਹੀਂ ਆਈ ਉਹ ਇਸ ਕਰਕੇ ਕਿ ਜਿਹੜੇ ਮੈਂ ਉਪਾਅ ਦੱਸੇ ਹਨ, ਸਟੈਪਸ ਲਏ ਹਨ, ਉਨ੍ਹਾਂ ਕਰਕੇ ਅਸੀਂ ਆਪਣੀ ਪੋਜ਼ੀਸ਼ਨ ਇਸ ਤਰ੍ਹਾਂ ਦੀ ਬਣਾ ਲਈ ਸੀ ਕਿ ਸਾਨੂੰ ਕੋਈ ਇਸ ਮਾਮਲੇ ਵਿਚ ਤਕਲੀਫ ਨਹੀਂ ਹੋਈ ।

ਸਪੀਕਰ ਸਾਹਿਬ, ਮੈਂ ਇਹ ਗੱਲ ਵੀ ਕਹਿਣੀ ਚਾਹੁੰਦਾ ਹਾਂ ਕਿ ਸਾਨੂੰ 100 ਕਰੋੜ ਰੁਪਿਆ ਸਮਾਲ ਸੇਵਿੰਗਜ਼ ਵਿਚੋਂ ਮਿਲਿਆ । ਏਥੇ ਪਬਲਿਕ ਅੰਡਰਟੇਕਿੰਗਜ਼ ਦਾ ਵਾਰ ਵਾਰ ਜ਼ਿਕਰ ਆਇਆ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਨਹੀਂ ਚਾਹੁੰਦੇ ਕਿ ਸਾਰੀਆਂ ਪਬਲਿਕ ਅੰਡਰਟੇਕਿੰਗਜ਼ ਖਤਮ ਕਰ ਦਿੱਤੀਆਂ ਜਾਣ ਅਤੇ ਸਾਰੀ ਦੀ ਸਾਰੀ ਪ੍ਰਾਈਵੇਟਾਈਜ਼ੇਸ਼ਨ ਹੋ ਜਾਵੇ । ਇਹ ਤਿੰਨ ਤਰ੍ਹਾਂ ਦੀ ਪਾਲਿਸੀ ਹੈ । ਇਕ ਪ੍ਰਾਈਵੇਟ ਸੈਕਟਰ ਹੈ, ਇਕ ਜੁਆਇੰਟ ਸੈਕਟਰ ਹੈ ਅਤੇ ਇਕ ਪਬਲਿਕ ਸੈਕਟਰ ਹੈ । ਇਨ੍ਹਾਂ ਤਿੰਨਾਂ ਦਾ ਆਪਸ ਵਿਚ ਮੁਕਾਬਲਾ ਹੁੰਦਾ ਰਹਿਣਾ ਚਾਹੀਦਾ ਹੈ । ਇਸ ਵਿਚ ਕੋਈ ਐਸੀ ਗੱਲ ਨਹੀਂ ਹੈ । ਬਾਕੀ

[ਵਿਤ ਮੰਤਰੀ]

ਬਿਲਕੁਲ ਐਸਾ ਵੀ ਨਹੀਂ ਹੈ ਕਿ ਪੰਜਾਬ ਸਰਕਾਰ ਨੇ ਫੈਸਲਾ ਕਰ ਲਿਆ ਹੈ ਕਿ ਸਭ ਕੁਝ ਪ੍ਰਾਈਵੇਟ ਕਰ ਦਿਓ। ਬਲਕਿ ਅਸੀਂ ਪਿਛਲੇ ਸਾਲ ਵਿਚ ਪਬਲਿਕ ਅੰਡਰਟੇਕਿੰਗਜ਼ ਨੂੰ ਸੁਧਾਰਿਆ ਹੈ ਅਤੇ ਜਿਹੜੇ ਪਬਲਿਕ ਸੈਕਟਰ ਘਾਟੇ ਵਿਚ ਜਾਂਦੇ ਸੀ, ਉਨ੍ਹਾਂ ਬਾਰੇ ਕਈ ਸਾਲਾਂ ਤੋਂ ਬਾਅਦ ਸ਼ਾਇਦ ਪਹਿਲਾਂ ਕਦੇ ਹੋਇਆ ਹੋਵੇਗਾ, ਸਪੀਕਰ ਸਾਹਿਬ ਮੈਂ ਤਾਂ ਆਪ 25 ਸਾਲ ਤੋਂ ਐਮ.ਐਲ.ਏ. ਬਣ ਕੇ ਆ ਰਿਹਾ ਹਾਂ, ਮੈਂ ਨਹੀਂ ਦੇਖਿਆ ਕਿ ਪਬਲਿਕ ਅੰਡਰਟੇਕਿੰਗਜ਼ ਮੁਨਾਫੇ ਵਿਚ ਜਾਣ। ਪਰ ਇਸ ਵਾਰ ਸਪੀਕਰ ਸਾਹਿਬ, ਪਬਲਿਕ ਅੰਡਰਟੇਕਿੰਗਜ਼ ਨੇ 31 ਕਰੋੜ ਰੁਪਏ ਦੀ ਰਾਸ਼ੀ ਪੰਜਾਬ ਸਰਕਾਰ ਨੂੰ ਵਾਪਸ ਕੀਤੀ ਹੈ। ਇਹ ਅੱਛੀ ਮੈਨੇਜਮੈਂਟ ਦਾ ਅਤੇ ਪਬਲਿਕ ਅੰਡਰਟੇਕਿੰਗਜ਼ ਨੂੰ ਸੁਧਾਰਨ ਦਾ ਹੀ ਨਤੀਜਾ ਹੈ ਕਿ ਅੱਜ ਸਾਨੂੰ ਇਹ ਰਾਸ਼ੀ ਮਿਲੀ ਹੈ।

ਸਪੀਕਰ ਸਾਹਿਬ, ਏਥੇ ਕਿਹਾ ਗਿਆ ਕਿ ਇਹ ਕਰ ਰਹਿਤ ਬਜਟ ਨਹੀਂ। ਪਹਿਲਾ ਵੀ ਕਰ ਰਹਿਤ ਬਜਟ ਸੀ, ਦੂਸਰਾ ਵੀ ਕਰ ਰਹਿਤ ਬਜਟ ਸੀ ਔਰ ਤੀਸਰਾ ਵੀ ਕਰ ਰਹਿਤ ਬਜਟ ਹੀ ਹੈ। ਇਸ ਗੱਲ ਦੇ ਸਮਰਥਨ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੋਈ ਨਵੇਂ ਟੈਕਸ ਪੰਜਾਬ ਗੌਰਮਿੰਟ ਨੇ ਇਸ ਬਜਟ ਵਿਚ ਅਤੇ ਪਿਛਲੇ ਬਜਟਾਂ ਵਿਚ ਪੰਜਾਬ ਦੇ ਲੋਕਾਂ ਤੇ ਨਹੀਂ ਲਗਾਏ। (ਥੰਪਿੰਗ) ਲੇਕਿਨ ਜਿਹੜੇ ਅੱਗੇ ਟੈਕਸ ਲਗਾਏ ਹੋਏ ਸੀ, ਕਿਉਂਕਿ ਸਚਾਈ ਸਾਹਮਣੇ ਹੈ, ਉਹ ਵਧਣੇ ਸੁਭਾਵਕ ਹਨ। ਜੇ ਕਣਕ ਦੀ ਕੀਮਤ 105 ਰੁਪਏ ਕੁਇੰਟਲ ਮਗਰ ਵਧੇਗੀ ਤਾਂ ਉਹ ਬਹੁਤ ਚੰਗੀ ਗੱਲ ਹੈ ਪਰ ਜਿਹੜਾ ਇਕ ਗਰੀਬ ਮਹਿੰਗੀ ਖਰੀਦਦਾ ਹੈ, ਉਸ ਨੂੰ ਤਕਲੀਫ ਹੈ। ਜੇ ਏ.ਡੀ.ਏ. ਦੀ ਕਿਸ਼ਤ ਇਨਫਲੇਸ਼ਨ ਨਾਲ ਹੋਰ ਵੱਧ ਗਈ ਤਾਂ ਜਲਦੀ ਮਿਲ ਜਾਣੀ ਚਾਹੀਦੀ ਹੈ, ਉਹ ਹੱਕ ਬਣਦਾ ਹੈ। ਪਰ ਜਿਹੜੇ ਲਗੇ ਹੋਏ ਟੈਕਸ ਹਨ, ਟੈਕਸਿਜ਼ ਦੇ ਨਾਲ ਅਗਰ ਇਨਪੁਟਸ ਵੱਧ ਗਏ, ਮਿਸਾਲ ਦੇ ਤੌਰ ਤੇ ਕੋਲੇ ਦੀ ਕੀਮਤ ਵੱਧ ਗਈ, ਫਰੇਟ ਵੱਧ ਗਿਆ, ਕਿਰਾਏ ਵੱਧ ਗਏ, ਫਿਊਲ ਵੱਧ ਗਿਆ, ਇਹ ਸਾਰੀਆਂ ਚੀਜ਼ਾਂ ਦੇ ਭਾਅ ਵਧਣ ਨਾਲ ਜੋ ਟੈਕਸ ਉਸਦੇ ਮੁਤਾਬਿਕ ਨਾ ਵਧਣ ਤਾਂ ਪੈਸਾ ਕਿਥੋਂ ਆਵੇਗਾ। ਫੇਰ ਖਰਚ ਕਿਥੋਂ ਹੋਵੇ ਜਦੋਂ ਕਹਿੰਦੇ ਹਨ ਕਿ ਸੜਕਾਂ ਵੀ ਬਣਨ, ਹਸਪਤਾਲ ਵੀ ਬਣਨ। ਇਹ ਕਿਸ ਤਰ੍ਹਾਂ ਮੁਮਕਿਨ ਹੋ ਸਕਦਾ ਹੈ। ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੋਈ ਟੈਕਸ ਨਹੀਂ ਲਾਏ ਬਲਕਿ ਉਹ ਟੈਕਸ ਜਿਹੜੇ ਅੱਗੇ ਲੱਗੇ ਹੋਏ ਸੀ, ਉਹ ਨੈਚੂਰਲ ਗਰੋਥ ਕਰਕੇ ਹੀ ਵਧੇ ਸੀ। ਇਹ ਸੱਭ ਕੁਝ ਲੋਕਾਂ ਦੀ ਭਲਾਈ ਵਾਸਤੇ ਹੋਇਆ

ਹੈ ਅਤੇ ਇਸ ਨਾਲ ਪੰਜਾਬ ਦੇ ਖਜ਼ਾਨੇ ਨੂੰ ਲਗਭਗ 600 ਕਰੋੜ ਰੁਪਿਆ ਪਿਛਲੇ 2 ਸਾਲਾਂ ਵਿਚ ਹੋਰ ਮਿਲਿਆ ਹੈ । ਇਹ ਜਿਹੜਾ ਐਨਾ ਪੈਸਾ ਮਿਲਿਆ ਹੈ, ਇਸ ਬਾਰੇ ਆਪੋਜ਼ੀਸ਼ਨ ਵਲੋਂ ਕਿਸੇ ਨੇ ਥੋੜ੍ਹੀ ਜਿੰਨੀ ਵੀ ਸ਼ਲਾਘਾ ਨਹੀਂ ਕੀਤੀ ਇਹ ਤੀਸਰਾ ਬਜਟ ਵੀ ਟੈਕਸ ਰਹਿਤ ਬਜਟ ਹੀ ਪੇਸ਼ ਕੀਤਾ ਗਿਆ ਹੈ ਅਤੇ ਕੋਈ ਵੀ, ਕਿਸੇ ਤਰ੍ਹਾਂ ਦਾ ਵੀ ਟੈਕਸ ਨਹੀਂ ਲਗਾਇਆ ਗਿਆ । ਨਾ ਹੀ ਕੋਈ ਨਵਾਂ ਟੈਕਸ ਲਗਾਉਣ ਦੀ ਪ੍ਰੋਪੋਜ਼ਲ ਹੈ ।

ਸਪੀਕਰ ਸਾਹਿਬ, ਇਕ ਗੱਲ ਮੈਂ ਹੋਰ ਵੀ ਕਹਾਂਗਾ ਕਿਉਂਕਿ ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜੀਆਂ ਗੱਲਾਂ ਤੇ ਗਵਰਨਰ ਐਡਰੈਸ ਵੇਲੇ ਡਿਸਕਸ਼ਨ ਹੋਈ, ਉਨ੍ਹਾਂ ਗੱਲਾਂ ਤੇ ਹੀ ਹੁਣ ਵੀ ਡਿਸਕਸ਼ਨ ਹੋਈ ਹੈ । ਉਹੀ ਪੁਲੀਟੀਕਲ ਗੱਲਾਂ ਕੀਤੀਆਂ ਗਈਆਂ ਹਨ ਕਿ ਕੁਰੱਪਸ਼ਨ ਬਹੁਤ ਵੱਧ ਗਈ ਹੈ, ਪੰਜਾਬ ਦਾ ਕੋਈ ਪੁਲੀਟੀਕਲ ਮਸਲਾ ਹੱਲ ਨਹੀਂ ਹੋਇਆ ਵਗੈਰਾ ਵਗੈਰਾ । ਲੇਕਿਨ 3-4 ਗੱਲਾਂ ਟੈਕਸ ਦੇ ਬਾਰੇ ਜ਼ਰੂਰ ਕਹੀਆਂ ਗਈਆਂ । ਮੈਂ ਵੀ ਮੰਨਦਾ ਹਾਂ ਕਿ ਟੈਕਸ ਲੱਗੇ ਹੋਏ ਹਨ ਲੇਕਿਨ ਇਹ ਟੈਕਸ ਬਜਟ ਨਾਲ ਰਿਲੇਟਿਡ ਨਹੀਂ ਹਨ । ਇਕ ਗੱਲ ਅਗਰਵਾਲ ਸਾਹਿਬ ਨੇ ਠੀਕ ਕਹੀ ਹੈ ਕਿ ਕੁਝ ਡਿਪਾਰਟਮੈਂਟਸ ਨੂੰ ਕੁਝ ਕੰਮਾਂ ਵਾਸਤੇ ਪੈਸੇ ਦੀ ਪਰਸੈਂਟੇਜ ਘਟ ਰੱਖੀ ਗਈ ਹੈ । ਮੈਂ ਉਨ੍ਹਾਂ ਦੀ ਗੱਲ ਨੂੰ ਕੱਟਦਾ ਨਹੀਂ । ਉਨ੍ਹਾਂ ਦੀ ਗੱਲ ਦਰੁਸਤ ਹੈ ਲੇਕਿਨ ਇਸ ਦੇ ਨਾਲ ਨਾਲ ਇਹ ਗੱਲ ਵੀ ਦਰੁਸਤ ਹੈ ਕਿ ਪਿਛਲੇ ਸਾਲ ਨਾਲੋਂ ਕਰੋੜਾਂ ਰੁਪਿਆ ਇਨ੍ਹਾਂ ਡਿਪਾਰਟਮੈਂਟਸ ਨੂੰ ਜ਼ਿਆਦਾ ਮਿਲਿਆ ਹੈ, ਚਾਹੇ ਉਹ ਹੈਲਥ ਡਿਪਾਰਟਮੈਂਟ ਹੋਵੇ, ਐਨੀਮਲ ਹਸਬੈਂਡਰੀ ਹੋਵੇ ਜਾਂ ਐਜੂਕੇਸ਼ਨ ਦਾ ਡਿਪਾਰਟਮੈਂਟ ਹੋਵੇ । ਲੇਕਿਨ ਇਹ ਪਰਸੈਂਟੇਜ ਕਿਉਂ ਘਟੀ ਹੈ ? ਉਸ ਦੇ ਜਵਾਬ ਵਿਚ ਮੈਂ ਸਦਨ ਦੇ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ one without power is powerless. ਜੇ ਸਾਡੇ ਵਿਚ ਤੰਦਰੁਸਤੀ ਨਹੀਂ ਹੈ, ਤਾਕਤ ਨਹੀਂ ਹੈ ਤਾਂ ਅਸੀਂ ਕਮਜ਼ੋਰ ਹਾਂ । ਪੰਜਾਬ ਦੀਆਂ ਪਿਛਲੀਆਂ ਗੌਰਮਿੰਟਾਂ ਨੇ ਇਸ ਪੱਖ ਤੋਂ ਪੰਜਾਬ ਨੂੰ ਬਿਲਕੁਲ ਨਹੀਂ ਦੇਖਿਆ । ਥੀਨ ਡੈਮ ਦੀ ਮਿਸਾਲ ਹੀ ਲੈ ਲਵੋ । ਇਹ ਹਾਈਡਰੋ-ਇਲੈਕਟ੍ਰਿਕ ਪ੍ਰਾਜੈਕਟ ਜਿਸ ਵੇਲੇ ਤਿਆਰ ਹੋ ਰਿਹਾ ਸੀ ਤਾਂ ਉਦੋਂ ਇਸ ਦੀ ਕਾਸਟ ਕੇਵਲ 90 ਕਰੋੜ ਰੁਪਏ ਸੀ । ਅੱਜ ਇਸ ਦੀ ਕਾਸਟ 2000 ਕਰੋੜ ਰੁਪਏ ਹੋ ਚੁਕੀ ਹੈ ਅਤੇ ਅਗਰ ਸਰਦਾਰ ਬੇਅੰਤ ਸਿੰਘ ਜੀ ਇਸ ਗੱਲ ਦੀ ਚਿੰਤਾ ਨਾ ਕਰਨ ਤਾਂ ਸੰਨ 2000 ਤੱਕ ਇਸ ਦੀ ਕਾਸਟ 5000 ਕਰੋੜ ਤੱਕ ਹੋ ਜਾਵੇਗੀ । ਸੋ, ਸਾਡੇ ਵਾਸਤੇ ਪਾਵਰ ਜੈਨਰੇਸ਼ਨ ਬਹੁਤ ਜ਼ਰੂਰੀ ਹੈ

[ਵਿੱਤ ਮੰਤਰੀ]

ਕਿਸੇ ਵੀ ਸਟੇਟ ਵਾਸਤੇ ਪਾਵਰ ਜੈਨਰੇਸ਼ਨ ਜ਼ਰੂਰੀ ਹੁੰਦੀ ਹੈ, ਚਾਹੇ ਐਗਰੀਕਲਚਰ ਦੀ ਗੱਲ ਹੈ, ਚਾਹੇ ਇੰਡਸਟਰੀ ਦੀ ਗੱਲ ਹੈ ਜਾਂ ਸਾਡਾ ਰੋਜ਼ ਮੱਰ੍ਹਾ ਦਾ ਜੀਵਨ ਹੈ । ਜੇਕਰ ਬਿਜਲੀ ਨਹੀਂ ਹੈ ਤਾਂ ਜ਼ਿੰਦਗੀ ਅਧੂਰੀ ਹੈ । ਬਿਜਲੀ ਤੋਂ ਬਿਨਾਂ ਕਿਸੇ ਵੀ ਖੇਤਰ ਦੀ ਤਰੱਕੀ ਨਹੀਂ ਹੋ ਸਕਦੀ । ਇਸ ਬਜਟ ਵਿਚ ਇਸੇ ਕਰਕੇ ਸਭ ਤੋਂ ਜ਼ਿਆਦਾ ਪੈਸਾ ਪਾਵਰ ਸੈਕਟਰ ਵਾਸਤੇ ਰਖਿਆ ਗਿਆ ਹੈ । ਇਹ ਪੈਸਾ ਇਸ ਕਰਕੇ ਜ਼ਿਆਦਾ ਰੱਖਿਆ ਗਿਆ ਤਾਂਕਿ 1996 ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਜਨਮ ਦਿਨ ਦੇ ਮੌਕੇ ਤੇ ਇਸ ਪੰਜਾਬ ਨੂੰ 600 ਮੈਗਾਵਾਟ ਬਿਜਲੀ ਜ਼ਿਆਦਾ ਮਿਲ ਸਕੇ ਅਤੇ ਇਹ ਪੰਜਾਬ ਹੋਰ ਤਕੜਾ ਹੋ ਸਕੇ । ਜੇ ਇਸ ਸੈਕਟਰ ਨੂੰ ਹੋਰ ਪੈਸਾ ਨਾ ਦਿੱਤਾ ਜਾਂਦਾ ਤਾਂ ਅਸੀਂ ਇਸ ਮੰਤਵ ਨੂੰ ਪੂਰਾ ਨਹੀਂ ਸੀ ਕਰ ਸਕਦੇ । ਇਸ ਕਰਕੇ ਪੈਸੇ ਦੀ ਥੋੜ੍ਹੀ ਥੋੜ੍ਹੀ ਕਮੀ ਹਰੇਕ ਸੈਕਟਰ ਵਿਚ ਆਈ ਹੈ ਪਰ ਮੈਂ ਸਮਝਦਾ ਹਾਂ ਕਿ ਇਹ ਹੱਕ ਵਾਜਬ ਹੈ । ਅਸੀਂ ਖੁਸ਼ ਹਾਂ ਕਿ ਅਸੀਂ ਜ਼ਿਆਦਾ ਪੈਸਾ ਪਾਵਰ ਸੈਕਟਰ ਨੂੰ ਦਿੱਤਾ ਹੈ, ਜਾਹੇ ਦੂਸਰਿਆਂ ਸੈਕਟਰਾਂ ਦਾ ਥੋੜ੍ਹਾ ਥੋੜ੍ਹਾ ਪੈਸਾ ਘਟਾਉਣਾ ਵੀ ਪਿਆ ਹੈ । ਲੇਕਿਨ ਦੂਜੇ ਮਹਿਕਮਿਆਂ ਦੇ ਵਿਕਾਸ ਵਿਚ ਕਿਸੇ ਤਰ੍ਹਾਂ ਦੀ ਵੀ,ਕੋਈ ਵੀ ਕਮੀ ਨਹੀਂ ਆਉਣ ਦਿੱਤੀ ਜਾਵੇਗੀ । ਜਿੰਨਾ ਪੈਸਾ ਉਨ੍ਹਾਂ ਵਾਸਤੇ ਰੱਖਿਆ ਗਿਆ ਹੈ, ਉਹ ਪੂਰੇ ਦਾ ਪੂਰਾ ਉਨ੍ਹਾਂ ਨੂੰ ਮਿਲੇਗਾ ।

ਬਜਟ ਵਿਚ ਸਾਡੀਆਂ ਕੁਝ ਪ੍ਰਾਇਰਟੀਜ਼ ਹਨ । ਸਭ ਤੋਂ ਵੱਡੀ ਪ੍ਰਾਇਰਟੀ ਜਿਹੜੀ ਪਿਛਲੇ ਸਾਲ ਵੀ ਸੀ ਅਤੇ ਇਸ ਸਾਲ ਵੀ ਹੈ, ਉਹ ਇਹ ਹੈ ਕਿ ਪੰਜਾਬ ਦੇ ਲੋਕਾਂ ਦੀ ਜਾਨ ਮਾਲ ਦੀ ਹਿਫਾਜ਼ਤ ਹਰ ਕੀਮਤ ਤੇ ਅਸੀਂ ਕਰਨੀ ਹੈ । (ਥੰਪਿੰਗ) ਚਾਹੇ ਉਸ ਦੇ ਵਾਸਤੇ ਸਾਨੂੰ ਕਿੰਨਾ ਵੀ ਪੈਸਾ ਕਿਉਂ ਨਾ ਖਰਚ ਕਰਨਾ ਪਵੇ । ਇਥੇ ਨੁਕਤਾਚੀਨੀ ਕੀਤੀ ਗਈ ਹੈ ਕਿ ਕਿਸੇ ਵੇਲੇ ਸੁਰਕਸ਼ਾ ਕਰਮਚਾਰੀਆਂ ਦਾ 37 ਕਰੋੜ ਰੁਪਏ ਦਾ ਖਰਚਾ ਸੀ ਜਿਹੜਾ ਕਿ ਅੱਜ 391 ਕਰੋੜ ਰੁਪਏ ਤੱਕ ਪਹੁੰਚ ਗਿਆ ਹੈ । ਠੀਕ ਹੈ, ਇਹ ਖਰਚਾ ਵਧਿਆ ਹੈ ਲੇਕਿਨ ਸਾਨੂੰ ਖੁਸ਼ੀ ਹੈ ਕਿ ਪੁਲਿਸ ਤੇ ਅਤੇ ਸੁਰਕਸ਼ਾ ਕਰਮਚਾਰੀਆਂ ਤੇ ਇੰਨਾ ਪੈਸਾ ਖ਼ਰਚ ਕਰਨ ਨਾਲ ਪੰਜਾਬ ਵਿਚ ਅਮਨ ਸ਼ਾਂਤੀ ਲਿਆਂਦੀ ਗਈ ਹੈ ਜਿਸ ਬਾਰੇ ਪਹਿਲਾਂ ਇਹ ਖ਼ਿਆਲ ਸੀ ਕਿ ਸ਼ਾਇਦ ਕਦੀ ਵੀ ਨਹੀਂ ਆ ਸਕਦੀ । ਪੰਜਾਬ ਵਿਚ ਉਹ ਸ਼ਾਂਤੀ ਦੁਬਾਰਾ ਸਥਾਪਤ ਹੋਈ ਹੈ । ਇਸਦੇ ਵਿਚ ਜਿਥੇ ਪੰਜਾਬ ਦੇ ਲੋਕਾਂ ਦਾ ਹਿੱਸਾ ਹੈ, ਪੰਜਾਬ ਦੀ ਐਡਮਨਿਸਟਰੇਸ਼ਨ ਦਾ ਹਿੱਸਾ ਹੈ ਜਿਥੇ ਸੁਰੱਖਿਆ ਕਰਮਚਾਰੀਆਂ ਦਾ ਹਿੱਸਾ ਹੈ ਉਥੇ ਸਾਡੇ ਦੋਸਤ ਗੱਲਾਂ ਨਾ ਕਰਨ ਕਿਉਂਕਿ

ਬੜੀ ਤਕਲੀਫ਼ ਹੁੰਦੀ ਹੈ ਔਰ ਠੀਕ ਗੱਲ ਨੂੰ ਸੁਣਨ ਲਈ ਇਨ੍ਹਾਂ ਨੂੰ ਬੜੀ ਤਕਲੀਫ਼ ਹੁੰਦੀ ਹੈ ਔਰ ਮੈਨੂੰ ਕਹਿਣ ਵਿੱਚ ਫ਼ਖਰ ਹੈ ਕਿ ਇਸ ਪੰਜਾਬ ਵਿੱਚ ਪਹਿਲਾਂ ਵੀ ਲੋਕ ਰਹਿੰਦੇ ਸਨ, ਪਹਿਲੀਆਂ ਸਰਕਾਰਾਂ ਦੀ ਰਹਿੰਦੇ ਸਨ ਔਰ ਜਿਹੜੇ ਅੱਜ ਦੇ ਅਧਿਕਾਰੀ ਹਨ, ਪਹਿਲਾਂ ਵੀ ਉਹ ਸਨ, ਐਡਮਨਿਸਟਰੇਸ਼ਨ ਵੀ ਉਹੀ ਸੀ । ਅਗਰ ਕੋਈ ਤਬਦੀਲੀ ਆਈ ਸੀ ਤਾਂ ਉਹ ਤਬਦੀਲੀ ਇਹ ਆਈ ਸੀ ਕਿ ਲੋਕਾਂ ਨੇ ਪ੍ਰਜਾਤੰਤਰ ਪ੍ਰਣਾਲੀ ਰਾਹੀਂ ਆਪਣੀ ਇਕ ਲੋਕਪ੍ਰਿਯ ਸਰਕਾਰ ਚੁਣੀ ਸੀ ਔਰ ਇਤਿਹਾਸ ਦੇ ਪੰਨਿਆਂ ਤੇ ਇਹ ਚੀਜ਼ ਕੋਈ ਮਿਟਾ ਨਹੀਂ ਸਕਦਾ, ਸਰਦਾਰ ਬੇਅੰਤ ਸਿੰਘ ਉਸ ਸਰਕਾਰ ਦੇ ਮੁੱਖ ਮੰਤਰੀ ਬਣੇ ਜਿਸ ਨੇ ਲੋਕਾਂ ਨੂੰ ਜ਼ਿੰਦਗੀ ਦਿੱਤੀ, ਸ਼ਾਂਤੀ ਦਿੱਤੀ । ਸਪੀਕਰ ਸਾਹਿਬ, ਰੱਬ ਕਦੀ ਕਿਸੇ ਨੇ ਵੇਖਿਆ ਨਹੀਂ ਹੋਣਾ ਔਰ ਨਾ ਹੀ ਰੱਬ ਦੀ ਸ਼ਕਲ ਕੋਈ ਦੱਸ ਸਕਦਾ ਹੈ ਲੇਕਿਨ ਜਿਹੜੇ ਰੱਬ ਦੀਆਂ ਸ਼ਕਲਾਂ ਦੱਸਦੇ ਹਨ ਉਹ ਰੱਬ ਨੂੰ ਇਨਸਾਨੀ ਜਾਮੇ ਵਿਚ ਦੱਸਦੇ ਹਨ । ਸਪੀਕਰ ਸਾਹਿਬ, ਪੰਜਾਬ ਵਿਚ ਅਮਨ ਸ਼ਾਂਤੀ ਦੇਣ ਵਾਲੇ ਮਸੀਹੇ ਨੂੰ ਆਉਣ ਵਾਲੀਆਂ ਨਸਲਾਂ ਸਰਦਾਰ ਬੇਅੰਤ ਸਿੰਘ ਨੂੰ ਇਕ ਰੱਬ ਦੀ ਸ਼ਕਲ ਵਿਚ ਯਾਦ ਕਰਨਗੀਆਂ ਜਿਸ ਨੇ ਪੰਜਾਬ ਨੂੰ ਨਵੀਂ ਜ਼ਿੰਦਗੀ ਦਿੱਤੀ । ਅਸੀਂ ਹੁਣ ਵੀ ਲੋਕਾਂ ਦੀ ਜਾਨ ਮਾਲ ਦੀ ਹਿਫ਼ਾਜ਼ਤ ਵਾਸਤੇ ਕੋਈ ਕਸਰ ਨਹੀਂ ਛੋੜਾਂਗੇ । ਵੈਸੇ 1994-95 ਵਿਚ ਅਸੀਂ ਪੁਲਿਸ ਸੁਰੱਖਿਆ ਵਾਸਤੇ ਘੱਟ ਪੈਸਾ ਰੱਖਿਆ ਹੈ ਔਰ ਕੁਝ ਬਟਾਲੀਅਨਾਂ ਵਾਪਸ ਵੀ ਚਲੀਆਂ ਗਈਆਂ ਹਨ । ਇਸ ਨਾਲ ਵੀ ਕੁਝ ਖ਼ਰਚਾ ਘਟਿਆ ਹੈ ਔਰ ਅਸੀਂ ਚਾਹਾਂਗੇ ਕਿ ਜਿਉਂ ਜਿਉਂ ਅਮਨ ਔਰ ਸ਼ਾਂਤੀ ਏਥੇ ਆਉਂਦੀ ਹੈ ਇਹ ਖ਼ਰਚਾ ਹੋਰ ਘਟੇ ।

ਦੂਸਰੀ ਗੱਲ, ਜਿਹੜੀ, ਸਪੀਕਰ ਸਾਹਿਬ, ਲੋਕਾਂ ਦੀ ਜਾਨ ਮਾਲ ਨਾਲ ਸਬੰਧਤ ਹੈ, ਰੱਬ ਨੇ ਵੀ ਕ੍ਰੋਪੀ ਦਿਖਾਈ । ਸ਼ਾਇਦ ਉਹ ਕ੍ਰੋਪੀ ਸਾਡੇ ਹੀ ਹੋ ਰਹੇ ਪਾਪਾਂ ਕਾਰਣ ਸੀ, ਇਹ ਉਸ ਦਾ ਹੀ ਨਤੀਜਾ ਸੀ ਕਿ ਰੱਬ ਵੀ ਬਹੁਤਾ ਖੁਸ਼ ਨਾ ਰਿਹਾ । ਸੱਚ ਮੁੱਚ ਏਨਾ ਪਾਣੀ ਬਰਸਿਆ ਕਿ ਇਸ ਤੋਂ ਪਹਿਲਾਂ ਪੰਜਾਬ ਦੇ ਵਿੱਚ ਕਦੀ ਇੰਨਾ ਪਾਣੀ ਏਨੇ ਥੋੜ੍ਹੇ ਸਮੇਂ ਵਿਚ ਨਹੀਂ ਸੀ ਬਰਸਿਆ ਔਰ ਉਸਦੇ ਨਾਲ ਸੌ ਤੋਂ ਵੱਧ ਜਾਨਾਂ ਦਾ ਨੁਕਸਾਨ ਹੋਇਆ । ਕਰੋੜਾਂ ਰੁਪਏ ਦੀ ਪ੍ਰਾਪਰਟੀ ਦਾ ਨੁਕਸਾਨ ਹੋਇਆ । ਲੇਕਿਨ ਪੰਜਾਬ ਦੇ ਲੋਕ ਵਧਾਈ ਦੇ ਪਾਤਰ ਹਨ ਕਿ ਉਨ੍ਹਾਂ ਨੇ ਜਿਸ ਦਲੇਰੀ ਦੇ ਨਾਲ ਏਨਾ ਸਮਾਂ ਪੰਜਾਬ ਦੇ ਵਿਚ ਅੱਤਵਾਦ ਔਰ ਵੱਖਵਾਦ ਦਾ ਮੁਕਾਬਲਾ ਕੀਤਾ ਉਸੇ ਦਲੇਰੀ ਦੇ ਨਾਲ ਰੱਬ ਦੀ ਇਸ ਕ੍ਰੋਪੀ ਦਾ ਵੀ

[ ਵਿੱਤ ਮੰਤਰੀ ]

ਮੁਕਾਬਲਾ ਕੀਤਾ । ਇਸ ਦੇ ਨਾਲ ਨਾਲ, ਸਪੀਕਰ ਸਾਹਿਬ, ਪੰਜਾਬ ਸਰਕਾਰ ਵੀ ਅਵੇਸਲੀ ਨਹੀਂ ਰਹੀ । ਲੋਕਾਂ ਦੇ ਜਾਨ ਮਾਲ ਦੀ ਹਿਫਾਜ਼ਤ ਵਾਸਤੇ ਅਸੀਂ 400 ਕਰੋੜ ਰੁਪਏ ਖ਼ਰਚੇ । ਉਸ ਵੇਲੇ ਵੀ 88 ਕਰੋੜ ਰੁਪਏ ਪੰਜਾਬ ਸਰਕਾਰ ਨੇ ਲੋਕਾਂ ਨੂੰ ਰਿਲੀਫ ਦੇਣ ਵਾਸਤੇ ਫਲੱਡ ਤੋਂ ਰਾਹਤ ਦੇਣ ਵਾਸਤੇ ਫੌਰਨ ਖ਼ਰਚ ਕੀਤੇ । ਇਹੀ ਨਹੀਂ ਸਾਰੀ ਮਸ਼ੀਨਰੀ, ਪੁਲਿਸ ਅਤੇ ਸੈਨਾ, ਸਿਵਲ ਐਡਮਨਿਸਟਰੇਸ਼ਨ ਅਤੇ ਹੋਰ ਸਾਰੇ ਪੰਜਾਬ ਦੇ ਲੋਕ ਆਪਣੇ ਟਰੈਕਟਰ, ਟਰਾਲੀਆਂ ਲੈ ਕੇ ਫਲੱਡ ਦਾ ਮੁਕਾਬਲਾ ਕਰਨ ਵਾਸਤੇ ਮੈਦਾਨ ਵਿੱਚ ਆਏ ਔਰ ਉਨ੍ਹਾਂ ਨੇ ਆਪਣਾ ਯੋਗਦਾਨ ਪਾਇਆ । ਪੁਲਿਸ ਦੇ ਬਾਰੇ ਵਿਚ ਬਹੁਤ ਕੁਝ ਕਿਹਾ ਜਾਂਦਾ ਹੈ ਪਰ ਜਿਸ ਵੇਲੇ ਏਥੇ ਪੰਜਾਬ ਵਿੱਚ ਫਲੱਡ ਆਏ ਮੈਂ ਪਟਿਆਲੇ ਵੀ ਗਿਆ, ਉਥੇ ਬਹੁਤ ਜ਼ਿਆਦਾ ਨੁਕਸਾਨ ਹੋਇਆ, ਹੁਸ਼ਿਆਰਪੁਰ ਵੀ ਗਿਆ, ਹੋਰ ਵੀ ਸਭ ਜਗ੍ਹਾਂ ਤੇ ਸਾਡੇ ਮਨਿਸਟਰ ਸਾਹਿਬਾਨ ਔਰ ਮੁੱਖ ਮੰਤਰੀ ਸਾਹਿਬ ਗਏ, ਮੈਂ ਕਹਿ ਸਕਦਾ ਹਾਂ ਕਿ ਪੰਜਾਬ ਪੁਲਿਸ ਦਾ ਯੋਗਦਾਨ ਹਰ ਜਗ੍ਹਾਂ ਤੇ ਸ਼ਾਨਦਾਰ ਸੀ ਪੁਲਿਸ ਨੇ ਇਕੱਲੇ ਥਾਣਿਆਂ ਦੇ ਵਿਚ ਬੈਠ ਕੇ ਨਹੀਂ ਬਲਕਿ ਲੋਕਾਂ ਨੂੰ ਬਚਾਉਣ ਵਾਸਤੇ ਆਪਣਾ ਬਹੁਤ ਵੱਡਾ ਹਿੱਸਾ ਪਾਇਆ । ਚੋਆਂ ਨੂੰ ਸਾਫ ਕਰਨ ਔਰ ਠੀਕ ਕਰਨ ਵਿੱਚ ਜਿਹੜਾ ਕੰਮ ਲੱਖਾਂ ਰੁਪਏ ਵਿੱਚ ਹੋਣਾ ਸੀ ਉਹ ਕੰਮ ਪੁਲਿਸ ਨੇ ਹਜ਼ਾਰਾਂ ਰੁਪਏ ਵਿੱਚ ਕੀਤਾ । ਪੁਲਿਸ ਨੇ ਆਪਣੇ ਆਪ ਨੂੰ ਪਬਲਿਕ ਦੇ ਵਿੱਚ ਸ਼ਾਮਲ ਕਰਕੇ ਲੋਕਾਂ ਦੀ ਸੇਵਾ ਕੀਤੀ ਔਰ ਹੁਣ ਵੀ ਮੈਂ ਇਸ ਬਜਟ ਦੇ ਵਿੱਚ ਜ਼ਿਕਰ ਕੀਤਾ ਹੈ ਕਿ ਅਸੀਂ ਫਲੱਡ ਕੰਟਰੋਲ ਬੋਰਡ ਬਣਾ ਲਿਆ ਹੈ ਔਰ ਇਸ ਫਲੱਡ ਕੰਟਰੋਲ ਬੋਰਡ ਵਿੱਚ ਸ਼ਾਰਟ ਟਰਮ ਔਰ ਲਾਂਗ ਟਰਮ ਫਲੱਡ ਕੰਟਰੋਲ ਪਲਾਨ ਹੈ । ਸ਼ਾਰਟ ਟਰਮ ਦੇ ਵਿੱਚ ਇਹੀ ਹੈ ਕਿ ਨੈਚੂਰਲ ਫਲੋਅ ਆਫ਼ ਵਾਟਰ ਨੂੰ ਇਸ ਤਰ੍ਹਾਂ ਜਾਣ ਦੇਵਾਂਗੇ ਕਿ ਕਿੰਨੀ ਵੀ ਬਾਰਸ਼ ਹੋਵੇ, ਪਾਣੀ ਨਿਕਲ ਜਾਵੇ ਔਰ ਲਾਂਗ ਟਰਮ ਦੇ ਵਿੱਚ ਇਹ ਹੈ ਕਿ 3 ਸਾਲ ਵਿੱਚ ਇਹ ਮੁਕੰਮਲ ਹੋਵੇਗਾ ਔਰ ਹਰ ਸਾਲ ਅਸੀਂ ਇਸ ਵਾਸਤੇ ਪੈਸੇ ਰੱਖਾਂਗੇ ਤਾਂਕਿ ਚਾਹੇ ਇਸ ਤਰ੍ਹਾਂ ਦੀ ਬਾਰਸ਼ ਹੋ ਜਾਵੇ ਜਾਂ ਇਸ ਤੋਂ ਵੀ ਵੱਧ ਬਾਰਸ਼ ਹੋ ਜਾਵੇ, ਉਸ ਨਾਲ ਇਸ ਤਰ੍ਹਾਂ ਦੀ ਤਬਾਹੀ ਨਾ ਹੋਵੇ, ਪੰਜਾਬ ਦਾ ਕੋਈ ਨੁਕਸਾਨ ਨਾ ਹੋਵੇ ਅਤੇ ਇਨਸਾਨੀ ਜ਼ਿੰਦਗੀ ਨੂੰ ਕੋਈ ਆਂਚ ਨਾ ਆਵੇ । ਸਪੀਕਰ ਸਾਹਿਬ ਮੈਨੂੰ ਖੁਸ਼ੀ ਹੈ ਕਿ ਲੋਕਾਂ ਦੀ ਜਾਨ ਮਾਲ ਦੀ ਹਿਫਾਜ਼ਤ ਵਾਸਤੇ, ਜਿਹੜੇ ਲੋਕ ਬਰਬਾਦ ਹੋ ਗਏ ਸੀ, ਗੋਲੀਆਂ ਦਾ ਸ਼ਿਕਾਰ ਹੋਏ ਸੀ, ਕੁਝ ਭੈਣਾਂ ਵਿਧਵਾ ਹੋ ਗਈਆਂ ਸਨ, ਹਜ਼ਾਰਾਂ ਦੀ ਤਾਦਾਦ ਵਿੱਚ ਸਾਡੇ ਬੱਚੇ ਤੇ ਬੱਚੀਆਂ ਯਤੀਮ ਹੋ ਗਏ ਸਨ, ਉਨ੍ਹਾਂ ਨੂੰ ਸੰਭਾਲਣ ਵਾਸਤੇ ਸਾਡੀ ਸਰਕਾਰ ਢੁਕਵੀਂ ਪਰੀਓਰਟੀ ਦਿੰਦੀ ਹੈ ਕਿਉਂਕਿ

ਜੋ ਉਨ੍ਹਾਂ ਨੇ ਦੁੱਖ ਝੱਲੇ, ਦੇਸ਼ ਦੀ ਏਕਤਾ ਅਤੇ ਅਖੰਡਤਾ ਲਈ ਕੁਰਬਾਨੀਆਂ ਦਿੱਤੀਆਂ, ਉਸ ਦੇ ਵਿੱਚ ਸਾਰੇ ਲੋਕ ਸ਼ਾਮਲ ਹਨ । ਪੰਜਾਬ ਦੇ ਉਨ੍ਹਾਂ ਪਰਿਵਾਰਾਂ ਦੀ ਦੇਖਭਾਲ ਕਰਨਾ ਸਾਡੀ ਸਭ ਤੋਂ ਵੱਡੀ ਜ਼ਿੰਮੇਵਾਰੀ ਹੈ । ਜਿਥੇ ਪਹਿਲਾਂ 50 ਹਜ਼ਾਰ ਰੁਪਏ ਮਦਦ ਦੇ ਮਿਲਦੇ ਸੀ ਉਸ ਰਕਮ ਨੂੰ ਵਧਾ ਕੇ ਹੁਣ ਇਕ ਲੱਖ ਕੀਤਾ ਗਿਆ ਹੈ । ਜਿਥੇ ਪੈਨਸ਼ਨ ਪਹਿਲਾਂ 1000 ਜਾਂ ਇਸ ਤੋ ਵੀ ਘੱਟ ਮਿਲਦੀ ਸੀ ਉਸ ਨੂੰ ਵਧਾ ਕੇ 1,500 ਰੁਪਿਆ ਪ੍ਰਤੀ ਮਹੀਨਾ ਕੀਤਾ ਗਿਆ ਹੈ । ਉਨ੍ਹਾਂ ਪਰਿਵਾਰਾਂ ਨੂੰ ਮਦਦ ਦੇਣ ਵਾਸਤੇ ਅਸੀਂ ਇਹ ਸਭ ਕੁਝ ਕੀਤਾ। ਇਸ ਬਜਟ ਵਿੱਚ ਅਸੀਂ ਨਵੀਂ ਗੱਲ ਕੀਤੀ ਹੈ । ਜਿਹੜੇ ਬੱਚੇ ਜਾਂ ਬੱਚੀਆਂ ਯਤੀਮ ਹੋ ਗਈਆਂ ਹਨ, ਨਾ ਤਾਂ ਉਨ੍ਹਾਂ ਦੀ ਮਾਂ ਰਹੀ ਹੈ ਅਤੇ ਨਾ ਹੀ ਬਾਪ । ਉਨ੍ਹਾਂ ਬਾਰੇ ਬਜਟ ਸਪੀਚ ਵਿੱਚ ਸ਼ਾਇਦ ਇਹ ਗਲਤ ਪ੍ਰਿੰਟ ਹੋ ਗਿਆ ਹੈ ਕਿ 300 ਰੁਪਏ ਤੇ 500 ਰੁਪਏ ਪਰ ਐਨਮ ਦੇਵਾਂਗੇ ਪਰ ਮੈਨੂੰ ਖੁਸ਼ੀ ਹੁੰਦੀ ਹੈ ਕਿ ਇਸ ਐਰਰ ਨੂੰ ਅਸੀ ਦੂਰ ਕੀਤਾ ਹੈ ਅਤੇ ਅਸੀਂ ਉਨ੍ਹਾਂ ਬੱਚਿਆਂ ਨੂੰ 300 ਰੁਪਏ ਤੇ 500 ਰੁਪਏ ਪ੍ਰਤੀ ਮਹੀਨਾ ਦਿਆਂਗੇ । (ਥੰਪਿੰਗ) ਤਾਂ ਕਿ ਉਨ੍ਹਾਂ ਨੂੰ ਯਤੀਮਪੁਣੇ ਦਾ ਅਹਿਸਾਸ ਨਾ ਹੋਵੇ ਅਤੇ ਕੋਈ ਉਨ੍ਹਾਂ ਦੀ ਜ਼ਿੰਦਗੀ ਨਾਲ ਖਿਲਵਾੜ ਨਾ ਕਰ ਸਕੇ, ਉਨ੍ਹਾਂ ਦੀ ਜ਼ਿੰਦਗੀ ਨੂੰ ਬਰਬਾਦ ਨਾ ਕਰੇ । ਬਰਬਾਦ ਹੋਏ ਲੋਕਾਂ ਨੂੰ ਮਦਦ ਦੇਣਾ ਸਭ ਤੋ ਸੱਚਾ ਧਰਮ ਹੈ, ਸੱਚੀ ਇਬਾਦਤ ਹੈ । ਕਿਸੇ ਨੇ ਸ਼ਬਦਾਂ ਵਿੱਚ ਠੀਕ ਹੀ ਕਿਹਾ ਹੈ ਕਿ--

> "ਇਬਾਦਤ ਯਹੀ ਹੈ, ਯਹੀ ਦੀਨ ਦੁਨੀਆਂ
> ਕਿ ਕਾਮ ਆਏ ਇਨਸਾਨ ਕੇ ਇਨਸਾਨ"

ਪੰਜਾਬ ਸਰਕਾਰ ਨੇ ਉਨ੍ਹਾਂ ਬਰਬਾਦ ਹੋਈਆਂ ਫੈਮਲੀਜ਼ ਨੂੰ ਵੱਧ ਤੋ ਵੱਧ ਮਦਦ ਦੇਣ ਦੀ ਕੋਸ਼ਿਸ ਕੀਤੀ ਹੈ ।

ਸਪੀਕਰ ਸਾਹਿਬ, ਇਥੇ ਬਹੁਤ ਜ਼ਿਆਦਾ ਜ਼ਿਕਰ ਆਇਆ ਹੈ ਅਤੇ ਘੜੀਮੁੜੀ ਆਇਆ ਹੈ ਕਿ ਪੰਜਾਬ ਵਿਚ ਪੁਲਿਸ ਰਾਜ ਹੈ । ਮੈਂ ਉਨ੍ਹਾਂ ਭਰਾਵਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਅੱਖਾਂ ਖੋਲ੍ਹ ਕੇ ਦੇਖ ਲੈਣ ਔਰ ਪਹਿਚਾਨ ਲੈਣ, ਮੇਰੇ ਸਾਥੀ ਉਧਰ ਬੈਠੇ ਹਨ ਅਤੇ ਇਧਰ ਵੀ ਬੈਠੇ ਹਨ, ਉਨ੍ਹਾਂ ਨੂੰ ਲੋਕਾਂ ਨੇ ਭੇਜਿਆ ਹੈ । ਅਸੀ ਤਾਂ ਇਧਰ 92 ਹੋ ਗਏ ਹਾਂ । ਅਸੀ ਲੋਕਾਂ ਦਾ ਸਤਿਕਾਰ ਕਰਦੇ ਹਾਂ । ਲੇਕਿਨ ਪੁਲਿਸ ਪਹਿਲਾਂ ਵੀ ਸੀ, ਐਡਮਨਿਸਟਰੇਸ਼ਨ ਪਹਿਲਾਂ ਵੀ ਸੀ, ਬਸ

[ਵਿੱਤ ਮੰਤਰੀ]

ਇਕ ਚੀਜ਼ ਨਹੀਂ ਸੀ, ਉਹ ਸੀ ਲੋਕਾਂ ਦੀ ਚੁਣੀ ਹੋਈ ਸਰਕਾਰ । ਇਸ ਸਰਕਾਰ ਨੂੰ ਪੁਲਿਸ ਦੀ ਸਰਕਾਰ ਕਹਿਣਾ ਜਾਂ ਪੁਲਿਸ ਰਾਜ ਕਹਿਣਾ ਮੈਂ ਸਮਝਦਾ ਹਾਂ ਕਿ ਹਕੀਕਤ ਦਾ ਮਜ਼ਾਕ ਉਡਾਉਣ ਵਾਲੀ ਗੱਲ ਹੈ । ਇਸ ਤਰ੍ਹਾਂ ਕਰਕੇ ਮਾਨਯੋਗ ਐਮ.ਐਲ.ਏ. ਸਾਹਿਬਾਨ (ਵਿਰੋਧੀ ਧਿਰ ਵੱਲ ਇਸ਼ਾਰਾ) ਆਪਣੇ ਆਪ ਦਾ ਮਜ਼ਾਕ ਬਣਾ ਰਹੇ ਹਨ, ਤਮਸਕਰ ਉੜਾ ਰਹੇ ਹਨ । ਐਸੀਆਂ ਗੱਲਾਂ ਦੀ ਜਿੰਨੀ ਨਿਖੇਧੀ ਕੀਤੀ ਜਾਵੇ, ਥੋੜ੍ਹੀ ਹੈ । ਪੁਲਿਸ ਇਸ ਪਾਪੂਲਰ ਸਰਕਾਰ ਦੇ ਥੱਲੇ ਰਹਿ ਕੇ ਸੇਵਾ ਕਰ ਰਹੀ ਹੈ ਅਤੇ ਚੰਗੀ ਸੇਵਾ ਕਰ ਰਹੀ ਹੈ । ਇਹ ਠੀਕ ਹੈ ਕਿ ਕਈ ਜਗ੍ਹਾਂ ਤੇ ਕੁਝ ਗਲਤ ਗੱਲਾਂ ਹੋਈਆਂ ਹਨ, ਇਸ ਦੇ ਨਾਲ ਹੀ ਪੁਲਿਸ ਸਰਵਿਸਿਜ਼ ਵਾਲਿਆਂ ਨੇ ਆਪਣੇ ਖਾਨਦਾਨ ਬਰਬਾਦ ਕਰਵਾਏ ਹਨ, ਗੋਲੀਆਂ ਵੀ ਖਾਧੀਆਂ ਹਨ ਤੇ ਬੜੀ ਵੱਡੀ ਕੁਰਬਾਨੀਆਂ ਕੀਤੀਆਂ ਹਨ । ਇਸ ਦੇ ਵਿੱਚ ਹਜ਼ਾਰਾਂ ਦੀ ਤਾਦਾਦ ਵਿੱਚ ਲੋਕ ਸਸਪੈਂਡ ਵੀ ਹੋਏ ਹਨ, ਡਿਸਮਿਸ ਵੀ ਹੋਏ ਹਨ ਅਤੇ ਸਜ਼ਾਵਾਂ ਵੀ ਮਿਲੀਆਂ ਹਨ । ਸਰਦਾਰ ਬੇਅੰਤ ਸਿੰਘ ਨੇ ਕੁਰੱਪਸ਼ਨ ਦੇ ਨਾਲ ਕਦੀ ਵੀ ਸਮਝੌਤਾ ਨਹੀ ਕੀਤਾ । ਕੋਈ ਵੀ ਕੁਰੱਪਟ ਹੋਵੇ, ਉਸ ਦੇ ਖਿਲਾਫ਼ ਐਕਸ਼ਨ ਲੈਣ ਤੋਂ ਪਿੱਛੇ ਨਹੀਂ ਹਟਦੇ ਤਾਂਕਿ ਲੋਕਾਂ ਨੂੰ ਪੂਰਾ ਇਨਸਾਫ ਮਿਲੇ (ਥੰਪਿੰਗ) (ਵਿਘਨ) ਮਾਨਯੋਗ ਸਪੀਕਰ ਸਾਹਿਬ, ਇਥੇ ਹੁਣ ਵੀ ਕੁਝ ਮੈਂਬਰ ਸਾਹਿਬਾਨ ਇੰਟਰੱਪਟ ਕਰ ਰਹੇ ਹਨ ।

**ਇਕ ਅਵਾਜ਼ :** ਕੱਲ ਵੀ ਇਥੇ ਸਦਨ ਵਿਚ ਪੁਲਿਸ ਰਾਜ ਸੀ ।

**ਵਿੱਤ ਮੰਤਰੀ :** ਮੈਂ ਇਸ ਬਾਰੇ ਇਕ ਗੱਲ ਕਹਿਣਾ ਚਾਹਾਂਗਾ ਕਿ ਕੱਲ ਜੋ ਕੁਝ ਵੀ ਹੋਇਆ ਹੈ, ਬਹੁਤ ਮਾੜਾ ਹੋਇਆ ਹੈ ਅਤੇ ਇਸ ਦੀ ਜਿੰਨੀ ਵੀ ਨਿਖੇਧੀ ਕੀਤੀ ਜਾਵੇ ਉਹ ਥੋੜ੍ਹੀ ਹੈ । ਪਹਿਲੀ ਗੱਲ ਤਾਂ ਮੈਂ ਆਪਣੇ ਮਾਨਯੋਗ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਦਾ ਦਿਨ ਦੇ ਵੈੱਲ ਵੱਲ ਜਾਣਾ, ਇਥੇ ਹੀ ਨਹੀਂ ਉਨ੍ਹਾਂ ਦਾ ਪੌੜੀਆਂ ਚੜ੍ਹ ਕੇ ਉਪਰ ਤੱਕ ਪਹੁੰਚਣ ਦੀ ਕੋਸ਼ਿਸ਼ ਕਰਨਾ, ਅਸੀਂ ਆਪ ਅੱਖੀਂ ਦੇਖਿਆ ਹੈ । ਇਸ ਨਾਲ ਬੜਾ ਦੁੱਖ ਹੁੰਦਾ ਹੈ । (ਸ਼ੋਰ) . . . (ਵਿਘਨ) ਮੈਂ ਇਸ ਸਦਨ ਵਿੱਚ ਇਸ ਕੁਰਸੀ ਉਤੇ ਬੈਠ ਕੇ ਸੇਵਾ ਕਰਦਾ ਰਿਹਾ ਹਾਂ । ਮੈਂ ਦੱਸਣਾ ਚਾਹੁੰਦਾ ਹਾਂ ਅਤੇ ਸਬੂਤ ਦੇਣਾ ਚਾਹੁੰਦਾ ਹਾਂ ਕਿ ਮੈਂ ਇਨ੍ਹਾਂ ਬੈਂਚਾਂ ਤੇ ਬੈਠਾ ਸੀ ਅਪੋਜ਼ੀਸ਼ਨ ਦੇ ਬੈਂਚਾਂ ਤੇ ਅਤੇ ਇੱਧਰ ਸਰਕਾਰ ਸੀ ਅਕਾਲੀਆਂ ਦੀ । ਦੂਸਰੇ ਪਾਸੇ ਜਿਹੜੇ ਇੱਧਰ ਬੈਠੇ ਸਨ ਇਹੀ ਪੌੜੀਆਂ ਚੜ੍ਹੇ ਅਤੇ ਸਪੀਕਰ ਸਾਹਿਬ ਦੀ ਕੁਰਸੀ ਤੇ ਪੁੱਜ ਕੇ ਉਨ੍ਹਾਂ ਦੀ ਪਗੜੀ ਉਤਾਰੀ ਗਈ ਅਤੇ ਉਨ੍ਹਾਂ ਨੂੰ ਥੱਪੜ

ਮਾਰੇ ਗਏ । ਇਹ ਘਟਨਾ ਹੋਈ ਸੀ ਇਸ ਸਦਨ ਦੇ ਵਿਚ । ਕੀ ਸਪੀਕਰ ਸਾਹਿਬ ਕੋਈ ਮੈਂਬਰ ਇਸ ਨੂੰ ਬਰਦਾਸ਼ਤ ਕਰੇਗਾ ? ਕੀ ਪੰਜਾਬ ਦੇ ਲੋਕ ਬਰਦਾਸ਼ਤ ਕਰਨਗੇ ? ਸਾਢੇ ਦੋ ਕਰੋੜ ਦੀ ਆਬਾਦੀ ਵਿਚੋਂ ਲੋਕਾਂ ਦੁਆਰਾ ਚੁਣ ਕੇ ਉਨ੍ਹਾਂ ਦੇ ਨੁਮਾਇੰਦੇ ਬਣ ਕੇ ਆਏ ਹਾਂ ਤਾਂ ਕਿ ਸਦਨ ਦੇ ਵਿੱਚ ਜਾ ਕੇ ਲੋਕਾਂ ਦੀ ਆਵਾਜ਼ ਬਣਕੇ ਬੋਲੀਏ, ਲੋਕਾਂ ਦੀਆਂ ਤਕਲੀਫਾਂ ਦੱਸੀਏ, ਲੋਕ ਇਹ ਉਮੀਦ ਕਰਦੇ ਹਨ । ਲੋਕ ਇਹ ਨਹੀਂ ਉਮੀਦ ਕਰਦੇ ਕਿ ਉਨ੍ਹਾਂ ਦੇ ਚੁਣੇ ਹੋਏ ਨੁਮਾਇੰਦੇ ਇੱਥੇ ਆ ਕੇ ਨਾਅਰੇ ਲਗਾਉਣ, ਜਾਂ ਸਪੀਕਰ ਦੀ ਕੁਰਸੀ ਵੱਲ ਜਾ ਕੇ ਹੋਰ ਮਾੜੀ ਗੱਲ ਕਰਨ । ਸਪੀਕਰ ਸਾਹਿਬ, ਮੈਂ ਵੀ ਇਸ ਕੁਰਸੀ ਤੇ ਬੈਠ ਕੇ ਸੇਵਾ ਕਰਦਾ ਰਿਹਾ ਹਾਂ । ਉਸ ਸਮੇਂ ਗਿਆਨੀ ਜ਼ੈਲ ਸਿੰਘ ਜੀ ਮੁੱਖ ਮੰਤਰੀ ਸਨ । ਉਦੋਂ ਵੀ ਕੁੱਝ ਇਹੋ ਜਿਹੇ ਕੇਸ ਹੁੰਦੇ ਸੀ ਕਿ ਵੈੱਲ ਵਿੱਚ ਆ ਕੇ ਇਸ ਤਰ੍ਹਾਂ ਹੋਵੇ ਜਿਹੜਾ ਕਿ ਕੱਲ੍ਹ ਹੋਇਆ ਹੈ । ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਵੇਖਦੇ ਹੋਏ ਇਕ ਪ੍ਰਥਾ ਸ਼ੁਰੂ ਹੋਈ ਕਿ ਵਾਚ ਐਂਡ ਵਾਰਡ ਸਟਾਫ ਜਿਹੜਾ ਵਿਧਾਨ ਸਭਾ ਦਾ ਹੈ, ਉਸਦੇ ਬਹੁਤ ਸਾਰੇ ਕਰਮਚਾਰੀ ਅਗਰ ਰੱਖੇ ਗਏ ਤਾਂ ਬਹੁਤ ਸਾਰਾ ਬੋਝ ਸਰਕਾਰ ਤੇ ਪਵੇਗਾ । ਜਿਸ ਵੇਲੇ ਸੈਸ਼ਨ ਸ਼ੁਰੂ ਹੋਵੇ, ਮੈਂਬਰ ਸਾਹਿਬਾਨ ਆਉਣ, ਉਨ੍ਹਾਂ ਦੀ ਸੁਰੱਖਿਆ ਔਰ ਪੰਜਾਬ ਦੇ ਇਸ ਸਦਨ ਦੀ ਪਵਿੱਤਰਤਾ, ਸਦਨ ਦੀ ਮਾਨ-ਮਰਿਆਦਾ ਨੂੰ ਕਾਇਮ ਰੱਖਣ ਲਈ, ਸਪੀਕਰ ਜੋ ਇਸ ਸਦਨ ਦੇ ਕਸਟੋਡੀਅਨ ਹਨ, ਉਨ੍ਹਾਂ ਦੀ ਕੋਈ ਹਵਾ ਵੱਲ ਨਾ ਤੱਕੇ ਅਤੇ ਉਨ੍ਹਾਂ ਦੀ ਕੁਰਸੀ ਤੱਕ ਨਾ ਪਹੁੰਚ ਸਕੇ, ਇਸ ਲਈ ਡੈਪੂਟੇਸ਼ਨ ਤੇ ਪੁਲਿਸ ਦੇ ਕੁੱਝ ਕਰਮਚਾਰੀ, ਜਦੋਂ ਵੀ ਸੈਸ਼ਨ ਸ਼ੁਰੂ ਹੋਵੇ ਲੈ ਲਏ ਜਾਇਆ ਕਰਨ । ਸਪੀਕਰ ਸਾਹਿਬ ਜਦੋਂ ਕੋਈ ਡੈਪੂਟੇਸ਼ਨ ਤੇ ਲੈ ਲਿਆ ਜਾਵੇ ਤਾਂ ਉਸਦੀ ਤਨਖਾਹ ਜਿਹੜੀ ਹੈ ਉਹ ਤਨਖਾਹ ਵਿਧਾਨ ਸਭਾ ਦਿੰਦੀ ਹੈ ਅਤੇ ਜਿਸ ਵੇਲੇ ਤਨਖਾਹ ਵਿਧਾਨ-ਸਭਾ ਦਿੰਦੀ ਹੈ ਇਸ ਲਈ ਉਹ ਵਿਧਾਨ ਸਭਾ ਦਾ ਕਰਮਚਾਰੀ ਬਣ ਜਾਂਦਾ ਹੈ । ਇਸ ਲਈ ਇਹ ਸਰਾਸਰ ਗਲਤ ਹੈ ਕਿ ਪੰਜਾਬ ਸਰਕਾਰ ਨੇ ਪੁਲਿਸ ਬੁਲਵਾ ਕੇ ਕੋਈ ਕਾਰਵਾਈ ਕੀਤੀ ਹੈ । ਬਲਕਿ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਮੈਂਬਰਾਂ ਨੇ, ਇਸ ਸਦਨ ਦੀ ਮਰਿਯਾਦਾ ਨੂੰ ਭੰਗ ਕਰਕੇ ਸਪੀਕਰ ਸਾਹਿਬ ਦੀ ਕੁਰਸੀ ਵੱਲ ਜਾਣ ਦੀ ਕੋਸ਼ਿਸ਼ ਕਰਕੇ, ਇਸ ਸਦਨ ਦੀ ਪ੍ਰੋਸੀਡਿੰਗਜ਼ ਨੂੰ ਭੰਗ ਕੀਤਾ ਹੈ । ਇਸ ਸਦਨ ਦੀ, ਇਸ ਮਹਾਨ ਸਦਨ ਦੀ ਪਵਿੱਤਰਤਾ ਨੂੰ ਭੰਗ ਕੀਤਾ ਹੈ । ਮੈਂ ਨਿਮਰਤਾ ਨਾਲ ਕਹਾਂਗਾ ਕਿ ਅਸੀਂ ਬਾਅਦ ਵਿਚ ਵੀ ਬਿਜ਼ਨਸ ਐਡਵਾਈਜ਼ਰੀ ਕਮੇਟੀ ਵਿੱਚ ਬੈਠ ਕੇ ਗੱਲ ਕੀਤੀ ਸੀ ਅਤੇ ਉਸ ਵੇਲੇ ਇਹ ਸੈਟਲ ਹੋ ਗਿਆ ਕਿ ਕੋਈ ਵੀ ਅੱਗੇ ਨੂੰ ਵੈੱਲ ਵਿੱਚ ਨਹੀਂ ਜਾਵੇਗਾ, ਅਗਰ ਪ੍ਰੋਟੈਸਟ ਕਰਨਾ ਹੈ, ਵਾਕ

[ਵਿੱਤ ਮੰਤਰੀ]

ਆਊਟ ਕਰਕੇ ਚਲੇ ਜਾਣਗੇ । (ਵਿਘਨ) ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਿਹਾ ਹੈ ਕਿ ਜੋ ਕੁਝ ਵੀ ਕੱਲ੍ਹ ਏਥੇ ਹੋਇਆ, ਉਸ ਦਾ ਮੈਨੂੰ ਅਫਸੋਸ ਹੈ । ਜੋ ਕਿਸੇ ਦੇ ਸੱਟ ਲੱਗੀ, ਉਸ ਦਾ ਵੀ ਅਫਸੋਸ ਹੈ । ਉਨ੍ਹਾਂ ਦੇ ਨਾਲ ਹਮਦਰਦੀ ਹੈ, ਲੇਕਿਨ ਜੋ ਮਾਨ-ਮਰਿਯਾਦਾ ਭੰਗ ਕਰਨ ਦੀ ਕੋਸ਼ਿਸ਼ ਇਸ ਸਦਨ ਵਿੱਚ ਕੀਤੀ ਗਈ ਉਹ ਕਾਬਲੇ ਮੁਜ਼ੱਮਤ ਹੈ ਅਤੇ ਨਿਖੇਧੀ ਯੋਗ ਹੈ, ਉਸਨੂੰ ਕੋਈ ਵੀ ਸਵੀਕਾਰ ਨਹੀਂ ਕਰਦਾ । ਜਿਹੜੀ ਗੱਲ ਹੈ ਮੈਂ ਇਸ ਹਾਊਸ ਦੇ ਕੋਡ-ਆਫ ਕੰਡਕਟ ਨੂੰ ਬਣਾ ਕੇ ਰੱਖਣ ਦੀ ਇਹ ਚੰਗੀ ਰਹੇਗੀ ।

ਸਪੀਕਰ ਸਾਹਿਬ, ਮੈਂ ਇਸ ਸਬੰਧ ਵਿੱਚ ਹੋਰ ਵੀ ਜ਼ਿਕਰ ਕਰਨਾ ਚਾਹਾਂਗਾ ਕਿ ਕਸ਼ਮੀਰ ਤੇ ਮਾਈਗ੍ਰੈਂਟਸ ਵੀ ਇੱਥੇ ਆਏ ਹੋਏ ਹਨ ਔਰ ਇਥੇ ਸਾਡੀ ਭੈਣ ਚਾਵਲਾ ਨੇ ਜ਼ਿਕਰ ਵੀ ਕੀਤਾ ਸੀ । ਇਸ ਸਬੰਧ ਵਿੱਚ ਮੈਂ ਦੱਸਣਾ ਚਾਹਾਂਗਾ ਕਿ ਕਸ਼ਮੀਰ ਜਿੱਥੇ ਦੁਖਾਂਤ ਫੈਲਿਆ ਹੋਇਆ ਹੈ, ਉਥੋਂ ਜੋ ਫੈਮਲੀਜ਼ ਇੱਥੇ ਆਈਆਂ ਹਨ ਉਨ੍ਹਾਂ ਨੂੰ ਅਸੀਂ 460 ਰੁਪਏ ਪ੍ਰਤੀ ਮਹੀਨਾ ਰਾਸ਼ਨ ਆਦਿ ਖਰੀਦਣ ਲਈ ਦਿੰਦੇ ਹਾਂ ਔਰ 860 ਰੁਪਏ ਦੀ ਕੁੱਝ ਰਿਲੀਫ ਵੀ ਯੂਟੈਨਸਿਲਜ਼ ਅਤੇ ਦਰੀਆਂ ਵਗੈਰਾ ਖਰੀਦਣ ਲਈ ਦਿੰਦੇ ਹਾਂ । ਅਜਿਹੀਆਂ 517 ਫੈਮਲੀਜ਼ ਹਨ ਜਿਨਾਂ ਤੇ 31 ਜਨਵਰੀ, 1994 ਤੱਕ 70 ਲੱਖ ਰੁਪਏ ਖਰਚ ਕਰਕੇ ਉਨ੍ਹਾਂ ਦੀ ਸਹਾਇਤਾ ਕੀਤੀ ਗਈ ਹੈ, ਛਾਤੀ ਨਾਲ ਲਾਇਆ ਗਿਆ ਹੈ ।

ਸਪੀਕਰ ਸਾਹਿਬ, ਮੈਂ ਜ਼ਿਕਰ ਕਰਨਾ ਚਾਹਾਂਗਾ ਕਿ ਇਸ ਬਜਟ ਵਿੱਚ ਅਸੀਂ ਪਹਿਲ ਦਿੱਤੀ ਹੈ । ਪਾਵਰ ਨੂੰ ਔਰ ਇਸ ਦੇ ਵਾਸਤੇ ਮੈਂ ਦੁਬਾਰਾ ਰਿਪੀਟ ਨਹੀਂ ਕਰਨਾ ਚਾਹੁੰਦਾ ਲੇਕਿਨ ਜਿਸ ਤਰ੍ਹਾਂ ਦੱਸਿਆ ਹੈ ਕਿ ਥੀਨ ਡੈਮ ਨੂੰ ਪ੍ਰਾਥਮਿਕਤਾ ਦਿੱਤੀ ਹੈ । 560 ਕਰੋੜ ਰੁਪਏ ਤੇ 22% ਇਨਕਰੀਜ਼ ਦੇ ਕੇ 600 ਮੈਗਾਵਾਟ ਬਿਜਲੀ ਥੀਨ ਡੈਮ ਤੋਂ ਲਵਾਂਗੇ । ਬਠਿੰਡਾ ਵਿਚ ਥਰਮਲ ਪਲਾਂਟ ਤਿੰਨ ਹਨ ਔਰ 210 ਦੇ ਦੋ ਹੋਰ ਯੂਨਿਟ ਲਗਾਏ ਹਨ । ਜੇ ਲਫਜ਼ '420' ਕਹਾਂ ਤਾਂ ਔਖਾ ਨਹੀਂ ਲੱਗੇਗਾ । ਇਸ ਦੇ ਨਾਲ ਹੀ ਮਾਈਕਰੋ ਹਾਈਡਲ ਪ੍ਰਾਜੈਕਟ ਅਬੋਹਰ ਵਿਚ 25 ਕਰੋੜ ਰੁਪਿਆ ਖਰਚ ਕੇ ਸ਼ੁਰੂ ਕੀਤਾ ਹੈ, ਉਸ ਦੇ ਕੰਮ ਸ਼ੁਰੂ ਕਰਨ ਨਾਲ ਬਿਜਲੀ ਮਿਲੇਗੀ । ਚਾਰ ਮਾਈਕਰੋ ਹਾਈਡਲ ਪ੍ਰਾਜੈਕਟ ਹਨ ਔਰ ਪੰਜਵਾਂ ਸ਼ੁਰੂ ਕੀਤਾ ਹੈ, ਉਨ੍ਹਾਂ ਤੋਂ ਵੀ ਬਿਜਲੀ ਮਿਲੇਗੀ । ਇਸ ਨਾਲ ਆਉਣ ਵਾਲੇ ਤਿੰਨ ਸਾਲਾਂ ਵਿਚ ਬਿਜਲੀ 3500 ਮੈਗਾਵਾਟ ਤੋਂ ਵਧ ਕੇ 5000 ਮੈਗਾਵਾਟ ਹੋ ਜਾਵੇਗੀ । (ਥੰਪਿੰਗ) ਔਰ ਪੰਜਾਬ ਵਿਚ ਪਾਵਰ ਦਾ ਬੜਾ ਯੋਗਦਾਨ ਹੋਵੇਗਾ ।

ਸਾਡੀ ਪੂਰੀ ਕੋਸ਼ਿਸ ਹੈ ਕਿ ਇਨ੍ਹਾਂ ਸਾਲਾਂ ਵਿਚ ਸੱਭ ਕੁੱਝ ਪੂਰਾ ਹੋ ਸਕੇ । ਇਸ ਦੇ ਨਾਲ ਹੀ ਰੂਰਲ ਡਿਵੈਲਪਮੇਂਟ ਵਾਸਤੇ ਮੇਰੇ ਸਾਥੀਆਂ ਨੇ ਕਾਫੀ ਕੁੱਝ ਦੱਸਿਆ ਹੈ ਲੇਕਿਨ ਉਥੇ ਵੀ ਬਿਜਲੀ 24 ਘੰਟੇ ਮਿਲਣੀ ਚਾਹੀਦੀ ਹੈ । ਇਸ ਦਾ ਬੰਦੋਬਸਤ ਪਿਛਲੇ ਸਾਲ ਤੋਂ ਸ਼ੁਰੂ ਕੀਤਾ ਹੈ । ਇਸ ਸਾਲ ਵੀ ਇਸ ਨੂੰ ਜਾਰੀ ਰੱਖਾਂਗੇ ਔਰ ਆਉਣ ਵਾਲੇ ਤਿੰਨ ਸਾਲਾਂ ਵਿਚ ਸਾਡੀ ਅਪਰੋਚ ਹੈ ਕਿ ਜਿੱਥੇ ਸ਼ਹਿਰਾਂ ਵਿਚ 24 ਘੰਟੇ ਬਿਜਲੀ ਮਿਲੇਗੀ ਉਥੇ ਪਿੰਡਾਂ ਨੂੰ ਵੀ 24 ਘੰਟੇ ਬਿਜਲੀ ਮਿਲੇਗੀ । (ਥੰਪਿੰਗ) (ਵਿਘਨ) ਸਪੀਕਰ ਸਾਹਿਬ, ਬਿਜਲੀ ਪੈਦਾ ਕਰਨੀ ਹੈ ਤਾਂ ਪੈਸੇ ਖਰਚਣੇ ਹੀ ਪੈਣੇ ਹਨ ।

ਇਸੇ ਤਰ੍ਹਾਂ ਰੂਰਲ ਡਿਵੈਲਪਮੇਂਟ ਦੀ ਗੱਲ ਕੀਤੀ ਹੈ ਔਰ ਇਸ ਨੂੰ ਮੈਂ ਦੁਬਾਰਾ ਦੁਹਰਾਉਣਾ ਨਹੀਂ ਚਾਹੁੰਦਾ । ਲੇਕਿਨ ਇਸ ਦੇ ਨਾਲ ਹੀ ਅਰਬਨ ਡਿਵੈਲਪਮੇਂਟ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਪਿੰਡਾਂ ਲਈ ਅਸੀਂ ਸਾਰੇ ਬਜਟ ਦਾ 58% ਰੱਖਿਆ ਹੈ ਅਤੇ ਖ਼ਰਚ ਕਰਨਾ ਹੈ ਜਿਸ ਨਾਲ 11044 ਪਿੰਡਾਂ ਵਿਚ ਕੰਮ ਹੋ ਰਿਹਾ ਹੈ । ਸਪੀਕਰ ਸਾਹਿਬ, ਅਸੀਂ ਪੰਜਾਬ ਦੇ ਸਾਰੇ ਪਿੰਡਾਂ ਵਿਚ ਉੱਨਤ ਗਰਾਮ ਸਕੀਮ ਦਾ ਕੰਮ ਸ਼ੁਰੂ ਕੀਤਾ ਹੈ । (ਥੰਪਿੰਗ) ਔਰ ਫੈਸਲਾ ਕੀਤਾ ਹੈ ਕਿ ਡਿਸਪੋਜ਼ਲ ਪਹਿਲਾਂ ਕਰਵਾਉਣੀ ਹੈ । ਇਹ ਕਿਹਾ ਗਿਆ ਹੈ ਕਿ ਗੰਦੇ ਨਾਲੇ ਦਾ ਪਾਣੀ ਨਿਕਲਦਾ ਨਹੀਂ, ਨਿਕਾਸ ਨਹੀਂ ਹੁੰਦਾ । ਉਸ ਦੇ ਲਈ ਹਰ ਜਗ੍ਹਾ ਤੇ ਹਦਾਇਤ ਕੀਤੀ ਜਾਵੇਗੀ ਕਿ ਸੱਭ ਤੋਂ ਪਹਿਲਾਂ ਗੰਦੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਕੀਤਾ ਜਾਵੇ ਤਾਂਕਿ ਗਲੀਆਂ ਨਾਲੀਆਂ ਦੇ ਬਣਨ ਤੋਂ ਬਾਅਦ ਪਾਣੀ ਫਿਰ ਪਿੰਡਾਂ ਵਿਚ ਨਾ ਰਹੇ । ਸ਼ਹਿਰਾਂ ਦੇ ਵਿਕਾਸ ਵਾਸਤੇ ਹੁਡਕੋ ਔਰ ਵਰਲਡ ਬੈਂਕ ਦਾ 552 ਕਰੋੜ ਰੁਪਏ ਦਾ ਸਾਡਾ ਪਲਾਨ ਹੈ । ਇਸ ਨਾਲ ਆਉਣ ਵਾਲੇ ਤਿੰਨ ਸਾਲਾਂ ਵਿਚ ਪੰਜਾਬ ਵਿਚ ਜਿਹੜੀਆਂ ਨੋਟੀਫਾਈਡ ਏਰੀਆ ਕਮੇਟੀਆਂ, ਛੋਟੀਆਂ ਕਮੇਟੀਆਂ, ਬੀ ਕਲਾਸ ਕਮੇਟੀਆਂ, ਸੀ ਕਲਾਸ ਕਮੇਟੀਆਂ, ਕਾਰਪੋਰੇਸ਼ਨਾਂ ਸਾਰੀ ਵਿਕਾਸ ਦਾ ਕੰਮ ਮੁਕੰਮਲ ਕਰਾਂਗੇ । ਨਿੰਮਾ ਸਾਹਿਬ ਸਾਹਮਣੇ ਬੈਠੇ ਹਨ । ਬੜੇ ਜ਼ੋਰ ਨਾਲ ਇਨ੍ਹਾਂ ਨੇ ਆਪਣੀ ਗੱਲ ਕੀਤੀ ਅਤੇ ਫਿਰ ਆਪੇ ਹੀ ਕੱਟ ਗਏ । ਇੱਕ ਪਾਸੇ ਬੜੇ ਜ਼ੋਰ ਨਾਲ ਕਹਿਣ ਲੱਗੇ ਕਿ ਪਾਲੇਟਿਕਸ ਆ ਗਈ ਹੈ ਔਰ ਨੋਟੀਫਾਈਡ ਏਰੀਆ ਕਮੇਟੀਆਂ ਬਣਾ ਕੇ ਪੰਜਾਬ ਤੇ ਬੜਾ ਜ਼ੁਲਮ ਕੀਤਾ ਹੈ । 31 ਨੋਟੀਫਾਈਡ ਏਰੀਆ ਕਮੇਟੀਆਂ ਬਣੀਆਂ ਔਰ ਸਾਡੇ ਗਿਆਰਾਂ ਹਜ਼ਾਰ ਪਿੰਡਾਂ ਵਿਚੋਂ ਬਣੀਆਂ । ਇਨ੍ਹਾਂ ਨੂੰ ਪਾਲੇਟਿਕਸ ਨਜ਼ਰ ਆਈ ਔਰ ਨਾਲ ਹੀ ਇਨ੍ਹਾਂ ਨੇ ਕਿਹਾ ਕਿ ਸਬਰਾ

[ਵਿੱਤ ਮੰਤਰੀ]

ਅਤੇ ਹੁਡਿਆਰਾ ਪਿੰਡਾਂ ਨਾਲ ਇੱਕ ਪਿੰਡ ਹੋਰ ਜੋੜ ਦਿਓ, ਨੋਟੀਫਾਈਡ ਏਰੀਆ ਕਮੇਟੀ ਨਾਲ ਜੋੜ ਦਿਓ । ਇੱਕ ਪਾਸੇ ਤਾਂ ਕਹਿੰਦੇ ਹਨ ਕਿ ਬਣਨੀਆਂ ਨਹੀਂ ਚਾਹੀਦੀਆਂ ਔਰ ਦੂਜੇ ਪਾਸੇ ਕਹਿੰਦੇ ਹਨ ਕਿ ਹੋਰ ਪਿੰਡ ਜੋੜ ਦਿਓ । ਸੋ, ਇਹ ਡਬਲ ਮਾਈਂਡਿਡ ਹਨ । ਇਹ ਗੱਲ ਚੰਗੀ ਨਹੀਂ, ਮਾੜੀ ਹੈ । ਨਿੰਮਾ ਸਾਹਿਬ ਸਾਨੂੰ ਹੱਕ ਹਾਸਲ ਹੈ ਗੱਲ ਕੱਟਣ ਦਾ । (ਵਿਘਨ) ਇਸ ਗੱਲ ਨਾਲ ਮੈਂ ਕੱਟਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਸੋਚ ਪਾਜ਼ੇਟਿਵ ਨਹੀਂ । ਨੈਗੇਟਿਵ ਸੋਚ ਨਾਲ ਪੰਜਾਬ ਦੀ ਸੇਵਾ ਕਰਨੀ ਚਾਹੁੰਦੇ ਹਨ । ਮੈਂ ਬੇਨਤੀ ਕਰਾਂਗਾ ਕਿ ਇਹ ਆਪਣੀ ਸੋਚ ਨੂੰ ਪਾਜ਼ੇਟਿਵ ਬਣਾਉਣ । ਕਿਸੇ ਨੇ ਠੀਕ ਕਿਹਾ ਹੈ :

'ਆਸ਼ਾ ਜੀਵਨ ਮਰਨ ਨਿਰਾਸ਼ਾ ਹੈ
ਆਸ਼ਾ ਕੀ ਜਗਤ ਮੇਂ
ਪਵਿੱਤਰ ਪ੍ਰਿਭਾਸ਼ਾ ਹੈ ।'

ਜੇ ਆਸ਼ਾਵਾਦੀ ਹੋਣਗੇ ਤਾਂ ਜਿਆਦਾ ਕੁਛ ਹਾਸਲ ਕਰ ਲੈਣਗੇ । ਜੇ ਇਸ ਤਰ੍ਹਾਂ ਹੀ ਸੋਚਦੇ ਰਹੇ ਤਾਂ ਅਸੀਂ ਆਪਣੇ ਆਪ ਨੂੰ ਵੀ ਗਵਾ ਲਵਾਂਗੇ । (ਵਿਘਨ)

ਮੈਂ ਅੱਗੇ ਇਹ ਜ਼ਿਕਰ ਕਰਨਾ ਚਾਹਾਂਗਾ ਕਿ ਬੁੱਢਾ ਨਾਲਾ ਅਤੇ ਹੋਰ ਪੰਜਾਬ ਦੇ ਸ਼ਹਿਰਾਂ ਵਿੱਚ ਪਲਿਊਸ਼ਨ ਹੈ । ਪਲਿਊਸ਼ਨ ਹਰ ਪਾਸੇ ਹੈ, ਏਅਰ ਪਲਿਊਟਿਡ ਹੈ, ਪਾਣੀ ਪਲਿਊਟਿਡ ਹੈ, ਹੁਣ ਨਾਇਸ ਪਲਿਊਸ਼ਨ ਵੀ ਸ਼ੁਰੂ ਹੋ ਗਿਆ ਹੈ । ਅਸੀਂ ਇਸ ਪਲਿਊਸ਼ਨ ਨੂੰ ਦੂਰ ਕਰਨ ਲਈ, ਸ਼ਹਿਰਾਂ ਨੂੰ ਸਾਫ਼ ਸੁਥਰਾ ਬਣਾਉਣ ਲਈ ਇੱਕ ਸਕੀਮ 457 ਕਰੋੜ ਰੁਪਏ ਦੀ ਬਣਾਈ ਹੈ ਔਰ ਤੇਜ਼ੀ ਨਾਲ ਇਸ ਵਿੱਚ ਪੰਜਾਬ ਸਰਕਾਰ ਔਰ ਸੈਂਟਰ ਸਰਕਾਰ ਵੀ ਪੈਸਾ ਪਾਏਗੀ ਔਰ ਪਲਿਊਸ਼ਨ ਦੂਰ ਕਰਨ ਵਾਸਤੇ ਵੱਧ ਤੋਂ ਵੱਧ ਕੰਮ ਕਰਾਂਗੇ । ਜਿਹੜਾ ਬੁੱਢਾ ਨਾਲਾ ਸਤਲੁਜ ਦਰਿਆ ਨਾਲ ਹੈ, ਉਸ ਨੂੰ ਸਾਫ਼ ਕਰਾਂਗੇ, ਉਸ ਦੇ ਨਾਲ ਸ਼ਹਿਰ ਹਨ ਉਨ੍ਹਾਂ ਨੂੰ ਸਾਫ਼ ਕਰਾਂਗੇ । ਸਾਫ਼ ਸੁਥਰਾ ਪਾਣੀ ਮਿਲੇਗਾ, ਇਹ ਸਾਡਾ ਪ੍ਰੋਗਰਾਮ ਹੈ ।

ਹੁਣੇ ਹੁਣੇ, ਸਪੀਕਰ ਸਾਹਿਬ, ਸੀ..ਐਮ. ਸਾਹਿਬ ਨੇ ਠੀਕ ਕਿਹਾ ਸੀ ਕਿ ਸ਼ਹਿਰ ਪੰਜਾਬ ਦਾ ਸ਼ੀਸ਼ਾ ਹਨ । ਪਹਿਲਾਂ ਜਦੋਂ ਲੋਕ ਬਾਹਰੋਂ ਆਉਂਦੇ ਸਨ ਤਾਂ ਉਹ ਦਿੱਲੀ ਤੋਂ ਹੀ ਮੁੜ ਜਾਂਦੇ ਸਨ, ਹੁਣ ਸਾਰੇ ਪੰਜਾਬ ਵਿੱਚ ਘੁੰਮਦੇ ਹਨ । ਬਾਹਰਲੇ ਲੋਕ ਖੁਸ਼ੀ ਮਹਿਸੂਸ ਕਰਦੇ ਹਨ ਪੰਜਾਬ ਵਿੱਚ ਘੁੰਮ ਕੇ ਉਹ ਕਹਿੰਦੇ ਹਨ ਕਿ ਇਥੇ ਹਿੰਦੁਸਤਾਨੀ ਲਗਾਉਂਦੀ ਹੈ, ਇਥੇ ਜ਼ਮਾਨਾ ਹੈ । ਸਾਡਾ ਇਹ ਪੰਜਾਬ

ਸਾਰੇ ਹਿੰਦੁਸਤਾਨ ਦੇ ਵਿੱਚ ਗੁਲਾਬ ਦੇ ਫੁੱਲ ਵਾਂਗ ਖਿੜਿਆ ਰਹੇ ਐਰ ਸੀ.ਐਮ. ਸਾਹਿਬ ਦੀ ਖਾਹਿਸ਼ ਦੇ ਮੁਤਬਿਕ ਅਸੀਂ 6 ਕਰੋੜ ਰੁਪਏ ਤਿੰਨਾਂ ਕਾਰਪੋਰੇਸ਼ਨਾਂ ; ਅੰਮ੍ਰਿਤਸਰ, ਜਲੰਧਰ, ਲੁਧਿਆਣਾ ਨੂੰ ਦਿੱਤਾ ਹੈ । (ਥੰਪਿੰਗ) ਤਾਂ ਕਿ ਉਨ੍ਹਾਂ ਸ਼ਹਿਰਾਂ ਦੀਆਂ ਸੜਕਾਂ ਜ਼ਿਆਦਾ ਤੋਂ ਜ਼ਿਆਦਾ ਅੱਛੀਆਂ, ਜ਼ਿਆਦਾ ਤੋਂ ਜ਼ਿਆਦਾ ਸ਼ਾਨਦਾਰ ਹੋਣ...

**ਇੱਕ ਆਵਾਜ਼** : ਕੀ ਇਹ ਰਾਸ਼ੀ ਈਕੁਅਲ ਹੈ ?

**ਵਿੱਤ ਮੰਤਰੀ** : ਹਾਂ, ਜੀ। ਈਕੁਅਲ ਹੈ। ਅਸੀਂ ਚਾਹੁੰਦੇ ਹਾਂ ਕਿ ਵਿਕਾਸ ਹੋਵੇ, ਡਿਵੈਲਪਮੈਂਟ ਹੋਵੇ । ਇਧਰ ਪੈਸੇ ਲਾਉਣ ਦੇ ਨਾਲ-ਨਾਲ ਅਸੀਂ ਐਜੂਕੇਸ਼ਨ, ਹੈਲਥ, ਐਨੀਮਲ ਹਸਬੈਂਡਰੀ, ਸੋਸ਼ਲ ਵੈਲਫੇਅਰ ਨੂੰ ਵੀ ਪਿੱਛੇ ਨਹੀਂ ਰਹਿਣ ਦਿੱਤਾ ਬਲਕਿ ਪਹਿਲੀ ਵਾਰ ਸਪੀਕਰ ਸਾਹਿਬ, ਮਹਿਸੂਸ ਕੀਤਾ ਗਿਆ ਕਿ ਸਪੈਸ਼ਲੀ ਪੈਸਾ ਬੈਕਵਰਡ ਕਲਾਸਿਜ਼ ਅਨੁਸੂਚਿਤ ਜਾਤੀਆਂ ਵਾਸਤੇ, ਲਗਾਤਾਰ ਪਿਛਲੇ ਸਾਲਾਂ ਤੋਂ ਦਿੰਦੇ ਆਏ ਹਾਂ ਐਰ ਸੈਂਟਰ ਗੌਰਮਿੰਟ ਵੀ ਦਿੰਦੀ ਹੈ, ਅਸੀਂ ਵੀ ਹਿੱਸਾ ਪਾਉਂਦੇ ਹਾਂ । ਪਿਛਲਾ ਸਾਲ ਜੋ ਗੁਜ਼ਰ ਗਿਆ ਹੈ, 1993-94 ਵਿੱਚ 197 ਕਰੋੜ ਰੁਪਏ ਅਨੁਸੂਚਿਤ ਜਾਤੀਆਂ ਦੇ ਸਪੈਸ਼ਲ ਕੰਪੋਨੈਂਟ ਪਲਾਨ ਵਾਸਤੇ ਸੀ । ਲੇਕਿਨ ਉਹ ਪੂਰੀ ਤਰ੍ਹਾਂ ਲੋਕਾਂ ਵਿੱਚ ਨਹੀਂ ਜਾ ਸਕਿਆ, ਪਹੁੰਚ ਸਕਿਆ । ਇਸ ਦੇ ਲਈ ਕਿਉਂਕਿ ਪੰਜਾਬ ਸਰਕਾਰ, ਸਰਕਾਰ ਦੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਗਰੀਬਾਂ ਨੂੰ ਫਾਇਦਾ ਪਹੁੰਚਾਉਣਾ ਚਾਹੁੰਦੇ ਸੀ, ਇੱਕ ਵਖਰਾ ਸੈੱਲ ਬਣਾਇਆ ਗਿਆ ਹੈ (ਥੰਪਿੰਗ) ਤਾਂਕਿ ਉਸ ਰਾਹੀਂ ਚੰਗੀ ਇੰਪਲੀਮੈਂਟੇਸ਼ਨ ਹੋਵੇ ।

ਸਪੀਕਰ ਸਾਹਿਬ, ਅੱਜ ਗੱਲ ਹੋ ਪੈਲੋ ਕਾਰਡ ਬਣਾਉਣ ਦੀ । ਇਥੇ ਕਹਿ ਰਹੇ ਸੀ 3600 ਰੁਪਏ ਤੋਂ 6400 ਰੁਪਏ ਅਤੇ 6400 ਰੁਪਏ ਤੋਂ 11000 ਰੁਪਏ ਦੀ ਲਿਮਟ ਹੋ ਗਈ ਹੈ ਤੇ ਇਧਰੋਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਸੁਝਾਓ ਆਇਆ ਸੀ ਕਿ ਲਿਮਿਟ 36 ਹਜ਼ਾਰ ਰੁਪਏ ਕਰ ਦਿਉ ।

**ਸਰਦਾਰ ਨਿਰਮਲ ਸਿੰਘ ਨਿੰਮਾ (ਬੈਠੇ ਬੈਠੇ)** : ਤੁਸੀਂ ਆਪਣੇ ਆਪ ਹੀ ਬਣਾ ਲਿਆ ।

**ਵਿੱਤ ਮੰਤਰੀ** : ਰਿਕਾਰਡ ਵਿੱਚ ਹੈ, ਪ੍ਰੋਸੀਡਿੰਗਜ਼ ਵਿੱਚ ਹੈ, 36 ਹਜ਼ਾਰ ਦੀ ਕਿਹਾ ਗਿਆ ਹੈ । ਮੈਂ ਪੁੱਛਦਾ ਹਾਂ ਕਿ ਇਨਕਮ ਟੈਕਸ ਦੀ ਹੱਦ ਕਿੰਨੀ ਹੈ । ਇਹ ਕਿਹੜੇ ਤਰੀਕੇ ਨਾਲ ਕਹਿ ਰਹੇ ਹਨ ਕਿ ਗਰੀਬੀ ਦੀ ਰੇਖਾ 36 ਹਜ਼ਾਰ

[ਵਿੱਤ ਮੰਤਰੀ]

ਕਰ ਦਿਉ । ਮੈਂ ਸਮਝਦਾ ਹਾਂ ਕਿ ਬੋਲਣ ਤੋਂ ਪਹਿਲਾਂ ਤੋਲਣਾ ਚਾਹੀਦਾ ਹੈ । ਪੰਜਾਬ ਸਰਕਾਰ ਨੇ 11 ਹਜ਼ਾਰ ਰੁਪਏ ਦੀ ਲਿਮਿਟ ਗਰੀਬੀ ਰੇਖਾ ਵਾਸਤੇ ਮੁਕੱਰਰ ਕੀਤੀ ਹੈ । (ਥੰਪਿੰਗ) ਇਸ ਰੇਖਾ ਦੇ ਥੱਲੇ ਅਨੁਸੂਚਿਤ ਜਾਤੀਆਂ ਤੇ ਬੈਕਵਰਡ ਕਲਾਸਿਜ਼ ਹੀ ਨਹੀਂ ਬਲਕਿ ਸਵਰਨ ਜਾਤੀਆਂ ਵੀ ਇਸ ਦੇ ਥੱਲੇ ਆਉਦੀਆਂ ਹਨ। ਪੰਜਾਬ ਸਰਕਾਰ ਉਨ੍ਹਾਂ ਦੀ ਵੀ ਗਿਣਤੀ ਕਰੇਗੀ ਅਤੇ ਉਨ੍ਹਾਂ ਨੂੰ ਸਾਰੀਆਂ ਸਹੂਲਤਾਂ ਮੁਹੱਈਆ ਕਰੇਗੀ ।

ਜਿਹੜੀ ਗੱਲ ਕਹਿਣ ਵਿੱਚ ਖਾਸ ਤੌਰ ਤੇ ਮੈਨੂੰ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਜਿਹੜੀਆਂ ਇਸ ਤਰ੍ਹਾਂ ਸਹੂਲਤਾਂ ਦੇਣੀਆਂ ਹਨ, ਉਨ੍ਹਾਂ ਵਿੱਚ ਇਹ ਵੀ ਹੈ ਕਿ ਜਿਥੇ ਪਾਣੀ ਦੇ ਰੇਟਾਂ ਵਿੱਚ ਵਾਧਾ ਹੋਇਆ ਹੈ ਉਥੇ ਜਿਹੜੇ ਇਹ ਯੈਲੋ ਕਾਰਡ ਥੱਲੇ ਆਉਦੇ ਹਨ ਉਨ੍ਹਾਂ ਵਾਸਤੇ ਪੁਰਾਣੇ ਰੇਟ ਹੀ ਰਹਿਣਗੇ, ਅਸੀਂ ਉਨ੍ਹਾਂ ਦੇ ਰੇਟ ਫਿਰ ਨਹੀਂ ਵਧਾਉਣੇ, ਨਾ ਹੀ ਵਧਣਗੇ ।

ਸਪੀਕਰ ਸਾਹਿਬ, ਇੰਡਸਟਰੀ ਦੀ ਬਹੁਤ ਵੱਡੀ ਜ਼ਰੂਰਤ ਹੈ ਔਰ ਇੰਡਸਟਰੀਜ਼ ਦੇ ਬਾਰੇ ਇਥੇ ਕਾਫੀ ਕੁਝ ਕਿਹਾ ਜਾ ਚੁੱਕਿਆ ਹੈ । ਮੈਂ ਰਿਪੀਟ ਨਹੀਂ ਕਰਨਾ ਚਾਹੁੰਦਾ ਲੇਕਿਨ ਇਕ ਖਾਸ ਗੱਲ ਜੋ ਮੈਂ ਕਹਿਣਾ ਚਾਹੁੰਦਾ ਹਾਂ ਉਹ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਤੋਂ ਪਹਿਲਾਂ ਕਦੇ ਨਹੀਂ ਸੀ ਇਸ ਤਰ੍ਹਾਂ ਹੋਇਆ ਜੋ ਅਸੀਂ ਕੀਤਾ ਹੈ । ਸਾਡੇ 'ਇੰਡਸਟਰੀ, ਇੰਡਸਟਰੀ ਤਾਂ ਕਹਿੰਦੇ ਰਹਿੰਦੇ ਹਨ ਪਰ ਇੰਡਸਟਰੀ ਹੋਵੇ ਤਾਂ ਚਲੇਗੀ ਕਿਵੇਂ ? ਅਸੀਂ ਕਰੋੜਾਂ ਰੁਪਿਆ ਇੰਡਸਟਰੀ ਦੇ ਲਈ ਦਿੱਤਾ ਹੈ, 777 ਕਰੋੜ ਰੁਪਿਆ ਇਸ ਦੇ ਲਈ ਹੋਰ ਵੀ ਦਿੱਤਾ ਹੈ ਪਰ ਪੈਸਾ ਲਾ ਕੇ ਵੀ ਕੰਮ ਨਹੀਂ ਚਲ ਸਕਦਾ ਜਦੋਂ ਤਕ ਕੋਈ ਟੈਕਨੀਕਲ ਕੰਮ ਨਹੀਂ ਜਾਣਦਾ ਕੋਈ ਵੋਕੇਸ਼ਨਲ ਐਜੂਕੇਸ਼ਨ ਨਹੀਂ ਹੈ । ਕੋਈ ਟੈਕਨੀਕਲ ਐਜੂਕੇਸ਼ਨ ਜਦ ਤਕ ਨਹੀਂ ਲੈਂਦਾ, ਕੋਈ ਇੰਜੀਨੀਰਿੰਗ ਕਾਲਜਾਂ ਵਿੱਚ, ਪੋਲੀਟੈਕਨਿਕ ਕਾਲਜਾਂ ਵਿੱਚ ਕੋਈ ਟਰੇਨਿੰਗ ਨਹੀਂ ਲੈਂਦਾ ਤਾਂ ਬਗੈਰ ਟੈਕਨੀਕਲ ਐਜੂਕੇਸ਼ਨ ਦੇ ਕੰਮ ਕਿਵੇਂ ਚਲੇਗਾ । ਪਿੱਛਲੇ ਸਾਲ, ਸਪੀਕਰ ਸਾਹਿਬ, 28 ਕਰੋੜ ਰੁਪਿਆ ਟੈਕਨੀਕਲ ਐਜੂਕੇਸ਼ਨ ਵਾਸਤੇ ਰੱਖਿਆ ਸੀ ਪਰ ਹੁਣ ਪਲੈਨ ਵਿੱਚ 258 ਕਰੋੜ ਇਸ ਦੇ ਲਈ ਰੱਖਿਆ ਹੈ । (ਥੰਪਿੰਗ) ਇੰਜੀਨੀਰਿੰਗ ਕਾਲਜ, ਪੋਲੀਟੈਕਨਿਕ ਕਾਲਜਾਂ, ਆਈ .ਟੀ .ਆਈਜ਼ ਖੋਲ੍ਹੀਆਂ ਜਾਣਗੀਆਂ ਔਰ ਪੰਜਾਬ ਦੇ ਸਾਰੇ ਸਕੂਲਾਂ ਵਿੱਚ, ਮੇਰੀ ਐਜੂਕੇਸ਼ਨ ਮਨਿਸਟਰ ਸਾਹਿਬ ਨਾਲ ਗੱਲ ਹੋਈ ਹੈ, ਜੋ ਬੱਚਾ ਪ੍ਰਾਇਮਰੀ ਤੋਂ ਬਾਅਦ ਮਿਡਲ ਵਿੱਚ ਪੜ੍ਹਦਾ ਹੈ ਤਾਂ ਉਸ ਨੂੰ ਕੋਈ ਨਾ ਕੋਈ

ਕਿਤਾ ਜ਼ਰੂਰ ਆਉਣਾ ਚਾਹੀਦਾ ਹੈ ਕਿਉਂਕਿ ਸਾਰਿਆਂ ਨੂੰ ਤਾਂ ਸਰਕਾਰੀ ਨੌਕਰੀਆਂ ਨਹੀਂ ਦਿੱਤੀਆਂ ਜਾ ਸਕਦੀਆਂ । ਇਹ ਤਾਂ ਮੁਮਕਿਨ ਨਹੀਂ ਹੈ ਕਿ ਸਾਰਿਆਂ ਨੂੰ ਨੌਕਰੀਆਂ ਮਿਲ ਸਕਣ, ਇਸ ਲਈ ਸਾਡੀ ਇਹ ਖਾਹਸ਼ ਹੈ ਕਿ ਬਚਿਆਂ ਨੂੰ ਵੋਕੇਸ਼ਨਲ ਐਜੂਕੇਸ਼ਨ ਦਿੱਤੀ ਜਾਵੇ । ਜੇ ਜਾਪਾਨ ਬਰਬਾਦ ਹੋ ਕੇ ਅੱਜ ਸਾਰੀ ਦੁਨੀਆਂ ਦਾ ਸਿਰਕੱਢ ਮੁਲਕ ਬਣ ਸਕਦਾ ਹੈ, ਜੇ ਜਰਮਨ ਬਰਬਾਦ ਹੋਕੇ ਸਿਰਕੱਢ ਮੁਲਕ ਬਣ ਸਕਦਾ ਹੈ ਤਾਂ ਪੰਜਾਬ ਬੇਸ਼ਕ ਇਹ ਵੱਖਵਾਦ ਔਰ ਅਤਿਵਾਦ ਕਰਕੇ ਇਸ ਦੀ ਇਸ ਤਰ੍ਹਾਂ ਦੀ ਹਾਲਤ ਹੋ ਗਈ ਸੀ ਤਾਂ ਹੁਣ ਇਹ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਥੱਲੇ ਸਾਰੇ ਹਿੰਦੁਸਤਾਨ ਵਿੱਚ ਹੀ ਨਹੀਂ, ਸਾਰੇ ਏਸ਼ੀਆ ਵਿੱਚ ਇੰਡਸਟਰੀ ਵਿੱਚ ਸਿਰਕੱਢ ਸੂਬਾ ਬਣੇਗਾ ਤਾਂਕਿ ਜਿਥੇ ਪੰਜਾਬ ਪਹਿਲਾਂ ਦੇਸ਼ ਦਾ ਅੰਨ-ਭੰਡਾਰ ਪੂਰਾ ਕਰਦਾ ਹੈ, ਜਿਥੇ ਪੰਜਾਬ ਅੰਨ ਉਪਜਾਉਣ ਵਿੱਚ ਸਭ ਤੋਂ ਅਗੇ ਹੈ, ਲੋਕ ਕਹਿੰਦੇ ਹਨ, ਉਥੇ ਸਾਡੀ ਖਾਹਸ਼ ਹੈ ਕਿ ਪੰਜਾਬ ਇੰਡਸਟਰੀ ਵਿੱਚ ਨੰਬਰ ਇੱਕ ਬਣੇ ਔਰ ਉਸ ਦੇ ਲਈ ਅਸੀਂ ਇੰਡਸਟਰੀ ਨੂੰ ਲੋੜੀਂਦੀ ਮਦਦ ਦਿੱਤੀ ਹੈ ਔਰ ਅਸੀ ਚਾਹਾਂਗੇ ਕਿ ਇੰਡਸਟਰੀ ਦੀ ਡਿਵੈਲਪਮੇਂਟ ਵਿੱਚ ਅਸੀਂ ਹੋਰ ਅੱਗੇ ਵੱਲ ਨੂੰ ਚਲੀਏ ਕਿਉਂਕਿ ਇੰਡਸਟਰੀ ਦੇ ਨਾਲ ਹੀ ਅਸੀਂ ਸੈਲਫ ਇਮਪਲਾਇਮੈਂਟ ਵਾਲੇ ਪਾਸੇ, ਸਵੈ-ਰੁਜ਼ਗਾਰ ਵਾਲੇ ਪਾਸੇ ਅੱਗੇ ਨੂੰ ਤੁਰ ਸਕਦੇ ਹਾਂ । ਸਪੀਕਰ ਸਾਹਿਬ, ਪਿਛਲੇ ਸਾਲ ਅਸੀਂ 2 ਲੱਖ ਲੋਕਾਂ ਨੂੰ ਸਵੈ-ਰੁਜ਼ਗਾਰ ਦੇ ਲਈ ਮਦਦ ਦਿੱਤੀ ਹੈ । ਇਸ ਸਾਲ ਢਾਈ ਲੱਖ ਲੋਕਾਂ ਨੂੰ 8 ਸੌ ਕਰੋੜ ਰੁਪਿਆ ਸਬਸਿਡੀ ਪਾ ਕੇ ਕਰਜ਼ਾ ਦੇਣਾ ਹੈ ਤਾਂਕਿ ਉਹ ਆਪਣੇ ਪੈਰਾਂ ਤੇ ਆਪ ਖੜ੍ਹੇ ਹੋ ਸਕਣ ।

ਸਪੀਕਰ ਸਾਹਿਬ, ਮੈਂ ਕੁਝ ਖਾਸ ਗੱਲਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਕਿਉਂਕਿ ਬਜਟ ਤੇ ਕਾਫੀ ਡਿਸਕਸ਼ਨ ਹੋ ਚੁੱਕੀ ਹੈ, ਕਾਫੀ ਜ਼ਿਕਰ ਹੋ ਚੁੱਕਾ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਵਿੱਚ ਕਿਤੇ ਨਹੀਂ, ਏਸ਼ੀਆ ਵਿੱਚ ਕਿਤੇ ਨਹੀਂ ਲੇਕਿਨ ਪੰਜਾਬ ਵਿੱਚ ਪਹਿਲੀ ਵਾਰ ਹੈ ਕਿ ਅਸੀਂ ਉਨ੍ਹਾਂ ਸ਼ਹੀਦਾਂ ਲਈ, ਉਨ੍ਹਾਂ ਬਹਾਦਰਾਂ ਲਈ ਜਿਨ੍ਹਾਂ ਨੇ ਸਾਡੀਆਂ ਸਰਹੱਦਾਂ ਦੀ ਰਾਖੀ ਕੀਤੀ, ਜਿਨ੍ਹਾਂ ਤੇ ਮਾਣ ਕਰਦਿਆਂ ਉਨ੍ਹਾਂ ਸੂਰਬੀਰਾਂ ਦੀ ਬਹਾਦਰੀ ਅਤੇ ਕੁਰਬਾਨੀ ਕਾਰਨ ਅਸੀਂ ਉਨ੍ਹਾਂ ਨੂੰ ਪੰਜਾਬ ਦੇ ਬਾਜ਼ੂਏ ਸ਼ਮਸ਼ੇਰ ਕਹਿੰਦੇ ਹਾਂ। ਅਸੀਂ ਉਨ੍ਹਾਂ ਦੇ ਲਈ ਲੁਧਿਆਣਾ ਦੇ ਵਿੱਚ ਇਕ ਮਿਊਜ਼ਿਅਮ ਬਣਾ ਰਹੇ ਹਾਂ, ਮਿਊਜ਼ਿਅਮ ਆਫ਼ ਵਾਰ ਹੀਰੋਜ਼ ਜਿਸ ਤੇ 1 ਕਰੋੜ 90 ਲੱਖ ਰੁਪਿਆ ਖ਼ਰਚ ਕਰਾਂਗੇ ਔਰ ਉਹ ਸਭ ਤੋਂ ਵੱਡਾ ਔਰ

[ਵਿੱਤ ਮੰਤਰੀ]

ਵਧੀਆ ਮਿਊਜ਼ੀਅਮ ਬਣੇਗਾ ਔਰ ਇਸ ਤਰ੍ਹਾਂ ਕਰਕੇ ਅਸੀਂ ਉਨ੍ਹਾਂ ਨੂੰ ਇਕ ਬਹੁਤ ਵੱਡੀ ਸ਼ਰਧਾਂਜਲੀ ਪੇਸ਼ ਕਰਾਂਗੇ। ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਨੇ ਇਥੇ ਕੋਈ ਇਸ ਗੱਲ ਦੀ ਚਿੰਤਾ ਪ੍ਰਗਟ ਕੀਤੀ ਹੈ ਕਿ ਮੇਰੇ ਹਲਕੇ ਵਿਚ ਇਹ ਗੱਲ ਨਹੀਂ ਹੋਈ, ਮੇਰੇ ਹਲਕੇ ਵਿੱਚ ਸੜਕਾਂ ਬਣਨੀਆਂ ਰਹਿ ਗਈਆਂ, ਪੁਲ ਬਣਨੇ ਰਹਿ ਗਏ। ਸਪੀਕਰ ਸਾਹਿਬ, ਡਿਵੈਲਪਮੈਂਟ ਤਾਂ ਇਕ ਕੰਟੀਨਿਊਅਸ ਪ੍ਰਾਸੈਸ ਹੈ, ਇਹ ਕਦੇ ਖਤਮ ਨਹੀਂ ਹੁੰਦੀ ਔਰ ਇਹ ਖਤਮ ਹੋਣੀ ਵੀ ਨਹੀਂ ਚਾਹੀਦੀ। ਇਸ ਚਿੰਤਾ ਨੂੰ ਦੇਖਦੇ ਹੋਏ, ਮੈਂਬਰ ਸਾਹਿਬਾਨ ਦੀ ਇਸ ਚਿੰਤਾ ਨੂੰ ਜੋ ਉਨ੍ਹਾਂ ਪ੍ਰਗਟ ਕੀਤੀ ਹੈ ਦੇਖਦੇ ਹੋਏ ਪੰਜਾਬ ਗੌਰਮਿੰਟ ਨੇ, ਪੰਜਾਬ ਗੌਰਮਿੰਟ ਦੇ ਮੁੱਖ ਮੰਤਰੀ, ਸਰਦਾਰ ਬੇਅੰਤ ਸਿੰਘ ਜੀ ਨੇ ਇਹ ਸੋਚਿਆ ਹੈ ਕਿ ਪੰਜਾਬ ਦੇ ਜੋ ਐਮ.ਐਲ.ਏ. ਸਾਹਿਬਾਨ ਹਨ ਉਨ੍ਹਾਂ ਸਾਰਿਆਂ ਦੇ ਹਲਕਿਆਂ ਵਿੱਚ ਕੁਝ ਨਾ ਕੁਝ ਜ਼ਰੂਰ ਪਹੁੰਚਣਾ ਚਾਹੀਦਾ ਹੈ। ਅਸੀਂ ਜਦੋਂ ਆਪੋਜੀਸ਼ਨ ਵਿੱਚ ਸੀ ਅਤੇ ਇਥੇ ਸਰਕਾਰ ਜਦ ਅਕਾਲੀਆਂ ਦੀ ਬਣਦੀ ਸੀ ਉਹ ਇੱਟ ਦੀ ਦੁੱਕੀ ਵਾਂਗ ਸਾਨੂੰ ਉਸ ਪਾਸੇ ਸੁੱਟ ਦਿੰਦੀ ਸੀ, ਅਤੇ ਨੁਕਰੇ ਲਾ ਦਿੰਦੀ ਸੀ, ਕੋਈ ਵੀ ਗੱਲ ਸਾਡੀ ਨਹੀਂ ਸੀ ਸੁਣਦੀ ਲੇਕਿਨ ਅਸੀਂ ਡਿਸਟ੍ਰਿਕਟ ਪਲੈਨਿੰਗ ਅਤੇ ਡਿਵੈਲਪਮੈਂਟ ਬੋਰਡ ਬਣਾ ਕੇ ਪੰਜਾਬ ਦੇ ਸਾਰੇ ਐਮ.ਐਲ.ਏ. ਨੂੰ ਕਾਨਫੀਡੈਂਸ ਵਿੱਚ ਲੈ ਕੇ ਬੋਰਡ ਬਣਾ ਕੇ ਉਸ ਦੇ ਰਾਹੀ ਲੱਖਾਂ, ਕਰੋੜਾਂ ਰੁਪਿਆ ਦੇ ਕੇ ਜ਼ਿਲ੍ਹਿਆਂ ਵਿੱਚ ਕੰਮ ਕਰਨਾ ਸ਼ੁਰੂ ਕੀਤਾ ਹੈ ਜਿਸ ਨਾਲ ਸਾਰੇ ਮੈਂਬਰ ਸਾਹਿਬਾਨ ਛਾਤੀ ਤੇ ਹੱਥ ਤੇ ਰੱਖ ਕੇ ਇਹ ਕਹਿ ਸਕਦੇ ਹਨ ਕਿ ਅਸੀਂ ਆਪਣੇ ਹਲਕੇ ਵਿੱਚ ਕੁਝ ਕੀਤਾ ਹੈ।

ਇਹ ਕਿਹਾ ਗਿਆ ਕਿ ਇਨ੍ਹਾਂ ਪਲਾਨਿੰਗ ਬੋਰਡਜ਼ ਵਿਚ ਆਪੋਜ਼ੀਸ਼ਨ ਦੇ ਵੀ ਐਮ.ਐਲ.ਏਜ਼. ਹੁੰਦੇ ਹਨ, ਉਹ ਵੀ ਬਕਾਇਦਾ ਹਿੱਸਾ ਲੈਂਦੇ ਹਨ। ਇਸ ਤੇ ਸਾਡੇ ਮੁੱਖ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਇਸ ਸਾਰੇ ਪੰਜਾਬ ਦੇ ਕੋਨੇ ਕੋਨੇ ਅਤੇ ਕਣ ਕਣ ਨਾਲ ਅਸੀਂ ਪਿਆਰ ਕਰਦੇ ਹਾਂ ਜੇ ਉਨ੍ਹਾਂ ਦੇ ਹਲਕਿਆਂ ਵਿਚ ਵੀ ਕੰਮ ਹੋਵੇਗਾ ਤਾਂ ਪੰਜਾਬ ਦੀ ਡਿਵੈਲਪਮੈਂਟ ਹੋਵੇਗੀ ਔਰ ਸਾਨੂੰ ਖੁਸ਼ੀ ਹੋਵੇਗੀ। ਇਸ ਤਰ੍ਹਾਂ ਨਾਲ ਸਾਡੀ ਸਰਕਾਰ ਨੇ ਇਨ੍ਹਾਂ ਪਲਾਨਿੰਗ ਬੋਰਡਜ਼ ਨੂੰ ਮਜ਼ਬੂਤ ਕੀਤਾ ਹੈ। ਸਪੀਕਰ ਸਾਹਿਬ, ਹਿੰਦੁਸਤਾਨ ਵਿਚ ਕਿਤੇ ਵੀ ਇਸ ਤਰ੍ਹਾਂ ਨਹੀਂ। ਕੈਬਨਿਟ ਮਨਿਸਟਰ ਕਦੇ ਡਿਸਟ੍ਰਿਕਟ ਮੀਟਿੰਗ ਦੀ ਪ੍ਰਧਾਨਤਾ ਨਹੀਂ ਕਰਦਾ। ਕੈਬਨਿਟ ਮਨਿਸਟਰ ਚੇਅਰਮੈਨ ਦੇ ਤੌਰ ਤੇ ਹੁੰਦਾ ਹੈ ਅਤੇ ਸਟੇਟ ਮਨਿਸਟਰ ਵਾਈਸ ਚੇਅਰਮੈਨ ਹੁੰਦਾ ਹੈ। ਇਸ ਤਰ੍ਹਾਂ ਨਾਲ ਸਾਰਾ ਕੰਮ ਜਿਹੜਾ ਹੈ ਉਹ ਕਨਸਟ੍ਰਕਟਿਵ ਤਰੀਕੇ ਨਾਲ ਹੁੰਦਾ ਹੈ ਅਤੇ ਉਸ ਦੀ ਸੁਪਰਵੀਜ਼ਨ ਵੀ ਰਹਿੰਦੀ

ਹੈ। ਅਸੀਂ ਇਸ ਕੰਮ ਨੂੰ ਸਟ੍ਰੈਂਥਨ ਕਰਨ ਵਾਸਤੇ ਇਸ ਸਾਲ 315 ਕਰੋੜ ਰੁਪਿਆ ਰਖਿਆ ਹੈ ਅਤੇ ਕੋਈ 50 ਕਰੋੜ ਰੁਪਿਆ ਪਹਿਲੇ ਨਾਲੋਂ ਜ਼ਿਆਦਾ ਰਖਿਆ ਹੈ। (ਥੰਪਿੰਗ)

ਫਿਰ, ਸਪੀਕਰ ਸਾਹਿਬ, ਗਰੀਬ ਲੋਕਾਂ ਵਾਸਤੇ ਮੀਨਓਰ ਪਿਟਸ ਵਾਸਤੇ ਪਹਿਲੇ ਜਿਹੜਾ ਇਕ ਹਜ਼ਾਰ ਰੁਪਿਆ ਦਿੱਤਾ ਜਾਂਦਾ ਸੀ, ਅਸੀਂ ਸਮਝਦੇ ਸੀ ਕਿ ਇਹ ਥੋੜ੍ਹਾ ਹੈ। ਸਪੀਕਰ ਸਾਹਿਬ, 15 ਮਿੰਟਾਂ ਲਈ ਹਾਊਸ ਦਾ ਸਮਾਂ ਹੋਰ ਵਧਾ ਲਿਆ ਜਾਵੇ ਤਾਂ ਠੀਕ ਹੈ।

---

## EXTENSION OF TIME OF THE SITTING

**ਸ਼੍ਰੀ ਸਪੀਕਰ :** ਜੇ ਹਾਊਸ ਦੀ ਮਰਜ਼ੀ ਹੋਵੇ ਤਾਂ 15 ਮਿੰਟਾਂ ਲਈ ਹਾਊਸ ਦਾ ਸਮਾਂ ਵਧਾ ਦਿੱਤਾ ਜਾਵੇ ?

(ਆਵਾਜ਼ਾਂ : ਠੀਕ ਹੈ ਜੀ, ਠੀਕ ਹੈ ਜੀ)

ਹਾਊਸ ਦਾ ਸਮਾਂ 15 ਮਿੰਟ ਲਈ (1.45 ਵਜੇ ਤੱਕ) ਹੋਰ ਵਧਾਇਆ ਜਾਂਦਾ ਹੈ।

---

## GENERAL DISCUSSION ON THE BUDGET ESTIMATES FOR THE YEAR 1994-95 (*Resumption*)

**ਵਿੱਤ ਮੰਤਰੀ :** ਸਪੀਕਰ ਸਾਹਿਬ, ਮੈਂ ਮੈਨਿਓਰ ਪਿਟਸ ਦੀ ਗੱਲ ਕਰ ਰਿਹਾ ਸੀ। ਪਹਿਲੇ ਜਿਹੜਾ ਇਸ ਵਾਸਤੇ ਇਕ ਹਜ਼ਾਰ ਰਪਿਆ ਮਿਲਦਾ ਸੀ ਅਸੀਂ ਇਸ ਨੂੰ ਵਧਾ ਕੇ 4 ਹਜ਼ਾਰ ਕਰ ਦਿੱਤਾ ਹੈ ਔਰ ਜੇ ਲੋੜ ਪਈ ਤਾਂ ਇਹ ਵੀ ਵਧਾ ਸਕਦੇ ਹਾਂ, ਤਾਂ ਕਿ ਉਨ੍ਹਾਂ ਨੂੰ ਕੋਈ ਮੁਸ਼ਕਲ ਨਾ ਆਵੇ।

ਸਪੀਕਰ ਸਾਹਿਬ, ਇਕ ਫੈਸਲਾ ਹੋਰ ਲਾਗੂ ਹੋਇਆ ਹੈ ਔਰ ਇਹ ਦੋ ਤਰਫੀ ਗੱਲ ਹੈ ਕਿ ਜਿਹੜੇ ਐਮ.ਐਲ.ਏਜ਼. ਹਨ ਉਹ ਅਨੁਸੂਚਿਤ ਜਾਤੀਆਂ ਅਤੇ ਬੈਕਵਰਡ ਕਲਾਸਿਜ਼ ਦੇ ਸਰਟੀਫਿਕੇਟ ਤਸਦੀਕ ਕਰ ਸਕਦੇ ਹਨ। ਇਸ ਲਈ ਅਸੀਂ ਇਹ ਕਰ ਦਿੱਤਾ ਹੈ ਕਿ ਜਿਹੜਾ ਪਿੰਡ ਦਾ ਸਰਪੰਚ ਹੋਵੇ, ਪਟਵਾਰੀ ਹੋਵੇ ਜਾਂ ਸ਼ਹਿਰ ਦਾ ਮਿਊਨਸਪਲ ਕਮਿਸ਼ਨਰ ਹੈ ਉਸ ਦੀ ਵੈਰੀਫਿਕੇਸ਼ਨ ਹੋਣੀ ਚਾਹੀਦੀ ਹੈ। ਇਸ ਨਾਲ ਐਮ.ਐਲ. ਏ. ਦੀ ਜ਼ਿੰਮੇਵਾਰੀ ਘੱਟ ਜਾਵੇਗੀ। ਕਈ ਵਾਰ ਇਸ ਤਰ੍ਹਾਂ ਹੁੰਦਾ ਸੀ ਕਿ ਐਮ.ਐਲ.ਏ. ਨੂੰ ਕਿਹਾ ਜਾਂਦਾ ਸੀ ਕਿ

[ਵਿਤ ਮੰਤਰੀ]
ਘੁੱਗੀ ਮਾਰ ਦਿਓ ਪਰ ਬਾਅਦ ਵਿਚ ਉਸ ਦਾ ਅਸਰ ਬਹੁਤ ਮਾੜਾ ਵੀ ਹੋ ਜਾਂਦਾ ਸੀ ।

ਸਪੀਕਰ ਸਾਹਿਬ, ਨੈਸ਼ਨਲ ਹਾਈਵੇਅ ਤੇ ਵੀ ਅਸੀਂ ਹੁਣ ਤਕ 80 ਕਰੋੜ ਰੁਪਿਆ ਖਰਚ ਚੁੱਕੇ ਹਾਂ । ਫਗਵਾੜੇ ਤੋਂ ਜਲੰਧਰ ਤਕ ਤਾਂ ਸੜਕ ਮੁਕੰਮਲ ਹੋ ਗਈ ਹੈ ਔਰ ਜਲੰਧਰ ਤੋਂ ਅੰਮ੍ਰਿਤਸਰ ਤਕ ਵੀ ਸੜਕ ਜ਼ਰੂਰ ਬਣੇਗੀ ਪਰ ਇਸ ਲਈ ਟਾਈਮ ਫਿਕਸ ਨਹੀਂ ਕੀਤਾ ਜਾ ਸਕਦਾ । ਇਹ ਸੜਕ ਵੀ ਚੌੜੀ ਜ਼ਰੂਰ ਕੀਤੀ ਜਾਵੇਗੀ ।

ਸਪੀਕਰ ਸਾਹਿਬ, ਪੰਜਾਬ ਵਿਚ ਕੋਈ 5 ਹਜ਼ਾਰ ਡਾਕਟਰ ਹਨ । ਇਸ ਬਾਰੇ ਇਕ ਗੱਲ ਆਈ ਹੈ ਕਿ ਪ੍ਰਾਈਵੇਟ ਪ੍ਰੈਕਟਿਸ ਬੰਦ ਕੀਤੀ ਜਾਵੇ । ਅਸੀਂ ਮਹਿਸੂਸ ਕਰਦੇ ਹਾਂ ਕਿ ਪ੍ਰਾਈਵੇਟ ਪ੍ਰੈਕਟਿਸ ਬੰਦ ਕਰਨ ਨਾਲ ਸ਼ਾਇਦ ਕੁਝ ਤਕਲੀਫ ਹੋਵੇ ਔਰ ਕਈ ਵਾਰ ਤਾਂ ਡਾਕਟਰ ਸਰਵਿਸ ਵੀ ਛੱਡ ਜਾਂਦੇ ਹਨ । ਇਸ ਬਾਰੇ ਹਾਲੇ ਅਸੀਂ ਫੈਸਲਾ ਤਾਂ ਕੀਤਾ ਨਹੀਂ ਪਰ ਇਹ ਸੋਚ ਰਹੇ ਹਾਂ ਕਿ ਇਹ ਨਾਨ ਪ੍ਰੈਕਟਿਸਿੰਗ ਅਲਾਊਂਸ ਨੂੰ ਬੰਦ ਕਰਕੇ ਪ੍ਰੈਕਟਿਸ ਦੀ ਇਜਾਜ਼ਤ ਦੇ ਦਿੱਤੀ ਜਾਵੇ ਔਰ ਉਸ ਵਿਚ ਕੁਝ ਪਰਸੈਂਟ ਸਰਕਾਰ ਨੂੰ ਮਿਲੇ । ਇਹ ਨਾ ਹੋਵੇ ਕਿ ਨਾਨ-ਪ੍ਰੈਕਟਾਇਸਿੰਗ ਅਲਾਊਂਸ ਵੀ ਲੈਂਦੇ ਰਹਿਣ ਔਰ ਪ੍ਰੈਕਟਿਸ ਵੀ ਕਰਦੇ ਰਹਿਣ । ਦੋਨੋਂ ਪਾਸੇ ਲੁੱਟ ਨਹੀਂ ਹੋਣ ਦੇਵਾਂਗੇ ।

ਸਪੀਕਰ ਸਾਹਿਬ, ਕਨਜ਼ਿਊਮਰ ਦੀ ਵੈਲਫੇਅਰ ਵਾਸਤੇ ਵੀ ਅਸੀਂ ਕਨਜ਼ਿਊਮਰ ਪਰੋਟੈਕਸ਼ਨ ਫੋਰਮ ਬਣਾਇਆ ਹੈ ਤਾਂ ਕਿ ਜਿਹੜੀਆਂ ਕਨਜ਼ਿਊਮਰ ਦੀਆਂ ਗਰੀਵੈਂਸਿਜ਼ ਹਨ ਉਨ੍ਹਾਂ ਨੂੰ ਹਲ ਕੀਤਾ ਜਾ ਸਕੇ । ਕੁਝ ਬਲੈਕ ਮਾਰਕੀਟਿੰਗ ਵਿਚ ਚੀਜ਼ਾਂ ਵਿਕਦੀਆਂ ਹਨ ਅਤੇ ਮਿਲਾਵਟੀ ਚੀਜ਼ਾਂ ਵੇਚੀਆਂ ਜਾਂਦੀਆਂ ਹਨ ਜਿਸ ਦੇ ਨਾਲ ਜ਼ਿੰਦਗੀ ਨੂੰ ਖਤਰਾ ਹੋ ਸਕਦਾ ਹੈ । ਇਸ ਲਈ ਪੰਜਾਬ ਸਰਕਾਰ ਨੇ ਕਨਜ਼ਿਊਮਰਜ਼ ਪ੍ਰੋਟੈਕਸ਼ਨ ਫੋਰਮ ਬਣਾਏ ਹਨ ਅਤੇ ਇਸ ਨੂੰ ਅਸੀਂ ਡਿਸਟ੍ਰਿਕਟ ਲੈਵਲ ਤੇ ਅਤੇ ਸਬ-ਡਿਵੀਜ਼ਨ ਲੈਵਲ ਤੱਕ ਲਿਜਾ ਰਹੇ ਹਾਂ ਤਾਂ ਕਿ ਪੰਜਾਬ ਦੇ ਲੋਕਾਂ ਨੂੰ ਹਿਫਾਜ਼ਤ ਮਿਲ ਸਕੇ ਅਤੇ ਇਨ੍ਹਾਂ ਫੋਰਮਾਂ ਨੂੰ ਸਟਰੈਂਥਨ ਕਰਨ ਲਈ ਅਸੀਂ ਪੈਸਾ ਵੀ ਖਰਚ ਕਰਾਂਗੇ, ਜਿੰਨੀ ਲੋੜ ਪਵੇਗੀ । ਇਸ ਤਰ੍ਹਾਂ ਕਰਕੇ ਅਸੀਂ ਪੰਜਾਬ ਦੇ ਲੋਕਾਂ ਦੀ ਸੁਰਖਿਆ ਕਰ ਸਕਾਂਗੇ ।

ਸਪੀਕਰ ਸਾਹਿਬ, ਜਿਹੜੇ ਪ੍ਰਾਈਵੇਟ ਸਕੂਲਜ਼ ਪੰਜਾਬ ਵਿਚ ਚਲ ਰਹੇ ਹਨ ਉਹ ਦੁਕਾਨਾਂ ਬਣ ਗਏ ਹਨ । ਮੈਂ ਵੀ ਕਈ ਸਕੂਲਜ਼ ਵੇਖੇ ਹਨ ਉਹ ਪੋਲਟਰੀ

ਫਾਰਮ ਵਾਂਗ ਫੈਲ ਰਹੇ ਹਨ। ਮਕਾਨਾਂ ਦੀਆਂ ਛੱਤਾਂ ਹੈ ਨਹੀਂ, ਤੰਗੀ ਵਿਚ ਬੱਚੇ ਬੈਠੇ ਹਨ ਅਤੇ ਫੀਸਾਂ 100--200 ਰੁਪਏ ਚਾਰਜ ਕਰ ਰਹੇ ਹਨ। ਟੀਚਰਜ਼ ਨੂੰ 300 ਰੁਪਏ ਜਾਂ 500 ਰੁਪਏ ਤੱਕ ਦੇ ਰਹੇ ਹਨ। ਇਸ ਤਰੀਕੇ ਨਾਲ ਬੱਚਿਆਂ ਦੀ ਅਤੇ ਟੀਚਰਜ਼ ਦੀ ਐਕਸਪਲਾਇਟੇਸ਼ਨ ਕਰ ਰਹੇ ਹਨ। ਇਸ ਸ਼ੋਸ਼ਣ ਨੂੰ ਖਤਮ ਕਰਨ ਲਈ ਅਤੇ ਬੱਚਿਆਂ ਨੂੰ ਖੁੱਲੀ ਹਵਾਦਾਰ ਜਗ੍ਹਾ ਦੇਣ ਲਈ, ਜਿਹੜੀ ਹਾਈਜੈਨਿਕ ਹੋਵੇ ਅਤੇ ਦੂਜੇ ਪਾਸੇ ਟੀਚਰਜ਼ ਨੂੰ ਠੀਕ ਪੇ ਸਕੇਲ ਮਿਲਣ, ਇਸ ਬਾਰੇ ਮੈਂ ਸਿੱਖਿਆ ਮੰਤਰੀ ਸਾਹਿਬ ਨਾਲ ਗੱਲਬਾਤ ਕੀਤੀ ਹੈ ਅਤੇ ਮੁੱਖ ਮੰਤਰੀ ਸਾਹਿਬ ਨਾਲ ਵੀ ਗੱਲਬਾਤ ਕਰਕੇ ਕੋਈ ਪਾਲਿਸੀ ਇਸ ਬਾਰੇ ਬਣਾਵਾਂਗੇ ਜਿਸ ਨਾਲ ਇਹ ਸ਼ੋਸਣ ਬੰਦ ਹੋ ਸਕੇ ਅਤੇ ਟੀਚਰਜ਼ ਨੂੰ ਵੀ ਕੁਝ ਸੁਰੱਖਿਆ ਮਿਲ ਸਕੇ।

ਸਪੀਕਰ ਸਾਹਿਬ, ਇਥੇ ਲਾਟਰੀ ਦਾ ਬੜਾ ਜ਼ਿਕਰ ਕੀਤਾ ਗਿਆ ਹੈ ਕਿ ਲਾਟਰੀ ਨਾਲ ਲੋਕ ਲੁੱਟੇ ਜਾ ਰਹੇ ਹਨ। ਵਾਕਿਆ ਹੀ ਇਹ ਮਾੜੀ ਚੀਜ਼ ਹੈ। ਲਾਟਰੀ, ਜੂਆ, ਦੜਾ, ਸੱਟਾ ਇਹ ਸਾਰੀਆਂ ਮਾੜੀਆਂ ਚੀਜ਼ਾਂ ਹਨ। ਸਟਾਕ ਐਕਸਚੇਂਜ ਰਾਹੀਂ ਲੋਕ ਦਿਨ ਦਿਨ ਵਿਚ ਲੁੱਟੇ ਜਾਂਦੇ ਹਨ, ਇਹ ਵੀ ਮਾੜੀ ਚੀਜ਼ ਹੈ। ਸ਼ੇਅਰ ਫਿਨੋਮਿਨਾਂ ਸਾਰੀ ਦੁਨੀਆਂ ਦੇ ਵਿਚ ਚਲ ਰਿਹਾ ਹੈ ਪਰ ਕਿਸੇ ਨਾ ਕਿਸੇ ਮੁਲਕ ਨੂੰ ਜ਼ੁਰਅਤ ਕਰਨੀ ਚਾਹੀਦੀ ਹੈ ਤਾਂ ਕਿ ਇਹ ਚੀਜ਼ ਬੰਦ ਹੋ ਸਕੇ। ਲਾਟਰੀ ਦੇ ਨਾਲ ਪੰਜਾਬ ਸਰਕਾਰ ਨੂੰ ਸਾਲ ਵਿਚ 17 ਕਰੋੜ ਰੁਪਏ ਦਾ ਮੁਨਾਫਾ ਹੁੰਦਾ ਹੈ। ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਮੈਂ ਇਹ ਗੱਲ ਲਿਆਂਦੀ ਹੈ ਅਤੇ ਅਸੀਂ ਸੈਂਟਰ ਦੇ ਨਾਲ ਗੱਲਬਾਤ ਕਰ ਰਹੇ ਹਾਂ। ਅਸੀਂ ਦਿਲੋਂ ਚਾਹੁੰਦੇ ਹਾਂ ਕਿ ਇਸ ਚੀਜ਼ ਨੂੰ ਦੂਰ ਕੀਤਾ ਜਾਵੇ। ਲੇਕਿਨ ਇਸ ਦੇ ਨਾਲ-ਨਾਲ ਸੱਟਾ ਬਹੁਤ ਮਾੜੀ ਚੀਜ਼ ਹੈ। ਇਹ ਨਾਲ ਹੀ ਕਿ ਸਰਕਾਰ 17 ਕਰੋੜ ਰੁਪਏ ਛੱਡ ਕੇ ਲਾਟਰੀ ਬੰਦ ਕਰੇ ਤੇ ਫਿਰ ਦੜਾ ਅਤੇ ਸੱਟਾ ਨਾ ਸ਼ੁਰੂ ਹੋ ਜਾਵੇ। ਜਿਨ੍ਹਾਂ ਨੂੰ ਬੰਦ ਕਰਵਾਉਣ ਲਈ ਕਿਹਾ ਜਾਂਦਾ ਹੈ, ਉਹ ਨਾਲ ਸ਼ੁਰੂ ਹੋ ਜਾਂਦੇ ਹਨ ਅਤੇ ਆਪਣਾ ਹਿੱਸਾ ਪੱਤੀ ਕਰ ਲੈਂਦੇ ਹਨ। ਇਸ ਚੀਜ਼ ਨੂੰ ਵੀ ਸਟੱਡੀ ਕਰਨ ਦੀ ਲੋੜ ਹੈ। ਅਸੀਂ ਇਸ ਉਤੇ ਮੁੜ ਵਿਚਾਰ ਕਰਕੇ ਕੋਈ ਫੈਸਲਾ ਕਰਾਂਗੇ ਔਰ ਜਿਹੜਾ ਸਿਸਟਮ ਇਕ ਡਿਜਿਟ ਨੰਬਰ ਦਾ ਹੈ, ਉਹ ਬੰਦ ਕਰਨਾ ਪਵੇਗਾ, ਇਹ ਬੜਾ ਖਤਰਨਾਕ ਹੈ। ਇਸ ਸੱਟੇ ਅਤੇ ਦੜੇ ਵਾਂਗ ਚਲਦਾ ਹੈ। ਇਸ ਬਾਰੇ ਅਸੀਂ ਐਪ੍ਰੋਪਰੀਏਸ਼ਨ ਬਿਲ ਦੇ ਸਮੇਂ ਤੱਕ ਕੋਈ ਫੈਸਲਾ ਕਰਾਂਗੇ ਅਤੇ ਇਸ ਬੁਰਾਈ ਨੂੰ ਦੂਰ ਕਰਨ ਦੇ ਪੂਰੇ ਉਪਰਾਲੇ ਕਰਾਂਗੇ।

[ਵਿੱਤ ਮੰਤਰੀ]

ਸਪੀਕਰ ਸਾਹਿਬ, ਮੈਨੂੰ ਇਥੇ ਐਲਾਨ ਕਰਨ ਵਿਚ ਖੁਸ਼ੀ ਹੋ ਰਹੀ ਹੈ ਕਿ ਇਥੇ ਧਾਰਮਿਕ ਅਤੇ ਸਮਾਜਿਕ ਸੰਸਕਾਰਾਂ ਨੂੰ ਚਲਾਉਣ ਵਾਲਿਆਂ ਦੀਆਂ ਸਰਕਾਰਾਂ ਆਈਆਂ ਲੇਕਿਨ ਉਨ੍ਹਾਂ ਨੇ ਧਾਰਮਿਕ ਜਜ਼ਬਾਤ ਦੀ ਕਦਰ ਨਹੀਂ ਕੀਤੀ । ਸਾਡੀ ਕਾਂਗਰਸ ਪਾਰਟੀ ਦੀ ਸਰਕਾਰ ਨੇ ਗੁਰੂ ਗੋਬਿੰਦ ਸਿੰਘ ਮਾਰਗ ਬਣਾਇਆ । ਕਾਂਗਰਸ ਸਰਕਾਰ ਨੇ ਅੰਮ੍ਰਿਤਸਰ ਸ਼ਹਿਰ ਨੂੰ ਪਵਿੱਤਰ ਸ਼ਹਿਰ ਦਾ ਦਰਜਾ ਦਿੱਤਾ, ਕਾਂਗਰਸ ਸਰਕਾਰ ਨੇ ਫਤਿਹਗੜ੍ਹ ਸਾਹਿਬ ਨੂੰ ਜ਼ਿਲ੍ਹਾ ਬਣਾਇਆ, ਸਰਦਾਰ ਬੇਅੰਤ ਸਿੰਘ ਨੇ ਆਨੰਦਪੁਰ ਸਾਹਿਬ ਨੂੰ ਹੋਲੀ ਸਿਟੀ ਕਰਾਰ ਦਿੱਤਾ ਅਤੇ ਇਸ ਸਰਕਾਰ ਨੇ 2 ਹੋਰ ਹੋਲੀ ਸਿਟੀ ਡਿਕਲੇਅਰ ਕੀਤੇ ਹਨ, ਇਕ ਚਮਕੌਰ ਸਾਹਿਬ ਨੂੰ ਅਤੇ ਇਕ ਕੀਰਤਪੁਰ ਸਾਹਿਬ ਨੂੰ ਹੋਲੀ ਸਿਟੀ ਦਾ ਦਰਜਾ ਦਿੱਤਾ ਹੈ । ਸਪੀਕਰ ਸਾਹਿਬ, ਇਕ ਗੱਲ ਇਥੇ ਚਲੀ ਸੀ ਜਿਸ ਦਾ ਵਿਸਥਾਰ ਵਿਚ ਜਵਾਬ ਚੀਫ ਮਨਿਸਟਰ ਸਾਹਿਬ ਆਪ ਦੇਣਗੇ ਪਰ ਮੈਂ ਪਾਸਿੰਗ ਰੀਮਾਰਕਸ ਹੀ ਕਰਾਂਗਾ । ਇਥੇ ਆਪੋਜ਼ੀਸ਼ਨ ਵਲੋਂ ਡੰਕਲ ਪਰਪੋਜ਼ਲ ਬਾਰੇ ਕਾਫੀ ਕੁਝ ਕਿਹਾ ਗਿਆ ਹੈ । ਜਦੋਂ ਕਿਸੇ ਨੇ ਡੰਕਲ ਪਰਪੋਜ਼ਲ ਰਖ ਦਿੱਤਾ ਔਰ ਹਾਊਸ ਵਿਚ ਆਪੋਜ਼ੀਸ਼ਨ ਵਲੋਂ ਕਾਫੀ ਸ਼ੋਰ ਪਾਇਆ ਗਿਆ ਹੈ ਅਤੇ ਇਸ ਡੰਕਲ ਪਰਪੋਜ਼ਲ ਦੀ ਮੁਖਾਲਫਤ ਕੀਤੀ ਗਈ ਹੈ । ਸਪੀਕਰ ਸਾਹਿਬ, ਦੂਜੇ ਪਾਸੇ ਇਹ ਵੀ ਕਿਹਾ ਗਿਆ ਹੈ ਕਿ ਇਸ ਬਜਟ ਵਿਚ ਕੁਝ ਵੀ ਨਹੀਂ ਹੈ । ਅਜੇ ਤਕ ਪਰਪੋਜ਼ਲ ਤੇ ਐਗਰੀਮੈਂਟ ਜ਼ਰੂਰ ਹੋਇਆ ਪਰ ਅਮਲ ਹੋਣਾ ਸ਼ੁਰੂ ਨਹੀਂ ਹੋਇਆ । ਅਜੇ ਸਾਨੂੰ ਇਨਸਟਰਕਸ਼ਨਾਂ ਨਹੀਂ ਆਈਆਂ । ਇਸ ਲਈ ਬਜਟ ਵਿਚ ਸ਼ਾਮਿਲ ਕਰਨਾ ਨਾ-ਮੁਮਕਿਨ ਸੀ । ਇਹ ਅਜੇ ਜ਼ਾਹਿਰ ਨਹੀਂ ਸੀ ਅਤੇ ਸਪੀਕਰ ਸਾਹਿਬ, ਸਾਡੇ ਸਾਹਮਣੇ ਬੈਠੇ ਸਾਥੀ ਕਹਿੰਦੇ ਹਨ ਕਿ ਡੰਕਲ ਪਰਪੋਜ਼ਲ ਬਾਰੇ ਚਰਚਾ ਬਜਟ ਵਿਚ ਨਹੀਂ ਹੈ । ਇਸ ਤੇ ਮੇਰੇ ਸਾਥੀ ਵਾਕ-ਆਊਟ ਵੀ ਕਰ ਗਏ । ਮੈਂ ਸਮਝਦਾ ਹਾਂ ਕਿ ਬਜਟ ਵਿੱਚ ਪਹਿਲੀ ਵਾਰ ਵਾਕ-ਆਊਟ ਹੋਇਆ ਹੈ । ਇਹ ਕੋਈ ਅੱਛੀ ਪਰੰਪਰਾ ਨਹੀਂ ਹੈ । ਡੰਕਲ ਪਰਪੋਜ਼ਲ ਦੇ ਬਾਰੇ ਕਿਹਾ ਗਿਆ ਹੈ ਕਿ ਇਸ ਦਾ ਬੜਾ ਹੀ ਡਰ ਹੈ ਕਿਉਂਕਿ ਇਥੇ ਈਸਟ ਇੰਡੀਆ ਕੰਪਨੀ ਵਪਾਰ ਕਰਨ ਆਈ ਸੀ ਅਤੇ ਉਹ ਕੰਪਨੀ ਮਾਲਕ ਬਣ ਗਈ । ਸਪੀਕਰ ਸਾਹਿਬ, ਹਿੰਦੁਸਤਾਨ ਆਜ਼ਾਦ ਹੋਇਆਂ 46 ਸਾਲ ਹੋ ਗਏ ਹਨ । 46 ਸਾਲਾਂ ਵਿਚ ਹਿੰਦੁਸਤਾਨ ਇਤਨਾ ਮਜ਼ਬੂਤ ਹੋ ਗਿਆ ਹੈ ਕਿ ਅਮਰੀਕਾ ਨੇ 7ਵਾਂ ਬੇੜਾ ਭੇਜਿਆ ਅਤੇ ਹਥਿਆਰ ਭੇਜ ਕੇ ਸਾਨੂੰ ਨੀਚਾ ਦਿਖਾਉਣ ਦੀ ਕੋਸ਼ਿਸ਼ ਕੀਤੀ ਪਰ ਹਿੰਦੁਸਤਾਨ ਮਜ਼ਬੂਤ ਹੋ ਕੇ ਅਗੇ ਨਿਕਲਿਆ ।

ਸਪੀਕਰ ਸਾਹਿਬ, ਸਾਨੂੰ ਕੋਈ ਵੀ ਮਾੜੀ ਅੱਖ ਦੇ ਨਾਲ ਦੇਖਣ ਦੀ ਜੁਰਅਤ ਨਹੀਂ ਕਰੇਗਾ। ਜੇਕਰ ਕੋਈ ਸਾਨੂੰ ਮਾੜੀ ਅੱਖ ਦੇ ਨਾਲ ਦੇਖੇਗਾ ਤਾਂ ਅਸੀਂ ਉਸ ਦੇ ਨਾਲ ਨਿਪਟਣ ਦੀ ਹਿੰਮਤ ਰਖਦੇ ਹਾਂ (ਥੰਪਿੰਗ) (ਵਿਘਨ) ਸਪੀਕਰ ਸਾਹਿਬ, ਕਾਮਨ ਵੈਲਥ ਪਾਰਲੀਮੈਂਟਰੀ ਐਸੋਸੀਏਸ਼ਨ ਹੈ, ਜਿਸ ਦੇ ਤੁਸੀ ਵੀ ਮੈਂਬਰ ਹੋ। ਇਸ ਵਿਚ ਸਾਇੰਸ ਟੈਕਨਾਲੋਜੀ, ਐਗਰੀਕਲਚਰ, ਇੰਡਸਟਰੀ ਅਤੇ ਹੋਰ ਸਾਰੀਆਂ ਚੀਜ਼ਾਂ ਲਈ ਮਦਦ ਲੈਂਦੇ ਹਾਂ। 117 ਕੰਟਰੀਜ਼ ਨੇ ਡੰਕਲ ਪਰਪੋਜ਼ਲ ਤੇ ਦਸਤਖਤ ਕੀਤੇ ਹਨ। ਕੁਲ 184 ਕੰਟਰੀਜ਼ ਹਨ ਜਿਸ ਵਿਚੋਂ 117 ਦੇਸ਼ ਸ਼ਾਮਿਲ ਹੋ ਗਏ ਹਨ। ਕਿਉਂਕਿ ਦੁਨੀਆਂ ਬਹੁਤ ਛੋਟੀ ਹੋ ਗਈ ਹੈ। ਇਥੇ ਬੈਠੇ ਹੀ ਅਮਰੀਕਾ ਦੀਆਂ ਤਸਵੀਰਾਂ ਡਿਸ਼ ਐਨਟੀਨਾ ਲਗਾ ਕੇ ਵੇਖ ਸਕਦੇ ਹਾਂ। ਸੰਦੇਸ਼ ਇਕ ਦੂਜੇ ਕੰਟਰੀ ਵਿਚ ਭੇਜ ਸਕਦੇ ਹਾਂ। ਹਿੰਦੁਸਤਾਨ ਅਤੇ ਪੰਜਾਬ ਅਗੇ ਵੱਧ ਰਿਹਾ ਹੈ। ਐਗਰੀਕਲਚਰ ਵਿਚ ਅਸੀਂ ਅਗੇ ਹਾਂ ਅਤੇ ਇੰਡਸਟਰੀ ਵਿਚ ਵੀ ਅਸੀਂ ਅਗੇ ਵੱਧ ਰਹੇ ਹਾਂ ਅਤੇ ਹੋਰ ਚੀਜ਼ਾਂ ਵਿਚ ਵੀ ਅਸੀਂ ਅਗੇ ਵਧਣਾ ਹੈ। ਡੰਕਲ ਪਰਪੋਜ਼ਲ ਦੇ ਨਾਲ 117 ਦੇਸ਼ ਜੁੜੇ ਹੋਏ ਹਨ ਅਤੇ ਹੋਰ ਦੂਸਰੇ ਕੰਟਰੀ ਵੀ ਜੁੜ ਰਹੇ ਹਨ। ਸਪੀਕਰ ਸਾਹਿਬ, ਹੁਣੇ ਹੀ ਮੈਂ ਪੜ੍ਹਿਆ ਹੈ ਕਿ ਚਾਈਨਾ ਵੀ ਕੋਸ਼ਿਸ਼ ਕਰ ਰਿਹਾ ਹੈ ਕਿ ਇਸ ਡੰਕਲ ਪਰਪੋਜ਼ਲ ਵਿਚ ਸਾਨੂੰ ਵੀ ਸ਼ਾਮਿਲ ਕਰ ਲਿਆ ਜਾਵੇ। ਹੋਰ ਦੇਸ਼ਾਂ ਨੂੰ ਵੀ ਇਸ ਵਿਚ ਸ਼ਾਮਿਲ ਹੋਣਾ ਚਾਹੀਦਾ ਹੈ। ਸਿਰਫ 24 ਮੁਲਕ ਹਨ ਜਿਹੜੇ ਕਿ ਇਸ ਵਿਚ ਅਜੇ ਸ਼ਾਮਿਲ ਨਹੀਂ ਹੋਏ। ਸਪੀਕਰ ਸਾਹਿਬ, ਡੰਕਲ ਨੇ ਪਰਪੋਜ਼ਲਾਂ ਦਿੱਤੀਆਂ ਹਨ ਜੋ ਮਾਨਵ ਦੀ ਬਿਹਤਰੀ ਵਾਸਤੇ ਹਨ। ਸਾਇੰਸ ਟੈਕਨੋਲੋਜੀ, ਐਗਰੀਕਲਚਰ, ਇੰਡਸਟਰੀ ਆਦਿ ਵਿਚ ਪਰੋਡਕਸ਼ਨ ਵਧੇ। ਇਹ ਜਿਹੜੇ ਸਾਡੇ ਸਾਥੀ ਬੈਠੇ ਹਨ ਇਹ ਪਿੰਡਾਂ ਵਿਚ ਲੋਕਾਂ ਨੂੰ ਡੰਕਲ ਪਰਪੋਜ਼ਲ ਬਾਰੇ ਕਹਿੰਦੇ ਹਨ ਕਿ ਠੀਕ ਨਹੀਂ। ਇਨ੍ਹਾਂ ਨੇ ਡੰਕਲ ਪਰਪੋਜ਼ਲ ਦੀਆਂ ਰਿਕੁਮੈਂਡੇਸ਼ਨਾਂ ਬਾਰੇ ਅਜੇ ਨਹੀਂ ਸੋਚਿਆ।

ਇਕ ਆਵਾਜ਼ : ਡੰਕਲ ਪਰਪੋਜ਼ਲ ਬਾਰੇ ਬਹਿਸ ਕਰਾ ਲਵੋ।

**ਵਿਤ ਮੰਤਰੀ :** ਸਪੀਕਰ ਸਾਹਿਬ, ਜੇਕਰ ਮੈਂਬਰ ਸਾਹਿਬਾਨ ਚਾਹੁਣ ਤਾਂ ਬਹਿਸ ਵੀ ਹੋਵੇਗੀ। ਸੀ.ਐਮ. ਸਾਹਿਬ ਇਸ ਦਾ ਵਿਸਥਾਰ ਦੇ ਨਾਲ ਜਵਾਬ ਦੇਣਗੇ। ਡੰਕਲ ਪਰਪੋਜ਼ਲ ਪੰਜਾਬ ਦੇ ਵਾਸਤੇ, ਹਿੰਦੁਸਤਾਨ ਦੇ ਵਾਸਤੇ, ਪੰਜਾਬ ਦੇ ਵਿਕਾਸ ਵਾਸਤੇ, ਹਿੰਦੁਸਤਾਨ ਦੇ ਵਿਕਾਸ ਵਾਸਤੇ ਬੜੀਆਂ ਚੰਗੀਆਂ ਹਨ। ਇਸ ਨਾਲ ਸਮੁੱਚੇ ਦੇਸ਼ ਦੀ ਬਿਹਤਰੀ ਹੋਵੇਗੀ ਅਤੇ ਦੇਸ਼ ਹੋਰ ਅੱਗੇ ਵਧੇਗਾ। (ਥੰਪਿੰਗ)

[ਵਿੱਤ ਮੰਤਰੀ]

ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਿਣਾ ਚਾਹੁੰਦਾ ਹਾਂ ਕਿ ਸੇਲਜ਼ ਟੈਕਸ ਵਿਚ ਕੁਝ ਰਿਲੀਫ ਦਿੱਤਾ ਹੈ । ਕੁਝ ਚੀਜ਼ਾਂ ਵਿਚ ਰਿਲੀਫ ਐਂਜ਼ ਦਿੱਤਾ ਗਿਆ ਹੈ, ਉਹ ਮੈਂ ਅਨਾਊਂਸਮੈਂਟ ਕਰਨਾ ਚਾਹਵਾਂਗਾ ਕਿ ਖੁਸ਼ਕ ਮੇਵਿਆਂ ਤੇ ਫਸਟ ਸਟੇਜ ਤੇ ਹੀ ਟੈਕਸ ਲਗੇਗਾ । ਮਸਾਲਿਆਂ ਤੇ ਵੀ ਪਹਿਲੀ ਸਟੇਜ ਤੇ, ਧੂਪ ਅਗਰਬੱਤੀ ਤੇ ਵੀ ਪਹਿਲੀ ਸਟੇਜ ਤੇ, ਨੂਡਲਜ਼ ਕਿਸੇ ਕਿਸਮ ਦੀਆਂ ਵੀ ਹੋਣ, ਪਹਿਲੀ ਸਟੇਜ ਤੇ ਟੈਕਸ ਪਰੋਪੋਜ਼ ਕੀਤਾ ਹੈ । ਇਸ ਤੋਂ ਇਲਾਵਾ ਨੀਲ ਤੇ, ਬਲੇਡਜ਼ ਤੇ, ਬੂਟ ਪਾਲਿਸ਼ ਤੇ ਵੀ ਪਹਿਲੀ ਸਟੇਜ ਤੇ, ਲਿਕੁਇਡ ਸ਼ੂ ਪਾਲਿਸ਼ ਤੇ ਵੀ ਪਹਿਲੀ ਸਟੇਜ ਤੇ ਹੀ ਸੇਲ ਟੈਕਸ ਪਰੋਪੋਜ਼ ਕੀਤਾ ਹੈ । ਸਪੀਕਰ ਸਾਹਿਬ, ਕਈ ਆਰਟੀਕਲਜ਼ ਤੇ ਪੰਜਾਬ ਸਰਕਾਰ ਨੇ 100% ਟੈਕਸ ਤੋਂ ਛੂਟ ਦੇਣ ਦਾ ਫੈਸਲਾ ਕੀਤਾ ਹੈ । ਇਨ੍ਹਾਂ ਚੀਜ਼ਾਂ ਵਿਚੋ ਜਿਨ੍ਹਾਂ ਤੇ ਕੋਈ ਸੇਲਜ਼ ਟੈਕਸ ਨਹੀਂ ਹੈ, ਡਬਲ ਰੋਟੀ ਹੈ ਜਿਸ ਤੇ ਬਿਲਕੁਲ ਕੋਈ ਟੈਕਸ ਨਹੀਂ ਲਗੇਗਾ । (ਥੰਪਿੰਗ) ਦਰੀਆਂ ਗਰੀਬ ਲੋਕ ਬੜੀ ਮਿਹਨਤ ਨਾਲ ਬਣਾਉਂਦੇ ਹਨ ਉਨ੍ਹਾਂ ਤੇ ਵੀ ਕੋਈ ਟੈਕਸ ਨਹੀਂ ਲਗੇਗਾ । ਮੈਚ ਬੌਕਸਿਜ਼ ਤੇ ਟੈਕਸ 50% ਕਰ ਦਿੱਤਾ ਹੈ, ਅਲੂਮੀਨੀਅਮ ਯੂਟੈਂਸਿਲਜ਼ ਤੇ ਵੀ ਅੱਧਾ ਘਟਾ ਦਿੱਤਾ ਗਿਆ ਹੈ, ਆਰਟੀਫੀਸ਼ਲ ਗੋਲਡ ਤੇ ਵੀ ਸੇਲਜ਼ ਟੈਕਸ ਅੱਧਾ ਘਟਾ ਦਿੱਤਾ ਗਿਆ ਹੈ । ਸਟੇਨਲੈਸ ਸਟੀਲ, ਇਲੈਕਟ੍ਰਿਕ ਫੈਨਜ਼ ਅਤੇ ਇਲੈਕਟ੍ਰਿਕ ਗੁਡਜ਼ ਤੇ ਟੈਕਸ 12% ਤੋਂ 10% ਕਰ ਦਿੱਤਾ ਗਿਆ ਹੈ । ਰਾਈਸ ਬਰਾਨ ਤੇ ਕੋਈ ਸੇਲ ਟੈਕਸ ਨਹੀਂ । ਏਸੇ ਤਰ੍ਹਾਂ ਮਿਲਕ ਪਰਚੇਜ਼ ਤੇ ਬਿਲਕੁਲ ਕੋਈ ਸੇਲ ਟੈਕਸ ਨਹੀਂ । ਫੋਟੋਗਰਾਫੀ ਵਿਚ ਕੰਮ ਆਉਂਦੇ ਗੁਡਜ਼ ਤੇ ਵੀ ਟੈਕਸ 12% ਤੋਂ 10% ਕਰ ਦਿੱਤਾ ਗਿਆ ਹੈ । ਪੈਡੀ ਹਸਕ ਤੇ ਕੋਈ ਟੈਕਸ ਨਹੀਂ, ਟੈਕਸ ਖਤਮ ਕਰ ਦਿੱਤਾ ਗਿਆ ਹੈ ।

ਸਪੀਕਰ ਸਾਹਿਬ, ਗੌਰਮਿੰਟ ਇੰਪਲਾਈਜ਼ ਲਈ ਕਾਫੀ ਕੁਝ ਕਿਹਾ ਗਿਆ ਹੈ ਕਿ ਉਨ੍ਹਾਂ ਨੂੰ ਕੋਈ ਰਾਹਤ ਨਹੀਂ ਮਿਲੀ । ਸਪੀਕਰ ਸਾਹਿਬ, ਮੈਂ ਪਹਿਲਾਂ ਤਾਂ ਇਹ ਗੱਲ ਦੱਸਣ ਵਿਚ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਸਾਰੀਆਂ ਸਟੇਟਸ ਨਾਲੋਂ ਅਤੇ ਸੈਂਟਰਲ ਸਰਕਾਰ ਦੇ ਇੰਪਲਾਈਜ਼ ਨਾਲੋਂ ਵੀ ਸਾਡੇ ਪੰਜਾਬ ਸਰਕਾਰ ਦੇ ਇੰਪਲਾਈਜ਼ ਜ਼ਿਆਦਾ ਤਨਖਾਹ ਲੈਂਦੇ ਹਨ, ਜ਼ਿਆਦਾ ਵੇਜਿਜ਼ ਲੈਂਦੇ ਹਨ । ਸਾਨੂੰ ਇਸ ਗੱਲ ਦੀ ਬਹੁਤ ਖੁਸ਼ੀ ਹੈ, ਕੋਈ ਦੁਖ ਨਹੀਂ । ਇਸ ਦੇ ਬਾਵਜੂਦ ਵੀ ਕੋਈ ਦਿੱਕਤਾਂ, ਕੋਈ ਤਕਲੀਫਾਂ ਹੋਣ ਤਾਂ ਸਾਨੂੰ ਦੱਸਣ, ਅਸੀਂ ਦੂਰ ਕਰਾਂਗੇ । ਉਹ ਸਾਡੀਆਂ ਹਨ । ਸਾਡੀ ਐਡਮਨਿਸਟ੍ਰੇਸ਼ਨ ਦੀ ਰੀੜ੍ਹ ਦੀ ਹੱਡੀ ਇੰਪਲਾਈਜ਼ ਹਨ ।

1300 ਕਰੋੜ ਰੁਪਿਆ ਤਨਖਾਹ ਦੇ ਤੌਰ ਤੇ ਅਸੀਂ ਇਨ੍ਹਾਂ ਨੂੰ ਦਿੰਦੇ ਹਾਂ ਜਿਹੜਾ ਕਿ ਸਾਡੇ ਟੋਟਲ ਰੈਵੇਨਿਊ ਦਾ 31 ਫੀਸਦੀ ਬਣਦਾ ਹੈ । ਸਪੀਕਰ ਸਾਹਿਬ, ਇਕ ਏ.ਡੀ.ਏ. ਦੀ ਕਿਸ਼ਤ ਅਨਾਊਂਸ ਹੋਈ ਹੈ । ਜਨਵਰੀ ਤੋਂ ਸੈਂਟਰ ਗੌਰਮਿੰਟ ਨੇ ਦਿੱਤੀ ਹੈ । ਪੰਜਾਬ ਸਰਕਾਰ ਨੇ ਵੀ ਫੈਸਲਾ ਕੀਤਾ ਹੈ ਅਤੇ ਮੁੱਖ-ਮੰਤਰੀ ਜੀ ਦੀ ਮੰਨਜ਼ੂਰੀ ਹੈ ਕਿ ਅਸੀਂ ਅਪ੍ਰੈਲ ਤੋਂ ਕਿਸ਼ਤ ਨਕਦ ਦਈਏ । 31 ਮਾਰਚ ਤੱਕ ਪੈਸੇ ਪ੍ਰਾਵੀਡੈਂਟ ਫੰਡ ਵਿਚ ਜਮ੍ਹਾਂ ਹੋ ਜਾਣਗੇ । ਅਸੀਂ ਪਹਿਲੀ ਅਪ੍ਰੈਲ ਤੋਂ ਤਨਖਾਹ ਨਾਲ ਏ.ਡੀ.ਏ. ਦੀ ਕਿਸ਼ਤ ਇੰਪਲਾਈਜ਼ ਨੂੰ ਦੇਵਾਂਗੇ । (ਥੰਪਿੰਗ)

ਸਪੀਕਰ ਸਾਹਿਬ, ਪੰਜਵਾਂ ਪੇ-ਕਮਿਸ਼ਨ ਸੈਂਟਰਲ ਗੌਰਮਿੰਟ ਨੇ ਬਣਾ ਦਿੱਤਾ ਹੈ ਜਾਂ ਬਣ ਰਿਹਾ ਹੈ ਕਿਉਂਕਿ ਅੱਗੇ ਚਾਰ ਬਣ ਚੁਕੇ ਹਨ । ਸੈਂਟਰ ਗੌਰਮਿੰਟ ਨੇ ਪੰਜਵਾਂ ਬਣਾਉਣਾ ਹੈ । ਸਾਡੀ ਸਟੇਟ ਵਿਚ ਥਰਡ ਪੇ-ਕਮਿਸ਼ਨ ਤੱਕ ਸਿਫਾਰਸ਼ਾਂ ਹੋ ਚੁੱਕੀਆਂ ਹਨ । ਮੈਂ ਪੰਜਾਬ ਸਰਕਾਰ ਦੇ ਬਿਹਾਫ ਤੇ ਕਹਿਣਾ ਚਾਹਵਾਂਗਾ ਕਿ ਜੇ ਸੈਂਟਰ ਦੀ ਸਰਕਾਰ ਪੇ ਕਮਿਸ਼ਨ ਬਣਾ ਦੇਵੇਗੀ ਅਤੇ ਸਾਨੂੰ ਇਨਫਰਮੇਸ਼ਨ ਆ ਜਾਵੇਗੀ ਤਾਂ ਪੰਜਾਬ ਸਰਕਾਰ ਵੀ ਪੇ-ਕਮਿਸ਼ਨ ਬਣਾ ਕੇ ਮੁਲਾਜ਼ਮਾਂ ਦੀਆਂ [illegible] । (ਥੰਪਿੰਗ)

ਸਪੀਕਰ ਸਾਹਿਬ, ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਸਰਪੰਚਾਂ ਨੂੰ 5 ਲੱਖ ਰੁਪਏ ਤੱਕ ਖਰਚ ਕਰਨ ਲਈ ਛੋਟ ਦਿੱਤੀ ਹੈ ਅਤੇ ਸਾਡੀ ਪਰੋਪੋਜ਼ਲ ਹੈ ਕਿ ਜਿਸ ਤਰ੍ਹਾਂ 5 ਲੱਖ ਰੁਪਏ ਸਰਪੰਚਾਂ ਨੂੰ ਦੇ ਕੇ ਅਸੀਂ 6-8 ਲੱਖ ਰੁਪਏ ਦਾ ਕੰਮ ਕਰਵਾ ਲੈਂਦੇ ਹਾਂ, ਉਸੇ ਤਰ੍ਹਾਂ ਅਸੀ ਪਰੋਪੋਜ਼ ਕਰਦੇ ਹਾਂ ਕਿ ਸਾਰੇ ਡਿਪਾਰਟਮੈਂਟਸ ਵਿਚ ਜਿਵੇ ਜੇ.ਈ., ਐਸ.ਡੀ.ਓ., ਐਕਸ.ਈ.ਐਨ. ਅਤੇ ਹੋਰ ਅਫਸਰ ਹਨ, ਮੁਆਫ ਕਰਨਾ ਉਹ ਦਫਤਰਾਂ ਵਿਚ ਹੀ ਕੰਮ ਕਰਦੇ ਹਨ ਅਤੇ ਉਨ੍ਹਾਂ ਦੇ ਕਪੜੇ ਵੀ ਮੈਲੇ ਨਹੀਂ ਹੁੰਦੇ, ਉਨ੍ਹਾਂ ਦਾ ਕੰਮ ਕਿਸ ਤਰ੍ਹਾਂ ਹੁੰਦਾ ਹੈ, ਉਸ ਤੇ ਸਾਡੀ ਗਹਿਰੀ ਨਜ਼ਰ ਹੈ, ਉਨ੍ਹਾਂ ਡਿਪਾਰਟਮੈਂਟਸ ਵਿਚ ਵੀ 10 ਲੱਖ ਰੁਪਏ ਤੱਕ ਦਾ ਕੰਮ ਡਿਪਾਰਟਮੈਂਟਲ ਹੋਵੇ ਤਾਂ ਕਿ ਅਫਸਰ ਉਸ ਕੰਮ ਵਿਚ ਲੱਗੇ ਰਹਿਣ । ਇਸ ਲਈ, ਸਪੀਕਰ ਸਾਹਿਬ, ਮੈ ਆਖਿਰ ਵਿਚ ਇਕ ਗੱਲ ਕਹਿ ਕੇ ਆਪਣੇ ਭਾਸ਼ਣ ਨੂੰ ਸਮਾਪਤ ਕਰਾਂਗਾ ਕਿ ਜੂਨੀਅਰ ਰੈਜ਼ੀਡੈਂਟ ਡਾਕਟਰ ਜਿਹੜੇ ਸਾਡੇ ਹਨ, ਉਹ ਕਾਫੀ ਦੇਰ ਤੋਂ ਪਰੇਸ਼ਾਨ ਹਨ । ਉਨ੍ਹਾਂ ਲਈ ਪੰਜਾਬ ਗੌਰਮਿੰਟ ਨੇ ਫੈਸਲਾ ਕੀਤਾ ਹੈ ਕਿ ਉਨ੍ਹਾਂ ਨੂੰ ਤਨਖਾਹ ਤਾਂ ਨਹੀਂ, ਜੋ ਮਹੀਨਾ-ਵਾਰ ਸਟਾਈਪੈਂਡ ਦਿੱਤਾ ਜਾਂਦਾ ਹੈ, ਉਹ ਪਹਿਲੇ ਸਾਲ ਲਈ 2400/-ਰੁਪਏ ਤੋਂ ਵਾਧਾ ਕੇ

[ਵਿਤ ਮੰਤਰੀ]

3600/- ਰੁਪਏ ਕਰ ਦਿੱਤਾ ਜਾਵੇਗਾ, ਦੂਸਰੇ ਸਾਲ ਲਈ 2475/- ਰੁਪਏ ਤੋਂ ਵਧਾ ਕੇ 3800/- ਰੁਪਏ ਕਰ ਦਿੱਤਾ ਜਾਵੇ ਅਤੇ ਤੀਜੇ ਸਾਲ ਲਈ 2550 ਰੁਪਏ ਤੋਂ ਵਧਾ ਕੇ 4000/- ਰੁਪਏ ਕਰ ਦਿੱਤਾ ਜਾਵੇਗਾ । (ਥੰਪਿੰਗ)

ਇਨ੍ਹਾਂ ਸ਼ਬਦਾਂ ਨਾਲ, ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰਾਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇਸ ਡਿਬੇਟ ਵਿਚ ਹਿੱਸਾ ਲਿਆ ਹੈ ਅਤੇ ਅੱਛੇ ਸੁਝਾਓ ਦਿੱਤੇ ਹਨ । ਜੇ ਉਨ੍ਹਾਂ ਦੀ ਕਿਸੇ ਗੱਲ ਦਾ ਜਵਾਬ ਨਹੀਂ ਦਿੱਤਾ ਗਿਆ ਤਾਂ ਉਹ ਮਿਲ ਕੇ ਦੱਸ ਦੇਣ । ਅਸੀਂ ਚਾਹਵਾਂਗੇ ਕਿ ਵੱਧ ਤੋਂ ਵੱਧ ਪੰਜਾਬ ਦੀ ਸੇਵਾ ਹੋਵੇ ਅਤੇ ਅਸੀਂ ਸਾਰੇ ਮਿਲ ਕੇ ਪੰਜਾਬ ਨੂੰ ਵਿਕਾਸ ਵਲ ਤੇਜ਼ੀ ਨਾਲ ਲੈ ਜਾਈਏ ।

Mr. Speaker : The House stands adjourned till 3.00 P.M. today, the 25th March, 1994.

*1.45 P.M.

*(The Sabha then adjourned* till 3.00 P.M. today.)*

# APPENDIX

# TO

# PUNJAB VIDHAN SABHA DEBATES

*Dated The 25th March, 1994*
*(Morning Sitting)*

Vol. VII-No. 13

## STARRED QUESTION AND ANSWER

## ਰਾਜ ਵਿਚ ਇੰਜੀਨੀਰਿੰਗ ਕਾਲਜਾਂ ਵਿੱਚ ਦਾਖਲਾ

*1405. 1. ਕਾਮਰੇਡ ਅਜੈਬ ਸਿੰਘ ਰੌਂਤਾ
2. ਸ਼੍ਰੀਮਤੀ ਵਿਮਲਾ ਡਾਂਗ } : ਕੀ ਤਕਨੀਕੀ ਸਿਖਿਆ ਅਤੇ

ਉਦਯੋਗਿਕ ਸਿਖਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ -

(ੳ) ਚਾਲੂ ਵਿਦਿਅਕ ਸਾਲ ਦੇ ਦੌਰਾਨ ਰਾਜ ਦੇ ਸਰਕਾਰੀ ਜਾਂ ਸਹਾਇਤਾ ਪ੍ਰਾਪਤ ਇੰਜੀਨੀਰਿੰਗ ਸੰਸਥਾਵਾਂ/ਕਾਲਜਾਂ ਵਿਚ ਦਾਖਲ ਹੋਏ ਵਿਦਿਆਰਥੀਆਂ ਦੇ ਕਾਲਜ-ਵਾਰ ਨਾਂ ਅਤੇ ਉਨ੍ਹਾਂ ਦੇ ਪਿਤਾ ਦੇ ਨਾਂ ਅਤੇ ਪਤੇ ਕੀ ਕੀ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਵਿਦਿਆਰਥੀਆਂ ਨੇ ਦਾਖਲਾ ਟੈਸਟ ਪਾਸ ਕੀਤਾ ਸੀ ਅਤੇ/ਜਾਂ ਕੀ ਉਹਨਾਂ ਲਈ ਕੋਈ ਹੋਰ ਘੱਟੋ ਘੱਟ ਯੋਗਤਾਵਾਂ ਜਾਂ ਸ਼ਰਤਾਂ ਪੂਰੀਆਂ ਕਰਨੀਆਂ ਜ਼ਰੂਰੀ ਸਨ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** (ੳ) ਲੋੜੀਦੀ ਸੂਚਨਾ ਅਨੁਲੱਗ ਇੱਕ* ਵਿਚ ਨਾਲ ਨੱਥੀ ਹੈ ਜੀ ।

(ਅ) ਉਪਰੋਕਤ ਭਾਗ (ੳ) ਵਿੱਚ ਦਰਸਾਏ ਸਰਕਾਰੀ ਅਤੇ ਏਡਿਡ ਇੰਜੀਨੀਰਿੰਗ ਸੰਸਥਾਵਾਂ/ਕਾਲਜਾਂ ਵਿੱਚ ਦਾਖਲ ਕੁਲ 1085 ਵਿਦਿਆਰਥੀਆਂ ਵਿਚੋਂ 902 ਵਿਦਿਆਰਥੀਆਂ ਨੇ ਦਾਖਲਾ ਟੈਸਟ ਪਾਸ ਕੀਤਾ ਸੀ । ਵਿਦਿਆਰਥੀਆਂ ਨੂੰ ਸਬੰਧਤ ਕਾਲਜ/ਸੰਸਥਾਵਾਂ/ਸਰਕਾਰ ਵਲੋਂ ਨਿਰਧਾਰਤ ਘਟੋ ਘੱਟ ਯੋਗਤਾਵਾਂ ਅਤੇ/ਜਾਂ ਸ਼ਰਤਾਂ ਪੂਰੀਆਂ ਕਰਨੀਆਂ ਜ਼ਰੂਰੀ ਸਨ ।

---

* Placed in the Library.

9637 PVS--Govt. Press, U.T., Chd.

# Punjab Vidhan Sabha

14

## Debates

*25th March, 1994*
*(Afternoon Sitting)*

**Vol. VII—No. 14**

OFFICIAL REPORT

CONTENTS

*Friday, the 25th March, 1994*
*(Afternoon Sitting)*


| | | Page |
|---|---|---|
| Starred Questions and Answers | .. | (14)1 |
| Call Attention Notices under Rule 66 | .. | (14)35 |
| Papers laid on the Table of the House | .. | (14)40 |
| Presentation of the Reports of the Committees | .. | (14) 41 |
| **Financial Business** | | |
| Presentation of Excess Demands over grants and Appropriations for the years from 1979-80 to 1986-87 | .. | (14)41 |
| Motion regarding Committees | .. | (14)42 |
| Discussion and Voting on Demands for Grants for the year 1994-95 | .. | (14)44 |


Punjab Vidhan Sabha Secretariat, Chandigarh.

Price: Rs. 87 -00

## PUNJAB VIDHAN SABHA

*Friday, the 25th March, 1994*

*(Afternoon Sitting)*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 3.00 P.M. Mr. Speaker (Shri Harnam Das Johar) in the Chair.*

---

## STARRED QUESTIONS AND ANSWERS

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1622**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਸਵਾਲ ਪੇਸ਼ ਨਹੀਂ ਹੋਇਆ ।)

---

### ਬਿਸ਼ਨੀਵਾਲ ਡਰੇਨ ਲਈ ਪ੍ਰਾਪਤ ਕੀਤੀ ਗਈ ਜ਼ਮੀਨ ਲਈ ਮੁਆਵਜ਼ੇ ਦੀ ਅਦਾਇਗੀ

***1851. ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਨੂੰ ਪਤਾ ਹੈ ਕਿ ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਚ ਬਿਸ਼ਨੀਵਾਲ ਡਰੇਨ 8-9 ਸਾਲ ਪਹਿਲਾਂ ਖੋਦੀ ਗਈ ਸੀ, ਜੇਕਰ ਅਜਿਹਾ ਹੋਵੇ, ਤਾਂ ਕੀ ਉਨ੍ਹਾਂ ਕਿਸਾਨਾਂ ਨੂੰ ਜਿਨ੍ਹਾਂ ਦੀ ਜ਼ਮੀਨ ਪ੍ਰਾਪਤ ਕੀਤੀ ਗਈ ਸੀ, ਮੁਆਵਜ਼ਾ ਦੇ ਦਿੱਤਾ ਗਿਆ ਹੈ, ਜੇਕਰ ਨਹੀਂ ਦਿੱਤਾ ਗਿਆ ਤਾਂ ਇਸ ਦੇ ਕਾਰਨ ਕੀ ਹਨ ਅਤੇ ਉਕਤ ਕਿਸਾਨਾਂ ਨੂੰ ਮੁਆਵਜ਼ਾ ਕਦੋਂ ਤੱਕ ਅਦਾ ਕੀਤੇ ਜਾਣ ਦੀ ਸੰਭਾਵਨਾ ਹੈ ?

**Sardar Beant Singh :** Yes Sir, Land compensation to the land owners has not been

[Chief Minister]

paid because the drain was excavated in the land left out of the common pool by the Consolidation Department in a width of 16.5' for drainage purposes. Afterwards on the widening and deepening of the drain, the land owners demanded the land compensation. Action is being taken to complete the formalities under land acquisition act to issue notification and declaration under section 4 and 6. After completion of formalities, the land compensation will be paid to the land owners.

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਫਾਰਮੈਲਿਟੀਜ਼ ਪੂਰੀਆਂ ਕਰਨ ਤੇ ਹੋਰ ਕਿੰਨਾ ਸਮਾਂ ਲੱਗੇਗਾ ?

**ਮੁੱਖ ਮੰਤਰੀ :** ਮੈਂ ਇਸ ਦਾ ਪਤਾ ਕੀਤਾ ਹੈ। ਇਕ ਸਾਲ ਦੇ ਅੰਦਰ ਅੰਦਰ ਇਹ ਸਾਰਾ ਕੰਮ ਹੋ ਜਾਵੇਗਾ।

---

**ਨਿਸ਼ਾਨ ਵਾਲੇ ਪ੍ਰਸ਼ਨ ਨੰ: 1485, 1601 ਅਤੇ 1647**

(ਸਬੰਧਤ ਮਾਨਯੋਗ ਮੈਂਬਰ ਸਾਹਿਬਾਨ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਸਵਾਲ ਪੇਸ਼ ਨਹੀਂ ਹੋਏ।)

---

**ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਸਸਤੇ ਭਾਅ ਦੀਆਂ ਦੁਕਾਨਾਂ ਦੀ ਗਿਣਤੀ**

*1524. **ਸਰਦਾਰਨੀ ਸੁਰਜੀਤ ਕੌਰ ਕਲਕਟ :** ਕੀ ਖੁਰਾਕ ਅਤੇ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਇਸ ਸਮੇਂ ਸਸਤੇ ਭਾਅ ਦੀਆਂ ਕੁੱਲ ਕਿੰਨੀਆਂ ਦੁਕਾਨਾਂ ਹਨ ;

(ਅ) ਕੀ ਸਰਕਾਰ ਦਾ ਨਿਕਟ ਭਵਿੱਖ ਵਿੱਚ ਉਕਤ ਜ਼ਿਲ੍ਹੇ ਵਿੱਚ ਕੋਈ ਨਵੀਆਂ ਸਸਤੇ ਭਾਅ ਦੀਆਂ ਦੁਕਾਨਾਂ ਖੋਲ੍ਹਣ ਦਾ ਵਿਚਾਰ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

**ਸਰਦਾਰ ਲਾਲ ਸਿੰਘ** : (ੳ) 693.

(ਅ) ਨਿਕਟ ਭਵਿੱਖ ਵਿੱਚ ਇਸ ਜ਼ਿਲ੍ਹੇ ਵਿਚ ਹੇਠ ਲਿਖੇ ਅਨੁਸਾਰ ਸਸਤੇ ਭਾਅ ਦੀਆਂ ਨਵੀਆਂ ਦੁਕਾਨਾਂ ਖੋਲ੍ਹਣ ਦਾ ਵਿਚਾਰ ਹੈ :—

| ਲੜੀ ਨੰ: | ਸ਼ਹਿਰ ਦਾ ਨਾਂ | ਨਵੀਆਂ ਸਸਤੇ ਭਾਅ ਦੀਆਂ ਦੁਕਾਨਾਂ ਖੋਲ੍ਹਣ ਦੀ ਤਜ਼ਵੀਜ਼ |
|---|---|---|
| 1. | ਸ਼ਾਮਚੌਰਾਸੀ | 1 |
| 2. | ਹਰਿਆਣਾ | 1 |
| 3. | ਦਸੂਹਾ | 1 |
| | ਕੁੱਲ : | 3 |

**ਸਰਦਾਰਨੀ ਸੁਰਜੀਤ ਕੌਰ ਕਲਕਟ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ 3 ਸ਼ਹਿਰਾਂ ਵਿਚ ਨਵੀਆਂ ਦੁਕਾਨਾਂ ਖੋਲ੍ਹਣ ਬਾਰੇ ਦੱਸਿਆ ਹੈ। ਮੈਂ ਇਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਟਾਂਡਾ ਵੀ ਇਕ ਬਹੁਤ ਵੱਡਾ ਏਰੀਆ ਹੈ ਅਤੇ ਇਸ ਵਿਚ ਵੀ ਫੇਅਰ ਪ੍ਰਾਈਸ ਸ਼ਾਪ ਖੋਲ੍ਹਣ ਦੀ ਬਹੁਤ ਜ਼ਰੂਰਤ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਪਰੋਪੋਜ਼ ਕੀਤੇ ਸ਼ਹਿਰਾਂ ਦੇ ਨਾਲ ਇਸ ਸ਼ਹਿਰ ਨੂੰ ਵੀ ਸਸਤੇ ਭਾਅ ਦੀਆਂ ਦੁਕਾਨਾਂ ਖੋਲ੍ਹਣ ਵਾਸਤੇ ਸ਼ਾਮਲ ਕਰ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਜਿਥੇ ਵੀ ਸਸਤੇ ਭਾਅ ਦੀਆਂ ਦੁਕਾਨਾਂ ਖੋਲ੍ਹੀਆਂ ਜਾਂਦੀਆਂ ਹਨ, ਉਸ ਤੋਂ ਪਹਿਲਾਂ ਉਥੋਂ ਦਾ ਸਰਵੇ ਕਰਵਾਇਆ ਜਾਂਦਾ ਹੈ। ਜਿਥੇ ਵੀ 400 ਕਾਰਡਾਂ ਤੋਂ ਵੱਧ ਜਾਂ ਸਰਪਲੱਸ ਕਾਰਡ ਹੋਣ, ਉਥੇ

[ ਖੁਰਾਕ ਅਤੇ ਸਪਲਾਈ ਮੰਤਰੀ ]

ਨਵਾਂ ਰਾਸ਼ਨ ਡਿਪੂ ਖੋਲ੍ਹਿਆ ਜਾ ਸਕਦਾ ਹੈ । ਟਾਂਡੇ ਬਾਰੇ ਵੀ ਅਸੀਂ ਪਤਾ ਕਰਵਾ ਲਵਾਂਗੇ । ਜੇ ਉਥੇ ਰਾਸ਼ਨ ਡਿਪੂ ਖੋਲ੍ਹਣ ਦਾ ਚਾਂਸ ਹੋਵੇਗਾ ਜਾਂ ਸਕੋਪ ਹੋਵੇਗਾ ਤਾਂ ਜ਼ਰੂਰ ਵਿਚਾਰ ਕਰ ਲਵਾਂਗੇ ।

**ਸਰਦਾਰਨੀ ਸੁਰਜੀਤ ਕੌਰ ਕਲਕਟ :** ਧੰਨਵਾਦ ।

---

**ਜ਼ਿਲ੍ਹਾ ਗੁਰਦਾਸਪੁਰ ਵਿੱਚ ਸਸਤੇ ਭਾਅ ਦੀਆਂ ਦੁਕਾਨਾਂ**

*1665. (1) **ਸ਼੍ਰੀ ਰਘੂਨਾਥ ਸਹਾਏ ਪੁਰੀ**
(2) **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ**
(3) **ਸ਼੍ਰੀ ਕ੍ਰਿਸ਼ਨ ਕੁਮਾਰ ਕੌਸ਼ਲ**
(4) **ਸ਼੍ਰੀ ਕਿਸ਼ਨ ਚੰਦ**
: ਕੀ ਖੁਰਾਕ ਅਤੇ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਜ਼ਿਲ੍ਹਾਂ ਗੁਰਦਾਸਪੁਰ ਵਿੱਚ ਇਸ ਸਮੇਂ ਸਸਤੇ ਭਾਅ ਦੀਆਂ ਕੁੱਲ ਕਿੰਨੀਆਂ ਦੁਕਾਨਾਂ ਹਨ ;

(ਅ) ਕੀ ਸਰਕਾਰ ਦਾ ਨੇੜੇ ਦੇ ਭਵਿੱਖ ਵਿੱਚ ਉਕਤ ਜ਼ਿਲ੍ਹੇ ਵਿੱਚ ਕੋਈ ਨਵੀਆਂ ਸਸਤੇ ਭਾਅ ਦੀਆਂ ਦੁਕਾਨਾਂ ਖੋਲ੍ਹਣ ਦਾ ਪ੍ਰਸਤਾਵ ਹੈ ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

**ਸਰਦਾਰ ਲਾਲ ਸਿੰਘ :** (ੳ) 1270.

(ਅ) ਇਸ ਜ਼ਿਲ੍ਹੇ ਵਿੱਚ ਹੇਠ ਲਿਖੇ ਅਨੁਸਾਰ ਨਵੀਆਂ ਸਸਤੇ ਭਾਅ ਦੀਆਂ ਦੁਕਾਨਾਂ ਖੋਲ੍ਹਣ ਦਾ ਪ੍ਰਸਤਾਵ ਹੈ :-

| ਲੜੀ ਨੰ: | ਸ਼ਹਿਰ ਦਾ ਨਾਂ | ਸਸਤੇ ਭਾਅ ਦੀਆਂ ਦੁਕਾਨਾਂ ਖੋਲ੍ਹਣ ਦੀ ਤਜਵੀਜ਼ |
|---|---|---|
| 1. | ਪਠਾਨਕੋਟ | 8 |
| 2. | ਕਾਦੀਆਂ | 3 |
| 3. | ਡੇਰਾ ਬਾਬਾ ਨਾਨਕ | 1 |
| | ਕੁੱਲ : | 12 |

**ਸ਼੍ਰੀ ਰਘੁਨਾਥ ਸਹਾਏ ਪੁਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਦੁਬਾਰਾ ਸਰਵੇ ਕਰਵਾ ਕੇ ਜਿਥੇ ਆਬਾਦੀ ਜ਼ਿਆਦਾ ਹੈ, ਉਥੇ ਫੇਅਰ ਪ੍ਰਾਈਸ ਸ਼ਾਪਸ ਖੋਲ੍ਹਣ ਲਈ ਲੋੜੀਂਦੀ ਕਾਰਵਾਈ ਕਰਨਗੇ ?

**ਸ਼੍ਰੀ ਸਪੀਕਰ** : ਇਹ ਤਾਂ ਉਨ੍ਹਾਂ ਨੇ ਪਹਿਲੇ ਸਵਾਲ ਦੇ ਜਵਾਬ ਵਿਚ ਦੱਸ ਦਿੱਤਾ ਹੈ ਕਿ ਜਿਥੇ 400 ਤੋਂ ਵਧ ਕਾਰਡ ਹੋਣਗੇ, ਉਥੇ ਹੀ ਇਹ ਦੁਕਾਨ ਖੋਲ੍ਹੀ ਜਾ ਸਕਦੀ ਹੈ ।

**ਮੰਤਰੀ** : ਇਹ ਮੈਨੂੰ ਸਪੈਸੇਫਿਕ ਤੌਰ ਤੇ ਦੱਸ ਦੇਣ । ਜਿਥੇ ਕਾਰਡਾਂ ਦੀ ਗਿਣਤੀ ਜ਼ਿਆਦਾ ਹੈ ਜਾਂ ਆਬਾਦੀ ਜ਼ਿਆਦਾ ਹੈ ਅਤੇ ਜੇ ਕੋਈ ਚਾਂਸ ਹੋਇਆ ਤਾਂ ਅਸੀਂ ਇਸ ਸਬੰਧੀ ਕਾਰਵਾਈ ਕਰ ਲਵਾਂਗੇ ।

---

**ਮਾਰਕਫੈਡ ਨੂੰ ਪਿਆ ਘਾਟਾ/ਹੋਇਆ ਮੁਨਾਫਾ**

*1856. (1) **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ**
(2) **ਸ਼੍ਰੀ ਰਘੁਨਾਥ ਸਹਾਏ ਪੁਰੀ** } : ਕੀ

ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 1991-92, 1992-93 ਅਤੇ 1993-94 (ਮਿਤੀ ਅੰਤ ਤੱਕ) ਦੇ ਸਮੇਂ ਦੇ ਦੌਰਾਨ ਮਾਰਕਫੈਡ ਨੂੰ ਵੱਖ ਵੱਖ ਕੁੱਲ ਕਿੰਨਾ ਘਾਟਾ ਪਿਆ/ਮੁਨਾਫਾ ਹੋਇਆ ?

Shri Sajjan Kumar Jakhar : Markfed has earned net profit as under :-

| Year | Net profit |
|---|---|
| 1991-92 | Rs. 69,08,12,212.80 |
| 1992-93 | Rs. 72,23,34,774.79 |

**Note.**--Regarding net profit/loss suffered during 1993-94, it can be made available only after the close of the year i.e. 31st March, 1994.

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਹਿਕਾਰਤਾ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਹੁਣ ਕੀ ਇੰਡੀਕੇਸ਼ਨ ਹੈ, ਪਰਾਫਿਟ ਵਧਣ ਦਾ ਚਾਂਸ ਹੈ ਜਾਂ ਘਟਣ ਦਾ ਹੈ ?

**ਮੰਤਰੀ** : ਤਕਰੀਬਨ ਸੇਮ ਹੀ ਰਹਿ ਜਾਏਗਾ । ਸ਼ਾਇਦ ਥੋੜ੍ਹਾ ਜਿਹਾ ਵੱਧ ਜਾਏਗਾ ।

---

**ਜ਼ਿਲ੍ਹਾ ਲੁਧਿਆਣਾ ਵਿਚ ਸਕੂਲਾਂ ਵਿਚ ਪੇਸ਼ਾਵਰਾਨਾ ਸਿੱਖਿਆ**

***1602. (1) ਸਰਦਾਰ ਨਿਹਾਲ ਸਿੰਘ ਮਹੰਤ**
**(2) ਸਰਦਾਰ ਮਲਕੀਤ ਸਿੰਘ ਬਿਲਾਸਪੁਰ** : ਕੀ ਸਿੱਖਿਆ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ--

(ੳ) ਜ਼ਿਲ੍ਹਾ ਲੁਧਿਆਣਾ ਵਿਚ ਅਜਿਹੇ ਸਕੂਲਾਂ ਦੀ ਕੁੱਲ ਗਿਣਤੀ ਕਿੰਨੀ ਹੈ; ਜਿਨ੍ਹਾਂ ਵਿਚ ਪੇਸ਼ਾਵਰਾਨਾ ਸਿੱਖਿਆ ਸ਼ੁਰੂ ਕੀਤੀ ਗਈ ਹੈ ;

(ਅ) ਕੀ ਸਰਕਾਰ ਨੇੜੇ ਦੇ ਭਵਿੱਖ ਵਿਚ ਉਕਤ ਜ਼ਿਲ੍ਹੇ ਵਿਚ ਹੋਰ ਸਕੂਲਾਂ ਵਿਚ ਪੇਸ਼ਾਵਰਾਨਾ ਸਿੱਖਿਆ ਸ਼ੁਰੂ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : (ੳ) ਲੁਧਿਆਣਾ ਜ਼ਿਲ੍ਹੇ ਵਿੱਚ ਅਜਿਹੇ ਸਕੂਲਾਂ ਦੀ ਗਿਣਤੀ 20 ਹੈ ।

(ਅ) ਨਿਕਟ ਭਵਿੱਖ ਵਿੱਚ ਜ਼ਿਲ੍ਹਾ ਲੁਧਿਆਣਾ ਵਿੱਚ 13 ਹੋਰ ਸਕੂਲਾਂ ਵਿੱਚ ਪੇਸ਼ਾਵਰਾਨਾ ਸਿੱਖਿਆ ਲਾਗੂ ਕਰਨ ਦੀ ਤਜਵੀਜ਼ ਹੈ । ਕੋਰਸਾਂ ਦੇ ਵੇਰਵੇ ਅਨੁਲੱਗ 'ੳ' ਤੇ ਹਨ ।

## ਅਨੁਲੱਗ 'ੳ'

ਨਿਕਟ ਭਵਿੱਖ ਵਿੱਚ ਇਸ ਜ਼ਿਲ੍ਹੇ ਦੇ ਹੇਠਾਂ ਲਿਖੇ ਸਕੂਲਾਂ ਵਿੱਚ ਇਹ ਸਕੀਮ ਲਾਗੂ ਕਰਨ ਦੀ ਤਜਵੀਜ਼ ਹੈ ਅਤੇ ਉਹਨਾਂ ਦੇ ਟਰੇਡ ਹੇਠ ਲਿਖੇ ਅਨੁਸਾਰ ਹਨ :-

| ਸਕੂਲ ਦਾ ਨਾਂ | ਉਪਲਭਧ ਵੋਕੇਸ਼ਨਲ ਟਰੇਡਾਂ |
|---|---|
| 1. ਸ:ਸ:ਸ:ਸ: ਬੱਦੋਵਾਲ ਬੰਡੂਦੀ | 1. ਐਗਰੋ ਸਰਵਿਸਜ਼ |
| | 2. ਆਟੋ ਇੰਜੀ: ਟੈਕਨੋਲੋਜੀ |
| | 3. ਗਾਰਮੈਂਟ ਮੇਕਿੰਗ |
| 2. ਸ:ਸ:ਸ:ਸ: ਡੇਹਲੋਂ | 1. ਐਗਰੀ ਬਿਜ਼ਨਸ |
| | 2. ਘਿਲੋ: ਗੇਜਿਡਸ ਦੀ ਮੁਰੰਮਤ ਤੇ ਸੰਭਾਲ |
| | 3. ਫੂਡ ਪ੍ਰੀਜਰਵੇਸ਼ਨ |
| 3. ਸ:ਸ:ਸ:ਸ: ਜਵਾਹਰ ਨਗਰ ਕੈਂਪ ਲੁਧਿਆਣਾ | 1. ਨਿਟਿੰਗ ਟੈਕਨੋਲੋਜੀ |
| | 2. ਗਾਰਮੈਂਟ ਮੇਕਿੰਗ |
| | 3. ਮਕੇ: ਇੰਜੀ: ਟੈਕਨੋਲੋਜੀ |
| 4. ਸ:ਸ:ਸ:ਸ: ਦਾਖਾ | 1. ਆਟੋ ਮੋਬਾਇਲ ਇੰਜੀ: |
| | 2. ਡੁਪਲੀਕੇਟਿੰਗ ਅਤੇ ਡਰਾਫਟਿੰਗ |
| | 3. ਗਾਰਮੈਂਟ ਮੇਕਿੰਗ |
| 5. ਸ:ਸ:ਸ:ਸ: ਸਾਹਨੇਵਾਲ | 1. ਸਕੱਤਰੇਤ ਪ੍ਰੈਕਟਿਸ |
| | 2. ਫੂਡ ਪ੍ਰੀਜ਼ਰਵੇਸ਼ਨ |
| | 3. ਕਮਰਸ਼ੀਅਲ ਗਾਰਮੈਂਟ ਮੇਕਿੰਗ |
| 6. ਸ:ਸ:ਸ:ਸ: ਕਿਲਾ ਰਾਏਪੁਰ | 1. ਮਕੈਨੀਕਲ ਇੰਜੀ: |
| | 2. ਆਟੋ ਮੋਬਾਇਲ ਇੰਜੀ: |
| | 3. ਗਾਰਮੈਂਟ ਮੇਕਿੰਗ |

[ ਸਿੱਖਿਆ ਮੰਤਰੀ ]

| | |
|---|---|
| 7. ਸ:ਸ:ਸ:ਸ: ਨਸਰਾਲੀ | 1. ਇਲੈ: ਸਮਾਨ ਦੀ ਮੁਰੰਮਤ ਤੇ ਸੰਭਾਲ |
| | 2. ਐਗਰੋ ਸਰਵਿਸ |
| | 3. ਸਕੱਤਰੇਤ ਪ੍ਰੈਕਟਿਸ |
| 8. ਸ:ਸ:ਸ:ਸ: ਜਗਰਾਉਂ | 1. ਕੰਮਪਿਊਟਰ ਸਾਇੰਸ |
| | 2. ਫੂਡ ਪ੍ਰੀਜ਼ਰਵੇਸ਼ਨ |
| | 3. ਕਮਰਸ਼ੀਅਲ ਆਰਟ |
| 9. ਸ:ਸ:ਸ:ਸ: ਸੀਆੜ | 1. ਐਗਰੋ ਸਰਵਿਸ |
| | 2. ਮਕੈਨੀਕਲ ਇੰਜੀ: |
| | 3. ਆਟੋ ਇੰਜੀ: |
| 10. ਸ:ਸ:ਸ:ਸ: ਗੁਜਰਵਾਲ | 1. ਐਗਰੋ ਸਰਵਿਸ |
| | 2. ਇਲੈਕਟਰੀਕਲ ਇੰਜੀ: |
| | 3. ਆਟੋ ਇੰਜੀ: |
| 11. ਸ:ਸ:ਸ:ਸ: ਰੌਨੀ | 1. ਐਗਰੋ ਸਰਵਿਸ |
| | 2. ਆਟੋ ਇੰਜੀ: |
| | 3. ਇਲੈਕਟਰੀਕਲ ਗੇਜਿਡਸ ਦੀ ਮੁਰੰਮਤ ਤੇ ਸੰਭਾਲ |
| 12. ਸ:ਸ:ਸ:ਸ: ਕਰਮਸਰ | 1. ਆਟੋ ਇੰਜੀ: |
| | 2. ਇਲੈਕਟਰੀਕਲ |
| | 3. ਐਗਰੋ ਸਰਵਿਸ |
| 13. ਸ:ਸ:ਸ:ਸ: ਰੁਪਾਲਹੇੜੀ | 1. ਐਗਰੋ ਸਰਵਿਸ |
| | 2. ਇਲੈਕਟਰੀਕਲ ਇੰਜੀ: |
| | 3. ਆਟੋ. |

**ਸਰਦਾਰ ਨਿਰਮਲ ਸਿੰਘ ਮਹੰਤ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਿੱਖਿਆ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਰਾ ਹਲਕਾ ਰਾਏਕੋਟ ਹੈ ਕੀ ਉਥੇ ਵੀ ਕੋਈ ਪੇਸ਼ਾਵਰਾਨਾ ਸਕੂਲ ਖੋਲ੍ਹਣ ਦਾ ਇਰਾਦਾ ਰੱਖਦੇ ਹਨ ?

**ਮੰਤਰੀ** : ਇਸ ਸਾਲ ਦੀ ਜਿਹੜੀ ਲਿਸਟ ਦਿੱਤੀ ਹੈ ਉਸ ਬਾਰੇ ਫੈਸਲਾ ਹੋ ਚੁੱਕਾ ਹੈ । ਅਗਲੇ ਸਾਲ ਵਿਚ ਵਿਚਾਰ ਲਿਆ ਜਾਵੇਗਾ ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਿੱਖਿਆ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ 13 ਸਕੂਲਾਂ ਵਿੱਚ ਵੋਕੇਸ਼ਨਲ ਐਜੂਕੇਸ਼ਨ ਲਾਗੂ ਕਰਨੀ ਹੈ ਉਨ੍ਹਾਂ ਦੇ ਵੇਰਵੇ ਨਾਵਾਂ ਸਾਹਿਤ ਦੱਸੇ ਜਾਣ ।

**ਮੰਤਰੀ** : 1. ਬੜੂੰਦੀ 2. ਡੇਹਲੋਂ 3. ਜਵਾਹਰ ਨਗਰ ਕੈਂਪ (ਲੁਧਿਆਣਾ) 4. ਸਾਹਨੇਵਾਲ 5. ਕਿਲਾ ਰਾਇਪੁਰ 6. ਦਾਖਾ 7. ਨਸਰਾਲੀ 8. ਜਗਰਾਉਂ 9. ਸੀਆੜ 10. ਗੁਜਰਵਾਲ 11. ਰੌਨੀ 12. ਕਰਮਸਰ 13. ਰੁਪਾਲਹੇੜੀ

**ਸਰਦਾਰ ਮਲਕੀਤ ਸਿੰਘ ਬਿਲਾਸਪੁਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਿੱਖਿਆ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ 13 ਸਕੂਲਾਂ ਦੀ ਗਿਣਤੀ ਜੋ ਲੁਧਿਆਣੇ ਜ਼ਿਲ੍ਹੇ ਦੇ ਵਿੱਚ ਦੱਸੀ ਗਈ ਹੈ ਇਹ ਬਹੁਤ ਘੱਟ ਹੈ । ਕੀ ਮੰਤਰੀ ਜੀ ਕ੍ਰਿਪਾ ਕਰਕੇ ਦੱਸਣਗੇ ਕਿ ਆਉਣ ਵਾਲੇ ਸਾਲ ਵਿੱਚ ਹੋਰ ਸਕੂਲਾਂ ਦੇ ਵਿੱਚ ਵੀ ਵੋਕੇਸ਼ਨਲ ਟ੍ਰੇਨਿੰਗ ਸ਼ੁਰੂ ਕਰ ਦਿੱਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਲੁਧਿਆਣੇ ਜ਼ਿਲ੍ਹੇ ਵਿੱਚ ਮੇਰੀ ਅਰਜ਼ ਹੈ ਕਿ 20 ਸਕੂਲ ਪਹਿਲਾਂ ਹੀ ਚਲਦੇ ਹਨ, 13 ਵਿੱਚ ਹੁਣ ਕਰ ਦਿੱਤੀ ਗਈ ਹੈ । ਆਉਣ ਵਾਲੇ ਸਾਲਾਂ ਵਿੱਚ ਵੀ ਇਹ ਪਰਾਸੈਸ ਜਾਰੀ ਰਹੇਗਾ ।

Mr. Speaker : Very good.

---

**ਤਹਿਸੀਲ ਗੜ੍ਹਸ਼ੰਕਰ ਵਿੱਚ ਪ੍ਰਾਇਮਰੀ ਸਕੂਲਾਂ ਤੋਂ ਬਿਨਾਂ ਪਿੰਡ**

*1677. **ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** (ਸਰਦਾਰ ਅਵਤਾਰ ਸਿੰਘ ਕਰੀਮਪੁਰੀ ਵਲੋਂ ਪੇਸ਼ ਕੀਤਾ ਗਿਆ): ਕੀ ਸਿੱਖਿਆ ਮੰਤਰੀ ਜੀ ਕ੍ਰਿਪਾ ਕਰਕੇ ਦੱਸਣਗੇ :-

(ੳ) ਤਹਿਸੀਲ ਗੜ੍ਹਸ਼ੰਕਰ ਵਿੱਚ ਉਨ੍ਹਾਂ ਪਿੰਡਾਂ ਦੇ ਨਾਮ ਕੀ ਕੀ ਹਨ ਜਿਨ੍ਹਾਂ ਵਿੱਚ ਅਜੇ ਤੱਕ ਪ੍ਰਾਇਮਰੀ ਸਕੂਲ ਵੀ ਨਹੀਂ ਖੋਲ੍ਹੇ ਗਏ ਅਤੇ ਉਨ੍ਹਾਂ ਪਿੰਡਾਂ ਦੇ ਨਾਂ ਕੀ ਕੀ ਹਨ ਜੋ ਬੀਟ ਦੇ ਇਲਾਕੇ ਵਿੱਚ ਪੈਂਦੇ ਹਨ ;

(ਅ) ਕੀ ਸਰਕਾਰ ਦੀ ਉਕਤ ਪਿੰਡਾਂ ਵਿੱਚ ਪ੍ਰਾਇਮਰੀ ਸਕੂਲ ਖੋਲ੍ਹਣ ਦੀ ਤਜਵੀਜ਼ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : (ੳ) ਤਹਿਸੀਲ ਗੜ੍ਹਸ਼ੰਕਰ ਵਿੱਚ 22 ਪਿੰਡਾਂ ਵਿੱਚ ਪ੍ਰਾਇਮਰੀ ਸਕੂਲ ਨਹੀਂ ਹਨ । ਉਨ੍ਹਾਂ ਦੇ ਨਾਂ ਹੇਠ ਲਿਖੇ ਹਨ :-

| **ਲੜੀ ਨੰ:** | **ਪਿੰਡਾਂ ਦਾ ਨਾਂ** |
|---|---|
| 1. | ਬੀਨੇਵਾਲ |
| 2. | ਸੁਰਾਪੁਰ |
| 3. | ਪੁੰਜ |
| 4. | ਬੁੜੇਵਾੜੀ |
| 5. | ਡਡੇਵਾਲ |
| 6. | ਮਲਵੰਡੀ |
| 7. | ਦਾਸੋਵਾਲ |
| 8. | ਫਾਗੋ |
| 9. | ਰਖਿਆਲ |
| 10. | ਮਲਝੋਵਾਲ |

11. ਊਟਵਾਲ
12. ਬਲੀਮ
13. ਹੋਦੀਆਂ
14. ਚੂਹੜ
15. ਚੱਕ ਸੂਨੀ
16. ਆਲਮਵਾਲ
17. ਗੰਗੂਵਾਲ
18. ਬਰਿਆਣਾ
19. ਤੇਜਪੁਰ
20. ਨਾਜਰਪੁਰ
21. ਜਮਾਲਪੁਰ
22. ਰਤਨਪੁਰ

ਉਕਤ ਪਿੰਡਾਂ ਵਿਚੋਂ ਸਿਰਫ ਇਕੋ ਪਿੰਡ ਰਤਨਪੁਰ ਲੜੀ ਨੰ: 22 ਹੀ ਬੀਟ ਏਰੀਏ ਵਿੱਚ ਪੈਂਦਾ ਹੈ ।

(ਅ) ਉਕਤ ਪਿੰਡਾਂ ਵਿੱਚ ਨਵੇਂ ਸਕੂਲ ਖੋਲ੍ਹਣ ਦੀ ਹਾਲੇ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਸਿੱਖਿਆ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ 22 ਪਿੰਡ ਤਹਿਸੀਲ ਗੜ੍ਹ ਸ਼ੰਕਰ ਵਿੱਚ ਹੀ ਅਜਿਹੇ ਹਨ ਜਿੱਥੇ ਅਜੇ ਤੱਕ ਸਰਕਾਰ ਮੁੱਢਲੀ ਐਜੂਕੇਸ਼ਨ ਵੀ ਪਰੋਵਾਈਡ ਨਹੀਂ ਕਰ ਸਕੀ । ਇਸ ਦੇ ਕੀ ਕਾਰਨ ਹਨ ? ਇਸ ਵਿੱਤੀ ਸਾਲ ਦੇ ਅੰਦਰ ਵੀ, ਮੰਤਰੀ ਜੀ ਕਹਿ ਰਹੇ ਹਨ ਕਿ ਇਥੇ ਸਕੂਲ ਖੋਲ੍ਹਣ ਦੀ ਕੋਈ ਪਰਪੋਜ਼ਲ ਨਹੀਂ ਹੈ । ਕੀ ਮੰਤਰੀ ਜੀ ਇਹ ਐਸ਼ੋਰੈਂਸ ਦੇਣਗੇ ਕਿ ਇਸ ਸਾਲ ਦੇ ਅੰਦਰ ਪਹਿਲ ਦੇ ਆਧਾਰ ਤੇ ਇਨ੍ਹਾਂ ਪਿੰਡਾਂ ਦੇ ਵਿੱਚ ਪ੍ਰਾਇਮਰੀ ਸਕੂਲ ਪਰੋਵਾਈਡ ਕੀਤੇ ਜਾਣਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਜੋ 22 ਪਿੰਡ ਦੱਸੇ ਗਏ ਹਨ ਇਹ ਪ੍ਰਾਇਮਰੀ ਸਕੂਲ ਖੋਲ੍ਹਣ ਲਈ ਨਾਰਮਜ਼ ਪੂਰੇ ਨਹੀਂ ਕਰਦੇ । ਇਨ੍ਹਾਂ ਵਿੱਚ

[ ਸਿੱਖਿਆ ਮੰਤਰੀ ]

ਬੱਚਿਆਂ ਦੀ ਗਿਣਤੀ ਬਹੁਤ ਹੀ ਘੱਟ ਹੈ । ਬੀਨੇਵਾਲ ਵਿੱਚ 4, ਸੁਰਾਪੁਰ ਵਿੱਚ 20, ਪੁੰਜ ਵਿੱਚ 16, ਬੂੜ੍ਹੇਵਾੜੀ ਵਿੱਚ 15, ਡਡੇਵਾਲ ਵਿੱਚ 2, ਮਲਵੰਡੀ ਵਿੱਚ ਇਕ, ਦਾਸੋਵਾਲ ਵਿੱਚ ਕੋਈ ਨਹੀਂ, ਫਾਗੋ ਵਿੱਚ ਕੋਈ ਨਹੀਂ, ਰਖਿਆਲ ਵਿੱਚ 6, ਮਲੜੇਵਾਲ ਵਿੱਚ 6, ਊਟਵਾਲ ਵਿੱਚ 20, ਬਲੀਮ ਵਿੱਚ 2, ਗੋਦੀਆਂ ਵਿੱਚ 2, ਚੂਹੜ ਵਿੱਚ 20, ਚੱਕ ਸੂਨੀ ਵਿੱਚ 6, ਆਲਮਵਾਲ ਵਿੱਚ 6, ਗੰਗੂਵਾਲ ਵਿੱਚ 16, ਬਰਿਆਣਾ ਵਿੱਚ 18, ਤੇਜਪੁਰ ਵਿੱਚ ਕੋਈ ਨਹੀਂ, ਨਾਜਰਪੁਰ ਵਿੱਚ 16, ਜਮਾਲਪੁਰ ਵਿੱਚ ਕੋਈ ਨਹੀਂ ਅਤੇ ਰਤਨਪੁਰ ਵਿੱਚ 50 ਬੱਚੇ ਹਨ । ਰਤਨਪੁਰ ਵਿੱਚ ਸਕੂਲ ਤਾਂ ਨਹੀਂ ਖੋਲ੍ਹਿਆ ਗਿਆ ਕਿਉਂਕਿ ਉਥੋਂ ਅੱਧਾ ਮੀਲ ਦੂਰ ਪਿੰਡ ਕਾਹਨੂੰਵਾਲ ਵਿੱਚ ਸਕੂਲ ਖੁਲ੍ਹਿਆ ਹੋਇਆ ਹੈ । ਅਸੀਂ ਸਕੂਲ ਇਕ ਮੀਲ ਦੇ ਵਿੱਚ ਦੇਣਾ ਹੁੰਦਾ ਹੈ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਸਪਲੀਮੈਂਟਰੀ, ਸਰ ।

**ਸ੍ਰੀ ਸਪੀਕਰ :** ਉਨ੍ਹਾਂ ਨੇ ਜਵਾਬ ਤਾਂ ਦੇ ਦਿੱਤਾ ਹੈ ਕਿ ਬੱਚੇ ਪੂਰੇ ਨਹੀਂ ਹਨ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪ੍ਰਾਇਮਰੀ ਸਕੂਲ ਨਵੇਂ ਖੋਲ੍ਹੇ ਜਾਣੇ ਹੁੰਦੇ ਹਨ, ਉਥੇ ਘਟੋ ਘੱਟ ਕਿੰਨੇ ਬੱਚੇ ਜ਼ਰੂਰੀ ਹਨ ? ਉਨ੍ਹਾਂ ਨੇ ਅੰਕੜੇ ਦਿੱਤੇ ਹਨ ਕਿ ਕੁਝ ਪਿੰਡਾਂ ਦੇ ਬੱਚੇ ਹੀ ਨਹੀਂ ਹਨ । ਮੈਂ ਬੜੇ ਵਿਸ਼ਵਾਸ ਨਾਲ ਕਹਿ ਸਕਦਾ ਹਾਂ ਕਿ ਦੇਸ਼ ਵਿੱਚ ਕੋਈ ਅਜਿਹਾ ਪਿੰਡ ਨਹੀਂ ਹੋਵੇਗਾ ਜਿਥੇ ਬੱਚੇ ਨਾ ਹੋਣ । ਹੋਰ ਤਾਂ ਉਨ੍ਹਾਂ ਨੂੰ ਕੰਮ ਕੋਈ ਨਹੀਂ । ਉਹ ਵਿਹਲੇ ਫਿਰਦੇ ਹਨ, ਬੇਰੁਜ਼ਗਾਰ ਹਨ, ਜੇਕਰ ਇਹ ਕੰਮ ਵੀ ਨਹੀਂ ਕੀਤਾ ਤਾਂ ਮੈਂ ਸਮਝਦਾ ਹਾਂ ਕਿ ਕੋਈ ਵੀ ਪ੍ਰਾਪਤੀ ਨਹੀਂ ਕੀਤੀ । ਮੇਰੀ ਬੇਨਤੀ ਹੈ ਕਿ ਜੇਕਰ ਦਿੱਤੇ ਗਏ ਅੰਕੜੇ ਗਲਤ ਸਾਬਤ ਹੋ ਜਾਣ ਤਾਂ ਕੀ ਜਿਹੜੇ ਸਬੰਧਤ ਅਧਿਕਾਰੀਆਂ ਨੇ ਇਹ ਗਲਤ ਇਨਫਰਮੇਸ਼ਨ ਦਿੱਤੀ ਹੈ ਉਨ੍ਹਾਂ ਦੇ ਖਿਲਾਫ ਕਾਰਵਾਈ ਕਰਨਗੇ ?

**ਸ੍ਰੀ ਸਪੀਕਰ** : ਉਨ੍ਹਾਂ ਨੇ ਦੱਸ ਦਿੱਤਾ ਹੈ ਕਿ ਉਥੇ ਅੱਧ ਮੀਲ ਤੇ ਦੂਸਰਾ ਸਕੂਲ ਹੈ ਇਸ ਕਰਕੇ ਉਥੇ ਸਕੂਲ ਨਹੀਂ ਖੋਲ੍ਹਿਆ ਜਾ ਸਕਦਾ । ਬਾਕੀ ਪਿੰਡਾਂ ਵਿੱਚ ਬੱਚੇ ਘੱਟ ਹਨ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਸਰ ਮੈਂ ਤਾਂ ਪੁਛਿਆ ਹੈ ਕਿ ਨਵਾਂ ਪ੍ਰਾਇਮਰੀ ਸਕੂਲ ਖੋਲ੍ਹਣ ਲਈ ਕਿੰਨੇ ਬੱਚੇ ਚਾਹੀਦੇ ਹੁੰਦੇ ਹਨ ।

**ਮੰਤਰੀ** : ਸਪੀਕਰ ਸਾਹਿਬ, ਨਵਾਂ ਪ੍ਰਾਇਮਰੀ ਸਕੂਲ ਖੋਲ੍ਹਣ ਲਈ 6 ਸਾਲ ਤੋਂ 11 ਸਾਲ ਦੀ ਉਮਰ ਦੇ ਘੱਟ ਘੱਟ 50 ਬੱਚੇ ਹੋਣੇ ਚਾਹੀਦੇ ਹਨ ਅਤੇ ਇਕ ਕਿਲੋਮੀਟਰ ਦੇ ਘੇਰੇ ਵਿੱਚ ਹੋਰ ਪ੍ਰਾਇਮਰੀ ਸਕੂਲ ਨਹੀਂ ਹੋਣਾ ਚਾਹੀਦਾ ।

**ਸ੍ਰੀ ਸਤਨਾਮ ਸਿੰਘ ਕੈਂਥ** : ਮਾਨਯੋਗ ਸਪੀਕਰ ਸਾਹਿਬ, ਸਿੱਖਿਆ ਮੰਤਰੀ ਜੀ ਨੇ ਕਿਹਾ ਹੈ ਕਿ ਉਨ੍ਹਾਂ ਪਿੰਡਾਂ ਦੇ ਅੰਦਰ ਬੱਚਿਆਂ ਦੀ ਗਿਣਤੀ ਬੜੀ ਥੋੜ੍ਹੀ ਹੈ ਅਤੇ ਸਕੂਲ ਨਹੀਂ ਖੋਲ੍ਹੇ ਜਾ ਸਕਦੇ । ਲੇਕਿਨ ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ, ਉਸ ਵਿੱਚ ਹੁਸ਼ਿਆਰਪੁਰ ਜ਼ਿਲ੍ਹੇ ਨੂੰ ਪੂਰਾ ਸਿਖਿਅਤ ਕੀਤਾ ਜਾਵੇਗਾ । ਜੇਕਰ ਆਉਣ ਵਾਲੇ ਸਮੇਂ ਵਿੱਚ ਉਥੇ ਨਵੇਂ ਸਕੂਲ ਨਹੀਂ ਖੋਲ੍ਹੇ ਜਾਣੇ ਤਾਂ ਫਿਰ ਅਸੀਂ ਇਹ ਟਾਰਗੇਟ ਕਿਵੇਂ ਪੂਰਾ ਕਰ ਸਕਾਂਗੇ । ਕੀ ਉਨ੍ਹਾਂ ਨੇ ਕੋਈ ਇਸ ਦਾ ਆਲਟਰਨੇਟਿਵ ਸਟੈਪਸ ਲੈਣ ਦਾ ਪ੍ਰਬੰਧ ਕੀਤਾ ਹੈ ਤਾਂ ਜੋ ਸਾਰਿਆਂ ਨੂੰ ਸਿੱਖਿਆ ਪ੍ਰਾਪਤ ਹੋ ਸਕੇ ।

**ਸ੍ਰੀ ਸਪੀਕਰ** : ਮੰਤਰੀ ਜੀ ਨੇ ਜਵਾਬ ਦੇ ਦਿੱਤਾ ਹੈ ਕਿ ਮੀਨੀਮੱਮ 50 ਬੱਚੇ ਹੋਣੇ ਚਾਹੀਦੇ ਹਨ ਅਤੇ ਇਕ ਮੀਲ ਦੇ ਏਰੀਏ ਵਿੱਚ ਪਹਿਲਾਂ ਸਕੂਲ ਨਹੀਂ ਹੋਣਾ ਚਾਹੀਦਾ ।

**ਇਕ ਅਵਾਜ਼** : ਜੇਕਰ ਸਕੂਲ ਨਹੀਂ ਖੋਲ੍ਹੇ ਜਾਣੇ ਤਾਂ ਫਿਰ ਬੱਚੇ ਪੜ੍ਹਨਗੇ ਕਿਸ ਤਰ੍ਹਾਂ ?

**ਸ੍ਰੀ ਸਪੀਕਰ** : ਬੱਚੇ ਤਾਂ ਪੜ੍ਹਨਗੇ ਪਰ ਦੂਸਰੇ ਸਕੂਲਾਂ ਦੇ ਵਿੱਚ ਜਾ ਕੇ ।

**ਸ਼੍ਰੀ ਹੰਸ ਰਾਜ ਜੋਸ਼ਨ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਿੱਖਿਆ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਵਿੱਚ 50 ਬੱਚੇ ਹਨ ਅਤੇ ਉਹ ਸਕੂਲ ਦੇ ਸਾਰੇ ਨਾਰਮਜ਼ ਵੀ ਪੂਰੇ ਕਰਦੇ ਹਨ ਕੀ ਉਥੇ ਆਉਣ ਵਾਲੇ ਸਾਲ ਵਿੱਚ ਨਵੇਂ ਸਕੂਲ ਖੋਲ੍ਹ ਦਿੱਤੇ ਜਾਣਗੇ ?

**ਸ਼੍ਰੀ ਸਪੀਕਰ :** ਉਨ੍ਹਾਂ ਨੇ ਜਵਾਬ ਦੇ ਤਾਂ ਦਿੱਤਾ ਹੈ ।

**ਮੰਤਰੀ :** ਸਪੀਕਰ ਸਾਹਿਬ, ਸਕੂਲਾਂ ਦੀ ਮੰਗ ਤਾਂ ਬਹੁਤ ਜ਼ਿਆਦਾ ਹੋਵੇਗੀ । ਪੰਜਾਬ ਸਰਕਾਰ ਨੇ ਅਗਲੇ ਸਾਲ ਵਿੱਚ 200 ਨਵੇਂ ਪ੍ਰਾਇਮਰੀ ਸਕੂਲ ਖੋਲ੍ਹਣ ਦਾ ਫੈਸਲਾ ਕੀਤਾ ਹੈ (ਥੰਪਿੰਗ)। ਸਾਰੀ ਮੰਗ ਤਾਂ ਸ਼ਾਇਦ ਇਕ ਸਾਲ ਵਿੱਚ ਪੂਰੀ ਨਾ ਕੀਤੀ ਜਾ ਸਕੇ ਪਰ ਇਹ ਪ੍ਰੋਗ੍ਰਾਮ ਅਗਲੇ ਸਾਲਾਂ ਵਿੱਚ ਵੀ ਜਾਰੀ ਰਹੇਗਾ ।

---

**ਜ਼ਿਲ੍ਹਾ ਅੰਮ੍ਰਿਤਸਰ ਵਿਚ ਪਸ਼ੂ ਚਿਕਿਤਸਾ ਡਾਕਟਰਾਂ ਦੀਆਂ ਖਾਲੀ ਆਸਾਮੀਆਂ**

***1646. ਸ਼੍ਰੀ ਫਕੀਰ ਚੰਦ ਸ਼ਗਾਾ :** ਕੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਅੰਮ੍ਰਿਤਸਰ ਵਿਚ ਇਸ ਸਮੇਂ ਪਸ਼ੂ ਚਿਕਿਤਸਾ ਡਾਕਟਰਾਂ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦਾ ਵਿਚਾਰ ਹੈ ?

Sardar Harbans Singh Sidhu : 24 posts of Veterinary Doctors are laying vacant in District Amritsar, at present. Efforts are being made to fill up these posts at the earliest on *ad hoc* basis and also through the Public Service Commission.

**ਸ਼੍ਰੀ ਫਕੀਰ ਚੰਦ ਸ਼ਗਾਾ :** ਇਹ ਪ੍ਰੋਸੈਸ ਕਿਹੜੀ ਤਰੀਕ ਤੱਕ ਮੁਕੰਮਲ ਕਰ ਲਿਆ ਜਾਵੇਗਾ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਦਾ ਹਾਂ ਕਿ ਅਸੀਂ 9 ਜੁਲਾਈ, 1993 ਨੂੰ ਪਬਲਿਕ ਸਰਵਿਸ ਕਮਿਸ਼ਨ ਨੂੰ ਡੀਮਾਂਡ

ਭੇਜੀ ਹੈ ਅਤੇ 17 ਦਸੰਬਰ, 1993 ਨੂੰ ਉਨ੍ਹਾਂ ਨੇ ਪੋਸਟਾਂ ਐਡਵਰਟਾਈਜ਼ ਕਰ ਦਿਤੀਆਂ ਹਨ । ਸਾਰਾ ਪ੍ਰੋਸੈਸ ਪੂਰਾ ਹੋ ਜਾਣ ਉਪਰੰਤ ਨਿਯੁਕਤੀਆਂ ਕਰ ਦਿਤੀਆਂ ਜਾਣਗੀਆਂ ।

---

### ਤਹਿਸੀਲ ਗੜ੍ਹਸ਼ੰਕਰ ਵਿਚ ਪਸ਼ੂ ਚਿਕਿਤਸਾ ਹਸਪਤਾਲਾਂ, ਡਿਸਪੈਂਸਰੀਆਂ ਅਤੇ ਉਪ-ਕੇਂਦਰਾਂ ਦੀ ਗਿਣਤੀ

*1676. **ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ (ਸਰਦਾਰ ਅਵਤਾਰ ਸਿੰਘ ਕਰੀਮਪੁਰੀ ਵਲੋਂ ਪੇਸ਼ ਕੀਤਾ ਗਿਆ) :** ਕੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਕੰਮ ਕਰ ਰਹੇ ਪਸ਼ੂ ਚਿਕਿਤਸਾ ਹਸਪਤਾਲਾਂ, ਪਸ਼ੂ ਚਿਕਿਤਸਾ ਡਿਸਪੈਂਸਰੀਆਂ/ਪਸ਼ੂ ਚਿਕਿਤਸਾ ਉਪ-ਕੇਂਦਰਾਂ ਦਾ ਪਿੰਡ-ਵਾਰ ਵੇਰਵਾ ਕੀ ਹੈ ਅਤੇ ਉਨ੍ਹਾਂ ਦਾ ਪਿੰਡ-ਵਾਰ ਵੇਰਵਾ ਕੀ ਹੈ ਜੋ ਬੀਟ ਦੇ ਇਲਾਕੇ ਵਿਚ ਪੈਂਦੇ ਹਨ ?

**Sardar Harbans Singh Sidhu :** The information is laid on the Table of the House.

### INFORMATION

There are 19 Veterinary Hospitals and 17 Veterinary Dispensaries functioning at present in Tehsil Garhshankar, District Hoshiarpur. No Veterinary Sub-Centre exists in the State. The village-wise detail is as under :--

| Veterinary Hospitals | Veterinary Dispensaries |
|---|---|
| 1. Mahilpur | 1. Kharar Achharwal |
| 2. Binjon | 2. Buddon |
| 3. Maili | 3. Khera |
| 4. Dehana | 4. Jaijon |

[Minister of State for Animal Husbandry & Fisheries]

| Veterinary Hospitals | Veterinary Dispensaries |
|---|---|
| 5. Sarhala Kalan | 5. Gajjar Mehdood |
| 6. Jandoli | 6. Jnoha |
| 7. Panjora | 7. Barian Kalan |
| 8. Behbalpur | 8. Fatehpur Kothi |
| 9. Meghowal Doaba | 9. Lalwan |
| 10. Garhshankar | 10. Bham |
| 11. Rurki Khas | 11. Kukran |
| 12. Possi | 12. Jassowal |
| 13. Saila Khurd | 13. Barapur |
| 14. Bora | 14. Habbowal |
| 15. Dallewal | 15. Dehowal Kalan |
| 16. Achalpur | 16. Birampur |
| 17. Panam | 17. Samundra |
| 18. Dhamai | |
| 19. Thinda | |
| Total 19 | 17 |

The following Veterinary Hospitals/Dispensaries in Tehsil Garhshankar fall in Beet Area :--

| Vety. Hospital | Vety. Dispensary |
|---|---|
| 1. Maili | 1. Jaijon |
| 2. Achalpur | 2. Gajjar Mehdood |

| Vety. Hospital | Vety. Dispensary |
|---|---|
| 3. Dallewal | 3. Lalwan |
| | 4. Fatehpur Kothi |
| | 5. Barapur |
| | 6. Habbowal |

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਮਾਨਯੋਗ ਸਪੀਕਰ ਸਾਹਿਬ ਜਿਹੜਾ ਬੀਟ ਤੇ ਕੰਡੀ ਦਾ ਏਰੀਆ ਹੈ, ਇਹ ਬੜਾ ਪਛੜਿਆ ਹੋਇਆ ਹੈ । ਮੰਤਰੀ ਜੀ ਨੇ ਦੱਸਿਆ ਕਿ ਇਸ ਦੇ ਅੰਦਰ 6 ਵੈਟਰਨਰੀ ਡਿਸਪੈਂਸਰੀਆਂ ਅਤੇ 3 ਵੈਟਰਨਰੀ ਹਸਪਤਾਲ ਹਨ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿੱਚ ਕਿੰਨੀਆਂ ਵੈਟਰਨਰੀ ਫਾਰਮਾਸਿਸਟਾਂ ਦੀਆਂ ਆਸਾਮੀਆਂ ਖਾਲੀ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਬੀਟ ਏਰੀਆ ਵਿੱਚ ਕੋਈ ਹਸਪਤਾਲ ਜਾਂ ਡਿਸਪੈਂਸਰੀ ਖਾਲੀ ਨਹੀਂ ਹੈ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਵੈਟਰਨਰੀ ਫਾਰਮਾਸਿਸਟ, ਵੈਟਰਨਰੀ ਹਸਪਤਾਲ ਤੋਂ ਸੀਮਨ ਲੈ ਕੇ ਜਾਂਦੇ ਹਨ, ਉਹ ਉਸਦਾ ਕਿਸ ਢੰਗ ਨਾਲ ਟੈਂਪਰੇਚਰ ਮੈਨਟੇਨ ਕਰਦੇ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸੀਮਨ ਸੈਲੰਡਰਾਂ ਵਿੱਚ ਹੁੰਦਾ ਹੈ ਇਸੇ ਤਰ੍ਹਾਂ ਨਹੀਂ ਲਿਜਾਇਆ ਜਾਂਦਾ ।

---

## ਪਿੰਡਾਂ ਨੂੰ ਉਨੱਤ ਗਰਾਮ ਸਕੀਮ ਅਧੀਨ ਲਿਆਉਣਾ

*1793. (1) **ਸਰਦਾਰ ਸ਼ਮਸ਼ੇਰ ਸਿੰਘ ਰਾਏ**
(2) **ਸਰਦਾਰ ਗੁਰਮੇਲ ਸਿੰਘ ਚੀਮਾ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਅਜਿਹੇ ਪਿੰਡਾਂ ਦੀ ਜਿਲ੍ਹਾਵਾਰ ਅਤੇ ਸਾਲਵਾਰ ਗਿਣਤੀ ਕਿੰਨੀ ਕਿੰਨੀ ਹੈ ਜਿਨ੍ਹਾਂ ਨੂੰ ਸਾਲ 1992-93 ਅਤੇ 1993-94 ਦੇ ਦੌਰਾਨ ਉਨੱਤ ਗਰਾਮ ਸਕੀਮ

[ ਸਰਦਾਰ ਸ਼ਮਸ਼ੇਰ ਸਿੰਘ ਰਾਏ ]

ਅਧੀਨ ਲਿਆਂਦਾ ਗਿਆ ਅਤੇ ਅਜਿਹੇ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਸਾਲ 1994-95 ਦੇ ਦੌਰਾਨ ਉਨੱਤ ਸਕੀਮ ਅਧੀਨ ਲਿਆਂਦੇ ਜਾਣ ਦੀ ਤਜਵੀਜ਼ ਹੈ ?

**Master Jagir Singh :** Statement is laid on the Table of the House.

**STATEMENT SHOWING THE DISTRICTWISE AND YEARWISE NUMBER OF VILLAGES BROUGHT UNDER UNNAT GRAM SCHEME**

| Sr. No. | Name of District | No. of Village during 1992-93 | No. of Village during 1993-94 | 1994-95 |
|---|---|---|---|---|
| 1. | Amritsar | 677 | 1108 | An allocation of Rs. 4000.00 lacs has been proposed covering 4000 villages District-wise allocation break up will be made by the District Planning and Development Board after the outlay for 1994-95 is approved. Efforts will also be made to provide funds from rural Development Board also. |
| 2. | Bathinda | 64 | 133 | |
| 3. | Faridkot | 224 | 450 | |
| 4. | Ferozepur | 68 | 256 | |
| 5. | Fatehgarh Sahib | 237 | 239 | |
| 6. | Gurdaspur | 426 | 644 | |
| 7. | Hoshiarpur | 703 | 687 | |
| 8. | Jullundur | 151 | 260 | |
| 9. | Kapurthala | 232 | 186 | |
| 10. | Ludhiana | 303 | 393 | |
| 11. | Patiala | 136 | 370 | |
| 12. | Ropar | 193 | 225 | |
| 13. | Sangrur | 328 | 155 | |
| 14. | Mansa | 147 | 226 | |
| | Total | 3889 | 5332 | |

**ਸਰਦਾਰ ਸਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ ਮੰਤਰੀ ਜੀ ਵਲੋਂ ਜੋ ਸੂਚਨਾਂ ਸਦਨ ਦੀ ਮੇਜ਼ ਤੇ ਰੱਖੀ ਗਈ ਹੈ, ਉਸ ਦੇ ਮੁਤਾਬਿਕ ਅੰਮ੍ਰਿਤਸਰ ਵਿਚ 1992-93 ਵਿੱਚ 677 ਪਿੰਡ ਉਨਤ ਗਰਾਮ ਸਕੀਮ ਅਧੀਨ ਲਿਆਂਦੇ ਗਏ ਹਨ ਅਤੇ ਉਸ ਦੇ ਮੁਕਾਬਲੇ ਰੋਪੜ ਵਿੱਚ 193 ਅਤੇ ਜਲੰਧਰ ਵਿੱਚ 151 ਇਸ ਸਕੀਮ ਅਧੀਨ ਕਵਰ ਕੀਤੇ ਗਏ ਹਨ। ਇਸੇ ਤਰ੍ਹਾਂ ਸਾਲ 1993-94 ਵਿੱਚ ਅੰਮ੍ਰਿਤਸਰ ਵਿੱਚ 1108 ਪਿੰਡ ਇਸ ਸਕੀਮ ਅਧੀਨ ਲਏ ਗਏ ਹਨ, ਰੋਪੜ ਵਿੱਚ 228 ਅਤੇ ਕਪੂਰਥਲਾ ਵਿੱਚ 186 ਪਿੰਡ ਇਸ ਸਕੀਮ ਅਧੀਨ ਕਵਰ ਕੀਤੇ ਗਏ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਅਤੇ ਦੂਜੇ ਜ਼ਿਲ੍ਹਿਆਂ ਵਿੱਚ ਇੰਨਾ ਫਰਕ ਕਿਉਂ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਕੋਈ ਫਰਕ ਨਹੀਂ ਅਸੀਂ ਸਾਰਾ ਪੰਜਾਬ ਹੀ ਉਨਤ ਕਰ ਦੇਣਾ ਹੈ। ਮੈਂਬਰ ਸਾਹਿਬ ਨੂੰ ਖ਼ਦਸ਼ਾ ਨਹੀਂ ਕਰਨਾ ਚਾਹੀਦਾ।

**ਸ੍ਰੀ ਸਪੀਕਰ** : ਮੰਤਰੀ ਜੀ ਜਵਾਬ ਦਿਓ, ਇਹ ਜਵਾਬ ਵਾਜਬ ਨਹੀਂ। ਜਵਾਬ ਦਿਓ ਕਿ ਆਬਾਦੀ ਦਾ ਫਰਕ ਹੈ ਜਾਂ ਜ਼ਿਲ੍ਹਾ ਵੱਡਾ ਹੈ, ਕੁਝ ਇਸ ਤਰ੍ਹਾਂ ਦੱਸੋ।

**ਰਾਜ ਮੰਤਰੀ** : ਸਪੀਕਰ ਸਾਹਿਬ ਤੁਸੀਂ ਦੋਬਾਰਾ ਜਵਾਬ ਦੇਣ ਲਈ ਕਿਹਾ ਹੈ, ਮੈਂ ਤੁਹਾਡਾ ਧੰਨਵਾਦੀ ਹਾਂ। ਅੰਮ੍ਰਿਤਸਰ ਵਿੱਚ ਸਾਲ 1992-93 ਵਿੱਚ 677 ਪਿੰਡ ਲਏ ਗਏ ਸਨ, ਫਰੀਦਕੋਟ ਵਿੱਚ 224 ਅਤੇ ਫਤਹਿਗੜ੍ਹ ਸਾਹਿਬ ਜੋ ਅਜੇ ਕੱਲ੍ਹ ਹੀ ਨਵਾਂ ਜ਼ਿਲ੍ਹਾ ਬਣਾਇਆ ਹੈ, ਗੁਰੂ ਸਾਹਿਬ ਦੀ ਨਗਰੀ ਹੈ, ਉਸਦੇ 237 ਪਿੰਡ ਉਨਤ ਗਰਾਮ ਸਕੀਮ ਅਧੀਨ ਕਵਰ ਕੀਤੇ ਹਨ। ਬਾਕੀ ਜਿਸ ਤਰ੍ਹਾਂ ਦੱਸਿਆ ਹੈ ਸੂਚਨਾਂ, ਟੇਬਲ ਆਫ ਦੀ ਹਾਊਸ ਤੇ ਰਖੀ ਗਈ ਹੈ। (ਹਾਸਾ)

**ਸਰਦਾਰ ਸਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਇਸ ਗੱਲ ਦਾ ਕਿ ਸੂਚਨਾ 'ਟੇਬਲ ਆਫ ਦੀ ਹਾਊਸ' ਤੇ ਹੈ, ਧੰਨਵਾਦ। ਲੇਕਿਨ ਮੈਂ ਤਾਂ ਇਹ ਪੁੱਛ ਰਿਹਾ ਹਾਂ ਕਿ 1108 ਪਿੰਡ ਅੰਮ੍ਰਿਤਸਰ ਦੇ ਲਏ ਗਏ ਹਨ ਅਤੇ ਕਪੂਰਥਲੇ ਜ਼ਿਲ੍ਹੇ ਵਿੱਚ 186, ਇਹ ਬੜਾ ਫਰਕ ਹੈ, ਮੈਂ ਪੁੱਛ ਰਿਹਾ ਹਾਂ ਕਿ ਇਹ ਫਰਕ ਕਿਉਂ ਹੈ ?

**ਸ਼੍ਰੀ ਸਪੀਕਰ :** ਇਨ੍ਹਾਂ ਦਾ ਆਪਣਾ ਜ਼ਿਲ੍ਹਾ ਹੈ, ਇਸ ਕਰਕੇ ।

**ਸਰਦਾਰ ਸਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਇਹ ਕਹਿ ਦੇਣ ਕਿ ਮੇਰਾ ਆਪਣਾ ਜ਼ਿਲ੍ਹਾ ਹੈ ।

**ਰਾਜ ਮੰਤਰੀ :** ਮੇਰੇ ਕੋਲ ਥੋੜ੍ਹਾ ਜਿਹਾ ਚਿਰ ਹੋਇਆ ਹੈ, ਇਸ ਮਹਿਕਮੇ ਆਏ ਨੂੰ । ਸਾਰੇ ਜ਼ਿਲ੍ਹਿਆਂ ਨੂੰ ਰੁਪਏ ਦੇ ਰਹੇ ਹਾਂ । ਤੁਹਾਡੇ ਜ਼ਿਲ੍ਹੇ ਨੂੰ ਵੀ ਰੁਪਿਆ ਦੇ ਰਹੇ ਹਾਂ । ਤੁਸੀਂ ਆਪ ਹੀ ਵਰਤੀ ਜਾ ਰਹੇ ਹੋ । (ਵਿਘਨ) (ਹਾਸਾ) ।

**ਸ਼੍ਰੀ ਸਪੀਕਰ :** ਜਵਾਬ ਸੈਟਿਸਫੈਕਟਰੀ ਨਹੀਂ ਹੈ । (ਸ਼ੋਰ) ।

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੋ ਵੀ ਡਿਟੇਲ ਚਾਹੀਦੀ ਹੈ, ਮੇਰੇ ਕਮਰੇ ਵਿਚ ਆ ਜਾਣ, ਸਭ ਕੁੱਝ ਦੱਸ ਦੇਵਾਂਗਾ । (ਹਾਸਾ) ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਉਨੱਤ ਗਰਾਮ ਸਕੀਮ ਤਹਿਤ ਫੰਡਾਂ ਦੀ ਐਲੋਕੇਸ਼ਨ ਕਿਸ ਤਰ੍ਹਾਂ ਕੀਤੀ ਜਾਂਦੀ ਹੈ ? ਉਸ ਦਾ ਕੀ ਕਰਾਈਟੇਰੀਆ ਹੈ । ਕੀ ਪਾਪੂਲੇਸ਼ਨ ਦੇ ਆਧਾਰ ਤੇ ਕੀਤੀ ਜਾਂਦੀ ਹੈ ਜਾਂ ਪਿੰਡਾਂ ਦੀ ਗਿਣਤੀ ਦੇ ਆਧਾਰ ਤੇ ਕੀਤੀ ਜਾਂਦੀ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਜੀ ਦੀ ਅਗਵਾਈ ਹੇਠ ਪੰਜਾਬ ਵਿਚ 6000 ਪਿੰਡ ਟੋਟਲੀ ਉਨੱਤ ਕੀਤੇ ਹਨ । ਜਿਹੜੇ ਥੋੜ੍ਹੇ ਬਹੁਤ ਰਹਿ ਗਏ ਹਨ, ਉਹ ਵੀ ਕਰ ਦੇਵਾਂਗੇ । (ਹਾਸਾ) ।

**Mr. Speaker :** The reply is not satisfactory.

**ਸ਼੍ਰੀ ਸਤਨਾਮ ਸਿੰਘ ਕੈਂਥ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਨੱਤ ਗਰਾਮ ਸਕੀਮ ਅਧੀਨ ਜਿਹੜੇ ਚੈਕ ਕੱਟੇ ਜਾਂਦੇ ਹਨ, ਕੀ ਉਸ ਵਿਚੋਂ ਕਟਨਜੈਂਸੀ ਫੰਡ ਕਟਿਆ

ਜਾਂਦਾ ਹੈ, ਜੇ ਉਹ ਕੱਟਿਆ ਜਾਂਦਾ ਹੈ ਤਾਂ ਕਿੰਨੇ ਪਰਸੈਂਟ ਕੱਟਿਆ ਜਾਂਦਾ ਹੈ ?

**ਰਾਜ ਮੰਤਰੀ :** ਸਤਿਕਾਰਯੋਗ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬਾਨ ਦੇ ਰੋਜ਼ ਸਵਾਲ ਆਉਂਦੇ ਹਨ। ਮੈਂ ਜਵਾਬ ਦੇ ਚੁੱਕਾ ਹਾਂ ਕਿ ਕੋਈ ਪੈਸਾ ਨਹੀਂ ਕੱਟਿਆ ਜਾਂਦਾ। (ਵਿਘਨ) (ਸ਼ੋਰ)

**ਸ਼੍ਰੀ ਸਤਨਾਮ ਸਿੰਘ ਕੈਂਥ :** ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਫੰਡ ਨਹੀਂ ਕੱਟਿਆ ਜਾਂਦਾ, ਲੇਕਿਨ ਸਾਡੇ ਜ਼ਿਲ੍ਹੇ ਜਲੰਧਰ ਵਿੱਚ ਇੱਕ ਲੱਖ ਪਿੱਛੇ 3% ਔਰ 50,000 ਪਿੱਛੇ 5000 ਰੁਪਏ ਕੱਟੇ ਜਾਂਦੇ ਹਨ। ਕੀ ਮਨਿਸਟਰ ਸਾਹਿਬ ਐਸ਼ਿਓਰ ਕਰਵਾਉਣਗੇ ਕਿ ਜਿਹੜਾ ਪੈਸਾ ਕੱਟਿਆ ਗਿਆ ਹੈ, ਕੀ ਉਹ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਦਿੱਤਾ ਜਾਵੇਗਾ ?

**ਰਾਜ ਮੰਤਰੀ :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਹ ਲਿਖ ਕੇ ਦੇ ਦੇਣ, ਅਸੀਂ ਪਤਾ ਕਰ ਲਵਾਂਗੇ।

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਪਹਿਲਾਂ ਤਾਂ ਮੰਤਰੀ ਜੀ ਨੇ ਟੇਬਲ ਆਫ ਦੀ ਹਾਊਸ ਕਹਿ ਦਿੱਤਾ ਅਤੇ ਸਵਾਲਾਂ ਦਾ ਜਵਾਬ ਨਹੀਂ ਦਿੱਤਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਰਾਏ ਸਾਹਿਬ ਨੇ ਸਵਾਲ ਕੀਤਾ, ਉਹ ਬੜਾ ਰੇਲੇਵੈਂਟ ਪ੍ਰਸ਼ਨ ਸੀ ਕਿ ਜਿਹੜੇ ਪਿੰਡ ਛੱਡ ਦਿੱਤੇ ਗਏ ਹਨ, ਉਨ੍ਹਾਂ ਵਾਸਤੇ ਕੀ ਕਰਾਈਟੇਰੀਆ ਹੈ ਅਤੇ ਜਿਹੜੇ ਪਿੰਡ ਰਹਿ ਗਏ ਹਨ, ਜਾਂ ਜਿਨ੍ਹਾਂ ਜ਼ਿਲ੍ਹਿਆਂ ਵਿਚੋਂ ਘੱਟ ਪਿੰਡ ਲਏ ਗਏ ਹਨ, ਕੀ ਉਨ੍ਹਾਂ ਨੂੰ ਪ੍ਰਾਇਰਟੀ ਦੇਣਗੇ ? ਜਿਵੇਂ ਰੋਪੜ ਜ਼ਿਲ੍ਹਾ ਹੈ।

**ਰਾਜ ਮੰਤਰੀ :** ਸਤਿਕਾਰਯੋਗ ਸਪੀਕਰ ਸਾਹਿਬ, ਮੈ ਮਿੱਤਲ ਸਾਹਿਬ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਇਹ ਲਿਸਟ ਦੇ ਦੇਣ, ਕਿਹੜੇ ਕਿਹੜੇ ਪਿੰਡ ਉਨੱਤ ਕਰਨਾ ਚਾਹੁੰਦੇ ਹਨ, ਅਸੀਂ ਦੇਖ ਲਵਾਂਗੇ। (ਹਾਸਾ)।

**Mr. Speaker :** I am not satisfied with the reply.

---

## ਰਾਜ ਵਿਚ ਨਵੇਂ ਉਪ-ਮੰਡਲ

*1583. **ਸਰਦਾਰ ਸ਼ਮਸ਼ੇਰ ਸਿੰਘ ਰਾਏ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਨਵੇਂ ਉਪ ਮੰਡਲ ਬਨਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ । ਜੇਕਰ ਅਜਿਹਾ ਹੋਵੇ, ਤਾਂ ਉਸਦਾ ਵੇਰਵਾ ਕੀ ਹੈ ?

**ਸਰਦਾਰ ਬੇਅੰਤ ਸਿੰਘ** : ਸਰਕਾਰ ਵੱਲੋਂ ਜ਼ਿਲ੍ਹਾ ਪੁਨਰਗਠਨ ਕਮੇਟੀ ਦੀ ਸਥਾਪਨਾ ਕੀਤੀ ਗਈ ਹੈ । ਕਮੇਟੀ ਦੀ ਰਿਪੋਰਟ ਪ੍ਰਾਪਤ ਹੋਣ ਉਪਰੰਤ ਇਸ ਮਾਮਲੇ ਤੇ ਵਿਚਾਰ ਕੀਤਾ ਜਾਵੇਗਾ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਫਤਹਿਗੜ੍ਹ ਸਾਹਿਬ ਜ਼ਿਲ੍ਹਾ ਬਣਾਇਆ ਜਿਸ ਨੂੰ ਗੁਰੂ ਸਾਹਿਬਾਨਾਂ ਦੀ ਛੋਹ ਸੀ । ਜਿਸ ਤਰ੍ਹਾਂ ਡਾਕਟਰ ਸਾਹਿਬ ਨੇ ਕਿਹਾ ਸੀ ਕਿ ਜਿਨ੍ਹਾਂ ਥਾਵਾਂ ਦਾ ਗੁਰੂਆਂ ਨਾਲ ਜ਼ਿਆਦਾ ਸਬੰਧ ਹੈ ਜਾਂ ਇਤਿਹਾਸ ਨਾਲ ਜ਼ਿਆਦਾ ਸਬੰਧ ਹੈ, ਉਨ੍ਹਾਂ ਥਾਵਾਂ ਨੂੰ ਪਵਿੱਤਰ ਬਣਾਉਣਗੇ, ਔਰ ਕਈ ਸਬ-ਡਿਵੀਜ਼ਨ ਜਾਂ ਡਿਸਟ੍ਰਿਕਟ ਬਣਾਉਣਗੇ । ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਚਮਕੌਰ ਸਾਹਿਬ ਜਿੱਥੇ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਸਾਹਿਬਜ਼ਾਦੇ ਸ਼ਹੀਦ ਹੋਏ, ਉਨ੍ਹਾਂ ਨੂੰ ਸ਼ਰਧਾਂਜਲੀ ਦਿੰਦੇ ਹੋਏ, ਕੀ ਉਸ ਨਗਰ ਨੂੰ ਸਬ-ਡਿਵੀਜ਼ਨ ਬਣਾਉਣਗੇ ?

**ਸ੍ਰੀ ਸਪੀਕਰ** : ਕਮੇਟੀ ਬਣਾਈ ਹੈ ਉਨ੍ਹਾਂ ਨੇ ਪਹਿਲਾਂ ਦੱਸਿਆ ਹੈ । ਫਿਰ ਵੀ ਮੁੱਖ ਮੰਤਰੀ ਜੀ ਕੁਝ ਦੱਸਣਾ ਚਾਹੁੰਦੇ ਹੋ ਤਾਂ ਦੱਸੋ ।

**ਮੁੱਖ ਮੰਤਰੀ** : ਮੈਂ ਪਹਿਲਾਂ ਦੱਸਿਆ ਹੈ ਕਿ ਕਮੇਟੀ ਬਣਾਈ ਹੈ ਉਹ ਜੋ ਰਿਪੋਰਟ ਕਰੇਗੀ ਉਹ ਬਣਾਵਾਂਗੇ ।

**ਸ੍ਰੀ ਸਪੀਕਰ** : ਕਮੇਟੀ ਦੀ ਰਿਪੋਰਟ ਆਈ ਨਹੀਂ । ਕਮੇਟੀ ਨੇ ਹਾਲੇ ਫੈਸਲਾ ਹੀ ਨਹੀਂ ਕੀਤਾ ।

ਕਸ਼ਮੀਰੀ ਪ੍ਰਵਾਸੀ ਪਰਿਵਾਰਾਂ ਨੂੰ ਸਹੂਲਤਾਂ

*1726. (1) ਸਰਦਾਰ ਗੁਰਚਰਨ ਸਿੰਘ ਪੰਜਗਰਾਈਂ
(2) ਸਰਦਾਰ ਅਵਤਾਰ ਸਿੰਘ ਬਰਾੜ } : ਕੀ ਮੁੱਖ ਮੰਤਰੀ

ਕਿਰਪਾ ਕਰਕੇ ਦਸਣਗੇ ਕਿ ਰਾਜ ਵਿਚ ਇਸ ਸਮੇਂ ਵੱਖ-ਵੱਖ ਥਾਵਾਂ ਤੇ ਵੱਸੇ ਕਸ਼ਮੀਰੀ ਪ੍ਰਵਾਸੀ ਪਰਿਵਾਰਾਂ ਦੀ ਗਿਣਤੀ ਕਿੰਨੀ ਹੈ ਅਤੇ ਸਰਕਾਰ ਦੁਆਰਾ ਇਨ੍ਹਾਂ ਕਸ਼ਮੀਰੀ ਪ੍ਰਵਾਸੀ ਪਰਿਵਾਰਾਂ ਨੂੰ ਮੁਹੱਈਆ ਕੀਤੀਆਂ ਜਾ ਰਹੀਆਂ ਸਹੂਲਤਾਂ ਦੇ ਵੇਰਵੇ ਕੀ ਹਨ ?

**Sardar Beant Singh :** (I) 497 J&K migrant families.

(II) (i) Cash relief of Rs. 460 p.m., to a family consisting of four members or above for the purchase of ration articles.

(ii) One time cash relief of Rs. 860 to a family consisting of four members or above for the purchase of utencils, durries and bed-sheets etc.

(iii) Assistance in getting bank loans under the priority sector loaning schemes under the normal terms and conditions of Nationalised Banks.

(iv) Issue of provisional ration cards for getting goods of daily use from the Government fair price shops.

**ANNEXURE**

**NUMBER OF JAMMU AND KASHMIR MIGRANTS STAYING IN PUNJAB**

| District | Number of Kashmiri Migrants |
|---|---|
| Amritsar | 192 |
| Bathinda | -- |

[Chief Minister]

| District | Number of Kashmiri Migrants |
|---|---|
| Fatehgarh Sahib | -- |
| Faridkot | 8 |
| Ferozepur | -- |
| Gurdaspur | 237 |
| Hoshiarpur | 1 |
| Jalandhar | 50 |
| Kapurthala | -- |
| Ludhiana | -- |
| Mansa | -- |
| Patiala | 3 |
| Ropar | 6 |
| Sangrur | -- |
| Total : | 497 |

## ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਆਯੁਰਵੈਦਿਕ ਡਿਸਪੈਂਸਰੀਆਂ

*1517. **ਸਰਦਾਰਨੀ ਸੁਰਜੀਤ ਕੌਰ ਕਲਕਟ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :--

(ੳ) ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਇਸ ਸਮੇਂ ਕੁੱਲ ਕਿੰਨੀਆਂ ਸਰਕਾਰੀ ਆਯੁਰਵੈਦਿਕ ਡਿਸਪੈਂਸਰੀਆਂ ਹਨ ;

(ਅ) ਕੀ ਸਰਕਾਰ ਨੇੜੇ ਭਵਿੱਖ ਵਿੱਚ ਉਕਤ ਜ਼ਿਲ੍ਹੇ ਵਿੱਚ ਕੋਈ ਨਵੀਆਂ ਆਯੁਰਵੈਦਿਕ ਡਿਸਪੈਂਸਰੀਆਂ ਖੋਲ੍ਹਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ; ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

**Sardar Harcharan Singh Brar :** (a) There are 54 such dispensaries.

(b) No. Sir.

**ਸਰਦਾਰਨੀ ਸੁਰਜੀਤ ਕੌਰ ਕਲਕਟ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕੋਈ ਡਿਸਪੈਂਸਰੀ ਨਹੀਂ ਖੋਲ੍ਹ ਰਹੇ, ਮੇਰੀ ਰਿਕੁਐਸਟ ਹੈ ਕਿ ਮੇਰੇ ਜ਼ਿਲ੍ਹੇ ਹੁਸ਼ਿਆਰਪੁਰ ਵਿੱਚ ਟਾਂਡਾ ਹਲਕੇ ਵਿੱਚ 30 ਪਿੰਡ ਬੇਟ ਏਰੀਏ ਦੇ ਪੈਂਦੇ ਹਨ, ਜਿਥੇ ਕੇ ਸੇਮ ਰਹਿੰਦੀ ਹੈ । ਪਿਛਲੇ ਸਾਲ ਹੜ੍ਹ ਆਏ, ਜਿਨ੍ਹਾਂ ਦਾ ਪਾਣੀ ਹੁਣ ਤੱਕ ਖੜ੍ਹਾ ਹੈ । ਰੋਗਗ੍ਰਸਤ ਲੋਕ ਪੀੜਤ ਹਨ । ਕੀ ਉਥੇ ਕੋਈ ਡਿਸਪੈਂਸਰੀ ਖੋਲ੍ਹਣ ਦਾ ਵਿਚਾਰ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਕਿਹਾ ਹੈ ਕਿ ਕੋਈ ਪਰਪੋਜ਼ਲ ਡਿਸਪੈਂਸਰੀ ਖੋਲ੍ਹਣ ਦੀ ਨਹੀਂ ਹੈ ।

**ਸਰਦਾਰਨੀ ਸੁਰਜੀਤ ਕੌਰ ਕਲਕਟ :** ਲੇਕਿਨ ਉਸ ਏਰੀਏ ਦੇ ਲੋਕ ਬਹੁਤ ਤੰਗ ਹਨ । ਤੁਸੀਂ ਆਪਣਾ ਵਿਚਾਰ ਬਣਾ ਲਉ ਤਾਂ ਬਹੁਤ ਮਿਹਰਬਾਨੀ । ਉਨ੍ਹਾਂ ਲੋਕਾਂ ਤੇ ਕਿਰਪਾ ਕਰੋ । ਕੀ ਤੁਸੀਂ ਹੁਣ ਡਿਸਪੈਂਸਰੀ ਖੋਲ੍ਹਣ ਵਾਸਤੇ ਕੋਈ ਵਿਚਾਰ ਰਖਦੇ ਹੋ ?

**ਸ੍ਰੀ ਸਪੀਕਰ :** ਵਿਚਾਰ ਕਰ ਰਹੇ ਹੋ ? ਕੁਝ ਵਿਚਾਰ ਬਣਾ ਲਉ ।

**ਮੰਤਰੀ :** ਤੁਹਾਡਾ ਹੁਕਮ ਹੋਵੇ ਤਾਂ ਵਿਚਾਰ ਕਰ ਲਵਾਂਗੇ ।

**ਸ੍ਰੀ ਸਪੀਕਰ :** ਵਿਚਾਰ ਕਰਨਗੇ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ 54 ਆਯੁਰਵੈਦਿਕ ਡਿਸਪੈਂਸਰੀਆਂ ਹਨ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ 54 ਆਯੁਰਵੈਦਿਕ ਡਿਸਪੈਂਸਰੀਆਂ ਗੌਰਮਿੰਟ ਦੀਆਂ ਇਮਾਰਤਾਂ ਵਿਚ ਹਨ । ਔਰ ਕੀ ਉਨ੍ਹਾਂ ਦੇ ਅੰਦਰ ਲੋੜੀਂਦਾ ਸਟਾਫ ਪੂਰਾ ਹੈ ? ਕਿੰਨੀਆਂ ਡਿਸਪੈਂਸਰੀਆਂ ਐਸੀਆਂ ਹਨ ਜਿਨ੍ਹਾਂ ਦੇ ਵਿੱਚ ਫਾਰਮਾਸਿਸਟ, ਡਾਕਟਰ ਨਹੀਂ ਹਨ ?

**ਮੰਤਰੀ** : ਸਾਡੇ ਵੱਲੋਂ ਤਾਂ ਇਹ ਸਹੂਲਤਾਂ ਸਾਰੀਆਂ ਡਿਸਪੈਂਸਰੀਆਂ ਵਿੱਚ ਹਨ। ਕਿਸੇ ਵਿੱਚ ਨਹੀਂ ਤਾਂ ਇਹ ਦੱਸਣ, ਅਸੀਂ ਉਥੇ ਭੇਜਾਂਗੇ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਹੈਲਥ ਮਨਿਸਟਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸਾਡੀ ਮਾਨਯੋਗ ਭੈਣ ਸੁਰਜੀਤ ਕੌਰ ਕਲਕਟ ਨੇ ਪ੍ਰਸ਼ਨ ਕੀਤਾ ਹੈ ਕਿ ਬੇਟ ਏਰੀਏ, ਹੁਸ਼ਿਆਰਪੁਰ ਵਿੱਚ ਬਹੁਤ ਸਾਰੇ ਪਿੰਡ ਹਨ; ਜਿਸ ਤਰ੍ਹਾਂ ਪਿੰਡ ਟਾਹਲੀ ਹੈ, ਪਿੰਡ ਟਾਹਲੀ ਵਾਲੇ ਦੋ ਕਮਰੇ ਦੀ ਬਿਲਡਿੰਗ ਦੇਣ ਨੂੰ ਤਿਆਰ ਹਨ, ਕੀ ਮੰਤਰੀ ਜੀ ਦੱਸਣਗੇ ਕਿ ਜੇਕਰ ਬਿਲਡਿੰਗ ਦੇ ਦੇਣ ਤਾਂ ਡਿਸਪੈਂਸਰੀ ਖੋਲ੍ਹ ਦਿੱਤੀ ਜਾਵੇਗੀ ?

**ਸ੍ਰੀ ਸਪੀਕਰ** : ਡਿਸਪੈਂਸਰੀ ਬਿਲਡਿੰਗ ਨਾਲ ਤਾਂ ਨਹੀਂ ਖੁਲ੍ਹਣੀ। ਪਹਿਲਾਂ ਦੱਸ ਚੁੱਕੇ ਹਨ।

**ਸਰਦਾਰ ਮਲਕੀਤ ਸਿੰਘ ਬੀਰਮੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਮੈਂਬਰ ਸਾਹਿਬ ਨੇ ਮੰਤਰੀ ਜੀ ਨੂੰ ਦੱਸਿਆ ਹੈ ਕਿ ਉਥੇ 35-40 ਪਿੰਡ ਐਸੇ ਹਨ ਜਿਥੇ ਹੁਣ ਤੱਕ ਪਾਣੀ ਖੜ੍ਹਾ ਹੈ ਜਿਸ ਦੇ ਨਾਲ ਬਿਮਾਰੀਆਂ ਬਹੁਤ ਫੈਲ੍ਹਦੀਆਂ ਹਨ ਪਰ ਮੰਤਰੀ ਜੀ ਨੇ ਕਿਹਾ ਹੈ ਕਿ ਉਥੇ ਡਿਸਪੈਂਸਰੀ ਖੋਲ੍ਹਣ ਦਾ ਸਾਡਾ ਕੋਈ ਵਿਚਾਰ ਨਹੀਂ ਹੈ, ਕੀ ਮੰਤਰੀ ਜੀ ਦੱਸਣਗੇ ਕਿ ਨਾ ਵਿਚਾਰ ਦਾ ਕੀ ਮਤਲਬ ਹੈ ਜਦ ਕਿ ਉਥੇ ਜ਼ਰੂਰਤ ਹੈ ?

**ਮੰਤਰੀ** : ਨਾ ਵਿਚਾਰ ਦਾ ਮਤਲਬ ਇਹ ਹੈ ਕਿ ਹਾਲੀਂ ਕੋਈ ਪ੍ਰੋਪੋਜ਼ਲ ਖੋਲ੍ਹਣ ਦੀ ਨਹੀਂ ਹੈ।

---

## ਰਾਜ ਵਿੱਚ ਨਵੇਂ ਮੈਡੀਕਲ ਕਾਲਜ/ਹਸਪਤਾਲ ਖੋਲ੍ਹਣਾ

*1728. (1) **ਸਰਦਾਰ ਗੁਰਚਰਨ ਸਿੰਘ ਪੰਜਗਰਾਈਂ**
(2) **ਸਰਦਾਰ ਅਵਤਾਰ ਸਿੰਘ ਬਰਾੜ** } : ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰਾਜ

ਵਿੱਚ ਮੈਡੀਕਲ ਕਾਲਜਾਂ ਅਤੇ ਹਸਪਤਾਲਾਂ ਦੀ ਵੱਧ ਰਹੀ ਲੋੜ ਦੇ ਮੱਦੇ ਨਜ਼ਰ ਹੋਰ ਮੈਡੀਕਲ ਕਾਲਜ ਅਤੇ ਹਸਪਤਾਲ ਖੋਲ੍ਹਣ ਦਾ ਵਿਚਾਰ ਰਖਦੀ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧ ਵਿੱਚ ਸਰਕਾਰ ਦੁਆਰਾ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ ?

Shri Brahm Mohindra : The State Government is not contemplating opening of any new Medical College/Hospital during 8th five year plan period, since the same has been disallowed by the Planning Commission.

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿੱਛੇ ਦਸੰਬਰ ਸੈਸ਼ਨ ਵਿੱਚ ਮੁੱਖ ਮੰਤਰੀ ਸਾਹਿਬ ਨੇ ਇਕ ਪ੍ਰਸ਼ਨ ਦੇ ਉੱਤਰ ਵਿੱਚ ਇਸੇ ਸਦਨ ਵਿੱਚ ਕਿਹਾ ਸੀ ਕਿ ਜਲੰਧਰ ਗੰਨਾ ਖੋਜ ਸੈਂਟਰ ਵਿੱਚ ਜੋ ਮੈਡੀਕਲ ਕਾਲਜ ਉਸਾਰਿਆ ਜਾ ਰਿਹਾ ਹੈ ਉਹ ਮੈਡੀਕਲ ਕਾਲਜ ਗੌਰਮਿੰਟ ਦਾ ਹੋਵੇਗਾ । ਹੁਣ ਪਤਾ ਲਗਿਆ ਹੈ ਕਿ ਸੁਸਾਇਟੀ ਨੂੰ ਦਿੱਤਾ ਜਾ ਰਿਹਾ ਹੈ, ਕੀ ਮੰਤਰੀ ਜੀ ਦੱਸਣਗੇ ਕਿ ਚੀਫ ਮਨਿਸਟਰ ਸਾਹਿਬ ਦੀ ਐਸ਼ੋਰੈਂਸ ਦੇ ਮੁਤਾਬਿਕ ਉਹ ਸਰਕਾਰੀ ਕਾਲਜ ਹੋਵੇਗਾ ਜਾਂ ਪ੍ਰਾਈਵੇਟ ਕਾਜਲ ਹੋਵੇਗਾ ?

**ਮੰਤਰੀ** : ਸਪੀਕਰ ਸਾਹਿਬ, 26 ਜਨਵਰੀ ਨੂੰ ਮਾਨਯੋਗ ਮੁੱਖ ਮੰਤਰੀ ਜੀ ਨੇ ਜੋ ਕਿਹਾ ਸੀ ਉਸ ਮੁਤਾਬਿਕ ਗੰਨਾ ਖੋਜ ਕੇਂਦਰ ਵਿੱਚ ਮੈਡੀਕਲ ਕਾਲਜ ਲਈ ਜਗ੍ਹਾ ਇਕ ਸੁਸਾਇਟੀ ਬਣਾ ਕੇ ਲੈ ਲਈ ਹੈ, ਇਸ ਲਈ ਉਹ ਕਾਲਜ ਸੁਸਾਇਟੀ ਦਾ ਹੋਵੇਗਾ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੇਰੇ ਪ੍ਰਸ਼ਨ ਦਾ ਉੱਤਰ ਨਹੀਂ ਆਇਆ । ਚੀਫ ਮਨਿਸਟਰ ਸਾਹਿਬ ਨੇ ਇਸ ਸਦਨ ਵਿੱਚ ਬੜੇ ਸਪਸ਼ਟ ਸ਼ਬਦਾਂ ਵਿੱਚ ਅਨਾਊਂਸਮੈਂਟ ਕੀਤੀ ਸੀ ਕਿ ਗੰਨਾ ਖੋਜ ਕੇਂਦਰ ਵਿੱਚ ਜੋ ਮੈਡੀਕਲ ਕਾਲਜ ਬਣਨਾ ਹੈ ਉਹ ਸਰਕਾਰੀ ਮੈਡੀਕਲ ਕਾਲਜ ਹੋਵੇਗਾ । ਹੁਣ ਮੰਤਰੀ ਜੀ ਸੁਸਾਇਟੀ ਨੂੰ ਦੇਣ ਦੀ ਗੱਲ ਦੱਸ ਰਹੇ ਹਨ ।

[ ਕਾਮਰੇਡ ਹਰਦੇਵ ਅਰਸ਼ੀ ]

ਕੀ ਸਰਕਾਰ ਹੁਣ ਪਹਿਲੀ ਦਿੱਤੀ ਇਸ ਹਾਊਸ ਵਿੱਚ ਐਸ਼ੋਰੈਂਸ ਤੋਂ ਪਿੱਛੇ ਹੱਟ ਗਈ ਹੈ ; ਜੇ ਪਿੱਛੇ ਹੱਟ ਗਈ ਹੈ ਤਾਂ ਕਿਉਂ ਹੱਟ ਗਈ ਹੈ ?

**ਮੰਤਰੀ :** ਸਪੀਕਰ ਸਾਹਿਬ, ਜਿਹੜੀ ਚੀਫ ਮਨਿਸਟਰ ਸਾਹਿਬ ਨੇ ਐਸ਼ੋਰੈਂਸ ਦਿੱਤੀ ਹੈ ਉਸ ਦੇ ਮੁਤਾਬਿਕ ਉਥੇ ਹੀ ਕਾਲਜ ਖੋਲ੍ਹਿਆ ਜਾ ਰਿਹਾ ਹੈ ਕਿਉਂਕਿ ਪਲੈਨਿੰਗ ਕਮਿਸ਼ਨ ਆਫ਼ ਇੰਡੀਆ ਨੇ ਇਕ ਬੰਦਸ਼ ਲਾਈ ਹੋਈ ਹੈ ਕਿ ਕੋਈ ਨਵਾਂ ਕਾਲਜ ਸਰਕਾਰੀ ਖੇਤਰ ਵਿੱਚ ਨਹੀਂ ਖੋਲ੍ਹਿਆ ਜਾ ਸਕਦਾ ਜਿਸ ਕਰਕੇ ਅਸੀਂ ਉਥੇ ਇਕ ਸੁਸਾਇਟੀ ਬਣਾਈ ਹੈ ਔਰ ਉਹ ਸੁਸਾਇਟੀ ਰਜਿਸਟਰਡ ਹੋ ਰਹੀ ਹੈ ਔਰ ਉਸ ਸੁਸਾਇਟੀ ਦਾ ਕਾਲਜ ਹੋਵੇਗਾ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਜਲੰਧਰ ਵਿੱਚ ਮੈਡੀਕਲ ਕਾਲਜ ਖੋਲ੍ਹਿਆ ਜਾ ਰਿਹਾ ਹੈ ਜਿਹੜਾ ਕਿ ਸੁਸਾਇਟੀ ਦੇ ਰਾਹੀਂ ਉਹ ਕਾਲਜ ਬਣਾਇਆ ਜਾਵੇਗਾ । ਕੀ ਉਸ ਕਾਲਜ ਵਿੱਚ ਸਰਕਾਰ ਦੀ ਬਣਾਈ ਗਈ ਰਿਜ਼ਰਵੇਸ਼ਨ ਪਾਲਿਸੀ ਸੁਸਾਇਟੀ ਮੰਨਣ ਦੀ ਪਾਬੰਧ ਹੋਵੇਗੀ ਅਤੇ ਹੋਰ ਜਿਹੜੇ ਪਹਿਲੇ ਗੌਰਮਿੰਟ ਏਡਿਡ ਸਕੂਲ ਜਾ ਕਾਲਜ ਹਨ ਕੀ ਉਨ੍ਹਾਂ ਵਿੱਚ ਰਿਜ਼ਰਵੇਸ਼ਨ ਪਾਲਿਸੀ ਨੂੰ ਮੰਨਿਆ ਜਾ ਰਿਹਾ ਹੈ, ਅਮਲ ਹੋ ਰਿਹਾ ਹੈ ਜਾਂ ਨਹੀਂ ?

**ਸ਼੍ਰੀ ਸਪੀਕਰ :** ਕਿੰਨੇ ਹੀ ਸਵਾਲ ਤੁਸੀਂ ਐਟ ਏ ਟਾਈਮ ਪੁੱਛ ਲਏ ਹਨ । ਇਹ ਸਵਾਲ ਨਹੀਂ ਬਣਿਆ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਸਵਾਲ ਕਿਉਂ ਨਹੀਂ ਬਣਿਆ ? ਮੈਂ ਪੁੱਛਿਆ ਹੈ ਕਿ ਜਿਹੜੀ ਸੁਸਾਇਟੀ ਨੇ ਕਾਲਜ ਚਲਾਉਣਾ ਹੈ ਕਿ ਉਹ ਰਿਜ਼ਰਵੇਸ਼ਨ ਪਾਲਿਸੀ ਨੂੰ ਮੰਨਣ ਲਈ ਪਾਬੰਧ ਹੋਵੇਗੀ ।

**ਸ਼੍ਰੀ ਸਪੀਕਰ :** ਹਰ ਚੀਜ਼ ਤੇ, ਹਰ ਗੱਲ ਤੇ ਇਹ ਪ੍ਰਸ਼ਨ ਕਰਨਾ ਠੀਕ ਨਹੀਂ ਹੈ । ਜਦੋਂ ਰਿਜ਼ਰਵੇਸ਼ਨ ਪਾਲਿਸੀ ਹੈ ਤਾਂ ਉਹ ਰਿਜ਼ਰਵੇਸ਼ਨ ਪਾਲਿਸੀ ਮੰਨਣੀ ਪਵੇਗੀ । ਹਰ ਗੱਲ ਵਿੱਚ ਪ੍ਰਸ਼ਨ ਪੁੱਛਣਾ ਕਿ ਫਲਾਣੇ ਵਿੱਚ

ਰਿਜ਼ਰਵੇਸ਼ਨ ਹੋਵੇਗੀ ਕਿ ਨਹੀਂ ਇਹ ਗੱਲ ਠੀਕ ਨਹੀਂ ਹੈ । This is not a question. What is the Government's policy ? Reservation policy is there, that they will have to implement.

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ ਇਸ ਦੇ ਲਈ ਜਿਹੜੀ ਜ਼ਮੀਨ ਲਈ ਗਈ ਸੀ ਇਹ ਕਹਿ ਕੇ ਲਈ ਗਈ ਸੀ ਕਿ it will be a Government institute. ਹੁਣ ਇਹ ਇਨਫਰਮੇਸ਼ਨ ਦਿੱਤੀ ਗਈ ਹੈ ਕਿ ਸੁਸਾਇਟੀ ਨੂੰ ਹੈਂਡ ਓਵਰ ਕਰ ਦਿੱਤਾ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਾਲਜ ਪੰਜਾਬ ਗੌਰਮਿੰਟ ਦਾ ਹੋਵੇਗਾ ਜਾਂ ਪ੍ਰਾਈਵੇਟ ਸੁਸਾਇਟੀ ਦਾ ਹੋਵੇਗਾ ; ਜੇ ਸੁਸਾਇਟੀ ਦਾ ਹੋਵੇਗਾ ਤਾਂ ਸੁਸਾਇਟੀ ਨੂੰ ਕਿਸ ਟਰਮਜ਼ ਐਂਡ ਕੰਡੀਸ਼ਨਜ਼ ਨਾਲ ਦਿੱਤਾ ਗਿਆ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਉਹ ਕਾਲਜ ਜਿਹੜਾ ਬਣਾਇਆ ਜਾ ਰਿਹਾ ਹੈ ਉਹ ਗੌਰਮਿੰਟ ਕਾਲਜ ਹੈ । ਜੋ ਸੁਸਾਇਟੀ ਬਣਾਈ ਹੈ ਉਹ ਸਰਕਾਰ ਵਲੋਂ ਬਣਾਈ ਗਈ ਹੈ । ਇਹ ਇਕ ਨਵਾਂ ਤਰੀਕਾ ਕਢਿਆ ਹੈ ਕਿ ਕਿਸ ਤਰੀਕੇ ਨਾਲ ਨਵਾਂ ਕਾਲਜ ਖੋਲ੍ਹਿਆ ਜਾ ਸਕਦਾ ਹੈ । ਜਿਸ ਤਰ੍ਹਾਂ ਬਠਿੰਡਾ ਵਿੱਚ ਇੰਜੀਨੀਰਿੰਗ ਕਾਲਜ ਹੈ ਉਥੇ ਸੁਸਾਇਟੀ ਕੰਮ ਚਲਾ ਰਹੀ ਹੈ ਸਿਰਫ ਦੇਖ ਭਾਲ ਵਾਸਤੇ ।.................(ਵਿਘਨ) ਰਿਜ਼ਰਵੇਸ਼ਨ ਪਾਲਿਸੀ ਜੋ ਹੈ ਉਹ ਕਾਇਮ ਰਹੇਗੀ ।

---

## ਜ਼ਿਲ੍ਹਾ ਗੁਰਦਾਸਪੁਰ ਦੇ ਸਕੂਲਾਂ ਵਿਚ ਪੇਸ਼ਾਵਰਾਨਾ ਸਿੱਖਿਆ

*1659. (1) **ਸ਼੍ਰੀ ਰਘੂਨਾਥ ਸਹਾਏ ਪੁਰੀ**
(2) **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ**
(3) **ਸ਼੍ਰੀ ਕ੍ਰਿਸ਼ਨ ਕੁਮਾਰ ਕੌਸ਼ਲ**
(4) **ਸ਼੍ਰੀ ਕਿਸ਼ਨ ਚੰਦ**
: ਕੀ ਸਿੱਖਿਆ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਜ਼ਿਲ੍ਹਾ ਗੁਰਦਾਸਪੁਰ ਦੇ ਕੁੱਲ ਕਿੰਨੇ ਸਕੂਲਾਂ ਵਿੱਚ ਪੇਸ਼ਾਵਰਾਨਾ ਸਿਖਿਆ ਸ਼ੁਰੂ ਕੀਤੀ ਗਈ ਹੈ ;

[ਸ਼੍ਰੀ ਰਘੁਨਾਥ ਸਹਾਏ ਪੁਰੀ]

(ਅ) ਕੀ ਸਰਕਾਰ ਨੇੜ ਭਵਿੱਖ ਵਿੱਚ ਉਕਤ ਜ਼ਿਲ੍ਹੇ ਵਿੱਚ ਹੋਰ ਸਕੂਲਾਂ ਵਿੱਚ ਪੇਸ਼ਾਵਰਾਨਾ ਸਿੱਖਿਆ ਸ਼ੁਰੂ ਕਰਨ ਦਾ ਵਿਚਾਰ ਰੱਖਦੀ ਹੈ, ਜੇਕਰ ਅਜਿਹਾ ਹੋਵੇ, ਉਨ੍ਹਾਂ ਦਾ ਵੇਰਵਾ ਕੀ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : (ੳ) ਗੁਰਦਾਸਪੁਰ ਜ਼ਿਲ੍ਹੇ ਵਿੱਚ ਅਜਿਹੇ ਸਕੂਲਾਂ ਦੀ ਗਿਣਤੀ 22 ਹੈ ।

(ਅ) ਨਿਕਟ ਭਵਿੱਖ ਵਿੱਚ ਜ਼ਿਲ੍ਹਾ ਗੁਰਦਾਸਪੁਰ ਵਿੱਚ 8 ਹੋਰ ਸਕੂਲਾਂ ਵਿੱਚ ਪੇਸ਼ਾਵਰਾਨਾ ਸਿੱਖਿਆ ਲਾਗੂ ਕਰਨ ਦੀ ਤਜਵੀਜ਼ ਹੈ । ਕੋਰਸਾਂ ਦਾ ਵੇਰਵਾ ਅਨੁਲੱਗ 'ੳ' ਤੇ ਹੈ ।

**ਅਨੁਲੱਗ 'ੳ'**

ਨਿਕਟ ਭਵਿੱਖ ਵਿੱਚ ਇਸ ਜ਼ਿਲ੍ਹੇ ਦੇ ਹੇਠਾਂ ਲਿਖੇ 8 ਹੋਰ ਸਕੂਲਾਂ ਵਿੱਚ ਪੇਸ਼ਾਵਰਾਨਾ ਸਿੱਖਿਆ ਸ਼ੁਰੂ ਕਰਨ ਦੀ ਤਜ਼ਵੀਜ਼ ਹੈ ਅਤੇ ਇਨ੍ਹਾਂ ਦੇ ਕੋਰਸ ਹੇਠ ਲਿਖੇ ਅਨੁਸਾਰ ਹਨ :--

| ਲੜੀ ਨੰ: | ਸਕੂਲਾਂ ਦਾ ਨਾਂ | ਉਪਲਬਧ ਵੋਕੇਸ਼ਨਲ ਟਰੇਡ ਕੋਰਸਿਜ਼ |
|---|---|---|
| 1. | ਸ:ਸ:ਸ:ਸ: ਫਤਿਹਗੜ੍ਹ ਚੂੜੀਆਂ | (1) ਸਕੱਤਰੇਤ ਪ੍ਰੈਕਟਿਸ |
| | | (2) ਗਾਰਮੈਂਟ ਮੇਕਿੰਗ |
| | | (3) ਫੂਡ ਪ੍ਰੀਜਰਵੇਸ਼ਨ ਤੇ ਕੇਨਿੰਗ |
| 2. | ਸ:ਸ:ਸ:ਸ: (ਗ) ਮੀਰਥਲ | (1) ਐਗਰੋ ਸਰਵਿਸਜ਼ |
| | | (2) ਮਕੈ: ਇੰਜੀ: |
| | | (3) ਇਲੈ: ਰੇਜਿਡਸ |

| ਲੜੀ ਨੰ: | ਸਕੂਲਾਂ ਦਾ ਨਾਂ | ਉਪਲਬਧ ਵੋਕੇਸ਼ਨਲ ਟਰੇਡ ਕੋਰਸਿਜ਼ |
|---|---|---|
| 3. | ਸ: (ਗ) ਸ: ਸ: ਸ: ਸ: ਡੇਰਾ ਬਾਬਾ ਨਾਨਕ | (1) ਕੰਪਿਊਟਰ<br>(2) ਪ੍ਰੀਜਰਵੇਸ਼ਨ<br>(3) ਸਕੱਤਰੇਤ ਪ੍ਰੈਕਟਿਸ |
| 4. | ਸ: ਸ: ਸ: ਸ: ਬਟਾਲਾ | (1) ਕੰਪਿਊਟਰ<br>(2) ਫੂਡ ਪ੍ਰੀਜਰਵੇਸ਼ਨ<br>(3) ਸਕੱਤਰੇਤ ਪ੍ਰੈਕਟਿਸ |
| 5. | ਸ: ਸ: ਸ: ਸ: ਤਿਬੜ | (1) ਆਟੋ: ਇੰਜੀ:<br>(2) ਇਲੈ: ਗੈਜਿਡਸ ਦੀ ਮੁਰੰਮਤ ਤੇ ਸੰਭਾਲ<br>(3) ਮਕੈ: ਇੰਜੀ: ਟੈਕਨੋਲੋਜੀ |
| 6. | ਸ: ਸ: ਸ: ਸ: ਲਾਲਾ ਨੰਗਲ | (1) ਆਟੋ: ਇੰਜੀ:<br>(2) ਇਲੈ: ਗੈਜਿਡਸ ਦੀ ਮੁਰੰਮਤ ਤੇ ਸੰਭਾਲ<br>(3) ਐਗਰੋ ਸਰਵਿਸਜ਼ |
| 7. | ਸ: ਸ: ਸ: ਸ: ਘੋਟਾ | (1) ਆਟੋ ਇੰਜੀ:<br>(2) ਇਲੈ: ਗੈਜਿਡਸ ਦੀ ਮੁਰੰਮਤ ਤੇ ਸੰਭਾਲ<br>(3) ਐਗਰੋ ਸਰਵਿਸਜ਼ |
| 8. | ਸ: ਸ: ਸ: ਸ: ਬਦਾਨੀ | (1) ਐਗਰੋ ਸਰਵਿਸਜ਼<br>(2) ਇਲੈ: ਗੈਜਿਡਸ ਦੀ ਮੁਰੰਮਤ ਤੇ ਸੰਭਾਲ<br>(3) ਐਗਰੋ ਸਰਵਿਸਜ਼ |

**ਸ਼੍ਰੀ ਰਘੂਨਾਥ ਸਹਾਏ ਪੁਰੀ :** ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਗੁਰਦਾਸਪੁਰ ਜ਼ਿਲ੍ਹਾ ਜਿਹੜਾ ਕਿ ਬਾਰਡਰ ਔਰ ਕੰਡੀ ਏਰੀਆ ਦਾ ਇਲਾਕਾ ਹੈ ਕੀ ਉਥੇ ਕੋਈ ਵੋਕੇਸ਼ਨਲ ਸਕੂਲ ਖੋਲ੍ਹਣ ਦਾ ਵਿਚਾਰ ਰਖਦੇ ਹਨ ?

**ਮੰਤਰੀ :** ਇਸ ਸਾਲ ਦੇ ਵਿੱਚ ਪਾ ਕੇ ਕੋਈ 30 ਸਕੂਲ ਵੋਕੇਸ਼ਨਲ ਸ਼ੁਰੂ ਹੋ ਜਾਣਗੇ । ਬਾਕੀ ਹੁਣ ਅਗਲੇ ਸਾਲ ਖੋਲ੍ਹੇ ਜਾਣਗੇ ।

**ਸ਼੍ਰੀ ਕ੍ਰਿਸ਼ਨ ਕੁਮਾਰ ਕੌਸ਼ਲ :** ਜਿਹੜਾ ਇਨ੍ਹਾਂ ਨੇ ਜਵਾਬ ਦਿੱਤਾ ਹੈ ਉਸ ਤੋਂ ਪਤਾ ਲਗਦਾ ਹੈ ਕਿ ਫਤਹਿਗੜ੍ਹ ਚੂੜੀਆਂ ਦੇ ਹਲਕੇ ਵਿੱਚ ਤਾਂ ਦੋ ਵੋਕੇਸ਼ਨਲ ਸਕੂਲ ਖੋਲ੍ਹੇ ਜਾਣਗੇ, ਕੀ ਇਕ ਸਕੂਲ ਦੀਨਾ ਨਗਰ ਵਿੱਚ ਵੀ ਖੋਲ੍ਹ ਦਿੱਤਾ ਜਾਵੇਗਾ ?

**ਮੰਤਰੀ :** ਅਗਲੇ ਸਾਲ ਖੋਲ੍ਹ ਦੇਵਾਂਗੇ ।

---

**ਪਾਕਿਸਤਾਨ ਤੋਂ ਇਤਿਹਾਸਕ ਮਹੱਤਤਾ ਦੀਆਂ ਵਸਤਾਂ ਪ੍ਰਾਪਤ ਕਰਨਾ**

*1627, (1) **ਸਰਦਾਰ ਹਰਨੇਕ ਸਿੰਘ**
(2) **ਸ਼੍ਰੀ ਕ੍ਰਿਸ਼ਨ ਕੁਮਾਰ ਕੌਸ਼ਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਨਾਲ ਸਬੰਧਤ ਇਤਿਹਾਸਕ ਮਹੱਤਤਾ ਵਾਲੀਆਂ ਵਸਤਾਂ ਨੂੰ ਪਾਕਿਸਤਾਨ ਤੋਂ ਪ੍ਰਾਪਤ ਕਰਨ ਲਈ ਪਿਛਲੇ ਤਿੰਨ ਸਾਲਾਂ ਦੌਰਾਨ ਸਰਕਾਰ ਦੁਆਰਾ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ਅਤੇ ਇਸ ਸਮੇਂ ਦੌਰਾਨ ਅਜਿਹੀਆਂ ਕਿੰਨੀਆਂ ਵਸਤਾਂ ਪ੍ਰਾਪਤ ਕੀਤੀਆਂ ਗਈਆਂ ?

**Sardar Beant Singh :** During the last three years no objects of historical importance belonging to Maharaja Ranjit Singh era were procured from Pakistan by the Department of Cultural Affairs, Archaeology and Museums, Punjab.

**ਸ੍ਰੀ ਸਤਨਾਮ ਸਿੰਘ ਕੈਂਥ** : ਮੈਂ ਤੁਹਾਡੇ ਰਾਹੀਂ ਇਹ ਪੁਛਣਾ ਚਾਹੁੰਦਾ ਹਾਂ ਕਿ ਸਵਰਗੀ ਇੰਦਰਾ ਗਾਂਧੀ ਨੇ ਰਣਜੀਤ ਨਗਰ ਨਾਂ ਦਾ ਇਕ ਨਵਾਂ ਸ਼ਹਿਰ ਬਣਾਉਣ ਲਈ ਨੀਂਹ ਪੱਥਰ ਰਖਿਆ ਸੀ । ਕੀ ਹੁਣ ਸਰਕਾਰ ਉਹ ਰਣਜੀਤ ਨਗਰ ਸ਼ਹਿਰ ਬਣਾਉਣ ਦਾ ਵਿਚਾਰ ਰਖਦੀ ਹੈ ਜਾਂ ਕਿੰਨੇ ਸਾਲਾਂ ਵਿਚ ਬਣ ਜਾਵੇਗਾ ?

**ਸ੍ਰੀ ਸਪੀਕਰ** : ਇਸ ਦਾ ਸਵਾਲ ਨਾਲ ਕੋਈ ਤੁਅੱਲਕ ਨਹੀਂ ਹੈ ।

**ਮੁੱਖ ਮੰਤਰੀ** : ਮੈਂ ਵੀ ਇਹੀ ਗਲ ਕਹਿਣੀ ਸੀ ।

---

## ਰਾਜ ਤੋਂ ਪਰਿਵਾਰਾਂ ਦਾ ਪਰਵਾਸ

***1705. (1) ਸਰਦਾਰ ਮਲਕੀਤ ਸਿੰਘ ਬੀਰਮੀ**
**(2) ਸਰਦਾਰ ਸਰਦੂਲ ਸਿੰਘ** : ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਪਿਛਲੇ 10 ਸਾਲਾਂ ਦੇ ਦੌਰਾਨ ਪੰਜਾਬ ਤੋਂ ਦੂਜੇ ਰਾਜਾਂ ਨੂੰ ਕਿੰਨੇ ਪਰਿਵਾਰਾਂ ਨੇ ਪਰਵਾਸ ਕੀਤਾ ਅਤੇ ਉਕਤ ਪਰਵਾਸੀ ਪਰਿਵਾਰਾਂ ਵਿਚੋਂ ਉਨ੍ਹਾਂ ਦੀ ਗਿਣਤੀ ਕਿੰਨੀ ਕਿੰਨੀ ਹੈ ਜਿਹੜੇ ਸਾਲ-ਵਾਰ ਪਿਛਲੇ ਦੋ ਸਾਲਾਂ ਦੇ ਦੌਰਾਨ ਅਸਲ ਵਿਚ ਵਾਪਸ ਆ ਗਏ ਹਨ ?

**Sardar Beant Singh** : (I) 17655 families.

(II) During 1992 ... 98 families; and
During 1993 ... 79 families.

Total : 177 families.

---

**ਸਰਦਾਰ ਮਲਕੀਤ ਸਿੰਘ ਬੀਰਮੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਦੌਰਾਨ ਕਈ ਫੈਮਲੀਜ਼ ਪੰਜਾਬ ਤੋਂ ਬਾਹਰ ਚਲੀਆਂ ਗਈਆਂ ਸਨ ਉਸ ਤੋਂ ਬਾਅਦ ਕੁਝ ਵਾਪਸ ਆ ਗਈਆਂ ਹਨ ਅਤੇ ਕੁਝ ਫੈਮਲੀਜ਼ ਹਾਲੇ ਵੀ ਬਾਹਰ ਬੁਰੀ ਹਾਲਤ ਵਿਚ ਰਹਿ ਰਹੀਆਂ ਹਨ । ਕੀ ਮੁੱਖ ਮੰਤਰੀ ਸਾਹਿਬ ਉਨ੍ਹਾਂ ਨੂੰ ਵਾਪਸ ਲਿਆਕੇ ਮੁੜ ਵਸਾਉਣ ਲਈ ਕੋਈ ਵਿਚਾਰ ਰਖਦੇ ਹਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਬੁਰੀ ਹਾਲਤ ਵਿਚ ਬਾਹਰ ਨਹੀਂ ਰਹਿ ਰਹੇ ਹਨ । ਕੁਝ ਫੈਮਲੀਜ਼ ਵਾਪਸ ਆਈਆਂ ਹਨ ਅਤੇ ਕੁਝ ਦਿੱਲੀ ਦੇ ਅੰਦਰ ਰਹਿ ਰਹੀਆਂ ਹਨ ਜਿਨ੍ਹਾਂ ਨੂੰ ਉਥੇ ਕੁਝ ਵਜੀਫ਼ੇ ਵਗੈਰਾ ਮਿਲਦੇ ਹਨ ਜਾਂ ਕੋਈ ਹੋਰ ਮਾਲੀ ਸਹਾਇਤਾ ਮਿਲਦੀ ਹੈ । ਅਦਰਵਾਈਜ਼ ਸਾਨੂੰ ਕੋਈ ਮੁਸ਼ਕਲ ਨਹੀਂ ਹੈ । ਅਸੀਂ ਸੁਝਾਅ ਦਿੰਦੇ ਹਾਂ ਕਿ ਉਹ ਇਥੇ ਆ ਜਾਣ ।

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਦਿੱਲੀ ਬਹੁਤ ਸਾਰੀਆਂ ਫੈਮਲੀਜ਼ ਹਾਲੇ ਵੀ ਰਹਿ ਰਹੀਆਂ ਹਨ । ਕੁਝ ਤਾਂ ਕਸ਼ਮੀਰ ਦੇ ਹਨ, ਉਨ੍ਹਾਂ ਦਾ ਕੇਸ ਤਾਂ ਜਸਟੀਫਾਈਡ ਹੈ ਲੇਕਿਨ ਪੰਜਾਬ ਦੇ ਹਾਲਤ ਠੀਕ ਹੋਣ ਦੇ ਬਾਵਜੂਦ ਵੀ ਉਥੇ ਕੈਂਪਾਂ ਵਿਚ ਲੋਕ ਰਹਿ ਰਹੇ ਹਨ । ਕੀ ਉਨ੍ਹਾਂ ਨੂੰ ਇਥੇ ਲਿਆਕੇ ਵਸਾਉਣ ਲਈ ਕੋਈ ਸਟੈਪਸ ਲੈਣਗੇ ਤਾਂ ਕਿ ਉਹ ਆਪਣੀ ਨਾਰਮਲ ਲਾਈਫ ਲੀਡ ਕਰ ਸਕਣ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਉਨ੍ਹਾਂ ਦੇ ਮਕਾਨ ਵਾਪਿਸ ਕੀਤੇ ਜਾਣਗੇ । ਜੇਕਰ ਕੋਈ ਜਾਇਦਾਦ ਜਾਂ ਜ਼ਮੀਨ ਹੋਵੇਗੀ ਉਹ ਵੀ ਵਾਪਿਸ ਕਰਵਾ ਦੇਵਾਂਗੇ । ਜੋ ਫੈਸਿਲਟੀਜ਼ ਦੀ ਉਹ ਡੀਮਾਂਡ ਕਰਨਗੇ ਉਹ ਦੇਵਾਂਗੇ ਅਤੇ ਬੈਂਕ ਤੋਂ ਲੋਨ ਲੈ ਕੇ ਵੀ ਦੇਵਾਂਗੇ ।

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਕੀ ਸਰਕਾਰ ਨੇ ਉਨ੍ਹਾਂ ਲੋਕਾਂ ਨੂੰ ਵਾਪਿਸ ਲਿਆਉਣ ਲਈ ਅੱਪਰੋਚ ਕੀਤਾ ਹੈ । ਜਾਂ ਉਨ੍ਹਾਂ ਨੂੰ ਕਦੇ ਪਰਸੂਏਟ ਕੀਤਾ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਕਈ ਵਾਰ ਕੀਤਾ ਹੈ ।

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਜੋ ਪਰਿਵਾਰ ਪੰਜਾਬ ਵਿੱਚ ਵਾਪਿਸ ਆਏ ਹਨ, ਹੁਣ ਤੱਕ ਉਨ੍ਹਾਂ ਨੂੰ ਸਰਕਾਰ ਵਲੋਂ ਕੀ ਇਮਦਾਦ ਕੀਤੀ ਗਈ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਮਦਾਦ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਉਹ ਲੋਕ ਇਥੇ ਵਾਪਿਸ ਆ ਕੇ ਆਪਣਾ ਕੰਮ-ਕਾਰ ਕਰ ਰਹੇ ਹਨ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਸਪੀਕਰ ਸਾਹਿਬ, ਹਾਲਾਤ ਦੇ ਕਾਰਣ, ਕਾਫੀ ਵੱਡੇ ਪੈਮਾਨੇ ਤੇ ਲੋਕ ਪੰਜਾਬ ਛੱਡ ਕੇ ਚਲੇ ਗਏ ਸਨ । ਕੀ ਮੁੱਖ ਮੰਤਰੀ ਸਾਹਿਬ ਇਥੇ ਹਾਊਸ ਵਿੱਚ ਭਰੋਸਾ ਦਿਵਾਉਣਗੇ ਕਿ ਪੰਜਾਬ ਗੌਰਮਿੰਟ ਵਲੋਂ ਕੋਈ ਕਮੇਟੀ ਬਣਾ ਕੇ ਭੇਜੀ ਜਾਵੇ ਔਰ ਉਹ ਕਮੇਟੀ ਇਨ੍ਹਾਂ ਲੋਕਾਂ ਨੂੰ ਕਾਂਟੈਕਟ ਕਰੇ ਤਾਂਕਿ ਉਹ ਲੋਕ ਪੰਜਾਬ ਵਿੱਚ ਵਾਪਸ ਆ ਸਕਣ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਦੇ ਲਈ ਸਾਡਾ ਰੀਲੀਫ ਐਂਡ ਰੀਹੈਬਲੀਟੇਸ਼ਨ ਮਹਿਕਮਾ ਬਣਿਆ ਹੋਇਆ ਹੈ ਜੋ ਇਹ ਕੰਮ ਕਰਦਾ ਹੈ ।

Mr. Speaker : Questions are over.

---

## CALL ATTENTION NOTICES UNDER RULE 66

### (ਕ੍ਰਮ ਨੰ 77)

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ, ਪੰਜਾਬ ਦੇ ਸਕੂਲਾਂ/ਕਾਲਜਾਂ ਵਿੱਚ ਵਿਦਿਆਰਥੀਆਂ/ਟੀਚਰਾਂ ਵਲੋਂ ਗਾਈਡਾਂ (ਹੈਲਪ ਬੁਕਸ) ਦੀ ਆਮ ਵਰਤੋਂ ਨਾਲ ਵਿਦਿਅਕ ਪੱਧਰ ਦਾ ਮਿਆਰ ਪੂਰੀ ਤਰ੍ਹਾਂ ਡਿੱਗ ਚੁੱਕਾ ਹੈ । ਇਸ ਨਾਲ ਵਿਦਿਆਰਥੀ ਵਿੱਚ ਮੌਜੂਦਾ ਪ੍ਰਤਿਭਾ ਨੂੰ ਪਨਪਣ ਦਾ ਮੌਕਾ ਹੀ ਨਹੀਂ ਮਿਲਦਾ, ਉਹ ਕੇਵਲ ਰੱਟਾ ਲਾਊ ਪੜ੍ਹਾਈ ਕਰਨ ਵਾਲਾ ਬਣਕੇ ਰਹਿ ਗਿਆ ਹੈ । ਭਾਵੇਂ ਪੰਜਾਬ ਦਾ ਵਿਦਿਅਕ ਵਿਭਾਗ ਦਾਅਵਾ ਕਰਦਾ ਹੈ ਕਿ ਇਹ ਗਾਈਡਾਂ ਉਸ ਵਲੋਂ ਤਜਵੀਜ਼ ਨਹੀਂ ਕੀਤੀਆਂ ਗਈਆਂ ਹਨ, ਪ੍ਰੰਤੂ ਗਾਈਡਾਂ ਦੀ ਸਾਡੇ ਦੂਰਦਰਸ਼ਨ ਤੇ ਅਖਬਾਰਾਂ ਰਾਹੀਂ ਸ਼ਰੇਆਮ ਜੰਗੀ ਪੱਧਰ ਤੇ ਹੁੰਦੀ ਇਸ਼ਤਿਹਾਰਬਾਜ਼ੀ ਨਾਲ ਇਕ ਤਰ੍ਹਾਂ ਨਾਲ ਗਾਈਡਾਂ ਨੂੰ ਸਰਕਾਰੀ ਮਾਨਤਾ ਪਰਾਪਤ ਹੋ ਚੁੱਕੀ ਹੈ । ਵਿਦਿਆ ਦੇ ਦਿਨੋ ਦਿਨ ਡਿੱਗ ਰਹੇ ਮਿਆਰ ਨੂੰ ਬਚਾਉਣ ਲਈ, ਗਾਈਡਾਂ ਦੀ ਵਰਤੋਂ ਤੇ ਛਪਾਈ ਉਪਰ ਪੂਰੀ ਤਰ੍ਹਾਂ ਪਾਬੰਦੀ ਲਗਾਉਣ ਲਈ ਸਰਕਾਰ ਕੀ ਕਾਰਵਾਈ ਕਰ ਰਹੀ ਹੈ । ਇਸ ਬਾਰੇ ਸਬੰਧਤ ਮੰਤਰੀ ਜੀ ਹਾਊਸ ਵਿੱਚ ਬਿਆਨ ਦੇਣ ਦੀ ਖੇਚਲ ਕਰਨ ।

**ਸਿੱਖਿਆ ਅਤੇ ਭਾਸ਼ਾ ਮੰਤਰੀ (ਸਰਦਾਰ ਲਖਮੀਰ ਸਿੰਘ ਰੰਧਾਵਾ)** : ਸਪੀਕਰ ਸਾਹਿਬ, ਵੈਸੇ ਤਾਂ ਇਸ ਵੇਲੇ ਕੋਈ ਬਰਨਿੰਗ ਇਸ਼ੂ ਨਹੀਂ ਹੈ । ਸਕੂਲਾਂ ਵਿੱਚ ਇਮਤਿਹਾਨ ਹੋ ਚੁੱਕੇ ਹਨ । ਵਿਦਿਆਰਥੀ ਪੜ੍ਹਾਈ ਨਹੀਂ ਕਰ ਰਹੇ ਅਤੇ ਨਾ ਹੀ ਗਾਈਡਾਂ ਵਰਤ ਰਹੇ ਹਨ । ਇਹ ਕਾਲ ਅਟੈਨਸ਼ਨ ਦੀ ਡੈਫੀਨੇਸ਼ਨ ਵਿੱਚ ਤਾਂ ਆਉਂਦਾ ਨਹੀਂ ਹੈ । ਪਰ ਚੂੰਕਿ ਤੁਹਾਡਾ ਹੁਕਮ ਹੋਇਆ ਹੈ ਮੈਂ ਇਸ ਤੇ ਸਰਕਾਰ ਵਲੋਂ ਉੱਤਰ ਦੇ ਦਿੰਦਾ ਹਾਂ ।

ਪੰਜਾਬ ਦੇ ਸਕੂਲਾਂ ਅਤੇ ਕਾਲਜਾਂ ਵਿੱਚ ਜਿਹੜੇ ਵਿਸ਼ੇ ਪੜ੍ਹਾਏ ਜਾਂਦੇ ਹਨ ਉਹਨਾਂ ਲਈ ਕਿਤਾਬਾਂ ਬਕਾਇਦਾ ਯੂਨੀਵਰਸਿਟੀਆਂ/ਪੰਜਾਬ ਸਕੂਲ ਸਿੱਖਿਆ ਬੋਰਡ ਵਲੋਂ ਨਿਰਧਾਰਤ ਕੀਤੀਆਂ ਗਈਆਂ ਹਨ । ਕਾਲਜਾਂ/ਸਕੂਲਾਂ ਦੀਆਂ ਇਹ ਕਿਤਾਬਾਂ ਭਿੰਨ ਭਿੰਨ ਵਿਸ਼ਿਆਂ ਦੇ ਸਿਲੇਬਸ ਮੁਤਾਬਕ ਹੀ ਹੁੰਦੀਆਂ ਹਨ । ਪੰਜਾਬ ਵਿੱਚ ਪਿਛਲੇ 10 ਸਾਲਾਂ ਵਿੱਚ ਅੱਤਵਾਦ ਦਾ ਸਿੱਖਿਆ ਖੇਤਰ ਤੇ ਬਹੁਤ ਹੀ ਮਾੜਾ ਅਸਰ ਪਿਆ ਹੈ । ਇਸ ਦੌਰਾਨ ਸਾਰੇ ਅਧਿਆਪਕਾਂ ਵਲੋਂ ਇਕ ਸੁਚੱਜੇ ਢੰਗ ਨਾਲ ਪੜ੍ਹਾਈ ਨਹੀਂ ਕਰਾਈ ਜਾ ਸਕੀ ਅਤੇ ਇਸ ਸਮੇਂ ਦੇ ਦੌਰਾਨ ਗਾਈਡਾਂ/ਹੈਲਪ ਬੁਕੱਸ ਦਾ ਇਸਤੇਮਾਲ ਸ਼ੁਰੂ ਹੋ ਗਿਆ । ਵਿਭਾਗ ਵਲੋਂ ਵੀ ਮਹਿਸੂਸ ਕੀਤਾ ਗਿਆ ਕਿ ਇਸ ਪ੍ਰਥਾ ਨੂੰ ਰੋਕਿਆ ਜਾਵੇ । ਇਸ ਲਈ ਪਿਛਲੇ 2 ਸਾਲਾਂ ਵਿੱਚ ਵਿਭਾਗ ਵਲੋਂ ਕਈ ਕਦਮ ਚੁੱਕੇ ਗਏ ਹਨ । ਡੀ.ਪੀ.ਆਈ (ਸਕੂਲ) ਅਤੇ ਡੀ.ਪੀ.ਆਈ (ਕਾਲਿਜ) ਵਲੋਂ ਹਦਾਇਤਾਂ ਜਾਰੀ ਕੀਤੀਆਂ ਗਈਆਂ ਸੀ ਕਿ ਸਾਰੇ ਅਧਿਆਪਕ ਕੇਵਲ ਨਿਰਧਾਰਿਤ ਕੀਤੀਆਂ ਹੋਈਆਂ ਪੁਸਤਕਾਂ ਹੀ ਪੜਾਉਣ ਅਤੇ ਵਿਦਿਆਰਥੀਆਂ ਨੂੰ ਹੈਲਪ ਬੁੱਕਸ ਦਾ ਸਹਾਰਾ ਲੈਣ ਤੋਂ ਮਨ੍ਹਾਂ ਕੀਤਾ ਜਾਵੇ । ਨਾਲ ਹੀ ਨਾਲ ਇਹ ਵੀ ਜ਼ਰੂਰੀ ਬਣਾਇਆ ਗਿਆ ਕਿ ਸਕੂਲਾਂ ਅਤੇ ਕਾਲਜਾਂ ਦੀ ਇੰਸਪੈਕਸ਼ਨ ਦੌਰਾਨ ਇਹ ਪੜਤਾਲ ਕੀਤੀ ਜਾਵੇ ਕਿ ਹਰ ਵਿਦਿਆਰਥੀ ਨਿਰਧਾਰਿਤ ਕੀਤੀਆਂ ਗਈਆਂ ਪਾਠ ਪੁਸਤਕਾਂ ਹੀ ਵਰਤੋਂ ਵਿੱਚ ਲਿਆਵੇ ਅਤੇ ਇਹ ਵੀ ਪਤਾ ਕੀਤਾ ਜਾਵੇ ਕਿ ਸਕੂਲਾਂ ਜਾਂ ਕਾਲਜਾਂ ਵਿੱਚ ਅਧਿਆਪਕਾਂ ਵਲੋਂ ਕੋਈ ਹੈਲਪ ਬੁੱਕਸ ਜਾਂ ਗਾਈਡਾਂ ਤਾਂ ਰਿਕਮੈਂਡ ਨਹੀਂ ਕੀਤੀਆਂ ਹੋਈਆਂ । ਜੇਕਰ ਅਜਿਹਾ ਹੋਵੇ ਤਾਂ ਉਸ ਅਧਿਆਪਕ ਦੇ ਵਿਰੁੱਧ ਕਾਰਵਾਈ

ਕੀਤੀ ਜਾਵੇਗੀ । ਇਹ ਵੀ ਨੋਟ ਕੀਤਾ ਗਿਆ ਸੀ ਕਿ ਕਈ ਵਾਰੀ ਵਿਦਿਆਥੀਆਂ ਨੂੰ ਨਿਰਧਾਰਤ ਕੀਤੀਆਂ ਗਈਆਂ ਪਾਠ ਪੁਸਤਕਾਂ ਸਮੇਂ ਸਿਰ ਨਹੀਂ ਮਿਲਦੀਆਂ ਤੇ ਉਹ ਹੈਲਪ ਬੁੱਕਸ ਜਾਂ ਗਾਈਡਾਂ ਦਾ ਹੀ ਇਸਤੇਮਾਲ ਕਰਦੇ ਹਨ । ਇਸ ਕਰਕੇ ਇਹ ਯਕੀਨੀ ਬਣਾਇਆ ਗਿਆ ਹੈ ਕਿ ਨਿਰਧਾਰਿਤ ਕੀਤੀਆਂ ਪਾਠ ਪੁਸਤਕਾਂ ਸਮੇਂ ਸਿਰ ਮਾਰਕੀਟ ਵਿੱਚ ਉਪਲਬਧ ਹੋਣ । ਇਸ ਸਬੰਧ ਵਿੱਚ ਚੇਤਨਾ ਜਾਗਰਿਤ ਕਰਨ ਵਾਸਤੇ ਪੰਜਾਬ ਸਕੂਲ ਸਿੱਖਿਆ ਬੋਰਡ ਦੇ ਮੈਗਜ਼ੀਨ ਅਤੇ ਅਖਬਾਰਾਂ ਦਾ ਵੀ ਪ੍ਰਯੋਗ ਕੀਤਾ ਗਿਆ । ਪੰਜਾਬ ਸਕੂਲ ਸਿੱਖਿਆ ਬੋਰਡ ਵਲੋਂ ਅਖਬਾਰਾਂ ਵਿੱਚ ਵੀ ਸੂਚਨਾ ਦਿੱਤੀ ਗਈ ਹੈ । ਇਸ ਦੇ ਨਾਲ-ਨਾਲ ਪੇਪਰ ਸੈਟਰ ਨੂੰ ਵੀ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਉਹ ਕਿਸੇ ਵੀ ਹੈਲਪ ਬੁੱਕ ਜਾਂ ਗਾਈਡ ਤੋਂ ਕੋਈ ਵੀ ਪ੍ਰਸ਼ਨ ਨਾ ਦੇਣ । ਇਸ ਸਬੰਧ ਵਿੱਚ ਇਕ ਹੋਰ ਕਾਰਵਾਈ ਟੀਚਰਾਂ ਦੀ ਟਰੇਨਿੰਗ ਬਾਰੇ ਹੈ । ਇਨ ਸਰਵਿਸ ਟਰੇਨਿੰਗ ਇੰਸਟੀਚਿਊਟਾਂ ਰਾਹੀਂ ਸਾਰੇ ਅਧਿਆਪਕਾਂ ਨੂੰ ਟਰੇਨਿੰਗ ਦੇ ਕੇ ਪਾਠ ਪੁਸਤਕਾਂ ਨੂੰ ਹੀ ਇਸਤੇਮਾਲ ਕਰਨ ਲਈ ਟਰੇਂਡ ਕੀਤਾ ਜਾਂਦਾ ਹੈ । ਇਸ ਸਾਲ ਤਕਰੀਬਨ 1,2000 ਪ੍ਰਾਇਮਰੀ ਟੀਚਰਾਂ ਤੇ 4070 ਸੈਕੰਡਰੀ ਅਧਿਆਪਕਾਂ ਨੂੰ ਟਰੇਨਿੰਗ ਦਿੱਤੀ ਗਈ ਹੈ । ਟੀਚਰਾਂ ਵਾਸਤੇ ਸਕੂਲਾਂ ਵਿੱਚ ਪਾਠ ਪੁਸਤਕਾਂ ਦੇ ਮੁਤਾਬਕ ਪੜ੍ਹਾਉਣ ਲਈ ਗਾਈਡਜ਼ ਵੀ ਬਣਾਈਆਂ ਗਈਆਂ ਹਨ, ਟੀਚਰਜ਼ ਨੂੰ ਗਾਈਡੇਂਸ ਵੀ ਦਿੱਤੀ ਗਈ ਹੈ ਅਤੇ ਅਧਿਆਪਕਾਂ ਨੂੰ ਮਾਡਲ ਲੈਸਨ ਪਲਾਨ ਵੀ ਸਕੂਲ ਵਿੱਚ ਦਿੱਤੀਆਂ ਗਈਆਂ ਹਨ । ਜਿਨ੍ਹਾਂ ਦੇ ਰਾਹੀਂ ਟੀਚਰਜ਼ ਲੈਸਨ ਪਲਾਨ ਬਣਾ ਸਕਣ ਅਤੇ ਉਨ੍ਹਾਂ ਦਾ ਇਸਤੇਮਾਲ ਕਰ ਸਕਣ । ਇਹ ਮਹਿਸੂਸ ਕੀਤਾ ਜਾਂਦਾ ਹੈ ਕਿ ਇਸ ਤਰ੍ਹਾਂ ਪੜ੍ਹਾਈ ਕਰਵਾਉਣ ਨਾਲ ਵਿਦਿਆਰਥੀ ਕਿਸੇ ਹੋਰ ਗਾਈਡ/ਹੈਲਪ ਬੁੱਕ ਦਾ ਇਸਤੇਮਾਲ ਨਹੀਂ ਕਰਨਗੇ । ਲੈਸਨ ਪਲਾਨ ਅਤੇ ਟੀਚਰ ਡਾਇਰੀ ਲਾਗੂ ਕਰਨ ਤੇ ਜ਼ੋਰ ਦਿੱਤਾ ਜਾ ਰਿਹਾ ਹੈ ।

ਇਸ ਸਬੰਧ ਵਿੱਚ ਪੇਰੈਂਟਸ ਐਂਡ ਟੀਚਰਜ਼ ਐਸੋਸ਼ੀਏਸ਼ਨ ਵਲੋਂ ਵੀ ਮਦਦ ਲਈ ਗਈ ਹੈ । ਉਹਨਾਂ ਦੇ ਰਾਹੀਂ ਵੀ ਇਹ ਬੱਚਿਆਂ ਤੱਕ ਸੰਦੇਸ਼ ਪਹੁੰਚਾਇਆ ਗਿਆ ਹੈ ਕਿ ਹੈਲਪ ਬੁੱਕਸ ਦਾ ਇਸਤੇਮਾਲ ਉਹਨਾਂ ਦੀ ਪੜ੍ਹਾਈ ਵਿੱਚ ਲਾਹੇਵੰਦ

[ ਸਿੱਖਿਆ, ਅਤੇ ਭਾਸ਼ਾ ਮੰਤਰੀ ]

ਸਾਬਤ ਨਹੀਂ ਹੋਏਗਾ । ਇਸ ਤੋਂ ਇਲਾਵਾ ਸਮਾਜ ਦੇ ਹੋਰ ਵਰਗਾਂ ਰਾਹੀਂ ਜਿਵੇਂ ਕਿ ਰਿਟਾਇਰਡ ਟੀਚਰਾਂ, ਹੋਰ ਸਮਾਜਕ ਨੇਤਾਵਾਂ ਆਦਿ ਦੇ ਰਾਹੀਂ ਵੀ ਇਸ ਸੰਦੇਸ਼ ਨੂੰ ਪਹੁੰਚਾਉਣ ਲਈ ਕੋਸ਼ਿਸ਼ ਕੀਤੀ ਗਈ ਹੈ । ਮਾਨਯੋਗ ਮੈਂਬਰ ਸਾਹਿਬਾਨ ਮੇਰੇ ਨਾਲ ਸਹਿਮਤ ਹੋਣਗੇ ਕਿ ਇਸ ਕੰਮ ਨੂੰ ਨੇਪਰੇ ਚਾੜ੍ਹਨ ਵਾਸਤੇ ਟੀਚਰਾਂ ਦੇ ਨਾਲ ਨਾਲ ਸਮਾਜ ਦੇ ਦੂਸਰੇ ਵਰਗਾਂ ਦੀ ਮਦਦ ਦੀ ਲੋੜ ਵੀ ਜ਼ਰੂਰੀ ਹੈ ।

ਹੈਲਪ ਬੁੱਕਸ ਦੀ ਛਪਾਈ ਤੇ ਅਤੇ ਇਸ਼ਤਿਹਾਰਬਾਜ਼ੀ ਉਪਰ ਪਾਬੰਦੀ ਲਗਾਉਣ ਲਈ ਇਸ ਵੇਲੇ ਕਿਸੇ ਕਿਸਮ ਦਾ ਕਾਨੂੰਨੀ ਉਪਬੰਧ ਨਹੀਂ ਹੈ । ਮਾਨਯੋਗ ਮੈਂਬਰ ਸਾਹਿਬਾਨਾਂ ਨੇ ਨੋਟ ਕੀਤਾ ਹੋਵੇਗਾ ਕਿ ਪਰੈਸ, ਰੇਡੀਓ ਅਤੇ ਟੀ.ਵੀ. ਤੇ ਬਹੁਤ ਸਾਰੀਆਂ ਚੀਜ਼ਾਂ ਦੀ ਮਸ਼ਹੂਰੀ ਲਈ ਭਿੰਨ ਭਿੰਨ ਮੈਨੂਫੈਕਚਰਜ਼ ਜਾਂ ਵੇਚਣ ਵਾਲੇ ਵਲੋਂ ਪਰੋਮੋਟ ਕਰਕੇ ਇਸ਼ਤਿਹਾਰਬਾਜ਼ੀ ਕੀਤੀ ਜਾਂਦੀ ਹੈ । ਇਹ ਇਸ਼ਤਿਹਾਰੀਬਾਜ਼ੀ ਉਹ ਆਪਣੇ ਵਿਓਪਾਰ ਨੂੰ ਵਧਾਉਣ ਵਾਸਤੇ ਕਰਦੇ ਹਨ । ਇਹ ਉਹਨਾਂ ਦਾ ਹੱਕ ਵੀ ਬਣਦਾ ਹੈ । ਇਸ ਲਈ ਉਹਨਾਂ ਤੇ ਕਿਸੇ ਕਿਸਮ ਦੀ ਪਾਬੰਦੀ ਲਗਾਉਣਾ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ । ਹੈਲਪ ਬੁੱਕਸ ਅਤੇ ਗਾਈਡਾਂ ਆਦਿ ਦੀ ਮਸ਼ਹੂਰੀ ਲਈ ਦਿੱਤੇ ਜਾਂਦੇ ਇਸ਼ਤਿਹਾਰਬਾਜ਼ੀ ਨਾਲ ਸਰਕਾਰੀ ਪ੍ਰਵਾਨਗੀ ਬਿਲਕੁਲ ਨਹੀਂ ਬਣਦੀ ਪਰ ਸਰਕਾਰ ਵਲੋਂ ਇਹ ਕੋਸ਼ਿਸ਼ ਕੀਤੀ ਜਾ ਰਹੀ ਹੈ, ਪੜ੍ਹਾਈ ਐਨੀ ਚੰਗੀ ਕਰਾਈ ਜਾਵੇ ਕਿ ਹੈਲਪ ਬੁੱਕਸ ਦੀ ਸਕੂਲੀ ਵਿਦਿਆਰਥੀ ਨੂੰ ਲੋੜ ਹੀ ਮਹਿਸੂਸ ਨਾ ਹੋਵੇ ਅਤੇ ਇਸ ਲਈ ਜ਼ਰੂਰੀ ਕਦਮ ਚੁੱਕੇ ਜਾ ਰਹੇ ਹਨ ਤਾਂ ਕਿ ਸਿੱਖਿਆ ਦਾ ਮਿਆਰ ਹੋਰ ਉਚਾ ਚੁੱਕਿਆ ਜਾ ਸਕੇ । ਇਸ ਲਈ ਗਾਈਡਾਂ ਆਦਿ ਦੀ ਵਰਤੋਂ ਰੋਕਣ ਲਈ ਸਰਕਾਰ ਸਰਗਰਮੀ ਨਾਲ ਕੰਮ ਕਰ ਰਹੀ ਹੈ ਅਤੇ ਇਸ ਲਈ ਸਭ ਵਿਦਿਆ ਹਿਤੈਸ਼ੀਆਂ ਦਾ ਸਹਿਯੋਗ ਪ੍ਰਾਪਤ ਕੀਤਾ ਜਾਏਗਾ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਬਹੁਤ ਲੰਬੀ ਚੌੜੀ ਸਟੇਟਮੈਂਟ ਪੜ੍ਹੀ ਹੈ । ਇਹ

ਸਟੇਟਮੈਂਟ ਆਪਾ ਵਿਰੋਧੀ ਹੈ । ਇਹ ਟੈਕਸਟ ਬੁੱਕਾਂ/ਵਿਦਿਆ ਦਾ ਮਿਆਰ ਥੱਲੇ ਲਿਆ ਰਹੀਆਂ ਹਨ । ਬੱਚੇ ਟੈਕਸਟ-ਬੁੱਕਾਂ ਦਾ ਸਹਾਰਾ ਲੈ ਰਹੇ ਹਨ । ਇਹ ਚੀਜ਼ ਬਹੁਤ ਹੀ ਮਾੜੀ ਹੈ । ਸਰਕਾਰ ਕਹਿੰਦੀ ਹੈ ਕਿ ਇਹ ਸਾਡੇ ਵੱਸ ਵਿੱਚ ਨਹੀਂ ਹੈ । ਅਖਬਾਰਾਂ ਵਿੱਚ ਜੋ ਇਸ਼ਤਿਹਾਰ ਆਉਂਦੇ ਹਨ ਉਨ੍ਹਾਂ ਤੇ ਪਾਬੰਦੀ ਨਹੀਂ ਲਗਾ ਸਕਦੇ । ਇਸ ਤਰ੍ਹਾਂ ਤਾਂ ਅਖਬਾਰਾਂ ਵਿੱਚ ਦੇਸ਼ ਵਿਰੋਧੀ ਪਰਚਾਰ ਹੋ ਸਕਦਾ ਹੈ । ਫਿਰ ਤੁਸੀਂ ਕਹਿ ਦੇਣਾ ਹੈ ਕਿ ਸਾਡੇ ਵੱਸ ਵਿੱਚ ਨਹੀਂ ਹੈ । ਇਸ ਤਰ੍ਹਾਂ ਟੈਕਸਟ-ਬੁੱਕਾਂ ਨਾਲ ਬਹੁਤ ਜ਼ਿਆਦਾ ਨੁਕਸਾਨ ਹੋ ਰਿਹਾ ਹੈ । ਹੈਲਪ ਬੁੱਕਾਂ ਤੇ ਸਰਕਾਰ ਵਲੋਂ ਪਾਬੰਦੀ ਲਗਣੀ ਚਾਹੀਦੀ ਹੈ । ਡਿਪਾਰਟਮੈਂਟ ਵਲੋਂ ਸਖਤ ਕਾਰਵਾਈ ਕਰਨੀ ਚਾਹੀਦੀ ਹੈ ਕਿ ਸਕੂਲਾਂ ਵਿੱਚ ਗਾਈਡਾਂ ਨਾ ਪੜ੍ਹਾਈਆਂ ਜਾਣ । ਜੇਕਰ ਕੋਈ ਟੀਚਰ ਗਾਈਡ ਵਿਚੋਂ ਪੜ੍ਹਾਉਂਦਾ ਹੈ ਤਾਂ ਟੀਚਰ ਨੂੰ ਸਖਤ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ । ਸਪੀਕਰ ਸਾਹਿਬ, ਇਨ੍ਹਾਂ ਗਾਈਡਾਂ ਦੁਆਰਾ ਸਟੂਡੈਂਟਸ ਤੇ ਬਹੁਤ ਹੀ ਮਾੜਾ ਅਸਰ ਪੈਂਦਾ ਹੈ । ਇਸ ਕਰਕੇ ਉਸ ਤੇ ਮੁਕੰਮਲ ਤੌਰ ਤੇ ਪਾਬੰਦੀ ਉਨ੍ਹਾਂ ਦੀ ਛਪਾਈ ਤੇ ਲਾਉਣੀ ਚਾਹੀਦੀ ਹੈ ।

**ਮੰਤਰੀ** : ਸਪੀਕਰ ਸਾਹਿਬ, ਕਿਸੇ ਕਿਸਮ ਦੀ ਛਪਾਈ ਤੇ ਪਾਬੰਦੀ ਲਗਾਉਣ ਦੇ ਨਿਯਮ ਹਨ ਔਰ ਐਸੀਆਂ ਚੀਜ਼ਾਂ ਜਿਹੜੀਆਂ ਕੋਈ ਸਮਾਜ ਵਿਰੋਧੀ ਹੋਣ, ਜਿਹੜੀਆਂ ਦੇਸ਼ ਵਿਰੋਧੀ ਹੋਣ, ਉਨ੍ਹਾਂ ਤੇ ਪਾਬੰਦੀ ਲਾਈ ਜਾ ਸਕਦੀ ਹੈ ਲੇਕਿਨ ਇਹ ਤਾਂ ਹੈਲਪ-ਬੁਕ ਦੀ ਸ਼ਕਲ ਵਿੱਚ ਐਸਾ ਮੈਟਰ ਦਿੰਦੇ ਹਨ ਜਿਹੜਾ ਕੋਈ ਬਹੁਤਾ ਇਤਰਾਜ਼ਯੋਗ ਨਹੀਂ ਹੁੰਦਾ । ਸਾਨੂੰ ਵੀ ਉਨ੍ਹਾਂ ਦੀ ਵਰਤੋਂ ਤੇ ਇਤਰਾਜ਼ ਹੈ ਕਿ ਸਕੂਲਾਂ ਦੇ ਪਰੀਮਿਸਿਜ਼ ਵਿੱਚ ਨਾ ਵਰਤੀਆਂ ਜਾਣ । ਅਸੀਂ ਇਹ ਯਤਨ ਕਰ ਰਹੇ ਹਾਂ ਕਿ ਇਹ ਸਕੂਲਾਂ ਦੇ ਪਰੀਮਿਸਿਜ਼ ਵਿੱਚ ਨਾ ਵਰਤੀਆਂ ਜਾਣ ਅਤੇ ਇਨ੍ਹਾਂ ਤੇ ਪਾਬੰਦੀ ਲਾਈ ਜਾਵੇ । ਅਸੀਂ ਵਿਭਾਗੀ ਤੌਰ ਤੇ ਵੀ ਕੋਸ਼ਿਸ਼ ਕਰ ਰਹੇ ਹਾਂ ਅਤੇ ਮਾਨਸਿਕ ਤੌਰ ਤੇ ਵੀ ਤਿਆਰ ਕਰ ਰਹੇ ਹਾਂ ਅਤੇ ਯਤਨ ਕਰ ਰਹੇ ਹਾਂ ਕਿ ਪੜ੍ਹਾਈ ਦਾ ਮਿਆਰ ਉਚਾ ਕਰੀਏ ਜਿਸ ਨਾਲ ਹੈਲਪ-ਬੁਕਾਂ ਦੀ ਲੋੜ ਹੀ ਨਾ ਪਵੇ ਅਤੇ ਵਿਦਿਆਰਥੀ ਠੀਕ ਪੜ੍ਹਾਈ ਕਰਨ । (ਘੰਟੀ)

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਕਾਲ ਅਟੈਨਸ਼ਨ

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਕਾਲ ਅਟੈਨਸ਼ਨ 5 ਮੈਂਬਰਾਂ ਵਲੋਂ ਹੈ । ਉਨ੍ਹਾਂ ਨੂੰ ਇਕ ਇਕ ਪ੍ਰਸ਼ਨ ਪੁੱਛਣ ਦਾ ਰਾਈਟ ਹੈ । ਰੂਲਜ਼ ਦੇ ਮੁਤਾਬਿਕ ਸਭ ਨੂੰ ਇਕ ਇਕ ਪ੍ਰਸ਼ਨ ਪੁੱਛਣ ਦਾ ਅਧਿਕਾਰ ਹੈ ।

**ਸ੍ਰੀ ਸਪੀਕਰ** : ਤੁਹਾਡੇ ਸਾਥੀ ਉਠੇ ਹੀ ਨਹੀਂ । ਉਨ੍ਹਾਂ ਦਾ ਨਾਂ ਨਹੀਂ ਹੈ ।

**ਕਾਮਰੇਡ ਹਰਦੇਵ ਅਰਸ਼ੀ** : ਇਹ ਜੋ 5 ਮੈਂਬਰਾਂ ਵਲੋਂ ਹੈ ।

**ਸ੍ਰੀ ਸਪੀਕਰ** : ਠੀਕ ਹੈ, ਦੇਖ ਲੈਂਦੇ ਹਾਂ ਅਗਰ ਨਾਂ ਹੈ । ਇਨ੍ਹਾਂ ਦਾ ਨਾਂ ਨਹੀਂ ਹੈ । 3 ਨਾਂ ਹੋ ਸਕਦੇ ਹਨ । ਇਹ ਵੀ ਤੁਹਾਨੂੰ ਜਾਣਕਾਰੀ ਹੋਣੀ ਚਾਹੀਦੀ ਹੈ, 5 ਨਹੀਂ ਹੋ ਸਕਦੇ । 3 ਨਾਂ ਪਹਿਲੇ ਦੇਂਦੇ ਹਨ ਜਿਹੜੇ ਲਿਸਟ ਆਫ ਬਿਜ਼ਨਸ ਵਿੱਚ ਹਨ । ਉਹ 3 ਨਾਂ ਹਨ । ਜੋਧਾਂ ਜੀ, ਤੁਸੀਂ ਕ੍ਰਿਪਾ ਕਰਕੇ ਬੈਠ ਜਾਉ ।

---

## PAPERS LAID ON THE TABLE OF THE HOUSE

Finance Minister (Doctor Kewal Krishan) : Sir, I beg to lay on the Table the--

1. Report of the Comptroller and Auditor General of India for the year 1992-93 (Commercial); and
2. Report of the Comptroller and Auditor General of India for the year 1992-93 (Revenue Receipts);

as required under Article 151(2) of the Constitution of India.

---

## PRESENTATION OF REPORTS OF THE COMMITTEES

### (I) Committee on Public Undertakings

**Mr. Speaker :** Chairman, Committee on Public Undertakings.

1. **The Chariman, Committee on Public Undertakings (Sardar Jasbir Singh) :** Sir, I beg to present the Forty-Fifth Report of the Committee on Public Undertakings on the Audit Paras appearing in the Reports of the Comptroller and Auditor General of India for the years 1981-82, 1982-83, 1984-85, 1986-87, 1987-88, 1990-91, and 1991-92 (Commercial) relating to the Punjab Small Industries and Export Corporation Limited.

### (II) Committee on Papers Laid/to be Laid on the Table

**Mr. Speaker :** Presentation of Report by the Chairman, Committee on Papers Laid/to be Laid on the Table.

2. **The Chairman, Committee on Papers Laid/to be Laid on the Table (Doctor Mohinder Kumar Rinwa) :** Sir, I beg to present the Sixth Report of the Committee on Papers Laid/to be Laid on the Table for the year 1993-94.

---

## FINANCIAL BUSINESS

### PRESENTATION OF EXCESS DEMANDS OUR GRANTS AND APPROPRIATIONS FOR THE YEARS FROM 1979-80 TO 1986-87

**Finance Minister (Doctor Kewal Krishan) :** Sir, I beg to present the Excess Demands over Grants and Appropriations for the years 1979-80, 1980-81, 1981-82, 1982-83, 1983-84, 1984-85, 1985-86 and 1986-87.

---

MOTION REGARDING COMMITTEES

**Finance Minister (Doctor Kewal Krishan) :** Sir, I beg to move--

"WHEREAS the election to the :--

1. Committee on Public Accounts;

2. Committee on Estimates;

3. Committee on Public Undertakings; and

4. Committee on the Welfare of Scheduled Castes, Scheduled Tribes and Backward Classes;

for the year 1994-95, are to be held before the 31st March, 1994; and

WHEREAS the time left at the disposal of the House is extremely short and it is not possible to conduct, in the normal course, the election to these Committes;

Now, therefore, this House authorises the Speaker, Punjab Vidhan Sabha, to nominate the members of the aforesaid Committees for the aforesaid year, keeping in view the proportionate strength of various parties/groups in the House;

This House further resolves that for the above purpose, the Rules of Procedure and Conduct of Business in the Punjab Vidhan Sabha (Punjab Legislative Assembly) relating to the elections to the said Committees for the year 1994-95 which are inconsistant with or contrary to the above resolution, shall stand suspended."

**Mr. Speaker :** Motion moved—

"WHEREAS the election to the :—

1. Committee on Public Accounts;

2. Committee on Estimates;

3. Committee on Public Undertakings; and

4. Committee on the Welfare of Scheduled Castes, Scheduled Tribes and Backward Classes;

for the year 1994-95, are to be held before the 31st March, 1994; and

WHEREAS the time left at the disposal of the House is extremely short and it is not possible to conduct, in the normal course, the election to these Committee;

Now, therefore, this House authorises the Speaker, Punjab Vidhan Sabha, to nominate the members of the aforesaid Committees for the aforesaid year, keeping in view the proportionate strength of various parties/groups in the House;

This House further resolves that for the above purpose, the Rules of Procedure and Conduct of Business in the Punjab Vidhan Sabha (Punjab Legislative Assembly) relating to the elections to the said Committees for the year 1994-95 which are inconsistant with or contrary to the above resolution, shall stand suspended."

Discussion, if any.

(No Member rose to speak)

**Mr. Speaker :** Question is--

"WHEREAS the election to the :-

1. Committee on Public Accounts;
2. Committee on Estimates;
3. Committee on Public Undertakings; and
4. Committee on the Welfare of Scheduled Castes, Scheduled Tribes and Backward Classes;

for the year 1994-95, are to be held before the 31st March, 1994; and

WHEREAS the time left at the disposal of the House is extremely short and it is not possible to conduct, in the normal course, the election to these Committees;

Now, therefore, this House authorises the Speaker, Punjab Vidhan Sabha, to nominate the members of the aforesaid

[Mr. Speaker]

Committees for the aforesaid year, keeping in view the proportionate strength of various parties/groups in the House;

This House further resolves that for the above purpose, the Rules of Procedure and Conduct of Business in the Punjab Vidhan Sabha (Punjab Legislative Assembly) relating to the elections to the said Committees for the year 1994-95 which are inconsistant with or contrary to the above resolution, shall stand suspended.

**The motion was carried unanimously.**

## DISCUSSION AND VOTING ON DEMANDS FOR GRANTS FOR THE YEAR 1995-95

**Mr. Speaker :** There are two demands for grants i.e. Demand No. 5 and Demand No. 25, relating to Education and Social and Women's Welfare and Welfare of Scheduled Castes and Backward Classes respectively for discussion. If the Hon'ble Members agree, these may be deemed to have been read and moved.

(Voices; Yes, Yes.)

### DEMAND NO. 5

That a sum not exceeding Rs. 7,64,78,87,000 on Revenue Account and Rs. 2,95,00,000 on Capital Account be granted to the Governor to defray the charges that will come in the course of payment for the year 1994-95, in respect of Education.

### DEMAND NO. 25

That a sum not exceeding Rs. 58,99,35,000 on Revenue Account and Rs. 1,18,00,000 on Capital Account be granted to the Governor to defray the charge that will come in the course of payment for the year 1994-95, in respect of Social and Women's Welfare and welfare of Scheduled Castes and Backward Classes.

**Mr. Speaker :** Discussion, if any. Yes, Kainth Sahib.

**ਸ਼੍ਰੀ ਸਤਨਾਮ ਸਿੰਘ ਕੈਂਥ (ਬੰਗਾ, ਐਸ.ਸੀ.) :** ਸਪੀਕਰ ਸਾਹਿਬ, ਮੈਂ ਆਪ ਜੀ ਦਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਐਜੂਕੇਸ਼ਨ ਅਤੇ ਸੋਸ਼ਲ

ਐਂਡ ਵਿਮੈਨ ਵੈਲਫੇਅਰ ਅਤੇ ਐਸ.ਸੀ./ਐਸ.ਟੀ. ਵੈਲਫੇਅਰ ਦੀ ਡੀਮਾਂਡ ਤੇ ਬੋਲਣ ਦਾ ਮੌਕਾ ਦਿੱਤਾ ਹੈ। ਕਿਉਂਕਿ ਜਿਥੇ ਤੱਕ ਐਜੂਕੇਸ਼ਨ ਦਾ ਸਵਾਲ ਹੈ ਕਿਸੇ ਵੀ ਦੇਸ਼, ਕਿਸੇ ਵੀ ਰਾਜ ਦੀ ਤਰੱਕੀ ਇਸ ਗੱਲ ਤੇ ਨਿਰਭਰ ਕਰਦੀ ਹੈ ਕਿ ਉਹਦੇ ਅੰਦਰ ਕਿੰਨੇ ਲੋਕ ਐਜੂਕੇਟਿਡ ਹਨ। ਅਗਰ ਅਸੀਂ ਆਪਣੇ ਪੰਜਾਬ ਦੇ ਭਵਿੱਖ ਨੂੰ ਹੋਰ ਡੀਵੈਲਪ ਕਰਨਾ ਹੈ ਤਾਂ ਸਾਡੇ ਸਾਰਿਆਂ ਵਾਸਤੇ ਜ਼ਰੂਰੀ ਹੋ ਜਾਂਦਾ ਹੈ ਕਿ ਅਸੀਂ ਐਜੂਕੇਸ਼ਨ ਵੱਲ ਧਿਆਨ ਕੇਂਦਰਿਤ ਕਰੀਏ। ਪੰਜਾਬ ਦੀ ਜਿਹੜੀ ਵਧੇਰੇ ਆਬਾਦੀ ਹੈ ਉਹ ਪਿੰਡਾਂ ਦੇ ਵਿੱਚ ਰਹਿੰਦੀ ਹੈ ਔਰ ਅਗਰ ਅਸੀਂ ਪੰਜਾਬ ਦੇ ਭਵਿੱਖ ਵਾਸਤੇ, ਚਾਹੇ ਉਹ ਫ਼ਿਜ਼ੀਕਲ ਐਜੂਕੇਸ਼ਨ ਹੈ, ਚਾਹੇ ਮੈਂਟਲ ਐਜੂਕੇਸ਼ਨ ਹੈ, ਚਾਹੇ ਮੌਰਲ ਐਜੂਕੇਸ਼ਨ ਔਰ ਚਾਹੇ ਉਹ ਮੈਡੀਕਲ ਐਜੂਕੇਸ਼ਨ ਹੈ, ਇਨ੍ਹਾਂ ਖੇਤਰਾਂ ਦੇ ਵਿੱਚ ਬਹੁਤ ਵੱਡੀ ਲੋੜ ਹੈ ਕਿ ਅਸੀਂ ਸਾਰੇ ਆਪਣਾ ਧਿਆਨ ਕੇਂਦਰਿਤ ਕਰੀਏ ਕਿਉਂਕਿ ਸਕੂਲਾਂ ਦੇ ਵਿੱਚ ਖਾਸ ਕਰਕੇ ਜਦੋਂ ਪਿੰਡਾਂ ਦੇ ਸਕੂਲਾਂ ਨੂੰ ਅਸੀਂ ਦੇਖਦੇ ਹਾਂ ਤਾਂ ਪਿੰਡਾਂ ਦੇ ਜਿਹੜੇ ਸਕੂਲ ਹਨ ਉਨ੍ਹਾਂ ਦੀ ਹਾਲਤ ਬੜੀ ਹੀ ਡਿਸਐਪੁਆਇਟਿੰਗ ਔਰ ਫਰਸਟ੍ਰੇਟਿਡ ਹੈ। ਜਿਹੜੇ ਜ਼ਿਆਦਾਤਰ ਪੇਂਡੂ ਸਕੂਲ ਹਨ ਉਨ੍ਹਾਂ ਦੀ ਜਾਂ ਤਾਂ ਸਕੂਲ ਦੀ ਇਮਾਰਤ ਹੀ ਨਹੀਂ ਹੁੰਦੀ, ਜੇ ਹੁੰਦੀ ਵੀ ਹੈ ਤਾਂ ਉਸ ਦੀ ਹਾਲਤ ਅਜਿਹੀ ਖਸਤਾ ਹੁੰਦੀ ਹੈ ਕਿ ਮੀਂਹ ਹਾਲੇ ਕਿਲੋਮੀਟਰ ਦੂਰ ਹੀ ਹੁੰਦਾ ਹੈ ਪਰ ਉਹ ਪਹਿਲਾਂ ਹੀ ਚੋਣ ਲੱਗ ਪੈਂਦੇ ਹਨ। ਇਸ ਨਾਲ ਹੁੰਦਾ ਕੀ ਹੈ ਕਿ ਬੱਚਿਆਂ ਨੂੰ ਪਹਿਲਾਂ ਹੀ ਛੁੱਟੀ ਕਰਨੀ ਪੈਂਦੀ ਹੈ ਜਿਸ ਨਾਲ ਕਿ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਹੁੰਦਾ ਹੈ ਅਤੇ ਅਧਿਆਪਕਾਂ ਦੇ ਵਰਕਿੰਗ ਟਾਈਮ ਦੇ ਵਿੱਚ ਵੀ ਕਮੀ ਆਉਂਦੀ ਹੈ। ਇਸ ਤੋਂ ਇਲਾਵਾ ਪਿੰਡਾਂ ਦੇ ਵਿੱਚ ਬਹੁਤ ਸਾਰੇ ਸਕੂਲ ਅਜਿਹੇ ਵੀ ਹਨ ਜਿੱਥੇ ਕਿ ਸਕੂਲਾਂ ਦੇ ਵਿੱਚ ਬਲੈਕ ਬੋਰਡ ਤੱਕ ਵੀ ਨਹੀਂ ਹਨ, ਕਈ ਪਿੰਡਾਂ ਦੇ ਵਿੱਚ ਬੱਚਿਆਂ ਵਾਸਤੇ ਪੀਣ ਦੇ ਪਾਣੀ ਦਾ ਕੋਈ ਪਰਬੰਧ ਨਹੀ ਹੈ।

ਇਸ ਤੋਂ ਇਲਾਵਾ ਪਿੰਡਾਂ ਦੇ ਸਕੂਲਾਂ ਦੇ ਵਿੱਚ ਲਾਇਬ੍ਰੇਰੀ ਵਗੈਰਾ ਵੀ ਜ਼ਰੂਰ ਹੋਣੀ ਚਾਹੀਦੀ ਹੈ ਜਿੱਥੇ ਕਿ ਬੱਚੇ ਔਰ ਟੀਚਰ ਆਪਣੀ ਅਕੇਡਮਿਕ

[ ਸ਼੍ਰੀ ਸਤਨਾਮ ਸਿੰਘ ਕੈਂਥ ]

ਅਵੇਲੇਬਿਲਟੀ ਨੂੰ ਇੰਪਰੂਵ ਕਰ ਸਕਣ । ਪੇਂਡੂ ਸਕੂਲਾਂ ਦੇ ਵਿੱਚ ਖਾਸ ਕਰਕੇ ਇਕ ਚੀਜ਼ ਹੋਰ ਨੋਟ ਕਰਨ ਵਾਲੀ ਇਹ ਹੈ ਕਿ ਟੀਚਰ ਜਿਹੜੇ ਹਨ ਉਹ ਕਾਫੀ ਕਾਫੀ ਦਿਨ ਗੈਰ-ਹਾਜ਼ਰ ਰਹਿੰਦੇ ਹਨ । ਟੀਚਰ ਆਪਣੀ ਜ਼ਿੰਮੇਵਾਰੀ ਹੀ ਨਹੀਂ ਸਮਝਦੇ ਜਿਸ ਨਾਲ ਕਿ ਬੱਚਿਆਂ ਦੀ ਪੜਾਈ ਦਾ ਵੱਡੀ ਪੱਧਰ ਤੇ ਨੁਕਸਾਨ ਹੁੰਦਾ ਹੈ । ਟੀਚਰਜ਼ ਜਿਹੜੇ ਹਨ ਉਹ ਬੱਚਿਆਂ ਨੂੰ ਸਕੂਲਾਂ ਦੇ ਵਿੱਚ ਪੜ੍ਹਾਉਣਾ ਪਸੰਦ ਹੀ ਨਹੀਂ ਕਰਦੇ ਔਰ ਉਹ ਬੱਚਿਆਂ ਨੂੰ ਟਿਊਸ਼ਨ ਪੜਨ ਵਾਸਤੇ ਮਜ਼ਬੂਰ ਕਰਦੇ ਹਨ । ਇਸ ਲਈ ਮਾਂ ਪਿਉ ਨੂੰ ਮਜ਼ਬੂਰ ਹੋਣਾ ਪੈਂਦਾ ਹੈ ਕਿ ਉਹ ਬੱਚਿਆਂ ਨੂੰ ਟਿਊਸ਼ਨ ਪੜ੍ਹਾਉਣ । ਜਦ ਕਿ ਗਰੀਬ ਮਾਂ ਪਿਉ ਦੇ ਬੱਚੇ ਟਿਊਸ਼ਨ ਦਾ ਖਰਚ ਬਰਦਾਸ਼ਤ ਵੀ ਨਹੀਂ ਕਰ ਸਕਦੇ । ਜਿਸ ਨਾਲ ਪੇਂਡੂ ਬੱਚਿਆਂ ਦਾ ਭਵਿੱਖ ਖਤਰਨਾਕ ਹੋ ਜਾਂਦਾ ਹੈ । ਬਜਟ ਦੇ ਵਿੱਚ ਵੀ ਆਇਆ ਹੈ ਕਿ ਬਹੁਤ ਸਾਰੇ ਸਕੂਲ ਪੰਜਾਬ ਦੇ ਅੰਦਰ ਅਪਗਰੇਡ ਕੀਤੇ ਗਏ ਹਨ ਲੇਕਿਨ ਜਿੱਥੇ ਕੁਆਲੀਟੇਟਿਵ ਇੰਪਰੂਵਮੈਂਟ ਕੀਤੀ ਜਾ ਰਹੀ ਹੈ ਉਥੇ ਕੁਆਲੀਟੇਟਿਵ ਇੰਪਰੂਵਮੈਂਟ ਕਰਨੀ ਵੀ ਅਤੀ ਜ਼ਰੂਰੀ ਹੈ ।

ਪਿੰਡਾਂ ਦੇ ਵਿੱਚ ਇਹ ਬੜਾ ਗਲਤ ਰੁਝਾਨ ਹੈ, ਔਰ ਅਫਸੋਸ ਦੀ ਗੱਲ ਹੈ ਕਿ ਜਿਹੜੀ ਐਜੂਕੇਸ਼ਨ ਸ਼ਹਿਰਾਂ ਦੇ ਵਿੱਚ ਹੈ ਉਹ ਪਿੰਡਾਂ ਦੇ ਵਿੱਚ ਬਿਲਕੁਲ ਨਹੀਂ ਮਿਲਦੀ । ਜਿਸ ਤਰ੍ਹਾਂ ਕਿ ਬਾਰ ਬਾਰ ਬਹੁਤ ਸਾਰੇ ਮੈਂਬਰਾਂ ਨੇ ਕਿਹਾ ਹੈ ਕਿ ਪਿੰਡਾਂ ਦੇ ਮੁਕਾਬਲੇ ਸ਼ਹਿਰਾਂ ਅਤੇ ਕਸਬਿਆਂ ਦੇ ਵਿੱਚ ਪਬਲਿਕ ਸਕੂਲ ਖੋਲ੍ਹਣ ਵਾਸਤੇ ਰੇਸ ਲੱਗੀ ਹੋਈ ਹੈ । ਐਫ.ਐਮ. ਸਾਹਿਬ ਨੇ ਵੀ ਕਿਹਾ ਹੈ ਕਿ ਪਬਲਿਕ ਸਕੂਲ ਵਪਾਰ ਦੇ ਸਾਧਨ ਬਣ ਗਏ ਹਨ ।

ਸਾਡਾ ਮੇਨ ਆਬਜੈਕਟਿਵ ਲੋਕਾਂ ਦੀ ਵੇਲਫੇਅਰ ਕਰਨਾ ਹੈ, ਲੋਕਾਂ ਦਾ ਭਲਾ ਕਰਨਾ ਹੈ । ਇਸ ਦੇ ਵਾਸਤੇ ਸਾਨੂੰ ਡਾਕਟਰੀ ਸਿਖਿਆ, ਇੰਜੀਨੀਅਰਿੰਗ ਸਿਖਿਆ ਦੇ ਸਬੰਧ ਵਿੱਚ ਸੁਪਰੀਮ ਕੋਰਟ ਨੇ ਆਰਡਰ ਕੀਤਾ ਹੋਇਆ ਹੈ ਕਿ 50% ਸੀਟਾਂ ਕੈਪੀਟੇਸ਼ਨ ਫੀਸ ਲੈ ਕੇ ਭਰੀਆਂ ਜਾ ਸਕਦੀਆਂ ਹਨ ਅਤੇ ਬਾਕੀ 50% ਮੈਰਿਟ ਦੇ ਆਧਾਰ ਤੇ ਲਈਆਂ ਜਾਣ । ਇਸ ਦੇ ਨਾਲ ਜਿਹੜੇ ਬੱਚੇ ਕੈਪੀਟੇਸ਼ਨ ਫੀਸ ਦੇ ਕੇ ਆਉਂਦੇ ਹਨ ਉਹ ਚੰਗੀਆਂ ਥਾਵਾਂ

ਤੇ ਮਾਈਗਰੇਸ਼ਨ ਕਰਵਾ ਲੈਂਦੇ ਹਨ । ਪਰ ਜਿਹੜੇ ਗਰੀਬ ਬੱਚੇ ਹਨ ਅਤੇ ਗਰੀਬੀ ਦੇ ਕਾਰਨ ਇਹੋ ਜਿਹੀ ਵਿਦਿਆ ਪ੍ਰਾਪਤ ਨਹੀਂ ਕਰ ਸਕਦੇ, ਉਨ੍ਹਾਂ ਨੂੰ ਸਰਕਾਰ ਵਲੋਂ ਫੰਡ ਮੁਹੱਈਆ ਕਰਵਾਉਣੇ ਚਾਹੀਦੇ ਹਨ ਤਾਂ ਜੋ ਉਹ ਆਰਥਿਕ ਪਛੜੇਵੇਂ ਦੇ ਕਾਰਨ ਵਿਦਿਆ ਤੋਂ ਵਾਂਝੇ ਨਾ ਰਹਿ ਜਾਣ । ਸਰਕਾਰ ਨੂੰ ਇਹੋ ਜਿਹੇ ਲੋਨ ਦਾ ਪ੍ਰਬੰਧ ਕਰਨਾ ਚਾਹੀਦਾ ਹੈ ਜਿਸ ਨੂੰ ਲੈ ਕੇ ਗਰੀਬ ਵਿਦਿਆਰਥੀ ਆਪਣੀ ਵਿਦਿਆ ਹਾਸਲ ਕਰ ਸਕਣ ਅਤੇ ਜਦੋਂ ਉਹ ਨੌਕਰੀ ਲਗ ਜਾਣ ਜਾਂ ਕਮਾਉਣ ਲਗ ਜਾਣ ਤਾਂ ਉਹ ਉਸ ਲੋਨ ਨੂੰ ਵਾਪਸ ਕਰ ਸਕਣ ।

ਪਿੰਡਾਂ ਅਤੇ ਸ਼ਹਿਰਾਂ ਵਿੱਚ ਵਿਦਿਆ ਦੇ ਖੇਤਰ ਵਿੱਚ ਬੜੀ ਵੱਡੀ ਡਿਸਕਰੀਮੀਨੇਸ਼ਨ ਹੋ ਰਹੀ ਹੈ । ਪਿੰਡਾਂ ਵਿੱਚ ਜਦੋਂ ਕੋਈ ਸਕੂਲ ਬਣਾਉਣਾ ਹੁੰਦਾ ਹੈ ਤਾਂ ਪੰਚਾਇਤ ਨੂੰ ਕਿਹਾ ਜਾਂਦਾ ਹੈ ਉਹ ਮੈਚਿੰਗ ਗਰਾਂਟ ਦੇਵੇ । ਜਦੋਂ ਕੋਈ ਸ਼ਹਿਰ ਵਿੱਚ ਸਕੂਲ ਬਣਾਉਣਾ ਹੋਵੇ ਤਾਂ ਉਥੇ ਸਰਕਾਰ ਸਾਰੇ ਦਾ ਸਾਰਾ ਖਰਚਾ ਆਪ ਕਰਦੀ ਹੈ । ਜਦੋਂ ਕਿ ਸ਼ਹਿਰਾਂ ਵਿੱਚ ਪਿੰਡਾਂ ਨਾਲੋ ਵਧੇਰੇ ਅਮੀਰ ਲੋਕ ਰਹਿੰਦੇ ਹਨ ਅਤੇ ਉਹ ਖਰਚਾ ਕਰਨ ਦੇ ਸਮਰੱਥ ਵੀ ਹੁੰਦੇ ਹਨ ਪਰ ਉਨ੍ਹਾਂ ਦੇ ਵਾਸਤੇ ਸਰਕਾਰ ਸਾਰਾ ਖਰਚਾ ਆਪ ਕਰਦੀ ਹੈ ਅਤੇ ਪਿੰਡਾਂ ਵਿੱਚ ਸਰਕਾਰ ਕਹਿੰਦੀ ਹੈ ਕਿ ਮੈਚਿੰਗ ਗਰਾਂਟ ਦੇਵੋ । ਇਸ ਤਰ੍ਹਾਂ ਵਿਦਿਆ ਦੇ ਖੇਤਰ ਵਿੱਚ ਪਿੰਡਾਂ ਵਾਲਿਆਂ ਨੂੰ ਉਹ ਸਹੂਲਤਾਂ ਨਹੀਂ ਮਿਲਦੀਆਂ ਜਿਹੜੀਆਂ ਸ਼ਹਿਰਾਂ ਵਾਲਿਆਂ ਨੂੰ ਮਿਲਦੀਆਂ ਹਨ ।

ਪਿੰਡਾਂ ਵਿੱਚ ਬਹੁਤੇ ਗਰੀਬ ਵਿਦਿਆਰਥੀ ਅਜਿਹੇ ਵੀ ਹੁੰਦੇ ਹਨ ਜਿਨਾਂ ਦੇ ਘਰਾਂ ਵਿੱਚ ਪੜ੍ਹਨ ਲਈ ਜਗ੍ਹਾ ਨਹੀਂ ਹੁੰਦੀ । ਅਤੇ ਉਹ ਹੋਮ ਵਰਕ ਨਹੀਂ ਕਰ ਸਕਦੇ । ਉਨ੍ਹਾਂ ਨੂੰ ਸਕੂਲਾਂ ਦੇ ਅੰਦਰ ਹੀ ਕੋਈ ਇਹੋ ਜਿਹੀ ਸਕੀਮ ਬਣਾਉਣੀ ਚਾਹੀਦੀ ਹੈ, ਭਾਵੇਂ ਕਿ ਇਹ ਬੜੀ ਕੋਸਟਲੀ ਪਵੇਗੀ, ਕੋਈ ਫੰਡ ਮੁਹੱਈਆ ਕਰਾਉਣੇ ਚਾਹੀਦੇ ਹਨ ਕਿ ਉਨ੍ਹਾਂ ਨੂੰ ਕੋਈ ਕਮਰਾ ਬਣਾ ਕੇ ਦਿੱਤਾ ਜਾਵੇ ਜਿਥੇ ਉਹ ਆਪਣਾ ਹੋਮ ਵਰਕ ਕਰ ਸਕਣ ਅਤੇ ਆਪਣੀ ਯੋਗਤਾ ਨੂੰ ਨਿਖਾਰ ਕਰ ਸਕਣ । ਉਨ੍ਹਾਂ ਨੂੰ ਪੜ੍ਹਾਉਣ ਦੇ ਵਾਸਤੇ ਰਿਹਾਇਸ਼ ਦੀਆਂ

[ ਸ਼੍ਰੀ ਸਤਨਾਮ ਸਿੰਘ ਕੈਂਥ ]

ਨੂੰ ਪਾਰਟ-ਟਾਈਮ ਤੇ ਰੱਖਣ ਦੀ ਸਕੀਮ ਵੀ ਜ਼ਰੂਰ ਬਣਾਉਣੀ ਚਾਹੀਦੀ ਹੈ ਤਾਂ ਜੋ ਉਹ ਗਰੀਬ ਬੱਚੇ ਪੜ੍ਹ ਕੇ ਆਪਣੇ ਪੈਰਾਂ ਤੇ ਖੜ੍ਹ ਸਕਣ । ਜੇਕਰ ਅਸੀਂ ਆਪਣੇ ਪਿੰਡਾਂ ਦੇ ਲੋਕਾਂ ਦਾ ਫਿਊਚਰ ਬਰਾਈਟ ਕਰਨਾ ਹੈ ਤਾਂ ਸਾਨੂੰ ਇਸ ਤਰ੍ਹਾਂ ਦੀ ਸਕੀਮ ਬਣਾ ਕੇ ਫੰਡ ਮੁਹੱਈਆ ਕਰਨੇ ਚਾਹੀਦੇ ਹਨ । ਜੇਕਰ ਐਜੂਕੇਸ਼ਨ ਅੱਛੀ ਹੋਵੇਗੀ ਤਾਂ ਹੀ ਨੇਸ਼ਨ ਦਾ ਫਿਊਚਰ ਬਰਾਈਟ ਹੋਵੇਗਾ । ਇਸ ਦੇ ਵਾਸਤੇ ਸਰਕਾਰ ਨੂੰ ਉਚੇਚੇ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ ਤਾਂਕਿ ਲੋਕਾਂ ਨੂੰ ਸਸਤੀ ਐਜੂਕੇਸ਼ਨ ਮਿਲ ਸਕੇ । ਅੱਜ ਐਜੂਕੇਸ਼ਨ ਬੜੀ ਕੋਸਟਲੀ ਹੋ ਗਈ ਹੈ ਅਤੇ ਗਰੀਬ ਆਦਮੀ ਦੇ ਵੱਸ ਦੀ ਗੱਲ ਨਹੀਂ ਰਹੀ ਕਿ ਉਹ ਆਪਣੇ ਬੱਚੇ ਨੂੰ ਪਰਾਪਰ ਵਿਦਿਆ ਦਿਵਾ ਸਕੇ । ਸਰਕਾਰ ਨੂੰ ਕੋਈ ਟਾਈਮ-ਬਾਊਂਡ ਪ੍ਰੋਗਰਾਮ ਬਣਾਉਣਾ ਚਾਹੀਦਾ ਹੈ ਕਿ ਫਰੀ ਐਜੂਕੇਸ਼ਨ ਦਸਵੀਂ ਤੱਕ ਜਾਂ ਮੀਨੀਮੱਮ ਐਜੂਕੇਸ਼ਨ ਫਰੀ ਕਰ ਦੇਣੀ ਚਾਹੀਦੀ ਹੈ । ਠੀਕ ਹੈ, ਬੱਚਿਆਂ ਨੂੰ ਕਿਤਾਬਾਂ ਮੁਫਤ ਦਿੱਤੀਆਂ ਜਾਂਦੀਆਂ ਹਨ । ਪਰ ਉਹ ਕਾਫੀ ਲੇਟ ਦਿੱਤੀਆਂ ਜਾਂਦੀਆਂ ਹਨ ਅਤੇ ਬੱਚਿਆਂ ਦੀ ਪੜ੍ਹਾਈ ਦਾ ਬੜੇ ਵੱਡੇ ਪੈਮਾਨੇ ਤੇ ਨੁਕਸਾਨ ਹੁੰਦਾ ਹੈ । ਘੱਟੋ ਘੱਟ 10% ਬਜਟ ਦਾ ਐਜੂਕੇਸ਼ਨ ਤੇ ਖਰਚ ਕਰਨਾ ਚਾਹੀਦਾ ਹੈ । ਸਕੂਲਾਂ ਦੇ ਅੰਦਰ ਇਸ ਗੱਲ ਨੂੰ ਇਨਸ਼ਿਓਰ ਕਰਨਾ ਚਾਹੀਦਾ ਹੈ ਕਿ ਇਕ ਕਲਾਸ ਨੂੰ ਇਕ ਹੀ ਟੀਚਰ ਪੜ੍ਹਾਵੇ । ਬਹੁਤ ਸਾਰੇ ਪਿੰਡਾਂ ਦੇ ਸਕੂਲਾਂ ਵਿੱਚ ਸਾਰੀਆਂ ਕਲਾਸਾਂ ਨੂੰ ਇਕ ਜਾਂ ਦੋ ਟੀਚਰ ਹੀ ਪੜ੍ਹਾਉਂਦੇ ਹਨ, ਉਹ ਤਾਂ ਸਾਰੇ ਬੱਚਿਆਂ ਨੂੰ ਚੁੱਪ ਹੀ ਨਹੀਂ ਕਰਾ ਸਕਦੇ ਪੜ੍ਹਾਉਣਾ ਤਾਂ ਇਕ ਪਾਸੇ ਰਿਹਾ । ਇਹ ਵੇਖਣ ਵਿਚ ਆਇਆ ਹੈ ਕਿ ਸਾਰੀਆਂ ਕਲਾਸਾਂ ਇਕੋ ਹੀ ਕਮਰੇ ਵਿੱਚ ਲਗਦੀਆਂ ਹਨ । ਇਸ ਵਾਸਤੇ ਸਰਕਾਰ ਨੂੰ ਚਾਹੀਦਾ ਹੈ ਕਿ ਇਕ ਕਮਰੇ ਵਿੱਚ ਇਕੋ ਹੀ ਕਲਾਸ ਲਗਾਈ ਜਾਵੇ ਤਾਂ ਜੋ ਬੱਚੇ ਚੰਗੀ ਤਰ੍ਹਾਂ ਪੜ੍ਹ ਸਕਣ ਅਤੇ ਆਪਣਾ ਵਿਦਿਆ ਦਾ ਮਿਆਰ ਇੰਪਰੂਵ ਕਰ ਸਕਣ । ਪਿੰਡਾਂ ਦੇ ਲੋਕਾਂ ਨੂੰ ਇਸ ਗੱਲ ਦਾ ਅਹਿਸਾਸ ਕਰਾਉਣਾ ਚਾਹੀਦਾ ਹੈ ਕਿ ਜੋ ਕੁਝ ਵੀ ਹੋ ਰਿਹਾ ਹੈ ਤੁਹਾਡੇ ਬੱਚਿਆਂ ਦੀ ਬਿਹਤਰੀ ਲਈ ਹੋ ਰਿਹਾ ਹੈ । ਇਸ ਤਰ੍ਹਾਂ ਲੋਕ ਇਸ ਵਿੱਚ ਮੈਕਸੀਮਮ ਯੋਗਦਾਨ

ਪਾਉਣ ਲਈ ਤਿਆਰ ਹੋ ਸਕਦੇ ਹਨ । ਸਾਨੂੰ ਇਸ ਤਰ੍ਹਾਂ ਦੇ ਪ੍ਰਬੰਧ ਕਰਨੇ ਚਾਹੀਦੇ ਹਨ ਕਿ ਕਮ-ਅਜ਼-ਕਮ ਸਾਲ ਦੇ ਅੰਦਰ, ਚਾਹੇ ਡੀ.ਈ.ਓ. ਹੈ, ਚਾਹੇ ਬੀ.ਈ.ਓ. ਹੈ ਉਸ ਨੂੰ ਇਸ ਗੱਲ ਨੂੰ ਯਕੀਨੀ ਬਣਾਉਣਾ ਚਾਹੀਦਾ ਹੈ ਕਿ ਉਹ ਸਾਲ ਵਿੱਚ ਤਿੰਨ ਵੇਰ ਵਿਜ਼ਟ ਕਰੇ । ਸਾਰੇ ਸਕੂਲਾਂ ਦਾ ਵਾਤਾਵਰਣ ਦੇਖ ਸਕੇ ਅਤੇ ਉਸ ਦੇ ਮੁਤਾਬਿਕ ਪਾਲਿਸੀ ਫਰੇਮ ਕਰਕੇ ਟੀਚਰਜ਼ ਨੂੰ ਗਾਈਡ-ਲਾਈਨਜ਼ ਦਿਤੀਆਂ ਜਾਣ । ਤੁਸੀਂ ਗੌਰਮਿੰਟ ਪੱਧਰ ਤੇ, ਲੈਜਿਸਲੇਟਿਵ ਪੱਧਰ ਤੇ ਕਮੇਟੀ ਬਣਾਓ ਜੋ ਮੀਟਿੰਗਾਂ ਕਰਕੇ ਇਸ ਸਬੰਧੀ ਸਾਰਾ ਕੁਝ ਡਿਸਕਸ ਕਰ ਸਕੇ ਅਤੇ ਚੰਗੀਆਂ-ਗਾਈਡਲਾਈਨਜ਼ ਦੇ ਸਕੇ ।ਜਿਥੇ ਕੁਆਨਟਿਟੀ ਦੀ ਗੱਲ ਕਰਦੇ ਹਾਂ ਕਿ ਇੰਨੇ ਪ੍ਰਾਇਮਰੀ ਸਕੂਲ ਅੱਪ-ਗਰੇਡ ਕਰਕੇ ਮਿਡਲ ਬਣਾ ਦਿਤੇ, ਇੰਨੇ ਮਿਡਲ-ਹਾਈ ਕਰ ਦਿਤੇ, ਇੰਨੇ ਹਾਈ-ਸੀਨੀਅਰ ਸੈਕੰਡਰੀ ਬਣਾ ਦਿਤੇ, ਮਗਰ ਇਸ ਦੇ ਨਾਲ ਹੀ ਕੁਆਲਟੀ ਵੀ ਬਹੁਤ ਜ਼ਰੂਰੀ ਹੈ । ਅਸੀ ਪਿੰਡਾਂ ਵਿੱਚ ਦੇਖਦੇ ਹਾਂ ਜਿਹੜੇ ਅਮੀਰ ਲੋਕ ਹਨ ਉਹ ਤਾਂ ਸ਼ਹਿਰਾਂ ਵਿੱਚ ਬੱਚਿਆਂ ਨੂੰ ਪੜ੍ਹਨ ਲਈ ਭੇਜ ਦਿੰਦੇ ਹਨ ਜਾਂ ਪਬਲਿਕ ਸਕੂਲਾਂ ਵਿੱਚ ਪੜ੍ਹਨੇ ਪਾ ਦਿੰਦੇ ਹਨ ਪਰ ਗਰੀਬ ਲੋਕ ਜਿਹੜੇ ਹਨ ਉਨ੍ਹਾਂ ਦੀ ਸਮੱਰਥਾ ਤੋਂ ਬਾਹਰ ਹੁੰਦਾ ਹੈ ਅਤੇ ਪਬਲਿਕ ਸਕੂਲਾਂ ਦੀ ਬਹੁਤ ਵੱਡੀ ਫੀਸ ਹੁੰਦੀ ਹੈ ਇਸ ਕਰਕੇ ਉਨ੍ਹਾਂ ਵਿੱਚ ਉਹ ਪੜ੍ਹਾ ਨਹੀਂ ਸਕਦੇ । ਇਸ ਦੇ ਨਾਲ ਹੀ ਜਿਹੜੇ ਗੌਰਮਿੰਟ ਏਡਿਡ ਸਕੂਲ ਹਨ, 95% ਸਕੂਲਾਂ ਨੂੰ ਏਡ ਦਿਤੀ ਜਾਂਦੀ ਹੈ, ਉਨ੍ਹਾਂ ਤੇ ਸਰਕਾਰ ਨੂੰ ਜ਼ਰੂਰ ਕੰਟਰੋਲ ਕਰਨਾ ਚਾਹੀਦਾ ਹੈ । ਜੋ ਸਰਕਾਰੀ ਹਦਾਇਤਾਂ ਹਨ ਰੀਜ਼ਰਵੇਸ਼ਨ ਪਾਲਿਸੀ ਹੈ ਜਾਂ ਹੋਰ ਹਨ, ਇਨ੍ਹਾਂ ਗੌਰਮਿੰਟ ਏਡਿਡ ਸਕੂਲਾਂ ਵਿੱਚ ਵੀ ਲਾਗੂ ਹੋਣੀਆਂ ਚਾਹੀਦੀਆਂ ਹਨ । ਜੇ ਉਹ ਸਕੂਲ ਲਾਗੂ ਨਹੀਂ ਕਰਦੇ ਤਾਂ ਉਨ੍ਹਾਂ ਦੀ ਗਰਾਂਟ ਬੰਦ ਕਰ ਦੇਣੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਗਰਾਂਟ ਲਈ ਡੀਬਾਰ ਕਰ ਦੇਣਾ ਚਾਹੀਦਾ ਹੈ । ਜਦ ਸਰਕਾਰ 95% ਖਰਚਾ ਦਿੰਦੀ ਹੈ ਤਾਂ ਗੌਰਮਿੰਟ ਦੀਆਂ ਇੰਨਸਟਰੱਕਸ਼ਨਜ਼ ਵੀ ਲਾਗੂ ਹੋਣੀਆਂ ਚਾਹੀਦੀਆਂ ਹਨ । ਜੋ ਮੈਡੀਕਲ ਕਾਲਿਜਜ਼ ਹਨ ਜਾਂ ਇੰਜਨੀਅਰਿੰਗ ਕਾਲਜ ਹਨ, ਉਨ੍ਹਾਂ ਵੱਲ ਵੀ ਖਾਸ ਧਿਆਨ

[ਸ਼੍ਰੀ ਸਤਨਾਮ ਸਿੰਘ ਕੈਂਥ]

ਦਿਤਾ ਜਾਣਾ ਚਾਹੀਦਾ ਹੈ । ਉਨ੍ਹਾਂ ਵਿੱਚ ਵੀ ਰਿਜ਼ਰਵੇਸ਼ਨ ਪਾਲਿਸੀ ਲਾਗੂ ਹੋਣੀ ਚਾਹੀਦੀ ਹੈ । ਇੱਥੇ ਦੱਸਿਆ ਗਿਆ ਹੈ ਕਿ ਸਕੂਲਾਂ ਦੀ ਬਿਲਡਿੰਗਾਂ ਲਈ 2.15 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ, ਇਹ ਨਾ-ਕਾਫੀ ਹੈ । ਇਹ ਵਧਾਉਣੀ ਚਾਹੀਦੀ ਹੈ । ਅਸੀਂ ਬਾਹਰ ਜਾਂਦੇ ਹਾਂ ਅਤੇ ਤੁਹਾਡੇ ਐਮ.ਐਲ.ਏ. ਸਾਹਿਬਾਨ ਵੀ ਜਾਂਦੇ ਹਨ, ਇਹ ਅਕਸਰ ਵੇਖਿਆ ਗਿਆ ਹੈ ਕਿ ਸਕੂਲਾਂ ਦੀ ਬਿਲਡਿੰਗਾਂ ਦੀ ਹਾਲਤ ਖਸਤਾ ਹੁੰਦੀ ਹੈ, ਇਨ੍ਹਾਂ ਨੂੰ ਇੰਪਰੂਵ ਕਰਨਾ ਚਾਹੀਦਾ ਹੈ । ਇਨ੍ਹਾਂ ਵਾਸਤੇ ਜੋ ਗਰਾਂਟਾਂ ਦਿੱਤੀਆਂ ਜਾਂਦੀਆਂ ਹਨ ਅਤੇ ਜੋ ਪਿੰਡ ਮੈਚਿੰਗ ਗਰਾਂਟ ਨਹੀਂ ਦੇ ਸਕਦੇ ਉਧੇ ਗੌਰਮਿੰਟ ਨੂੰ ਆਪ ਬਿਲਡਿੰਗਾਂ ਬਣਵਾਉਣੀਆਂ ਚਾਹੀਦੀਆਂ ਹਨ । ਇਸ ਦੇ ਨਾਲ ਹੀ ਸੋਸ਼ਲ ਵੈਲਫੇਅਰ ਅਤੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਦੀ ਗੱਲ ਹੈ । ਮੈ, ਸਪੀਕਰ ਸਾਹਿਬ, ਇਸ ਤੇ ਜ਼ਿਆਦਾ ਨਹੀਂ ਬੋਲਾਂਗਾ ਇਸ ਤੇ ਕਰੀਮਪੁਰੀ ਸਾਹਿਬ ਬੋਲਣਗੇ । ਮੈਂ ਤਾਂ ਕੇਵਲ 2-3 ਮਿੰਟ ਹੀ ਲਵਾਂਗਾ । ਸਾਡੇ ਸਮਾਜ ਵਿੱਚ ਇਹ ਆਇਡੀਆਲੋਜੀ ਬਣੀ ਹੋਈ ਹੈ, ਵਿਚਾਰ ਧਾਰਾ ਬਣੀ ਹੋਈ ਹੈ ਔਰ ਅਸੀਂ ਜ਼ਾਤਾਂ-ਪਾਤਾਂ ਵਿੱਚ ਵੰਡੇ ਹੋਏ ਹਾਂ । ਸਾਡੇ ਦੇਸ਼ ਦਾ ਜੋ ਸਟਰੱਕਚਰ ਬਣਿਆ ਹੋਇਆ ਹੈ ਉਸ ਵਿੱਚ ਕੁਝ ਨੂੰ ਬਹੁਤ ਅਧਿਕਾਰ ਦਿਤੇ ਗਏ ਹਨ ਅਤੇ ਕੁਝ ਨੂੰ ਵਾਂਝੇ ਰੱਖਿਆ ਗਿਆ ਹੈ । ਜਦੋਂ ਅਸੀਂ ਹਿਸਟਰੀ ਨੂੰ ਦੇਖਦੇ ਹਾਂ, ਦੇਸ਼ ਦੀ ਅਤੇ ਪੰਜਾਬ ਦੀ ਹਿਸਟਰੀ ਨੂੰ ਦੇਖਦੇ ਹਾਂ, ਸੁਸ਼ਿਆਲੋਜੀ ਨੂੰ ਦੇਖਦੇ ਹਾਂ, ਤਾਂ ਸਾਡੇ ਦੇਸ਼ ਅਤੇ ਪੰਜਾਬ ਦੇ ਬਹੁਤ ਵੱਡੇ ਹਿੱਸੇ ਨੂੰ ਇਸ ਦਾ ਸਾਹਮਣਾ ਕਰਨਾ ਪੈ ਰਿਹਾ ਹੈ ।

Mr. Speaker : wind up, please.

**ਸ਼੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ ਇਥੇ ਵਾਰ ਵਾਰ ਕਿਹਾ ਗਿਆ, ਗਵਰਨਰ ਸਾਹਿਬ ਦੇ ਐਡਰੈਸ ਸਮੇਂ ਵੀ ਸੀ.ਐਮ. ਸਾਹਿਬ ਨੇ ਕਿਹਾ ਅਤੇ ਬਹੁਤ ਸਾਰੇ ਮੰਤਰੀ ਸਾਹਿਬਾਨ ਦੀ ਪਬਲਿਕ ਮੀਟਿੰਗਾਂ ਵਿੱਚ ਕਹਿ ਕੇ ਆਏ ਹਨ ਕਿ ਰਿਜ਼ਰਵੇਸ਼ਨ ਐਕਟ ਲਿਆਵਾਂਗੇ । ਸ਼੍ਰੀ ਗੁਰੂ ਰਵੀਦਾਸ ਜੀ ਦੇ ਜਨਮ ਉਤਸਵ ਸਮਾਗਮ ਸਮੇਂ ਵੀ ਪਟਿਆਲਾ ਵਿਖੇ ਅਤੇ ਜਲੰਧਰ ਵਿੱਚ

ਅਨਾਊਂਸਮੈਂਟ ਕੀਤੀ ਕਿ ਐਕਟ ਇਸ ਸੈਸ਼ਨ ਵਿੱਚ ਲਿਆਂਦਾ ਜਾਵੇਗਾ ਪਰ ਇਹ ਐਕਟ ਆ ਨਹੀਂ ਰਿਹਾ । ਜੇ ਕਿਸੇ ਕਰਮਚਾਰੀ/ਅਧਿਕਾਰੀ ਵਲੋਂ ਇਸ ਵਿੱਚ ਢੀਲੇਅ ਕੀਤੀ ਜਾ ਰਹੀ ਹੈ ਤਾਂ ਉਸ ਨੂੰ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ ।

ਇਸ ਦੇ ਨਾਲ ਬੈਕਲਾਗ ਦੀ ਜਿਹੜੀ ਗੱਲ ਹੈ, ਬੈਕਲਾਗ ਵਾਸਤੇ ਕਿਹਾ ਗਿਆ ਹੈ ਕਿ ...... ।

Mr. Speaker : Wind up. If you want another speaker from your party, then you should wind up.

**ਸ਼੍ਰੀ ਸਤਨਾਮ ਸਿੰਘ ਕੈਂਥ** : ਇਸ ਕਰਕੇ, ਮਾਨਯੋਗ ਸਪੀਕਰ ਸਾਹਿਬ, ਇਹ ਸਾਰੀਆਂ ਚੀਜ਼ਾਂ ਨੂੰ ਅਤੇ ਚਾਹੇ ਉਹ ਮੰਡਲ ਕਮਿਸ਼ਨ ਦੀ ਰਿਪੋਰਟ ਹੈ, ਉਨ੍ਹਾਂ ਨੂੰ ਹੂ-ਬ-ਹੂ ਲਾਗੂ ਕਰਨਾ ਚਾਹੀਦਾ ਹੈ ਤਾਂ ਕਿ ਜਿਹੜੀ ਉਨ੍ਹਾਂ ਦੀ ਵੱਡੀ ਆਬਾਦੀ ਹੈ, ਉਸ ਨੂੰ ਯੋਗ ਹਿੱਸਾ ਮਿਲ ਸਕੇ । ਇਸ ਦੇ ਨਾਲ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

"ਜੈ ਭੀਮ, ਜੈ ਭਾਰਤ ।"

**ਸਰਦਾਰ ਈਸ਼ਰ ਸਿੰਘ** (ਕੁੰਮ ਕਲਾਂ) : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਿੱਖਿਆ ਅਤੇ ਸੋਸ਼ਲ ਵੈਲਫੇਅਰ ਡਿਮਾਂਡਜ਼ ਤੇ ਬੋਲਣ ਦਾ ਸਮਾਂ ਦਿੱਤਾ ਹੈ ।

Mr. Speaker : Hon'ble Member should take ten minutes so that maximum Members may speak. You will have to conclude at 4.25 P.M. ਘੜੀ ਵੱਲ ਦੇਖਦੇ ਰਹਿਣਾ ।

**ਸਰਦਾਰ ਈਸ਼ਰ ਸਿੰਘ** : ਪੂਰੇ ਟਾਈਮ ਵਿਚ ਕਵਰ ਕਰਨ ਦੀ ਕੋਸ਼ਿਸ਼ ਕਰਾਂਗਾ ।

[ ਸਰਦਾਰ ਈਸ਼ਰ ਸਿੰਘ ]

ਸਭ ਤੋਂ ਪਹਿਲਾਂ ਸਿੱਖਿਆ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਇਹ ਹਰ ਇਨਸਾਨ ਦਾ ਤੀਜਾ ਨੇਤਰ ਹੈ ਔਰ ਸਿੱਖਿਆ ਨੂੰ ਪ੍ਰਫੁਲਿਤ ਕਰਨ ਵਾਸਤੇ ਸਰਕਾਰ ਦੀ ਤਰਫੋਂ ਆਲਰੇਡੀ ਸਕੂਲ ਚੱਲ ਰਹੇ ਹਨ, ਇਸ ਦੇ ਨਾਲ-ਨਾਲ ਸਰਕਾਰ ਦੀ ਮਦਦ ਨਾਲ ਵੀ ਬਹੁਤ ਸਾਰੇ ਸਕੂਲ ਚੱਲ ਰਹੇ ਹਨ। ਪਹਿਲਾਂ ਬੱਚਿਆਂ ਨੂੰ ਪ੍ਰਾਇਮਰੀ ਤੋਂ ਮਿਡਲ ਵਾਸਤੇ ਜਾਂ ਮਿਡਲ ਤੋਂ ਹਾਈ ਜਾਂ ਹਾਈ ਤੋਂ +2 ਵਾਸਤੇ ਦੂਰ-ਦੂਰ ਜਾਣਾ ਪੈਂਦਾ ਸੀ ਪਰ ਹੁਣ ਸਰਕਾਰ ਨੇ 425 ਸਕੂਲ ਪਿਛਲੇ ਸਾਲ 1993-94 ਦੌਰਾਨ ਅਪਗਰੇਡ ਕੀਤੇ ਸਨ ਔਰ ਹੁਣ 1994-95 ਆ ਰਿਹਾ ਹੈ। ਸਾਡੀਆਂ ਬੇਟੀਆਂ ਨੂੰ ਪ੍ਰਾਇਮਰੀ ਜਾਂ ਮਿਡਲ ਵਾਸਤੇ ਗੁਆਂਢੀ ਪਿੰਡਾਂ ਵਿਚ ਜਾਣਾ ਪੈਂਦਾ ਸੀ। ਉਸ ਵਾਸਤੇ ਮਾਨਯੋਗ ਮੁੱਖ ਮੰਤਰੀ ਜੀ ਦੀ ਅਗਵਾਈ ਵਿਚ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਇਸ ਸਾਲ ਜ਼ਿਆਦਾ ਪ੍ਰਾਇਮਰੀ ਤੋਂ ਮਿਡਲ ਸਕੂਲ ਅਪਗਰੇਡ ਕਰਾਂਗੇ ਜਿਸ ਵਾਸਤੇ ਮੈਂ ਮੁੱਖ ਮੰਤਰੀ ਜੀ ਦਾ ਧੰਨਵਾਦੀ ਹਾਂ। ਇਸ ਨਾਲ ਸਾਡੀਆਂ ਬੱਚੀਆਂ ਨੂੰ ਅੱਛੀ ਤਾਲੀਮ ਹਾਸਲ ਹੋਵੇਗੀ ਅਤੇ ਸਾਡੇ ਨੌਜਵਾਨਾਂ ਦੇ ਬਰਾਬਰ ਮੋਢੇ ਨਾਲ ਮੋਢਾ ਜੋੜ ਕੇ ਪੰਜਾਬ ਅਤੇ ਹਿੰਦੁਸਤਾਨ ਦੀ ਤਰੱਕੀ ਵਿਚ ਯੋਗਦਾਨ ਪਾ ਸਕਣਗੀਆਂ। ਇਸ ਦੇ ਨਾਲ ਹੀ ਹਾਇਰ ਐਜੂਕੇਸ਼ਨ ਵਾਸਤੇ ਸਰਕਾਰ ਦੀ ਤਰਫੋਂ ਜੋ ਚਾਰ ਇੰਜੀਨੀਅਰਿੰਗ ਕਾਲਜਿਜ਼ ਪੰਜਾਬ ਵਿਚ ਖੋਲੇ ਗਏ ਹਨ, ਜਿਨ੍ਹਾਂ ਵਿਚੋਂ ਇੱਕ ਫਿਰੋਜ਼ਪੁਰ ਅਤੇ ਇੱਕ ਗੁਰਦਾਸਪੁਰ ਵਿੱਚ ਹੈ, ਮੁੱਖ ਮੰਤਰੀ ਜੀ ਨੇ ਆਪਣੇ ਕਰ ਕਮਲਾਂ ਨਾਲ ਉਨ੍ਹਾਂ ਦਾ ਨੀਂਹ ਪੱਥਰ ਰੱਖਿਆ ਹੈ। ਮੈਂ ਸਮਝਦਾ ਹਾਂ ਕਿ ਅੱਜ ਦੇ ਤਕਨੀਕੀ ਯੁੱਗ ਵਿੱਚ ਸਾਡੇ ਨੌਜਵਾਨ ਤਕਨੀਕੀ ਐਜੂਕੇਸ਼ਨ ਹਾਸਲ ਕਰਕੇ ਸੈਲਫ-ਇੰਪਲਾਇਮੈਂਟ ਦੇ ਰੁਝਾਨ ਨੂੰ ਵਧਾਉਣਗੇ ਔਰ ਖਾਸ ਕਰਕੇ ਇੰਡਸਟਰੀ ਵਿਚ ਯੋਗਦਾਨ ਪਾਉਣਗੇ।

ਸਪੀਕਰ ਸਾਹਿਬ, ਜਿੱਥੇ ਸਰਕਾਰ ਨੇ ਸਿੱਖਿਆ ਨੂੰ ਪ੍ਰਫੁਲਤ ਕਰਨ ਵਾਸਤੇ ਬਹੁਤ ਫੰਡ ਮੁਹੱਈਆ ਕੀਤੇ ਹਨ, ਇਸ ਦੇ ਨਾਲ ਹੀ ਮੈਂ ਕੁੱਝ ਸੁਜੇਸ਼ਨਜ਼ ਦੇਣੀਆਂ ਚਾਹੁੰਦਾ ਹਾਂ। ਇਹ ਦੇਖਣ ਵਿਚ ਆਇਆ ਹੈ ਕਿ ਪਿੰਡਾਂ ਦੇ

ਸਕੂਲਾਂ ਵਿਚ ਟੀਚਰਜ਼ ਦੀ ਗਿਣਤੀ ਬਹੁਤ ਘੱਟ ਹੈ ਔਰ ਜ਼ਿਆਦਾ ਤੌਰ ਤੇ ਉਹ ਸ਼ਹਿਰਾਂ ਨੂੰ ਤਰਜੀਹ ਦਿੰਦੇ ਹਨ । ਇਸ ਦਾ ਕਾਰਨ ਇਹ ਹੈ ਕਿ ਜੋ ਟੀਚਰ ਸਾਹਿਬਾਨ ਸ਼ਹਿਰਾਂ ਦੇ ਸਕੂਲਾਂ ਵਿਚ ਪੜ੍ਹਾਉਂਦੇ ਹਨ, ਉਨ੍ਹਾਂ ਨੂੰ ਹਾਊਸ ਰੈਂਟ ਦਿੱਤਾ ਜਾਂਦਾ ਹੈ । ਮੈਂ ਸਮਝਦਾ ਹਾਂ ਕਿ ਅਗਰ ਸਰਕਾਰ ਨੇ ਸ਼ਹਿਰਾਂ ਵਿੱਚ ਉਨ੍ਹਾਂ ਨੂੰ ਫੈਸਿਲਟੀ ਦਿੱਤੀ ਹੈ ਤਾਂ ਉਸ ਤਰ੍ਹਾਂ ਦਿਹਾਤੀ ਇਲਾਕੇ ਦੇ ਟੀਚਰਾਂ ਨੂੰ ਵੀ ਰੂਰਲ ਅਲਾਊਸ ਦਿੱਤਾ ਜਾਵੇ ਤਾਂ ਕਿ ਉਹ ਮਹਿਸੂਸ ਕਰ ਸਕਣ ਕਿ ਪਿੰਡਾਂ ਅਤੇ ਸ਼ਹਿਰਾਂ ਵਿਚ ਕੋਈ ਅੰਤਰ ਨਹੀਂ ਹੈ । ਦੂਸਰਾ, ਸਪੀਕਰ ਸਾਹਿਬ, ਬਹੁਤ ਸਾਰੇ ਦੂਰ ਦੇ ਪਿੰਡ ਅਜਿਹੇ ਹਨ ਜਿੱਥੇ ਪ੍ਰਾਇਮਰੀ ਸਕੂਲ ਵੀ ਨਹੀਂ ਹਨ । ਮੈਂ ਤੁਹਾਡੇ ਰਾਹੀਂ ਸਿੱਖਿਆ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਸਮੁਚੇ ਪੰਜਾਬ ਦਾ ਸਰਵੇ ਕਰਵਾਇਆ ਜਾਵੇ ਔਰ ਸਰਵੇ ਕਰਕੇ ਇਹ ਦੇਖਿਆ ਜਾਵੇ ਕਿ ਜਿਨ੍ਹਾਂ ਪਿੰਡਾਂ ਵਿਚ ਵਾਕਿਆ ਹੀ ਸਕੂਲ ਬਣਨ ਵਾਲੇ ਹਨ, ਉਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਬਣਾਇਆ ਜਾਵੇ ।

ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਇਨ ਦਾ ਜਾਬ ਟਰੇਨਿੰਗ ਕੋਰਸਿਜ਼ ਚਲਦੇ ਹਨ, ਉਨ੍ਹਾਂ ਦੇ ਜੋ ਇੰਸਟ੍ਰਕਟਰਜ਼ ਹੁੰਦੇ ਹਨ ਉਹ ਡਿਪਾਰਟਮੈਂਟ ਤੋਂ ਪਰਮੋਟ ਕੀਤੇ ਜਾਂਦੇ ਹਨ । ਮੇਰਾ ਸੁਝਾਅ ਹੈ ਕਿ ਇਸ ਕੰਮ ਵਾਸਤੇ ਘੱਟ ਕੁਆਲੀਫਾਈਡ ਬੰਦਾ ਡਿਪਾਰਟਮੈਂਟ ਵਿਚੋਂ ਪਰਮੋਟ ਨਾ ਕੀਤਾ ਜਾਵੇ । ਹਾਈ-ਕੁਆਲੀਫਾਇਡ ਟੀਚਰ ਨੂੰ ਹੀ ਲਾਇਆ ਜਾਵੇ ਤਾਂ ਕਿ ਜੋ ਟੀਚਰਜ਼ ਟਰੇਨਿੰਗ ਲੈਣ ਆਉਂਦੇ ਹਨ, ਉਹ ਇਹ ਮਹਿਸੂਸ ਨਾ ਕਰਨ ਕਿ ਅਸੀਂ ਉਸ ਟੀਚਰ ਤੋਂ ਜ਼ਿਆਦਾ ਕੁਆਲੀਫਾਇਡ ਹਾਂ ਤਾਂਕਿ ਉਹ ਬੜੇ ਇੰਟਰਸਟ ਨਾਲ ਟਰੇਨਿੰਗ ਲੈ ਸਕਣ ।

ਸਪੀਕਰ ਸਾਹਿਬ, ਇਕ ਹੋਰ ਗੱਲ ਕਾਫੀ ਦੇਰ ਤੋਂ ਚੱਲ ਰਹੀ ਹੈ ਕਿ ਜੋ ਪ੍ਰਾਈਵੇਟ ਪਬਲਿਕ ਸਕੂਲ ਖੋਲ੍ਹੇ ਜਾ ਰਹੇ ਹਨ, ਉਨ੍ਹਾਂ ਵਿੱਚ ਸਾਡੀ ਜੋ ਨਵੀਂ ਜਨਰੇਸ਼ਨ ਹੈ, ਉਹ ਆਪਣੇ ਪੰਜਾਬ ਦੇ ਕਲਚਰ ਨੂੰ ਭੁੱਲਦੀ ਜਾ ਰਹੀ ਹੈ, ਆਪਣੇ ਸਭਿਆਚਾਰਕ ਵਿਰਸੇ ਨੂੰ ਭੁੱਲਦੀ ਜਾ ਰਹੀ ਹੈ । ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਇਸਦੇ ਨਾਲ ਹੀ ਉਨ੍ਹਾਂ ਦਾ

[ ਸਰਦਾਰ ਈਸ਼ਰ ਸਿੰਘ ]

ਕੋਈ ਨਾਰਮ ਫਿਕਸ ਨਹੀਂ ਹੈ ਕਿ ਕਿੰਨੀ ਫੀਸ ਲੈਣੀ ਹੈ ਨਾ ਹੀ ਉਥੇ ਬੱਚਿਆਂ ਨੂੰ ਕੋਈ ਫੈਸਲਿਟੀਆਂ ਮਿਲਦੀਆਂ ਹਨ, ਨਾ ਹੀ ਅੱਛੇ ਕਮਰੇ ਹਨ ਔਰ ਨਾ ਹੀ ਖੁਲ੍ਹੇ ਖੇਡਣ ਦੇ ਮੈਦਾਨ ਹਨ । ਮੈਂ ਆਪ ਦੇ ਰਾਹੀਂ ਬੇਨਤੀ ਕਰਦਾ ਹਾਂ ਕਿ ਸਰਕਾਰ ਨੂੰ ਇਸ ਉਤੇ ਗੌਰ ਕਰਨਾ ਚਾਹੀਦਾ ਹੈ । ਵਿੱਤ ਮੰਤਰੀ ਜੀ ਨੇ ਭਰੋਸਾ ਦਿੱਤਾ ਹੈ ਕਿ ਇਸ ਦੇ ਬਾਰੇ ਗੌਰ ਕਰਕੇ ਪਾਲਿਸੀ ਬਣਾਈ ਜਾਵੇਗੀ । ਮੈਂ ਇਸ ਲਈ ਇਨ੍ਹਾਂ ਦਾ ਬਹੁਤ ਧੰਨਵਾਦੀ ਹਾਂ । ਆਸ ਹੈ ਕਿ ਜਲਦੀ ਤੋਂ ਜਲਦੀ ਪਾਲਿਸੀ ਲਾਗੂ ਕੀਤੀ ਜਾਵੇਗੀ ।

Mr. Speaker : Thank you, wind up please.

**ਸਰਦਾਰ ਈਸ਼ਰ ਸਿੰਘ** : ਐਜੂਕੇਸ਼ਨ ਤੋਂ ਬਾਅਦ ਸੋਸ਼ਲ ਵੈਲਫੇਅਰ ਵਾਲੇ ਪਾਸੇ ਚਲਦੇ ਹਾਂ । ਸਾਡੇ ਜੋ ਸਮਾਜ ਦੇ ਗਰੀਬ ਲੋਕ ਹਨ, ਅਨੁਸੂਚਿਤ ਜਾਤੀਆਂ ਦੇ ਲੋਕ ਹਨ, ਪਛੜੀਆਂ ਸ਼੍ਰੇਣੀਆਂ ਦੇ ਲੋਕ ਹਨ, ਇਨ੍ਹਾਂ ਲੋਕਾਂ ਦਾ ਇਸ ਮਹਾਨ ਸਦਨ ਬਣਾਉਣ ਦੇ ਵਿੱਚ ਬਹੁਤ ਯੋਗਦਾਨ ਹੈ । ਫਰਵਰੀ, 1992 ਵਿੱਚ ਇਨ੍ਹਾਂ ਲੋਕਾ ਨੇ, ਡਰ ਦੇ ਮਾਹੌਲ ਵਿੱਚ ਵੀ ਇਹ ਸਰਕਾਰ ਬਣਾਉਣ ਲਈ ਯੋਗਦਾਨ ਪਾਇਆ । ਜੇਕਰ ਇਹ ਵੋਟ ਨਾ ਪਾਉਂਦੇ ਤਾਂ ਇਹ ਮਹਾਨ ਸਦਨ ਹੋਂਦ ਵਿੱਚ ਨਹੀਂ ਆ ਸਕਦਾ ਸੀ । ਇਸ ਮਹਾਨ ਸਦਨ ਦੇ ਨੇਤਾ ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ, ਪੰਜਾਬ ਬਣੇ ਔਰ ਇਸ ਸਰਕਾਰ ਦੇ ਬਣਨ ਨਾਲ ਪੰਜਾਬ ਵਿੱਚ ਸ਼ਾਂਤੀ ਬਹਾਲ ਹੋਈ ਹੈ । ਇਸ ਲਈ ਮੈਂ ਕਿਹਾ ਹੈ ਕਿ ਇਨ੍ਹਾਂ ਲੋਕਾਂ ਨੇ ਸਹੀ ਮਾਇਨਿਆਂ ਵਿੱਚ ਸਾਡੇ ਹਿੰਦੁਸਤਾਨ ਦੀ ਏਕਤਾ, ਔਰ ਅਖੰਡਤਾ ਵਿੱਚ ਵੱਧ ਤੋਂ ਵੱਧ ਯੋਗਦਾਨ ਪਾਇਆ । ਅੱਜ ਸਾਡੀ ਸਰਕਾਰ ਦਾ, ਸਾਡਾ ਫਰਜ਼ ਬਣਦਾ ਹੈ ਕਿ ਇਨ੍ਹਾਂ ਲੋਕਾਂ ਦਾ ਜੀਵਨ ਪੱਧਰ ਉਚਾ ਬਣਾਈਏ, ਇਨ੍ਹਾਂ ਦੇ ਬੱਚੇ ਸੈਲਫ ਇੰਪਲਾਇਮੈਂਟ ਕਰਨ ਦੇ ਯੋਗ ਹੋਣ । ਗਰੀਬ ਲੋਕਾਂ ਨੂੰ ਅੱਛੀ ਐਜੂਕੇਸ਼ਨ ਦੇਣ ਲਈ ਮੈਂ ਸਰਕਾਰ ਦਾ ਬਹੁਤ ਧੰਨਵਾਦੀ ਹਾਂ । ਇਹੋ ਜਿਹੇ ਕੰਮ ਸਰਕਾਰ ਵੱਲੋਂ ਕੀਤੇ ਜਾਣੇ ਚਾਹੀਦੇ ਹਨ ਤਾਂਕਿ ਗਰੀਬ ਲੋਕ ਵੀ ਅਹਿਸਾਸ ਕਰ ਸਕਣ ਔਰ ਇਹ ਕਹਿਣ

ਕਿ ਅਸੀਂ ਵੀ ਹਿੰਦੁਸਤਾਨ ਦੇ ਨਾਗਰਿਕ ਹਾਂ, ਅਸੀਂ ਵੀ ਇਨ੍ਹਾਂ ਲੋਕਾਂ ਦੇ ਨਾਲ ਹਾਂ, ਇਨ੍ਹਾਂ ਦੇ ਬਰਾਬਰ ਦੀ ਪੱਧਰ ਤੇ ਹਾਂ ਔਰ ਸਾਨੂੰ ਸਰਕਾਰ ਅੱਛਾ ਟਰੀਟ ਕਰਦੀ ਹੈ ।

ਇਸ ਦੇ ਨਾਲ ਹੀ ਮੈਂ ਕੁਝ ਹੋਰ ਸੁਝਾਅ ਦੇਣਾ ਚਾਹੁੰਦਾ ਹਾਂ, ਜਿਵੇਂ ਬੁਢਾਪਾ ਪੈਨਸ਼ਨ ਅਤੇ ਵਿਧਵਾ ਪੈਨਸ਼ਨ ਦੀ ਗੱਲ ਹੈ, ਇਸ ਦੇ ਬਾਰੇ ਵਿੱਚ ਇਹ ਹੈ ਕਿ ਜੋ 50 ਰੁਪਏ ਤੋਂ ਘੱਟ ਆਮਦਨ ਹੋਵੇ ਤਾਂ ਉਸ ਬਜ਼ੁਰਗ ਨੂੰ ਪੈਨਸ਼ਨ ਦੇਣੀ ਹੈ । ਇਹ ਸ਼ਰਤ ਬਹੁਤ ਪੁਰਾਣੀ ਚਲੀ ਆ ਰਹੀ ਹੈ । ਮੈਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹੁਣ ਇਹ ਸ਼ਰਤ; ਡੇਢ ਸੌ ਰੁਪਏ ਤਕ ਕਰਨੀ ਚਾਹੀਦੀ ਹੈ । ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਪੈਨਸ਼ਨ ਸੌ, ਡੇਢ ਸੌ ਰੁਪਏ ਤੋਂ ਤਿੰਨ ਸੌ ਰੁਪਏ ਮਹੀਨਾ ਕਰਨੀ ਚਾਹੀਦੀ ਹੈ । ਇਹ 10 ਰੁਪਏ ਰੋਜ਼ ਦਾ ਖਰਚ ਕੋਈ ਜ਼ਿਆਦਾ ਨਹੀਂ ਹੈ ।

ਦੂਸਰਾ, ਵਿਧਵਾ ਪੈਨਸ਼ਨ ਦੇ ਬਾਰੇ ਸ਼ਰਤ ਹੈ ਕਿ ਜੇ ਉਸ ਦਾ ਵੱਡਾ ਲੜਕਾ 18 ਸਾਲ ਦੀ ਉਮਰ ਦਾ ਹੋ ਜਾਏ ਤਾਂ ਉਸ ਵਿਧਵਾ ਨੂੰ ਪੈਨਸ਼ਨ ਨਹੀਂ ਮਿਲਣੀ । ਸਪੀਕਰ ਸਾਹਿਬ, ਵਿਧਵਾ, ਵਿਧਵਾ ਹੀ ਹੈ, ਅਗਰ 18 ਸਾਲ ਦਾ ਬੱਚਾ ਹੋ ਜਾਂਦਾ ਹੈ ਤਾਂ ਕੀ ਗਰੰਟੀ ਹੈ ਕਿ ਉਹ ਬੱਚਾ ਆਪਣੀ ਮਾਂ ਨੂੰ ਰਖਣਾ ਚਾਹੇਗਾ ਵੀ ਜਾਂ ਨਹੀਂ । ਇਸ ਲਈ ਮੈਂ ਇਹ ਸਮਝਦਾ ਹਾਂ ਕਿ ਇਹ ਜੋ ਸ਼ਰਤ ਹੈ ਇਹ ਖਤਮ ਕਰ ਦੇਣੀ ਚਾਹੀਦੀ ਹੈ ।

ਸਪੀਕਰ ਸਾਹਿਬ, ਵਿਧਵਾ ਔਰ ਬੁਢਾਪਾ ਪੈਨਸ਼ਨ ਬਾਰੇ ਇਕ ਹੋਰ ਬੇਨਤੀ ਇਹ ਹੈ ਕਿ ਜੋ ਲੋਕਾਂ ਦੀਆਂ ਐਪਲੀਕੇਸ਼ਨਜ਼ ਬੜੀ ਦੇਰ ਤੋਂ ਪੈਂਡਿੰਗ ਪਈਆਂ ਹਨ, ਉਨ੍ਹਾਂ ਨੂੰ ਜਲਦੀ ਤੋਂ ਜਲਦੀ ਐਕਸਪੇਡਾਇਟ ਕਰਕੇ ਇਸੇ ਫਾਇਨਸ਼ਿਅਲ ਈਅਰ ਵਿੱਚ ਪੈਨਸ਼ਨਾਂ ਦੇ ਦੇਣੀਆਂ ਚਾਹੀਦੀਆਂ ਹਨ ਤਾਂਕਿ ਉਨ੍ਹਾਂ ਦੀ ਕੁਝ ਸਹਾਇਤਾ ਹੋ ਸਕੇ ।

ਸਪੀਕਰ ਸਾਹਿਬ, ਜਿਥੇ ਇਨ੍ਹਾਂ ਲੋਕਾਂ ਵਾਸਤੇ ਸਰਕਾਰ ਨੇ 22 ਕਰੋੜ 38 ਲੱਖ ਰੁਪਏ ਦਾ ਪ੍ਰਬੰਧ ਕੀਤਾ ਹੈ ਉਹ ਦੇ ਨਾਲ-ਨਾਲ ਤਕਰੀਬਨ 40

[ ਸਰਦਾਰ ਈਸ਼ਰ ਸਿੰਘ ]
ਕਰੋੜ ਰੁਪਏ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲੇ ਅਤੇ ਪਛੜੀਆਂ ਸ਼੍ਰੇਣੀਆਂ ਵਾਸਤੇ ਵੀ ਪ੍ਰਬੰਧ ਕੀਤਾ ਹੈ ।

**Mr. Speaker :** Wind up, please.

**ਸਰਦਾਰ ਈਸ਼ਰ ਸਿੰਘ :** ਇਸ ਦੇ ਤਹਿਤ ਸਾਡੇ ਮੁੱਖ ਮੰਤਰੀ ਸਾਹਿਬ, ਸਰਦਾਰ ਬੇਅੰਤ ਸਿੰਘ ਜੀ ਨੇ ਵਜ਼ੀਫੇ ਦੀ ਰਕਮ 30/- ਰੁਪਏ ਪ੍ਰਤੀ ਮਹੀਨਾ ਕੀਤੀ ਹੈ ਇਸ ਦੇ ਨਾਲ ਬੱਚਿਆਂ ਦਾ ਉਤਸ਼ਾਹ ਵਧਿਆ ਹੈ । ਗਰੀਬ ਪਰਿਵਾਰਾਂ ਨੇ ਇਸ ਦੀ ਰਾਹਤ ਮਹਿਸੂਸ ਕੀਤੀ ਹੈ ਅਤੇ ਸਰਕਾਰ ਦਾ ਧੰਨਵਾਦ ਕੀਤਾ ਹੈ ਕਿ ਸਾਡੀਆਂ ਬੱਚੀਆਂ ਜੋ ਹਨ ਉਹ ਅੱਛੀ ਸਿਖਿਆ ਲੈ ਸਕਣਗੀਆਂ ।

ਸਪੀਕਰ ਸਾਹਿਬ, ਮੈਂ ਇਕ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ ----

**Mr. Speaker :** Wind up, please.

**ਸਰਦਾਰ ਈਸ਼ਰ ਸਿੰਘ :** ਬਸ ਜੀ, ਮੈਂ ਇਹੀ ਬੇਨਤੀ ਕਰਨੀ ਹੈ ਕਿ ਜਿਹੜੇ ਸਾਡੇ ਗਰੀਬ ਲੋਕ ਹਨ ਆਮ ਤੌਰ ਤੇ ਉਨ੍ਹਾਂ ਦੀਆਂ ਬਸਤੀਆਂ ਪਿੰਡਾਂ ਤੋਂ ਬਾਹਰ ਬਣਾਈਆਂ ਹਨ । ਉਨ੍ਹਾਂ ਦੇ ਲਈ ਮੈਂ ਖਾਸ ਤੌਰ ਤੇ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਵਾਸਤੇ ਬਸਤੀਆਂ ਤਾਂ ਬਾਹਰ ਬਣਾ ਦਿੱਤੀਆਂ ਲੇਕਿਨ ਉਹ ਰਹਿਣ ਦੇ ਕਾਬਲ ਨਹੀਂ ਕਿਉਂਕਿ ਉਥੇ ਜੋ ਰਹਿਣ ਵਾਸਤੇ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਉਹ ਪੂਰੀਆਂ ਨਹੀਂ ਦਿੱਤੀਆਂ ਗਈਆਂ । ਜਿਸ ਤਰ੍ਹਾਂ ਪਾਣੀ ਹੈ, ਬਿਜਲੀ ਹੈ, ਰਸਤਾ ਜਾਂ ਰੋਡ ਹੈ ਉਹ ਸਹੂਲਤਾਂ ਉਨ੍ਹਾਂ ਨੂੰ ਮੁਹੱਈਆ ਕੀਤੀਆਂ ਜਾਣ । ਇਹ ਸਰਕਾਰ ਨੇ ਇਕ ਅੱਛਾ ਕਦਮ ਚੁੱਕਿਆ ਹੈ ਕਿ ਉਨ੍ਹਾਂ ਦੇ ਰਹਿਣ ਦਾ ਪ੍ਰਬੰਧ ਕੀਤਾ ਹੈ ਪਰ ਮੇਰਾ ਸੁਝਾਵ ਹੈ ਅਤੇ ਇਹ ਮੇਰੀ ਬੇਨਤੀ ਵੀ ਹੈ ਕਿ ਉਨ੍ਹਾਂ ਨੂੰ ਸਹੂਲਤਾਂ ਵੀ ਪੂਰੀਆਂ ਦਿੱਤੀਆਂ ਜਾਣ। ਅੰਤ ਵਿੱਚ ਸਪੀਕਰ ਸਾਹਿਬ, ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਜੋ ਮੈਂ ਸੁਝਾਵ ਰੱਖੇ ਹਨ ਉਨ੍ਹਾਂ ਤੇ ਸਰਕਾਰ ਗੌਰ ਕਰੇਗੀ । ਇਤਨਾ ਕਹਿੰਦਾ ਹੋਇਆ ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ । ਜੈ ਹਿੰਦ ।

**Mr. Speaker** : Resume your seat. Shri Madan Mohan Mittal.

**Shri Madan Mohan Mittal (Nangal)** : Many many thanks. I will speak on Demand No. 5 regarding Education and Demand No. 25 regarding the Welfare of Women and Welfare of Scheduled Castes and Backward Classes. ਇਨ੍ਹਾਂ ਦੇ ਬਾਰੇ ਜੋ ਮੰਗਾ ਰੱਖੀਆਂ ਗਈਆਂ ਹਨ ਮੈਂ ਉਨ੍ਹਾਂ ਤੇ ਬੋਲਣ ਲਈ ਖੜ੍ਹਾ ਹੋਇਆ ਹਾਂ । ਸਪੀਕਰ ਸਾਹਿਬ, ਜਿਥੋਂ ਤਕ ਸ਼ਿਕਸ਼ਾ ਦਾ ਤਾਅਲੁੱਕ ਹੈ ਮੈਂ ਕਹਿਣਾ ਚਾਹੁੰਦਾ ਹਾਂ ਕਿ ਭਾਵੇਂ ਦੇਸ਼ ਦੀ ਗੱਲ ਹੈ ਤੇ ਭਾਵੇਂ ਪ੍ਰਦੇਸ਼ ਦੀ ਗੱਲ ਹੈ ਸ਼ਿਕਸ਼ਾ ਨੂੰ ਉਤਨਾ ਸੀਰੀਅਸਲੀ ਨਹੀਂ ਲਿਆ ਜਾ ਰਿਹਾ ਜਿਤਨਾ ਸੀਰੀਅਸਲੀ ਲੈਣਾ ਚਾਹੀਦਾ ਹੈ । ਬੱਚੇ ਦਾ ਜਨਮ ਭਾਵੇਂ ਮਾਂ ਬਾਪ ਕਰਦਾ ਹੈ ਲੇਕਿਨ ਬੱਚੇ ਨੂੰ ਇਨਸਾਨ ਟੀਚਰ ਬਣਾਉਂਦਾ ਹੈ, ਉਸ ਦਾ ਕਰੈਕਟਰ ਉਸ ਦੇ ਸਕੂਲ ਦਾ ਐਨਵਾਇਰਨਮੈਂਟਸ ਬਣਾਉਂਦੇ ਹਨ । 1947 ਤੋਂ ਜਦੋਂ ਤੋਂ ਅਸੀਂ ਆਜ਼ਾਦ ਹੋਏ ਹਾਂ ਸ਼ਿਕਸ਼ਾ ਦਾ ਵਿਕਾਸ ਜਿਸ ਤਰ੍ਹਾਂ ਹੋ ਰਿਹਾ ਸੀ ਉਸ ਤਰ੍ਹਾਂ ਹੀ ਹੁੰਦਾ ਰਿਹਾ ਹੈ । ਮੈਕਾਲੇ ਦੀ ਜਿਸ ਤਰ੍ਹਾਂ ਪਾਲਿਸੀ ਸੀ ਵਾਈਟ ਕਾਲਰਡ ਯੂਥ ਅਤੇ ਅਨਇਮਪਲਾਇਡ ਉਸ ਮੁਤਾਬਿਕ ਜੈਨਰੇਟ ਕੀਤੇ ਗਏ ਹਨ । ਬਿਲਕੁਲ ਇਹੀ ਸਥਿਤੀ ਹੁਣ ਵੀ ਹੈ ਭਾਵੇਂ ਹਿੰਦੁਸਤਾਨ ਨੂੰ ਆਜ਼ਾਦ ਹੋਏ ਕਿੰਨੇ ਸਾਲ ਹੋ ਗਏ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸ਼ਿਕਸ਼ਾ ਵਿੱਚ ਜਿਥੇ ਵੋਕੇਸ਼ਨਲ ਕੋਰਸਿਜ਼ ਹੋਣੇ ਚਾਹੀਦੇ ਹਨ ਉਥੇ ਸਭ ਤੋਂ ਪਹਿਲਾਂ ਮੈਂ ਇਹ ਮੰਗ ਕਰਨੀ ਚਾਹੁੰਦਾ ਹਾਂ ਕਿ ਅਸੀ ਸ਼ਿਕਸ਼ਾ ਦੇ ਵਿੱਚ ਉੱਦਮ ਕਰੀਏ, ਸਬਜੈਕਟ ਇੰਟਰੋਡਿਊਸ ਕਰੀਏ ਜਿਸ ਦੇ ਨਾਲ ਬੱਚਿਆਂ ਦਾ ਕਰੈਕਟਰ ਬਿਲਟ ਹੋਵੇ ਅਤੇ ਜਿਹੜਾ ਇਸ ਵੇਲੇ ਕਲਚਰਲ ਪੋਲੂਸ਼ਨ ਨਾਲ ਉਨ੍ਹਾਂ ਦਾ ਕਰੈਕਟਰ ਨੀਚੇ ਜਾ ਰਿਹਾ ਹੈ ਉਸ ਨੂੰ ਉੱਚਾ ਚੁੱਕਿਆ ਜਾਵੇ ਜਿਸ ਨਾਲ ਦੇਸ਼ ਪ੍ਰਤੀ ਉਸ ਦਾ ਜੋ ਪਿਆਰ ਹੈ ਉਹ ਵਧੇ ਜਿਹੜਾ ਕਿ ਇਸ ਵੇਲੇ ਘਟਦਾ ਜਾ ਰਿਹਾ ਹੈ । ਵਾਸਤਵ ਵਿੱਚ ਬਚਿਆਂ ਦੇ ਕਰੈਕਟਰ ਦਾ ਵਿਕਾਸ ਹੋਣਾ ਚਾਹੀਦਾ ਹੈ ਔਰ ਵਾਸਤਵ ਵਿੱਚ ਰਾਸ਼ਟਰੀ ਪੱਧਰ ਤੇ ਸ਼ਿਕਸ਼ਾ ਦੇਣੀ

[ਸ਼੍ਰੀ ਮਦਨ ਮੋਹਨ ਮਿੱਤਲ ]

ਚਾਹੀਦੀ ਸੀ ਔਰ ਵਾਸਤਵ ਵਿੱਚ ਬੱਚਿਆਂ ਦਾ ਚਰਿੱਤਰ ਉਚਾ ਕਰਕੇ ਦੇਸ਼ ਨਾਲ ਜੋੜਨਾ ਚਾਹੀਦਾ ਹੈ । ਇਸ ਲਈ ਕੋਈ ਉਪਰਾਲਾ ਕਰਨਾ ਚਾਹੀਦਾ ਸੀ ਪਰ ਕੀਤਾ ਕੀ ਗਿਆ ਹੈ? ਉਸ ਲਈ ਕਿਤਾਬਾਂ ਇਤਨੀਆਂ ਇਕੱਠੀਆਂ ਕਰ ਦਿੱਤੀਆਂ ਅਤੇ ਸਲੇਬਸ ਹੀ ਇਤਨਾਂ ਵੱਡਾ ਕਰ ਦਿੱਤਾ ਕਿ ਜਿਸ ਦੇ ਨਾਲ ਕੋਈ ਬੱਚਾ ਇਧਰ ਉਧਰ ਦੇਖ ਹੀ ਨਹੀਂ ਸਕਦਾ । ਵਾਸਤਵ ਵਿੱਚ ਜੋ ਉਸ ਨੂੰ ਸ਼ਿਕਸ਼ਾ ਮਿਲਣੀ ਚਾਹੀਦੀ ਸੀ ਉਹ ਨਹੀਂ ਮਿਲ ਸਕੀ । ਮੈਂ ਚਾਹਾਂਗਾ ਕਿ ਕੋਈ ਐਸੀ ਕਮੇਟੀ ਬਣਾਓ ਜਿਹੜੀ ਟੀਚਰਜ਼ ਨੂੰ ਇਸ ਗੱਲ ਲਈ ਟਰੇਂਡ ਕਰੇ ਕਿ ਉਹ ਬੱਚਿਆਂ ਨੂੰ ਸੰਸਕਾਰਤ ਕਰਨ । ਜਿੰਨਾ ਚਿਰ ਬੱਚਿਆਂ ਨੂੰ ਇਹ ਸ਼ਿਕਸ਼ਾ ਨਹੀਂ ਦਿੱਤੀ ਜਾਂਦੀ, ਬੱਚਿਆਂ ਵਿੱਚ ਚੰਗੇ ਸੰਸਕਾਰ ਨਹੀਂ ਹੋਣਗੇ ਚੰਗਾ ਸਮਾਜ ਨਹੀਂ ਬਣ ਸਕਦਾ । ਮੈਂ ਤੁਹਾਨੂੰ ਇਸ ਗੱਲ ਦੀ ਇਕ ਉਦਾਹਰਣ ਦੇਣਾ ਚਾਹੁੰਦਾ ਹਾਂ ਕਿ ਇਕ ਹਿੰਦੁਸਤਾਨੀ ਅਮਰੀਕਾ ਵਿੱਚ ਰਹਿਣ ਲਗ ਪਿਆ, ਉਥੇ ਉਨ੍ਹਾਂ ਦਾ ਬੱਚਾ ਪੈਦਾ ਹੋਇਆ ਔਰ ਉਸ ਬੱਚੇ ਨੇ ਉਥੇ ਸਿਕਸ਼ਾ ਪ੍ਰਾਪਤ ਕੀਤੀ । ਜਦੋਂ ਬੱਚਾ ਕੁੱਝ ਸਾਲਾਂ ਦਾ ਸੀ ਤਾਂ ਉਸ ਨੇ ਸ਼ਿਕਸ਼ਾ ਪ੍ਰਾਪਤ ਕੀਤੀ । ਇਕ ਦਿਨ ਉਹ ਘਰ ਵਿੱਚ ਬੈਠੇ ਸੀ ਅਤੇ ਰੇਡੀਓ ਸੁਣ ਰਹੇ ਸਨ, ਰੇਡੀਓ ਦੇ ਵਿੱਚ ਨੈਸ਼ਨਲ ਐਨਥਮ ਆਇਆ । ਜਿਸ ਵੇਲੇ ਨੈਸ਼ਨਲ ਐਨਥਮ ਆਇਆ ਤਾਂ ਬੱਚਾ ਖੜ੍ਹਾ ਹੋ ਗਿਆ ਲੇਕਿਨ ਉਸ ਦਾ ਪਿਤਾ ਉਸੇ ਤਰੀਕੇ ਨਾਲ ਕੁਰਸੀ ਤੇ ਬੈਠਾ ਰਿਹਾ । ਉਸ ਨੂੰ ਇਸ ਗੱਲ ਦਾ ਧਿਆਨ ਤਕ ਵੀ ਨਹੀਂ ਕਿ ਰਾਸ਼ਟਰੀ ਗਾਇਨ ਹੋ ਰਿਹਾ ਹੈ ਮੈਨੂੰ ਖੜ੍ਹਾ ਹੋਣਾ ਚਾਹੀਦਾ ਹੈ । ਇਸ ਪ੍ਰਕਾਰ ਇਕ ਇੰਡੀਅਨ ਸੀ ਉਹ ਰੋਜ਼ਾਨਾ 15-20 ਮਿੰਟ ਡਿਊਟੀ ਤੇ ਲੇਟ ਜਾਣ ਦਾ ਆਦੀ ਸੀ । ਉਨ੍ਹਾਂ ਦਾ ਬੱਚਾ ਜੋ ਉਥੇ ਪੈਦਾ ਹੋਇਆ ਸੀ, ਉਹ ਡੇਲੀ ਇਹ ਨੋਟ ਕਰਦਾ ਸੀ ਕਿ ਉਸ ਦਾ ਫਾਦਰ ਕਿੰਨੀ ਦੇਰ ਰੋਜ਼ ਆਫਿਸ ਲੇਟ ਗਿਆ ਹੈ । ਉਸ ਨੇ ਲਾਸਟ ਤੇ ਇਕ ਦਿਨ ਇਹ ਲਿਖਿਆ ਸੀ ਕਿ .. My Daddy comes late by so many minutes. ਇਸ ਲਈ ਇਹ ਜੋ ਕਰੈਕਟਰ ਪੈਦਾ ਕੀਤਾ ਹੈ, ਇਸ ਨੂੰ ਕਾਫੀ ਸਮਾਂ ਲਗਾ ਹੈ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਥੇ ਜੋ ਜਾਗ੍ਰਿਤੀ ਸਿੱਖਿਆ ਰਾਹੀਂ ਆਉਣੀ

ਚਾਹੀਦੀ ਸੀ ਉਹ ਨਹੀਂ ਆਈ । ਇਥੇ ਕਿਤਾਬਾਂ ਦੀ ਗੱਲ ਕੀਤੀ ਜਾਂਦੀ ਹੈ, ਪ੍ਰਾਇਮਰੀ ਸਕੂਲ ਖੋਲ੍ਹਣ ਦੇ ਬਾਰੇ ਗਲ ਕੀਤੀ ਜਾਂਦੀ ਹੈ, ਸਕੂਲ ਅਪਗਰੇਡ ਕਰਨ ਦੀ ਗਲ ਕੀਤੀ ਜਾਂਦੀ ਹੈ ਪਰ ਇਸ ਨਾਲ ਨੇਸ਼ਨ ਬਿਲਟਅਪ ਨਹੀਂ ਹੋਵੇਗਾ । ਜੋ ਸਿੱਖਿਆ ਦਾ ਵਾਸਤਵਿਕ ਮੋਟਿਵ ਹੈ, ਜੋ ਅਸੀਂ ਰਚਨਾ ਕਰਨਾ ਚਾਹੁੰਦੇ ਹਾਂ ਉਹ ਨਹੀਂ ਹੋ ਸਕੇਗਾ । ਮੇਰਾ ਸੁਝਾਵ ਹੈ ਕਿ ਬੱਚਿਆਂ ਵਿਚ ਕਰੈਕਟਰ ਬਿਲਡ ਕਰਨ ਵਾਸਤੇ ਟੀਚਰਜ਼ ਦੀ ਐਫੀਸ਼ੀਂ ਦੀ ਸਪੈਸ਼ਲ ਕਲਾਸਿਜ਼ ਲਾਉਣੀਆਂ ਚਾਹੀਦੀਆਂ ਹਨ । ਪਰ ਅੱਜ ਕੀ ਹੋ ਰਿਹਾ ਹੈ? ਇਸ ਤਰ੍ਹਾਂ ਦੀਆਂ ਐਗਜ਼ਾਮਪਲਜ਼ ਹਨ ਕਿ ਕਈ ਸਕੂਲਾਂ ਨੂੰ ਤਾਂ ਕਮਿਊਨਲ ਸਕੂਲ ਕਹਿ ਕੇ ਉਨ੍ਹਾਂ ਦੀਆਂ ਗਰਾਂਟਾਂ ਬੰਦ ਕਰ ਦਿੱਤੀਆਂ ਗਈਆਂ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਲਾਲਾ ਲਾਜਪਤ ਰਾਏ ਵਰਗੇ ਇਨ੍ਹਾਂ ਡੀ.ਏ.ਵੀ. ਸਕੂਲਾਂ ਵਿਚ ਨਹੀਂ ਪੜ੍ਹੇ ਰਹੇ ? ਕੀ ਉਨ੍ਹਾਂ ਵਿਚ ਦੇਸ਼ ਦੇ ਲਈ ਭਾਵਨਾ ਜਾਗ੍ਰਤ ਨਹੀਂ ਹੋਈ ? ਪਰ ਅੱਜ ਸਰਕਾਰ ਇਸ ਪਾਸੇ ਧਿਆਨ ਨਹੀਂ ਦੇ ਰਹੀ । ਮੇਰੀ ਬੇਨਤੀ ਹੈ ਕਿ ਸਿਖਿਆ ਦਾ ਸਤਰ ਉਚਾ ਕਰਨ ਤੇ ਜ਼ਿਆਦਾ ਜ਼ੋਰ ਦੇਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਇਥੇ ਹੁਣ ਤਕ ਸਿੱਖਿਆ ਦੇ ਮਾਮਲੇ ਵਿਚ ਤਜਰਬੇ ਹੁੰਦੇ ਰਹੇ ਹਨ । ਕਦੇ 10 ਜਮ੍ਹਾਂ 2 ਕਰ ਦਿੱਤਾ ਅਤੇ ਕਦੇ 10 ਪਲਸ ਇਕ ਕਰ ਦਿੱਤਾ ਅਤੇ ਕਦੇ ਪਿਓਰ ਟੈਨ ਕਲਾਸ ਕਰ ਦਿੱਤੀ । ਹਰ ਵੇਲੇ ਨਵਾਂ ਅਨੁਭਵ ਹੁੰਦਾ ਰਿਹਾ ਹੈ । ਜਦੋਂ 10 ਪਲਸ 2 ਦਾ ਸੈਮੀਨਾਰ ਹੋਇਆ ਤਾਂ ਉਸ ਵੇਲੇ ਇਹ ਗਲ ਹੋਈ ਸੀ ਕਿ ਮੈਟਰਿਕ ਤਕ 3 ਲੈਂਗੁਏਜ ਹਰ ਬੱਚਾ ਪੜ੍ਹੇਗਾ । ਪਰ ਵੋਕੇਸ਼ਨਲ ਸਿਖਿਆ ਵਲ ਕੋਈ ਧਿਆਨ ਨਹੀਂ ਦਿੱਤਾ ਗਿਆ । ਵੋਕੇਸ਼ਨਲ ਐਜੂਕੇਸ਼ਨ ਜੋ ਬੱਚੇ ਨੂੰ ਮਿਲਦੀ ਰਹਿੰਦੀ ਤਾਂ ਬੱਚਾ ਆਪਣਾ ਕੰਮ ਕਾਰ ਚਲਾ ਸਕਦਾ ਹੈ ਉਸ ਨੂੰ ਸਰਕਾਰੀ ਨੌਕਰੀ ਵਿਚ ਬਾਬੂ ਲਗਣ ਦੀ ਕੋਸ਼ਿਸ਼ ਨਹੀਂ ਕਰਨੀ ਪਵੇਗੀ । ਹਰ ਸਾਲ ਅਨ ਇੰਪਲਾਏਮੈਂਟ ਵਿਚ ਰਜਿਸਟ੍ਰੇਸ਼ਨ ਵੱਧ ਰਹੀ ਹੈ । ਜਿੰਨਿਆਂ ਨੂੰ ਨੌਕਰੀ ਮਿਲਦੀ ਹੈ ਉਸ ਤੋਂ ਵੱਧ ਰਜਿਸਟ੍ਰੇਸ਼ਨ ਹੋ ਜਾਂਦੀ ਹੈ । ਇਸ ਲਈ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਐਜੂਕੇਸ਼ਨ

[ਸ਼੍ਰੀ ਮਦਨ ਮੋਹਨ ਮਿੱਤਲ ]

ਸਿਸਟਮ ਵਿਚ ਜ਼ਬਰਦਸਤੀ 3 ਲੈਂਗੁਏਜ਼ ਨਹੀਂ ਪੜ੍ਹਾਈ ਜਾਣੀਆਂ ਚਾਹੀਦੀਆਂ । ਮੈਟ੍ਰਿਕ ਕਰਨ ਤੋਂ ਬਾਅਦ ਇਕ ਲੈਂਗੁਏਜ ਅਤੇ ਬਾਕੀ ਜਿਹੜੇ ਵੀ ਵੋਕੇਸ਼ਨ ਵਿਚ ਕੋਈ ਸਪੈਸ਼ਲਾਈਜ਼ੇਸ਼ਨ ਕਰਨਾ ਚਾਹੁੰਦਾ ਹੈ, ਉਹ ਕਰਨ ਦੇਣੀ ਚਾਹੀਦੀ ਹੈ । ਇਹ ਵੋਕੇਸ਼ਨਲ ਸਬਜੈਕਟਸ ਕੰਪਲਸਰੀ ਕਰਨੇ ਚਾਹੀਦੇ ਹਨ । ਇਹ ਵੋਕੇਸ਼ਨਲ ਸਬਜੈਕਟਸ ਇਤਨੇ ਹੋਣ ਕਿ ਹਰ ਬੱਚਾ ਆਪਣੀ ਇੱਛਾ ਦੇ ਅਨੁਸਾਰ ਪੜ੍ਹ ਸਕੇ । ਇਸ ਲਈ ਇਸ ਦੇ ਲਈ ਪਲਾਨਿੰਗ ਕਰਨੀ ਚਾਹੀਦੀ ਹੈ । ਆਈ.ਟੀ.ਆਈ. ਵਿਚ ਜਿਹੜੇ ਬੱਚੇ ਪੜ੍ਹਦੇ ਹਨ ਉਹ ਪੜ੍ਹਾਈ ਸਕੂਲਾਂ ਵਿਚ ਹੀ ਮਿਲ ਜਾਣੀ ਚਾਹੀਦੀ ਹੈ ਤਾਂਕਿ ਉਹ ਪੜ੍ਹਨ ਤੋਂ ਬਾਅਦ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣ ।

ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਐਨ.ਸੀ.ਸੀ. ਹਰ ਸਕੂਲ/ਕਾਲਜ ਵਿਚ ਕੰਪਲਸਰੀ ਕਰਨੀ ਚਾਹੀਦੀ ਹੈ । ਸਿਰਫ ਉਹ ਬੱਚੇ ਛੱਡ ਕੇ ਜਿਹੜੇ ਫਿਜ਼ੀਕਲੀ ਫਿਟ ਨਹੀਂ ਹਨ ਬਾਕੀ ਸਭ ਨੂੰ ਇਹ ਟਰੇਨਿੰਗ ਜ਼ਰੂਰ ਦੇਣੀ ਚਾਹੀਦੀ ਹੈ । ਇਸ ਨਾਲ ਹਰ ਬੱਚਾ ਦਿਮਾਗੀ ਤੌਰ ਤੇ ਵੀ ਵਧਦਾ ਹੈ ਅਤੇ ਫਿਜ਼ੀਕਲੀ ਵੀ ਫਿਟ ਹੁੰਦਾ ਹੈ । ਫਿਰ ਲੋੜ ਪੈਣ ਤੇ ਦੇਸ਼ ਦੀ ਸੇਵਾ ਵੀ ਕਰ ਸਕਦਾ ਹੈ । ਅੱਜ ਜਦੋਂ ਕਿ ਸਾਡਾ ਦੇਸ਼ ਹਰ ਪਾਸੇਂ ਖਤਰੇ ਤੇ ਖੜ੍ਹਾ ਹੈ, ਇਨ੍ਹਾਂ ਹਾਲਾਤ ਵਿਚ ਇਹ ਟਰੇਨਿੰਗ ਹਰ ਬੱਚੇ ਲਈ ਕੰਪਲਸਰੀ ਕਰਨੀ ਬਹੁਤ ਜ਼ਰੂਰੀ ਹੈ ।

ਇਕ ਗਲ ਮੈਂ, ਸਪੀਕਰ ਸਾਹਿਬ, ਹੋਰ ਕਰਨੀ ਹੈ ਕਿ ਕਾਪੀਇੰਗ ਦੀ ਸਾਡੇ ਦੇਸ਼ ਵਿਚ ਬਹੁਤ ਬੜੀ ਲਾਹਨਤ ਹੈ । ਇਥੇ ਅੱਜ ਕਾਲ ਅਟੈਨਸ਼ਨ ਮੋਸ਼ਨ ਦੇ ਜਵਾਬ ਵਿਚ ਵੀ ਇਹ ਕਿਹਾ ਗਿਆ ਹੈ ਕਿ ਗਾਈਡਜ਼ ਦੀ ਲੋੜ ਹੀ ਉਦੋਂ ਪੈਂਦੀ ਹੈ ਜਦੋਂ ਟੀਚਰਜ਼ ਆਪ ਤਿਆਰ ਨਹੀਂ ਹੁੰਦੇ । ਕਈ ਵਾਰ ਟੀਚਰਜ਼ ਖੁਦ ਕਹਿੰਦੇ ਹਨ ਕਿ ਗਾਈਡ ਪੜ੍ਹ ਲਓ । ਕਈ ਟੀਚਰਜ਼ ਕਲਾਸ ਵਿਚ ਬੱਚਿਆਂ ਨੂੰ ਪੂਰੀ ਤਰ੍ਹਾਂ ਪੜ੍ਹਾਈ ਨਹੀਂ ਕਰਵਾਉਂਦੇ ਪਰ ਉਹ ਆਪਣੇ ਘਰਾਂ ਦੇ ਵਿਚ ਗਰੁੱਪ ਲਗਾ ਕੇ ਪੂਰੀ ਤਰ੍ਹਾਂ ਪੜ੍ਹਾਉਂਦੇ ਹਨ ।

**ਸ਼੍ਰੀ ਸਪੀਕਰ :** ਮਿੱਤਲ ਸਾਹਿਬ, ਕਿੰਨਾ ਸਮਾਂ ਹੋਰ ਲਵੋਗੇ ? 10 ਮਿੰਟ ਤੁਹਾਡੇ ਹੋ ਗਏ ਹਨ। ਹੁਣ ਤੁਸੀਂ ਵਾਈਂਡ ਅੱਪ ਕਰੋ। ਮੈਂ ਤੁਹਾਨੂੰ 5 ਮਿੰਟ ਹੋਰ ਦਿੰਦਾ ਹਾਂ।

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੈਨੂੰ ਟਾਈਮ ਜ਼ਿਆਦਾ ਦਿਓ, ਮੇਰੀ ਪਾਰਟੀ ਦਾ ਹੋਰ ਕੋਈ ਮੈਂਬਰ ਨਹੀਂ ਬੋਲੇਗਾ। ਮੈਂ ਆਪਣੀ ਪਾਰਟੀ ਦਾ ਹੀ ਟਾਈਮ ਲਵਾਂਗਾ ਕਿਉਂਕਿ ਐਜੂਕੇਸ਼ਨ ਸਬਜੈਕਟ ਬਹੁਤ ਵਾਈਡ ਹੈ। ਸਪੀਕਰ ਸਾਹਿਬ, ਗਾਈਡ ਇਕ ਸਾਡੇ ਐਜੂਕੇਸ਼ਨ ਸਿਸਟਮ ਵਿੱਚ ਲਾਹਨਤ ਹੈ ਜੋ ਟੀਚਰਜ਼ ਖ਼ੁਦ ਤਿਆਰੀ ਕਰਕੇ ਨਹੀਂ ਆਉਂਦੇ, ਉਹ ਟੀਚਰਜ਼ ਹੀ ਗਾਈਡਾਂ ਬਾਰੇ ਕਹਿੰਦੇ ਹਨ। ਇਥੇ ਹਾਊਸ ਵਿੱਚ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਸਰਕਾਰ ਨੇ ਟੀਚਰਜ਼ ਟਰੇਨਿੰਗ ਲਈ ਕਲਾਸ ਲਗਾਈ ਹੈ। ਇਹ ਚੰਗੀ ਗਲ ਹੈ ਪਰ ਜਦ ਤੱਕ ਟੀਚਰਜ਼ ਦਾ ਸਮਾਜ ਵਿੱਚ ਸਨਮਾਨ ਨਹੀਂ ਵਧਦਾ ਅਤੇ ਟੀਚਰਜ਼ ਨੂੰ ਸਮਾਜ ਵਿੱਚ ਉੱਚਾ ਦਰਜਾ ਨਹੀਂ ਮਿਲਦਾ ਉਤਨੀ ਦੇਰ ਤੱਕ ਐਜੂਕੇਸ਼ਨ ਵਿੱਚ ਸੁਧਾਰ ਹੋਣਾ ਮੁਸ਼ਕਲ ਹੈ। ਅੱਜ ਕੱਲ੍ਹ ਵਰਲਡ ਵਿੱਚ ਇਕ ਪੈਸੇ ਦਾ ਮਾਪ ਦੰਡ ਰਹਿ ਗਿਆ ਹੈ ਅਤੇ ਹਰ ਚੀਜ਼ ਪੈਸੇ ਨਾਲ ਖਰੀਦੀ ਜਾ ਰਹੀ ਹੈ। ਜਦੋਂ ਕਿਸੇ ਨੂੰ ਪੜ੍ਹ ਲਿਖ ਕੇ ਅੱਛੀ ਨੌਕਰੀ ਨਹੀਂ ਮਿਲਦੀ ਤਾਂ ਉਹ ਨਿਰਾਸ਼ ਹੋ ਕੇ ਕਹਿੰਦਾ ਹੈ ਕਿ ਬੀ.ਐਡ. ਕਰ ਲੈਂਦਾ ਹਾਂ ਜਾਂ ਜੇ.ਬੀ.ਟੀ. ਕਰ ਲੈਂਦਾ ਹਾਂ ਔਰ ਟੀਚਰ ਲੱਗ ਜਾਂਵਾਂਗਾ। ਮੇਰਾ ਸੁਝਾਵ ਹੈ ਕਿ ਟੀਚਰਜ਼ ਲਈ ਬੜੇ ਸਿਲੈਕਟਿਵ ਬੰਦੇ ਜਾਣੇ ਚਾਹੀਦੇ ਹਨ ਔਰ ਟੀਚਿੰਗ ਡਿਪਾਰਟਮੈਂਟ ਦੇ ਵਿੱਚ ਇਤਨੇ ਅੱਛੇ ਸਕੇਲ ਹੋਣੇ ਚਾਹੀਦੇ ਹਨ ਕਿ ਮਿਹਨਤ ਕਰਨ ਵਾਲਾ ਹੀ ਟੀਚਰ ਸਿਲੈਕਟ ਹੋਵੇ ਜਿਸ ਦੇ ਵਿੱਚ ਡੀਵੋਸ਼ਨ ਦੀ ਭਾਵਨਾ ਹੋਵੇ ਅਤੇ ਉਸ ਦੇ ਵਿੱਚ ਕੁਆਲਿਟੀ ਹੋਵੇ। ਸਪੀਕਰ ਸਾਹਿਬ, ਸਾਡੇ ਜ਼ਮਾਨੇ ਵਿੱਚ ਨਕਲ ਨਾ ਦੀ ਕੋਈ ਚੀਜ਼ ਨਹੀਂ ਸੀ ਹੁਣ ਤਾਂ ਨਕਲ ਕਰਵਾਉਣ ਲਈ ਮਾਂ ਬਾਪ ਖ਼ੁਦ ਕਹਿੰਦੇ ਹਨ। ਮੈਂ ਇਕੋ ਕਿਸੇ ਦਾ ਨਾਂ ਨਹੀਂ ਲੈਣਾ ਚਾਹੁੰਦਾ। ਇਕ ਆਨਰੇਬਲ ਮਨਿਸਟਰ ਹਨ ਉਨ੍ਹਾਂ ਨੇ ਆਪਣੇ ਘਰ ਵਿੱਚ ਬੁਲਾ ਕੇ ਪੇਪਰ ਹੱਲ ਕਰਵਾਇਆ।

[ ਸ਼੍ਰੀ ਮਦਨ ਮੋਹਨ ਮਿੱਤਲ ]

ਜੋ ਬੜੀ ਗਲਤ ਗੱਲ ਸੀ । ਸਾਨੂੰ ਇਸ ਸਿਸਟਮ ਨੂੰ ਬਦਲਣ ਲਈ ਕੋਈ ਉਪਰਾਲੇ ਕਰਨੇ ਪੈਣਗੇ । I will give you an example. In foreign countries, if you want to take any test, the candidate is assigned a teacher incharge. You go to such person. He will give you paper. You solve it and you can go back. Nobody looks after whether he is solving the paper with the assistance of the book or without it. That is the real cultivation of character. In fact no book is carried nor copying is done. ਸਪੀਕਰ ਸਾਹਿਬ, ਸਵਾਲ ਨੈਸ਼ਨਲ ਕਰੈਕਟਰ ਦਾ ਹੈ ਜਿਸ ਤੋਂ ਲੋਕ ਪਿਛੇ ਹੱਟ ਗਏ ਹਨ । ਨੈਸ਼ਨਲ ਕਰੈਕਟਰ ਦੀ ਭਾਵਨਾ ਹੋਣੀ ਚਾਹੀਦੀ ਹੈ । ਜਦੋਂ ਅਸੀਂ ਪੇਟਰੋਇਜ਼ਮ ਦੀ ਗੱਲ ਕਰਦੇ ਹਾਂ ਤਾਂ ਇਹ ਕਹਿੰਦੇ ਹਨ ਕਿ ਇਹ ਇੰਟਰਨੈਸ਼ਨਲ ਦੀ ਗੱਲ ਕਰਦੇ ਹਨ ਔਰ ਜੇਕਰ ਅਸੀਂ ਰਾਸ਼ਟਰਵਾਦ ਦੀ ਗੱਲ ਕਰਦੇ ਹਾਂ ਤਾਂ ਇਹ ਕਹਿੰਦੇ ਹਨ ਕਿ ਇਹ ਸੈਕੂਲੇਰਿਜ਼ਮ ਦੀ ਗੱਲ ਕਰਦੇ ਹਨ । ਵੀਅਤਨਾਮ ਨੇ ਕਿੰਨੇ ਸਾਲ ਅਮਰੀਕਾ ਦੇ ਨਾਲ ਲੜਾਈ ਕੀਤੀ ਔਰ ਉਸ ਤੋਂ ਬਾਦ ਉਸ ਨੇ ਇੰਡਸਟਰੀ ਦੇ ਖੇਤਰ ਵਿੱਚ ਇੰਡੀਆ ਨਾਲੋਂ ਵੀ ਜ਼ਿਆਦਾ ਤਰੱਕੀ ਕਰ ਲਈ । ਇਹ ਉਨ੍ਹਾਂ ਵਿੱਚ ਨੈਸ਼ਨੇਲਿਜ਼ਮ ਹੈ । ਸਪੀਕਰ ਸਾਹਿਬ, ਸਿੱਖਿਆ ਦੇ ਖੇਤਰ ਵਿੱਚ ਅਮੀਰ ਅਤੇ ਗਰੀਬ ਦਾ ਇਸ ਦੇ ਵਿੱਚ ਪਾੜਾ ਹੈ । ਅਮੀਰ ਆਦਮੀ ਆਪਣੇ ਬੱਚੇ ਨੂੰ ਅੱਛੇ ਸਕੂਲ ਦੇ ਵਿੱਚ ਐਜੂਕੇਸ਼ਨ ਲੈਣ ਲਈ ਭੇਜ ਦਿੰਦਾ ਹੈ ਉਥੇ ਉਸ ਨੂੰ ਇਨਵਾਇਰਮੈਂਟ ਵੀ ਅੱਛਾ ਮਿਲਦਾ ਹੈ ਔਰ ਦੂਸਰੇ ਪਾਸੇ ਗਰੀਬ ਦੇ ਬੱਚੇ ਨੂੰ ਜਿਹੜਾ ਸਰਕਾਰੀ ਸਕੂਲਾਂ ਦੇ ਵਿੱਚ ਇਨਵਾਇਰਮੈਂਟ ਮਿਲਦਾ ਹੈ ਉਸ ਦੇ ਵਿੱਚ ਫਰਕ ਹੈ । ਇਸ ਉਤੇ ਵਿਚਾਰ ਕਰਨ ਦੀ ਲੋੜ ਹੈ । ਇਸ ਦੀ ਖੋਜ ਕਰਨ ਦੀ ਲੋੜ ਹੈ ਕਿ ਕਿਸ ਤਰ੍ਹਾਂ ਅਸੀਂ ਸਿੱਖਿਆ ਦੇ ਦਰਜੇ ਨੂੰ ਪੰਜਾਬ ਅਤੇ ਹਿੰਦੁਸਤਾਨ ਵਿੱਚ ਉਚਾ ਕਰਨਾ ਹੈ । ਕਿਸ ਤਰ੍ਹਾਂ ਦਾ ਅਸੀਂ ਸਮਾਜ ਬਣਾਉਣਾ ਹੈ ਅਤੇ ਜਿਹੜਾ ਕਾਪਇੰਗ ਦਾ ਕਲਚਰ ਪਾਲਿਊਸ਼ਨ ਹੈ ਉਸ ਨੂੰ ਕਿਸ ਤਰ੍ਹਾਂ ਖਤਮ ਕਰਨਾ ਹੈ ? ਇਹ ਠੀਕ ਹੈ ਕਿ ਸਰਕਾਰ ਨੇ ਬਜਟ ਦੇ

ਵਿੱਚ 20 ਹੋਰ ਸਕੂਲਾਂ ਨੂੰ ਅਪਗਰੇਡ ਕਰਨ ਦਾ ਐਲਾਨ ਕੀਤਾ ਹੈ। ਜਿੰਨੀ ਦੇਰ ਤੱਕ ਤੁਸੀਂ ਇਸ ਵਿੱਚ ਸੁਧਾਰ ਨਹੀਂ ਲਿਆਂਦੇ ਉਤਨੀ ਦੇਰ ਚਾਹੇ ਜਿੰਨੇ ਮਰਜ਼ੀ ਸਕੂਲਾਂ ਨੂੰ ਅਪਗਰੇਡ ਕਰੀ ਜਾਓ ਤੁਸੀਂ ਤਰੱਕੀ ਨਹੀਂ ਕਰ ਸਕਦੇ। ਇਸ ਲਈ ਜਿਹੜੀਆਂ ਵਿਦਿਆ ਦੇ ਖੇਤਰ ਵਿੱਚ ਕਮੀਆਂ ਆ ਗਈਆਂ ਹਨ ਉਨ੍ਹਾਂ ਨੂੰ ਪਹਿਲੋਂ ਦੂਰ ਕਰਨ ਦੀ ਲੋੜ ਹੈ।

ਡੀਮਾਂਡ ਨੰ: 25 ਉੱਤੇ ਕਾਫੀ ਸਕੀਮਾਂ ਰਖੀਆਂ ਗਈਆਂ ਹਨ। ਸਮਾਜ ਭਲਾਈ ਮਹਿਕਮੇ ਲਈ ਕੁਝ ਲੱਖ ਰੁਪਏ ਨਾਲ ਸੁਧਾਰ ਨਹੀਂ ਹੋਵੇਗਾ ਜਿਸ ਦੇ ਵਿੱਚ ਹੋਰ ਜ਼ਿਆਦਾ ਪੈਸਾ ਰਖਣ ਦੀ ਲੋੜ ਹੈ। ਇਨ੍ਹਾਂ ਸ਼ਡਿਊਲਡ ਕਾਸਟਾਂ ਦੀ ਭਲਾਈ ਲਈ ਸਰਕਾਰ ਵਲੋਂ ਕਈ ਪਲਾਨ ਬਣਾਏ ਗਏ ਹਨ। ਸਮਾਜ ਨੇ ਇਨ੍ਹਾਂ ਲੋਕਾਂ ਦੇ ਨਾਲ ਬੜੇ ਅਤਿੱਆਚਾਰ ਕੀਤੇ ਹਨ। ਇਨ੍ਹਾਂ ਨੂੰ ਉੱਚਾ ਚੁੱਕਣ ਲਈ ਜ਼ਿਆਦਾ ਤੋਂ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ ਅਤੇ ਕਾਫੀ ਪੈਸੇ ਦੀ ਲੋੜ ਹੈ ਤੱਦ ਹੀ ਸਮਾਜ ਵਿੱਚ ਇਨ੍ਹਾਂ ਨੂੰ ਦਰਜਾ ਮਿਲ ਸਕੇਗਾ।

ਸਪੀਕਰ ਸਾਹਿਬ, ਸਿਸਟਮ ਵਿੱਚ ਡੀਫੈਕਟਸ ਸਾਡੇ ਲੋਕਾਂ ਨੇ ਲਿਆਂਦੇ। ਕਾਨੂੰਨ ਤਾਂ ਠੀਕ ਬਣੇ ਹੁੰਦੇ ਹਨ ਪਰ ਉਸ ਸਿਸਟਮ ਨੂੰ ਲਾਗੂ ਕਰਨ ਵਾਲੇ ਗਲਤ ਢੰਗ ਦੇ ਨਾਲ ਸੋਚਦੇ ਹਨ। ਸਿਸਟਮ ਵਿੱਚ ਡੀਫੈਕਟਸ ਨਹੀਂ ਹੁੰਦੇ ਪਰ ਲਾਗੂ ਕਰਨ ਵਾਲੇ ਡੀਫੈਕਟਸ ਕਰ ਦਿੰਦੇ ਹਨ।
It was not a caste system. It was on the basis of vocation. But, what we were doing. We still want them to be indentified as members of the Scheduled Castes and Scheduled Tribes. We, ourselves, are drawing a line.

ਸਪੀਕਰ ਸਾਹਿਬ, ਮੈਂ ਡਿਮਾਂਡਾਂ ਪੜ੍ਹੀਆਂ ਹਨ। ਲਿਖਿਆ ਹੈ ਕਿ ਲੜਕੇ ਅਤੇ ਲੜਕੀਆਂ ਵਾਸਤੇ ਅਲੱਗ ਹੋਸਟਲ ਬਣਾਵਾਂਗੇ। ਸ਼ਡਿਊਲਡ ਕਾਸਟ ਅਤੇ ਸ਼ਡਿਊਲਡ ਟਰਾਈਬਜ਼ ਲਈ ਅਲੱਗ ਹੋਸਟਲ ਬਣਾਵਾਂਗੇ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਫੈਸਿਲਿਟੀਜ਼ ਦਿਤੀਆਂ ਜਾਣ ਔਰ ਜੁਆਇੰਟ ਹੋਸਟਲ ਬਣਾਉਣਾ ਚਾਹੀਦਾ ਹੈ। ਉਨ੍ਹਾਂ ਸਾਰਿਆਂ ਨੂੰ ਕੁਲੈਕਟਿਵ ਰਖਣ ਦੀ ਜ਼ਰੂਰਤ ਹੈ।

[ ਸ਼੍ਰੀ ਮਦਨ ਮੋਹਨ ਮਿਤਲ ]

ਜੁਆਇੰਟ ਹੋਸਟਲ ਬਣਨੇ ਚਾਹੀਦੇ ਹਨ । ਇਸੇ ਤਰ੍ਹਾਂ ਹੀ ਜੇਕਰ ਉਨ੍ਹਾਂ ਲਈ ਅਲੱਗ ਘਰ ਬਣਾਉਗੇ ਤਾਂ ਉਨ੍ਹਾਂ ਘਰਾਂ ਵਿੱਚ ਰੋਸ਼ਨੀ ਨਹੀਂ ਹੋਵੇਗੀ, ਪਾਣੀ ਨਹੀਂ ਹੋਵੇਗਾ, ਗਲੀਆਂ ਵਿੱਚ ਸਫਾਈ ਨਹੀਂ ਹੋਏਗੀ । ਜਦ ਤੱਕ ਉਨ੍ਹਾਂ ਦਾ ਵਾਤਾਵਰਨ ਠੀਕ ਨਹੀਂ ਹੋਵੇਗਾ ਉਸ ਤੋਂ ਬਿਨਾਂ ਸ਼ਡਿਊਲਡ ਕਾਸਟ ਅਤੇ ਸ਼ਡਿਊਲਡ ਟਰਾਈਬਜ਼ ਤਰੱਕੀ ਨਹੀਂ ਕਰਨਗੇ । ਉਨ੍ਹਾਂ ਨੂੰ ਅਪਲਿਫਟ ਕਰਨਾ ਚਾਹੀਦਾ ਹੈ । ਜਿਥੇਂ ਅਸੀਂ ਬਾਕੀਆਂ ਨੂੰ ਫੈਸਿਲਿਟੀਜ਼ ਦੇ ਰਹੇ ਹਾਂ ਉਥੇ ਉਨ੍ਹਾਂ ਵੱਲ ਵੀ ਪੂਰਾ ਧਿਆਨ ਦਿੱਤਾ ਜਾਵੇ ਤਾਂ ਕਿ ਉਹ ਵੀ ਡਿਵੈਲਪਮੈਂਟ ਵਿੱਚ ਆਪਣਾ ਹਿੱਸਾ ਪਾ ਸਕਣ । ਇਤਨੀ ਗੱਲ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰਨੀ ਸੁਰਜੀਤ ਕੌਰ ਕਲਕਟ (ਟਾਂਡਾ)** : ਸਪੀਕਰ ਸਾਹਿਬ, ਮੈਂ ਡਿਮਾਂਡ ਨੰ : 25 ਜੋ ਕਿ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਸਬੰਧੀ ਹੈ ਅਤੇ ਇਸਤਰੀਆਂ ਦੀ ਭਲਾਈ ਲਈ ਹੈ, ਤੇ ਬੋਲਣ ਲਈ ਖੜੀ ਹੋਈ ਹਾਂ । ਸਮਾਜ ਭਲਾਈ ਸਕੀਮ ਵਾਸਤੇ ਸਾਡੀ ਸਰਕਾਰ ਨੇ 1993-94 ਵਿੱਚ 19 ਕਰੋੜ 26 ਲੱਖ ਰੁਪਿਆ ਰਖਿਆ ਸੀ ਪਰ 1994-95 ਵਿੱਚ ਵਧਾ ਕੇ 26 ਕਰੋੜ 21 ਲੱਖ ਰੁਪਿਆ ਰੱਖਿਆ ਗਿਆ ਹੈ । ਇਹ ਜੋ 7 ਕਰੋੜ 5 ਲੱਖ ਰੁਪਏ ਦਾ ਵਾਧਾ ਕੀਤਾ ਹੈ ਇਹ ਬੜੀ ਪ੍ਰਸ਼ੰਸਾਯੋਗ ਗੱਲ ਹੈ । ਇਸੇ ਤਰ੍ਹਾਂ ਬੁਢਾਪਾ ਪੈਨਸ਼ਨ, ਯਤੀਮਾਂ ਵਾਸਤੇ, ਅਪਾਹਜਾਂ ਵਾਸਤੇ ਪੈਨਸ਼ਨਾਂ ਲਈ 17 ਕਰੋੜ 40 ਲੱਖ ਰੁਪਏ ਤੋਂ ਵਧਾ ਕੇ 22 ਕਰੋੜ 38 ਲੱਖ ਰੁਪਿਆ ਕੀਤਾ ਗਿਆ ਹੈ । ਇਸ ਵਿੱਚ 5 ਕਰੋੜ 2 ਲੱਖ ਰੁਪਏ ਦਾ ਵਾਧਾ ਕੀਤਾ ਗਿਆ ਹੈ । ਇਸ ਲਈ ਵੀ ਮੈਂ ਪੰਜਾਬ ਸਰਕਾਰ ਦੀ ਪ੍ਰਸ਼ੰਸਾ ਕਰਦੀ ਹਾਂ । ਮੈਂ ਸਪੀਕਰ ਸਾਹਿਬ, ਇਹ ਸੁਜੈਸ਼ਨ ਦੇਣਾ ਚਾਹੁੰਦੀ ਹਾਂ ਕਿ ਵਿਧਵਾ ਔਰਤ ਨੂੰ ਪੈਨਸ਼ਨ ਤਾਂ ਦਿਤੀ ਜਾਂਦੀ ਹੈ ਪਰ ਜਦੋਂ ਉਸ ਦਾ ਬੱਚਾ 18 ਸਾਲ ਦਾ ਹੁੰਦਾ ਤਾਂ ਉਹ ਪੈਨਸ਼ਨ ਬੰਦ ਕਰ ਦਿੱਤੀ ਜਾਂਦੀ ਹੈ । ਫਿਰ ਦੋਬਾਰਾ ਬੁਢਾਪਾ ਪੈਨਸ਼ਨ ਮੁੜ ਕੇ ਮੁਸ਼ਕਲ ਦੇ ਨਾਲ ਲਗਦੀ ਹੈ । ਮੇਰੀ ਰਿਕੁਐਸਟ ਹੈ ਕਿ ਜਦੋਂ ਬੱਚਾ ਬਾਲਗ ਹੋ ਜਾਂਦਾ ਹੈ ਤਾਂ ਉਸ ਬਿਰਧ

ਮਾਤਾ ਦੀ ਪੈਨਸ਼ਨ ਬੰਦ ਨਹੀਂ ਹੋਣੀ ਚਾਹੀਦੀ । ਕਿਉਂਕਿ ਇਹ ਜ਼ਰੂਰੀ ਨਹੀਂ ਕਿ ਹਰ 18 ਸਾਲ ਦੇ ਬੱਚੇ ਨੂੰ ਕੰਮ ਮਿਲ ਜਾਵੇ ਜਾਂ ਕੰਮ ਮਿਲਣ ਤੇ ਆਪਣੀ ਮਾਤਾ ਪਿਤਾ ਦਾ ਖਿਆਲ ਨਹੀਂ ਰਖਦਾ ਤਾਂ ਉਨ੍ਹਾਂ ਨੂੰ ਬੁਢਾਪੇ ਵਿੱਚ ਪੈਸੇ ਦੀ ਜਰੂਰਤ ਪੈਂਦੀ ਹੈ ਅਤੇ ਦਵਾਈ ਆਦਿ ਵੀ ਲੈਣੀ ਹੁੰਦੀ ਹੈ । ਮੈਂ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੂੰ ਕਹਾਂਗੀ ਕਿ ਉਹ ਇਸ ਵੱਲ ਧਿਆਨ ਦੇਣ ।

ਮੈਂ ਮੁੱਖ ਮੰਤਰੀ ਜੀ ਨੂੰ ਵਧਾਈ ਦਿੰਦੀ ਹਾਂ ਕਿ ਉਨ੍ਹਾਂ ਨੇ ਪੰਜਾਬ ਵਿੱਚ ਰਾਜ ਮਹਿਲਾ ਕਮਿਸ਼ਨ ਬਣਾਇਆ ਹੈ । ਇਹ ਕਮਿਸ਼ਨ ਸਰਕਾਰ ਨੇ ਇਸਤਰੀਆਂ ਦੀ ਭਲਾਈ ਵਾਸਤੇ, ਉਨ੍ਹਾਂ ਦੇ ਵਿਕਾਸ ਵਾਸਤੇ, ਸਲਾਹ ਦੇਣ ਵਾਸਤੇ ਬਣਾਇਆ ਹੈ । ਵਿਧਵਾ ਔਰਤਾਂ ਲਈ ਸ਼ਾਰਟ ਸਟੇਅ ਹਾਊਸ ਬਣਾਏ ਗਏ ਹਨ, ਇਹ ਵਿਧਵਾ ਔਰਤਾਂ ਲਈ ਸਹਾਰਾ ਬਣ ਗਿਆ ਹੈ । ਸਰਕਾਰ ਵੱਲੋਂ ਲੜਕੀਆਂ ਲਈ ਬਾਲ ਗ੍ਰਹਿ ਕਾਇਮ ਕੀਤੇ ਗਏ ਹਨ । ਇਹ ਵੀ ਸਰਕਾਰ ਦੀ ਪ੍ਰਸ਼ੰਸਨੀਯ ਨੀਤੀ ਹੈ । ਨੇਤਰਹੀਨਾਂ ਲਈ ਵਿਦਿਅਕ ਅਤੇ ਲਾਇਬ੍ਰੇਰੀ ਦੀਆਂ ਸਹੂਲਤਾਂ ਮੁਹੱਈਆ ਕੀਤੀਆਂ ਗਈਆਂ ਹਨ । ਇਹ ਵੀ ਇਕ ਬਹੁਤ ਵੱਡੀ ਇਨਸਾਨੀਅਤ ਵਾਲੀ ਗੱਲ ਹੈ । ਇੰਦਰਾ ਆਵਾਸ ਯੋਜਨਾ ਦੇ ਤਹਿਤ 6000 ਕੱਚੇ ਮਕਾਨ ਅਨੁਸੂਚਿਤ ਜਾਤੀਆਂ ਨੂੰ ਦਿੱਤੇ ਗਏ ਅਤੇ ਸਾਡੀ ਸਰਕਾਰ ਨੇ 34 ਕਰੋੜ ਰੁਪਏ ਦੀ ਰਕਮ ਰੱਖੀ ਹੈ ਜਿਸ ਨਾਲ 6000 ਕੱਚੇ ਮਕਾਨ ਪੱਕੇ ਕਰ ਦਿੱਤੇ ਜਾਣਗੇ । ਭੂਮੀਹੀਨ ਅਨੁਸੂਚਿਤ ਜਾਤੀ ਦੇ ਵਿਅਕਤੀਆਂ ਨੂੰ ਔਰ ਛੋਟੇ ਕਿਸਾਨ ਜਿਹੜੇ ਭੂਮੀਹੀਨ ਹਨ, ਉਨ੍ਹਾਂ ਵਾਸਤੇ ਸ਼ਹਿਦ ਦੀਆਂ ਮੱਖੀਆਂ ਪਾਲਣ ਵਾਸਤੇ 40 ਲੱਖ ਤੋਂ ਰਕਮ ਵਧਾ ਕੇ 80 ਲੱਖ ਰੁਪਏ ਕਰ ਦਿੱਤੀ ਗਈ ਹੈ । ਇਸ ਲਈ ਵੀ ਮੈਂ ਪੰਜਾਬ ਸਰਕਾਰ ਦੀ, ਸਰਦਾਰ ਬੇਅੰਤ ਸਿੰਘ ਦੀ ਅਤਿ ਧੰਨਵਾਦੀ ਹਾਂ ਜਿਨ੍ਹਾਂ ਨੇ ਅਨੁਸੂਚਿਤ ਜਾਤੀਆਂ ਅਤੇ ਇਸਤਰੀਆਂ ਵੱਲ ਪੂਰਨ ਰੂਪ ਵਿੱਚ ਧਿਆਨ ਦਿੱਤਾ ਹੈ ।

ਸਾਡੀ ਸਰਕਾਰ ਨੇ ਡਾਕਟਰ ਅੰਬੇਦਕਰ ਜੀ ਦਾ ਬੁੱਤ ਅਤੇ ਭਵਨ ਹਰ ਜ਼ਿਲ੍ਹੇ ਵਿੱਚ ਬਣਾਉਣ ਵਾਸਤੇ 2 ਕਰੋੜ ਰੁਪਏ ਦੀ ਰਕਮ ਰਖੀ ਹੈ ਜਿਸ ਦੇ

[ ਸਰਦਾਰਨੀ ਸੁਰਜੀਤ ਕੌਰ ਕਾਲਕਟ ]
ਨਾਲ ਹਰ ਜ਼ਿਲ੍ਹੇ ਦੇ ਵਿੱਚ ਡਾਕਟਰ ਅੰਬੇਦਕਰ ਦੀ ਯਾਦ ਔਰ ਭਵਨ ਬਣਾਏ ਜਾਣਗੇ । ਮੇਰਾ ਖਿਆਲ ਹੈ ਕਿ ਮੇਰੇ ਵੀਰ ਜਿਹੜੇ ਬੀ.ਐਸ.ਪੀ. ਪਾਰਟੀ ਵਾਲੇ ਹਨ, ਇਹ ਉਨ੍ਹਾਂ ਨੂੰ ਆਪਣਾ ਜਾਤੀ ਨੇਤਾ ਸਮਝਦੇ ਹਨ ਅਤੇ ਸਮਝਦੇ ਹਨ ਕਿ ਉਹ ਸਾਡੇ ਹੀ ਹਨ । ਪਰ ਇਹ ਇਸ ਗੱਲ ਨੂੰ ਨਹੀਂ ਸਮਝਦੇ ਕਿ ਕਾਂਗਰਸ ਪਾਰਟੀ ਐਸੀ ਪਾਰਟੀ ਹੈ ਜਿਸਦਾ ਹਮੇਸ਼ਾ ਤੋਂ ਸਿਧਾਂਤ ਰਿਹਾ ਹੈ ਕਿ "ਹਿੰਦੂ, ਮੁਸਲਿਮ, ਸਿੱਖ ਇਸਾਈ, ਸਭੀ ਹਮ ਭਾਈ ਭਾਈ" । (ਥੰਪਿੰਗ) ਕਾਂਗਰਸ ਇਕ ਐਸੀ ਕਲਾਸ ਹੈ ਜਿਹੜੀ ਸਾਰਿਆਂ ਨੂੰ ਅਪਣਾਉਂਦੀ ਹੈ । ਹਮੇਸ਼ਾਂ ਇਕੋ ਲਫਜ਼ ਕਹਿੰਦੇ ਹਨ ਕਿ ਸਾਡੇ ਡਾਕਟਰ ਅੰਬੇਦਕਰ, ਪਰ ਇਹ ਇਸ ਗੱਲ ਨੂੰ ਨਹੀਂ ਸੋਚਦੇ ਕਿ ਜਵਾਹਰ ਲਾਲ ਨਹਿਰੂ ਜੀ ਨੇ ਹੀ ਭਾਰਤ ਦਾ ਸੰਵਿਧਾਨ ਬਣਾਉਣ ਦੀ ਡਿਊਟੀ ਡਾਕਟਰ ਅੰਬੇਦਕਰ ਨੂੰ ਬਖਸ਼ੀ ਸੀ । ਇਹ ਕਾਂਗਰਸ ਪਾਰਟੀ ਦੀ ਵਿਸ਼ੇਸ਼ਤਾ ਹੈ, ਜਵਾਹਰ ਲਾਲ ਨਹਿਰੂ ਜੀ ਦੀ ਵਿਸ਼ੇਸ਼ਤਾ ਹੈ । (ਥੰਪਿੰਗ)

ਸਪੀਕਰ ਸਾਹਿਬ, ਸਾਡੀ ਇਸਤਰੀ ਜਾਤੀ ਨੂੰ ਪਹਿਲਾਂ ਬਿਲਕੁਲ ਅਧਿਕਾਰ ਨਹੀਂ ਸੀ । ਅਸੀਂ ਪਿਛੇ ਨਜ਼ਰ ਮਾਰੀਏ ਤਾਂ ਪਤਾ ਚਲਦਾ ਹੈ ਕਿ ਸਾਰਾ ਪਰਿਵਾਰ ਉਚੀ ਜਗ੍ਹਾ ਤੇ ਬੈਠਦਾ ਸੀ, ਪਰ ਔਰਤ ਨੀਚੀ ਜਗ੍ਹਾ ਤੇ ਬੈਠਦੀ ਸੀ । ਇਸਤਰੀ ਜਾਤੀ ਨੂੰ ਵੀ ਲਤਾੜਿਆਂ ਵਰਗਾਂ ਨਾਲ ਹੀ ਸਮਝਿਆ ਜਾਂਦਾ ਸੀ । ਇਹ ਕਾਂਗਰਸ ਸਰਕਾਰ ਦੀ ਹੀ ਦੇਣ ਹੈ ਜਿਸਨੂੰ ਇਸਤਰੀ ਜਾਤੀ ਭੁੱਲ ਨਹੀਂ ਸਕਦੀ । ਇਸਤਰੀ ਨੂੰ ਮਰਦਾਂ ਦੇ ਬਰਾਬਰ ਖੜੇ ਹੋਣ ਦਾ ਹੱਕ ਕਾਂਗਰਸ ਪਾਰਟੀ ਨੇ ਬਖਸ਼ਿਆ ਹੈ । (ਥੰਪਿੰਗ) ਸਾਡੇ ਸਵਰਗੀ ਪ੍ਰਧਾਨ ਮੰਤਰੀ ਜੀ . . . (ਅਪੋਜ਼ੀਸ਼ਨ ਵੱਲੋਂ ਵਿਘਨ) ਸ਼੍ਰੀ ਰਾਜੀਵ ਗਾਂਧੀ ਜੀ ਨੇ 33% ਨਾਰੀ ਜਾਤੀ ਨੂੰ ਹੱਕ ਦਿੱਤੇ ਹਨ । ਅੱਜ ਪੰਚਾਇਤਾਂ ਦੀਆਂ ਹੋਣਾਂ ਦੇ ਬਾਅਦ 5% ਇਸਤਰੀਆਂ ਸਰਪੰਚ ਬਣੀਆਂ ਹਨ । ਇਹ ਕਾਂਗਰਸ ਸਰਕਾਰ ਦੀ ਦੇਣ ਹੈ । ਸਾਨੂੰ ਇਨ੍ਹਾਂ ਗੱਲਾਂ ਨੂੰ ਜ਼ਰੂਰ ਯਾਦ ਰਖਣਾ ਚਾਹੀਦਾ ਹੈ । ਜੇ ਨਾਰੀ ਅੱਜ ਕਾਂਗਰਸ ਦੀ ਦੇਣ ਨੂੰ ਯਾਦ ਨਾ ਰਖੇ ਤਾਂ ਅਕ੍ਰਿਤਘਣ ਕਹਾਏਗੀ । ਇਕ

ਪੁਰਾਣੀ ਕਥਾ ਹੈ ਕਿ "ਧਰਤੀ ਨੇ ਕਿਹਾ ਸੀ ਕਿ ਮੈਂ ਸਾਰਿਆਂ ਦਾ ਭਾਰ ਝਲਾਂਗੀ ਪਰ ਅਕ੍ਰਿਤਘਣ ਦਾ ਭਾਰ ਨਹੀਂ ਝਲਾਂਗੀ।" (ਥੰਪਿੰਗ) ਜੇ ਅੱਜ ਅਸੀਂ ਕਾਂਗਰਸ ਪਾਰਟੀ ਦੀ ਦੇਣ ਨੂੰ ਨਾ ਸਮਝੀਏ ਤਾਂ ਅਕ੍ਰਿਤਘਣ ਕਹਾਵਾਂਗੇ। (ਵਿਘਨ)

**Mr. Speaker** : Please don't interrupt her. Encourage her to speak.

**ਸਰਦਾਰਨੀ ਗੁਰਜੀਤ ਕੌਰ ਕਲਕਟ** : ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਮਹਿਲਾ ਕਮਿਸ਼ਨ ਬਣਾਇਆ ਹੈ ਅਤੇ ਅਨੁਸੂਚਿਤ ਜਾਤੀਆਂ ਵਾਸਤੇ ਵੀ ਕਮਿਸ਼ਨ ਬਣਾਇਆ ਹੈ ਜਿਸ ਦਾ ਮੁਖੀ ਜੱਜ ਦੇ ਬਰਾਬਰ ਦੇ ਅਹੁਦੇ ਦਾ ਜਾਂ ਆਈ.ਏ.ਐਸ. ਅਫਸਰ ਹੋਵੇਗਾ। ਉਸ ਨੂੰ ਪਛੜੀਆਂ ਸ਼੍ਰੇਣੀਆਂ ਦੀ ਸ਼ਨਾਖਤ ਵਾਸਤੇ ਕਮਿਸ਼ਨ ਦਾ ਮੁੱਖੀ ਬਣਾਇਆ ਜਾਵੇਗਾ।

ਅਨੁਸੂਚਿਤ ਜਾਤੀਆਂ ਦੇ ਭੂਮੀਹੀਣ ਵਿਅਕਤੀਆਂ ਅਤੇ ਕਿਸਾਨਾਂ ਨੂੰ ਸਾਡੀ ਸਰਕਾਰ ਨੇ ਮਧੂ ਮੱਖੀਆਂ ਦੇ ਛੱਤੇ ਬਣਾਉਣ ਵਾਸਤੇ 40 ਲੱਖ ਰੁਪਏ ਦੀ ਰਕਮ ਰੱਖੀ ਸੀ ਲੇਕਿਨ ਹੁਣ ਇਹ ਰਕਮ ਵਧਾ ਕੇ 80 ਲੱਖ ਰੁਪਏ ਕਰ ਦਿੱਤੀ ਗਈ ਹੈ। ਔਰਤਾਂ ਅਤੇ ਬੱਚਿਆਂ ਦੀਆਂ ਛੋਟੀਆਂ ਬਚਤਾਂ ਵਾਸਤੇ ਇਕ ਵਿਸ਼ੇਸ਼ ਸਕੀਮ ਬਣਾਈ ਗਈ ਹੈ ਜਿਸ ਵਿੱਚ ਔਰਤਾਂ ਨੂੰ ਆਪਣਾ ਨਿੱਜੀ ਕੰਮ ਕਰਨ ਵਾਸਤੇ ਪ੍ਰੇਰਨਾ ਅਤੇ ਸਹਾਇਤਾ ਮਿਲਦੀ ਹੈ, ਉਨ੍ਹਾਂ ਦਾ ਆਪਣਾ ਹੱਕ ਕਾਇਮ ਹੁੰਦਾ ਹੈ। ਅਨੁਸੂਚਿਤ ਜਾਤੀਆਂ, ਪਛੜੀਆਂ ਸ਼੍ਰੇਣੀਆਂ ਅਤੇ ਔਰਤਾਂ ਦੀ ਭਲਾਈ ਵਾਸਤੇ ਇਸ ਸਰਕਾਰ ਨੇ ਜੋ ਕੁਝ ਕੀਤਾ, ਉਸ ਦੇ ਲਈ ਇਸ ਸਰਕਾਰ ਦਾ ਦੇਣਾ ਨਹੀਂ ਦਿੱਤਾ ਜਾ ਸਕਦਾ। ਪੰਜਾਬ ਵੂਮੈਨ ਚਿਲਡਰਨ ਡਿਵੈਲਪਮੈਂਟ ਐਂਡ ਵੈਲਫੇਅਰ ਕਾਰਪੋਰੇਸ਼ਨ ਵਿੱਚ ਪੂਰਨ ਰੂਪ ਵਿੱਚ ਅਨੁਸੂਚਿਤ ਜਾਤੀਆਂ ਦੀਆਂ ਲੜਕੀਆਂ ਨੂੰ ਟ੍ਰੇਨਿੰਗ ਦਿੱਤੀ ਜਾਂਦੀ ਹੈ ਅਤੇ ਹੁਣ ਦੀ ਸਰਕਾਰ ਵੱਲੋਂ ਪੀਲੇ ਕਾਰਡਾਂ ਵਾਲੀਆਂ ਲੜਕੀਆਂ ਨੂੰ ਉਨ੍ਹਾਂ ਸੈਂਟਰਾਂ ਵਿੱਚ ਪੂਰਾ ਹੱਕ ਦਿੱਤਾ ਜਾ ਰਿਹਾ ਹੈ। ਇਸ ਵਿਚ ਟ੍ਰੇਨਿੰਗ ਲੈਣ ਵਾਲੀਆਂ ਲੜਕੀਆਂ

[ਸਰਦਾਰਨੀ ਸੁਰਜੀਤ ਕੌਰ ਕਲਕਟ ]

ਨੂੰ ਪਹਿਲਾਂ 250 ਰੁਪਿਆ ਸਟਾਈਪਿੰਡ ਦਿੱਤਾ ਜਾਂਦਾ ਸੀ ਲੇਕਿਨ ਸ਼ੇਰ-ਪੰਜਾਬ ਸਰਦਾਰ ਬੇਅੰਤ ਸਿੰਘ ਜੀ ਨੇ 250 ਰੁਪਏ ਦੀ ਜਗ੍ਹਾ ਇਹ ਸਟਾਈਪਿੰਡ 500 ਰੁਪਏ ਕਰ ਦਿੱਤਾ ਤਾਂ ਜੋ ਇਹ ਬੱਚੀਆਂ ਟ੍ਰੇਨਿੰਗ ਲੈ ਕੇ ਆਪਣੇ ਪੈਰਾਂ ਤੇ ਖੜ੍ਹੀਆਂ ਹੋ ਸਕਣ । ਅੱਜ ਦੇ ਵਕਤ ਵਿੱਚ ਲੜਕੀਆਂ ਨਾਲ ਜ਼ੁਲਮ ਵੀ ਬਹੁਤ ਹੁੰਦਾ ਹੈ । ਸਾਡੇ ਸਮਾਜ ਵਿਚ ਧੀ ਨਹੀਂ ਸਾੜੀ ਜਾਂਦੀ, ਨੂੰਹ ਸਾੜੀ ਜਾਂਦੀ ਹੈ । ਮੈਨੂੰ ਉਮੀਦ ਹੈ ਕਿ ਸਾਡੀ ਸਰਕਾਰ ਇਨ੍ਹਾਂ ਕੁਰੀਤੀਆਂ ਨੂੰ ਵੀ ਖਤਮ ਕਰੇਗੀ ਕਿਉਂਕਿ ਜਿੱਥੇ ਸਰਦਾਰ ਬੇਅੰਤ ਸਿੰਘ ਜੀ ਨੇ ਆਪਣੀ ਜਾਨ ਹਥੇਲੀ ਤੇ ਰੱਖ ਕੇ ਅੱਤਵਾਦ ਨੂੰ ਖਤਮ ਕਰਕੇ ਆਪਣੀਆਂ ਭੈਣਾਂ ਨੂੰ ਵਿਧਵਾ ਹੋਣ ਤੋਂ ਬਚਾਇਆ ਹੈ, ਆਪਣੇ ਬੱਚਿਆਂ ਨੂੰ ਯਤੀਮ ਹੋਣ ਤੋਂ ਬਚਾਇਆ ਹੈ, ਉਥੇ ਉਹ ਸਾਡੇ ਸਮਾਜ ਦੀਆਂ ਇਨ੍ਹਾਂ ਕੁਰੀਤੀਆਂ ਨੂੰ ਵੀ ਖਤਮ ਕਰਨਗੇ । (ਥੰਪਿੰਗ) ਫਿਰ ਅਸੀਂ ਕਿਸ ਤਰ੍ਹਾਂ ਨਾ ਉਨ੍ਹਾਂ ਨੂੰ ਸ਼ੇਰ-ਪੰਜਾਬ ਆਖੀਏ ? ਜਿਹੜੀ ਚੀਜ਼ ਸਰਾਹਣਾਯੋਗ ਹੈ, ਉਸ ਨੂੰ ਵੀ ਜੇ ਅਸੀਂ ਨਾ ਸਰਾਹੀਏ ਤਾਂ ਇਹ ਕੋਈ ਇਨਸਾਨੀਅਤ ਨਹੀਂ ਹੈ । ਸਾਡੀ ਭੈਣ ਚਾਵਲਾ ਜੀ ਕਹਿੰਦੇ ਰਹਿੰਦੇ ਹਨ ਕਿ ਇਨ੍ਹਾਂ ਦੇ ਕੰਨ ਤਾਰੀਫ ਸੁਣਨਾ ਗਿਝ ਗਏ ਅਤੇ ਇਨ੍ਹਾਂ ਦੀ ਜ਼ਬਾਨ ਤਾਰੀਫ ਕਰਨਾ ਗਿਝ ਗਈ ਹੈ । ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦੀ ਹਾਂ ਕਿ ਪ੍ਰਸ਼ੰਸਾ ਕਰਵਾਈ ਨਹੀਂ ਜਾ ਸਕਦੀ, ਪ੍ਰਸ਼ੰਸਾ ਕੀਤੀ ਜਾਂਦੀ ਹੈ ਜੋ ਪ੍ਰਸ਼ੰਸਾ ਕਰਵਾਉਣ ਦੇ ਯੋਗ ਹੋਵੇ । (ਥੰਪਿੰਗ) ਸਰਦਾਰ ਬੇਅੰਤ ਸਿੰਘ ਜੀ ਨੇ ਸਾਡੇ ਵਾਸਤੇ ਬਹੁਤ ਕੁਝ ਕੀਤਾ ਹੈ ਅਤੇ ਇਸ ਕਰਕੇ ਸਾਨੂੰ ਉਨ੍ਹਾਂ ਦਾ ਅਕ੍ਰਿਤਘਣ ਨਹੀਂ ਹੋਣਾ ਚਾਹੀਦਾ ਬਲਕਿ ਉਨ੍ਹਾਂ ਦਾ ਵਫਾਦਾਰ ਹੋਣਾ ਚਾਹੀਦਾ ਹੈ । ਮੈਂ ਇਕ ਗੱਲ ਹੋਰ ਕਹਿਣਾ ਚਾਹਾਂਗੀ ਕਿ ਇਸਤਰੀ ਜਾਤੀ ਤੇ ਇਕ ਹੋਰ ਤਰੀਕੇ ਨਾਲ ਵੀ ਜ਼ੁਲਮ ਹੁੰਦਾ ਹੈ । ਇਥੇ ਵਿਦੇਸ਼ੀ ਲੜਕੇ ਆਉਂਦੇ ਹਨ । ਉਨ੍ਹਾਂ ਦੀ ਸ਼ਾਨੋ-ਸ਼ੌਕਤ ਵੇਖ ਕੇ ਸਾਡੇ ਲੋਕ ਆਪਣੀਆਂ ਲੜਕੀਆਂ ਉਨ੍ਹਾਂ ਦੇ ਨਾਲ ਵਿਆਹ ਦਿੰਦੇ ਹਨ । ਸ਼ਾਦੀ ਤੋਂ ਬਾਦ ਫਿਰ ਉਹ ਲੜਕੀਆਂ ਨੂੰ ਇਥੇ ਛੱਡ ਜਾਂਦੇ ਹਨ ਅਤੇ ਆਪ ਇੰਗਲੈਂਡ ਜਾਂ ਅਮਰੀਕਾ ਜਾ ਬੈਠਦੇ ਹਨ । ਇਸ ਤਰੀਕੇ ਨਾਲ ਇਹ ਲੜਕੀਆਂ ਸਫਰ

ਕਰਦੀਆਂ ਹਨ । ਜੇਕਰ ਉਹ ਇਨ੍ਹਾਂ ਲੜਕੀਆਂ ਨੂੰ ਨਾਲ ਲੈ ਵੀ ਜਾਣ ਤਾਂ ਉਨ੍ਹਾਂ ਨੂੰ ਉਥੇ ਨੌਕਰਾਣੀਆਂ ਬਣਾ ਕੇ ਰੱਖਿਆ ਜਾਂਦਾ ਹੈ । ਇਹ ਚੀਜ਼ ਸਾਨੂੰ ਬਰਦਾਸ਼ਤ ਕਰਨੀ ਬਹੁਤ ਮੁਸ਼ਕਲ ਹੈ । ਮੇਰਾ ਖਿਆਲ ਹੈ ਕਿ ਮਰਦਾਂ ਨੂੰ ਵੀ ਇਹ ਬਰਦਾਸ਼ਤ ਕਰਨੀ ਬਹੁਤ ਮੁਸ਼ਕਲ ਹੈ ਕਿਉਂਕਿ ਮਰਦ ਪਹਿਲਾਂ ਮਾਂ ਦਾ ਪੁੱਤਰ, ਫਿਰ ਭੈਣ ਦਾ ਭਰਾ, ਫਿਰ ਔਰਤ ਦਾ ਪਤੀ ਅਤੇ ਫਿਰ ਬੱਚਿਆਂ ਦਾ ਪਿਤਾ ਹੁੰਦਾ ਹੈ । ਇਸ ਕਰਕੇ ਇਸ ਬਾਰੇ ਵੀ ਸਰਕਾਰ ਨੂੰ ਜ਼ਰੂਰ ਸੋਚਣਾ ਚਾਹੀਦਾ ਹੈ । ਇਹ ਵਿਦੇਸ਼ੀ ਲੋਕ ਸਾਡੇ ਦੇਸ਼ ਦੀਆਂ ਲੜਕੀਆਂ ਨੂੰ ਡੀਮਾਰੇਲਾਈਜ਼ ਕਰਦੇ ਹਨ । ਅਜਿਹੀਆਂ ਲੜਕੀਆਂ ਵਾਸਤੇ ਜ਼ਰੂਰ ਕੁਝ ਸੋਚਣਾ ਚਾਹੀਦਾ ਹੈ । ਇੰਨੇ ਸ਼ਬਦ ਕਹਿ ਕੇ ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦੀ ਹਾਂ ।

Mr. Speaker : Very good. ਮੈਂ ਵਿਸ਼ ਕਰਦਾ ਹਾਂ ਕਿ ਇਸੇ ਤਰ੍ਹਾਂ ਹੀ ਬਾਕੀ ਮੈਂਬਰ ਸਾਹਿਬਾਨ ਵੀ ਆਪੋ ਆਪਣੇ ਟਾਈਮ ਦੇ ਵਿੱਚ ਵਿੱਚ ਹੀ ਆਪਣੀ ਸਪੀਚ ਖਤਮ ਕਰ ਦੇਣ ।

**ਕਾਮਰੇਡ ਹਰਦੇਵ ਅਰਸ਼ੀ (ਬੁਢਲਾਡਾ)** : ਸਪੀਕਰ ਸਾਹਿਬ, ਮੈਂ ਸਿਰਫ ਗਰਾਂਟ ਨੰ: 5 ਤੇ ਬੋਲਣ ਵਾਸਤੇ ਆਪਣੇ ਗਰੁੱਪ ਵੱਲੋਂ ਖੜ੍ਹਾ ਹੋਇਆ ਹਾਂ । ਸੈਕੰਡ ਬਾਰੇ ਸਾਡੇ ਦੂਸਰੇ ਕਾਮਰੇਡ ਆਪਣੇ ਵੱਲੋਂ ਕੁਝ ਸ਼ਬਦ ਕਹਿਣਗੇ ।

**ਸ਼੍ਰੀ ਸਪੀਕਰ** : ਅਰਸ਼ੀ ਜੀ, ਤੁਸੀਂ 10 ਮਿੰਟ ਬੋਲਣਾ ਹੈ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, 10 ਮਿੰਟ ਨਾਲ ਕੁਝ ਵੀ ਨਹੀਂ ਬਣਨਾ ਐਜੂਕੇਸ਼ਨ ਵਰਗੇ ਬਹੁਤ ਗੰਭੀਰ ਮਸਲੇ ਤੇ ਡਿਸਕਸ ਕਰਨ ਵਾਸਤੇ ਟਾਈਮ ਵੱਧ ਲੱਗੇਗਾ । ਮੇਰੀ ਪਹਿਲੀ ਬੇਨਤੀ ਤਾਂ ਇਹ ਹੈ ਕਿ ਦੇਸ਼ ਦੇ ਹੋਰ ਵੀ ਬਹੁਤ ਸਾਰੇ ਮਸਲੇ ਹਨ ਜਿਨ੍ਹਾਂ ਤੇ ਸਾਨੂੰ ਗੰਭੀਰਤਾ ਨਾਲ ਵਿਚਾਰ ਕਰਨਾ ਚਾਹੀਦਾ ਹੈ ਕਿ ਉਨ੍ਹਾਂ ਦਾ ਕਿਸ ਤਰ੍ਹਾਂ ਸੁਧਾਰ ਕੀਤਾ ਜਾ ਸਕਦਾ ਹੈ । ਮੈਂ ਉਨ੍ਹਾਂ ਮਸਲਿਆਂ ਦਾ ਏਥੇ ਇਸ ਵੇਲੇ ਜ਼ਿਕਰ ਨਹੀਂ ਕਰਨਾ ਚਾਹੁੰਦਾ ਲੇਕਿਨ ਸਾਡੀ ਹਾਲਤ ਬੜੀ ਤਰਸਯੋਗ ਬਣੀ ਹੋਈ ਹੈ ।

[ ਕਾਮਰੇਡ ਹਰਦੇਵ ਅਰਸ਼ੀ ]

ਸਾਡੀ ਸਟੇਟ ਦਾ ਜਿਹੜਾ ਐਜੂਕੇਸ਼ਨ ਸਿਸਟਮ ਹੈ ਉਹ ਬਹੁਤ ਹੀ ਖਰਾਬ ਹੈ ਮੈਂ ਸਮਝਦਾ ਹਾਂ ਕਿ ਏਨੀ ਮਾੜੀ ਹਾਲਤ ਹੋਰ ਕਿਸੇ ਵੀ ਡਿਪਾਰਟਮੈਂਟ ਦੀ ਨਹੀਂ ਹੋਣੀ ਜਿੰਨੀ ਕਿ ਇਸ ਵੇਲੇ ਐਜੂਕੇਸ਼ਨ ਦੀ ਹੈ । ਸਾਨੂੰ ਐਜੂਕੇਸ਼ਨ ਦੇ ਮਾਮਲੇ ਤੇ ਪੂਰੀ ਗੰਭੀਰਤਾ ਦੇ ਨਾਲ ਵਿਚਾਰ ਕਰਨਾ ਚਾਹੀਦਾ ਹੈ । ਜੇਕਰ ਅਸੀਂ 10 ਮਿੰਟ ਹੀ ਇਹੋ ਜਿਹੇ ਅਤਿ ਗੰਭੀਰ ਮਸਲਿਆਂ ਤੇ ਵਿਚਾਰ ਕਰਾਂਗੇ ਤਾਂ ਅਸੀਂ ਕਿਸੇ ਵੀ ਤਰ੍ਹਾਂ ਐਜੂਕੇਸ਼ਨ ਦੇ ਨਾਲ ਇਨਸਾਫ ਨਹੀਂ ਕਰ ਰਹੇ ਹੋਵਾਂਗੇ । ਮੈਂ ਮਹਿਸੂਸ ਕਰਦਾ ਹਾਂ ਕਿ ਸਾਡੇ ਦੇਸ਼ ਦਾ ਭਵਿੱਖ ਦੇਸ਼ ਦੀ ਬਿਹਤਰੀ ਹੈਲਦੀ ਐਜੂਕੇਸ਼ਨ ਦੇ ਨਾਲ ਜੁੜਿਆ ਹੋਇਆ ਹੈ । ਅਸੀਂ ਇਥੇ ਬਾਰ ਬਾਰ ਕਹਿੰਦੇ ਹਾਂ ਕਿ ਬੱਚੇ ਸਾਡੇ ਦੇਸ਼ ਦਾ ਭਵਿੱਖ ਹਨ ਦੇਸ਼ ਦੇ ਵਾਰਸ ਹਨ । ਜੇ ਅਸੀਂ ਦੇਸ਼ ਦੇ ਆਉਣ ਵਾਲੇ ਵਾਰਸਾਂ ਨੂੰ ਵਧੀਆ ਐਜੂਕੇਸ਼ਨ ਨਹੀਂ ਦੇਵਾਂਗੇ, ਉਨ੍ਹਾਂ ਦਾ ਵਧੀਆ ਚਰਿੱਤਰ ਨਿਰਮਾਣ ਨਹੀਂ ਕਰਾਂਗੇ ਉਨ੍ਹਾਂ ਦੇ ਅੰਦਰ ਜਿਹੜਾ ਛੁਪਿਆ ਹੋਇਆ ਟੇਲੈਂਟ ਹੈ ਉਸ ਨੂੰ ਕਿਸੇ ਤਰ੍ਹਾਂ ਨਹੀਂ ਕੱਢਾਂਗੇ, ਜੋ ਕਿ ਬਹੁਤ ਹੀ ਜ਼ਰੂਰੀ ਹੈ ਤਾਂ ਅਸੀਂ ਕਿਸੇ ਵੀ ਤਰ੍ਹਾਂ ਦੇਸ਼ ਦੇ ਨਾਲ ਇਨਸਾਫ ਨਹੀਂ ਕਰ ਰਹੇ ਹੋਵਾਂਗੇ । ਜਿਹੜੇ ਸਾਡੇ ਬੱਚੇ ਹੋਣਗੇ ਉਹ ਕਿਸੇ ਵੀ ਤਰ੍ਹਾਂ ਦੇਸ਼ ਦਾ ਨਿਰਮਾਣ ਨਹੀਂ ਕਰ ਸਕਣਗੇ । ਜੇ ਅਸੀਂ ਬੱਚਿਆਂ ਦੇ ਚਰਿੱਤਰ ਦਾ ਨਿਰਮਾਣ ਨਹੀਂ ਕਰ ਸਕਦੇ ਤਾਂ ਦੇਸ਼ ਦਾ ਭਵਿੱਖ ਨਹੀਂ ਬਣ ਸਕਦਾ । ਇਸ ਕਰਕੇ ਮੈਂ ਸਮਝਦਾ ਹਾਂ ਕਿ ਐਜੂਕੇਸ਼ਨ ਤੇ ਬਹੁਤ ਹੀ ਗੰਭੀਰਤਾ ਨਾਲ ਵਿਚਾਰ ਕਰਨਾ ਚਾਹੀਦਾ ਹੈ । ਹੈਰਾਨੀ ਇਸ ਗੱਲ ਦੀ ਹੈ ਕਿ ਇਸ ਗੌਰਮਿੰਟ ਨੇ ਕੁਝ ਸਾਲ ਪਹਿਲਾਂ ਐਜੂਕੇਸ਼ਨ ਦੇ ਨਾਲ ਸਬੰਧਤ ਕਨਸਲਟੇਟਿਵ ਕਮੇਟੀ ਬਣਾਈ ਸੀ ਲੇਕਿਨ ਦੁੱਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਉਸ ਕਨਸਲਟੇਟਿਵ ਕਮੇਟੀ ਦੀ ਅੱਜ ਤੱਕ ਇਕ ਮੀਟਿੰਗ ਨਹੀਂ ਹੋਈ । ਅਗਰ ਉਹ ਮੀਟਿੰਗ ਹੋ ਜਾਂਦੀ ਹੈ ਤਾਂ ਬਹੁਤ ਸਾਰੀਆਂ ਐਜੂਕੇਸ਼ਨ ਦੀਆਂ ਪਰਾਬਲੱਮਜ਼ ਟੀਚਰਾਂ ਦੀਆਂ ਮੁਸ਼ਕਲਾਂ, ਐਜੂਕੇਸ਼ਨ ਸੈਕਟਰ ਦੇ ਮਸਲੇ ਅਤੇ ਜਿਹੜੀ ਸਾਡੀ ਨੈਸ਼ਨਲ ਐਜੂਕੇਸ਼ਨ ਪਾਲਿਸੀ ਹੈ ਕੀ ਉਸ ਬਾਰੇ ਸਾਡੇ ਪੰਜਾਬ ਦੇ ਵਿੱਚ ਇੰਪਲੀਮੈਂਟੇਸ਼ਨ ਹੋ ਰਹੀ ਹੈ ਜਾਂ ਨਹੀਂ, ਪ੍ਰਾਈਵੇਟ ਸਕੂਲਾਂ ਦੇ ਵਿੱਚ, ਸਰਕਾਰੀ

ਸਕੂਲਾਂ ਦੇ ਵਿੱਚ ਐਜੂਕੇਸ਼ਨ ਦੇ ਵਿੱਚ ਕੀ ਫਰਕ ਹੈ, ਕੀ ਪਾਜ਼ੇਟਿਵ ਹੈ, ਕੀ ਨੈਗੇਟਿਵ ਹੈ ਇਹ ਸਾਰੀਆਂ ਗੱਲਾਂ ਉਸ ਫੋਰਮ ਦੇ ਵਿੱਚ ਵਿਚਾਰੀਆਂ ਜਾ ਸਕਦੀਆਂ ਸਨ । ਇਸ ਵਿਚਾਰ ਉਪਰੰਤ ਇਕ ਸਾਂਝੀ ਸੋਚ ਨਿਕਲ ਸਕਦੀ ਸੀ । ਜੇ ਅਸੀਂ ਅਜਿਹੇ ਫੋਰਮ ਬਣਾ ਕੇ ਉਸ ਦੀ ਕਦੇ ਕੋਈ ਵਰਤੋਂ ਕਰਨੀ ਹੀ ਨਹੀਂ ਤਾਂ ਇਸ ਤਰ੍ਹਾਂ ਕਾਰਵਾਈ ਕਰਨ ਦਾ ਕੋਈ ਫਾਇਦਾ ਨਹੀਂ ਹੋਣ ਵਾਲਾ । ਸਾਨੂੰ ਦੇਖਣਾ ਚਾਹੀਦਾ ਹੈ ਕਿ ਇਸ ਦੇ ਕੀ ਕਾਰਨ ਹਨ ਕਿ ਇਹ ਅਮਲ ਵਿੱਚ ਨਹੀਂ ਲਿਆਂਦਾ ਗਿਆ ।

1950 ਦੇ ਵਿੱਚ ਸਾਡਾ ਸੰਵਿਧਾਨ ਲਾਗੂ ਹੋਇਆ । ਕੇਵਲ 10 ਸਾਲ ਦਾ ਸਮਾਂ ਰੱਖਿਆ ਗਿਆ ਸੀ ਔਰ ਇਹ ਟਾਰਗੇਟ ਫਿਕਸ ਕੀਤਾ ਗਿਆ ਸੀ ਕਿ ਇਨ੍ਹਾਂ ਦਸਾਂ ਸਾਲਾਂ ਦੇ ਵਿੱਚ ਮੁੱਢਲੀ ਪ੍ਰਾਇਮਰੀ ਐਜੂਕੇਸ਼ਨ 100% ਦਿੱਤੀ ਜਾਵੇਗੀ ਪਰ ਹੁਣ 1950 ਤੋਂ ਲੈਕੇ ਅੱਜ 1994 ਆ ਗਿਆ ਹਰ ਸਾਲ ਇਹ ਸਮਾਂ ਵਧਦਾ ਹੀ ਜਾ ਰਿਹਾ ਹੈ ਹਾਲੇ ਵੀ ਸਾਡੇ ਸਟੇਟ ਦੀ ਤਰਸਯੋਗ ਹਾਲਤ ਬਣੀ ਹੋਈ ਹੈ । ਜਿਹੜੇ ਬੱਚੇ ਪ੍ਰਾਇਮਰੀ ਸਕੂਲਾਂ ਦੇ ਵਿੱਚ ਪੜ੍ਹਣ ਵਾਲੇ ਹਨ ਜਿਨ੍ਹਾਂ ਦੀ ਉਮਰ ਬਹੁਤ ਘੱਟ ਹੈ ਜਿਹੜੇ ਕਿ ਅੱਜ ਪਹਿਲੀ ਦੂਜੀ ਕਲਾਸ ਦੇ ਵਿੱਚ ਹੋਣੇ ਚਾਹੀਦੇ ਹਨ ਉਹ ਘਰਾਂ ਦੇ ਵਿੱਚ, ਹੋਟਲਾਂ ਤੇ ਅਤੇ ਚਾਹ ਦੁੱਧ ਦੀਆਂ ਦੁਕਾਨਾਂ ਤੇ ਬਰਤਨ ਮਾਂਜਦੇ ਫਿਰਦੇ ਹਨ । ਇਹ ਦੇਖ ਕੇ ਬੜਾ ਦੁੱਖ ਹੁੰਦਾ ਹੈ । ਇਸ ਦਾ ਕਾਰਨ ਸਭ ਤੋਂ ਵੱਡਾ ਜੋ ਮੈਂ ਮਹਿਸੂਸ ਕਰਦਾ ਹਾਂ, ਉਹ ਇਹ ਹੈ ਕਿ ਅਸੀਂ ਉਨ੍ਹਾਂ ਵਾਸਤੇ ਅਜਿਹਾ ਮਾਹੌਲ ਹੀ ਪੈਦਾ ਨਹੀਂ ਕਰ ਸਕੇ । ਜਿਹੜਾ ਸਾਡਾ ਐਜੂਕੇਸ਼ਨ ਦੇਣ ਦਾ ਟੀਚਾ ਸੀ ਉਹ ਵੀ ਅਸੀਂ ਬਿਲਕੁਲ ਪੂਰਾ ਨਹੀਂ ਕਰ ਸਕੇ । ਉਸਦਾ ਕਾਰਨ ਵੀ ਇਹੀ ਹੈ ਕਿ ਬੱਚਿਆਂ ਦੇ ਜਿਹੜੇ ਪੇਰੇਂਟਸ ਹਨ ਉਨ੍ਹਾਂ ਦੀ ਆਰਥਕ ਹਾਲਤ ਏਨੀ ਮਾੜੀ ਹੈ ਕਿ ਉਹ ਬੱਚਿਆਂ ਨੂੰ ਸਕੂਲਾਂ ਦੇ ਵਿੱਚ ਪੜ੍ਹਾਉਣ ਦੀ ਬਜਾਏ ਘਰਾਂ ਦੇ ਵਿੱਚ ਕੰਮ ਕਰਾਕੇ ਉਨ੍ਹਾਂ ਤੋਂ ਕਮਾਈ ਕਰਵਾ ਕੇ ਆਪਣੀ ਰੋਜ਼ੀ ਰੋਟੀ ਚਲਾਉਂਦੇ ਹਨ । ਸਰਕਾਰ ਵੱਲੋਂ ਗਰੀਬ ਪਰਿਵਾਰਾਂ ਦੀ ਮਾਲੀ ਹਾਲਤ ਨੂੰ ਸੁਧਾਰਨ ਵਾਸਤੇ ਉਚੇਚੇ ਤੌਰ ਤੇ ਧਿਆਨ ਦਿੱਤਾ ਜਾਣਾ ਚਾਹੀਦਾ ਸੀ ਤਾਂ

[ਕਾਮਰੇਡ ਹਰਦੇਵ ਅਰਸ਼ੀ ]

ਕਿ ਪੇਰੈਂਟਸ ਬੱਚਿਆਂ ਨੂੰ ਸਕੂਲਾਂ ਦੇ ਵਿੱਚ ਪੜ੍ਹਾਈ ਵਾਸਤੇ ਭੇਜਦੇ ਔਰ ਬੱਚਿਆਂ ਨੂੰ ਕਮਾਈ ਦਾ ਸਾਧਨ ਨਾ ਸਮਝਦੇ । ਜੇਕਰ ਕੋਈ ਆਦਮੀ ਮਾਲੀ ਤੌਰ ਤੇ ਸੁਰੱਖਿਅਤ ਹੈ, ਫਰੀ ਹੈ ਤਾਂ ਹੀ ਉਹ ਆਪਣੇ ਬੱਚਿਆਂ ਨੂੰ ਸਕੂਲ ਪੜ੍ਹਨ ਵਾਸਤੇ ਭੇਜ ਸਕੇਗਾ । ਜੇਕਰ ਅਸੀਂ ਸਰਕਾਰੀ ਰਿਕਾਰਡ ਕਢਾ ਕੇ ਦੇਖੀਏ ਤਾਂ ਉਸ ਵਿੱਚ ਹਾਜ਼ਰੀ ਦੀ ਪ੍ਰਤੀਸ਼ਤਤਾ ਬਹੁਤ ਜ਼ਿਆਦਾ ਹੈ ਪਰ ਹਕੀਕਤ ਇਹ ਹੈ ਕਿ ਡਰਾਪ-ਆਊਟਸ ਦੀ ਗਿਣਤੀ ਕਿਤੇ ਵੱਧ ਹੈ । ਇਕੱਲੇ ਵਜ਼ੀਫੇ ਦੇਣ ਨਾਲ ਗੱਲ ਨਹੀਂ ਬਣਨੀ, ਪੜ੍ਹਾਈ ਇਤਨੀ ਮਹਿੰਗੀ ਹੋ ਚੁੱਕੀ ਹੈ ਕਿ ਪੇਰੈਂਟਸ ਬੱਚਿਆਂ ਦੀ ਪੜ੍ਹਾਈ ਦਾ ਖਰਚਾ ਬਰਦਾਸ਼ਤ ਹੀ ਨਹੀਂ ਕਰ ਸਕਦੇ । ਸਾਡੀ ਸਟੇਟ ਦੇ ਵਿੱਚ ਪਰ ਕੈਪੀਟਾ ਇਨਕਮ ਜਿਹੜੀ ਹੈ ਉਹ ਸਾਰੇ ਹਿੰਦੁਸਤਾਨ ਦੇ ਨਾਲੋਂ ਸੱਭ ਤੋਂ ਵੱਧ ਹੈ ਪਰ ਜੇਕਰ ਐਜੂਕੇਸ਼ਨ ਦੇ ਲਿਹਾਜ਼ ਨਾਲ ਦੇਖਿਆ ਜਾਵੇ ਤਾਂ ਕੇਰਲ ਜੋ ਕਿ ਇਨਕਮ ਦੇ ਹਿਸਾਬ ਨਾਲ ਸਾਡੇ ਨਾਲੋਂ ਕਿਤੇ ਪਿਛੇ ਹੈ ਉਥੇ ਸੈਂਟ ਪਰਸੈਂਟ ਐਜੂਕੇਸ਼ਨ ਹੈ । ਇਸ ਦਾ ਵੱਡਾ ਕਾਰਨ ਇਹ ਹੈ ਕਿ ਉਥੇ ਬਹੁਤ ਸਾਰੇ ਅਜਿਹੇ ਸਟੈਪਸ ਲਏ ਹਨ ਜਿਹੜੇ ਕਿ ਸਾਡੇ ਪੰਜਾਬ ਦੇ ਵਿੱਚ ਹਾਲੇ ਤੱਕ ਵੀ ਨਹੀਂ ਲਏ ਜਾ ਸਕੇ । ਇਹ ਠੀਕ ਹੈ ਕਿ ਜਿੰਨੀ ਦੇਰ ਤੱਕ ਆਬਾਦੀ ਤੇ ਕੰਟਰੋਲ ਨਹੀਂ ਹੁੰਦਾ ਉਨੀ ਦੇਰ ਤੱਕ ਸਾਡੀਆਂ ਸਾਰੀਆਂ ਸਕੀਮਾਂ ਪੂਰੀ ਤਰ੍ਹਾਂ ਕਾਮਯਾਬ ਨਹੀਂ ਹੋ ਸਕਦੀਆਂ ਪਰ ਮੈਂ ਨਿੱਜੀ ਤੌਰ ਤੇ ਮਹਿਸੂਸ ਕਰਦਾ ਹਾਂ ਕਿ ਜਿੰਨੀ ਦੇਰ ਤੱਕ ਔਰਤਾਂ ਦੇ ਵਿੱਚ ਪੜ੍ਹਾਈ ਨਹੀਂ ਆਉਂਦੀ ਸਾਡੇ ਬੱਚੇ ਉਨੀ ਦੇਰ ਪੜ੍ਹਾਈ ਤੋਂ ਵਾਂਝੇ ਰਹਿ ਜਾਣਗੇ । ਇਸ ਕਰਕੇ ਲੜਕੀਆਂ ਦੇ ਵਿੱਚ ਪੜ੍ਹਾਈ ਦਾ ਹੋਣਾ ਬਹੁਤ ਹੀ ਜ਼ਰੂਰੀ ਹੈ, ਲਾਜ਼ਮੀ ਹੈ । ਸਾਨੂੰ ਇਸ ਵਿਸ਼ੇ ਤੇ ਸੋਚਣਾ ਪਵੇਗਾ ਕਿ ਕਿਸ ਤਰ੍ਹਾਂ ਐਜੂਕੇਸ਼ਨ ਨੂੰ ਬੇਟਰ ਕੀਤਾ ਜਾਵੇ ਤਾਂ ਕਿ ਸਾਰੇ ਦੇ ਸਾਰੇ ਬੱਚੇ ਸਕੂਲ ਜਾਣ । ਇਸ ਵਾਸਤੇ ਸਾਨੂੰ ਕੋਈ ਠੋਸ ਉਪਰਾਲੇ ਕਰਨੇ ਚਾਹੀਦੇ ਹਨ । ਇਥੇ ਚੀਨ ਦੀ ਮਿਸਾਲ ਵੀ ਦਿੱਤੀ ਜਾ ਸਕਦੀ ਹੈ । ਮੇਰਾ ਖਿਆਲ ਹੈ ਕਿ ਉਹ ਦੇਸ਼ ਸਾਡੇ ਨਾਲੋਂ ਹਰ ਖੇਤਰ ਵਿੱਚ ਜ਼ਿਆਦਾ ਬੈਕਵਰਡ ਸੀ, ਇੰਡਸਟਰੀ ਵਿੱਚ, ਐਗਰੀਕਲਚਰ ਵਿੱਚ ਅਤੇ ਐਜੂਕੇਸ਼ਨ ਵਿੱਚ ਪਰ ਅੱਜ ਉਹ ਦੋਵੇਂ ਗੱਲਾਂ

ਵਿੱਚ ਐਜੂਕੇਸ਼ਨ ਵਿੱਚ ਅਤੇ ਇੰਡਸਟਰੀਅਲ ਡਿਵੈਲਪਮੈਂਟ ਵਿੱਚ ਸਾਡੇ ਨਾਲੋਂ ਅੱਗੇ ਹੈ । ਪਾਪੂਲੇਸ਼ਨ ਵਿੱਚ ਵੀ ਉਸ ਨੇ ਕੰਟਰੋਲ ਕੀਤਾ ਹੈ ਕਿਉਂਕਿ ਉਸ ਨੇ ਇਸ ਮਾਮਲੇ ਨੂੰ ਪੂਰੀ ਗੰਭੀਰਤਾ ਨਾਲ ਲਿਆ ਹੈ ਅਤੇ ਸਾਰਿਆਂ ਨੇ ਰਲ ਕੇ ਯਤਨ ਕੀਤੇ ਹਨ । ਮੈਂ ਕੋਈ ਛੋਟੀਆਂ ਮੋਟੀਆਂ ਗੱਲਾਂ ਨਹੀਂ ਕਹਿਣਾ ਚਾਹੁੰਦਾ । ਜਿਥੇ ਸਕੂਲਾਂ ਵਿੱਚ ਇਕ-ਦੋ ਟੀਚਰ ਹੁੰਦੇ ਹਨ ਉਥੇ ਉਨ੍ਹਾਂ ਦੀ ਗਿਣਤੀ ਵਧਾਉਣੀ ਚਾਹੀਦੀ ਹੈ । ਸਾਡੇ ਕੋਲੋਂ ਤਾਂ 2 ਬੱਚੇ ਵੀ ਸਾਂਭੇ ਨਹੀਂ ਜਾਂਦੇ ਪਰ ਉਹ ਟੀਚਰ 80-90 ਬੱਚਿਆਂ ਨੂੰ 4-5 ਘੰਟੇ ਕੰਟਰੋਲ ਕਰਕੇ ਰੱਖਦੇ ਹਨ । ਕਈ ਸਕੂਲ ਅਜੇ ਵੀ ਟੀਚਰਾਂ ਵੱਲੋਂ ਖਾਲੀ ਹਨ । ਜੇਕਰ ਹੋਰ ਕਿਸੇ ਪਾਸਿਉਂ ਨਹੀਂ ਤਾਂ ਘੱਟੋ ਘੱਟ ਜਿਹੜੀਆਂ ਟੀਚਰਾਂ ਦੀ ਐਪੁਆਇੰਟਮੈਂਟਸ ਹਨ, ਉਨ੍ਹਾਂ ਨੂੰ ਡਿਲੇਅ ਕਰਨ ਦੀ ਬਜਾਏ ਪਰੈਫਰੈਂਸ ਦੇਣੀ ਚਾਹੀਦੀ ਹੈ ਤਾਂ ਕਿ ਟੀਚਰ ਦੀ ਕੋਈ ਵੀ ਸੀਟ ਖਾਲੀ ਨਾ ਰਹੇ । ਬੱਸ ਮੈਂ 2-3 ਪੁਆਇੰਟ ਹੀ ਹੋਰ ਕਹਿਣਾ ਚਾਹੁੰਦਾ ਹਾਂ । ਇਸ ਬਜਟ ਦੇ ਵਿੱਚ ਪੰਜਾਬ ਸਰਕਾਰ ਨੇ ਬੇਟਰ ਐਜੂਕੇਸ਼ਨ ਦੀ ਗੱਲ ਕਹੀ ਹੈ । ਪਰ ਪੰਜਾਬ ਯੂਨੀਵਰਸਿਟੀ ਦੀ ਗੱਲ ਕਰੀਏ ਤਾਂ ਉਥੇ ਬਜਟ ਨੂੰ ਵਧਾਉਣ ਦੀ ਥਾਂ ਤੇ ਪਿਛਲੇ ਸਾਲ ਜਿੰਨਾ ਵੀ ਫੰਡ ਅਲਾਟ ਕੀਤਾ ਗਿਆ ਹੈ ਉਸ ਬਾਰੇ ਪਤਾ ਲੱਗਾ ਹੈ ਕਿ ਉਥੇ ਵਿਦਿਆਰਥੀ ਐਜੀਟੇਸ਼ਨ ਕਰਨ ਜਾ ਰਹੇ ਹਨ । ਸਰਕਾਰ ਨੇ ਐਜੂਕੇਸ਼ਨ ਨੂੰ ਇੰਪਰੂਵ ਕਰਨ ਦੀ ਬਜਾਏ ਇਸ ਨੂੰ ਕਮਰਸ਼ੀਅਲ ਬੇਸਡ ਕਰ ਦਿੱਤਾ ਹੈ । ਜਿਸ ਨੇ ਪੜ੍ਹਨਾ ਹੈ ਉਹ ਆਪਣੀ ਪੂਰੀ ਫੀਸ ਦੇ ਕੇ ਪੜ੍ਹ ਲਵੇ । ਕੀ ਸਰਕਾਰ ਦੀ ਇਸ ਵਿੱਚ ਕੋਈ ਡਿਊਟੀ ਨਹੀਂ ਹੈ ? ਮੈਂ ਸਮਝਦਾ ਹਾਂ ਕਿ ਸਰਕਾਰ ਵੱਲੋਂ ਇਸ ਪੱਖ ਦੇ ਵੱਲ ਪੂਰੀ ਤਰ੍ਹਾਂ ਧਿਆਨ ਦਿੱਤਾ ਜਾਣਾ ਚਾਹੀਦਾ ਹੈ । ਇਨ੍ਹਾਂ ਫੀਸਾਂ ਦਾ ਭਾਰ ਸਾਡੇ ਗਰੀਬ ਵਿਦਿਆਰਥੀ, ਗਰੀਬ ਕਿਸਾਨ, ਮਜ਼ਦੂਰ, ਮਿਡਲ ਕਲਾਸ ਮੈਨ ਨਹੀਂ ਉਠਾ ਸਕਦੇ ਔਰ ਆਪਣੇ ਬੱਚਿਆਂ ਨੂੰ ਪੜ੍ਹਾ ਨਹੀਂ ਸਕਦੇ । ਇਸ ਮਹਿੰਗਾਈ ਦੇ ਜ਼ਮਾਨੇ ਵਿੱਚ ਫੀਸਾਂ ਬਹੁਤ ਹੀ ਵਧੀਆਂ ਹੋਈਆਂ ਹਨ, ਇਸ ਬਾਰੇ ਵੀ ਸਾਨੂੰ ਗੰਭਰੀਤਾ ਨਾਲ ਵਿਚਾਰ ਕਰਨਾ ਚਾਹੀਦਾ ਹੈ ।

[ ਕਾਮਰੇਡ ਹਰਦੇਵ ਅਰਸ਼ੀ ]

ਸਾਡੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਹੈ । ਜਿਥੇ ਮੇਰਾ ਖਿਆਲ ਹੈ ਕਿ ਅੱਜ ਵੀ ਸੈਨੇਟ ਸਿੰਡੀਕੇਟ ਦੇ ਵਿੱਚ ਕੋਈ ਇਲੈਕਸ਼ਨ ਸਿਸਟਮ ਨਹੀਂ ਹੈ । ਜਾਂ ਤਾਂ ਨੌਮੀਨੇਸ਼ਨ ਹੈ ਅਤੇ ਜਾਂ ਫਿਰ ਰੁਟੇਸ਼ਨ ਸਿਸਟਮ ਹੈ ਜਿਸ ਦੇ ਨਾਲ ਇਨ੍ਹਾਂ ਵਿੱਚ ਪਰਾਪਰ ਮੈਨੇਜਮੈਂਟ ਨਹੀਂ ਹੋ ਸਕਦੀ । ਇਹ ਗੱਲ ਵੀ ਵਿਚਾਰੀ ਜਾਣੀ ਚਾਹੀਦੀ ਹੈ ਕਿ ਉਥੇ ਡੈਮੋਕਰੇਟਿਕ ਸੈਟ-ਅੱਪ ਹੋਵੇ ਅਤੇ ਪੰਜਾਬ ਯੂਨੀਵਰਸਿਟੀ ਦੀ ਤਰ੍ਹਾਂ ਇਲੈਕਸ਼ਨ ਸਿਸਟਮ ਹੋਣਾ ਚਾਹੀਦਾ ਹੈ ।

ਇਸੇ ਤਰ੍ਹਾਂ ਮਾਨਯੋਗ ਮੈਂਬਰ ਸਾਹਿਬਾਨ (ਦੋਵਾਂ ਪਾਸਿਆਂ ਦੇ) ਨੇ ਵੀ ਇਹ ਗੱਲ ਕਹੀ ਹੈ ਕਿ ਤੁਸੀਂ ਸਾਨੂੰ ਸਾਲ ਵਿੱਚ 20 ਕੁ ਦਿਨਾਂ ਵਾਸਤੇ ਇਥੇ ਬੁਲਾ ਲੈਂਦੇ ਹੋ, ਪਰ ਉਸ ਤੋਂ ਬਾਅਦ ਸਾਡਾ ਕੇਵਲ ਇਕ ਪੁਆਇੰਟ ਪ੍ਰੋਗਰਾਮ ਹੀ ਰਹਿ ਜਾਂਦਾ ਹੈ । ਅਸੀਂ ਆਪਣੇ ਇਲਾਕਿਆਂ ਵਿੱਚ ਜਾਂਦੇ ਹਾਂ ਤਾਂ ਉਥੋਂ ਬਦਲੀਆਂ ਦੀਆਂ ਅਰਜ਼ੀਆਂ ਦਾ ਥੱਬਾ ਲੈ ਆਉਂਦੇ ਹਾਂ ਅਤੇ ਇਥੇ ਆ ਕੇ ਦੇ ਦਿੰਦੇ ਹਾਂ । ਉਨ੍ਹਾਂ ਵਿੱਚੋਂ ਸਭ ਤੋਂ ਵੱਧ ਕੇਸ ਟੀਚਰਾਂ ਦੀ ਬਦਲੀ ਵਾਲੇ ਹੁੰਦੇ ਹਨ । 99% ਟੀਚਰ ਜਿਹੜੇ ਹਨ ਉਨ੍ਹਾਂ ਦਾ ਮਕਸਦ ਕੇਵਲ ਬਦਲੀ ਕਰਾਉਣ ਤੱਕ ਹੀ ਸੀਮਤ ਹੁੰਦਾ ਹੈ । ਕੋਈ ਇਕ-ਅੱਧਾ ਪਰਸੈਂਟ ਹੀ ਅਜਿਹਾ ਟੀਚਰ ਆਉਂਦਾ ਹੈ ਜਿਹੜਾ ਕਿ ਵਿਦਿਆ ਕੇ ਖੇਤਰ ਵਿੱਚ ਕੋਈ ਹੈਲਦੀ ਸੁਝਾਓ ਦਿੰਦਾ ਹੈ ਕਿ ਵਿਦਿਆ ਦੇ ਢਾਂਚੇ ਵਿੱਚ ਇਸ ਤਰ੍ਹਾਂ ਦੀਆਂ ਤਬਦੀਲੀਆਂ ਹੋਣੀਆਂ ਚਾਹੀਦੀਆਂ ਹਨ । ਇਸ ਤੋਂ ਸਪਸ਼ਟ ਹੈ ਕਿ ਸਰਕਾਰ ਅੱਜ ਤੱਕ ਕੋਈ ਬਦਲੀਆਂ ਦੇ ਵਾਸਤੇ ਕੋਈ ਠੋਸ ਪਾਲਿਸੀ ਹੀ ਤਿਆਰ ਨਹੀਂ ਕਰ ਸਕੀ । ਟਰਾਂਸਫਰਾਂ ਦੇ ਵਾਸਤੇ ਕੋਈ ਸਟੈਚੂਟਰੀ ਰੂਲਜ਼ ਬਣਾਉਣੇ ਚਾਹੀਦੇ ਹਨ ਤਾਂ ਕਿ ਜੇਕਰ ਕਿਸੇ ਦੀ ਉਨ੍ਹਾਂ ਰੂਲਾਂ ਤੋਂ ਬਾਹਰ ਬਦਲੀ ਹੁੰਦੀ ਹੈ ਤਾਂ ਉਹ ਕੋਰਟ ਵਿੱਚ ਜਾਣ ਦੇ ਯੋਗ ਹੋ ਸਕੇ । ਇਸ ਤਰ੍ਹਾਂ ਦੇ ਰੂਲ ਸਰਕਾਰ ਦਾ ਕਾਫੀ ਕੰਮ ਘਟਾ ਸਕਦੇ ਹਨ ਅਤੇ ਅਸੀਂ ਜ਼ਿਆਦਾ ਸਮਾਂ ਡਿਵੈਲਪਮੈਂਟ ਦੇ ਕੰਮਾਂ ਵਿੱਚ ਲਗਾ ਸਕਦੇ ਹਾਂ । ਇਸ ਨਾਲ ਜਿਹੜੀ ਇਹ ਥੋਂਕਲੋਸ ਜਿਹੀ

ਜਾਬ ਹੈ, ਸਾਨੂੰ ਵੀ ਉਸ ਤੋਂ ਛੁਟਕਾਰਾ ਮਿਲ ਜਾਵੇਗਾ । ਮੈਂ ਸਮਝਦਾ ਹਾਂ ਕਿ ਇਹ ਬਹੁਤ ਹੀ ਜ਼ਰੂਰੀ ਹੈ ਕਿਉਂਕਿ ਜਿੰਨਾ ਚਿਰ ਤੱਕ ਟੀਚਰ ਮੈਂਟਲੀ ਤੌਰ ਤੇ ਸੈਟਸਫਾਈ ਨਹੀਂ ਹੋਣਗੇ ਕਿ ਉਹ ਠੀਕ ਜਗ੍ਹਾ ਤੇ ਬੈਠੇ ਹੋਏ ਹਨ ਉਨਾ ਚਿਰ ਤੱਕ ਅਸੀਂ ਐਜੂਕੇਸ਼ਨ ਦੇ ਨਾਲ ਇਨਸਾਫ ਨਹੀਂ ਕਰ ਸਕਦੇ ।

*5.03 P.M. (*ਇਸ ਸਮੇਂ ਸਰਦਾਰ ਗੁਲਜ਼ਾਰ ਸਿੰਘ, ਮੈਂਬਰ ਪੈਨਲ ਆਫ ਚੇਅਰਮੈਨ, ਨੇ ਸਦਨ ਦੀ ਕੁਰਸੀ ਸੰਭਾਲੀ)

ਚੇਅਰਮੈਨ ਸਾਹਿਬ, ਗੱਲਾਂ ਤਾਂ ਬਹੁਤ ਜ਼ਿਆਦਾ ਕਰਨ ਵਾਲੀਆਂ ਹਨ । ਕਹਿੰਦੇ ਹਨ ਕਿ ਟੀਚਰ ਨੇ ਬੱਚਿਆਂ ਨੂੰ ਪੜ੍ਹਾ ਕੇ ਇਕ ਚੰਗੇ ਸਮਾਜ ਦੀ ਉਸਾਰੀ ਕਰਨੀ ਹੁੰਦੀ ਹੈ । ਇਸ ਲਈ ਇਸ ਦੇ ਵਿੱਚ ਯੋਗ ਟੀਚਰਾਂ ਨੂੰ ਹੀ ਚੁਣਿਆ ਜਾਣਾ ਚਾਹੀਦਾ ਹੈ । ਜੇਕਰ ਅਸੀਂ ਘੱਟ ਯੋਗਤਾ ਵਾਲੇ ਟੀਚਰਾਂ ਨੂੰ ਚੁਣਾਂਗੇ ਤਾਂ ਕੁਦਰਤੀ ਹੈ ਕਿ ਉਸਦਾ ਪ੍ਰਭਾਵ ਸਾਡੀ ਐਜੂਕੇਸ਼ਨ ਦੇ ਸਮੁੱਚੇ ਸਿਸਟਮ ਉੱਤੇ ਜ਼ਰੂਰ ਪਵੇਗਾ । ਇਸ ਲਈ ਇਸ ਵਿੱਚ ਪਿਓਰਲੀ ਮੈਰਿਟਸ ਦੇ ਆਧਾਰ ਤੇ ਯੋਗ ਵਿਅਕਤੀਆਂ ਨੂੰ ਹੀ ਰੱਖਿਆ ਜਾਣਾ ਚਾਹੀਦਾ ਹੈ । ਇਹ ਠੀਕ ਹੈ ਕਿ ਸਕੂਲਾਂ ਵਿੱਚ ਵੋਕੇਸ਼ਨਲ ਐਜੂਕੇਸ਼ਨ ਕੀਤੀ ਜਾ ਰਹੀ ਹੈ, ਉਸ ਵਾਸਤੇ ਵੱਧ ਤੋਂ ਵੱਧ ਫੰਡ ਵੀ ਦੇਣੇ ਚਾਹੀਦੇ ਹਨ । ਇਹ ਜ਼ਰੂਰੀ ਨਹੀਂ ਕਿ ਜਿਸ ਨੇ ਵੋਕੇਸ਼ਨਲ ਐਜੂਕੇਸ਼ਨ ਲੈ ਲਈ ਹੈ ਉਸਨੂੰ ਆਟੋਮੈਟੀਕਲੀ ਸਰਵਿਸ ਮਿਲ ਜਾਵੇਗੀ । ਟੈਕਨੀਕਲ ਨਾਲੇਜ ਮਿਲ ਜਾਣ ਦੇ ਨਾਲ ਹੋਰ ਬਹੁਤ ਸਾਰੀਆਂ ਗੱਲਾਂ ਵੀ ਜੁੜੀਆਂ ਹੋਣੀਆਂ ਹਨ ।

ਇਸ ਦੇ ਨਾਲ ਵਧੇਰੇ ਇੰਡਸਟਰੀਲਾਈਜ਼ੇਸ਼ਨ ਵੀ ਕਰਨੀ ਪਵੇਗੀ, ਤਾਂਕਿ ਜੋ ਬੱਚੇ ਟੈਕਨੀਕਲ ਐਜੂਕੇਸ਼ਨ ਲੈ ਕੇ ਨਿਕਲਣ ਉਨ੍ਹਾਂ ਨੂੰ ਇੰਡਸਟਰੀਜ਼ ਵਿੱਚ ਸਰਵਿਸ ਮਿਲ ਸਕੇ । ਜੇ ਇਸ ਤਰ੍ਹਾਂ ਨਹੀਂ ਹੋਵੇਗਾ ਤਾਂ ਇਹ ਪਲੈਨ ਯੂਜ਼ਫੁਲ ਨਹੀਂ ਰਹੇਗੀ ।

ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਸਕੂਲਾਂ ਦੀ ਅਪ-ਗਰੇਡੇਸ਼ਨ ਜ਼ਰੂਰ ਹੋਣੀ ਚਾਹੀਦੀ ਹੈ । ਇਹ ਸਾਡੀ ਵੀ ਮਜਬੂਰੀ ਹੈ, ਅਸੀਂ ਵੀ ਇਲਾਕੇ

[ ਕਾਮਰੇਡ ਹਰਦੇਵ ਅਰਸ਼ੀ ]

ਵਿਚ ਜਾਂਦੇ ਹਾਂ, ਭਾਵੇਂ ਪਿੰਡ ਡੀਜ਼ਰਵ ਕਰਦਾ ਹੈ ਜਾਂ ਨਹੀਂ ਪਰ ਹਰ ਇਕ ਦੀ ਡੀਮਾਂਡ ਹੁੰਦੀ ਹੈ ਕਿ ਪ੍ਰਾਇਮਰੀ ਸਕੂਲ ਨੂੰ ਅਪ-ਗਰੇਡ ਕਰਕੇ ਮਿਡਲ ਬਣਾਇਆ ਜਾਵੇ, ਮਿਡਲ ਵਾਲਿਆਂ ਦੀ ਡੀਮਾਂਡ ਹੁੰਦੀ ਹੈ ਕਿ ਹਾਈ ਸਕੂਲ ਬਣਾਇਆ ਜਾਵੇ ਅਤੇ ਇਸੇ ਤਰ੍ਹਾਂ ਹਾਈ-ਸਕੂਲਾਂ ਵਾਲਿਆਂ ਦੀ ਡੀਮਾਂਡ ਹੁੰਦੀ ਹੈ ਕਿ ਇਸ ਨੂੰ +2 ਬਣਾਇਆ ਜਾਵੇ । ਸਕੂਲ ਅਪ-ਗਰੇਡ ਕਰਨ ਲਈ ਕੋਈ ਠੋਸ ਨੀਤੀ ਬਣਾਈ ਜਾਣੀ ਚਾਹੀਦੀ ਹੈ, ਪਰ ਅੱਜ-ਕਲ ਪੁਲੀਟੀਕਲ ਨੀਤੀ ਤੇ ਬਣਾਏ ਜਾ ਰਹੇ ਹਨ । ਸਕੂਲ ਅਪ-ਗਰੇਡ ਹੋ ਜਾਂਦੇ ਹਨ ਪਰ ਟੀਚਰਜ਼ ਦੀਆਂ ਪੋਸਟਾਂ ਸੈਂਕਸ਼ਨ ਨਹੀਂ ਹੁੰਦੀਆਂ, ਫਾਈਨਾਂਸ ਵਾਲੇ ਪ੍ਰਵਾਨਗੀ ਨਹੀਂ ਦਿੰਦੇ, ਸਕੂਲ 10+2 ਕਰ ਦਿਤਾ ਪਰ ਟੀਚਰਜ਼ ਉਹੀ ਕੰਮ ਕਰਦੇ ਰਹਿੰਦੇ ਹਨ, ਕੋਈ ਲੈਬਾਰਟਰੀ ਨਹੀਂ ਦਿਤੀ ਜਾਂਦੀ ਅਤੇ ਹੋਰ ਸਮਾਨ ਨਹੀਂ ਦਿਤਾ ਜਾਂਦਾ । ਬਹੁਤ ਸਾਰੀ ਥਾਵਾਂ ਤੇ ਬੱਚਿਆਂ ਦੀ ਗਿਣਤੀ ਨਹੀਂ ਵੇਖੀ ਜਾਂਦੀ । ਜੇ ਸਕੂਲ ਵੱਧ ਤੋਂ ਵੱਧ ਅਪ-ਗਰੇਡ ਕੀਤੇ ਜਾਣੇ ਹਨ ਤਾਂ ਇਨ੍ਹਾਂ ਦੇ ਲਈ ਦੂਜੀਆਂ ਜੁੜੀਆਂ ਹੋਈਆਂ ਚੀਜ਼ਾਂ ਦਾ ਵੀ ਪ੍ਰਬੰਧ ਕਰਨਾ ਚਾਹੀਦਾ ਹੈ । ਪ੍ਰਾਈਵੇਟ ਐਜੂਕੇਸ਼ਨ ਨੂੰ ਬਹੁਤ ਲੋਕ ਉਤਸ਼ਾਹਤ ਕਰਦੇ ਹਨ ਪਰ ਮੈਂ ਤਾਂ ਇਸ ਨੂੰ ਬਿਲਕੁਲ ਪਸੰਦ ਨਹੀਂ ਕਰਦਾ । ਇਸ ਨਾਲ ਬੱਚਿਆਂ ਦਾ ਆਪਸ ਵਿੱਚ ਵਿਤਕਰਾ ਵੱਧਦਾ ਹੈ । ਇਕ ਸਕੂਲ ਹੋਰ ਤਰ੍ਹਾਂ ਦੀ ਐਜੂਕੇਸ਼ਨ ਦਿੰਦਾ ਹੈ । ਅਤੇ ਦੂਸਰਾ ਆਪਣੇ ਹਿਸਾਬ ਨਾਲ ਸੰਸਕ੍ਰਿਤ ਪੜ੍ਹਾਉਂਦੇ ਹਨ । ਮੇਰਾ ਵਿਚਾਰ ਹੈ ਕਿ ਨੈਸ਼ਨਲ ਲੈਵਲ ਤੇ ਇਕ ਪਾਲਿਸੀ ਹੋਵੇ ਤਾਂ ਕਿ ਭਾਰਤ ਦੇਸ਼ ਜਿਹੜਾ ਹੈ ਇਸ ਦੇ ਵਧੀਆ ਸੰਸਕਾਰ ਬੱਚਿਆਂ ਵਿੱਚ ਪੈਦਾ ਹੋ ਸਕਣ ਅਤੇ ਬੱਚਿਆਂ ਵਿੱਚ ਨੈਸ਼ਨਲ ਸਪਿਰਿਟ ਪੈਦਾ ਹੋ ਸਕੇ । ਮੈਂ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੀ ਨੈਸ਼ਨਲ ਪਾਲਿਸੀ ਬਣਾਉਣੀ ਚਾਹੀਦੀ ਹੈ ਇਸ ਨਾਲ ਵਿਦਿਆ ਦਾ ਮਿਆਰ ਉਚਾ ਚੁਕਿਆ ਜਾ ਸਕਦਾ ਹੈ । ਧੰਨਵਾਦ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ (ਚਮਕੌਰ ਸਾਹਿਬ, ਐਸ.ਸੀ.)** : ਚੇਅਰਮੈਨ ਸਾਹਿਬ, ਧੰਨਵਾਦ । ਚੇਅਰਮੈਨ ਸਾਹਿਬ, ਡੀਮਾਂਡ ਨੰਬਰ : 5 ਔਰ 25, ਇਥੇ ਰੱਖੀਆਂ ਗਈਆਂ ਹਨ, ਜੋ ਕਿ ਐਜੂਕੇਸ਼ਨ ਔਰ ਸੋਸ਼ਲ ਐਂਡ ਵੂਮੈਨ

ਵੈਲਫੇਅਰ ਅਤੇ ਵੈਲਫੇਅਰ ਆਫ ਸ਼ੈਡਿਊਲਡ ਕਾਸਟਸ ਐਂਡ ਬੈਕਵਰਡ ਕਲਾਸਿਜ਼ ਨਾਲ ਸਬੰਧ ਰਖਦੀਆਂ ਹਨ। ਇਹ ਦੋਵੇਂ ਬਹੁਤ ਵੱਡੇ ਟਾਪਿਕ ਹਨ, ਟਾਇਮ ਜ਼ਿਆਦਾ ਦੇਣਾ ਚਾਹੀਦਾ ਸੀ, ਐਨੀ-ਹਾਓ ਮੈਂ ਤੁਹਾਡਾ ਧੰਨਵਾਦੀ ਹਾਂ।

ਚੇਅਰਮੈਨ ਸਾਹਿਬ, ਸਭ ਤੋਂ ਪਹਿਲੀ ਗੱਲ ਐਜੂਕੇਸ਼ਨ ਦੀ ਆਉਂਦੀ ਹੈ। ਜੇ ਅਸੀਂ ਸਮੁੱਚੇ ਤੌਰ ਤੇ ਲਈਏ ਤਾਂ ਐਜੂਕੇਸ਼ਨ ਔਰ ਸੋਸ਼ਲ ਐਂਡ ਵੂਮੈਨਜ਼ ਵੈਲਫੇਅਰ ਐਂਡ ਵੈਲਫੇਅਰ ਆਫ ਸ਼ਡਿਊਲਡ ਕਾਸਟ ਐਂਡ ਬੈਕਵਰਡ ਕਲਾਸਿਜ਼ ਦਾ ਬੜਾ ਸਬੰਧ ਹੈ। ਸਾਡਾ ਸਮਾਜ ਬੜਾ ਪਛੜਿਆ ਹੋਇਆ ਹੈ। ਇਸ ਪਿਛੋਕੜ ਦਾ ਕਾਰਨ ਇਸ ਵਿੱਚ ਐਜੂਕੇਸ਼ਨ ਦੀ ਸੱਭ ਤੋਂ ਵੱਡੀ ਘਾਟ ਗਿਣੀ ਜਾਂਦੀ ਸੀ, ਲੇਕਿਨ ਜਦ ਤੋਂ ਸਾਡਾ ਮੁਲਕ ਆਜ਼ਾਦ ਹੋਇਆ, ਇਥੇ ਐਜੂਕੇਸ਼ਨ ਦਾ ਬਹੁਤ ਪਸਾਰ ਹੋਇਆ ਹੈ ਅਤੇ ਐਜੂਕੇਸ਼ਨ ਦੇ ਵਾਸਤੇ ਵੱਧ ਤੋਂ ਵੱਧ ਧਨ-ਰਾਸ਼ੀ ਖਰਚੀ ਜਾਣ ਲਗ ਪਈ ਹੈ। ਚੇਅਰਮੈਨ ਸਾਹਿਬ, ਮੇਰੇ ਮਾਨਯੋਗ ਮੈਂਬਰ ਮਿੱਤਲ ਸਾਹਿਬ ਨੇ ਇੱਥੇ ਕਿਹਾ ਹੈ ਕਿ ਜੇ ਜ਼ਿਆਦਾ ਐਜੂਕੇਸ਼ਨ ਦਿਤੀ ਜਾਂਦੀ ਹੈ ਤਾਂ ਇਸ ਦੇ ਨਾਲ ਅਨ-ਇਮਪਲਾਈਮੈਂਟ ਕਰੀਏਟ ਹੁੰਦੀ ਹੈ। ਮੈਂ ਇਸ ਦੇ ਨਾਲ ਡਿਫਰ ਕਰਦਾ ਹਾਂ। ਐਜੂਕੇਸ਼ਨ ਪ੍ਰਾਪਤ ਕਰਨ ਤੋਂ ਬਾਅਦ ਸਰਵਿਸ ਪ੍ਰਾਪਤ ਕਰਨੀ ਹੈ ਇਹ ਠੀਕ ਨਹੀਂ ਹੈ। ਅਸੀਂ ਐਜੂਕੇਸ਼ਨ ਨੂੰ ਸਰਵਿਸ ਨਾਲ ਟੈਗ ਕਰ ਦਿੰਦੇ ਹਾਂ ਜਦ ਕਿ ਵਾਸਤਵ ਵਿੱਚ ਐਜੂਕੇਸ਼ਨ ਦਾ ਇਸ ਦੇ ਨਾਲ ਕੋਈ ਸਬੰਧ ਨਹੀਂ। ਹਿੰਦੁਸਤਾਨ ਦੇ ਹਰ ਵਸਨੀਕ ਨੂੰ ਐਜੂਕੇਸ਼ਨ ਮਿਲਣੀ ਚਾਹੀਦੀ ਹੈ ਤੱਦ ਹੀ ਸਾਡਾ ਦੇਸ਼ ਤਰੱਕੀ ਕਰੇਗਾ ਅਤੇ ਉਚਾ ਉਠੇਗਾ। ਸੋ ਐਜੂਕੇਸ਼ਨ ਨੂੰ ਸਰਵਿਸ ਦੇ ਨਾਲ ਟੈਗ ਨਹੀਂ ਕਰਨਾ ਚਾਹੀਦਾ। ਸਭ ਤੋਂ ਵੱਡੀ ਗੱਲ ਇਹ ਹੈ ਕਿ ਐਜੂਕੇਸ਼ਨ ਦਾ ਪਸਾਰ ਜਿਸ ਤਰ੍ਹਾਂ ਨਾਲ ਪੰਜਾਬ ਵਿੱਚ ਹੋ ਰਿਹਾ ਹੈ, ਬੜੇ ਚੰਗੇ ਤਰੀਕੇ ਨਾਲ ਹੋ ਰਿਹਾ ਹੈ। ਵੱਧ ਤੋਂ ਵੱਧ ਧਨ ਇਸ ਸਾਲ ਮੁਹੱਈਆ ਕੀਤਾ ਹੈ। ਮੈਂ ਸਰਕਾਰ ਦਾ ਧੰਨਵਾਦੀ ਹਾਂ, ਮੁੱਖ ਮੰਤਰੀ ਸਾਹਿਬ ਦਾ ਧੰਨਵਾਦੀ ਹਾਂ। ਲੇਕਿਨ ਦੋ ਚਾਰ ਗੱਲਾਂ ਇਹਦੇ ਵਿੱਚ ਕਰਨੀਆਂ ਜ਼ਰੂਰੀ ਹਨ ਕਿ ਐਜੂਕੇਸ਼ਨ ਸਿਰਫ ਕਿਤਾਬੀ ਹੀ ਨਹੀਂ

[ ਸਰਦਾਰ ਸਮਸ਼ੇਰ ਸਿੰਘ ਰਾਏ ]

ਬਣਾਉਣੀ ਚਾਹੀਦੀ । ਸਾਡੇ ਬੱਚਿਆਂ ਦੀ ਵਾਸਤਵਿਕ ਅਤੇ ਮੈਂਟਲ ਕਪੈਸਟੀ ਇੰਨੀ ਨਹੀਂ ਹੁੰਦੀ ਜਿੰਨੀਆਂ ਕਿ ਉਨ੍ਹਾਂ ਲਈ ਕਿਤਾਬਾਂ ਲਾਈਆਂ ਜਾਂਦੀਆਂ ਹਨ । ਵਿਦਿਆ ਦੀਆਂ ਬਹੁਤ ਵੱਡੀਆਂ ਵੱਡੀਆਂ ਕਿਤਾਬਾਂ ਹਨ ਅਗਰ ਇਨ੍ਹਾਂ ਦਾ ਬੱਚੇ ਬੋਝ ਅਤੇ ਭਾਰ ਮਹਿਸੂਸ ਕਰਦੇ ਹਨ ਤਾਂ ਇਸ ਵਾਸਤੇ ਵੀ ਸਾਡੀ ਸਰਕਾਰ ਨੂੰ ਕੋਈ ਤਜਵੀਜ਼ ਬਣਾਉਣੀ ਚਾਹੀਦੀ ਹੈ । ਸਾਡੇ ਐਜੂਕੇਸ਼ਨ ਮਨਿਸਟਰ ਸਾਹਿਬ ਬੈਠੇ ਹਨ । ਐਜੂਕੇਸ਼ਨ ਨੂੰ ਸਿਰਫ ਕਿਤਾਬਾਂ ਤੱਕ ਹੀ ਮਹਿਦੂਦ ਨਹੀਂ ਰੱਖਣਾ ਚਾਹੀਦਾ । ਇਸ ਨੂੰ ਟੈਕਨੀਕਲ ਲਾਈਨ ਤੇ ਲਿਆਉਣਾ ਚਾਹੀਦਾ ਹੈ ਤਾਂਕਿ ਕਿਤਾਬਾਂ ਦੀ ਨਾਲਿਜ ਅਤੇ ਟੈਕਨੀਕਲ ਐਜੂਕੇਸ਼ਨ ਬੈਲੈਂਸਡ ਹੋ ਸਕੇ । ਅੱਜ ਐਜੂਕੇਸ਼ਨ ਸ਼ਹਿਰਾਂ ਵਿਚ ਹੋਰ ਦਿੱਤੀ ਜਾਂਦੀ ਹੈ, ਪਿੰਡਾਂ ਵਿਚ ਹੋਰ ਦਿੱਤੀ ਜਾਂਦੀ ਹੈ । ਸਾਡੇ ਮਾਨਯੋਗ ਐਮ.ਐਲ.ਏ. ਸਾਹਿਬ ਜੋ ਪਹਿਲਾਂ ਬੋਲ ਕੇ ਹਟੇ ਹਨ ਉਨ੍ਹਾਂ ਨੇ ਵੀ ਕਿਹਾ ਹੈ ਕਿ ਐਜੂਕੇਸ਼ਨ ਵਿਚ ਫਰਕ ਹੈ । ਐਜੂਕੇਸ਼ਨ ਗਰੀਬ ਆਦਮੀ ਦੀ ਹੋਰ ਹੈ, ਅਮੀਰ ਆਦਮੀ ਦੀ ਹੋਰ ਹੈ । ਇਸ ਦਾ ਮਤਲਬ ਇਹ ਹੈ ਕਿ ਜਿਹੜੇ ਇੰਗਲਿਸ਼ ਸਕੂਲ ਹਨ, ਉਹ ਅਮੀਰਾਂ ਵਾਸਤੇ ਹਨ, ਭਾਵ ਕਿ ਉਹ ਅਫੋਰਡ ਕਰ ਸਕਦੇ ਹਨ ਅਤੇ ਜਿਹੜੇ ਇੰਗਲਿਸ਼ ਸਕੂਲਾਂ ਵਿਚ ਨਹੀਂ ਪੜ੍ਹਦੇ, ਉਹ ਅਫੋਰਡ ਨਹੀਂ ਕਰ ਸਕਦੇ ਔਰ ਉਹ ਦੂਜੇ ਸਕੂਲਾਂ ਵਿਚ ਪੜ੍ਹਦੇ ਹਨ । ਰਿਜ਼ਲਟ ਇਹ ਹੁੰਦਾ ਹੈ ਕਿ ਪੜ੍ਹਾਈ ਵਿਚ ਫਰਕ ਆ ਜਾਂਦਾ ਹੈ ਜਿਸ ਨਾਲ ਸਾਡੀ ਸੁਸਾਇਟੀ ਡਿਵੈਲਪ ਨਹੀਂ ਕਰ ਸਕਦੀ । ਸੋ, ਐਜੂਕੇਸ਼ਨ ਬਰਾਬਰ ਹੋਣੀ ਚਾਹੀਦੀ ਹੈ । ਇਸ ਵਿਚ ਫਰਕ ਨਹੀਂ ਹੋਣਾ ਚਾਹੀਦਾ । ਇਸ ਤਰ੍ਹਾਂ ਹਰ ਵਿਅਕਤੀ ਜੋ ਹਿੰਦੁਸਤਾਨ ਵਿਚ ਰਹਿੰਦਾ ਹੈ, ਉਸ ਨੂੰ ਹੱਕ ਹਾਸਲ ਹੋਣਾ ਚਾਹੀਦਾ ਹੈ ਕਿ ਉਹ ਹਰ ਕਿਸਮ ਦੀ ਵਿਦਿਆ ਜਿਸ ਤਰ੍ਹਾਂ ਦੀ ਉਹ ਚਾਹੁੰਦਾ ਹੈ, ਉਹ ਗ੍ਰਹਿਣ ਕਰ ਸਕੇ । ਇਸ ਕਰਕੇ ਜਿਹੜੇ ਗੌਰਮਿੰਟ ਸਕੂਲ ਹਨ ਜਾਂ ਤਾਂ ਉਨ੍ਹਾਂ ਨੂੰ ਇੰਗਲਿਸ਼ ਸਿਸਟਮ ਅਡਾਪਟ ਕਰ ਲੈਣਾ ਚਾਹੀਦਾ ਹੈ ਔਰ ਉਸ ਮੁਤਾਬਿਕ ਸਿੱਖਿਆ ਦੇਣ ਜਿਸ ਨਾਲ ਸਿੱਖਿਆ ਵਿਚ ਬਰਾਬਰਤਾ ਆ ਸਕੇ ਅਤੇ ਕਿਸੇ ਨੂੰ ਵੀ ਇਹ ਮਹਿਸੂਸ ਨਾ ਹੋਵੇ ਉਹ ਬੱਚਾ ਪ੍ਰਾਇਮਰੀ ਸਕੂਲ ਵਿਚ ਪੜ੍ਹਿਆ ਹੈ ਜਾਂ ਇੰਗਲਿਸ਼

ਸਕੂਲ ਵਿਚ ਪੜ੍ਹਿਆ ਹੈ । ਮੰਤਰੀ ਸਾਹਿਬ ਬੈਠੇ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਐਜੂਕੇਸ਼ਨ ਦੇ ਸਿਸਟਮ ਵਿਚ ਤਬਦੀਲੀ ਬਾਰੇ ਉਨ੍ਹਾਂ ਨੂੰ ਸੋਚਣਾ ਚਾਹੀਦਾ ਹੈ ।

ਇਸ ਤੋਂ ਬਾਅਦ ਮੈਂ ਅਗਲੀ ਗੱਲ ਕਰਨੀ ਚਾਹੁੰਦਾ ਹਾਂ ਕਿ ਪਿੰਡਾਂ ਵਿਚ ਜੋ ਬੱਚੇ ਪੜ੍ਹਦੇ ਹਨ, ਉਨ੍ਹਾਂ ਵਿਚ ਮੈਜਾਰਿਟੀ ਸ਼ਡਿਊਲਡ ਕਾਸਟਸ ਦੀ ਹੈ । ਤਕਰੀਬਨ 90% ਬੱਚੇ ਬਲਕਿ ਜ਼ਿਆਦਾ ਹੀ ਇਨ੍ਹਾਂ ਸਕੂਲਾਂ ਵਿਚ ਪੜ੍ਹਦੇ ਹਨ ਜਿਨ੍ਹਾਂ ਨੂੰ ਦੇਸੀ ਪੰਜਾਬੀ ਦੇ ਸਕੂਲ ਕਿਹਾ ਜਾਂਦਾ ਹੈ । ਇਸ ਕਰਕੇ ਸਿਮਲੈਰਿਟੀ ਨਹੀਂ ਰਹਿੰਦੀ । ਮਨਾਂ ਵਿਚ ਫਰਕ ਆ ਜਾਂਦਾ ਹੈ ਕਿ ਅਸੀਂ ਗਰੀਬ ਹਾਂ, ਅਸੀਂ ਅਫੋਰਡ ਨਹੀਂ ਕਰ ਸਕਦੇ । ਜਦੋਂ ਛੁੱਟੀ ਹੁੰਦੀ ਹੈ ਤਾਂ ਇਹ ਬੱਚੇ ਸਕੂਲੋਂ ਜਾਂਦੇ ਹਨ, ਦੂਸਰੇ ਪਾਸੇ ਕਾਨਵੈਂਟ ਸਕੂਲ ਦੇ ਬੱਚੇ ਜਾਂਦੇ ਹਨ ਤਾਂ ਵੀ ਉਨ੍ਹਾਂ ਦੇ ਮਨਾਂ ਵਿਚ ਫਰਕ ਆ ਜਾਂਦਾ ਹੈ । ਮੈਂ ਸਮਝਦਾ ਹਾਂ ਕਿ ਬੱਚਿਆਂ ਦੀ ਜਿਹੜੀ ਸਿੱਖਿਆ ਹੈ, ਉਸ ਵਿਚ ਬਰਾਬਰਤਾ ਹੋਣੀ ਚਾਹੀਦੀ ਹੈ ਅਤੇ ਅਜਿਹੀ ਸਿੱਖਿਆ ਪ੍ਰਦਾਨ ਕਰਨੀ ਚਾਹੀਦੀ ਹੈ ਜਿਸ ਨਾਲ ਉਨ੍ਹਾਂ ਵਿਚ ਬਰਾਬਰਤਾ ਆ ਸਕੇ, ਉਨ੍ਹਾਂ ਦੀ ਸੋਚਣੀ ਵਿਚ ਬਰਾਬਰਤਾ ਆ ਸਕੇ ।

ਦੂਸਰਾ, ਡਿਮਾਂਡ ਨੰਬਰ 25 ਜਿਹੜੀ ਕਿ ਸ਼ਡਿਊਲਡ ਕਾਸਟਸ ਐਂਡ ਵਿਮੈਨਜ਼ ਦੇ ਬਾਰੇ ਹੈ, ਇਸ ਸਬੰਧ ਵਿਚ ਮੈਂ ਗੱਲ ਕਰਨੀ ਚਾਹੁੰਦਾ ਹਾਂ ਕਿ ਹੁਣੇ ਹੁਣੇ ਵਿਮੈਨ ਡੇਅ ਮਨਾਇਆ ਗਿਆ ਸੀ । ਔਰਤਾਂ ਜਿਹੜੀਆਂ ਕਿ ਬਹੁਤ ਪਿੱਛੇ ਰਹਿ ਗਈਆਂ ਸਨ, ਉਨ੍ਹਾਂ ਦੀ ਬਰਾਬਰੀ ਬਹੁਤ ਜ਼ਰੂਰੀ ਸੀ ਕਿਉਂਕਿ ਹਿੰਦੁਸਤਾਨ ਵਿਚ ਔਰਤਾਂ ਨਾਲ ਇਸ ਤਰ੍ਹਾਂ ਦਾ ਵਤੀਰਾ ਹੋ ਰਿਹਾ ਸੀ ਜਿਵੇਂ ਸ਼ਡਿਊਲਡ ਕਾਸਟਾਂ ਨਾਲ ਹੋ ਰਿਹਾ ਸੀ । ਇਕ ਹਿਸਾਬ ਨਾਲ ਦੋਨੋਂ ਬੜੇ ਪਛੜੇ ਹੋਏ ਵਰਗ ਸਨ । ਇਨ੍ਹਾਂ ਨੂੰ ਉਤੇ ਚੁੱਕਣਾ ਬਹੁਤ ਜ਼ਰੂਰੀ ਸੀ । ਜਦੋਂ ਹਿੰਦੁਸਤਾਨ ਆਜ਼ਾਦ ਹੋਇਆ, ਉਸ ਤੋਂ ਬਾਅਦ ਇਸ ਮੁਲਕ ਨੇ ਆਪਣਾ ਧਿਆਨ ਇਸ ਪਾਸੇ ਲਗਾਇਆ ਅਤੇ ਪੈਸਾ ਲਗਾਇਆ ਕਿਉਂਕਿ ਇਨ੍ਹਾਂ ਨੂੰ ਉਪਰ ਚੁੱਕਣ ਤੋਂ ਬਿਨਾਂ ਹਿੰਦੁਸਤਾਨ ਤਰੱਕੀ ਨਹੀਂ ਕਰ ਸਕਦਾ ਸੀ, ਹਿੰਦੁਸਤਾਨ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਵਿਚ ਬਰਾਬਰੀ ਨਹੀਂ ਆ ਸਕਦੀ ਸੀ । ਇਸ ਲਈ ਸਾਡੀ ਸਰਕਾਰ ਵੱਧ ਤੋਂ ਵੱਧ ਪੈਸੇ ਇਸ ਪਾਸੇ ਰੱਖ ਰਹੀ ਹੈ, ਸ਼ਡਿਊਲਡ ਕਾਸਟਾਂ ਵਾਸਤੇ ਰੱਖ ਰਹੀ ਹੈ । ਇਸ ਸਬੰਧ ਵਿਚ ਮੈਂ ਸਰਕਾਰ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਔਰ ਮੁੱਖ ਮੰਤਰੀ ਸਾਹਿਬ ਵੀ ਵਧਾਈ ਦੇ ਪਾਤਰ ਹਨ । ਇੱਕ ਗੱਲ ਬਹੁਤ ਜ਼ਰੂਰੀ ਹੈ ਕਿ ਸਾਡੇ ਮੁੱਖ ਮੰਤਰੀ ਜੀ ਨੇ, ਸਾਡੀ ਸਰਕਾਰ ਨੇ ਇੱਕ ਵਿਮੈਨ ਕਮਿਸ਼ਨ ਬਣਾਇਆ ਹੈ, ਇਹ ਪਹਿਲਾਂ ਕਦੇ ਨਹੀਂ ਸੀ । ਇਹ ਬਹੁਤ ਹੀ ਵੱਡਾ ਕਦਮ ਹੈ ਔਰ ਸਾਡੀ ਸਰਕਾਰ ਨੇ ਇਸ ਵਿਚ ਹਰ ਤਰ੍ਹਾਂ ਦੀ ਭਲਾਈ ਜਿਹੜੀ ਇਸ ਵਰਗ ਲਈ ਕਰਨੀ ਚਾਹੀਦੀ ਸੀ, ਕੀਤੀ ਤਾਂਕਿ ਉਹ ਤਰੱਕੀ ਕਰ ਸਕਣ ਔਰ ਇਸ ਲਈ ਉਨ੍ਹਾਂ ਨੂੰ ਲੋਨ ਆਦਿ ਦੀ ਵੀ ਸਹਾਇਤਾ ਕੀਤੀ ਹੈ । ਜੋ ਉਹ ਇੰਡੀਪੈਂਡੈਂਟ ਕੰਮ ਕਰਨਗੇ, ਉਨ੍ਹਾਂ ਨੂੰ ਉਸ ਵਿੱਚ ਵੀ ਸਹਾਇਤਾ ਮਿਲੇਗੀ । ਇਸ ਕਾਰਪੋਰੇਸ਼ਨ ਦਾ ਬੜਾ ਫਾਇਦਾ ਹੈ । ਇਹ ਸਰਕਾਰ ਦੀ ਅੱਛੀ ਸੋਚ ਹੈ । ਮੈਂ ਇਸ ਗੱਲ ਤੇ ਵਧਾਈ ਦਿੰਦਾ ਹਾਂ ।

Mr. Chairman : Wind up, please.

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਟਾਪਕ ਬਹੁਤ ਵੱਡਾ ਹੈ, ਟਾਈਮ ਬਹੁਤ ਥੋੜ੍ਹਾ ਹੈ । ਸਦੀਆਂ ਲੰਘ ਗਈਆਂ, ਇਹ ਲੋਕ ਪਿੱਛੇ ਹੀ ਰਹਿ ਗਏ ਹਨ । ਇਸ ਵਾਸਤੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਨੁਸੂਚਿਤ ਜਾਤੀਆਂ ਦੀ ਭਲਾਈ ਲਈ ਸਾਡੀ ਸਰਕਾਰ ਨੇ ਬੜਾ ਕੁਝ ਕੀਤਾ ਹੈ । ਸਭ ਤੋਂ ਵੱਡੀ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਇਕ ਕਮੇਟੀ ਬਣ ਰਹੀ ਹੈ ਜਿਹੜੀ ਇਨ੍ਹਾਂ ਦੀ ਭਲਾਈ ਲਈ ਸੋਚੇਗੀ । ਦੂਸਰੇ, ਸਾਡੀ ਆਪੋਜੀਸ਼ਨ ਵਾਲੇ ਬੈਕਲਾਗ ਦੀ ਗੱਲ ਕਰਦੇ ਹਨ, ਰਿਜ਼ਰਵੇਸ਼ਨ ਐਕਟ ਦੀ ਗੱਲ ਕਰਦੇ ਹਨ । ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜੋ ਬੈਕਲਾਗ ਦੀ ਗੱਲ ਕਰਦੇ ਹਨ, ਇਹ ਬੈਕਲਾਗ ਦੀ ਕਰੀਏਸ਼ਨ ਪ੍ਰੈਜ਼ੀਡੈਂਟ ਰੂਲ ਵਿੱਚ ਹੋਈ ਹੈ । ਸਭ ਤੋਂ ਪਹਿਲੀ ਗੱਲ, ਚੇਅਰਮੈਨ ਸਾਹਿਬ, ਮੈਂ ਕਹਿਣੀ ਚਾਹੁੰਦਾ ਹਾਂ ਕਿ ਉਦੋਂ ਸਾਡੇ ਮੁੱਖ ਮੰਤਰੀ ਜੀ ਕਾਂਗਰਸ ਦੇ ਪ੍ਰਧਾਨ ਸਨ । ਇਨ੍ਹਾਂ ਨੇ ਕਾਂਗਰਸ ਭਵਨ ਵਿੱਚ

ਮੀਟਿੰਗ ਕੀਤੀ ਸੀ । ਉਸ ਵੇਲੇ ਸ਼ਡਿਊਲਡ ਕਾਸਟਸ ਦੀ ਪ੍ਰੋਮੋਸ਼ਨ ਦੀ ਪਾਲਿਸੀ ਪ੍ਰਸੋਨਲ ਡਿਪਾਰਟਮੈਂਟ ਕੋਲ ਸੀ । ਉਹ ਅਣਗਹਿਲੀ ਕਰਦੇ ਸੀ । ਸਰਦਾਰ ਬੇਅੰਤ ਸਿੰਘ...

**ਸ੍ਰੀ ਸਭਾਪਤੀ :** ਤੁਸੀਂ ਬਜਟ ਤੋਂ ਬਾਹਰ ਜਾ ਰਹੇ ਹੋ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਮੈਂ ਐਜੂਕੇਸ਼ਨ ਵੱਲ ਆ ਰਿਹਾ ਹਾਂ। ਹੁਣ ਉਹ ਪਾਲਿਸੀ ਉਸ ਮਹਿਕਮੇ ਵਿਚੋਂ ਬਦਲ ਕੇ ਵੈਲਫੇਅਰ ਡਿਪਾਰਟਮੈਂਟ ਨੂੰ ਦਿੱਤੀ ਹੈ। ਇਹ ਬਹੁਤ ਵੱਡੀ ਕਾਰਗੁਜ਼ਾਰੀ ਸੀ ਮੁੱਖ ਮੰਤਰੀ ਜੀ ਦੀ । ਉਸ ਤੋਂ ਬਾਅਦ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਦੀ ਭਲਾਈ ਲਈ ਬਜਟ ਵਿੱਚ ਕਾਫੀ ਉਪਰਾਲਾ ਕੀਤਾ ਹੈ, ਤਕਰੀਬਨ ਸੱਤ ਕਰੋੜ ਰੁਪਏ ਦੀਆਂ ਮੁਫਤ ਕਿਤਾਬਾਂ ਅਨੁਸੂਚਿਤ ਜਾਤੀਆਂ ਵਿੱਚ ਵੰਡੀਆਂ ਜਾਣਗੀਆਂ । ਇਹ ਬਹੁਤ ਵੱਡਾ ਉਪਰਾਲਾ ਹੈ । 2.25 ਕਰੋੜ ਰੁਪਏ ਇਸ ਸਰਕਾਰ ਨੇ ਆਈ.ਏ.ਐਸ. ਕੋਚਿੰਗ ਵਾਸਤੇ ਰੱਖੇ ਹਨ । ਅੰਬੇਦਕਰ ਭਵਨ ਹਰ ਜ਼ਿਲ੍ਹੇ ਵਿੱਚ ਬਣਨਗੇ । 14 ਕਰੋੜ ਰੁਪਏ ਸਰਕਾਰ ਨੇ ਇਸ ਵਾਸਤੇ ਰੱਖੇ ਹਨ । (ਥੰਪਿੰਗ) ਜਿਹੜਾ ਕਿ ਬਹੁਤ ਵੱਡਾ ਉਪਰਾਲਾ ਹੈ । ਇਸੇ ਤਰ੍ਹਾਂ ਬਸਤੀ ਸੁਧਾਰ ਸਕੀਮ ਵਾਸਤੇ .........

Mr. Chairman : Wind up, please.

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਰਕਾਰ ਦਾ ਹੋਰ ਉਪਰਾਲਾ ਹੈ ਕਿ ਉਹ ਕਮਿਉਨਿਟੀ ਹਾਲ ਬਣਾਏਗੀ । ਇਸ ਵਾਸਤੇ 2 ਕਰੋੜ ਰੁਪਏ, ਚੇਅਰਮੈਨ ਸਾਹਿਬ, ਖਰਚੇ ਜਾਣਗੇ । ਇਹ ਕੋਈ ਛੋਟੀ ਗੱਲ ਨਹੀਂ ਹੈ । ਇਹ ਸਰਕਾਰ ਦੀ ਬਹੁਤ ਵੱਡੀ ਦੇਣ ਹੈ । ਸਮੁੱਚੇ ਤੌਰ ਤੇ ਤਕਰੀਬਨ ਵੱਧ ਤੋਂ ਵੱਧ ਪੈਸਾ ਹਰ ਸਕੀਮ ਵਾਸਤੇ ਰੱਖਿਆ ਹੈ । ਇਸੇ ਤਰ੍ਹਾਂ ਕਾਰਪੋਰੇਸ਼ਨਾਂ ਜਿਵੇਂ ਕਿ ਬੈਕਫਿੰਕੋ ਅਤੇ ਸ਼ਡਿਊਲਡ ਕਾਸਟ ਵੈਲਫੇਅਰ ਕਾਰਪੋਰੇਸ਼ਨਾਂ ਬਣਾਈਆਂ ਗਈਆਂ ਹਨ। ਉਨ੍ਹਾਂ ਦੇ ਤਹਿਤ ਵੀ ਬਹੁਤ ਸਾਰਾ ਪੈਸਾ ਲੋਕਾਂ ਨੂੰ ਦਿੱਤਾ ਜਾਵੇਗਾ । ਜਿਸ ਨਾਲ ਵੱਧ ਤੋਂ ਵੱਧ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਫਾਇਦਾ ਹੋਵੇਗਾ ।

[ ਸਰਦਾਰ ਸ਼ਮਸ਼ੇਰ ਸਿੰਘ ਰਾਏ ]

ਇਸ ਦੇ ਨਾਲ ਹੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਵੈਲਫੇਅਰ ਵਾਸਤੇ 37.35 ਕਰੋੜ ਰੁਪਏ ਰੱਖੇ ਹਨ । ਜਿਨ੍ਹਾਂ ਵਿਚੋਂ ਤਿੰਨ ਕਰੋੜ ਰੁਪਏ ਧਰਮਸ਼ਾਲਾਵਾਂ ਲਈ ਰਖੇ ਗਏ ਹਨ । ਜਿਹੜਾ ਪਹਿਲਾਂ 30 ਹਜ਼ਾਰ ਇਕ ਧਰਮਸ਼ਾਲਾ ਵਾਸਤੇ ਦਿੱਤਾ ਜਾਂਦਾ ਸੀ । ਹੁਣ 30 ਹਜ਼ਾਰ ਤੋਂ ਵਧਾ ਕੇ 50 ਹਜ਼ਾਰ ਇਸ ਸਰਕਾਰ ਨੇ ਕਰ ਦਿੱਤਾ ਹੈ, ਇਹ ਬਹੁਤ ਵੱਡਾ ਉਪਰਾਲਾ ਹੈ । (ਥੰਪਿੰਗ) 400 ਨਵੀਆਂ ਧਰਮਸ਼ਾਲਾਵਾਂ ਬਣ ਰਹੀਆਂ ਹਨ । ਇਹ ਸਰਕਾਰ ਦੀ ਸਮੁੱਚੀ ਸੋਚ ਹੈ ਕਿ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਫਾਇਦੇ ਪਹੁੰਚਾਏ ਜਾਣ ਤਾਂ ਕਿ ਉਹ ਦੂਸਰੇ ਵਰਗਾਂ ਦੇ ਬਰਾਬਰ ਆ ਸਕਣ ਅੌਰ ਆਪਣੇ ਆਪ ਨੂੰ ਸਮਾਜ ਵਿੱਚ ਬਰਾਬਰ ਮਹਿਸੂਸ ਕਰ ਸਕਣ । ਇਹ ਸਾਡੀ ਸਰਕਾਰ ਦੀ ਸੋਚ ਹੈ, ਸਰਦਾਰ ਬੇਅੰਤ ਸਿੰਘ ਦੀ ਸੋਚ ਹੈ । ਸੋ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਟਾਈਮ ਦਿੱਤਾ ਹੈ । ਮੈਂ ਇਸ ਡਿਮਾਂਡ ਨਾਲ ਆਪਣੇ ਆਪ ਨੂੰ ਸਹਿਮਤ ਕਰਦਾ ਹਾਂ । ਧੰਨਵਾਦ ।

**ਕਾਮਰੇਡ ਤਰਸੇਮ ਜੋਧਾਂ (ਕਿਲਾ ਰਾਇਪੁਰ)** : ਮਾਨਯੋਗ ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਡਿਮਾਂਡ ਨੰ: 5 ਅਤੇ ਡਿਮਾਂਡ ਨੰ: 25 ਤੇ ਬੋਲਣ ਦਾ ਮੌਕਾ ਦਿੱਤਾ ਹੈ । ਜਿਥੋਂ ਤੱਕ ਡਿਮਾਂਡ ਨੰ: 5 ਦਾ ਸਬੰਧ ਹੈ, ਇਹ ਐਜੂਕੇਸ਼ਨ ਨਾਲ ਸਬੰਧਤ ਹੈ । ਇਸ ਤੇ ਬੜੀ ਗੰਭੀਰਤਾ ਨਾਲ ਵਿਚਾਰ ਕਰਨਾ ਚਾਹੀਦਾ ਹੈ ਕਿਉਂਕਿ ਐਜੂਕੇਸ਼ਨ ਦਾ ਜੋ ਪੱਧਰ ਹੈ ਉਹ ਡਿੱਗ ਗਿਆ ਹੈ ਅਤੇ ਇਸ ਦੇ ਵਿੱਚ ਲਗਾਤਾਰ ਗਿਰਾਵਟ ਆ ਰਹੀ ਹੈ । ਐਜੂਕੇਸ਼ਨ ਵਿਚ ਗਰੀਬੀ ਅਤੇ ਅਮੀਰੀ ਦਾ ਜਿਹੜਾ ਫਰਕ ਹੈ ਉਹ ਸਾਫ਼ ਦਿਖਾਈ ਦੇ ਰਿਹਾ ਹੈ । ਸਰਕਾਰੀ ਸਕੂਲ ਗਰੀਬਾਂ ਵਾਸਤੇ ਹਨ ਅੌਰ ਕਾਂਨਵੈਂਟ ਜਾਂ ਦੂਸਰੇ ਸਕੂਲ ਜੋ ਹਨ ਉਹ ਅਮੀਰਾਂ ਵਾਸਤੇ ਹਨ । ਚੇਅਰਮੈਨ ਸਾਹਿਬ, ਐਜੂਕੇਸ਼ਨ ਇਕ ਕਾਮੇਡੀ ਬਣ ਕੇ ਰਹਿ ਗਈ ਹੈ । ਅਮੀਰਾਂ ਦੇ ਬੱਚੇ ਪੈਸੇ ਦੇ ਕੇ ਵਧੀਆ ਸਕੂਲਾਂ ਵਿੱਚ ਦਾਖਲ ਹੋ ਜਾਂਦੇ ਹਨ, ਅਮੀਰਾਂ ਦੇ ਬਚੇ ਕੈਪੀਟੇਸ਼ਨ ਫੀਸ ਦੇ ਕੇ ਮੈਡੀਕਲ ਕਾਲਜਾਂ ਵਿੱਚ, ਇੰਜੀਨੀਰਿੰਗ ਕਾਲਜਾਂ ਵਿੱਚ ਐਡਮਿਸ਼ਨ ਲੈ ਲੈਂਦੇ ਹਨ । ਇਸ ਤਰ੍ਹਾਂ ਨਾਲ ਐਜੂਕੇਸ਼ਨ

ਇਕ ਕਮੇਟੀ ਬਣਾ ਦਿੱਤੀ ਗਈ ਹੈ ਇਸ ਨੂੰ ਰੋਕਣਾ ਚਾਹੀਦਾ ਹੈ । ਐਜੂਕੇਸ਼ਨ ਦੇ ਵਾਸਤੇ ਸਾਰਿਆਂ ਦੇ ਵਾਸਤੇ ਇਕੋ ਜਿਹਾ ਵਿਵਹਾਰ ਹੋਣਾ ਚਾਹੀਦਾ ਹੈ । ਸਭ ਦੇ ਲਈ ਵਿਦਿਆ ਔਰ ਸਭ ਦੇ ਲਈ ਰੋਜ਼ਗਾਰ ਦਾ ਨਾਹਰਾ ਦੇਣਾ ਚਾਹੀਦਾ ਹੈ । ਸਰਕਾਰੀ ਨੌਕਰੀਆਂ ਖ਼ਤਮ ਹੋ ਗਈਆਂ ਹਨ, ਇੰਡਸਟਰੀ ਵਿੱਚ ਰੋਜ਼ਗਾਰ ਘੱਟ ਰਿਹਾ ਹੈ ਔਰ ਸਟੂਡੈਂਟਸ ਦੇ ਵਿੱਚ ਅਨਾਰਕੀ ਪੈਦਾ ਹੋ ਰਹੀ ਹੈ ਔਰ ਸਟੂਡੈਂਟ ਦਾ ਵਿਦਿਆ ਪੜ੍ਹਨ ਦਾ ਰੁਝਾਨ ਘੱਟ ਗਿਆ ਹੈ ਔਰ ਨਕਲ ਕਰਨ ਦਾ ਰੁਝਾਨ ਵੱਧ ਰਿਹਾ ਹੈ । ਸਾਰਿਆਂ ਤੋਂ ਪਹਿਲਾਂ ਸਰਕਾਰ ਨੂੰ ਇਸ ਦੇ ਲਈ ਕਦਮ ਉਠਾਉਣੇ ਚਾਹੀਦੇ ਹਨ ਕਿ ਹਰ ਇਕ ਨੂੰ ਵਿਦਿਆ ਪੜ੍ਹਾਈ ਜਾਵੇ ਅਤੇ ਨੌਕਰੀਆਂ ਜਾਂ ਕੋਈ ਆਪਣਾ ਕਾਰੋਬਾਰ ਖੋਲ੍ਹਣ ਲਈ ਸਰਕਾਰ ਦੇ ਵਲੋਂ ਗਰੰਟੀ ਦਿੱਤੀ ਜਾਣੀ ਚਾਹੀਦੀ ਹੈ । ਮਾਨਯੋਗ ਚੇਅਰਮੈਨ ਸਾਹਿਬ, ਅੱਜ ਜਿਸ ਤਰ੍ਹਾਂ ਮੇਰੇ ਮਾਨਯੋਗ ਸਾਥੀ ਅਰਸ਼ੀ ਸਾਹਿਬ ਨੇ ਇਥੇ ਕਿਹਾ ਹੈ ਸੈਂਕੜੇ ਨਹੀਂ ਹਜ਼ਾਰਾਂ ਲੱਖਾਂ ਬੱਚੇ ਹਨ ਜਿਨ੍ਹਾਂ ਦੇ ਮਾਪੇ ਗਲੀਆਂ ਸਾਫ਼ ਕਰਦੇ ਹਨ, ਨਾਲੀਆਂ ਸਾਫ਼ ਕਰਦੇ ਹਨ, ਮੈਲਾ ਸਾਫ਼ ਕਰਦੇ ਹਨ, ਫੈਕਟਰੀਆਂ ਵਿੱਚ ਕੰਮ ਕਰਦੇ ਹਨ, ਖੇਤੀ ਦਾ ਕੰਮ ਕਰਦੇ ਹਨ ਉਨ੍ਹਾਂ ਨੂੰ ਆਪਣੇ ਬੱਚਿਆਂ ਨੂੰ ਹੋਟਲਾਂ ਵਿੱਚ ਭਾਂਡੇ ਸਾਫ਼ ਕਰਾਉਣ ਦੀ ਨੌਕਰੀ ਕਰਾਉਣ ਵਿੱਚ ਮਜ਼ਬੂਰ ਹੋਣਾ ਪੈਂਦਾ ਹੈ । ਫਰੀ ਐਜੂਕੇਸ਼ਨ ਦਾ ਇਹ ਮਤਲਬ ਨਹੀਂ ਕਿ ਉਨ੍ਹਾਂ ਦੀ ਫੀਸ ਮੁਆਫ਼ ਕਰ ਦਿੱਤੀ, ਉਨ੍ਹਾਂ ਬੱਚਿਆਂ ਨੂੰ ਕਿਤਾਬਾਂ, ਕਾਪੀਆਂ, ਕਪੜਾ, ਰੋਟੀ ਆਦਿ ਦੇਣ ਦਾ ਵੀ ਪ੍ਰਬੰਧ ਸਰਕਾਰ ਕਰੇ ਤਾਂਕਿ ਉਹ ਬੱਚੇ ਵਿਦਿਆ ਹਾਸਲ ਕਰ ਸਕਣ । ਜੋਲਾਂ ਫਾਰਮਲ ਅਸੀਂ ਕਹੀ ਜਾਈਏ, ਨਾਹਰੇ ਲਗਾਈ ਜਾਈਏ ਉਸ ਦੇ ਨਾਲ ਪੁਲੀਟੀਕਲ ਮਕਸਦ ਤਾਂ ਸਾਡਾ ਹੱਲ ਹੋ ਸਕਦਾ ਹੈ ਪਰ ਜਿੰਨੀ ਦੇਰ ਤਕ ਅਸੀਂ ਉਨ੍ਹਾਂ ਲਈ ਇਹ ਕੁਝ ਨਹੀਂ ਕਰਦੇ ਇਹ ਮਸਲਾ ਹੱਲ ਨਹੀਂ ਹੋ ਸਕਦਾ । ਚੇਅਰਮੈਨ ਸਾਹਿਬ, ਵਿਦਿਆ ਨੂੰ ਵਿਗਿਆਨਕ ਲੀਹਾਂ ਤੇ ਢਾਲਿਆ ਜਾਵੇ, ਸੈਕੂਲਰ ਲੀਹਾਂ ਤੇ ਵਿਦਿਆ ਨੂੰ ਢਾਲਿਆ ਜਾਵੇ ਔਰ ਜਿਹੜੇ ਵਿਦਿਅਕ ਅਦਾਰੇ ਧਰਮ ਦੇ ਨਾਮ ਤੇ ਸਕੂਲਾਂ ਵਿੱਚ ਪ੍ਰਚਾਰ ਕਰਦੇ ਹਨ ਉਸ ਨੂੰ ਸਰਕਾਰ ਰੋਕਣ ਦੀ ਕੋਸ਼ਿਸ਼ ਕਰੇ ਅਤੇ ਵੱਧ ਤੋਂ ਵੱਧ

[ ਕਾਮਰੇਡ ਤਰਸੇਮ ਜੋਧਾਂ ]

ਵਿਦਿਆ ਸਰਕਾਰੀ ਸਕੂਲਾਂ ਵਿੱਚ ਦਿੱਤੀ ਜਾਵੇ । ਜਿਥੋਂ ਤਕ ਪੜ੍ਹਾਈ ਦਾ ਸਵਾਲ ਹੈ ਜੇ ਸਰਕਾਰ ਦੀ ਪੁਲੀਟੀਕਲ ਵਿੱਲ ਹੋਵੇਗੀ ਤਾਂ ਸਭ ਕੁਝ ਹੋ ਸਕਦਾ ਹੈ । ਪਿੱਛੇ ਇਹ ਵਿੱਲ ਬਣੀ ਸੀ ਅਤਿਵਾਦ ਨੂੰ ਕੰਟਰੋਲ ਕਰਨ ਦੀ ਤਾਂ ਅਤਿਵਾਦ ਕੰਟਰੋਲ ਹੋ ਗਿਆ । ਜੇ ਸਰਕਾਰ ਦੀ ਵਿੱਲ ਹੋਵੇਗੀ ਤਾਂ ਵਿਦਿਆ ਵਿਚੋਂ ਕੁਰੱਪਸ਼ਨ ਦੂਰ ਹੋ ਸਕਦੀ ਹੈ, ਨਕਲ ਦੂਰ ਹੋ ਸਕਦੀ ਹੈ । ਅੱਜ, ਚੇਅਰਮੈਨ ਸਾਹਿਬ, ਵਿਦਿਆ ਵਿਕ ਰਹੀ ਹੈ । ਐਜੂਕੇਸ਼ਨ ਦੇ ਨਾਮ ਤੇ ਬੜੀਆਂ ਦੁਕਾਨਾਂ ਬਣ ਗਈਆਂ ਹਨ । ਅੱਜ ਕੋਈ ਪੁਲਿਸ ਦੀ ਭਰਤੀ ਵਾਸਤੇ ਜੇ ਕੋਈ ਜਾਂਦਾ ਹੈ ਅਤੇ ਉਹ ਆਪਣਾ ਸਰਟੀਫੀਕੇਟ ਪੇਸ਼ ਕਰਦਾ ਹੈ ਤਾਂ ਸ਼ੱਕ ਕੀਤਾ ਜਾਂਦਾ ਹੈ ਕਿ ਇਹ ਸਰਟੀਫੀਕੇਟ ਜਾਲ੍ਹੀ ਹੋ ਸਕਦਾ ਹੈ । ਮੈਂ ਕਹਿਣਾ ਚਾਹੁੰਦਾ ਹਾਂ, ਚੇਅਰਮੈਨ ਸਾਹਿਬ, ਕਿ ਇਸ ਨੂੰ ਰੋਕਣ ਲਈ ਵੱਡੇ ਪੈਮਾਨੇ ਤੇ ਸਰਕਾਰ ਨੂੰ ਕਦਮ ਚੁੱਕਣੇ ਚਾਹੀਦੇ ਹਨ । ਮੈਂ ਇਹ ਵੀ ਕਹਿੰਦਾ ਹਾਂ ਕਿ ਜੇ ਵਿਦਿਆ ਦੀ ਡਿਵੈਲਪਮੈਂਟ ਕਰਨਾ ਚਾਹੁੰਦੇ ਹੋ ਤਾਂ ਇਸ ਨੂੰ ਮਾਤ ਭਾਸ਼ਾ ਵਿੱਚ ਦਿੱਤਾ ਜਾਵੇ । ਇਹ ਨਹੀਂ ਕਿ ਮੈਂ ਅੰਗਰੇਜ਼ੀ ਦੇ ਖਿਲਾਫ਼ ਹਾਂ, ਹਿੰਦੀ ਦੇ ਖਿਲਾਫ਼ ਹਾਂ ਪਰ ਜੇ ਅਸੀਂ ਵਿਦਿਆ ਨੂੰ ਚੰਗੇ ਢੰਗ ਨਾਲ ਬੱਚਿਆਂ ਨੂੰ ਦੇਣਾ ਚਾਹੁੰਦੇ ਹਾਂ ਤਾਂ ਇਸ ਨੂੰ ਐਨਕਰੇਜ ਕਰਨਾ ਚਾਹੀਦਾ ਹੈ ਕਿ ਇਹ ਮਾਤ ਭਾਸ਼ਾ ਵਿੱਚ ਦਿੱਤੀ ਜਾਵੇ । ਸਾਇੰਸ ਦੇ ਜੋ ਸਬਜੈਕਟਸ ਹਨ ਫਿਜ਼ਿਕਸ, ਕੈਮਿਸਟਰੀ, ਬਾਇਆਲੋਜੀ, ਸਰਕਾਰ ਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਪੰਜਾਬੀ ਵਿੱਚ ਪੜ੍ਹਾਉਣ ਦਾ ਉਪਰਾਲਾ ਕੀਤਾ ਜਾਵੇ ਤਾਂ ਕਿ ਗਰੀਬ ਘਰਾਂ ਦੇ ਬੱਚਿਆਂ ਨੂੰ ਜਿਨ੍ਹਾਂ ਨੂੰ ਸਕੂਲਾਂ ਵਿੱਚ ਪੜ੍ਹਨ ਦਾ ਮੌਕਾ ਮਿਲਦਾ ਹੈ, ਸਾਇੰਸ ਸਬਜੈਕਟਸ ਨੂੰ ਚੰਗੇ ਢੰਗ ਨਾਲ ਗ੍ਰਹਿਣ ਕਰ ਸਕਣ, ਗਰਾਸਪ ਕਰ ਸਕਣ । ਚੇਅਰਮੈਨ ਸਾਹਿਬ, ਪ੍ਰਾਈਵੇਟ ਸਕੂਲਾਂ ਵਿਚ ਐਕਸੋਪਲਾਇਟੇਸ਼ਨ ਹੋ ਰਹੀ ਹੈ, ਲੁੱਟ ਖਸੁਟ ਬਹੁਤ ਵੱਡੇ ਪੈਮਾਨੇ ਤੇ ਹੋ ਰਹੀ ਹੈ । ਤੁਸੀਂ ਦੇਖਦੇ ਹੋ ਕਿ ਰੋਜ਼ਾਨਾਂ ਨਵੀਆਂ ਦੁਕਾਨਾਂ ਖੁਲ੍ਹ ਰਹੀਆਂ ਹਨ ਔਰ ਵੱਖ-ਵੱਖ ਫੰਡਜ਼ ਬੱਚਿਆਂ ਤੋਂ ਉਗਰਾਹੇ ਜਾਂਦੇ ਹਨ । ਜਿਹੜੇ ਟੀਚਰਜ਼ ਹਨ, ਜਿਨ੍ਹਾਂ ਦੀ ਕੁਆਲੀਫਿਕੇਸ਼ਨ ਪੂਰੀ ਹੈ ਪਰ ਫਿਰ ਵੀ ਉਨ੍ਹਾਂ ਨੂੰ 500-400 ਰੁਪਏ ਤੇ

ਨੌਕਰੀਆਂ ਕਰਵਾਈਆਂ ਜਾਂਦੀਆਂ ਹਨ । ਦੂਸਰੇ ਪਾਸੇ ਗਾਈਡਜ਼ ਦਾ ਮਸਲਾ ਹੈ ਔਰ ਟਿਊਸ਼ਨ ਦਾ ਮਸਲਾ ਹੈ । ਇਸ ਪਾਸੇ ਲੋਕਾਂ ਦਾ ਰੁਝਾਨ ਵੱਧ ਰਿਹਾ ਹੈ । ਮੇਰਾ ਸੁਝਾਵ ਹੈ ਕਿ ਵਿਦਿਆ ਵਿਚ ਸੁਧਾਰ ਲਿਆਉਣ ਵਾਸਤੇ ਵਿਦਿਆ ਨੀਤੀ ਬਣਾ ਕੇ ਉਸ ਨੂੰ ਠੀਕ ਢੰਗ ਨਾਲ ਲਾਗੂ ਕਰਨਾ ਚਾਹੀਦਾ ਹੈ ।

ਦੂਜੀ ਗਲ ਜਿਹੜੀ ਸ਼ਡਿਊਲਡ ਕਾਸਟਸ ਔਰ ਸ਼ਡਿਊਲਡ ਟਰਾਈਬਜ਼ ਬਾਰੇ ਹੈ, ਇਸ ਸਬੰਧ ਵਿਚ ਮੈਂ ਸਮਝਦਾ ਹਾਂ ਕਿ ਅੱਜ ਉਨ੍ਹਾਂ ਨਾਲ ਬੜਾ ਸ਼ੋਸਲ ਇਨਜਸਟਿਸ ਹੋ ਰਿਹਾ ਹੈ ਔਰ ਜਿਹੜੇ ਸ਼ਡਿਊਲਡ ਕਾਸਟਸ ਜਾਂ ਸ਼ਡਿਊਲਡ ਟਰਾਈਬਜ਼ ਆਰਥਿਕ ਤੌਰ ਤੇ ਡਿਵੈਲਪ ਵੀ ਕਰ ਗਏ ਹਨ ਉਨ੍ਹਾਂ ਨੂੰ ਬੜੇ ਵੱਡੇ ਪੈਮਾਨੇ ਤੇ ਸੋਸ਼ਲ ਇਨਜਸਟਿਸ ਦਾ ਸਾਹਮਣਾ ਕਰਨਾ ਪੈ ਰਿਹਾ ਹੈ । ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਸੋਸ਼ਲ ਇਨਜਸਟਿਸ ਦੇ ਖਿਲਾਫ਼ ਲੜਨ ਦਾ ਤਹੱਈਆ ਕਰਨਾ ਚਾਹੀਦਾ ਹੈ । ਇਸ ਕੰਮ ਵਾਸਤੇ ਪੁਲਿਟੀਕਲੀ ਨਹੀਂ ਸੋਚਣਾ ਚਾਹੀਦਾ ਹੈ, ਚਾਹੇ ਕਿਸੇ ਨੂੰ 4 ਵੋਟਾਂ ਘੱਟ ਮਿਲਣ ਜਾਂ ਵੱਧ ਪਰ ਇਸ ਸੋਸ਼ਲ ਇਨਜਸਟਿਸ ਦੇ ਖਿਲਾਫ਼ ਲੜਾਈ ਹਰ ਇਕ ਨੂੰ ਲੜਨੀ ਚਾਹੀਦੀ ਹੈ । ਸਰਕਾਰ ਕਈ ਸਕੀਮਾਂ ਬਣਾਂਦੀ ਹੈ ਪਰ ਬਹੁਤ ਗਿਣਤੀ ਵਿਚ ਅਜਿਹੇ ਸ਼ਡਿਊਲਡ ਕਾਸਟਸ ਪਿੰਡਾਂ ਵਿਚ ਹਨ ਜਿਨ੍ਹਾਂ ਨੂੰ ਇਨ੍ਹਾਂ ਸਕੀਮਾਂ ਦਾ ਪਤਾ ਤਕ ਨਹੀਂ ਹੁੰਦਾ ਔਰ ਸਰਕਾਰ ਜਿਹੜਾ ਰੁਪਿਆ ਰਖਦੀ ਹੈ ਉਹ ਇਤਨਾ ਥੋੜਾ ਹੈ ਕਿ ਜੇ ਉਸ ਰੁਪਏ ਨੂੰ ਹਰ ਪਰਿਵਾਰ ਵਿਚ ਵੰਡਿਆ ਜਾਵੇ ਤਾਂ 2-3 ਰੁਪਏ ਹਰ ਇਕ ਦੇ ਹਿੱਸੇ ਆਉਣ । ਇਸ ਲਈ ਮੇਰੀ ਬੇਨਤੀ ਹੈ ਕਿ ਇਕ ਤਾਂ ਇਸ ਵਾਸਤੇ ਪੈਸਾ ਜ਼ਿਆਦਾ ਰਖਿਆ ਜਾਣਾ ਚਾਹੀਦਾ ਹੈ ਦੂਜਾ ਜਿਹੜਾ ਬੈਕਲਾਗ ਹੈ ਉਹ ਪੂਰਾ ਕਰਨਾ ਚਾਹੀਦਾ ਹੈ । ਰਿਜ਼ਰਵੇਸ਼ਨ ਦੀ ਨੀਤੀ ਲਾਗੂ ਕੀਤੀ ਜਾਵੇ । ਇਹ ਨਾ ਹੋਵੇ ਕਿ ਮਨੁੱਖ ਦਾ ਮਨੁੱਖ ਲੋਟੂ ਹੋ ਜਾਵੇ । ਜਿਹੜੇ ਧਨਾਢ ਲੋਕ ਹਨ ਉਹ ਛੋਟਿਆਂ ਨੂੰ ਲੁੱਟੀ ਜਾਣ । ਜਿਹੜੇ ਇਨ੍ਹਾਂ ਨੂੰ ਕਰਜ਼ੇ ਮਿਲਦੇ ਹਨ ਉਨ੍ਹਾਂ ਵਿਚ ਰਿਸ਼ਵਤ ਬਹੁਤ ਚਲਦੀ ਹੈ । ਜਿਹੜੇ ਕਰਜ਼ੇ ਦੇਣ ਵਾਲੇ ਹਨ ਉਹ ਆਪਣੀਆਂ ਦੁਕਾਨਾਂ ਬਣਾਈ ਬੈਠੇ ਹਨ ਔਰ

[ ਕਾਮਰੇਡ ਤਰਸੇਮ ਜੋਧਾਂ ]

ਸਰਕਾਰ ਕੋਈ ਧਿਆਨ ਨਹੀਂ ਦੇ ਰਹੀ । ਉਨ੍ਹਾਂ ਲੋਕਾਂ ਵਿਚ ਇਸ ਬਾਰੇ ਬੜੀ ਬੇਚੈਨੀ ਹੈ ।

ਇਕ ਗਲ ਮੈਂ ਹੋਰ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਹੜੀਆਂ ਸਾਡੀਆਂ ਮਾਵਾਂ ਭੈਣਾਂ ਵਿਧਵਾ ਹੋ ਜਾਂਦੀਆਂ ਹਨ ਅਤੇ ਜਦੋਂ ਕਦੇ ਉਨ੍ਹਾਂ ਦਾ ਕੋਈ ਬੱਚਾ 18 ਸਾਲ ਦਾ ਹੋ ਜਾਂਦਾ ਹੈ ਤਾਂ ਉਸ ਦੀ ਪੈਨਸ਼ਨ ਬੰਦ ਕਰ ਦਿੱਤੀ ਜਾਂਦੀ ਹੈ । ਭਾਵੇਂ ਉਹ ਕੰਮ ਕਰਦਾ ਹੈ ਜਾਂ ਨਹੀਂ ਕਰਦਾ । ਮੈਂ ਇਹ ਮੰਗ ਕਰਦਾ ਹਾਂ ਕਿ ਇਨ੍ਹਾਂ ਦੇ ਬੱਚੇ ਕਈ ਵਾਰ ਨਲਾਇਕ ਨਿਕਲ ਪੈਂਦੇ ਹਨ, ਜਾਂ ਪੁਛਦੇ ਹੀ ਨਹੀਂ । ਇਸ ਲਈ ਇਨ੍ਹਾਂ ਨੂੰ ਪੈਨਸ਼ਨ ਜਿਹੜੀ ਹੈ ਉਹ ਸਾਰੀ ਉਮਰ ਮਿਲਦੀ ਰਹਿਣੀ ਚਾਹੀਦੀ ਹੈ । ਇਸੇ ਤਰ੍ਹਾਂ ਬੁਢਾਪਾ ਪੈਨਸ਼ਨ ਵੀ ਬੰਦ ਨਹੀਂ ਕਰਨੀ ਚਾਹੀਦੀ । ਇਹ ਜਿਹੜਾ ਕਾਨੂੰਨ ਹੈ ਇਸ ਨੂੰ ਬਦਲਿਆ ਜਾਵੇ ਔਰ ਉਨ੍ਹਾਂ ਲੋਕਾਂ ਨੂੰ ਵੱਧ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ । ਇਸ ਨੂੰ ਸਿਰਫ ਪੁਲਿਟੀਕਲ ਨਾਹਰਾ ਨਹੀਂ ਬਣਾਉਣਾ ਚਾਹੀਦਾ । ਲੋਕਾਂ ਤਕ ਰਿਆਇਤਾਂ ਪਹੁੰਚਣ ਇਸ ਗਲ ਦਾ ਸਰਕਾਰ ਨੂੰ ਧਿਆਨ ਕਰਨਾ ਚਾਹੀਦਾ ਹੈ । ਪਰ ਵੇਖਣ ਵਿਚ ਆਇਆ ਹੈ ਕਿ ਅੱਜ ਸਰਕਾਰ ਕੇਵਲ ਧਨਾਡਾਂ ਦੀ ਹੀ ਬਣ ਕੇ ਰਹਿ ਗਈ ਹੈ । ਭੱਠੇ ਵਾਲਿਆਂ ਦੀ ਬਣ ਕੇ ਰਹਿ ਗਈ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਗਰੀਬ ਲੋਕਾਂ ਵਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ ਤਾਂ ਹੀ ਲੋਕਾਂ ਦਾ ਅਸਲ ਵਿਚ ਫਾਇਦਾ ਹੋ ਸਕਦਾ ਹੈ । ਏਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਕੇ ਬੈਠਦਾ ਹਾਂ ।

**ਸਰਦਾਰ ਸ਼ੇਰ ਸਿੰਘ ਗਾਰੋਵਾਲਾ (ਧਨੌਲਾ) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਬੜਾ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਡੀਮਾਂਡ ਨੰ: 5 ਅਤੇ 25 ਤੇ ਬੋਲਣ ਲਈ ਮੌਕਾ ਦਿੱਤਾ ਹੈ । ਮੈਂ ਇਸ ਸਬੰਧ ਵਿੱਚ ਆਪਣੇ ਸੁਝਾਵ ਰੱਖਾਂਗਾ । ਇਥੇ ਜਿੰਨੀ ਤਰੱਕੀ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਕੀਤੀ ਹੈ ਇਤਨੀ ਤਰੱਕੀ ਪਹਿਲੇ ਕਿਸੇ ਸਰਕਾਰ ਨੇ ਨਹੀਂ ਕੀਤੀ । ਇਸ ਲਈ ਮੈਂ ਸਰਦਾਰ

ਬੇਅੰਤ ਸਿੰਘ ਦੀ ਭਰਪੂਰ ਸ਼ਲਾਘਾ ਕਰਦਾ ਹਾਂ । ਸਰਦਾਰ ਬੇਅੰਤ ਸਿੰਘ ਨੇ ਇਕ ਸਾਲ ਦੇ ਵਿੱਚ 425 ਸਕੂਲਾਂ ਨੂੰ ਅਪਗਰੇਡ ਕੀਤਾ ਹੈ । ਇਤਨੇ ਸਕੂਲ ਪਹਿਲੇ ਕਿਸੇ ਸਰਕਾਰ ਨੇ ਅਪਗਰੇਡ ਨਹੀਂ ਕੀਤੇ । ਮਾਨਸਾ ਜ਼ਿਲ੍ਹੇ ਵਿੱਚ ਪਿਛਲੀ 21 ਤਾਰੀਖ ਨੂੰ ਮੁੱਖ ਮੰਤਰੀ ਸਾਹਿਬ ਨੇ ਨਹਿਰੂ ਮੈਮੋਰੀਅਲ ਕਾਲਜ ਨੂੰ ਸਰਕਾਰੀ ਕਾਲਜ ਬਣਾਇਆ ਹੈ ਅਤੇ ਉਸ ਦਾ ਆਪਣੇ ਹੱਥੀਂ ਨੀਂਹ ਪੱਥਰ ਰੱਖ ਕੇ ਆਏ ਹਨ । ਇਸ ਤਰ੍ਹਾਂ ਨਾਲ ਉਹ ਵਿਦਿਆ ਦਾ ਮਿਆਰ ਉੱਚਾ ਕਰ ਰਹੇ ਹਨ ਅਤੇ ਵਿਦਿਆ ਦੇ ਖੇਤਰ ਵਿੱਚ ਤਰੱਕੀ ਕਰ ਰਹੇ ਹਨ । ਇਥੇ ਮੈਂਬਰ ਸਾਹਿਬ ਨੇ ਬਹੁਤ ਗੱਲਾਂ ਕੀਤੀਆਂ ਹਨ । ਮੈਂ ਇਨ੍ਹਾਂ ਦੀਆਂ ਗੱਲਾਂ ਸੁਣਦਾ ਰਿਹਾ ਹਾਂ । ਤੁਸੀਂ ਮੈਨੂੰ ਬੋਲਣ ਦਾ ਮੌਕਾ ਘੱਟ ਦਿੰਦੇ ਹੋ, ਨਹੀਂ ਤਾਂ ਮੈਂ ਇਨ੍ਹਾਂ ਦੀ ਹਰ ਗੱਲ ਦਾ ਜਵਾਬ ਦੇਵਾਂ । ਅਪੋਜ਼ੀਸ਼ਨ ਵਾਲੇ ਪਿਛਲੀ ਸਰਕਾਰ ਦੀ ਕੋਈ ਐਗਜ਼ਾਂਪਲ ਤਾਂ ਦੇਣ ਕਿਸੇ ਨੇ ਆਪਣੇ ਪੀਰੀਅਡ ਵਿੱਚ ਇਤਨੀ ਤਰੱਕੀ ਕੀਤੀ ਹੋਵੇ ? ਇਥੇ ਅਕਾਲੀ ਪਾਰਟੀ ਦੀ 3 ਵਾਰ ਸਰਕਾਰ ਰਹੀ ਅਤੇ ਕੁਲੀਸ਼ਨ ਸਰਕਾਰਾਂ ਵੀ ਰਹੀਆਂ । ਸਾਨੂੰ ਉਨ੍ਹਾਂ ਵਲੋਂ ਕੀਤੇ ਗਏ ਕੰਮਾਂ ਤੋਂ ਕੋਈ ਰੋਸ਼ਨੀ ਨਹੀਂ ਮਿਲਦੀ । ਜਿੰਨੀ ਤਰੱਕੀ ਸਰਦਾਰ ਬੇਅੰਤ ਸਿੰਘ ਨੇ ਪਿਛਲੇ 2 ਸਾਲਾਂ ਦੇ ਵਿੱਚ ਕੀਤੀ ਹੈ ਉਤਨੀ ਮੇਰੇ ਖਿਆਲ ਵਿੱਚ ਪਿਛਲੇ 24 ਸਾਲ ਦੇ ਵਿੱਚ ਨਹੀਂ ਹੋਈ ਹੋਣੀ । ਇਹ ਕੋਈ ਦਲੀਲ ਦੇ ਕੇ ਸਾਡੇ ਨਾਲ ਗੱਲ ਕਰਨ ।

**ਕਾਮਰੇਡ ਤਰਸੇਮ ਜੋਧਾਂ (ਬੈਠੇ, ਬੈਠੇ) :** ਹਾਲੇ ਕਿਸੇ ਨੇ ਤੁਹਾਨੂੰ ਮਨਿਸਟਰ ਨਹੀਂ ਬਣਾਉਣਾ । (ਹਾਸਾ)

**ਸਰਦਾਰ ਸ਼ੇਰ ਸਿੰਘ ਗਾਗੋਵਾਲਾ :** ਜਦੋਂ ਮਨਿਸਟਰ ਬਣਾਂਗਾ ਫੇਰ ਅਗੇ ਬੈਠ ਕੇ ਤੁਹਾਡੇ ਨਾਲ ਗੱਲਾਂ ਕਰਾਂਗਾ । ਹਾਲੇ ਤੁਸੀਂ ਮੈਨੂੰ ਬਤੌਰ ਮੈਂਬਰ ਤਾਂ ਸੁਣ ਲਵੋ । ਤੁਸੀਂ ਰੌਲਾ ਕਿਉਂ ਪਾਈ ਜਾ ਰਹੇ ਹੋ । ਜਿਹੜੀ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਉਹ ਸੁਣ ਲਓ ।

[ ਸਰਦਾਰ ਸ਼ੇਰ ਸਿੰਘ ਗਾਗੋਵਾਲਾ ]

ਚੇਅਰਮੈਨ ਸਾਹਿਬ, ਸਾਡੀ ਸਰਕਾਰ ਨੇ ਕਈ ਨਵੇਂ ਸਕੂਲਜ਼ ਖੋਲ ਦਿੱਤੇ ਹਨ । ਇਥੇ ਕਿਹਾ ਗਿਆ ਸੀ ਕਿ ਬਿਲਡਿੰਗ ਦੇ ਲਈ ਪੈਸਾ ਨਹੀਂ ਰਖਿਆ ਗਿਆ । ਮੈਂ ਦਸਦਾ ਹਾਂ ਕਿ ਨਵੀਂ ਬਿਲਡਿੰਗਜ਼ ਲਈ ਬਜਟ ਦੇ ਵਿੱਚ ਪ੍ਰੋਵੀਜ਼ਨ ਕੀਤੀ ਗਈ ਹੈ ਅਤੇ 320 ਬਿਲਡਿੰਗਜ਼ ਵਾਸਤੇ ਸਰਕਾਰ ਨੇ ਬਜਟ ਵਿੱਚ ਪੈਸੇ ਵੀ ਰਖੇ ਹਨ । 143 ਪ੍ਰਾਇਮਰੀ ਸਕੂਲਾਂ ਦੇ ਲਈ ਵੀ ਨਵੀਆਂ ਇਮਾਰਤਾਂ ਦਾ ਪ੍ਰਬੰਧ ਕੀਤਾ ਗਿਆ ਹੈ । ਇਸ ਤਰ੍ਹਾਂ ਵਿਦਿਆ ਦੇ ਖੇਤਰ ਵਿੱਚ ਸਰਕਾਰ ਵਲੋਂ ਕਾਫੀ ਤਰੱਕੀ ਕੀਤੀ ਜਾ ਰਹੀ ਹੈ । (ਵਿਘਨ) ਚੇਅਰਮੈਨ ਸਾਹਿਬ, ਜਦੋਂ ਮੈਨੂੰ ਝੰਡੀ ਵਾਲੀ ਕਾਰ ਮਿਲੇਗੀ ਤਾਂ ਮਨਿਸਟਰ ਬਣ ਕੇ ਤੁਹਾਡੇ ਕੋਲ ਬੈਠ ਕੇ ਗੱਲਾਂ ਕਰਾਂਗੇ । ਮੈਨੂੰ ਆਪਣੀ ਗੱਲ ਪੂਰੀ ਤਾਂ ਕਰ ਲੈਣ ਦਿਓ । ਚੇਅਰਮੈਨ ਸਾਹਿਬ, ਇਥੇ ਮੈਂਬਰ ਸਾਹਿਬ ਨੇ ਬੋਲਦੇ ਹੋਏ ਕਿਹਾ ਸੀ ਕਿ ਸਰਕਾਰ ਵੱਲੋਂ ਬੱਚਿਆਂ ਨੂੰ ਫਰੀ ਕਿਤਾਬਾਂ ਦਿੱਤੀਆਂ ਜਾਂਦੀਆਂ ਹਨ ਅਤੇ ਬੱਚਿਆਂ ਨੂੰ ਵਜ਼ੀਫੇ ਦਿੱਤੇ ਜਾਂਦੇ ਹਨ ਪਰ ਬੱਚੇ ਫਿਰ ਵੀ ਸਕੂਲਾਂ ਦੇ ਵਿੱਚ ਨਹੀਂ ਆਉਂਦੇ । ਮੈਂ ਕਹਿੰਦਾ ਹਾਂ ਕਿ ਸਰਕਾਰ ਇਤਨਾ ਕੁਝ ਵਿਦਿਆ ਦੇ ਪ੍ਰਸਾਰ ਲਈ ਕਰ ਰਹੀ ਹੈ, ਸਕੂਲ ਖੋਲ੍ਹ ਕੇ ਦੇ ਰਹੀ ਹੈ ਟੀਚਰਜ਼ ਭੇਜ ਰਹੀ ਹੈ, ਬਿਲਡਿੰਗਾਂ ਬਣਾ ਕੇ ਦੇ ਰਹੀ ਹੈ, ਬੱਚਿਆਂ ਨੂੰ ਕਿਤਾਬਾਂ ਦੇ ਰਹੀ ਹੈ, ਅਤੇ ਵਜ਼ੀਫੇ ਦੇ ਰਹੀ ਹੈ ਬਾਕੀ ਕੁੱਝ ਬੱਚਿਆਂ ਦੇ ਮਾਂ ਬਾਪ ਦੀ ਵੀ ਜ਼ਿੰਮੇਵਾਰੀ ਹੈ ਕਿ ਉਹ ਆਪਣੇ ਬੱਚਿਆਂ ਨੂੰ ਸਕੂਲਾਂ ਦੇ ਵਿੱਚ ਪੜ੍ਹਾਈ ਕਰਨ ਲਈ ਭੇਜਣ । ਸਰਕਾਰ ਦੀ ਇਹ ਜ਼ਿੰਮੇਵਾਰੀ ਨਹੀਂ ਹੈ ਕਿ ਉਹ ਘਰ-ਘਰ ਜਾ ਕੇ ਬੱਚਿਆਂ ਨੂੰ ਲੈ ਕੇ ਸਕੂਲਾਂ ਵਿੱਚ ਆਵੇ ਅਤੇ ਪੜ੍ਹਾਈ ਕਰਵਾਏ । ਕੁੱਝ ਮਾਤਾ ਪਿਤਾ ਦੀ ਵੀ ਜ਼ਿੰਮੇਵਾਰੀ ਹੁੰਦੀ ਹੈ ਸਮਾਜ ਦੀ ਜ਼ਿੰਮੇਵਾਰੀ ਹੁੰਦੀ ਹੈ । ਅਗਰ ਸਕੂਲਾਂ ਵਿੱਚ ਇਤਨੀਆਂ ਸਹੂਲਤਾਂ ਦੇਣ ਦੇ ਬਾਵਜੂਦ ਬੱਚੇ ਨਹੀਂ ਜਾਂਦੇ ਹਨ ਤਾਂ ਫੇਰ ਮਾਂ ਬਾਪ ਦੀ ਜ਼ਿੰਮੇਵਾਰੀ ਬਣਦੀ ਹੈ ।

**ਸ਼੍ਰੀ ਸਭਾਪਤੀ :** ਗਾਗੋਵਾਲਾ ਜੀ, ਤੁਸੀਂ ਆਪਣਾ ਕੁਨੈਕਸ਼ਨ ਸਿੱਧਾ ਨਾ ਜੋੜੋ । ਤੁਸੀਂ ਚੇਅਰ ਨੂੰ ਐਡਰਸ ਕਰੋ । Wind up, please.

**ਸਰਦਾਰ ਸ਼ੇਰ ਸਿੰਘ ਗਾਗੋਵਾਲਾ :** ਚੇਅਰਮੈਨ ਸਾਹਿਬ, ਗੱਲ ਇਹ ਹੈ ਕਿ ਇਥੇ ਨਕਲ ਬਾਰੇ ਕਾਫ਼ੀ ਜ਼ਿਕਰ ਕੀਤਾ ਗਿਆ ਹੈ । ਇਸ ਨੂੰ ਬੰਦ ਕਰਨ ਦੇ ਕਾਫ਼ੀ ਯਤਨ ਕੀਤੇ ਜਾ ਰਹੇ ਹਨ । (ਵਿਘਨ) ਚੇਅਰਮੈਨ ਸਾਹਿਬ, ਹੋ ਸਕਦਾ ਹੈ ਕਿ ਮਾਨਯੋਗ ਮੈਂਬਰ ਨਕਲ ਮਾਰਕੇ ਪਾਸ ਹੋਇਆ ਹੋਵੇ । (ਹਾਸਾ) ਨਾਲੇ ਤੁਸੀਂ ਮੈਨੂੰ ਚਾਚਾ ਕਹਿੰਦੇ ਹੋ ਅਤੇ ਨਾਲੇ ਬੋਲਣ ਨਹੀਂ ਦਿੰਦੇ ਜਾਂ ਤਾਂ ਚਾਚਾ ਨਾ ਕਿਹਾ ਕਰੋ । ਚੇਅਰਮੈਨ ਸਾਹਿਬ, ਜਿਥੋਂ ਤੱਕ ਤਕਨੀਕੀ ਸਿੱਖਿਆ ਦਾ ਸਬੰਧ ਹੈ ਸਾਲ 1993-94 ਵਾਸਤੇ 38.42 ਕਰੋੜ ਰੁਪਿਆ ਰੱਖਿਆ ਗਿਆ ਸੀ ਜਿਹੜਾ ਕਿ ਹੁਣ ਵਧਾਕੇ 50 ਕਰੋੜ 61 ਲੱਖ ਰੁਪਿਆ ਰੱਖਿਆ ਗਿਆ ਹੈ । (ਵਿਘਨ)

Mr. Chairman : No interruption, please.

**ਸਰਦਾਰ ਸ਼ੇਰ ਸਿੰਘ ਗਾਗੋਵਾਲਾ :** ਮੈਂ ਮੈਂਬਰ ਸਾਹਿਬਾਨ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਤੋਂ ਵੱਧ ਹੋਰ ਪੰਜਾਬ ਸਰਕਾਰ ਕੀ ਉਪਰਾਲੇ ਕਰੇ ? ਤਕਨੀਕੀ ਸਿੱਖਿਆ ਦੇ ਨਾਲ ਜਿਹੜੀ ਬੇਰੁਜ਼ਗਾਰੀ ਹੈ, ਉਹ ਘਟੇਗੀ ਅਤੇ ਰੋਜ਼ਗਾਰ ਦੇ ਸਾਧਨ ਹੋਣਗੇ । ਤੁਸੀਂ (ਆਪੋਜੀਸ਼ਨ ਵੱਲ ਇਸ਼ਾਰਾ) ਕੋਈ ਠੋਸ ਸੁਝਾਓ ਦਿਉ ਤਾਂਕਿ ਬੇਰੁਜ਼ਗਾਰੀ ਖਤਮ ਹੋ ਜਾਵੇ । (ਵਿਘਨ)

Mr. Chairman : Please address the Chair.

**ਸਰਦਾਰ ਸ਼ੇਰ ਸਿੰਘ ਗਾਗੋਵਾਲਾ :** ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਆਪਣੀ ਜ਼ਿੰਦਗੀ ਅਤੇ ਆਪਣੇ ਪਰਿਵਾਰ ਦੀ ਜ਼ਿੰਦਗੀ ਨੂੰ ਜੋਖਮ ਵਿੱਚ ਪਾ ਕੇ ਜਾਨ ਹਥੇਲੀ ਤੇ ਰੱਖ ਕੇ ਪੰਜਾਬ ਨੂੰ ਨਵਾਂ ਜੀਵਨ ਦਿੱਤਾ ਹੈ । (ਥੰਪਿੰਗ) ਚੇਅਰਮੈਨ ਸਾਹਿਬ, ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਇਹ ਸਾਹਮਣੇ ਬੈਠੇ ਭਰਾ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀਆਂ ਗੱਲਾਂ ਕਰਦੇ ਹਨ ਪਰ ਕੋਈ ਠੋਸ ਸੁਝਾਓ ਨਹੀਂ ਦਿੰਦੇ । ਪੰਜਾਬ ਸਰਕਾਰ ਨੇ ਇੰਦਰਾ ਵਿਕਾਸ ਯੋਜਨਾ ਪਿੰਡਾਂ ਵਿਚ ਬਣਾਈ ਹੈ । ਮੇਰੇ ਹਲਕੇ ਵਿਚ

[ ਸਰਦਾਰ ਸ਼ੇਰ ਸਿੰਘ ਗਾਗੋਵਾਲਾ ]

ਚਾਰ ਪਿੰਡਾਂ ਵਿਚ ਕਲੋਨੀਆਂ ਬਣਾ ਕੇ ਦਿਤੀਆਂ ਹਨ । ਕਰੋੜਾਂ ਰੁਪਏ ਦੇ ਨਾਲ ਧਰਮਸ਼ਾਲਾਵਾਂ ਵੀ ਬਣਾਈਆਂ ਹਨ ਜਿਹੜੇ ਪੈਸੇ ਦਿਤੇ ਜਾਂਦੇ ਹਨ ਉਹ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਨੂੰ ਹੀ ਦਿਤੇ ਜਾਂਦੇ ਹਨ । ਇਥੇ ਬੜਾ ਜ਼ਿਕਰ ਕੀਤਾ ਗਿਆ ਹੈ ਕਿ ਅਨੁਸੂਚਿਤ ਜਾਤੀਆਂ ਦੀਆਂ ਗਲੀਆਂ ਵਿਚ ਪਾਣੀ ਛੱਡ ਦਿਤਾ ਜਾਂਦਾ ਹੈ । ਉਨ੍ਹਾਂ ਦੇ ਵੇਹੜਿਆਂ ਵਿਚ ਪਾਣੀ ਛੱਡ ਦਿੱਤਾ ਜਾਂਦਾ ਹੈ । ਚੇਅਰਮੈਨ ਸਾਹਿਬ, ਇਹ ਤਾਂ ਪੰਜਾਬ ਸਰਕਾਰ ਦੀ ਪਾਲਿਸੀ ਹੈ ਕਿ ਗਲੀਆਂ ਨਾਲੀਆਂ ਪੱਕਾ ਕਰਨ ਦਾ ਕੰਮ ਅਨੁਸੂਚਿਤ ਜਾਤੀਆਂ ਦੇ ਘਰਾਂ ਤੋਂ ਸ਼ੁਰੂ ਕੀਤਾ ਜਾਵੇ । ਗੰਦੇ ਪਾਣੀ ਦੇ ਨਿਕਾਸ ਦਾ ਇੰਤਜ਼ਾਮ ਕੀਤਾ ਜਾਵੇ ।(ਥੰਪਿੰਗ) ਮੇਰੀ ਸਮਝ ਵਿਚ ਨਹੀਂ ਆਉਂਦਾ ਕਿ ਸਾਹਮਣੇ ਬੈਠੇ ਭਰਾਵਾਂ ਨੂੰ ਪਿੰਡਾਂ ਵਿਚ ਵਿਕਾਸ ਦਾ ਕੰਮ ਨਜ਼ਰ ਨਹੀਂ ਆ ਰਿਹਾ । ਮੈਂ ਇਕ ਗੱਲ ਕਹਿਕੇ ਸਮਾਪਤ ਕਰਦਾ ਹਾਂ "ਗਿੱਦੜ ਹੱਥ ਨਾ ਅਪੜੇ ਆਖੇ ਥੂ ਕੋੜੀ, ਹੰਸਾਂ ਨਾਲ ਟਟੀਰੀਏ ਤੂੰ ਕਿਉਂ ਦੌੜੀ" ਚੇਅਰਮੈਨ ਸਾਹਿਬ, ਆਪ ਜੀ ਦਾ ਬਹੁਤ ਬਹੁਤ ਧੰਨਵਾਦ ।

**ਸ਼੍ਰੀ ਵਿਜੇ ਕੁਮਾਰ ਸਾਥੀ (ਬਾਘਾ ਪੁਰਾਣਾ) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਿੱਖਿਆ ਸਬੰਧੀ ਡਿਮਾਂਡ ਤੇ ਬੋਲਣ ਦਾ ਮੌਕਾ ਦਿਤਾ ਹੈ । ਮੈਂ ਐਜੂਕੇਸ਼ਨ ਤੇ ਬੋਲਣਾ ਚਾਹੁੰਦਾ ਹਾਂ ਇਹ ਅੰਗਰੇਜ਼ਾਂ ਵੇਲੇ ਦੀ ਨੀਤੀ ਹੈ । ਜੋ ਉਸ ਵੇਲੇ ਦਾ ਐਜੂਕੇਸ਼ਨ ਸਿਸਟਮ ਚਲਿਆ ਆ ਰਿਹਾ ਹੈ ਉਸ ਵਿਚ ਕੋਈ ਤਬਦੀਲੀ ਨਹੀਂ ਆਈ । ਸਿੱਖਿਆ ਜਿਹੜੀ ਹੈ ਇਹ ਹਰ ਇਨਸਾਨ ਦਾ ਜਨਮ ਅਧਿਕਾਰ ਹੈ । ਚੇਅਰਮੈਨ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਮੈਜਾਰਿਟੀ ਵਿਚ ਲੋਕ ਸਿੱਖਿਆ ਤੋਂ ਵਾਂਝੇ ਰਹਿ ਜਾਂਦੇ ਹਨ । ਔਰ ਦੂਸਰੀ ਗੱਲ ਇਹ ਕਹਿਣੀ ਚਾਹੁੰਦਾ ਹਾਂ ਕਿ ਅੱਜ ਦੀ ਸਿੱਖਿਆ ਗਰੀਬ ਤੇ ਅਮੀਰ ਦੇ ਫਰਕ ਵਾਲੀ ਹੈ । ਜੇ ਉਪਰਾਲਾ ਕਰੀਏ ਤਾਂ ਸਭ ਤੋਂ ਪਹਿਲਾਂ ਇਸ ਸਿੱਖਿਆ ਨੂੰ ਬਰਾਬਰ ਕਰਨਾ ਚਾਹੀਦਾ ਹੈ । ਏਨਾ ਤਾਂ ਹੋ ਸਕਦਾ ਹੈ ਕਿ ਜਿਹੜਾ ਅਮੀਰ ਹੈ, ਉਹ ਕੁੱਝ ਫੀਸ ਦੇ ਦੇਵੇ, ਵੱਧ ਪੈਸੇ ਦੇ ਦੇਵੇ ਪਰ ਜਿਥੋਂ ਤੱਕ ਸਿੱਖਿਆ ਦਾ ਤਾਅਲੁੱਕ ਹੈ, ਉਹ ਗਰੀਬ ਨੂੰ

ਸਿੱਖਿਆ, ਦਲਿਤਾਂ ਨੂੰ ਸਿੱਖਿਆ, ਪਛੜੇ ਵਰਗਾਂ ਨੂੰ ਸਿੱਖਿਆ ਜ਼ਰੂਰੀ ਅਤੇ ਲਾਜ਼ਮੀ ਦਿੱਤੀ ਜਾਵੇ, ਮੁਫਤ ਦਿੱਤੀ ਜਾਵੇ ਅਤੇ ਇਨਸੈਂਟਿਵਜ਼ ਦੇ ਕੇ ਦਿੱਤੀ ਜਾਵੇ। ਚੇਅਰਮੈਨ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾਂ ਹਾਂ ਕਿ ਪਿਛਲੇ ਸਾਲਾਂ ਵਿਚ ਦੇਸ਼ ਵਿਚ ਜੋ ਵਾਵੇਲਾ ਹੋਇਆ, ਉਸ ਦਾ ਮੈਂ ਸਿੱਖਿਆ ਨੂੰ ਆਧਾਰ ਬਣਾਉਣਾ ਚਾਹੁੰਦਾ ਹਾਂ। ਮੰਡਲ ਕਮਿਸ਼ਨ ਦੀ ਰਿਪੋਰਟ ਲਾਗੂ ਹੋਣ ਤੋਂ ਪਹਿਲਾਂ ਕੋਈ 200 ਦੇ ਕਰੀਬ ਬੱਚੇ ਮਰੇ, ਉਨ੍ਹਾਂ ਨੂੰ ਇੰਸਟੀਗੇਟ ਕੀਤਾ ਗਿਆ ਸੀ। ਅਗਰ ਉਸ ਵਿਸ਼ੇ ਤੇ ਸੋਚਿਆ ਜਾਵੇ ਤਾਂ ਕਹਿੰਦੇ ਹਨ ਕਿ ਇਕ ਬੱਚੇ ਦੇ ਤਾਂ 80% ਨੰਬਰ ਹਨ ਅਤੇ ਦੂਜੇ ਦੇ 40% ਨੰਬਰ ਹਨ ਇਸ ਦੇ ਫਰਕ ਲਈ ਇਕ ਗੱਲ ਸਮਝਣੀ ਪਵੇਗੀ ਕਿ ਜਿਹੜੇ ਬੱਚੇ ਦੇ 40% ਨੰਬਰ ਹਨ, ਉਹ ਗਰੀਬ ਦਾ ਹੈ, ਉਹ ਦਲਿਤ ਹੈ, ਪਛੜਿਆ ਹੈ। ਉਸਦਾ ਜਨਮ ਝੁੱਗੀ ਝੌਂਪੜੀ ਵਿਚ ਹੋਇਆ ਹੈ ਅਤੇ ਉਹ ਟਾਹਲੀ ਹੇਠਾਂ ਪਲਿਆ ਹੈ। 80% ਨੰਬਰ ਲੈਣ ਵਾਲਾ ਬੱਚਾ ਅਮੀਰ ਦਾ ਹੈ, ਕਿਸੇ ਬਿਰਲੇ ਦਾ ਹੈ, ਟਾਟੇ ਦਾ ਹੈ, ਉਸਦੇ ਮਾਂ-ਬਾਪ ਵੀ ਪੜ੍ਹੇ ਲਿਖੇ ਹਨ। ਗਰੀਬ ਦੇ ਮਾਂ-ਬਾਪ ਵੀ ਪੜ੍ਹੇ ਲਿਖੇ ਨਹੀਂ। ਗਰੀਬ ਦੀ ਮਾਂ ਦੇ ਥਣਾਂ ਵਿਚ ਦੁੱਧ ਨਹੀਂ, ਅਮੀਰ ਨੂੰ ਹਰ ਵਸਤੂ ਮੁਹੱਈਆ ਹੈ। ਗਰੀਬ ਦੇ ਛੇ ਮਹੀਨੇ ਦੇ ਬੱਚੇ ਦੇ ਹੀ ਪੈਰਾਂ ਦੀਆਂ ਬਿਆਈਆਂ ਫਟ ਜਾਣਗੀਆਂ ਉਹ ਜੰਮਦਾ ਪਲਦਾ ਹੀ ਧੁਪ ਛਾਂ ਵਿਚ ਹੈ। ਚੇਅਰਮੈਨ ਸਾਹਿਬ, ਇਹੋ ਜਿਹੀ ਸਾਡੀ ਵਿਵਸਥਾ ਬਣੀ ਹੋਈ ਹੈ। ਪਰ ਮੈਂ ਕਹਿੰਦਾ ਹਾਂ ਕਿ ਸਰਕਾਰ ਕੋਈ ਇਹੋ ਜਿਹੀ ਵਿਵਸਥਾ ਬਣਾਏ ਜਿਸਦੇ ਮੁਤਾਬਿਕ ਬੱਚਾ ਕੋਈ ਵੀ ਹੋਵੇ, ਗਰੀਬ ਹੋਵੇ, ਅਮੀਰ ਹੋਵੇ, ਦਲਿਤ ਹੋਵੇ, ਪਛੜਿਆ ਹੋਵੇ, ਸਭ ਨੂੰ ਬਰਾਬਰ ਦੀ ਸਿੱਖਿਆ ਮਿਲੇ ਤਾਂ ਦੇਸ਼ ਵਿਚ ਲਾਜ਼ਮੀ ਤੌਰ ਤੇ ਸੁਧਾਰ ਆ ਸਕਦਾ ਹੈ। ਆਉਣ ਵਾਲੇ ਸਮੇਂ ਵਿਚ ਅਸੀਂ ਇਸ ਨੂੰ ਮਹਿਸੂਸ ਕਰਾਂਗੇ। ਨੰਬਰਾਂ ਦਾ ਫਰਕ ਇਸ ਕਰਕੇ ਹੈ ਕਿ ਅਮੀਰ ਕੋਲ ਟਿਊਸ਼ਨ ਹੈ, ਸਾਧਨ ਹੈ, ਕਿਤਾਬ ਹੈ। ਗਰੀਬ ਕੋਲ ਟਿਊਸ਼ਨ ਨਹੀਂ, ਕਿਤਾਬ ਨਹੀਂ ਪੀਣ ਨੂੰ ਦੁੱਧ ਨਹੀਂ, ਬੱਤੀ ਹੈ ਨਹੀਂ, ਪੱਖਾ ਹੈ ਨਹੀਂ। ਇਸ ਫਰਕ ਨੂੰ ਦੇਖਦੇ ਹੋਏ, ਚੇਅਰਮੈਨ ਸਾਹਿਬ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਗਰ ਅੱਜ

[ ਸ਼੍ਰੀ ਵਿਜੇ ਕੁਮਾਰ ਸਾਥੀ ]

ਅਸੀਂ ਬੇਸਿਕ ਢਾਂਚੇ ਦੇ ਵਿਚ ਸੁਧਾਰ ਕਰੀਏ ਤਾਂ ਬਹੁਤ ਵੱਡਾ ਉਪਰਾਲਾ ਹੋਵੇਗਾ ਜਿਸ ਕਰਕੇ ਦੇਸ਼ ਆਉਣ ਵਾਲੇ ਸਮੇਂ ਵਿਚ ਹੋਰ ਅੱਗੇ ਵੱਧ ਸਕਦਾ ਹੈ ।

ਚੇਅਰਮੈਨ ਸਾਹਿਬ, ਜਦੋਂ ਵਿਦਿਅਕ ਨੀਤੀ ਬਣਾਈ ਜਾਂਦੀ ਹੈ, ਉਦੋਂ ਦੇਖ ਲਓ, ਉਥੇ ਅਫਸਰਸ਼ਾਹੀ ਹੁੰਦੀ ਹੈ, ਜਾਂ ਸ਼ਹਿਰਾਂ ਵਿਚ ਬੈਠੇ ਬੁੱਧੀਜੀਵੀ ਹੁੰਦੇ ਹਨ ਅਤੇ ਜਾਂ ਫੇਰ ਮੰਤਰੀ-ਗਣ ਹੁੰਦੇ ਹਨ । ਮਗਰ ਮੈਨੂੰ ਇਸ ਗੱਲ ਦੀ ਸਮਝ ਨਹੀਂ ਆਈ, ਪਿਛੇ ਜਿਹੇ ਕਮੇਟੀਆਂ ਵੀ ਬਣਾਈਆਂ ਸਨ, ਜਿਨ੍ਹਾਂ ਵਿਚ ਜਨਤਾ ਦੇ ਚੁਣੇ ਹੋਏ ਨੁਮਾਇੰਦੇ ਜਿਹੜੇ ਕਿ ਲੋਕਾਂ ਦੇ ਦੁਖ ਤਕਲੀਫ ਨੂੰ ਜਾਣਦੇ ਹਨ, ਲੋਕਾਂ ਨੂੰ, ਵਿਦਿਆਰਥੀਆਂ ਨੂੰ ਹਰ ਗੱਲ ਦੱਸ ਸਕਦੇ ਹਨ, ਜਾਂ ਟੀਚਰਾਂ ਨੂੰ ਜਿਹੜੇ ਕਿ ਗ੍ਰਾਸ ਰੂਟ ਲੈਵਲ ਤੇ ਕੰਮ ਕਰਦੇ ਹਨ, ਉਨ੍ਹਾਂ ਨੂੰ ਬੁਲਾ ਕੇ ਦੱਸ ਸਕਦੇ ਹਨ, ਅਸੀਂ ਉਨ੍ਹਾਂ ਦੀ ਇਨਵਾਲਵਮੈਂਟ ਕਰਾ ਕੇ ਵਿਦਿਅਕ ਢਾਂਚੇ ਵਿਚ ਸੁਧਾਰ ਲਿਆ ਸਕਦੇ ਹਾਂ, ਹੁਣ ਉਨ੍ਹਾਂ ਕਮੇਟੀਆਂ ਦਾ ਕੀ ਬਣਿਆ । ਜਦੋਂ ਤੱਕ ਥਲੜੇ ਲੈਵਲ ਤੇ ਸੁਧਾਰ ਨਾ ਹੋਇਆ ਤਾਂ ਉਪਰਾਲੇ ਸਿਰਿਊਂ ਉਹੀ ਹੋਈ ਜਾਣਾ ਹੈ ਜੋ ਅੱਜ ਹੋ ਰਿਹਾ ਹੈ । ਚੇਅਰਮੈਨ ਸਾਹਿਬ, ਅੱਜ ਇਕ ਗੱਲ ਦੇਖ ਲਓ ਕਿ ਕੋਈ ਹੋਵੇ ਚਾਹੇ ਮਜ਼ਦੂਰ ਹੋਵੇ ਚਾਹੇ ਕੋਈ ਪ੍ਰੈਜ਼ੀਡੈਂਟ ਹੋਵੇ ਸਾਡਾ ਢਾਂਚਾ ਏਨਾ ਨਾਕਸ ਹੈ ਕਿ ਹਿੰਦੁਸਤਾਨ ਵਿਚ ਜਾਂ ਪੰਜਾਬ ਵਿਚ ਸੁਧਾਰ ਕਰਨ ਲਈ ਕੋਈ ਠੋਸ ਉਪਰਾਲਾ ਨਹੀਂ ਹੋ ਸਕਿਆ । ਚੇਅਰਮੈਨ ਸਾਹਿਬ, ਅਗਰ ਪ੍ਰਾਇਮਰੀ ਸਟੇਜ ਤੋਂ ਹੀ, ਸ਼ੁਰੂ ਤੋਂ ਹੀ ਅਸੀਂ ਕੋਈ ਮੈਥੇਮੈਟਿਕਸ ਜਾਂ ਸਾਇੰਸ ਦੀ ਐਜੂਕੇਸ਼ਨ ਦੇਵਾਂਗੇ ਤਾਂ ਆਉਣ ਵਾਲੇ ਸਮੇਂ ਵਿਚ ਜਦੋਂ ਕਿ ਦੁਨੀਆਂ ਦੇ ਦੂਜੇ ਦੇਸ਼ਾਂ ਵਿਚ ਸਾਇੰਸ ਐਜੂਕੇਸ਼ਨ ਕਦੋਂ ਦੀ ਇੰਟਰੋਡਿਊਸ ਹੋ ਚੁਕੀ ਹੈ, ਅਤੇ ਜਾਪਾਨ ਵਰਗੇ ਦੇਸ਼ ਟੈਕਨਾਲੋਜੀ ਕਰਕੇ ਕਿੰਨੇ ਅੱਗੇ ਪਹੁੰਚ ਚੁੱਕੇ ਹਨ, ਅਸੀਂ ਵੀ ਤੁੱਤ ਭਵਿੱਖ ਬਾਰੇ ਸੋਚ ਸਕਦੇ ਹਾਂ । ਅੱਜ ਸਿੱਖਿਆ ਵਿਚ ਮੈਥ ਅਤੇ ਸਾਇੰਸ ਦੀ ਬਹੁਤ ਲੋੜ ਹੈ । ਇਸ ਨੀਤੀ ਨੂੰ ਆਧਾਰ ਬਣਾਉਣਾ ਚਾਹੀਦਾ ਹੈ, ਇਹ ਨੀਤੀ ਲਾਗੂ ਹੋਣੀ ਚਾਹੀਦੀ ਹੈ । ਇਸ ਦੇ ਨਾਲ ਨਾਲ ਸਭ ਤੋਂ ਵੱਡੀ ਗੱਲ ਆਈ ਹੈ, ਅੱਜ ਦੇਖੋ ਅਧਿਆਪਕਾਂ ਲਈ ਰੀਓਰੀਐਂਟੇਸ਼ਨ ਦਾ ਜਿਹੜਾ ਕੋਰਸ ਹੈ, ਉਸ ਦੀ ਕਿੰਨੀ ਜ਼ਰੂਰਤ

ਹੈ । ਅੱਜ ਜਦੋਂ ਵਿਦਿਆਰਥੀਆਂ ਦਾ ਸਿਲੇਬਸ ਬਦਲ ਜਾਂਦਾ ਹੈ ਤਾਂ ਉਸ ਸਿਲੇਬਸ ਦੇ ਬਦਲਣ ਨਾਲ ਜਿਹੜੇ ਪੁਰਾਣੇ ਅਧਿਆਪਕ ਹਨ, ਉਨ੍ਹਾਂ ਨੂੰ ਐਨੀ ਸੂਝ-ਬੂਝ ਨਹੀਂ ਹੁੰਦੀ ਕਿ ਉਹ ਆਪਣੇ ਵਿਦਿਆਰਥੀਆਂ ਨੂੰ ਪੜ੍ਹਾ ਸਕਣ । ਉਹ ਬਦਲੇ ਹੋਏ ਸਿਲੇਬਸ ਦੇ ਮੁਤਾਬਿਕ ਪੜ੍ਹਾਉਣ ਦੇ ਕਾਬਲ ਨਹੀਂ ਹੁੰਦੇ । ਜਿੰਨੀ ਦੇਰ ਸਰਕਾਰ ਕੋਈ ਨੀਤੀ ਬਣਾ ਕੇ ਉਨ੍ਹਾਂ ਪੁਰਾਣੇ ਟੀਚਰਾਂ ਨੂੰ ਨਵੇਂ ਸਿਲੇਬਸ ਦੇ ਮੁਤਾਬਿਕ ਪੜ੍ਹਾਉਣ ਦੇ ਕਾਬਲ ਨਹੀਂ ਬਣਾਉਂਦੀ, ਉਤਨੀ ਦੇਰ ਤੱਕ ਉਹ ਟੀਚਰ ਵਿਦਿਆਰਥੀਆਂ ਨੂੰ ਪੜ੍ਹਾ ਨਹੀਂ ਸਕਣਗੇ । ਅਧਿਆਪਕਾਂ ਨੂੰ ਲੇਟੈਸਟ "ਨੋਅ-ਹਾਓ" ਦੇਣ ਲਈ ਅਧਿਆਪਕਾਂ ਨੂੰ ਰੀਓਰੀਐਂਟੇਸ਼ਨ ਕੋਰਸਿਜ਼ ਕਰਾਉਣੇ ਚਾਹੀਦੇ ਹਨ । ਹੁਣ ਐਗਜ਼ਾਮ ਹੋਏ ਹਨ । ਇਥੇ ਨਕਲਾਂ ਦੀ ਗੱਲ ਚਲਦੀ ਹੈ । ਇਸ ਨਕਲ ਨੂੰ ਰੋਕਣ ਲਈ 2-3 ਢੰਗ ਹਨ । ਪਹਿਲਾ ਇਹ ਹੈ ਕਿ ਜਿਹੜੇ ਟੈਸਟ ਹੁੰਦੇ ਹਨ, ਉਹ ਆਬਜੈਕਟਿਵ ਟਾਈਪ ਹੋਣੇ ਚਾਹੀਦੇ ਹਨ ਤਾਂ ਕਿ ਵਿਦਿਆਰਥੀ ਦੇ ਦਿਮਾਗ ਦਾ ਪਤਾ ਚਲ ਸਕੇ । ਇਸ ਤੋਂ ਇਲਾਵਾ ਰੀਜ਼ਨਿੰਗ ਟੈਸਟ ਹੋਣੇ ਚਾਹੀਦੇ ਹਨ । ਪੰਜਾਬ ਐਗਰੀ ਕਲਚਰਲ ਯੂਨੀਵਰਸਿਟੀ ਵਿਚ ਇਹੋ ਜਿਹਾ ਸਿਸਟਮ ਲਾਗੂ ਹੈ । ਕੋਈ ਇਹੋ ਜਿਹੀ ਨੀਤੀ ਬਣਾਉਣੀ ਚਾਹੀਦੀ ਹੈ ਜਿਸ ਨਾਲ ਵਿਦਿਆਰਥੀ ਦੇ ਟੇਲੈਂਟ ਦਾ ਠੀਕ ਤਰੀਕੇ ਨਾਲ ਪਤਾ ਲਗ ਸਕੇ ਅਤੇ ਵਿਦਿਆਰਥੀ ਤਰੱਕੀ ਕਰ ਸਕੇ । ਨਾਲ ਹੀ ਟੀਚਰਾਂ ਨੂੰ ਵਿਦਿਆਰਥੀ ਦੇ ਦਿਮਾਗ ਦਾ ਪਤਾ ਲਗ ਸਕੇ । ਇਸ ਤੋਂ ਇਲਾਵਾ ਅਧਿਆਪਕ-ਵਿਦਿਆਰਥੀ ਦੀ ਰੇਸ਼ੋ ਵੀ ਘਟਾਉਣੀ ਚਾਹੀਦੀ ਹੈ । ਇਕ ਕਲਾਸ ਵਿਚ 150-150 ਬੱਚੇ ਬਿਠਾਏ ਹੁੰਦੇ ਹਨ । ਉਨ੍ਹਾਂ ਨੂੰ ਠੀਕ ਤਰੀਕੇ ਨਾਲ ਕਿਸ ਤਰ੍ਹਾਂ ਪੜ੍ਹਾਇਆ ਜਾ ਸਕਦਾ ਹੈ ? ਸਾਡੇ ਸਕੂਲਾਂ ਵਿਚ ਇਹ ਜਿਹੜੀ ਵਿਵਸਥਾ ਹੈ, ਉਹ ਹੀ ਠੀਕ ਨਹੀਂ ਹੈ । ਬੱਚੇ ਕੀ ਪੜ੍ਹਨਗੇ ? ਬੱਚੇ ਐਨੇ ਜ਼ਿਆਦਾ ਹੋਣਗੇ ਤਾਂ ਟੀਚਰ ਸਾਰੇ ਬੱਚਿਆਂ ਦੀ ਕਿਸ ਤਰ੍ਹਾਂ ਨਾਲ ਦੇਖ ਰੇਖ ਕਰ ਸਕੇਗਾ ? ਇਸ ਕਰਕੇ ਇਹ ਰੇਸ਼ੋ ਘਟਾਈ ਜਾਵੇ ਤਾਂ ਕਿ ਟੀਚਰ ਬੱਚਿਆਂ ਨੂੰ ਪੜ੍ਹਾਉਣ ਦੇ ਕਾਬਲ ਹੋ ਸਕੇ । ਬੱਚਿਆਂ ਦਾ ਬਸਤਾ ਵੀ ਹਲਕਾ ਹੋਣਾ ਚਾਹੀਦਾ ਹੈ । ਇਸ ਦੇ ਨਾਲ ਨਾਲ ਬੱਚਿਆਂ ਦੀ ਸਿਹਤ ਦਾ ਵੀ ਪੂਰਾ ਖਿਆਲ

[ ਸ਼੍ਰੀ ਵਿਜੇ ਕੁਮਾਰ ਸਾਥੀ ]

ਹੋਣਾ ਚਾਹੀਦਾ ਹੈ । ਕਿਤਾਬਾਂ ਘਟਾਉਣੀਆਂ ਚਾਹੀਦੀਆਂ ਹਨ । ਮੈਂ ਵਿਦਿਆ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ 4-5 ਗੱਲਾਂ ਮੈਂ ਕੀਤੀਆਂ ਹਨ, ਮੈਂ ਸਮਝਦਾ ਹਾਂ ਕਿ ਇਨ੍ਹਾਂ ਨਾਲ ਲਾਜ਼ਮੀ ਤੌਰ ਤੇ ਸੁਧਾਰ ਹੋਵੇਗਾ । ਜਿਹੜੀ ਮੈਂ ਮੁੱਢਲੀ ਗੱਲ ਕੀਤੀ ਹੈ ਕਿ ਵਿਦਿਆਰਥੀਆਂ ਵਿਚਕਾਰ ਪਰਸੈਂਟੇਜ਼ ਦਾ ਫਰਕ ਹੈ, ਉਹ ਫਰਕ ਵੀ ਇਨ੍ਹਾਂ ਗੱਲਾਂ ਦਾ ਧਿਆਨ ਰੱਖਣ ਨਾਲ ਦੂਰ ਹੋਵੇਗਾ । ਜੇਕਰ ਅਸੀਂ ਮੁਢਲੀ ਪੱਧਰ ਤੇ ਹੀ ਇਨ੍ਹਾਂ ਚੀਜ਼ਾਂ ਦਾ ਖਿਆਲ ਰੱਖਾਂਗੇ ਤਾਂ ਆਉਣ ਵਾਲੇ ਭਵਿੱਖ ਨੂੰ ਸੁਧਾਰਿਆ ਜਾ ਸਕਦਾ ਹੈ । ਇਨ੍ਹਾਂ ਲਫਜ਼ਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸ਼੍ਰੀ ਬਲਦੇਵ ਸਿੰਘ ਬਲਾਗੜ੍ਹ (ਮਲੋਟ, ਐਸ.ਸੀ.)** : ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਡਿਮਾਂਡ ਨੰ: 5 ਅਤੇ 25 ਤੇ ਬੋਲਣ ਦਾ ਮੌਕਾ ਦਿੱਤਾ ਹੈ । ਸਭ ਤੋਂ ਪਹਿਲਾਂ ਮੈਂ ਡਿਮਾਂਡ ਨੰ: 5 ਤੇ ਬੋਲਣਾ ਚਾਹਾਂਗਾ । ਅਸੀਂ ਸਾਰੇ ਇਸ ਗੱਲ ਤੋਂ ਭਲੀ-ਭਾਂਤ ਵਾਕਫ ਹਾਂ ਅਤੇ ਇਸ ਹਾਊਸ ਵਿਚ ਬਹੁਤ ਸਾਰੇ ਮੈਂਬਰਾਂ ਨੇ ਠੀਕ ਹੀ ਇਸ ਗੱਲ ਤੇ ਜ਼ੋਰ ਦਿੱਤਾ ਹੈ ਕਿ ਜੇਕਰ ਸਾਡੇ ਸੂਬੇ ਨੇ ਵਿਕਾਸ ਕਰਨਾ ਹੈ, ਜੇਕਰ ਸਾਡੇ ਦੇਸ਼ ਨੇ ਤਰੱਕੀ ਕਰਨੀ ਹੈ ਅਤੇ ਦੁਨੀਆਂ ਦੇ ਨਾਲ ਨਾਲ ਚਲਣਾ ਹੈ ਤਾਂ ਉਸ ਦੇ ਵਾਸਤੇ ਐਜੂਕੇਸ਼ਨ ਹੋਣੀ ਬਹੁਤ ਜ਼ਰੂਰੀ ਹੈ । ਸਾਡੇ ਵਿੱਤ ਮੰਤਰੀ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਮੁੱਖ ਮੰਤਰੀ ਜੀ ਦੀ ਅਗਵਾਈ ਵਿਚ ਜਿਹੜਾ ਬਜਟ ਪੇਸ਼ ਕੀਤਾ ਹੈ ਔਰ ਇਸ ਬਜਟ ਵਿਚ ਜੋ ਐਜੂਕੇਸ਼ਨ ਡਿਪਾਰਟਮੈਂਟ ਦੀਆਂ ਡਿਮਾਂਡਜ਼ ਰੱਖੀਆਂ ਹਨ, ਇਹ ਬਹੁਤ ਹੀ ਵਧੀਆ ਗੱਲ ਕੀਤੀ ਹੈ । ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਪਿਛਲੇ ਲੰਮੇ ਸਮੇਂ ਤੋਂ, ਮੇਰਾ ਖਿਆਲ ਹੈ ਕਿ ਪਿਛਲੇ 20 ਸਾਲਾਂ ਤੋਂ, ਪੰਜਾਬ ਦਾ ਇਕ ਵੀ ਸਕੂਲ ਅਪਗਰੇਡ ਨਹੀਂ ਹੋਇਆ । ਹੁਣ ਦੀ ਪੰਜਾਬ ਸਰਕਾਰ ਨੇ 425 ਸਕੂਲ ਅਪਗਰੇਡ ਕੀਤੇ ਹਨ ਆਉਣ ਵਾਲੇ ਨਵੇਂ ਸਾਲ ਵਿੱਚ 450 ਸਕੂਲ ਹੋਰ ਅਪਗਰੇਡ ਕੀਤੇ ਜਾਣੇ ਹਨ । ਇਹ ਬਹੁਤ ਹੀ ਸ਼ਲਾਘਾਯੋਗ ਗੱਲ ਹੈ ।

ਨਾਲ ਦੀ ਨਾਲ ਮੈਂ ਇਹ ਬੇਨਤੀ ਕਰਨਾ ਚਾਹਾਂਗਾ ਕਿ ਮੇਰੀਆਂ ਗੱਲਾਂ ਐਜੂਕੇਸ਼ਨ ਮਨਿਸਟਰ ਸਾਹਿਬ ਦੇ ਨਾਲ ਹੁੰਦੀਆਂ ਰਹਿੰਦੀਆਂ ਹਨ ਇਸ ਮਾਮਲੇ ਤੇ ਇਹ ਗੱਲ ਸਾਨੂੰ ਮੰਨਣੀ ਚਾਹੀਦੀ ਹੈ ਕਿ ਐਜੂਕੇਸ਼ਨ ਵਿੱਚ ਸੁਧਾਰ ਕਰਨ ਦੀ ਲੋੜ ਹੈ । ਸਾਨੂੰ ਐਜੂਕੇਸ਼ਨ ਨੂੰ ਜਾਬ ਓਰੀਐਂਟਿਡ ਬਣਾਉਣਾ ਚਾਹੀਦਾ ਹੈ ਔਰ ਜਿਸ ਤਰੀਕੇ ਦੇ ਨਾਲ ਹੁਣ ਪੰਜਾਬ ਸਰਕਾਰ ਨੇ ਇਹਦੇ ਵਿੱਚ ਕਿੱਤਾ ਸਿਖਲਾਈ ਸ਼ੁਰੂ ਕੀਤੀ ਹੈ ਮੈਂ ਸਮਝਦਾ ਹਾਂ ਇਹਦੇ ਵਿੱਚ ਹੋਰ ਫੰਡਜ਼ ਸਰਕਾਰ ਨੂੰ ਐਜੂਕੇਸ਼ਨ ਡਿਪਾਰਟਮੈਂਟ ਨੂੰ ਦੇ ਕੇ ਇਹ ਜਿਹੜੀ ਬੇਸਿਕ ਗੱਲ ਹੈ ਇਸ ਨੂੰ ਠੀਕ ਕਰਨਾ ਚਾਹੀਦਾ ਹੈ ਤਾਂ ਕਿ ਤਕਨੀਕੀ ਸਿੱਖਿਆ ਵੱਧ ਤੋਂ ਵੱਧ ਬੱਚਿਆਂ ਨੂੰ ਦਿੱਤੀ ਜਾ ਸਕੇ ਔਰ ਵੱਧ ਤੋਂ ਵੱਧ ਕਿੱਤਾ ਸਿਖਲਾਈ ਵਾਲੇ ਪਾਸੇ ਬੱਚਿਆਂ ਦਾ ਧਿਆਨ ਆਕਰਸ਼ਿਤ ਕੀਤਾ ਜਾਵੇ । ਇਸ ਤਰ੍ਹਾਂ ਕਰਨ ਨਾਲ ਹੀ ਸਾਡੇ ਪੰਜਾਬ ਦੀ ਆਉਣ ਵਾਲੇ ਸਾਲਾਂ ਦੇ ਵਿੱਚ ਹੋਰ ਤਰੱਕੀ ਹੋਵੇਗੀ ।

ਚੇਅਰਮੈਨ ਸਾਹਿਬ, ਅਗਲੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਡੀਮਾਂਡ ਨੰ: 25 ਬਾਰੇ ਜਿਹੜੀ ਕਿ ਭਲਾਈ ਵਿਭਾਗ ਅਤੇ ਔਰਤਾਂ ਦੀ ਭਲਾਈ ਦੇ ਨਾਲ ਸਬੰਧਤ ਡੀਮਾਂਡ ਹੈ, ਇਹਦੇ ਬਾਰੇ ਜਦੋਂ ਮੈਂ ਪਿਛਲੇ ਸਮੇਂ ਵਿੱਚ ਕੁਝ ਦਿਨ ਹੋਏ ਇਸ ਹਾਊਸ ਦੇ ਵਿੱਚ ਬੇਨਤੀ ਕਰਦਾ ਸੀ ਉਸ ਵੇਲੇ ਵੀ ਇਸ ਗੱਲ ਤੇ ਜ਼ੋਰ ਦਿੱਤਾ ਸੀ ਕਿ ਚੇਅਰਮੈਨ ਸਾਹਿਬ ਸ਼ਡਿਊਲਡ ਕਾਸਟਸ ਔਰ ਪਛੜੀਆਂ ਜਮਾਤਾਂ ਦੀ ਭਲਾਈ ਅਸੀਂ ਠੀਕ ਢੰਗ ਨਾਲ ਤਾਂ ਕਰ ਸਕਾਂਗੇ ਜੇਕਰ ਅਸੀਂ ਸ਼ੁਰੂ ਤੋਂ ਹੀ ਉਨ੍ਹਾਂ ਨੂੰ ਐਜੂਕੇਸ਼ਨ ਪਰੋਵਾਈਡ ਕਰਾਂਗੇ । ਜੇਕਰ ਅਸੀਂ ਉਨ੍ਹਾਂ ਨੂੰ ਪੜ੍ਹਾ ਨਹੀਂ ਸਕਾਂਗੇ ਤਾਂ ਫਿਰ ਨੌਕਰੀਆਂ ਜਾਂ ਕਿੱਤਾ ਸਿਖਲਾਈ ਦਾ ਤਾਂ ਸਵਾਲ ਹੀ ਨਹੀਂ ਉਠਦਾ । ਕੁਝ ਮੈਂਬਰਾਂ ਨੇ ਹੋਰ ਵੀ ਇਸ ਗੱਲ ਤੇ ਜ਼ੋਰ ਦਿੱਤਾ ਹੈ ਕਿ ਪੜ੍ਹਾਈ ਵਾਲੇ ਪਾਸੇ ਜ਼ਿਆਦਾ ਧਿਆਨ ਦਿੱਤਾ ਜਾਣਾ ਚਾਹੀਦਾ ਹੈ । ਸੀ.ਐਮ. ਸਾਹਿਬ ਨੇ ਪਿਛਲੇ ਸਾਲ ਇਸ ਗੱਲ ਤੇ ਜ਼ੋਰ ਦਿੱਤਾ ਸੀ ਕਿ ਸ਼ਡਿਊਲਡ ਕਾਸਟਸ ਜਿਹੜੀਆਂ ਲੜਕੀਆਂ ਹਨ ਉਨ੍ਹਾਂ ਨੂੰ ਪਹਿਲੀ ਜਮਾਤ ਤੋਂ ਹੀ 30/- ਰੁਪਏ ਮਹੀਨਾ ਵਜ਼ੀਫਾ ਦਿੱਤਾ ਜਾਵੇ ਇਹ ਬੜੀ ਚੰਗੀ ਗੱਲ ਕੀਤੀ ਹੈ । ਇਹ ਦੇ ਨਾਲ ਇਹ ਹੋਏਗਾ ਕਿ

[ ਸ਼੍ਰੀ ਬਲਦੇਵ ਸਿੰਘ ਬਲਮਗੜ੍ਹ ]

ਸਾਡੀਆਂ ਧੀਆਂ ਦੇ ਵਿੱਚ, ਸਾਡੀਆਂ ਭੈਣਾਂ ਦੇ ਵਿੱਚ ਪੜ੍ਹਨ ਵਾਸਤੇ ਉਤਸ਼ਾਹ ਪੈਦਾ ਹੋਏਗਾ ਔਰ ਗਰੀਬ ਮਾਪੇ ਜਿਹੜੇ ਸਮਝਦੇ ਹਨ ਕਿ ਸਾਨੂੰ ਰੋਟੀ ਦੇਣੀ ਔਖੀ ਹੈ ਉਹ ਘੱਟੋ ਘੱਟ ਬੱਚੀਆਂ ਨੂੰ ਸਕੂਲ ਜ਼ਰੂਰ ਭੇਜਣਗੇ । ਇਸ ਸਬੰਧ ਵਿੱਚ ਚੇਅਰਮੈਨ ਸਾਹਿਬ ਮੈਨੂੰ ਪਤਾ ਹੈ ਕਿ ਮੈਂ ਕਿੰਨੀਆਂ ਤਕਲੀਫਾਂ ਦੇ ਵਿੱਚ ਪੜ੍ਹਿਆ ਹਾਂ ਔਰ ਪੜ੍ਹਾਈ ਜਿਹੜੀ ਹੈ ਉਹ ਕਿੰਨੀ ਜ਼ਰੂਰੀ ਚੀਜ਼ ਹੈ ਇਸ ਕਰਕੇ ਮੈਂ ਸਮਝਦਾ ਹਾਂ ਕਿ ਜੇ ਇਨ੍ਹਾਂ ਕੋਲ ਪੜ੍ਹਾਈ ਹੋਵੇਗੀ ਤਾਂ ਹੀ ਸਰਵਿਸ ਦੇ ਵਿੱਚ ਜਿਹੜਾ ਐਸ.ਸੀ. ਦਾ ਬੈਕਲਾਗ ਹੈ ਉਹ ਪੂਰਾ ਹੋ ਸਕੇਗਾ । ਬੈਕਲਾਗ ਤਾਂ ਹੀ ਪੂਰਾ ਕੀਤਾ ਜਾ ਸਕਦਾ ਹੈ ਜੇਕਰ ਸਾਡੇ ਸ਼ਡਿਊਲਡ ਕਾਸਟਸ ਵਿੱਚ ਪੜ੍ਹੇ ਲਿਖੇ ਨੌਜਵਾਨ ਹੋਣਗੇ, ਔਰਤਾਂ ਪੜ੍ਹੀਆਂ ਲਿਖੀਆਂ ਹੋਣਗੀਆਂ । ਇਸ ਵਾਸਤੇ ਸੱਭ ਤੋਂ ਜ਼ਰੂਰੀ ਗੱਲ ਹੈ ਕਿ ਇਨ੍ਹਾਂ ਨੂੰ ਪਹਿਲੀ ਜਮਾਤ ਤੋਂ ਲੈ ਕੇ 10ਵੀਂ ਜਮਾਤ ਤੱਕ ਵਜ਼ੀਫੇ ਦਿੱਤੇ ਜਾਣ । ਪੰਜਾਬ ਸਰਕਾਰ ਨੇ ਕਿਤਾਬਾਂ ਤਾਂ ਮੁਫਤ ਕਰ ਦਿੱਤੀਆਂ ਹਨ ਪਰ ਨਾਲ ਦੀ ਨਾਲ ਪੰਜਾਬ ਸਰਕਾਰ ਲੜਕੀਆਂ ਨੂੰ ਸ਼ਡਿਊਲਡ ਕਾਸਟਸ ਵਿਦਿਆਰਥੀਆਂ ਨੂੰ ਵਜ਼ੀਫੇ ਵੀ ਦੇਵੇ । ਜਿਵੇਂ ਸੀ.ਐਮ. ਸਾਹਿਬ ਨੇ ਇਕ ਦਿਨ ਕਿਹਾ ਸੀ ਕਿ ਇਹ ਸਰਕਾਰ ਤਾਂ ਹੈ ਹੀ ਸ਼ਡਿਊਲਡ ਕਾਸਟਸ ਦੀ ਸਰਕਾਰ । ਜੇ ਆਪਾਂ ਸਾਰੇ ਹੀ ਇਹ ਮੰਨਦੇ ਹਾਂ ਤਾਂ ਮੈਂ ਇਹ ਗੱਲ ਲਾਜ਼ਮੀ ਤੌਰ ਤੇ ਜ਼ੋਰ ਦੇ ਕੇ ਕਹਿਣਾ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਸ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਜ਼ਰੂਰ ਦਿੱਤੇ ਜਾਣ ਤਾਂਕਿ ਉਹ ਅੱਗੇ ਪੜ੍ਹ ਸਕਣ ਔਰ ਬੱਚਿਆਂ ਦੇ ਮਾਪੇ ਜਿਹੜੇ ਹਨ ਉਹ ਆਪਣੇ ਬੱਚਿਆਂ ਨੂੰ ਛੇੜੂ ਨਾ ਬਨਾਉਣ ।

ਅਗਲੀ ਗੱਲ ਮੈਂ ਇਸ ਡੀਮਾਂਡ ਤੇ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਇਹ ਬੜਾ ਚੰਗਾ ਕੰਮ ਕੀਤਾ ਹੈ ਕਿ ਪੈਨਸ਼ਨਾਂ ਦਿੱਤੀਆਂ ਹਨ । ਲੇਕਿਨ, ਚੇਅਰਮੈਨ ਸਾਹਿਬ, ਜਿਹੜਾ ਪੈਨਸ਼ਨਾਂ ਲੈਣ ਦਾ ਪਰੋਸੀਜ਼ਰ ਹੈ ਉਹ ਬਹੁਤ ਹੀ ਮੁਸ਼ਕਲ ਪਰੋਸੀਜਰ ਹੈ । ਬਹੁਤ ਸਾਰੇ ਜਿਹੜੇ ਸਾਡੇ ਬਜ਼ੁਰਗ ਹਨ, ਬਹੁਤ ਸਾਰੀਆਂ ਮਾਵਾਂ, ਵਿਧਵਾ ਭੈਣਾਂ ਦਸਖਤ ਕਰਾਉਣ ਆਉਂਦੀਆਂ ਹਨ ਕਿਉਂਕਿ ਐਮ.ਐਲ.ਏ. ਦੇ ਦਸਖਤ ਉਸ ਫਾਰਮ ਉਤੇ ਚਾਹੀਦੇ ਹਨ ।

ਉਨ੍ਹਾਂ ਨੂੰ ਪੈਨਸ਼ਨ ਕਿੰਨਾ ਕਿੰਨਾ ਚਿਰ ਮਿਲਦੀ ਨਹੀਂ ਔਰ ਕਈ ਕੇਸਾਂ ਵਿਚ 2-3 ਮਹੀਨੇ ਮਗਰੋਂ ਬੰਦ ਹੋ ਜਾਂਦੀ ਹੈ । ਸ਼ੋਸ਼ਲ ਵੈਲਫੇਅਰ ਡਿਪਾਰਟਮੈਂਟ ਦਾ ਡਿਸਟ੍ਰਿਕਟ ਲੈਵਲ ਤੇ ਸਟਾਫ ਘੱਟ ਹੁੰਦਾ ਹੈ, ਐਪਲੀਕੇਸ਼ਨਾਂ ਪਈਆਂ ਰਹਿੰਦੀਆਂ ਹਨ, ਪੈਨਸ਼ਨ ਲਗਦੀ ਨਹੀਂ । ਕਈ ਵਾਰ ਉਨ੍ਹਾਂ ਦਾ ਸਟਾਫ ਠੀਕ ਨਹੀਂ ਹੁੰਦਾ ਅਤੇ ਉਹ ਜਾਣ ਬੁੱਝ ਕੇ ਬੇਈਮਾਨੀ ਨਾਲ ਪੈਨਸ਼ਨ ਨਹੀਂ ਲਾਉਂਦਾ । ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹਾਂਗਾ ਕਿ 1949 ਵਿੱਚ ਇਕ ਐਕਟ ਬਣਿਆ ਸੀ Utilisation of waste land Act, 1949 ਉਸ ਦੇ ਮੁਤਾਬਿਕ ਬਹੁਤ ਸਾਰੇ ਸ਼ਡਿਊਲਡ ਕਾਸਟਾਂ ਜਿਨ੍ਹਾਂ ਵਿੱਚ ਮਜ਼ਬੀ ਸਿੱਖ ਅਤੇ ਬਾਜ਼ੀਗਰ ਵੀ ਸ਼ਾਮਲ ਸਨ ਅਤੇ ਰਾਮਦਾਸੀਏ ਸਿੱਖ ਵੀ ਸ਼ਾਮਲ ਸਨ । ਉਸ ਐਕਟ ਦੇ ਤਹਿਤ ਸਰਕਾਰ ਨੇ ਵੇਸਟ ਲੈਂਡ ਦਿੱਤੀ ਹੋਈ ਸੀ ਜਿਹੜੀ ਕਿ ਮਾਲਕਾਂ ਨੇ ਵਾਹੀਯੋਗ ਨਹੀਂ ਸੀ ਬਣਾਈ ਹੋਈ, ਉਹ ਸਰਕਾਰ ਨੇ ਉਨ੍ਹਾਂ ਨੂੰ ਅਲਾਟ ਕੀਤੀ । ਚੇਅਰਮੈਨ ਸਾਹਿਬ, ਉਨ੍ਹਾਂ ਜ਼ਮੀਨਾਂ ਉਤੇ ਬਹੁਤ ਸਾਰੇ ਸ਼ਡਿਊਲਡ ਕਾਸਟ ਪਰਿਵਾਰਾਂ ਦਾ ਗੁਜ਼ਾਰਾ ਹੁੰਦਾ ਹੈ । ਉਸ ਐਕਟ ਦੇ ਵਿੱਚ ਇਹ ਪ੍ਰੋਵੀਜ਼ਨ ਸੀ ਕਿ ਉਹ ਜ਼ਮੀਨ 10 ਸਾਲਾਂ ਬਾਅਦ ਮਾਲਕਾਂ ਨੂੰ ਮੋੜਨੀ ਸੀ । ਇਸ ਮਾਮਲੇ ਤੇ ਕੋਰਟਾਂ ਵਿਚ ਕੇਸ ਚਲ ਰਹੇ ਹਨ । ਸ਼ਡਿਊਲਡ ਕਾਸਟ ਬੜੇ ਖੱਜਲ-ਖੁਆਰ ਹੋ ਰਹੇ ਹਨ । ਮੈਂ ਖਜ਼ਾਨਾ ਮੰਤਰੀ ਜੀ ਰਾਹੀਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਪਾਸੇ ਐਕਟ ਵਿਚ ਸੋਧ ਕਰਕੇ ਸ਼ਡਿਊਲਡ ਕਾਸਟਾਂ ਦੇ ਹੱਕਾਂ ਦੀ ਰਾਖੀ ਕਰਨੀ ਚਾਹੀਦੀ ਹੈ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਸ਼ੁਕਰਗੁਜ਼ਾਰ ਹਾਂ ।

ਇਕ ਗੱਲ ਮੈਂ ਹੋਰ ਕਹਿਣਾ ਚਾਹੁੰਦਾ ਹਾਂ । ਉਹ ਇਹ ਹੈ ਕਿ ਜਦੋਂ ਪੰਜਾਬ ਵਿੱਚ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਸੀ । ਉਸ ਸਰਕਾਰ ਨੇ ਬਹੁਤ ਸਾਰੇ ਚੰਗੇ ਕੰਮ ਕੀਤੇ ਸਨ । ਉਸ ਸਰਕਾਰ ਨੇ ਅਬਾਦੀ ਦੇ ਲਿਹਾਜ਼ ਨਾਲ ਮਜ਼ਬੀ ਸਿੱਖਾਂ ਅਤੇ ਬਾਲਮੀਕੀਆਂ ਵਾਸਤੇ ਰਿਜ਼ਰਵੇਸ਼ਨ 50-50 ਪ੍ਰਤੀਸ਼ਤ ਕੀਤੀ ਸੀ । ਉਨ੍ਹਾਂ ਪੰਜਾਬ ਸਰਕਾਰ ਦੇ ਬਣਾਏ ਹੋਏ ਨਿਯਮਾਂ ਦੀ ਬਹੁਤ ਸਾਰੇ

[ ਸ਼੍ਰੀ ਬਲਦੇਵ ਸਿੰਘ ਬਲਮਗੜ੍ਹ ]

ਅਫਸਰ ਪਾਲਣਾ ਨਹੀਂ ਕਰਦੇ । ਰਿਜ਼ਰਵੇਸ਼ਨ ਐਕਟ ਲਿਆਉਣ ਵੇਲੇ ਇਸ 50% ਰਿਜ਼ਰਵੇਸ਼ਨ ਦਾ ਧਿਆਨ ਰੱਖਿਆ ਜਾਵੇ ਤਾਂ ਜੋ ਇਹ ਦੋਵੇਂ ਜਾਤਾਂ ਮਜ਼ਬੀ ਸਿੱਖ ਅਤੇ ਬਾਲਮੀਕ ਆਪਣਾ ਬੈਕਲਾਗ ਪੂਰਾ ਕਰ ਸਕਣ । ਇਨ੍ਹਾਂ ਲਫਜ਼ਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਇਨ੍ਹਾਂ ਦੋਨਾਂ ਡਿਮਾਂਡਾਂ ਦਾ ਪੂਰੀ ਤਰ੍ਹਾਂ ਸਮਰਥਨ ਕਰਦਾ ਹੋਇਆ ਬੈਠਦਾ ਹਾਂ । ਜੈ ਹਿੰਦ ।

**ਸ਼੍ਰੀ ਸਭਾਪਤੀ :** ਸਰਦਾਰ ਅਵਤਾਰ ਸਿੰਘ ਕਰੀਮਪੁਰੀ ਜੀ, ਟਾਈਮ ਦਾ ਖਿਆਲ ਰੱਖਿਆ ਜਾਵੇ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਕਿੰਨਾ ਟਾਈਮ ਮਿਲੇਗਾ ਜੀ ?

**ਸ਼੍ਰੀ ਸਭਾਪਤੀ :** ਕੇਵਲ ਪੰਜ ਮਿੰਟ ਦਾ ਸਮਾਂ ਮਿਲੇਗਾ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ (ਮਾਹਿਲਪੁਰ, ਐਸ.ਸੀ.) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਡਿਮਾਂਡਾਂ ਉਤੇ ਬੋਲਣ ਲਈ ਸਮਾਂ ਦਿੱਤਾ ਹੈ । ਮੈਂ 25ਵੀਂ ਡਿਮਾਂਡ ਤੇ ਬੋਲਣ ਲਈ ਖੜ੍ਹਾ ਹੋਇਆ ਹਾਂ । ਲੇਕਿਨ ਅਫਸੋਸ ਹੈ ਕਿ ਬੜਾ ਵੱਡਾ ਸਬਜੈਕਟ ਹੈ ਅਤੇ ਸਮਾਂ ਕੇਵਲ ਪੰਜ ਮਿੰਟ ਦਾ ਦਿੱਤਾ ਗਿਆ ਹੈ । ਇਸ ਕਰਕੇ ਮੈਂ ਜ਼ਿਆਦਾ ਡਿਟੇਲ ਵਿੱਚ ਡਿਸਕਸ ਨਹੀਂ ਕਰਾਂਗਾ । ਪਹਿਲਾਂ ਮੈਂ ਦੁੱਖ ਪ੍ਰਗਟ ਕਰਦਾ ਹਾਂ ਕਿ ਸਾਲ 1992-93 ਦੇ ਮੁਕਾਬਲੇ ਸਾਲ 1994-95 ਵਿੱਚ 3.60 ਕਰੋੜ ਸ਼ੋਸ਼ਲ ਵੈਲਫੇਅਰ ਡਿਪਾਰਟਮੈਂਟ ਲਈ ਘੱਟ ਰਖਿਆ ਗਿਆ ਹੈ । ਮੈਂ ਇਹ ਗੱਲ ਕਹਿਣੀ ਚਾਹਾਂਗਾ ਕਿ ਇਥੇ ਕਿਹਾ ਗਿਆ ਹੈ ਵੈਲਫੇਅਰ ਵਾਸਤੇ ਅਸੀਂ ਆਹ ਕਰ ਰਹੇ ਹਾਂ, ਔਹ ਕਰ ਰਹੇ ਹਾਂ । ਇਸ ਬਾਰੇ ਜ਼ਿਆਦਾ ਡਿਸਕਸ ਨਹੀਂ ਕਰਾਂਗਾ ਪਰ ਮੈਂ ਕੁਝ ਸੁਝਾਓ ਦੇਣਾ ਚਾਹੁੰਦਾ ਹਾਂ ਜਿਨ੍ਹਾਂ ਉਤੇ ਸਰਕਾਰ ਨੂੰ ਇਮੀਜੇਟਲੀ ਕਦਮ ਚੁੱਕਣੇ ਚਾਹੀਦੇ ਹਨ । ਬਾਬਾ ਸਾਹਿਬ ਭੀਮ ਰਾਓ ਅੰਬੇਦਕਰ ਜੀ ਨੇ ਜਿਨ੍ਹਾਂ ਨੇ ਸਮਾਜ ਦੇ ਅੰਦਰ ਸ਼ੋਸ਼ਲ ਵੈਲਫੇਅਰ ਦੇ ਟਾਪਿਕ ਤੇ ਗੱਲ ਕਰਦਿਆਂ ਕਿਹਾ ਸੀ ਕਿ "ਅਗਰ ਦੇਸ਼ ਨੂੰ ਤਰੱਕੀ ਵੱਲ ਲਿਜਾਣਾ ਹੈ ਤਾਂ ਦੇਸ਼ ਵਿਚੋਂ ਜਾਤ-ਪਾਤ ਨੂੰ ਖਤਮ ਕਰਨਾ ਸਾਡਾ ਪਹਿਲਾ ਮੰਤਵ ਹੋਣਾ ਚਾਹੀਦਾ ਹੈ, ਸਾਡਾ ਪਹਿਲਾ ਸੰਘਰਸ਼ ਹੋਣਾ ਚਾਹੀਦਾ ਹੈ" । ਪਰ ਅਜ਼ਾਦੀ ਤੋਂ ਬਾਅਦ ਹੁਣ ਅਸੀਂ ਦੇਖਦੇ ਹਾਂ ਕਿ ਇਸ ਬਜਟ ਦੇ ਅੰਦਰ ਜਾਤ ਪਾਤ

ਨੂੰ ਖਤਮ ਕਰਨ ਦੇ ਲਈ ਇੰਟਰ-ਕਾਸਟ ਮੈਰਿਜ ਕਰਨ ਵਾਲਿਆਂ ਨੂੰ ਇਨਕਰੇਜਮੈਂਟ ਦੇਣ ਵਾਸਤੇ ਸਰਕਾਰ ਬਿਲਕੁਲ ਚੁੱਪ ਹੈ । ਇਸ ਦੇ ਨਾਲ ਮੈਂ ਅੱਗੇ ਵਧਣਾ ਚਾਹਾਂਗਾ ਕਿ ਜਿਹੜੇ ਪੰਜ ਹਜ਼ਾਰ ਤਕ ਦੇ ਕਰਜ਼ੇ ਸ਼ਡਿਊਲਡ ਕਾਸਟਸ ਲਈ ਕਿਹਾ ਗਿਆ ਸੀ ਕਿ ਮੁਆਫ ਕਰਾਂਗੇ, ਲੇਕਿਨ ਉਹ ਕੀਤੇ ਨਹੀਂ ਗਏ ਅਸੀਂ ਕਹਿੰਦੇ ਹਾਂ ਕਿ ਕਰਜ਼ੇ ਕਿਸੇ ਵੀ ਕਿਸਮ ਦੇ ਹੋਣ ਉਹ ਪੰਜ ਹਜ਼ਾਰ ਤੱਕ ਮੁਆਫ ਹੋਣੇ ਚਾਹੀਦੇ ਹਨ । ਇਸੇ ਤਰ੍ਹਾਂ ਰਿਜ਼ਰਵੇਸ਼ਨ ਐਕਟ ਸਬੰਧੀ ਪਹਿਲੇ ਬਜਟ ਸ਼ੈਸ਼ਨ ਦੌਰਾਨ ਸੀ.ਐਮ. ਸਾਹਿਬ ਨੇ ਜਿਹੜੀ ਕੁਮਿਟਮੈਂਟ ਕੀਤੀ ਸੀ, ਅਸੀਂ ਬੇਨਤੀ ਕਰਦੇ ਹਾਂ ਕਿ ਉਹ ਇਸ ਸੈਸ਼ਨ ਵਿੱਚ ਜ਼ਰੂਰ ਬਣਾਇਆ ਜਾਣਾ ਚਾਹੀਦਾ ਹੈ । ਇਸ ਤੋਂ ਅੱਗੇ ਬੈਕਲਾਗ ਨੂੰ ਪੂਰਾ ਕਰਨ ਬਾਰੇ ਇਥੇ ਕਿਹਾ ਗਿਆ ਸੀ ਕਿ ਅਸੀਂ ਸ਼ਡਿਊਲਡ ਕਾਸਟਸ ਨੂੰ ਐਜੂਕੇਸ਼ਨ ਦੇਵਾਂਗੇ ਤਾਂ ਕਿ ਬੈਕਲਾਗ ਪੂਰਾ ਹੋ ਸਕੇ । ਪਰ ਮੈਂ ਅਫਸੋਸ ਪ੍ਰਗਟ ਕਰਦਾ ਹਾਂ ਕਿ ਬੈਕਲਾਗ ਇਸ ਕਰਕੇ ਪੂਰਾ ਨਹੀਂ ਹੋਇਆ ਕਿਉਂਕਿ ਸ਼ਡਿਊਲਡ ਕਾਸਟਸ ਦੇ ਬੱਚੇ ਐਜੂਕੇਟ ਨਹੀਂ ਕੀਤੇ ਗਏ । ਬੈਕਲਾਗ ਪੂਰਾ ਨਾ ਹੋਣ ਦਾ ਇਕ ਕਾਰਨ ਹੋਰ ਵੀ ਹੈ ਕਿ ਬਹੁਤ ਸਾਰੇ ਆਫੀਸ਼ਰਜ਼, ਅਸੀਂ ਦੇਖਦੇ ਹਾਂ ਕਿ ਸ਼ਡਿਊਲਡ ਕਾਸਟਸ ਕਰਮਚਾਰੀਆਂ ਦੀ ਏ.ਸੀ.ਆਰਜ਼ ਖਰਾਬ ਕਰ ਦਿੰਦੇ ਹਨ ਅਤੇ ਉਹ ਬਾਅਦ ਵਿੱਚ ਕੋਰਟਾਂ ਦੇ ਧੱਕੇ ਖਾਂਦੇ ਰਹਿੰਦੇ ਹਨ, ਸਰਕਾਰ ਨੂੰ ਇਸ ਵੱਲ ਤਵੱਜੋਂ ਦੇਣੀ ਚਾਹੀਦੀ ਹੈ ਤਾਂਕਿ ਬੈਕਲਾਗ ਪੂਰਾ ਹੋ ਸਕੇ । ਦਲਿਤਾਂ ਤੇ ਜ਼ੁਲਮ ਬਹੁਤ ਵੱਧ ਰਿਹਾ ਹੈ, ਇਸ ਵੱਲ ਵੀ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ । ਦਲਿਤਾਂ ਲਈ ਜੋ ਸਕੀਮਾਂ ਬਣਾਈਆਂ ਜਾਂਦੀਆਂ ਹਨ ਉਸ ਤੇ ਵੀ ਭ੍ਰਿਸ਼ਟਾਚਾਰ ਦਾ ਬੜਾ ਬੋਲ-ਬਾਲਾ ਹੈ । ਸਰਕਾਰ ਨੂੰ ਦਲਿਤਾਂ ਦੀ ਡੀਵੈਲਪਮੈਂਟ ਲਈ ਸਕੀਮਾਂ ਬਣਾਉਣੀਆਂ ਚਾਹੀਦੀਆਂ ਹਨ ।

ਇਸੇ ਤਰ੍ਹਾਂ ਮੰਡਲ ਕਮਿਸ਼ਨ ਦੀ ਰਿਪੋਰਟ ਜੋ ਬਹੁਤ ਵੱਡਾ ਇਸ਼ੂ ਹੈ ਅਤੇ ਇੱਥੇ ਸਰਕਾਰ ਨੇ ਕਿਹਾ ਕਿ ਅਸੀਂ ਬੈਕਵਰਡ ਕਲਾਸਿਜ਼ ਦੀ ਆਈਡੈਂਟੀਫੀਕੇਸ਼ਨ ਲਈ ਕਮਿਸ਼ਨ ਬਣਾ ਦਿੱਤਾ ਹੈ, ਜਿਸ ਦਾ ਆਈ.ਏ.ਐਸ. ਅਫਸਰ ਚੇਅਰਮੈਨ ਹੋਵੇਗਾ, ਅਤੇ ਅਸੀਂ ਦੇਖਾਂਗੇ ਕਿ ਬੈਕਵਰਡ ਕਲਾਸਿਜ਼

[ ਸਰਦਾਰ ਅਵਤਾਰ ਸਿੰਘ ਕਰੀਮਪੁਰੀ ]

ਕਿਹੜੀਆਂ ਕਿਹੜੀਆਂ ਹਨ । ਇਸ ਸਬੰਧ ਵਿਚ ਮੈਂ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਸਰਕਾਰ ਵਲੋਂ ਇਕ ਬੈਕਵਰਡ ਕਲਾਸਿਜ਼ ਕਾਰਪੋਰੇਸ਼ਨ ਚਲਾਈ ਜਾ ਰਹੀ ਹੈ ਔਰ ਇਸ ਦੇ ਅੰਦਰ 64 ਜਾਤਾਂ ਜਿਨ੍ਹਾਂ ਨੂੰ ਸਰਕਾਰ ਬੈਕਵਰਡ ਕਲਾਸਿਜ਼ ਮੰਨ ਕੇ ਕੁਝ ਸਹੂਲਤਾਂ ਦੇ ਰਹੀ ਹੈ । ਮੇਰੀ ਬੇਨਤੀ ਹੈ ਕਿ ਉਸ ਨੂੰ ਅਧਾਰ ਮੰਨ ਕੇ ਮੰਡਲ ਕਮਿਸ਼ਨ ਦੀ ਰਿਪੋਰਟ ਨੂੰ ਬਿਨਾਂ ਕਿਸੇ ਟਾਲ-ਮਟੋਲ ਦੇ ਲਾਗੂ ਕਰਨਾ ਚਾਹੀਦਾ ਹੈ ।

ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਲਈ ਦੋ ਕਾਰਪੋਰੇਸ਼ਨ ਹਨ ਉਨ੍ਹਾਂ ਦੋਹਾਂ ਦੇ ਤਹਿਸੀਲ ਪੱਧਰ ਤੇ ਵੀ ਦਫਤਰ ਹੋਣੇ ਚਾਹੀਦੇ ਹਨ । ਇਸੇ ਤਰ੍ਹਾਂ ਸਮਾਜ ਭਲਾਈ ਦੇ ਵੀ ਤਹਿਸੀਲ ਪੱਧਰ ਤੇ ਦਫਤਰ ਹੋਣੇ ਚਾਹੀਦੇ ਹਨ ਤਾਂ ਕਿ ਗਰੀਬ ਲੋਕਾਂ ਨੂੰ ਜ਼ਿਲ੍ਹਾ ਪੱਧਰ ਤੇ ਚੱਕਰ ਨਾ ਮਾਰਨੇ ਪੈਣ । ਇਸ ਤੋਂ ਇਲਾਵਾ ਅਨੁਸੂਚਿਤ ਜਾਤੀਆਂ ਦਾ ਸਰਟੀਫਿਕੇਟ ਜਾਰੀ ਕਰਨ ਲਈ ਪਾਵਰ ਐਮ.ਐਲ.ਏ. ਸਾਹਿਬਾਨ ਨੂੰ ਦਿਤੀ ਗਈ ਹੈ । ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਬਹੁਤ ਅੱਛੀ ਗੱਲ ਹੈ ਪਰ ਸਾਨੂੰ ਕਾਫੀ ਸੁਚੇਤ ਹੋਣਾ ਚਾਹੀਦਾ ਹੈ । ਇਸ ਸਬੰਧ ਵਿੱਚ ਇੱਕ ਭਲਾਈ ਵਿਭਾਗ ਵਿੱਚ ਸੈਲ ਬਣਾਇਆ ਜਾਣਾ ਚਾਹੀਦਾ ਹੈ ਅਤੇ ਐਮ.ਐਲ.ਏ. ਸਾਹਿਬਾਨ ਵਲੋਂ ਜੋ ਸਰਟੀਫਿਕੇਟ ਜਾਰੀ ਕੀਤਾ ਜਾਵੇ ਉਸ ਦਾ ਨੰਬਰ ਲਗਣਾ ਚਾਹੀਦਾ ਹੈ ਅਤੇ ਉਸ ਦਾ ਇੰਦਰਾਜ ਸੈਲ ਵਿੱਚ ਹੋਣਾ ਚਾਹੀਦਾ ਹੈ ਤਾਂ ਕਿ ਕਿਸੇ ਸ਼ਿਕਾਇਤ ਤੇ ਛਾਣ-ਬੀਨ ਹੋ ਸਕੇ ।

ਅੰਤ ਵਿੱਚ ਮੈਂ ਇਸਤਰੀਆਂ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਤੇ ਬਹੁਤ ਜ਼ਿਆਦਾ ਅਤਿਆਚਾਰ ਹੁੰਦੇ ਰਹੇ ਹਨ । ਅਸੀਂ ਸੁਝਾਓ ਦੇਣਾ ਚਾਹਾਂਗੇ ਕਿ ਜਿਹੜੀਆਂ ਇਸਤਰੀਆਂ ਰੇਪ ਦਾ ਸ਼ਿਕਾਰ ਹੁੰਦੀਆਂ ਹਨ ਉਨ੍ਹਾਂ ਨੂੰ ਵੀ ਟੈਰੋਰਿਸਟ ਵਿਕਟਮ ਲੇਡੀਜ਼ ਵਾਲੀਆਂ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ, ਕਿਉਂਕਿ ਉਨ੍ਹਾਂ ਦਾ ਰੁਤਬਾ ਘਰ ਵਿੱਚ ਵੀ ਡਿੱਗਦਾ ਹੈ ਅਤੇ ਸਮਾਜ ਵਿੱਚ ਵੀ ਡਿੱਗਦਾ ਹੈ । ਉਨ੍ਹਾਂ ਨੂੰ ਐਕਸ-ਗਰੇਸ਼ੀਆ ਗਰਾਂਟ ਅਤੇ ਪੈਨਸ਼ਨ ਆਦਿ ਦੇਣੀ ਚਾਹੀਦੀ ਹੈ ।

ਚੇਅਰਮੈਨ ਸਾਹਿਬ, ਮਹਾਂਰਾਸ਼ਟਰ ਵਿੱਚ ਬਾਬਾ ਭੀਮ ਰਾਓ ਅੰਬੇਦਕਰ ਜੀ ਬਾਰੇ ਇਕ ਪੁਸਤਕ ਪ੍ਰਕਾਸ਼ਿਤ ਕੀਤੀ ਗਈ ਹੈ ਉਸਦਾ ਪੰਜਾਬੀ ਵਿੱਚ ਵੀ ਪ੍ਰਕਾਸ਼ਨ ਹੋਣਾ ਚਾਹੀਦਾ ਹੈ । ਜਿਸ ਤਰ੍ਹਾਂ ਮਹਾਂਰਾਸ਼ਟਰ ਅਸੈਂਬਲੀ ਵਿੱਚ ਬਾਬਾ ਭੀਮ ਰਾਓ ਜੀ ਅੰਬੇਦਕਰ ਦਾ ਬੁੱਤ ਲੱਗਾ ਹੈ ਉਸਿ ਤਰ੍ਹਾਂ ਬਾਬਾ ਸਾਹਿਬ ਦਾ ਬੁੱਤ ਇਥੇ ਵੀ ਸਦਨ ਵਿੱਚ ਲਗਾਇਆ ਜਾਣਾ ਚਾਹੀਦਾ ਹੈ ਤਾਂ ਕਿ ਡਾਕਟਰ ਅੰਬੇਦਕਰ ਸਾਹਿਬ ਦੀਆਂ ਗੱਲਾਂ ਲੋਕਾਂ ਤੱਕ ਪਹੁੰਚ ਸਕਣ ।

ਚੇਅਰਮੈਨ ਸਾਹਿਬ, ਪਿਛਲੇ ਦੋ ਸਾਲਾਂ ਤੋਂ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਨੂੰ ਪੰਜਾਬ ਸਰਕਾਰ ਵਲੋਂ ਕੋਈ ਪੈਸਾ ਨਹੀਂ ਦਿੱਤਾ ਗਿਆ । ਸ਼ਡਿਊਲਡ ਕਾਸਟਸ ਦੀ ਵੈਲਫੇਅਰ ਲਈ ਇਕ ਸਕੀਮ ਹੈ ਕਿ ਜੇ ਪੰਜਾਬ ਸਰਕਾਰ 51% ਕੰਟਰੀਬੀਊਟ ਕਰਦੀ ਹੈ ਤਾਂ ਸੈਂਟਰ ਗੌਰਮਿੰਟ 49% ਕੰਟਰੀਬਿਊਟ ਕਰਦੀ ਹੈ ਪਰ 2 ਸਾਲ ਦੇ ਅੰਦਰ ਸਰਕਾਰ ਵਲੋਂ ਕੁਝ ਨਹੀਂ ਕੀਤਾ ਗਿਆ । ਸਰਕਾਰ ਨੂੰ ਇਸ ਨੂੰ ਸੀਰੀਅਸਲੀ ਵਿਚਾਰਨਾ ਚਾਹੀਦਾ ਹੈ ।

**ਸ੍ਰੀ ਸਭਾਪਤੀ :** ਤੁਹਾਡਾ ਟਾਈਮ ਹੋ ਗਿਆ ਹੈ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਚੇਅਰਮੈਨ ਸਾਹਿਬ, ਸਿਰਫ ਇੱਕ ਮਿੰਟ ।ਪੀਲੇ ਕਾਰਡਾਂ ਬਾਰੇ ਜੋ . . . . . . . .

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ :** ** ** **

**Mr. Chairman :** Please take your seat. Nothing to be recorded. *(Interruptions and noises)* Please resume your seat. *(Interruptions)*

ਐਜੂਕੇਸ਼ਨ ਮਨਿਸਟਰ ਸਾਹਿਬ, ਆਪਣੀ ਗੱਲ ਤੁਸੀਂ 15 ਮਿੰਟ ਵਿੱਚ ਖਤਮ ਕਰਨ ਦੀ ਕੋਸ਼ਿਸ਼ ਕਰਨੀ ।

---

**Not recorded as ordered by the Chair.

**ਸਿੱਖਿਆ ਅਤੇ ਭਾਸ਼ਾ ਮੰਤਰੀ (ਸਰਦਾਰ ਲਖਬੀਰ ਸਿੰਘ ਰੰਧਾਵਾ)** : ਮਾਨਯੋਗ ਚੇਅਰਮੈਨ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਪਵਿੱਤਰ ਸਦਨ ਵਿੱਚ ਸਰਕਾਰ ਦਾ ਪੱਖ ਪੇਸ਼ ਕਰਨ ਦਾ ਮੌਕਾ ਦਿੱਤਾ ਹੈ । ਮਾਨਯੋਗ ਚੇਅਰਮੈਨ ਸਾਹਿਬ, ਮੈਂ ਇਸ ਪਵਿੱਤਰ ਸਦਨ ਦੇ ਮਾਨਯੋਗ ਮੈਂਬਰ ਸਾਹਿਬਾਨ ਦਾ ਬੜਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਵਿਦਿਆ ਦੇ ਖੇਤਰ ਵਿਚ ਆਪਣੀ ਐਨੀ ਰੁਚੀ ਦਿਖਾਈ ਹੈ । ਵਿਦਿਆ ਕਿਸੇ ਇੱਕ ਦਾ ਨਾ ਅਧਿਕਾਰ ਹੈ ਅਤੇ ਨਾ ਹੀ ਸਬਜੈਕਟ । ਇਹ ਸਾਰੇ ਸਮਾਜ ਦਾ ਸਬਜੈਕਟ ਹੈ । ਇਸ ਵਿੱਚ ਸਾਰੇ ਮੈਂਬਰ ਸਾਹਿਬਾਨਾਂ ਨੇ ਬਹੁਤ ਹੀ ਉਸਾਰੂ ਤਜਵੀਜ਼ਾਂ ਦੇਕੇ ਮੈਨੂੰ ਬੜੀ ਸ਼ਕਤੀ ਦਿੱਤੀ ਹੈ । ਮਾਨਯੋਗ ਚੇਅਰਮੈਨ ਸਾਹਿਬ, ਸਰਕਾਰ ਦਾ ਵਿਦਿਆ ਬਾਰੇ ਨਜ਼ਰੀਆ ਬੜਾ ਸਪਸ਼ਟ ਹੈ । ਇਹ ਦੇਸ਼ ਮਹਾਤਮਾ ਗਾਂਧੀ ਕੋਲੋਂ ਸਿਆਸੀ ਜੀਵਨ, ਸਮਾਜਿਕ ਜੀਵਨ ਔਰ ਆਰਥਿਕ ਜੀਵਨ ਵਿਚ ਅਗਵਾਈ ਲੈਂਦਾ ਹੈ । ਮਹਾਤਮਾ ਗਾਂਧੀ ਜੀ ਨੇ ਵਿਦਿਆ ਦੇ ਖੇਤਰ ਵਿਚ ਵੀ ਦੇਸ਼ ਨੂੰ ਪੂਰੀ ਅਗਵਾਈ ਦਿੱਤੀ । ਸਾਡੇ ਸਾਹਮਣੇ ਵਿਦਿਆ ਦਾ ਜੋ ਲਕਸ਼ ਹੈ, ਉਹ ਕੇਵਲ ਅੱਖਰ ਪੜ੍ਹਾਉਣ ਦਾ ਨਹੀਂ ਬਲਕਿ ਮਹਾਤਮਾ ਗਾਂਧੀ ਜੀ ਨੇ ਵਿਦਿਆ ਦੀ ਪਰਿਭਾਸ਼ਾ ਜੋ ਸਾਹਮਣੇ ਰੱਖੀ ਜਿਸ ਨੂੰ ਅਸੀਂ ਆਪਣੇ ਸਾਹਮਣੇ ਰੱਖ ਕੇ ਕੰਮ ਕਰਦੇ ਹਾਂ । ਉਹ ਇਹ ਹੈ ਕਿ Education is to draw out best body, mind and spirit, ਭਾਵ ਕਿ ਵਿਦਿਆ ਦਾ ਉਦੇਸ਼ ਬੱਚੇ ਦਾ ਸਰੀਰਿਕ ਵਿਕਾਸ, ਮਾਨਸਿਕ ਵਿਕਾਸ ਔਰ ਆਤਮਿਕ ਵਿਕਾਸ ਹੈ ਔਰ ਇਸ ਨੂੰ ਵਿਦਿਆ ਕਿਹਾ ਜਾਂਦਾ ਹੈ । ਅਸੀਂ ਇਹ ਧਿਆਨ ਵਿਚ ਰੱਖ ਕੇ ਵਿਦਿਆ ਦੀਆਂ ਨੀਤੀਆਂ ਬਣਾਉਂਦੇ ਹਾਂ ।

*6.09 P.M. (ਇਸ *ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ । )

ਮਾਨਯੋਗ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦ ਵੀ ਕੋਈ ਕੰਮ ਇਨ੍ਹਾਂ ਆਦਰਸ਼ਾਂ ਤੋਂ ਲਾਂਭੇ ਹੋ ਕੇ ਕੀਤਾ ਜਾਵੇ, ਉਸ ਨਾਲ ਭਾਰੀ ਨੁਕਸਾਨ ਹੁੰਦਾ ਹੈ । ਮਹਾਤਮਾ ਗਾਂਧੀ ਜੀ ਨੇ ਜੀਵਨ ਵਿਚ ਅਹਿੰਸਾ ਦੇ

'ਬਾਰੇ ਦੱਸਿਆ ਔਰ ਦੇਸ਼ ਵਾਸੀਆਂ ਨੂੰ ਕਿਹਾ ਕਿ ਅਹਿੰਸਾਵਾਦ ਤੇ ਜ਼ੋਰ ਦੇਣਾ ਚਾਹੀਦਾ ਹੈ ਲੇਕਿਨ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਪਿਛਲੇ 10-12 ਸਾਲਾਂ ਵਿਚ ਇਨ੍ਹਾਂ ਅਸੂਲਾਂ ਨੂੰ ਛੱਡ ਦਿੱਤਾ ਗਿਆ ਔਰ ਸਾਡੀਆਂ ਕੁੱਝ ਸਿਆਸੀ ਪਾਰਟੀਆਂ ਔਰ ਕੁੱਝ ਸਿਆਸੀ ਲੀਡਰਾਂ ਨੇ ਬਾਹਰਲੇ ਦੇਸ਼ਾਂ ਦੀ ਸ਼ਹਿ ਤੇ ਆਪਣਾ ਮਤਲਬ ਕੱਢਣ ਲਈ ਕੱਚੀ ਉਮਰ ਦੇ ਮੁੰਡਿਆਂ ਨੂੰ ਸਕੂਲਾਂ ਔਰ ਕਾਲਜਾਂ ਵਿਚ ਜਾ ਕੇ ਹਥਿਆਰ ਦਿੱਤੇ ਔਰ ਸ਼ੋਸ਼ਣ ਕੀਤਾ । ਇਸ ਨਾਲ ਸਾਡੇ ਵਿਦਿਆ ਦੇ ਖੇਤਰ ਵਿਚ ਬੜਾ ਭਾਰੀ ਨੁਕਸਾਨ ਹੋਇਆ । ਅੱਜ ਲੋਕ ਇਹ ਮਹਿਸੂਸ ਕਰਦੇ ਹਨ ਕਿ ਜਿਨ੍ਹਾਂ ਨੇ ਸਾਡੇ ਬੱਚਿਆਂ ਦੇ ਹੱਥਾਂ ਵਿੱਚੋਂ ਕਿਤਾਬਾਂ ਛੁਡਾਈਆਂ ਅਤੇ ਉਨ੍ਹਾਂ ਦੇ ਹੱਥਾਂ ਵਿੱਚ ਪਸਤੌਲ ਔਰ ਹੋਰ ਹਥਿਆਰ ਦਿੱਤੇ ਇਸ ਨਾਲ ਬੜਾ ਭਾਰੀ ਨੁਕਸਾਨ ਹੋਇਆ ਹੈ ।

ਮਾਨਯੋਗ ਸਪੀਕਰ ਸਾਹਿਬ, ਅਸੀਂ ਪਿਛਲੇ 10-12 ਸਾਲਾਂ ਦੇ ਸਮੇਂ ਵਿਚੋਂ ਨਿਕਲੇ ਹਾਂ । ਇਸ ਗੱਲ ਤੋਂ ਕੋਈ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਸ ਸਮੇਂ ਵਿੱਚ ਵਿੱਦਿਆ ਦਾ ਢਾਂਚਾ ਬਿਲਕੁੱਲ ਖਤਮ ਹੋਣ ਵਰਗਾ ਸੀ ਖਾਸ ਤੌਰ ਤੇ ਪੇਂਡੂ ਔਰ ਬਾਰਡਰ ਦੇ ਇਲਾਕੇ ਵਿੱਚ । ਅਸੀਂ ਉਸ ਸਮੇਂ ਵੱਲ ਨਜ਼ਰ ਮਾਰੀਏ ਤਾਂ ਸਾਨੂੰ 25 ਫਰਵਰੀ, 1992 ਦਾ ਇਤਿਹਾਸਿਕ ਦਿਨ ਨਜ਼ਰ ਆਉਂਦਾ ਹੈ, ਜਿਸ ਦਿਨ ਸਰਦਾਰ ਬੇਅੰਤ ਸਿੰਘ ਨੇ ਇਹ ਰਾਜ ਭਾਗ ਸੰਭਾਲਿਆ । ਉਸ ਵੇਲੇ ਇਹ ਨਜ਼ਰ ਆ ਰਿਹਾ ਸੀ ਕਿ ਵਿਦਿਆ ਦਾ ਖੇਤਰ ਇੱਕ ਕਿਸਮ ਦਾ ਤਬਾਹ ਹੋ ਗਿਆ ਹੈ, ਗੱਡੀ ਲਾਈਨ ਤੋਂ ਲੱਥ ਗਈ ਹੈ, ਕਿਸੇ ਤਰ੍ਹਾਂ ਉਸ ਨੂੰ ਉਪਰ ਲਿਆਉਣਾ ਹੈ । ਉਸਿ ਦਿਨ ਤੋਂ ਇਹ ਯਤਨ ਕੀਤੇ ਗਏ ਕਿ ਦੁਬਾਰਾ ਵਿਦਿਆ ਦੇ ਖੇਤਰ ਨੂੰ ਬਹਾਲ ਕੀਤਾ ਜਾਵੇ ਔਰ ਜੋ ਮਨੁੱਖਤਾ ਦਾ ਸੁਪਨਾ ਹੈ ਉਸ ਨੂੰ ਪੂਰਾ ਕਰਨ ਦਾ ਯਤਨ ਕੀਤਾ ਜਾਵੇ ।

ਮਾਨਯੋਗ ਸਪੀਕਰ ਸਾਹਿਬ, ਅਸੀਂ ਉਸਿ ਪ੍ਰੋਗਰਾਮ ਨੂੰ ਸਾਹਮਣੇ ਰੱਖ ਕੇ ਅੱਜ ਇਹ ਫੈਸਲਾ ਕਰ ਰਹੇ ਹਾਂ ਕਿ ਵਿਦਿਆ ਦੇ ਖੇਤਰ ਵਿੱਚ ਕੁਆਂਟਿਟੀ ਨੂੰ ਨਾ ਸਾਹਮਣੇ ਰੱਖਿਆ ਜਾਵੇ, ਗਿਣਤੀ ਨੂੰ ਸਾਹਮਣੇ ਨਾ ਰੱਖਿਆ ਜਾਵੇ,

[ ਸਿੱਖਿਆ ਅਤੇ ਭਾਸ਼ਾ ਮੰਤਰੀ ]

ਬਲਕਿ ਕੁਆਲਿਟੀ ਨੂੰ ਇੰਪਰੂਵ ਕੀਤਾ ਜਾਵੇ ਔਰ ਐਜੂਕੇਸ਼ਨ ਦੇ ਮਿਆਰ ਨੂੰ ਉਚਾ ਕੀਤਾ ਜਾਵੇ । ਜੋ ਉਪਰਾਲੇ ਸਰਕਾਰ ਨੇ ਕੀਤੇ ਹਨ ਅਤੇ ਅਗਲੇ ਸਾਲ ਕਰਨ ਦਾ ਮਨ ਹੈ, ਉਹ ਸਾਰੇ ਇਸ ਨਜ਼ਰੀਏ ਨੂੰ ਸਾਹਮਣੇ ਰੱਖ ਕੇ ਕੀਤੇ ਗਏ ਹਨ ।

ਮਾਨਯੋਗ ਸਪੀਕਰ ਸਾਹਿਬ, ਪਿਛਲੇ ਸਮੇਂ ਵਿੱਚ ਜੋ ਪ੍ਰਾਇਮਰੀ ਸਕੂਲ ਤੋਂ ਮਿਡਲ 200 ਸਕੂਲ ਦੇ ਕਰੀਬ ਅਪਗ੍ਰੇਡ ਕੀਤੇ ਗਏ ਔਰ ਮਿੱਡਲ ਤੋਂ ਹਾਈ 105 ਸਕੂਲ ਅਪਗ੍ਰੇਡ ਕੀਤੇ ਗਏ ਔਰ ਹਾਈ ਤੋਂ ਜਮ੍ਹਾਂ 2 ਸਕੂਲ 120 ਅਪਗ੍ਰੇਡ ਕੀਤੇ । 425 ਸਕੂਲਾਂ ਨੂੰ ਅਪਗ੍ਰੇਡ ਕਰਨ ਦਾ ਮਕਸਦ ਵੀ ਇਹੀ ਸੀ ਕਿ ਕੁਆਂਟਿਟੀ ਪੱਖ ਵਿੱਚ ਵੀ ਔਰ ਕੁਆਲਿਟੀ ਦੇ ਪੱਖ ਵਿੱਚ ਵੀ ਇੰਪਰੂਵ ਹੋਵੇਗਾ । ਇਹ ਬੜਾ ਭਾਰੀ ਫੈਸਲਾ ਸਰਦਾਰ ਬੇਅੰਤ ਸਿੰਘ ਨੇ ਕੀਤਾ । ਸਿਰਫ ਸਕੂਲ ਹੀ ਅਪਗ੍ਰੇਡ ਨਹੀਂ ਕੀਤੇ ਬਲਕਿ ਜੋ ਸਾਡੇ ਭਰਾ, ਸਾਡੇ ਅਧਿਆਪਕ 10—12 ਸਾਲਾਂ ਤੋਂ ਉਮਰ ਵਿੱਚ ਵਾਧਾ ਹੋਣ ਕਾਰਣ ਬੈਠੇ ਸਨ, ਉਨ੍ਹਾਂ ਨੂੰ ਵੀ ਰੁਜ਼ਗਾਰ ਦਿੱਤਾ ਹੈ । (ਥੰਪਿੰਗ)

ਮਾਨਯੋਗ ਸਪੀਕਰ ਸਾਹਿਬ, ਇਸ ਦੇ ਨਾਲ ਹੀ ਸਰਕਾਰ ਨੇ ਜੋ ਵਿੱਦਿਆ ਨੂੰ ਡਾਈਵਰਸੀਫਾਈ ਕਰਨ ਦਾ ਫੈਸਲਾ ਕੀਤਾ ਹੈ, ਵਿੱਦਿਆ ਨੂੰ ਅੱਜ ਅਸੀਂ 3-ਆਰ ਤੋਂ ਬਦਲ ਕੇ ਸਰਦਾਰ ਬੇਅੰਤ ਸਿੰਘ ਨੇ 3-ਐਚ ਦੇ ਫਾਰਮੂਲੇ ਵਿੱਚ, ਰੀਡਿੰਗ, ਰਾਇਟਿੰਗ ਤੇ ਅਰਿਥਮੈਟਿਕ ਤੋਂ ਬਦਲ ਕੇ ਹੈਡ ਟਰੇਂਡ, ਹੈਂਡ ਟਰੇਂਡ ਤੇ ਬੱਚੇ ਦਾ ਹਾਰਟ ਟਰੇਂਡ ਜਿਸ ਨਾਲ ਉਸ ਦੀ ਸਖਸ਼ੀਅਤ ਬਦਲੇ, (ਥੰਪਿੰਗ) ਇਹ ਫੈਸਲਾ ਕਰਕੇ ਵਿੱਦਿਆ ਨੂੰ ਵੋਕੇਸ਼ਨੇਲਾਇਜ਼ ਵਾਲੇ ਪਾਸੇ ਲੈ ਗਏ ਹਨ ਵੋਕੇਸ਼ਨੇਲਾਇਜ਼ ਖੇਤਰ ਵਿੱਚ ਅਸੀਂ ਕਾਫੀ ਅੱਗੇ ਵਧ ਗਏ ਹਾਂ । ਜਮ੍ਹਾਂ ਦੋ ਸਕੂਲ ਜੋ ਇਸ ਸਾਲ 449 ਦੇ ਕਰੀਬ ਸਨ, ਉਨ੍ਹਾਂ ਵਿਚੋਂ ਅਸੀਂ 345 ਵਿੱਚ ਵੋਕੇਸ਼ਨਲ ਸਬਜੈਕਟ ਦੇ ਚੁੱਕੇ ਹਾਂ । ਬਾਕੀ 104 ਸਕੂਲ ਹਨ ਉਹ ਵੀ ਅਸੀਂ ਫੈਸਲਾ ਕੀਤਾ ਹੈ ਕਿ ਆਉਣ ਵਾਲੇ ਸਾਲਾਂ ਵਿੱਚ ਵੋਕੇਸ਼ਨਲ ਸਬ-ਜੈਕਟ ਸਾਰੇ ਸਕੂਲਾਂ ਵਿੱਚ ਦੇ ਦਿੱਤਾ ਜਾਵੇਗਾ । (ਥੰਪਿੰਗ)

ਮਾਨਯੋਗ ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ ਅਸੀਂ ਇਹ ਵੀ ਫੈਸਲਾ ਕੀਤਾ ਹੈ ਵੋਕੇਸ਼ਨਲ ਸਕੂਲਾਂ ਵਿਚ ਦਾਖਲਾ ਲੈਣ ਤੋਂ ਪਹਿਲਾਂ, ਵੋਕੇਸ਼ਨਲ ਕੋਰਸਿਜ਼ ਨੌਵੀਂ ਕਲਾਸ ਤੋਂ ਸ਼ੁਰੂ ਕੀਤੇ ਜਾਣ । ਨੌਵੀਂ ਕਲਾਸ ਤੋਂ ਜੋ ਅੱਠਵੀਂ ਤੋਂ ਬਾਅਦ ਸ਼ੁਰੂ ਹੁੰਦੀ ਹੈ, ਉਥੇ ਵੋਕੇਸ਼ਨਲ ਸਬਜੈਕਟ ਦੇ ਕੇ ਉਸ ਦਾ ਨਾਂ 'ਪਰੀ-ਵੋਕੇਸ਼ਨਲ' ਰੱਖਿਆ ਹੈ । ਲੇਕਿਨ ਸਪੀਕਰ ਸਾਹਿਬ, ਜੋ ਮੈਂਬਰ ਸਾਹਿਬਾਨ ਨੇ ਸੁਝਾਓ ਦਿੱਤੇ ਹਨ ਉਸ ਤੇ ਅਸੀਂ ਪਹਿਲਾਂ ਵੀ ਵਿਚਾਰ ਕਰ ਰਹੇ ਹਾਂ । ਇਸ ਤੋਂ ਭਾਵ ਇਹ ਹੈ ਕਿ ਥਿਊਰੀ ਸਿਧਾਂਤ ਦੇ ਰੂਪ ਵਿੱਚ ਪੜ੍ਹਾਉਣ ਤੋਂ ਪਹਿਲਾਂ ਉਨ੍ਹਾਂ ਨੂੰ ਅਸੀਂ ਟੈਕਨੋਲੋਜੀ ਸਾਇੰਸ ਵਾਲੀਆਂ ਚੀਜ਼ਾਂ ਦੇ ਤੇ ਜਾਗਰੂਕ ਕਰੀਏ । ਤਾਕਿ ਸਾਡੇ ਬੱਚਿਆਂ ਨੂੰ ਸਾਇੰਸ ਤੇ ਟੈਕਨੋਲਜੀ ਦੇ ਯੁਗ ਵਿੱਚ ਚੰਗੀ ਵਿਦਿਆ ਪ੍ਰਾਪਤ ਹੋ ਸਕੇ ।

ਮਾਨਯੋਗ ਸਪੀਕਰ ਸਾਹਿਬ, ਆਉਣ ਵਾਲੇ ਸਮੇਂ ਵਿੱਚ ਵੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਲਗਾਤਾਰ ਸਕੂਲ ਅਪਗ੍ਰੇਡ ਹੀ ਨਾ ਕੀਤੇ ਜਾਣ ਬਲਕਿ 200 ਪ੍ਰਾਇਮਰੀ ਸਕੂਲ ਨਵੇਂ ਵੀ ਖੋਲ੍ਹੇ ਜਾਣ । ਕਿਉਂਕਿ ਅਸੀਂ ਚਾਹੁੰਦੇ ਹਾਂ ਕਿ ਬੱਚੇ ਨੂੰ ਨੇੜੇ ਤੋਂ ਨੇੜੇ ਸਕੂਲ ਮਿਲੇ ਇਸ ਨਾਲ ਜੋ ਡਰਾਪ ਆਊਟ ਦੀ ਗੱਲ ਕੀਤੀ ਸੀ ਉਹ ਘਟੇਗੀ ਔਰ ਇਸ ਦੇ ਨਾਲ ਐਜੂਕੇਸ਼ਨ ਦੀ ਕੁਆਲਿਟੀ ਵੀ ਇੰਮਪਰੂਵ ਹੋਵੇਗੀ । (ਥੰਪਿੰਗ) ਆਉਣ ਵਾਲੇ ਸਾਲ ਵਿੱਚ 200 ਪ੍ਰਾਇਮਰੀ ਸਕੂਲ ਔਰ ਪ੍ਰਾਇਮਰੀ ਸਕੂਲਾਂ ਤੋਂ ਮਿਡਲ ਸਟੈਂਡਰਡ ਤੱਕ 300 ਸਕੂਲ ਕਰਨ ਦਾ ਸਰਕਾਰ ਦਾ ਵਿਚਾਰ ਹੈ ਔਰ ਮਿਡਲ ਤੋਂ ਹਾਈ 120 ਔਰ 120 ਹੀ ਪਲੱਸ 2 ਸਕੂਲ ਕਰਨ ਦਾ ਸਰਕਾਰ ਦਾ ਵਿਚਾਰ ਹੈ ਔਰ ਇਸ ਤਰ੍ਹਾਂ ਕੁੱਲ 740 ਸਕੂਲਾਂ ਦੇ ਕਰੀਬ ਖੋਲ੍ਹਣ ਜਾਂ ਅੱਪਗਰੇਡ ਅਗਲੇ ਸਾਲ ਕਰਨ ਦਾ ਸਰਕਾਰ ਦਾ ਵਿਚਾਰ ਹੈ । (ਥੰਪਿੰਗ) ਇਹ ਇਕ ਬੜਾ ਇਨਕਲਾਬੀ ਕਦਮ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦਾ ਹੈ ਕਿ 740 ਸਕੂਲ ਇਕੋ ਸਾਲ ਹੋਰ ਅਪਗਰੇਡ ਕਰ ਦਿੱਤੇ ਜਾਣਗੇ ਔਰ ਇਸ ਦੇ ਨਾਲ ਤੁਸੀਂ ਆਪ ਹੀ ਅੰਦਾਜ਼ਾ ਲਗਾਓ, ਮਾਨਯੋਗ ਸਪੀਕਰ ਸਾਹਿਬ, ਕਿ ਕਿੰਨੀਆਂ ਪਦਵੀਆਂ ਬਣ ਜਾਣਗੀਆਂ ਕਿੰਨੇ ਲੋਕਾਂ ਨੂੰ ਰੋਜ਼ਗਾਰ ਮਿਲੇਗਾ ਜਾਂ ਕਿੰਨੇ

[ ਸਿੱਖਿਆ ਅਤੇ ਭਾਸ਼ਾ ਮੰਤਰੀ ]

ਅਧਿਆਪਕ ਲਗਾਣਗੇ ਔਰ ਉਹ ਅਧਿਆਪਕ ਐਜੂਕੇਸ਼ਨ ਦੀ ਕੁਆਲਿਟੀ ਨੂੰ ਹੋਰ ਇਮਪਰੂਵ ਕਰਨ ਲਈ ਆਪਣਾ ਪੂਰਾ ਯਤਨ ਕਰਨਗੇ । ਮਾਨਯੋਗ ਸਪੀਕਰ ਸਾਹਿਬ, ਇਸ ਦੇ ਨਾਲ ਹੀ ਜਿਨ੍ਹਾਂ ਸਕੂਲਾਂ ਵਿੱਚ ਅਧਿਆਪਕਾਂ ਦੀ ਕਮੀ ਸੀ ਉਸ ਵੱਲ ਵੀ ਸਰਕਾਰ ਆਪਣਾ ਪੂਰਾ ਧਿਆਨ ਦੇ ਰਹੀ ਹੈ ਅਤੇ ਅਧਿਆਪਕਾਂ ਦੀ ਕਮੀ ਪੂਰੀ ਕਰਨ ਦੇ ਲਈ ਜਿੰਨੀਆਂ ਪੋਸਟਾਂ ਸੈਂਕਸ਼ਨਡ ਹਨ ਉਨ੍ਹਾਂ ਤੇ ਅਧਿਆਪਕ ਲਗਾ ਦਿੱਤੇ ਜਾਣਗੇ ਔਰ ਸਾਰਿਆਂ ਪਿੰਡਾਂ ਵਿੱਚ ਜਿਥੇ ਖਾਲੀ ਜਗ੍ਹਾਂ ਹਨ ਉਥੇ ਪਿਛੇ ਜੋ ਕਮੀ ਰਹੀ ਹੈ ਉਸ ਕਮੀ ਨੂੰ ਦੂਰ ਕਰਨ ਵਾਲੇ ਪਾਸੇ ਸਰਕਾਰ ਦਾ ਪੂਰਾ ਧਿਆਨ ਹੈ । ਮਾਨਯੋਗ ਸਪੀਕਰ ਸਾਹਿਬ, ਵਿਦਿਆ ਦਾ ਮਿਆਰ ਉੱਚਾ ਕਰਨ ਦੇ ਸਬੰਧ ਵਿੱਚ ਜੋ ਇਨਫਰਾਸਟ੍ਰੱਕਚਰ ਹੈ ਉਸ ਵੱਲ ਵੀ ਸਰਕਾਰ ਦਾ ਪੂਰਾ ਧਿਆਨ ਹੈ । ਸਕੂਲਾਂ ਦੀ ਬਿਲਡਿੰਗਾਂ ਦੀ ਲੋੜ, ਇਕੁਇਪਮੈਂਟ, ਲੋੜੀਂਦਾ ਫਰਨੀਚਰ, ਲੋੜੀਂਦੀਆਂ ਲਾਇਬ੍ਰੇਰੀ ਦੀਆਂ ਕਿਤਾਬਾਂ, ਸਾਇੰਸ ਦਾ ਸਾਮਾਨ ਔਰ ਹੋਰ ਜਿਸ ਕਿਸਮ ਦਾ ਸਾਮਾਨ ਬੱਚਿਆਂ ਨੂੰ ਚਾਹੀਦਾ ਹੈ ਇਥੋਂ ਤੱਕ ਕਿ ਐਕਸਟਰਾ ਕਿਊਰੀਕੁਲਰ ਐਕਟਿਵਿਟੀਜ਼ ਵੀ ਅਸੀਂ ਚਾਲੂ ਕੀਤੀਆਂ ਹਨ ਤਾਂਕਿ ਬੱਚਿਆਂ ਦਾ ਸਰਬਪੱਖੀ ਵਿਕਾਸ ਹੋਵੇ । ਖੇਡਾਂ ਦੇ ਮੈਦਾਨ ਵਿੱਚ ਖੇਡਾਂ ਦਾ ਸਾਮਾਨ, ਜਿਥੇ ਬੈਂਡ ਵਗੈਰਾ ਚਾਹੀਦਾ ਹੈ ਸਕੂਲਾਂ ਵਿੱਚ ਔਰ ਆਲ ਰਾਊਂਡ ਡਿਵੈਲਪਮੈਂਟ ਵਾਸਤੇ ਬਾਕਾਇਦਾ ਜਿਹੜਾ ਸਾਮਾਨ ਸਕੂਲਾਂ ਨੂੰ ਚਾਹੀਦਾ ਹੈ ਉਹ ਸਾਰਾ ਸਾਮਾਨ ਅਸੀਂ ਸਕੂਲਾਂ ਵਿੱਚ ਭੇਜ ਰਹੇ ਹਾਂ । ਮਾਨਯੋਗ ਸਪੀਕਰ ਸਾਹਿਬ, ਸਕੂਲਾਂ ਦੇ ਵਿੱਚ ਵਿਦਿਆ ਦੇ ਬਾਰੇ ਚਰਚਾ ਹੋਈ ਸੀ । ਅਸੀਂ ਇਹ ਗੱਲ ਮੰਨ ਕੇ ਚਲਦੇ ਹਾਂ ਕਿ ਜਿੰਨੇ ਅਧਿਆਪਕ ਚੰਗੇ ਟਰੇਂਡ ਹੋਣਗੇ ਉਤਨਾ ਐਜੂਕੇਸ਼ਨ ਸਟੈਂਡਰਡ ਉਚਾ ਹੋਵੇਗਾ । ਜੋ ਬੱਚੇ ਪੜ੍ਹ ਕੇ ਸਕੂਲਾਂ ਤੋਂ ਬਾਹਰ ਨਿਕਲਣ ਤਾਂ ਉਨ੍ਹਾਂ ਨੂੰ ਅੱਛੀ ਐਜੂਕੇਸ਼ਨ ਹੋਵੇ । ਇਹ ਕੋਸ਼ਿਸ਼ ਕਰ ਰਹੇ ਹਾਂ ਕਿ ਜੋ ਬੀ.ਐਡ. ਕਾਲਿਜਜ਼ ਹਨ ਜਾਂ ਜੇ.ਬੀ.ਟੀ., ਈ.ਟੀ.ਟੀ. ਦੀ ਟਰੇਨਿੰਗ ਕਾਲਿਜਜ਼ ਹਨ ਉਨ੍ਹਾਂ ਨੂੰ ਇਮਪਰੂਵ ਕੀਤਾ ਜਾਵੇ, ਉਨ੍ਹਾਂ ਵੱਲ ਪੂਰਾ ਧਿਆਨ ਦਿੱਤਾ ਜਾਵੇ ਔਰ ਉਨ੍ਹਾਂ ਵਿੱਚ ਅੱਛੇ ਅਧਿਆਪਕ ਪੈਦਾ ਕੀਤੇ ਜਾਣ ਔਰ ਇਸ ਦੇ ਨਾਲ ਹੀ

ਇਨਸਰਵਿਸ ਜੋ ਟੀਚਰਜ਼ ਹਨ ਉਨ੍ਹਾਂ ਲਈ ਰਿਫਰੈਸ਼ਰ ਕੋਰਸਿਜ਼ ਕਰਕੇ ਉਨ੍ਹਾਂ ਦੀ ਟਰੇਨਿੰਗ ਵੱਲ ਖਾਸ ਧਿਆਨ ਦਿੱਤਾ ਗਿਆ ਹੈ। ਇਸ ਤਰ੍ਹਾਂ 1200 ਦੇ ਕਰੀਬ ਪ੍ਰਾਇਮਰੀ ਟੀਚਰਾਂ ਨੂੰ ਅਸੀਂ ਟਰੇਨਿੰਗ ਦਿੱਤੀ ਹੈ ਔਰ 4 ਹਜ਼ਾਰ ਦੇ ਕਰੀਬ ਦੂਸਰੇ ਹਾਈ/ਹਾਇਰ ਸਕੂਲਾਂ, ਮਿਡਲ ਸਕੂਲਾਂ ਦੇ ਟੀਚਰਜ਼ ਨੂੰ ਉਚੇਰੀ ਟਰੇਨਿੰਗ ਦਿੱਤੀ ਹੈ ਤਾਂਕਿ ਜਿਸ ਤਰ੍ਹਾਂ ਮੇਰੇ ਸਾਥੀਆਂ ਨੇ ਕਿਹਾ ਸੀ ਕਿ ਜੋ ਨਵਾਂ ਗਿਆਨ ਜਾਂ ਕੋਈ ਸਲੇਬਸ ਬਦਲ ਜਾਂਦਾ ਹੈ ਤਾਂ ਉਹ ਨਵੇਂ ਗਿਆਨ ਦੇ ਮੁਤਾਬਿਕ, ਨਵੇਂ ਸਲੇਬਸ ਦੇ ਮੁਤਾਬਕ ਬੱਚਿਆਂ ਨੂੰ ਪੜ੍ਹਾ ਸਕਣ ਔਰ ਇਸ ਤਰ੍ਹਾਂ ਐਜੂਕੇਸ਼ਨ ਦੀ ਕੁਆਲਟੀ ਨੂੰ ਉਚਾ ਚੁੱਕਣ ਦੀ ਕੋਸ਼ਿਸ਼ ਕੀਤੀ ਹੈ, ਧਿਆਨ ਦਿੱਤਾ ਹੈ। ਮਾਨਯੋਗ ਸਪੀਕਰ ਸਾਹਿਬ, ਹਾਇਰ ਐਜੂਕੇਸ਼ਨ ਜੋ ਕਾਲਜਾਂ ਵਿੱਚ ਹੈ ਉਸ ਵੱਲ ਵੀ ਉਚੇਚਾ ਧਿਆਨ ਦਿੱਤਾ ਹੈ। ਮਾਨਯੋਗ ਮੁੱਖ ਮੰਤਰੀ ਸਾਹਿਬ, ਦੀ ਪ੍ਰਧਾਨਗੀ ਹੇਠ ਇਕ ਕੌਂਸਲ ਆਫ਼ ਹਾਇਰ ਐਜੂਕੇਸ਼ਨ ਸਥਾਪਤ ਕੀਤੀ ਗਈ ਹੈ ਉਹ ਤਿੰਨੇ ਯੂਨੀਵਰਸਿਟੀਆਂ ਦੇ ਕੰਮ ਨੂੰ ਕੋਆਰਡੀਨੇਟ ਕਰੇਗੀ ਅਤੇ ਤਿੰਨੇ ਯੂਨੀਵਰਸਿਟੀਆਂ ਦਾ ਜੋ ਸਲੇਬਸ ਹੈ ਉਹ ਇਕ ਸਾਰ ਕਰੇਗੀ ਤਾਂਕਿ ਜੋ ਵਿਦਿਆਰਥੀ ਹਨ ਜੋ ਉਨ੍ਹਾਂ ਵਿਚੋਂ ਕਿਸੇ ਦੇ ਬਾਪ ਦੀ ਬਦਲੀ ਹੋ ਜਾਵੇ ਤਾਂ ਬਕਾਇਦਾ ਉਹ ਉਥੇ ਜਾ ਕੇ ਉਸੇ ਤਰ੍ਹਾਂ ਪੜ੍ਹ ਸਕੇ ਅਤੇ ਉਸ ਨੂੰ ਨਵੀਆਂ ਕਿਤਾਬਾਂ ਨਾ ਖਰੀਦਣੀਆਂ ਪੈਣ। ਕੋਈ ਇਸ ਕਿਸਮ ਦਾ ਇੰਤਜ਼ਾਮ ਕੀਤਾ ਹੈ। ਮਾਨਯੋਗ ਸਪੀਕਰ ਸਾਹਿਬ, ਅਸੀਂ ਗਰੀਬ ਬੱਚਿਆਂ ਲਈ ਉਚੇਚਾ ਪੜ੍ਹਾਈ ਦੇ ਇੰਤਜ਼ਾਮ ਕੀਤੇ ਹਨ ਔਰ ਕਰ ਰਹੇ ਹਾਂ ਉਨ੍ਹਾਂ ਨੂੰ ਵਜ਼ੀਫੇ ਦਿੱਤੇ ਜਾ ਰਹੇ ਹਨ ਔਰ ਕਿਤਾਬਾਂ ਜਿਸ ਦਿਨ ਨਵੀਆਂ ਕਲਾਸਿਜ਼ ਸ਼ੁਰੂ ਹੋਣ ਅਰਥਾਤ ਅਪਰੈਲ ਵਿੱਚ ਹੀ ਉਨ੍ਹਾਂ ਨੂੰ ਕਿਤਾਬਾਂ ਮਿਲ ਜਾਣ, ਵਜ਼ੀਫੇ ਵੀ ਵਕਤ ਸਿਰ ਮਿਲਣ ਇਸ ਦੇ ਨਾਲ ਇਹ ਵੀ ਇੰਤਜ਼ਾਮ ਕੀਤਾ ਹੈ ਕਿ ਇਨ੍ਹਾਂ ਨੂੰ ਪਹਿਲੇ ਅਸੀਂ ਟਰੇਨਿੰਗ ਦੇਈਏ। ਇਸ ਲਈ ਅਸੀਂ ਟਰੇਨਿੰਗ ਦੇ ਉਚੇਚੇ ਇੰਤਜ਼ਾਮ ਕੀਤੇ ਹਨ ਤਾਂਕਿ ਉਹ ਵੀ ਟਰੇਨਿੰਗ ਲੈਕੇ ਚੰਗੀਆਂ ਨੌਕਰੀਆਂ ਹਾਸਲ ਕਰ ਸਕਣ। ਇਸ ਪਾਸੇ ਸਰਕਾਰ ਦਾ ਪੂਰਾ ਧਿਆਨ ਹੈ।

ਮਾਨਯੋਗ ਸਪੀਕਰ ਸਾਹਿਬ, ਇਕ ਗੱਲ ਹੋਰ ਜਿਹੜੀ ਕਹੀ ਗਈ ਹੈ ਕਿ ਪ੍ਰਾਈਵੇਟ ਸਕੂਲਾਂ ਵੱਲ ਧਿਆਨ ਨਹੀਂ ਦਿੱਤਾ ਜਾਂਦਾ ਅਜਿਹੀ ਗੱਲ ਨਹੀਂ

[ ਸਿੱਖਿਆ ਅਤੇ ਭਾਸ਼ਾ ਮੰਤਰੀ ]

ਹੈ । ਵੇਖਣ ਵਿਚ ਇਹ ਆਇਆ ਹੈ ਕਿ ਕਈ ਪ੍ਰਾਈਵੇਟ ਸਕੂਲਾਂ ਨੇ ਵਿਦਿਆ ਦੇ ਸਬੰਧ ਵਿੱਚ ਕਾਫੀ ਲੀਡ ਲਈ ਹੈ ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ । ਪੁਰਾਤਨ ਸਮੇਂ ਤੋਂ ਹੀ ਪ੍ਰਾਈਵੇਟ ਅਦਾਰੇ ਵਿਦਿਆ ਦੇ ਖੇਤਰ ਵਿਚ ਕਾਫੀ ਕੰਮ ਕਰਦੇ ਰਹੇ ਹਨ ਔਰ ਬਹੁਤ ਅੱਛੇ ਸਟੂਡੈਂਟਸ ਪੈਦਾ ਕੀਤੇ ਹਨ ਔਰ ਬੱਚਿਆਂ ਨੂੰ ਪੜਾਈ ਵਿਚ ਉਤਸ਼ਾਹ ਦਿੰਦੇ ਰਹੇ ਹਨ । ਸਾਡੀ ਸਰਕਾਰ ਨੇ ਵੀ ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਨੂੰ ਉਤਸ਼ਾਹਿਤ ਕਰਨ ਵਾਸਤੇ ਉਨ੍ਹਾਂ ਨੂੰ ਸਰਦਾਰ ਬੇਅੰਤ ਸਿੰਘ ਨੇ ਪੈਨਸ਼ਨ ਦੇ ਚੈਕ ਵੰਡੇ ਹਨ ਜਿਸ ਨਾਲ ਉਨ੍ਹਾਂ ਨੂੰ ਬਹੁਤ ਖੁਸ਼ੀ ਮਿਲੀ ਹੈ ਔਰ ਹੁਣ ਉਹ ਵੀ ਵਿਦਿਆ ਦੇ ਖੇਤਰ ਵਿਚ ਪੂਰਾ ਹਿੱਸਾ ਪਾ ਰਹੇ ਹਨ । ਇਕ ਹੋਰ ਜਿਹੜਾ ਤੌਖਲਾ ਜ਼ਾਹਿਰ ਕੀਤਾ ਗਿਆ ਹੈ ਕਿ ਬਹੁਤ ਸਾਰੇ ਐਸੇ ਵੀ ਪ੍ਰਾਈਵੇਟ ਸਕੂਲਜ਼ ਹਨ ਜਿਹੜੇ ਸਬ ਸਟੈਂਡਰਡ ਹਨ । ਸਰਕਾਰ ਨੇ ਇਸ ਬਾਰੇ ਕਮੇਟੀ ਬਣਾਈ ਹੈ ਜਿਹੜੀ ਇਸ ਸਿਸਟਮ ਨੂੰ ਵੇਖ ਰਹੀ ਹੈ ਔਰ ਇਨ੍ਹਾਂ ਸਕੂਲਾਂ ਨੂੰ ਰੈਗੂਲੇਟ ਕਰੇਗੀ । ਇਨ੍ਹਾਂ ਸਕੂਲਾਂ ਵਿਚ ਇਨਫਰਾਸਟ੍ਰਕਚਰ ਪੂਰਾ ਹੋਵੇ, ਪਲੇ ਗਰਾਊਂਡ ਹੋਣ । ਅਸੀਂ ਵੇਖਾਂਗੇ ਕੋਈ ਬੱਚਾ ਕਿਤੇ ਵੀ ਪੜਦਾ ਹੋਵੇ, ਉਹ ਬੱਚਾ ਸਟੇਟ ਦਾ ਹੈ ਔਰ ਉਸ ਨੂੰ ਚੰਗੀ ਵਿਦਿਆ ਮਿਲੇ ਇਹ ਸਾਡੀ ਜ਼ਿਮੇਵਾਰੀ ਹੈ । ਇਸ ਲਈ ਜਿਹੜੇ ਸੁਝਾਵ ਇਥੇ ਮੈਂਬਰਜ਼ ਸਾਹਿਬਾਨ ਨੇ ਦਿੱਤੇ ਹਨ ਮੈਂ ਸਮਝਦਾ ਹਾਂ ਕਿ ਉਹ ਬੜੇ ਕਨਸਟ੍ਰਕਟਿਵ ਸੁਝਾਵ ਹਨ, ਕੋਈ ਨੁਕਤਾਚੀਨੀ ਵਾਲੀ ਗੱਲ ਨਹੀਂ ਹੋਈ । ਮੈਂ ਸਮਝਦਾ ਹਾਂ ਕਿ ਵਿਦਿਆ ਦੀ ਜ਼ਿਮੇਵਾਰੀ ਪਹਿਲੀ ਮਾਪਿਆਂ ਤੇ ਹੁੰਦੀ ਹੈ ਦੂਜੀ ਸਮਾਜ ਤੇ ਹੁੰਦੀ ਹੈ ਅਤੇ ਤੀਜੀ ਸਰਕਾਰ ਤੇ ਹੁੰਦੀ ਹੈ । ਇਸ ਲਈ ਜੇ ਸਾਰੇ ਅਸੀਂ ਮਿਲਕੇ ਉਪਰਾਲੇ ਕਰਾਂਗੇ ਤਾਂ ਇਹ ਵਿਦਿਆ ਦਾ ਪ੍ਰਬੰਧ ਠੀਕ ਹੋ ਸਕੇਗਾ । ਇਥੇ ਠੀਕ ਕਿਹਾ ਗਿਆ ਹੈ ਕਿ Education starts with birth and ends with death. ਸਾਡਾ ਦੇਸ਼ ਕਾਫੀ ਸਮੇਂ ਤੋਂ ਗੁਲਾਮ ਰਿਹਾ ਹੈ, ਇਸ ਦੌਰਾਨ ਅਨਪੜ੍ਹਤਾ ਵੀ ਵਧੀ ਹੈ ਕਿਸੇ ਨੇ ਬੱਚੇ ਦੀ ਪੜ੍ਹਾਈ ਵੱਲ ਧਿਆਨ ਨਹੀਂ ਦਿੱਤਾ । ਬੱਚੇ ਵਿਚ ਗੁਣ ਬਹੁਤ ਹੁੰਦੇ ਹਨ ਪਰ ਉਨ੍ਹਾਂ ਨੂੰ ਉਤਸ਼ਾਹਿਤ ਕਰਕੇ ਹੀ ਉਹ ਨਿਕਲ ਸਕਦੇ

ਹਨ । ਇਸ ਵਾਸਤੇ ਮਹਾਤਮਾ ਗਾਂਧੀ ਜੀ ਨੇ ਕਿਹਾ ਸੀ ਕਿ Education is to draw out. ਇਸ ਮਤਲਬ ਇਹ ਹੈ ਕਿ ਬੱਚੇ ਦੇ ਅੰਦਰ ਜੋ ਗਿਆਨ ਹੈ, ਜੋ ਜਨਮ ਤੋਂ ਹੀ ਉਸ ਦੇ ਅੰਦਰ ਹੈ, ਉਸ ਨੂੰ ਲਭਣਾ ਪਵੇਗਾ । ਮਾਪਿਆਂ ਦਾ ਔਰ ਸਰਕਾਰ ਦਾ ਕੰਮ ਹੈ ਕਿ ਅਗਰ ਬੱਚਿਆਂ ਵੱਲ ਪੂਰਾ ਧਿਆਨ ਦਿੱਤਾ ਜਾਵੇ ਤਾਂ ਉਹ ਗੁਣ ਲਭੇ ਜਾ ਸਕਦੇ ਹਨ । ਬਾਕੀ ਇਹ ਸੰਖੇਪ ਸਬਜੈਕਟ ਨਹੀਂ ਹੈ । ਇਹ ਇਤਨਾ ਵਾਸਟ ਸਬਜੈਕਟ ਹੈ ਕਿ ਜੇ ਇਸ ਤੇ ਕਈ ਦਿਨ ਸੈਮੀਨਾਰ ਕੀਤੇ ਜਾਣ ਤਾਂ ਵੀ ਇਹ ਸਬਜੈਕਟ ਮੁਕਣ ਵਾਲਾ ਨਹੀਂ ਹੈ । ਸਪੀਕਰ ਸਾਹਿਬ, ਸਰਕਾਰ ਵਿਦਿਆ ਬਾਰੇ ਪੂਰੀ ਤਰ੍ਹਾਂ ਜਾਗਰੂਕ ਹੈ । ਸਾਨੂੰ ਖੁਸ਼ੀ ਇਸ ਗੱਲ ਦੀ ਹੈ ਕਿ ਪਿਛਲੇ 2 ਸਾਲਾਂ ਦੇ ਵਿਚ ਅਸੀਂ ਇਸ ਵਿਦਿਆ ਦੇ ਸਿਸਟਮ ਵਿਚ ਕਾਫੀ ਸੁਧਾਰ ਲਿਆਂਦੇ ਹਨ ਅਤੇ ਆਸ ਰਖਦੇ ਹਾਂ ਕਿ ਆਉਣ ਵਾਲੇ ਸਾਲਾਂ ਦੇ ਵਿਚ ਪੰਜਾਬ ਵਿਚ ਜਿਸ ਤਰ੍ਹਾਂ ਅਸੀਂ ਡਾਈਵਰਸੀਫੇਕੇਸ਼ਨ ਇਨ ਐਜੂਕੇਸ਼ਨ ਵਿਚ ਕੀਤੀ ਹੈ ਅਤੇ ਨਵੇਂ ਫਾਰਮੂਲੇ ਬਣਾਏ ਹਨ ਇਸ ਨਾਲ ਵਿਦਿਆ ਵਿਚ ਕਾਫ਼ੀ ਸੁਧਾਰ ਹੋਵੇਗਾ । ਅਸੀਂ ਐਜੂਕੇਸ਼ਨ ਨੂੰ ਵੋਕੇਸ਼ਨੇਲਾਈਜ਼ ਕਰਨ ਦੀ ਪੂਰੀ ਕੋਸ਼ਿਸ਼ ਕਰ ਰਹੇ ਹਾਂ ਤਾਂ ਕਿ ਅਸੀਂ ਆਪਣੇ ਦੇਸ਼ ਦਾ ਨਾਂ ਉੱਚਾ ਕਰ ਸਕੀਏ । ਪੰਜਾਬ ਦਾ ਨਾਂ ਉੱਚਾ ਕਰਾਂਗੇ ਤਾਂਕਿ ਦੂਜੀਆਂ ਸਟੇਟਸ ਵਾਲੇ ਸਾਡੇ ਫਾਰਮੂਲੇ ਨੂੰ ਅਡਾਪਟ ਕਰਨ । ਜਿਸ ਵੋਕੇਸ਼ਨੇਲਾਈਜ਼ੇਸ਼ਨ ਦੀ ਅਸੀਂ ਸਕੂਲਾਂ ਦੇ ਵਿੱਚ ਕਾਲਜਾਂ ਦੇ ਵਿਚ ਅਗਵਾਈ ਕਰ ਰਹੇ ਹਾਂ ਇਸ ਨੂੰ ਦੂਜੇ ਪ੍ਰਾਂਤਾਂ ਵਾਲੇ ਵੀ ਅਡਾਪਟ ਕਰਕੇ ਤਰੱਕੀ ਕਰ ਸਕਦੇ ਹਨ । ਅਸੀਂ ਇਸ ਕੰਮ ਵਿਚ ਲੀਡ ਲਈ ਹੈ । ਅਸੀਂ ਆਪਣੇ ਬੱਚਿਆਂ ਨੂੰ ਕਰਮਯੋਗੀ ਬਣਾ ਰਹੇ ਹਾਂ ਤਾਂਕਿ ਉਹ ਆਪਣਾ ਕੰਮ ਕਾਰ ਕਰ ਸਕੇ ਅਤੇ ਪੜ੍ਹਾਈ ਕਰਨ ਤੋਂ ਬਾਦ ਫਰਸ਼ਟ੍ਰੇਸ਼ਨ ਉਸ ਦੇ ਦਿਲ ਵਿਚ ਨਾ ਹੋਵੇ । ਇਸ ਸਬੰਧ ਵਿਚ ਅਸੀਂ ਕਈ ਯੋਜਨਾਵਾਂ ਬਣਾ ਰਹੇ ਹਾਂ ਅਤੇ ਉਸ ਲਈ ਸਾਡੇ ਵਿੱਤ ਮੰਤਰੀ ਸਾਹਿਬ ਨੇ ਖੁਲ੍ਹਦਿਲੀ ਦੇ ਨਾਲ ਫੰਡਜ਼ ਦੀ ਪ੍ਰੋਵੀਜ਼ਨ ਕੀਤੀ ਹੈ । ਮੈਂ ਆਪਣੇ ਸਾਰੇ ਮੈਂਬਰ ਸਾਹਿਬਾਨ ਦਾ ਸ਼ੁਕਰਗੁਜ਼ਾਰ ਹਾਂ ਜਿਨ੍ਹਾਂ ਨੇ ਐਜੂਕੇਸ਼ਨ ਉੱਤੇ ਡਿਸਕਸ਼ਨ ਵਿਚ ਹਿੱਸਾ ਲਿਆ ਅਤੇ ਬੜੀਆਂ

[ ਸਿੱਖਿਆ ਅਤੇ ਭਾਸ਼ਾ ਮੰਤਰੀ ]

ਅੱਛੀਆਂ ਸੁਜੇਸ਼ਨਾਂ ਦਿੱਤੀਆਂ । ਮੈਂ ਬੇਨਤੀ ਕਰਾਂਗਾ ਕਿ ਹੁਣ ਇਸ ਮੰਗ ਨੂੰ ਸਰਬ ਸਮੰਤੀ ਦੇ ਨਾਲ ਪਾਸ ਕਰ ਦਿੱਤਾ ਜਾਵੇ ।

**ਸ੍ਰੀ ਸਪੀਕਰ :** ਸੋਸ਼ਲ ਵੈਲਫੇਅਰ ਮਨਿਸਟਰ ਸਾਹਿਬ ਦੇ ਬੋਲਣ ਤੋਂ ਪਹਿਲਾਂ ਅਗਰ ਕੋਈ ਆਪੋਜ਼ੀਸ਼ਨ ਦਾ ਮੈਂਬਰ ਸਾਹਿਬ ਸੋਸ਼ਲ ਵੈਲਫੇਅਰ ਦੀ ਡੀਮਾਂਡ ਉੱਤੇ ਬੋਲਣਾ ਚਾਹੁੰਦਾ ਹੈ ਤਾਂ ਉਹ ਬੋਲ ਸਕਦਾ ਹੈ । ਬੋਲਣ ਦਾ ਪੂਰਾ ਮੌਕਾ ਦਿੱਤਾ ਜਾਵੇਗਾ ।

**ਕਾਮਰੇਡ ਅਜੈਬ ਸਿੰਘ ਹੋਂਤਾ (ਨਿਹਾਲ ਸਿੰਘ ਵਾਲਾ, ਐਸ.ਸੀ.) :** ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਡੀਮਾਂਡ ਉੱਤੇ ਬੋਲਣ ਲਈ ਮੌਕਾ ਦਿੱਤਾ ਹੈ । ਡੀਮਾਂਡ ਨੰ: 25 ਸ਼ੋਸਲ ਵੈਲਫੇਅਰ ਡਿਪਾਰਟਮੈਂਟ ਦੇ ਨਾਲ ਸਬੰਧਤ ਹੈ । ਸਾਡੇ ਪੇਂਡੂ ਖੇਤ ਮਜ਼ਦੂਰ ਬਿਨਾਂ ਜ਼ਮੀਨ ਤੋਂ ਹਨ ਔਰ ਉਨ੍ਹਾਂ ਦਾ ਕਿੱਤਾ ਖੇਤੀ ਬਾੜੀ ਹੈ । ਉਸ ਦਾ ਪਿੰਡ ਦੇ ਕਿਸਾਨ ਨਾਲ ਨਹੁੰ-ਮਾਸ ਦਾ ਰਿਸ਼ਤਾ ਹੈ । ਸਾਡੇ ਪੰਜਾਬ ਵਿਚ ਅਤੇ ਹਿੰਦੁਸਤਾਨ ਦੇ ਵਿਚ ਮਸ਼ੀਨੀਕਰਨ ਆਉਣ ਕਰਕੇ ਐਗਰੀਕਲਚਰ ਦੇ ਖੇਤਰ ਵਿਚ ਜੋ ਤਰੱਕੀ ਹੋਈ ਹੈ ਇਸ ਗੱਲ ਨੂੰ ਕੋਈ ਇਗਨੋਰ ਨਹੀਂ ਕਰ ਸਕਦਾ । ਮਸ਼ੀਨਰੀ-ਕਰਨ ਆਉਣ ਦੇ ਨਾਲ ਸਾਰਾ ਪਿੰਡ ਦਾ ਖੇਤ ਮਜ਼ਦੂਰ ਜੋ ਖੇਤਾਂ ਦੇ ਵਿਚ ਖੁਦ ਆਪਣੀ ਹੱਥੀਂ ਕੰਮ ਕਰਦਾ ਸੀ ਹੁਣ ਉਹ ਵੇਹਲਾ ਹੋ ਗਿਆ ਹੈ । ਪਹਿਲੇ ਉਹ ਸਾਲ ਦੇ 365 ਦਿਨ ਖੇਤਾਂ ਵਿੱਚ ਕੰਮ ਕਰਦੇ ਸਨ ਪਰ ਹੁਣ ਉਹ ਸਿਰਫ 90 ਦਿਨ ਹੀ ਕੰਮ ਕਰਦਾ ਹੈ ਬਾਕੀ ਦਿਨ ਉਹ ਵੇਹਲਾ ਰਹਿੰਦਾ ਹੈ । ਇਸ ਕਾਰਨ ਮੇਰੀ ਬੇਨਤੀ ਹੈ ਕਿ ਪਿੰਡਾਂ ਵਿਚ ਵਸਦੇ ਖੇਤ ਮਜ਼ਦੂਰ ਨੂੰ ਕੰਮ ਦੀ ਗਰੰਟੀ ਸਰਕਾਰ ਦੇਵੇ ਅਤੇ ਦੂਜੇ ਨੰਬਰ ਤੇ ਖੇਤ ਮਜ਼ਦੂਰਾਂ ਦੀ ਸਿਹਤ ਵੱਲ ਵੀ ਧਿਆਨ ਦਿੱਤਾ ਜਾਵੇ । ਜਿਹੜੀਆਂ ਮਾਂ, ਭੈਣਾਂ, ਧੀਆਂ ਖੇਤ ਮਜ਼ਦੂਰੀ ਕਰਦੀਆਂ ਹਨ ਉਨ੍ਹਾਂ ਨੂੰ ਜੱਚਾ ਬੱਚਾ ਦੇ ਵਕਤ ਸਿਹਤ ਸਹੂਲਤਾਂ ਪੂਰੀਆਂ ਮਿਲਣੀਆਂ ਚਾਹੀਦੀਆਂ ਹਨ । ਪਿੰਡਾਂ ਦੇ ਵਿਚ ਹੀ ਦਵਾਈਆਂ ਅਤੇ ਟੀਕਿਆਂ ਦਾ ਪ੍ਰਬੰਧ ਹੋਣਾ ਚਾਹੀਦਾ ਹੈ । ਮਹਿੰਗਾਈ ਇਤਨੀ ਹੋ ਗਈ

ਹੈ ਕਿ ਉਹ ਆਪਣੀਆਂ ਬਿਮਾਰੀਆਂ ਦੇ ਲਈ ਬਾਜ਼ਾਰ ਦੇ ਵਿਚੋਂ ਦਵਾਈਆਂ ਵੀ ਨਹੀਂ ਖਰੀਦ ਸਕਦੇ । ਇਸ ਲਈ ਸਰਕਾਰ ਵਲੋਂ ਸਿਹਤ ਕੇਂਦਰਾਂ ਦੇ ਵਿਚ ਦਵਾਈਆਂ ਸਪਲਾਈ ਕੀਤੀਆਂ ਜਾਣ । ਪੂਰੀਆਂ ਡਾਕਟਰੀ ਸਹੂਲਤਾਂ ਦਿੱਤੀਆਂ ਜਾਣ ਤਾਂਕਿ ਇਲਾਜ ਤੋਂ ਬਿਨਾਂ ਜਿਹੜੀਆਂ ਬਿਮਾਰੀਆਂ ਔਰਤਾਂ ਨੂੰ ਲਗ ਜਾਂਦੀਆਂ ਹਨ ਉਸ ਤੋਂ ਬਚਾਅ ਹੋ ਸਕੇ ।

ਸਪੀਕਰ ਸਾਹਿਬ, ਇਕ ਗਲ ਮੈਂ ਹੋਰ ਇਹ ਕਹਿਣੀ ਚਾਹੁੰਦਾ ਹਾਂ ਕਿ ਕਈ ਦਫਾ ਥਰੈਸ਼ਰਾਂ ਵਿਚ ਖੇਤ ਮਜ਼ਦੂਰਾਂ ਦੀਆਂ ਬਾਹਵਾਂ ਕਟੀਆਂ ਜਾਂਦੀਆਂ ਹਨ ਅਤੇ ਕਈ ਦਫਾ ਉਨ੍ਹਾਂ ਦੀ ਮੌਤ ਵੀ ਹੋ ਜਾਂਦੀ ਹੈ । ਸਪੀਕਰ ਸਾਹਿਬ, ਖੇਤਾਂ ਵਿਚ ਕੰਮ ਕਰਨ ਵਾਲੇ ਜਿਹੜੇ ਮਜ਼ਦੂਰ ਹਨ, ਉਨ੍ਹਾਂ ਦੀ ਜ਼ਹਿਰੀਲੀ ਦਵਾਈਆਂ ਔਰ ਕੀਟ ਨਾਸ਼ਕ ਦਵਾਈਆਂ ਕਾਰਨ ਕਈ ਦਫਾ ਮੌਤ ਵੀ ਹੋ ਜਾਂਦੀ ਹੈ । ਇਸ ਲਈ ਸਰਕਾਰ ਉਨ੍ਹਾਂ ਨੂੰ 30,000/- ਰੁਪਿਆ ਦਿੰਦੀ ਹੈ । ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹੋ ਜਿਹੇ ਹਾਦਸੇ ਵਿਚ ਜੇਕਰ ਮੌਤ ਹੋ ਜਾਵੇ ਤਾਂ 30,000/- ਰੁਪਏ ਦੀ ਥਾਂ 50,000/- ਰੁਪਿਆ ਦਿੱਤਾ ਜਾਣਾ ਚਾਹੀਦਾ ਹੈ ।

ਮੈਂ ਸਰਕਾਰ ਨੂੰ ਇਕ ਹੋਰ ਬੇਨਤੀ ਕਰਨੀ ਚਾਹਵਾਂਗਾ ਕਿ ਖੇਤ ਮਜ਼ਦੂਰਾਂ ਨੂੰ, ਗਰੀਬਾਂ ਨੂੰ ਪੀਲੇ ਕਾਰਡ ਬਨਾਉਣ ਵਿਚ ਬੜੀ ਮੁਸ਼ਕਲ ਪੇਸ਼ ਆਉਂਦੀ ਹੈ । ਗਰੀਬ ਲੋਕ ਆਪਣਾ ਸਮਾਂ ਖਰਾਬ ਕਰਕੇ ਪੀਲੇ ਕਾਰਡ ਬਨਾਉਣ ਲਈ ਫਾਰਮ ਭਰਦੇ ਹਨ । ਫਾਰਮ ਭਰਨ ਤੋਂ ਬਾਅਦ ਉਨ੍ਹਾਂ ਨੂੰ ਸਮਾਜ ਭਲਾਈ ਦਫਤਰ ਦੇ ਕਈ ਚੱਕਰ ਲਗਾਉਣੇ ਪੈਂਦੇ ਹਨ । ਜਦੋਂ ਪੀਲਾ ਕਾਰਡ ਬਣ ਜਾਂਦਾ ਹੈ, ਤਾਂ ਫਿਰ ਕਰਜ਼ਾ ਲੈਣ ਲਈ ਜਦੋਂ ਉਹ ਬੈਂਕ ਦੇ ਮੈਨੇਜਰ ਕੋਲ ਜਾਂਦਾ ਹੈ ਤਾਂ ਬੈਂਕ ਦਾ ਮੈਨੇਜਰ ਕਹਿੰਦਾ ਹੈ ਕਿ ਕਿਹੜਾ ਕਰਜ਼ਾ ? ਜਦੋਂ ਉਹ ਪੀਲਾ ਕਾਰਡ ਦਿਖਾਉਂਦਾ ਹੈ ਤਾਂ ਮੈਨੇਜਰ ਕਹਿੰਦਾ ਹੈ ਕਿ ਇਹ ਕੰਗਾਲੀ ਵਾਲਾ ਕਾਰਡ ਚੁੱਕੀ ਫਿਰਦਾ ਹੈ । ਜੇਕਰ ਲੋਨ ਲੈਣਾ ਹੈ ਤਾਂ ਕੋਈ ਗਰੰਟੀ ਲਭ ਕੇ ਲਿਆ ਫਿਰ ਤੇਰਾ ਕਰਜ਼ਾ ਮਨਜ਼ੂਰ ਕਰਾਂਗੇ । ਜਦੋਂ ਉਹ ਗਰੀਬ ਬੰਦਾ ਕਿਸੇ ਤਕੜੇ ਬੰਦੇ ਨੂੰ ਗਰੰਟੀ ਦੇਣ ਲਈ ਵੀ ਲਭ ਲੈਂਦਾ ਹੈ ਤਾਂ ਫਿਰ ਜਦੋਂ

[ ਕਾਮਰੇਡ ਅਜੈਬ ਸਿੰਘ ਰੋਂਤਾ ]

ਪੈਸੇ ਦੇਣ ਦੀ ਗੱਲ ਆਉਂਦੀ ਹੈ ਤਾਂ ਬੈਂਕ ਦਾ ਮੈਨੇਜਰ ਇਹ ਕਹਿ ਦਿੰਦਾ ਹੈ ਕਿ ਸਬਸਿਡੀ ਤੈਨੂੰ ਨਹੀਂ ਮਿਲੇਗੀ ਔਰ ਕਰਜ਼ਾ ਲੈ ਜਾ । ਇਸ ਤਰ੍ਹਾਂ ਉਸ ਖੇਤ ਮਜ਼ਦੂਰ ਨੂੰ ਦੂਹਰੀ ਲੁਟ ਪੈਂਦੀ ਹੈ । ਖੇਤ ਮਜ਼ਦੂਰਾਂ ਦੀ ਰਾਖੀ ਕਰਨ ਲਈ ਮੈਂ ਕਈ ਵਾਰ ਹਾਊਸ ਵਿਚ ਬੇਨਤੀ ਕੀਤੀ ਹੈ । ਬੈਂਕ ਦੇ ਮੈਨੇਜਰ ਗਰੀਬ ਲੋਕਾਂ ਨੂੰ ਲੁਟਦੇ ਹਨ, ਉਨ੍ਹਾਂ ਨੂੰ ਨੱਥ ਪਾਈ ਜਾਵੇ । ਕਈ ਵਾਰ ਮੈਂ ਸਦਨ ਵਿਚ ਇਹ ਗਲਾਂ ਕਰ ਚੁੱਕਾ ਹਾਂ ।

ਦੂਜੀ ਗੱਲ ਪੈਨਸ਼ਨ ਦਾ ਮਾਮਲਾ ਹੈ । ਗਰੀਬ ਲੋਕਾਂ ਦੀ ਪੈਨਸ਼ਨ 100/- ਰੁਪਏ ਤੋਂ 150/- ਰੁਪਏ ਕੀਤੀ ਹੈ ਚੰਗੀ ਗਲ ਹੈ ਪਰ ਇਸ ਪੈਨਸ਼ਨ ਸਕੀਮ ਵਿਚ ਬੱਚਿਆਂ ਵਾਲੀ ਸ਼ਰਤ ਖਤਮ ਕਰਨੀ ਚਾਹੀਦੀ ਹੈ । ਖੇਤ ਮਜ਼ਦੂਰ ਹਨ ਜਾਂ ਬੇਜ਼ਮੀਨੇ ਲੋਕ ਹਨ ਜਾਂ ਹੋਰ ਗਰੀਬ ਲੋਕ ਜਿਹੜੇ ਪਿੰਡਾਂ ਵਿਚ ਕੰਮ ਕਰਦੇ ਹਨ ਉਨ੍ਹਾਂ ਸਭ ਨੂੰ ਪੈਨਸ਼ਨ ਮਿਲਣੀ ਚਾਹੀਦੀ ਹੈ ਜਿਵੇਂ ਨੌਕਰੀ ਪੇਸ਼ਾ ਵਾਲਿਆਂ ਨੂੰ 58 ਸਾਲ ਤੋਂ ਬਾਅਦ ਪੈਨਸ਼ਨ ਚਾਲੂ ਹੋ ਜਾਂਦੀ ਹੈ, ਉਸ ਤਰ੍ਹਾਂ ਪਿੰਡਾਂ ਦੇ ਖੇਤ ਮਜ਼ਦੂਰ, ਬੇ-ਜ਼ਮੀਨੇ ਲੋਕ ਅਤੇ ਕਿਸਾਨਾਂ ਨੂੰ ਕੋਈ ਪੈਨਸ਼ਨ ਮਿਲਣੀ ਚਾਹੀਦੀ ਹੈ । ਜੇਕਰ ਉਹ ਓਲਡ ਏਜ ਵਾਸਤੇ ਪੈਨਸ਼ਨ ਦਾ ਫਾਰਮ ਭਰ ਕੇ ਦਿੰਦੇ ਹਨ ਤਾਂ ਮਹਿਕਮੇ ਵਾਲੇ ਕਹਿ ਦਿੰਦੇ ਹਨ ਕਿ ਤੁਹਾਡੇ ਬੱਚੇ ਹਨ, ਇਸ ਕਰਕੇ ਉਹ ਵਿਚਾਰੇ ਬੁਢਾਪੇ ਵਿਚ ਪੈਨਸ਼ਨ ਤੋਂ ਵਾਂਝੇ ਰਹਿ ਜਾਂਦੇ ਹਨ । ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਪਿੰਡਾਂ ਦੇ ਕਿਸਾਨ, ਖੇਤ ਮਜ਼ਦੂਰ ਦਿਨ ਰਾਤ ਮਿਹਨਤ ਕਰਕੇ ਸੱਪਾਂ ਦੀਆਂ ਸਿਰੀਆਂ ਮਿਧਕੇ 60% ਅਨਾਜ ਕੇਂਦਰੀ ਪੂਲ ਵਿਚ ਪਾਉਂਦੇ ਹਨ । ਸਾਡੇ ਕਿਸਾਨ ਨੇ ਅਨਾਜ ਵਿਚ ਸਾਰੇ ਹਿੰਦੁਸਤਾਨ ਨੂੰ ਆਪਣੇ ਪੈਰਾਂ ਤੇ ਖੜ੍ਹਾ ਕੀਤਾ ਹੈ । ਮੇਰੀ ਬੇਨਤੀ ਹੈ ਕਿ ਪੀਲੇ ਕਾਰਡਾਂ ਨੂੰ ਮੁੱਖ ਰਖਕੇ ਖੇਤ ਮਜ਼ਦੂਰਾਂ ਨੂੰ ਕਿਸਾਨਾਂ ਨੂੰ ਪੈਨਸ਼ਨ ਦੇਣੀ ਚਾਹੀਦੀ ਹੈ ਅਤੇ ਬੱਚਿਆਂ ਵਾਲੀ ਸ਼ਰਤ ਖਤਮ ਕਰ ਦੇਣੀ ਚਾਹੀਦੀ ਹੈ । (ਥੰਪਿੰਗ)

ਸਪੀਕਰ ਸਾਹਿਬ, ਇਸ ਹਾਊਸ ਵਿਚ ਜਦੋਂ ਪਹਿਲੀ ਵਾਰ ਇਜਲਾਸ ਹੋਇਆ ਸੀ ਤਾਂ ਇਕ ਮਤਾ ਆਇਆ ਸੀ ਕਿ ਗਰਭ ਟੈਸਟ ਨੂੰ ਰੋਕਿਆ ਜਾਣਾ

ਚਾਹੀਦਾ ਹੈ । ਮੈਂ ਵੂਮੈਨ ਦੀ ਸਥਿਤੀ ਦੀ ਗੱਲ ਕਰਨੀ ਚਾਹੁੰਦਾ ਹਾਂ । ਔਰਤ ਬਾਰੇ ਸਾਡੇ ਮਹਾਨ ਗੁਰੂ ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ ਕਿ "ਸੋ ਕਿਉਂ ਮੰਦਾ ਆਖੀਐ ਜਿਤ ਜੰਮੇਂ ਰਾਜਾਨ" । ਉਸ ਔਰਤ ਨੇ ਜਿਸ ਨੇ ਬਹਾਦਰ, ਸੂਰਮੇ ਜੋਧੇ ਭਗਤ ਸਿੰਘ, ਕਰਤਾਰ ਸਿੰਘ ਸਰਾਭਾ ਅਤੇ ਹੋਰ ਵੱਡੇ ਵੱਡੇ ਸੂਰਮੇ ਪੈਦਾ ਕੀਤੇ, ਉਸ ਨੂੰ ਅਸੀਂ ਲਿੰਗ ਟੈਸਟ ਕਰਾ ਕੇ ਅਤੇ ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਕਿ ਜੇਕਰ ਕਿਸੇ ਮਾਂ ਦੇ ਪੇਟ ਵਿਚ, ਕਿਸੇ ਭੈਣ ਦੇ ਪੇਟ ਵਿਚ ਬੱਚੀ ਹੈ ਤਾਂ ਉਸ ਨੂੰ ਗਿਰਾ ਦਿੱਤਾ ਜਾਂਦਾ ਹੈ, ਜਿਹੜਾ ਕਿ ਮੈਂ ਸਮਝਦਾ ਹਾਂ ਸਮਾਜ ਲਈ ਬਹੁਤ ਹੀ ਮਾੜੀ ਗੱਲ ਹੈ । ਜਿਸ ਤਰ੍ਹਾਂ ਅਸੀਂ ਪਿਛਲੇ ਸੈਸ਼ਨ ਵਿਚ ਮਤਾ ਲਿਆਂਦਾ ਸੀ ਅਤੇ ਉਸ ਨੂੰ ਪਾਸ ਕੀਤਾ ਸੀ ਉਸ ਤੇ ਸਾਡੀ ਸਰਕਾਰ ਦਾ ਫਰਜ਼ ਬਣਦਾ ਹੈ ਕਿ ਅਸੀਂ ਉਸ ਉੱਤੇ ਅਮਲ ਕਰਕੇ ਇਹ ਜਿਹੜਾ ਮਾੜਾ ਕੰਮ ਹੈ, ਇਸ ਉੱਤੇ ਪਹਿਰਾ ਦੇਣਾ ਚਾਹੀਦਾ ਹੈ, ਸਰਕਾਰ ਇਸ ਕੰਮ ਉੱਤੇ ਪਹਿਰਾ ਦੇਵੇ । ਸਰਕਾਰ ਕਾਨੂੰਨ ਪਾਸ ਕਰੇ ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਬੈਠੇ, ਬੈਠੇ) :** ਇਸੇ ਸੈਸ਼ਨ ਵਿਚ ਕਰਾਂਗੇ ।

**ਕਾਮਰੇਡ ਅਜੈਬ ਸਿੰਘ ਰੌਂਤਾ :** ਅੱਗੇ, ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਜ਼ਿਲ੍ਹੇ ਵਿਚ ਨਾਰੀ ਨਿਕੇਤਨ ਬਣਾਉਣੇ ਚਾਹੀਦੇ ਹਨ । ਸ਼ਾਰਟ ਸਟੇ ਹੋਮ ਖੋਲ੍ਹੇ ਜਾਣੇ ਚਾਹੀਦੇ ਹਨ । ਜਿਹੜੀਆਂ ਸਾਡੀਆਂ ਕੰਮਕਾਜੀ ਔਰਤਾਂ ਹਨ, ਉਨ੍ਹਾਂ ਦੇ ਬੱਚਿਆਂ ਵਾਸਤੇ ਬਾਲ ਵਾੜੀਆਂ ਖੋਲ੍ਹੀਆਂ ਜਾਣੀਆਂ ਚਾਹੀਦੀਆਂ ਹਨ । ਸਪੀਕਰ ਸਾਹਿਬ, ਇਸ ਤੋਂ ਇਲਾਵਾ ਜਿਹੜੇ ਇਸਤਰੀਆਂ ਤੇ ਵੱਧ ਰਹੇ ਜ਼ੁਲਮ ਹਨ, ਜਿਵੇਂ ਹਰ ਰੋਜ਼ ਸਾਡੇ ਸਮਾਜ ਅੰਦਰ ਵਾਪਰਨ ਵਾਲੀਆਂ ਗੱਲਾਂ ਇਥੇ ਸਾਡੇ ਸਤਿਕਾਰਯੋਗ ਮੈਂਬਰ ਸਾਹਿਬਾਨ ਅੱਗੇ ਆਉਂਦੀਆਂ ਹਨ ਕਿ ਕਿਸ ਤਰ੍ਹਾਂ ਇਸਤਰੀ ਜਾਤੀ ਦੇ ਉੱਤੇ 47 ਸਾਲ ਆਜ਼ਾਦੀ ਦੇ ਬੀਤ ਚੁੱਕੇ ਹਨ, ਸਾਨੂੰ ਅੱਜ ਪੂਰਣ ਆਜ਼ਾਦੀ ਹੈ, ਪਰ ਅਜੇ ਤੱਕ ਨਾਰੀ ਤੇ ਹੋਣ ਵਾਲੇ ਜ਼ੁਲਮਾਂ ਤੇ ਰੋਕ ਨਹੀਂ ਸਕੇ । ਮੈਂ ਚਾਹੁੰਦਾ ਹਾਂ ਕਿ ਇਸ ਲਈ

[ ਕਾਮਰੇਡ ਅਜੈਬ ਸਿੰਘ ਰੌਂਤਾ ]

ਸਾਨੂੰ ਕਾਨੂੰਨ ਬਣਾਉਣਾ ਚਾਹੀਦਾ ਹੈ ਅਤੇ ਜੋ ਕਾਨੂੰਨ ਹੈ ਤਾਂ ਉਸ ਵਿਚ ਸੋਧ ਕਰਕੇ ਕਮਿਸ਼ਨ ਬਣਾਇਆ ਜਾਵੇ ।

ਸਪੀਕਰ ਸਾਹਿਬ, ਇਸਤਰੀਆਂ ਨੂੰ ਰੋਜ਼ਗਾਰ ਦੇਣ ਲਈ ਸਾਨੂੰ ਕਰਜ਼ੇ ਅਤੇ ਗਰਾਂਟਾਂ ਦੇਣੀਆਂ ਚਾਹੀਦੀਆਂ ਹਨ । ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਰਕਾਰ ਨੂੰ ਇਸ ਗੱਲ ਲਈ ਕਹਿਣਾ ਚਾਹੁੰਦਾ ਹਾਂ ਕਿ ਸਾਡੀਆਂ ਇਸਤਰੀਆਂ ਦੀ ਵੈਲਫੇਅਰ ਲਈ ਇਹ ਬਹੁਤ ਜ਼ਰੂਰੀ ਹੈ ਕਿ ਉਨ੍ਹਾਂ ਨਾਲ ਅਗਰ ਕੋਈ ਕਿਸੇ ਕਿਸਮ ਦੀ ਬਦਤਮੀਜ਼ੀ ਹੁੰਦੀ ਹੈ, ਚਾਹੇ ਕਿਸੇ ਧਨੀ ਵਲੋਂ ਹੋਵੇ, ਜਾਗੀਰਦਾਰ ਵਲੋਂ ਹੋਵੇ ਜਾਂ ਹੋਰ ਕਿਸੇ ਨਾਢੂ ਖਾਂ ਵਲੋਂ ਹੋਵੇ ਚਾਹੇ ਕੋਈ ਵੀ ਹੋਵੇ, ਉਸ ਦੇ ਖਿਲਾਫ਼ ਸਖਤ ਐਕਸ਼ਨ ਲਿਆ ਜਾਣਾ ਚਾਹੀਦਾ ਹੈ ।

ਅੱਗੇ, ਸਪੀਕਰ ਸਾਹਿਬ, ਦਹੇਜ ਦਾ ਮਾਮਲਾ ਸਾਰੇ ਸਮਾਜ ਲਈ ਬਹੁਤ ਵੱਡੀ ਬੀਮਾਰੀ ਹੈ, ਭੈੜ ਹੈ । ਦਹੇਜ ਦੇ ਹੱਥੋਂ ਬਹੁਤ ਸਾਰੀਆਂ ਸਾਡੀਆਂ ਭੈਣਾਂ ਇਸ ਸਮਾਜ ਵਿਚ, ਇਸ ਸੰਸਾਰ ਵਿਚ ਨਹੀਂ ਰਹੀਆਂ । ਇਸ ਲਈ ਮੇਰੀ ਸਰਕਾਰ ਅੱਗੇ ਬੇਨਤੀ ਹੈ ਕਿ ਦਹੇਜ ਵਿਰੋਧੀ ਐਕਟ ਬਣਾ ਕੇ ਸਾਡੀਆਂ ਭੈਣਾਂ ਨੂੰ ਆਸਰਾ ਦਿੱਤਾ ਜਾਵੇ । ਜਿਹੜੇ ਨੌਕਰੀ ਪੇਸ਼ਾ ਔਰਤਾਂ ਦੇ ਬੱਚੇ ਹੁੰਦੇ ਹਨ, ਉਨ੍ਹਾਂ ਨੂੰ ਬੱਚਿਆਂ ਨੂੰ ਸੰਭਾਲਣ ਵਿਚ ਕਾਫੀ ਮੁਸ਼ਕਲ ਹੁੰਦੀ ਹੈ । ਉਨ੍ਹਾਂ ਦੇ ਬੱਚਿਆਂ ਲਈ ਕੇਅਰ ਸੈਂਟਰ ਬਣਾਉਣੇ ਚਾਹੀਦੇ ਹਨ ।

ਸਪੀਕਰ ਸਾਹਿਬ, ਮੈਂ ਅੱਗੇ ਬੇਨਤੀ ਕਰਾਂਗਾ ਕਿ ਸ਼ਡਿਊਲਡ ਕਾਸਟ ਅਤੇ ਬੈਕਵਰਡ ਕਲਾਸ ਲੋਕਾਂ ਦੇ ਬੱਚੇ ਆਰਥਕ ਪੱਖੋਂ ਕਮਜ਼ੋਰ ਹੋਣ ਕਰਕੇ ਪੜ੍ਹ ਨਹੀਂ ਸਕਦੇ । ਬੈਕਵਰਡ ਕਲਾਸਾਂ ਦੇ ਤਾਂ 50% ਲੋਕ ਗਰੀਬੀ ਦੀ ਰੇਖਾ ਤੋਂ ਥੱਲੇ ਵਸਦੇ ਹਨ । ਉਨ੍ਹਾਂ ਨੂੰ ਯੋਗ ਅਤੇ ਮੁਫਤ ਵਿਦਿਆ ਦੇਣ ਦੀ ਗੱਲ ਵੱਲ ਪੂਰਾ ਧਿਆਨ ਦੇ ਕੇ ਸਰਕਾਰ ਇਸ ਗੱਲ ਲਈ ਪਾਬੰਦ ਹੋਵੇ । ਸਰਕਾਰ ਗਰੀਬ ਲੋਕਾਂ ਦੇ ਬੱਚਿਆਂ ਨੂੰ ਯੋਗ ਐਜੂਕੇਸ਼ਨ ਦੇ ਕੇ ਇਸ ਗੱਲ ਤੋਂ ਮੁਤਫਿਕ ਹੋਵੇ ਤਾਂ ਹੀ ਇਸ ਦਬੇ, ਕੁਚਲੇ ਅਤੇ ਪਛੜੇ ਸਮਾਜ ਦੀ ਸੇਵਾ

ਹੋ ਸਕਦੀ ਹੈ । ਇਸ ਤਰ੍ਹਾਂ ਹੀ ਉਨ੍ਹਾਂ ਲੋਕਾਂ ਦੀ ਮਦਦ ਕੀਤੀ ਜਾ ਸਕਦੀ ਹੈ ।

ਸਪੀਕਰ ਸਾਹਿਬ, ਜਿਹੜੇ ਸ਼ਡਿਊਲਡ ਕਾਸਟ ਅਤੇ ਬੈਕਵਰਡ ਕਲਾਸ ਦੇ ਬੱਚੇ ਛੇਵੀਂ ਤੋਂ ਅੱਠਵੀਂ ਜਮਾਤ ਤੱਕ ਪੜ੍ਹਦੇ ਹਨ, ਉਨ੍ਹਾਂ ਨੂੰ 5 ਰੁਪਏ ਵਜ਼ੀਫਾ ਮਿਲਦਾ ਹੈ ਅਤੇ ਜਿਹੜੇ ਨੌਵੀਂ ਤੋਂ ਦਸਵੀਂ ਜਮਾਤ ਤੱਕ ਪੜ੍ਹਦੇ ਹਨ, ਉਨ੍ਹਾਂ ਨੂੰ 25 ਤੋਂ 30 ਰੁਪਏ ਵਜ਼ੀਫਾ ਮਿਲਦਾ ਹੈ । ਪਰ ਉਨ੍ਹਾਂ ਨੂੰ ਜ਼ਿਲ੍ਹਾ ਸਿਖਿਆ ਅਧਿਕਾਰੀ ਉਹ ਪੈਸਾ ਸਮੇਂ ਸਿਰ ਨਹੀਂ ਦਿੰਦੇ । ਡਿਸਟ੍ਰਿਕਟ ਟਰੇਜ਼ਰੀ ਅਫਸਰ ਵਲੋਂ ਉਨ੍ਹਾਂ ਸ਼ਡਿਊਲਡ ਕਾਸਟ ਬੱਚਿਆਂ ਦੇ ਵਜ਼ੀਫੇ 15 ਮਾਰਚ ਤੱਕ ਪਾਸ ਨਹੀਂ ਹੁੰਦੇ ਅਤੇ ਹੁਣ 31 ਮਾਰਚ ਕੋਲ ਆਉਣ ਵਾਲੀ ਹੈ । ਜਦੋਂ 31 ਮਾਰਚ ਆ ਜਾਵੇਗੀ ਤਾਂ ਰਖਿਆ ਪੈਸਾ ਲੈਪਸ ਹੋ ਜਾਵੇਗਾ ਅਤੇ ਗਰੀਬ ਲੋਕਾਂ ਦੇ ਬੱਚਿਆਂ ਨੂੰ ਕੋਈ ਵੀ ਪੈਸਾ ਨਹੀਂ ਮਿਲੇਗਾ । ਇਸ ਕਰਕੇ ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਥੱਲੇ ਹਦਾਇਤਾਂ ਜਾਰੀ ਕਰਨੀਆਂ ਚਾਹੀਦੀਆਂ ਹਨ ਕਿ ਡਿਸਟ੍ਰਿਕਟ ਟਰੇਜ਼ਰੀ ਅਫਸਰ ਜੋ ਹਨ, ਉਨ੍ਹਾਂ ਨੂੰ ਗਰੀਬ ਬੱਚਿਆਂ ਨੂੰ ਸਮੇਂ ਸਿਰ ਵਜ਼ੀਫੇ ਦੇ ਭੁਗਤਾਨ ਕਰਨੇ ਚਾਹੀਦੇ ਹਨ ।

ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸ਼ਡਿਊਲਡ ਕਾਸਟ ਬੱਚਿਆਂ ਨੂੰ ਰਿਆਇਤ ਦੇ ਰੂਪ ਵਿਚ ਜਿਹੜੀਆਂ ਕਿਤਾਬਾਂ ਮਿਲਦੀਆਂ ਹਨ, ਉਹ ਪੜ੍ਹਾਈ ਦਾ ਸੈਸ਼ਨ ਸ਼ੁਰੂ ਹੋਣ ਤੋਂ ਬਾਦ ਵੀ ਕਈ ਕਈ ਮਹੀਨੇ ਨਹੀਂ ਮਿਲਦੀਆਂ । ਬਹੁਤ ਦੇਰ ਬਾਦ ਇਹ ਕਿਤਾਬਾਂ ਮਿਲਦੀਆਂ ਹਨ । ਮੈਂ ਸਮਝਦਾ ਹਾਂ ਕਿ ਅਪਰੈਲ ਦੇ ਮਹੀਨੇ ਵਿਚ ਹੀ ਇਹ ਕਿਤਾਬਾਂ ਬੱਚਿਆਂ ਨੂੰ ਦੇ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ । ਇਸ ਤਰ੍ਹਾਂ ਦੀ ਵਿਵਸਥਾ ਨੂੰ ਲਾਗੂ ਕੀਤਾ ਜਾਣਾ ਚਾਹੀਦਾ ਹੈ । ਇਸ ਤੋਂ ਇਲਾਵਾ ਜਿਹੜੀਆਂ ਕਿਤਾਬਾਂ ਸ਼ਡਿਊਲਡ ਕਾਸਟ ਵਿਦਿਆਰਥੀਆਂ ਨੂੰ ਮਿਲਦੀਆਂ ਹਨ, ਉਹ ਕਿਤਾਬਾਂ ਬੈਕਵਰਡ ਕਲਾਸਿਜ਼ ਦੇ ਵਿਦਿਆਰਥੀਆਂ ਨੂੰ ਵੀ ਮਿਲਣੀਆਂ ਚਾਹੀਦੀਆਂ ਹਨ । ਸਪੀਕਰ ਸਾਹਿਬ, ਮਹਿੰਗਾਈ ਵਿਚ ਵਾਧਾ ਹੋ ਰਿਹਾ ਹੈ । ਇਸ ਕਰਕੇ ਮੈਂ ਸਮਝਦਾ ਹਾਂ ਕਿ ਸ਼ਡਿਊਲਡ ਕਾਸਟ ਬੱਚਿਆਂ ਨੂੰ ਅਪਲਿਫਟ ਕਰਨ ਲਈ 8ਵੀਂ ਤੋਂ ਯੂਨੀਵਰਸਿਟੀ

[ ਕਾਮਰੇਡ ਅਜੈਬ ਸਿੰਘ ਰੌਂਤਾ ]
ਪੱਧਰ ਤੱਕ ਅਤੇ ਟ੍ਰੇਨਿੰਗ ਪਧਰ ਤੱਕ ਫਰੀ ਸਪੈਸ਼ਲ ਕਲਾਸਾਂ ਦੀ ਵਿਵਸਥਾ ਹੋਣੀ ਚਾਹੀਦੀ ਹੈ । ਇਹ ਜਿਹੜੇ ਦਬੇ ਕੁਚਲੇ ਲੋਕ ਹਨ, ਜਿਹੜੇ ਦੂਜਿਆਂ ਦੇ ਘਰਾਂ ਵਿਚ ਕੰਮ ਕਰਨ ਵਾਲੇ ਲੋਕ ਹਨ, ਉਨ੍ਹਾਂ ਦੇ ਬੱਚੇ ਪੜ੍ਹਾਈ ਵਿਚ ਕਮਜ਼ੋਰ ਰਹਿ ਜਾਂਦੇ ਹਨ । ਇਸ ਕਰਕੇ ਉਨ੍ਹਾਂ ਵਾਸਤੇ ਸਪੈਸ਼ਲ ਕਲਾਸਾਂ ਦਾ ਇੰਤਜ਼ਾਮ ਹੋਣਾ ਚਾਹੀਦਾ ਹੈ । ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**Mr. Speaker :** Any other Member wants to speak.

(No Member rose to speak)

Now, Social Welfare Minister to speak.

**ਰਾਜ ਮੰਤਰੀ, ਸਮਾਜ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ (ਚੌਧਰੀ ਜਗਜੀਤ ਸਿੰਘ) :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਮਾਜ ਭਲਾਈ ਡਿਪਾਰਟਮੈਂਟ ਦਾ ਪੱਖ ਪੇਸ਼ ਕਰਨ ਦਾ ਮੌਕਾ ਦਿੱਤਾ ਹੈ । ਸਪੀਕਰ ਸਾਹਿਬ, ਮੈਂ ਇਥੇ ਦਸੱਣਾ ਚਾਹੁੰਦਾ ਹਾਂ ਕਿ ਜਦੋਂ ਤੋਂ ਪੰਜਾਬ ਦੇ ਅੰਦਰ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਆਈ ਹੈ, ਉਦੋਂ ਤੋਂ ਅਨੁਸੂਚਿਤ ਜਾਤੀਆਂ ਦੀ ਭਲਾਈ ਵਾਸਤੇ ਜੋ ਪਹਿਲਾਂ ਪ੍ਰੋਗਰਾਮ ਚਲ ਰਹੇ ਸਨ, ਉਨ੍ਹਾਂ ਨੂੰ ਹੋਰ ਚੰਗਾ ਬਣਾਉਣ ਵਾਸਤੇ ਔਰ ਉਨ੍ਹਾਂ ਨੂੰ ਸਹੀ ਤਰੀਕੇ ਦੇ ਨਾਲ ਲਾਗੂ ਕਰਨ ਵਾਸਤੇ ਇਸ ਸਰਕਾਰ ਨੇ ਬੜੇ ਚੰਗੇ ਯਤਨ ਕੀਤੇ । ਮੈਂ ਤੁਹਾਨੂੰ ਇਹ ਵੀ ਖੁਸ਼ੀ ਨਾਲ ਕਹਿਣਾ ਚਾਹੁੰਦਾ ਹਾਂ ਕਿ ਅਨੁਸੂਚਿਤ ਜਾਤੀਆਂ ਦੇ ਬੱਚਿਆਂ ਨੂੰ ਸਮੇਂ ਸਿਰ ਕਿਤਾਬਾਂ ਮੁਹਈਆ ਕਰਨ ਵਾਸਤੇ ਅਸੀਂ ਉਚਿਤ ਕਦਮ ਉਠਾਏ ਹਨ, ਜਿਸ ਤਰ੍ਹਾਂ ਕਿ ਰੌਂਥ ਸਾਹਿਬ ਨੇ ਇਥੇ ਜ਼ਿਕਰ ਕੀਤਾ ਸੀ ਕਿ ਇਹ ਜਿਹੜੀਆਂ ਕਿਤਾਬਾਂ ਮਿਲਦੀਆਂ ਹਨ, ਇਹ ਬੜੀ ਦੇਰ ਬਾਦ ਮਿਲਦੀਆਂ ਹਨ । ਮੈਂ ਤੁਹਾਨੂੰ ਇਹ ਵੀ ਦਸੱਣਾ ਚਾਹੁੰਦਾ ਹਾਂ ਕਿ ਅਨੁਸੂਚਿਤ ਜਾਤੀਆਂ ਦੇ ਬੱਚਿਆਂ ਨੂੰ ਵਜ਼ੀਫੇ ਅਤੇ ਕਿਤਾਬਾਂ ਦੇਣ ਲਈ ਪੰਜਾਬ ਦੀ ਸਰਕਾਰ 28

ਕਰੋੜ ਰੁਪਏ ਖਰਚ ਕਰ ਰਹੀ ਹੈ । ਇਹ ਇਕ ਬਹੁਤ ਵੱਡਾ ਅਤੇ ਅਹਿਮ ਕਦਮ ਹੈ । ਇਹ ਸਰਕਾਰ ਇਸ ਕਰਕੇ ਐਨਾ ਪੈਸਾ ਵਿਦਿਆ ਦੇ ਪਸਾਰ ਲਈ ਖਰਚ ਕਰਦੀ ਹੈ ਤਾਂ ਕਿ ਜਿਹੜਾ ਅਨੁਸੂਚਿਤ ਜਾਤੀਆਂ ਦਾ ਪਛੜਿਆਪਨ ਹੈ, ਉਨ੍ਹਾਂ ਦੀ ਜਿਹੜੀ ਗਰੀਬੀ ਹੈ ਅਤੇ ਜਿਹੜੇ ਲੋਕ ਸਮਾਜ ਦੇ ਵਿਚ ਪਿਛੇ ਰਹਿ ਗਏ ਸਨ, ਉਨ੍ਹਾਂ ਦੀ ਤਰੱਕੀ ਕੀਤੀ ਜਾ ਸਕੇ ਅਤੇ ਉਨ੍ਹਾਂ ਵਿਚ ਵਿਦਿਆ ਦਾ ਪਸਾਰ ਕੀਤਾ ਜਾ ਸਕੇ । ਉਨ੍ਹਾਂ ਨੂੰ ਇਕ ਨਵੀਂ ਜ਼ਿੰਦਗੀ ਦਿੱਤੀ ਜਾ ਸਕੇ ਤਾਂ ਜੋ ਸਾਡੀ ਜੋ ਤਰੱਕੀ ਹੈ, ਉਸ ਵਿਚ ਉਹ ਆਪਣਾ ਪੂਰਾ ਹਿੱਸਾ ਪਾ ਸਕਣ । ਸਾਡੀ ਸਰਕਾਰ ਦੇ ਆਉਣ ਤੋਂ ਪਹਿਲਾਂ ਇਨ੍ਹਾਂ ਬੱਚਿਆਂ ਨੂੰ ਕਿਤਾਬਾਂ ਬੜੀ ਦੇਰ ਬਾਦ ਮਿਲਦੀਆਂ ਸਨ । ਜਦੋਂ ਸਾਡੀ ਸਰਕਾਰ ਆਈ ਤਾਂ ਸਰਦਾਰ ਬੇਅੰਤ ਸਿੰਘ ਜੀ ਨੇ ਹੁਕਮ ਕੀਤਾ ਕਿ ਇਹ ਕਿਤਾਬਾਂ ਠੀਕ ਸਮੇਂ ਤੇ ਮਿਲਣੀਆਂ ਚਾਹੀਦੀਆਂ ਹਨ । ਇਸ ਤੋਂ ਬਾਦ ਸਾਡੀ ਮਹਿਕਮੇ ਦੇ ਨਾਲ ਮੀਟਿੰਗਾਂ ਹੋਈਆਂ । ਉਸ ਵਿਚ ਇਹ ਫੈਸਲਾ ਹੋਇਆ ਕਿ ਇਹ ਜਿਹੜੇ ਇਮਤਿਹਾਨ ਹੋ ਰਹੇ ਹਨ, ਉਨ੍ਹਾਂ ਤੋਂ ਬਾਦ ਨਵੀਆਂ ਕਲਾਸਾਂ ਸ਼ੁਰੂ ਹੋਣ ਤੇ ਹੀ ਮਿਲ ਜਾਣੀਆਂ ਚਾਹੀਦੀਆਂ ਹਨ । ਇਹ ਕਿਤਾਬਾਂ ਪੰਜਾਬ ਸਕੂਲ ਸਿਖਿਆ ਬੋਰਡ ਪਾਸੋਂ ਸਮਾਜ ਭਲਾਈ ਵਿਭਾਗ ਨੂੰ ਮਿਲਦੀਆਂ ਹਨ ਅਤੇ ਇਨ੍ਹਾਂ ਤੇ 6 ਕਰੋੜ ਰੁਪਏ ਦਾ ਖਰਚਾ ਆਉਂਦਾ ਹੈ । ਇਥੇ ਮੈਨੂੰ ਇਹ ਦਸਦਿਆਂ ਬਹੁਤ ਖੁਸ਼ੀ ਹੋ ਰਹੀ ਹੈ ਕਿ ਇਹ ਸਾਰੀਆਂ ਕਿਤਾਬਾਂ ਇਸ 21 ਤਰੀਕ ਨੂੰ ਪੰਜਾਬ ਸਕੂਲ ਸਿੱਖਿਆ ਬੋਰਡ ਨੇ ਸਾਡੇ ਸਮਾਜ ਭਲਾਈ ਮਹਿਕਮੇ ਨੂੰ ਦੇ ਦਿੱਤੀਆਂ ਹਨ ਔਰ ਜਿਸ ਵੇਲੇ ਨਵੀਆਂ ਕਲਾਸਾਂ ਸ਼ੁਰੂ ਹੋਣਗੀਆਂ ਤਾਂ ਇਹ ਸਾਰੀਆਂ ਕਿਤਾਬਾਂ, ਸਾਰੇ ਜ਼ਿਲ੍ਹਿਆਂ ਵਿਚ ਅਤੇ ਸਾਰੇ ਸਕੂਲਾਂ ਵਿਚ ਭੇਜ ਦਿੱਤੀਆਂ ਜਾਣਗੀਆਂ ਤਾਂਕਿ ਸਮੇਂ ਸਿਰ ਇਹ ਕਿਤਾਬਾਂ ਅਨੁਸੂਚਿਤ ਜਾਤੀਆਂ ਦੇ ਬੱਚਿਆਂ ਨੂੰ ਮਿਲ ਜਾਣ ਅਤੇ ਉਹ ਆਪਣੀ ਪੜ੍ਹਾਈ ਦੂਸਰੇ ਬੱਚਿਆਂ ਦੇ ਨਾਲ ਸ਼ੁਰੂ ਕਰ ਸਕਣ । ਇਥੇ ਹੀ ਬੱਸ ਨਹੀਂ । ਸਾਡੇ ਪੰਜਾਬ ਦੇ ਅੰਦਰ ਜਿਹੜੀਆਂ ਸਾਡੀਆਂ ਅਨੁਸੂਚਿਤ ਜਾਤੀਆਂ ਦੀਆਂ ਬੱਚੀਆਂ ਹਨ ਅਤੇ ਪ੍ਰਾਇਮਰੀ ਸਕੂਲਾਂ ਵਿਚ ਪੜ੍ਹਦੀਆਂ ਹਨ, ਉਨ੍ਹਾਂ ਵਾਸਤੇ ਪੰਜਾਬ ਸਰਕਾਰ ਨੇ ਹਾਜ਼ਰੀ ਦਾ ਵਜ਼ੀਫਾ - ਅਟੈਨਡੈਂਸ

[ ਰਾਜ ਮੰਤਰੀ, ਸਮਾਜ ਭਲਾਈ ]

ਸਟਾਈਪੈਂਡ, ਮੁਕੱਰਰ ਕੀਤਾ ਹੈ ਅਤੇ ਉਸ ਉਤੇ 9 ਕਰੋੜ ਰੁਪਿਆ ਪੰਜਾਬ ਸਰਕਾਰ ਖਰਚ ਕਰ ਰਹੀ ਹੈ ਤਾਂ ਕਿ ਇਹ ਬੱਚੀਆਂ ਪ੍ਰਾਇਮਰੀ ਸਕੂਲਾਂ ਵਿਚ ਦਾਖਲ ਹੋ ਕੇ ਸਕੂਲਾਂ ਵਿਚੋਂ ਹਟ ਨਾ ਜਾਣ । ਇਹ ਇਕ ਬਹੁਤ ਵੱਡਾ ਕਦਮ ਹੈ ।

ਇਥੇ ਹੀ ਬੱਸ ਨਹੀਂ, ਸਪੀਕਰ ਸਾਹਿਬ, ਪੰਜਾਬ ਦੀ ਸਰਕਾਰ ਨੇ ਜਿਹੜੇ ਸਾਡੇ ਬੱਚੇ, ਨੌਜਵਾਨ ਜਿਹੜੇ ਵੱਡੇ ਕਾਲਜਾਂ ਦੇ ਵਿੱਚ ਭਾਵੇਂ ਉਹ ਇੰਜੀਨੀਰਿੰਗ ਕਾਲਜ ਹੋਣ, ਭਾਵੇਂ ਮੈਡੀਕਲ ਕਾਲਜ, ਭਾਵੇਂ ਲਾਅ ਕਾਲਜ ਔਰ ਭਾਵੇਂ ਵੈਟਰਨਰੀ ਕਾਲਜ ਹੋਣ ਉਨ੍ਹਾਂ ਕਾਲਜਾਂ ਦੇ ਬੱਚਿਆਂ ਦੇ ਵਾਸਤੇ ਔਰ ਨਾਲ ਹੀ ਜਿਹੜੇ ਬਰੀਲੀਐਂਟ ਸਟੂਡੈਂਟ ਹਨ ਔਰ ਜਿਹੜੇ ਸਪੋਰਟਸ ਦੇ ਵਿੱਚ ਬੱਚੇ ਅੱਗੇ ਨਿਕਲ ਜਾਂਦੇ ਹਨ ਉਨ੍ਹਾਂ ਵਾਸਤੇ 10 ਕਰੋੜ ਰੁਪਏ ਪੰਜਾਬ ਦੀ ਸਰਕਾਰ ਖਰਚ ਕਰ ਰਹੀ ਹੈ । ਆਉਣ ਵਾਲੇ ਸਾਲਾਂ ਵਿੱਚ ਇਹ ਖਰਚਾ ਕੀਤਾ ਜਾ ਰਿਹਾ ਹੈ ਤਾਂਕਿ ਇਹ ਬੱਚੇ ਵਿਦਿਆ ਦੇ ਖੇਤਰ ਤੋਂ ਇਲਾਵਾ ਹੋਰ ਕੰਪੀਟੀਸ਼ਨਾਂ ਦੇ ਵਿੱਚ ਵੀ ਅੱਗੇ ਵੱਧ ਸਕਣ । ਸਪੀਕਰ ਸਾਹਿਬ, ਮੈਂ ਏਥੇ ਖੁਸ਼ੀ ਦੇ ਨਾਲ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਅਗਵਾਈ ਥੱਲੇ ਪੰਜਾਬ ਸਰਕਾਰ ਨੇ ਇਕ ਨਵਾਂ ਫੈਸਲਾ ਲਿਆ ਹੈ ਕਿ ਇਹ ਜਿਹੜਾ ਸਮਾਜ ਭਲਾਈ ਵਿਭਾਗ ਹੈ ਇਸ ਦੀ ਇਕ ਕੇਬਨਿਟ ਸਬ ਕਮੇਟੀ ਬਣਾ ਕੇ ਇਸ ਦੀ ਪੂਰੀ ਘੋਖ ਕੀਤੀ ਜਾਵੇ, ਇਸ ਦੀਆਂ ਜੋ ਵੱਡੀਆਂ ਵੱਡੀਆਂ ਸਕੀਮਾਂ ਹਨ ਉਨ੍ਹਾਂ ਬਾਰੇ ਪੂਰੀ ਘੋਖ ਕੀਤੀ ਜਾਵੇ ਔਰ ਜੋ ਪੈਸਾ ਸ਼ਡਿਊਲਡ ਕਾਸਟਸ ਦੀ ਭਲਾਈ ਵਾਸਤੇ ਰੱਖਿਆ ਹੋ ਆਇਆ ਉਹ ਪੈਸਾ ਸਬੰਧਤ ਲੋਕਾਂ ਤੱਕ ਪਹੁੰਚਦਾ ਹੈ ਜਾਂ ਨਹੀਂ ਉਸ ਦੀ ਪੂਰੀ ਘੋਖ ਕੀਤੀ ਜਾਵੇ । ਅੱਜ ਮੈਂ ਤੁਹਾਨੂੰ ਖੁਸ਼ੀ ਦੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ ਸਪੈਸ਼ਲ ਕੰਪੋਨੈਂਟ ਪਲਾਨ ਦੇ ਅਧੀਨ 197 ਕਰੋੜ ਰੁਪਏ ਪੰਜਾਬ ਸਰਕਾਰ ਨੇ ਅਨੁਸੂਚਿਤ ਜਾਤੀਆਂ ਦੀ ਭਲਾਈ ਵਾਸਤੇ ਰੱਖੇ ਹਨ ਔਰ ਉਸ ਪੈਸੇ ਦੀ ਜਿਹੜੀ ਵਰਤੋਂ ਹੈ ਉਸ ਦੀਆਂ ਸਕੀਮਾਂ ਵੀ ਵੱਖ ਵੱਖ ਡਿਪਾਰਟਮੈਂਟ ਜਿਹੜੇ ਬਣਾਉਂਦੇ ਸਨ ਉਹ ਹੁਣ ਸਮਾਜ ਭਲਾਈ ਵਿਭਾਗ ਆਪ ਸਕੀਮਾਂ ਬਣਾਏਗਾ

ਔਰ ਉਹ ਸਕੀਮਾਂ ਲਾਗੂ ਕਰਨ ਵਾਸਤੇ ਸਮਾਜ ਭਲਾਈ ਵਿਭਾਗ ਕੰਮ ਕਰੇਗਾ । ਇਸ ਤੋਂ ਇਲਾਵਾ ਮੈਂ ਖੁਸ਼ੀ ਦੀ ਇਹ ਗੱਲ ਵੀ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਡਿਪਾਰਟਮੈਂਟ ਦੇ ਵਿੱਚ ਇਕ ਨਵਾਂ ਸੈਲ ਬਣੇਗਾ ਜਿਹੜਾ ਸਪੈਸ਼ਲ ਕੰਪੋਨੈਂਟ ਔਰ ਸਪੈਸ਼ਲ ਅਸਿਸਟੈਂਸ ਜਿਹੜੀ ਕਿ ਅਨੁਸੂਚਿਤ ਜਾਤੀਆਂ ਵਾਸਤੇ ਹੈ ਉਸ ਵਾਸਤੇ ਨਵਾਂ ਡਾਇਰੈਕਟਰ ਕਾਇਮ ਹੋਏਗਾ ਤਾਂ ਕਿ ਜਿੰਨਾ ਪੈਸਾ ਪੰਜਾਬ ਸਰਕਾਰ ਇਨ੍ਹਾਂ ਵਾਸਤੇ ਰਖਦੀ ਹੈ ਉਸ ਨਾਲ ਚੰਗੀਆਂ ਸਕੀਮਾਂ ਬਣ ਸਕਣ । ਇਹ ਸਕੀਮਾਂ ਇਸ ਤਰ੍ਹਾਂ ਬਣਾਏਗਾ ਤਾਂ ਕਿ ਸ਼ਡਿਊਲਡ ਕਾਸਟਸ ਦੇ ਲੋਕਾਂ ਨੂੰ ਇਸ ਦਾ ਲਾਭ ਪਹੁੰਚ ਸਕੇ । ਆਉਣ ਵਾਲੇ ਸਾਲਾਂ ਦੇ ਵਿੱਚ 240 ਕਰੋੜ ਰੁਪਏ ਦੇ ਕਰੀਬ ਅਨੁਸੂਚਿਤ ਜਾਤੀਆਂ ਦੀ ਭਲਾਈ ਵਾਸਤੇ ਖਰਚ ਹੋਣਗੇ (ਥੰਪਿੰਗ) ਸਰਦਾਰ ਬੇਅੰਤ ਸਿੰਘ ਜੀ ਦਾ ਅਨੁਸੂਚਿਤ ਜਾਤੀਆਂ ਦੀ ਭਲਾਈ ਕਰਨ ਦਾ ਇਨ੍ਹਾਂ ਦਾ ਮਨ ਹੈ, ਇਨ੍ਹਾਂ ਦੇ ਦਿਲ ਵਿੱਚ ਹੈ, ਉਨ੍ਹਾਂ ਵਾਸਤੇ ਬੜਾ ਦਰਦ ਹੈ। ਇਹ ਮਹਿਸੂਸ ਕਰਦੇ ਹਨ ਕਿ ਜੋ ਸੁਸਾਇਟੀ ਦਾ ਉਹ ਪੱਖ ਹੈ ਜਿਹੜਾ ਕਿ ਸਦੀਆਂ ਤੋਂ ਪਛੜਿਆ ਰਿਹਾ ਹੈ । ਇਨ੍ਹਾਂ ਦਾ ਜੀਵਨ ਪੱਧਰ ਤਾਂ ਹੀ ਉਚਾ ਕੀਤਾ ਜਾ ਸਕਦਾ ਹੈ ਜੇਕਰ ਇਨ੍ਹਾਂ ਦੀ ਭਲਾਈ ਵਾਸਤੇ ਵੱਧ ਤੋਂ ਵੱਧ ਪੈਸਾ ਬਜਟ ਦੇ ਵਿੱਚ ਰੱਖਿਆ ਜਾਵੇ । ਉਨ੍ਹਾਂ ਨੇ ਯਤਨ ਕੀਤਾ ਹੈ ਕਿ ਇਨ੍ਹਾਂ ਨੂੰ ਵਿਦਿਆ ਦੇਣ ਵਾਸਤੇ ਵੱਧ ਤੋਂ ਵੱਧ ਸਹੂਲਤਾਂ ਪ੍ਰਦਾਨ ਕੀਤੀਆਂ ਜਾਣ, ਔਰ ਵੱਧ ਤੋਂ ਵੱਧ ਪੈਸੇ ਖਰਚ ਕੀਤੇ ਜਾ ਰਹੇ ਹਨ । ਸਪੀਕਰ ਸਾਹਿਬ, ਮੁਹਾਲੀ ਦੇ ਵਿੱਚ ਆਈ.ਏ.ਐਸ. ਔਰ ਪੀ.ਸੀ.ਐਸ. ਤੋਂ ਇਲਾਵਾ ਬੈਂਕਾਂ ਦੇ ਵਿੱਚ ਸਰਵਿਸ ਵਿੱਚ ਲੈਣ ਵਾਸਤੇ ਬੱਚਿਆਂ ਲਈ ਕੋਚਿੰਗ ਸੈਂਟਰ ਖੋਲ੍ਹਿਆ ਗਿਆ ਹੈ ਜੋ ਕਿ ਡਾਕਟਰ ਬਾਬਾ ਅੰਬੇਦਕਰ ਜੀ ਦੇ ਨਾਂ ਥੱਲੇ ਇਹ ਬਹੁਤ ਵੱਡੀ ਪੰਜਾਬ ਸਰਕਾਰ ਦੀ ਦੇਣ ਹੈ । ਇਸ ਸੰਸਥਾ ਤੇ ਪੰਜਾਬ ਸਰਕਾਰ ਨੇ ਢਾਈ ਕਰੋੜ ਰੁਪਿਆ ਖਰਚ ਕੀਤਾ ਹੈ ਤਾਂ ਕਿ ਸਾਡੇ ਅਨੁਸੂਚਿਤ ਜਾਤੀਆਂ ਦੇ ਬੱਚਿਆਂ ਨੂੰ ਕੋਚਿੰਗ ਹਾਸਲ ਹੋ ਸਕੇ ਔਰ ਉਹ ਵੱਡੇ ਕੰਪੀਟੀਸ਼ਨਾਂ ਦੇ ਵਿੱਚ ਬੈਠ ਕੇ ਚੰਗੀਆਂ ਨੌਕਰੀਆਂ ਹਾਸਲ ਕਰ ਸਕਣ । ਇਹ ਪੂਰਾ ਯਤਨ ਕੀਤਾ ਜਾ ਰਿਹਾ ਹੈ ਕਿ ਪੰਜਾਬ

[ ਰਾਜ ਮੰਤਰੀ, ਸਮਾਜ ਭਲਾਈ ]

ਸਰਕਾਰ ਵੱਲੋਂ ਇਨ੍ਹਾਂ ਦਾ ਜੀਵਨ ਪੱਧਰ ਜ਼ਰੂਰ ਉਚਾ ਕਰਨਾ ਹੈ। ਸਪੀਕਰ ਸਾਹਿਬ, ਏਥੇ ਹੀ ਬੱਸ ਨਹੀਂ ਧਰਮਸ਼ਾਲਾਵਾਂ ਦਾ ਜ਼ਿਕਰ ਕੀਤਾ ਗਿਆ। ਧਰਮਸ਼ਾਲਾਵਾਂ ਵਾਸਤੇ ਸਰਦਾਰ ਬੇਅੰਤ ਸਿੰਘ ਜੀ ਨੇ ਅਤੇ ਪੰਜਾਬ ਸਰਕਾਰ ਨੇ 2 ਕਰੋੜ ਰੁਪਏ ਰੱਖੇ ਹਨ ਤਾਂ ਕਿ 400 ਨਵੀਆਂ ਧਰਮਸ਼ਾਲਾਵਾਂ ਇਸ ਸਾਲ ਵਿੱਚ ਤਿਆਰ ਕਰ ਸਕੀਏ ਔਰ ਸੱਭ ਤੋਂ ਵੱਡੀ ਗੱਲ ਇਹ ਹੈ ਕਿ ਜਿਹੜੀ ਧਰਮਸ਼ਾਲਾ ਬਨਾਉਣ ਵਾਸਤੇ ਪਹਿਲਾਂ 30 ਹਜ਼ਾਰ ਰੁਪਏ ਦਿੱਤੇ ਜਾਂਦੇ ਸੀ ਹੁਣ ਉਸ ਵਾਸਤੇ 50 ਹਜ਼ਾਰ ਦਿੱਤੇ ਜਾਣਗੇ ਤਾਂ ਕਿ ਆਪਣੀ ਮਨ ਮਰਜ਼ੀ ਦਾ ਲੋੜ ਅਨੁਸਾਰ ਨਕਸ਼ਾ ਤਿਆਰ ਕਰਕੇ ਧਰਮਸ਼ਾਲਾ ਉਸਾਰੀ ਜਾ ਸਕੇ। ਇਸ ਤੋਂ ਇਲਾਵਾ ਹੋਰ ਵੀ ਮੈਂਬਰ ਸਾਹਿਬਾਨ ਦੇ ਬੜੇ ਸੁਝਾਅ ਆਏ ਹਨ ਔਰ ਏਥੇ ਕਿਹਾ ਗਿਆ ਹੈ ਕਿ ਹਰੀਜਨ ਧਰਮਸ਼ਾਲਾਵਾਂ ਦੀ ਰਿਪੇਅਰ ਵਾਸਤੇ ਹਰ ਜਗ੍ਹਾ ਤੋਂ ਮੰਗ ਆਉਂਦੀ ਹੈ। ਇਸ ਵਾਸਤੇ ਅਸੀਂ ਇਕ ਕਰੋੜ ਰੁਪਿਆ ਰੱਖਿਆ ਹੈ ਤਾਂ ਕਿ ਇਨ੍ਹਾਂ ਧਰਮਸ਼ਾਲਾਵਾਂ ਦੀ ਰਿਪੇਅਰ ਹੋ ਸਕੇ। ਸਪੀਕਰ ਸਾਹਿਬ, ਇਥੇ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਜ਼ਿਲ੍ਹਾ ਪਲਾਨਿੰਗ ਬੋਰਡ ਹਨ ਉਨ੍ਹਾਂ ਦੇ ਚੇਅਰਮੈਨ ਸਾਡੇ ਮਨਿਸਟਰ ਸਾਹਿਬਾਨ ਹਨ। ਜਿਥੇ ਜਿਥੇ ਜ਼ਿਲ੍ਹਿਆਂ ਦੀਆਂ ਮੀਟਿੰਗਾਂ ਹੁੰਦੀਆਂ ਹਨ ਉਥੇ ਇਸ ਗੱਲ ਦਾ ਖਾਸ ਧਿਆਨ ਰੱਖਿਆ ਜਾਂਦਾ ਹੈ ਅਤੇ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਨ੍ਹਾਂ ਜ਼ਿਲ੍ਹਾ ਯੋਜਨਾ ਬੋਰਡਾਂ ਦੇ ਵਿੱਚ ਵੀ ਸਾਡੇ ਐਮ.ਐਲ.ਏ. ਸਾਹਿਬਾਨ ਦੀ ਵੀ ਇਨ੍ਹਾਂ ਧਰਮਸ਼ਾਲਾਵਾਂ ਵਾਸਤੇ ਡਿਮਾਂਡ ਹੁੰਦੀ ਹੈ। ਅਨ-ਟਾਈਡ ਫੰਡ ਵਿਚੋਂ ਬਹੁਤ ਵੱਡੀ ਰਕਮ ਅਸੀਂ ਇਨ੍ਹਾਂ ਦੀ ਰਿਪੇਅਰ ਵਾਸਤੇ ਰੱਖੀ ਹੈ ਤਾਂਕਿ ਇਨ੍ਹਾਂ ਦਾ ਫਾਇਦਾ ਅਨੁਸੂਚਿਤ ਜਾਤੀ ਦੇ ਲੋਕਾਂ ਨੂੰ ਸੋਸ਼ਲ ਕੰਮਾਂ ਵਾਸਤੇ ਆਪਣੀਆਂ ਜ਼ਰੂਰਤਾਂ ਦੇ ਮੁਤਾਬਿਕ ਮਿਲ ਸਕੇ। ਸਾਡਾ ਪੂਰਾ ਯਤਨ ਹੈ ਕਿ ਅਸੀਂ ਉਨ੍ਹਾਂ ਨੂੰ ਚੰਗਾ ਬਣਾ ਦੇਈਏ ਔਰ ਲੋਕਾਂ ਨੂੰ ਉਨ੍ਹਾਂ ਦਾ ਪੂਰਾ ਲਾਭ ਮਿਲ ਸਕੇ। ਇਸ ਤੋਂ ਇਲਾਵਾ ਸਾਡੇ ਯਤਨ ਹਨ ਜਿਵੇਂ ਕਿ ਕਰੀਮਪੁਰੀ ਸਾਹਿਬ ਨੇ ਕਿਹਾ ਸੀ ਇੰਟਰ-ਕਾਸਟ ਮੈਰਿਜਿਜ਼ ਹੋ ਰਹੀਆਂ ਹਨ ਜੋ ਅਸੀਂ ਸਮਾਜ ਵਿਚੋਂ ਸਮਾਜਕ ਨਾ-ਬਰਾਬਰੀ ਦੂਰ ਕਰਨੀ ਹੈ, ਇਕ ਦੂਜੇ ਨੂੰ ਨਫਰਤ ਤੋਂ ਦੂਰ

ਕਰਨਾ ਹੈ ਔਰ ਮਹਾਤਮਾ ਗਾਂਧੀ ਰਾਸ਼ਟਰਪਿਤਾ ਜੀ ਦੇ ਸੁਪਨੇ ਨੂੰ ਸਾਕਾਰ ਕਰਨਾ ਚਾਹੁੰਦੇ ਹਾਂ ਔਰ ਜਿਹੜੇ ਸ਼ਾਇਦ ਸਮਾਜ ਵਿੱਚ ਪਿਛੇ ਰਹਿ ਗਏ ਹਨ ਉਨ੍ਹਾਂ ਨੂੰ ਸਮਾਜਕ ਤੌਰ ਤੇ ਇਕ ਦੂਜੇ ਦੇ ਲਾਗੇ ਲਿਆਉਣਾ ਚਾਹੁੰਦੇ ਹਾਂ ਇਨ੍ਹਾਂ ਗੱਲਾਂ ਦੇ ਵਾਸਤੇ ਸਪੀਕਰ ਸਾਹਿਬ, ਮੈਂ ਖੁਸ਼ੀ ਨਾਲ ਕਹਿੰਦਾ ਹਾਂ ਕਿ ਪਿਛਲੇ ਸਾਲ ਬਹੁਤ ਸਾਰੇ ਅਜਿਹੇ ਜੋੜਿਆਂ ਨੇ ਇੰਟਰ-ਕਾਸਟ ਮੈਰਿਜਿਜ਼ ਕੀਤੀਆਂ ਹਨ । ਉਨ੍ਹਾਂ ਨੂੰ ਉਤਸ਼ਾਹਤ ਕਰਨ ਵਾਸਤੇ ਇਸ ਸਾਲ ਵਿੱਚ ਦਿੱਤੇ ਜਾਂਦੇ 7000 ਰੁਪਏ ਨੂੰ ਵਧਾ ਕੇ 11000 ਰੁਪਏ ਕਰ ਦਿੱਤਾ ਹੈ ਤਾਂ ਕਿ ਉਹ ਇਧਰਲੇ ਪਾਸੇ ਉਤਸ਼ਾਹਤ ਹੋਣ ਅਤੇ ਸਾਰੀਆਂ ਕੌਮਾਂ ਦਾ ਆਪਸ ਵਿੱਚ ਮੇਲ-ਮਿਲਾਪ ਵੱਧੇ । ਇਥੇ ਹੀ ਬੱਸ ਨਹੀਂ, ਸਪੀਕਰ ਸਾਹਿਬ, ਅਸੀਂ ਹੋਰ ਵੀ ਬਹੁਤ ਸਾਰੀਆਂ ਸਕੀਮਾਂ ਬਣਾਈਆਂ ਹਨ । ਇਨ੍ਹਾਂ ਸਕੀਮਾਂ ਦੇ ਅਧੀਨ ਸਮਾਜ-ਸੇਵੀ ਜਥੇਬੰਦੀਆਂ ਅਨੁਸੂਚਿਤ ਜਾਤੀਆਂ ਦੀ ਭਲਾਈ ਵਾਸਤੇ ਕੰਮ ਕਰਦੀਆਂ ਹੁੰਦੀਆਂ ਹਨ । ਅਸੀਂ ਉਨ੍ਹਾਂ ਨੂੰ ਪੰਜਾਬ ਦੇ ਅੰਦਰ ਐਵਾਰਡ ਦਿੰਦੇ ਹਾਂ । ਇਸ ਤੋਂ ਇਲਾਵਾ ਜਿਹੜੀਆਂ ਪੰਚਾਇਤਾਂ ਅਨੁਸੂਚਿਤ ਜਾਤੀਆਂ ਦੀ ਭਲਾਈ ਵਾਸਤੇ ਵੱਧ ਤੋਂ ਵੱਧ ਕੰਮ ਕਰਦੀਆਂ ਹਨ ਉਨ੍ਹਾਂ ਵਾਸਤੇ ਪੰਜਾਬ ਸਰਕਾਰ ਨੇ 10 ਹਜ਼ਾਰ ਰੁਪਏ ਦਾ ਐਵਾਰਡ ਰੱਖਿਆ ਹੈ ਅਤੇ ਦਿੰਦੇ ਹਾਂ ਤਾਂ ਜੋ ਪੰਜਾਬ ਦੇ ਅੰਦਰ ਅਨੁਸੂਚਿਤ ਜਾਤੀਆਂ ਦੀ ਭਲਾਈ ਲਈ ਜੋ ਲੋਕ ਲੱਗੇ ਹੋਏ ਹਨ ਉਨ੍ਹਾਂ ਨੂੰ ਉਤਸ਼ਾਹਤ ਕੀਤਾ ਜਾਵੇ ਤਾਂਕਿ ਜਿਹੜੀਆਂ ਉਨ੍ਹਾਂ ਦੀਆਂ ਸਕੀਮਾਂ ਹਨ ਉਨ੍ਹਾਂ ਨੂੰ ਅੱਛੇ ਢੰਗ ਨਾਲ ਲਾਗੂ ਕੀਤਾ ਜਾ ਸਕੇ । ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ ਇੰਦਰਾ ਅਵਾਸ ਯੋਜਨਾ ਥੱਲੇ ਪੰਜਾਬ ਵਿੱਚ ਅਨੁਸੂਚਿਤ ਜਾਤੀਆਂ ਦੇ ਭਰਾ ਜਿਹੜੇ ਬੇਘਰ ਹਨ, ਆਪਣੇ ਘਰ ਨਹੀਂ ਬਣਾ ਸਕਦੇ ਅਸੀਂ ਉਨ੍ਹਾਂ ਨੂੰ ਗਰਾਂਟ ਦਿੰਦੇ ਹਾਂ ਤਾਂ ਕਿ ਉਹ ਗਰਾਂਟ ਲੈ ਕੇ ਆਪਣੇ ਮਕਾਨ ਬਣਾ ਸਕਣ । ਉਨ੍ਹਾਂ ਦੀਆਂ ਬਸਤੀਆਂ ਵਿੱਚ ਅੱਛਾ ਮਾਹੌਲ ਹੋ ਸਕੇ, ਵਾਤਾਵਰਣ ਸਾਫ ਹੋ ਸਕੇ ਸਾਫ-ਸੁਥਰਾ ਰਹਿ ਸਕੇ, ਇਸ ਦੇ ਵਾਸਤੇ ਸਪੀਕਰ ਸਾਹਿਬ, ਹੁਣ ਇਸ ਵੇਲੇ ਸਾਰੇ ਪੰਜਾਬ ਦੇ ਪਿੰਡਾਂ ਵਿਚ ਡਿਵੈਲਪਮੈਂਟ ਦੇ ਕੰਮ ਹੋ ਰਹੇ ਹਨ (ਘੰਟੀ) ਉਨਤ ਗਰਾਮ ਬਣ ਰਹੇ ਹਨ । ਉਨਤ ਗਰਾਮ

[ ਰਾਜ ਮੰਤਰੀ, ਸਮਾਜ ਭਲਾਈ ]

ਪਿੰਡ ਬਣਾਉਣ ਵਾਸਤੇ ਸਾਡੀ ਸਰਕਾਰ ਦੀਆਂ ਖਾਸ ਹਦਾਇਤਾਂ ਹਨ ਕਿ ਸਭ ਤੋਂ ਪਹਿਲਾਂ ਅਨੁਸੂਚਿਤ ਜਾਤੀਆਂ ਦੇ ਮਹੱਲਿਆਂ ਵਿੱਚ ਕੰਮ ਸ਼ੁਰੂ ਕੀਤਾ ਜਾਵੇ ਤਾਂ ਕਿ ਉਨ੍ਹਾਂ ਦੀਆਂ ਬਸਤੀਆਂ ਦਾ ਮਾਹੌਲ ਸਾਫ-ਸੁਥਰਾ ਬਣ ਸਕੇ, ਇਨਵਾਇਰਮੈਂਟ ਅੱਛਾ ਬਣ ਸਕੇ । ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ ਜਿਹੜਾ ਪੰਜ ਕੰਪੋਨੈਂਟਸ ਉਨਤ ਗਰਾਮ ਦੀ ਸਕੀਮ ਹੈ ਉਸ ਦੇ ਵਿੱਚ ਸੁਸਾਇਟੀ ਦੇ ਇਨ੍ਹਾਂ ਗਰੀਬ ਵਰਗ ਦੇ ਲੋਕਾਂ ਨੂੰ ਕਾਫੀ ਦਿਕੱਤਾਂ ਆਉਂਦੀਆਂ ਹਨ, ਜਿਨ੍ਹਾਂ ਦੇ ਛੋਟੇ ਛੋਟੇ ਘਰ ਹਨ, ਜਿਨ੍ਹਾਂ ਦੀ ਆਪਣੀ ਜ਼ਮੀਨ ਨਹੀਂ ਉਨ੍ਹਾਂ ਨੂੰ ਲੈਟਰੀਨ ਦੀ ਦਿੱਕਤ ਆਉਂਦੀ ਹੈ । ਸਾਡੇ ਹਰਮਨ ਪਿਆਰੇ ਮੁੱਖ ਮੰਤਰੀ ਜੀ ਨੇ ਖਾਸ ਤੌਰ ਤੇ ਇਹ ਕੰਪੋਨੈਂਟ ਵਿੱਚ ਰੱਖਿਆ ਹੈ ਕਿ ਵਾਟਰ ਬੌਰਨ ਲੈਟਰੀਨਜ਼ ਉਨ੍ਹਾਂ ਦੇ ਮਹੱਲਿਆਂ ਵਿੱਚ ਬਣਵਾ ਰਹੇ ਹਾਂ । ਇਸ ਤਰ੍ਹਾਂ ਜਿਹੜੀ ਉਨ੍ਹਾਂ ਦੀ ਇਕ ਬਹੁਤ ਪੁਰਾਣੀ ਦਿੱਕਤ ਹੈ, ਉਸ ਨੂੰ ਦੂਰ ਕਰਨ ਦੇ ਯਤਨ ਕੀਤੇ ਗਏ ਹਨ ।

ਮੇਰਾ ਕਹਿਣ ਦਾ ਭਾਵ ਇਹ ਹੈ ਕਿ ਪੰਜਾਬ ਦੇ ਅੰਦਰ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬੜੀ ਤੇਜ਼ੀ ਨਾਲ ਔਰ ਬੜੀ ਹਿੰਮਤ ਨਾਲ ਇਸ ਭਲਾਈ ਵਿਭਾਗ ਨੂੰ ਔਰ ਇਸ ਪਾਸੇ ਜ਼ਿਆਦਾ ਕੰਮ ਕਰਨ ਵਿੱਚ ਜੁਟੀ ਹੋਈ ਹੈ । ਇਕ ਗੱਲ ਮੈਂ ਤੁਹਾਨੂੰ ਹੋਰ ਦੱਸਣੀ ਚਾਹੁੰਦਾ ਹਾਂ ਕਿ ਇਹ ਜਿਹੜਾ ਭਲਾਈ ਵਿਭਾਗ ਹੈ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਦਾ, ਇਸ ਦੇ ਇੰਨੇ ਸਾਧਨ ਨਹੀਂ ਸੀ, ਇਸਦਾ ਤਹਿਸੀਲ ਪੱਧਰ ਤੇ ਅਤੇ ਡਿਸਟ੍ਰਿਕਟ ਪੱਧਰ ਤੇ ਇੰਨਾ ਵਿਸਥਾਰ ਨਹੀਂ ਸੀ ਜਿਸ ਦੇ ਨਾਲ ਇਹ ਪੰਜਾਬ ਵਿੱਚ ਡੀਵੈਲਪਮੈਂਟ ਸਕੀਮਾਂ ਪੂਰੀ ਤਰ੍ਹਾਂ ਲਾਗੂ ਕਰਵਾ ਸਕਦੇ । ਇਸ ਲਈ ਸਰਦਾਰ ਬੇਅੰਤ ਸਿੰਘ ਜੀ ਨੇ ਫੈਸਲਾ ਕੀਤਾ ਹੈ ਕਿ ਇਸ ਵਿਭਾਗ ਨੂੰ ਬਲਾਕ ਪੱਧਰ ਤੇ ਲਿਜਾਇਆ ਜਾਵੇਗਾ ਅਤੇ ਬਲਾਕ ਪੱਧਰ ਤੋਂ ਲੈ ਕੇ ਤਹਿਸੀਲ ਵਿਚ, ਡਿਸਟ੍ਰਿਕਟ ਵਿੱਚ, ਹੋਰ ਸਟੈਬਲਿਸ਼ ਕੀਤਾ ਜਾਵੇਗਾ ਅਤੇ ਗੱਡੀਆਂ ਦਿੱਤੀਆਂ ਜਾਣਗੀਆਂ ਤਾਂਕਿ ਸਕੀਮਾਂ ਨੂੰ ਚੰਗੀ ਤਰ੍ਹਾਂ ਪੰਜਾਬ ਦੇ ਅੰਦਰ ਲਾਗੂ ਕਰ ਸਕੀਏ । ਇਹ ਵੀ ਮੈਂ ਸਮਝਦਾ ਹਾਂ ਕਿ ਇਹ ਬੜਾ ਅਹਿਮ

ਕਦਮ ਹੈ ਕਿਉਂਕਿ ਅਸੀਂ ਵੇਖਿਆ ਹੈ ਕਿ 10-15 ਸਾਲ ਤੋਂ ਮੈਂ ਵੀ ਤਿੰਨ ਵਾਰ ਬਤੌਰ ਐਮ.ਐਲ.ਏ. ਆਇਆ ਹਾਂ, ਲੋਕਾਂ ਵੱਲੋਂ ਵੀ, ਸਾਡੀ ਕਮੇਟੀਆਂ ਵਿੱਚ ਵੀ ਅਤੇ ਸਾਡੇ ਐਮ.ਐਲ.ਏ. ਸਾਹਿਬਾਨ ਵੱਲੋਂ ਹਮੇਸ਼ਾਂ ਇਹ ਮੰਗ ਆਉਂਦੀ ਰਹੀ ਹੈ ਕਿ ਇਸ ਵਿਭਾਗ ਨੂੰ ਸਟਰੈਂਗਥਨ ਕੀਤਾ ਜਾਵੇ। ਇਹ ਬੜੀ ਅੱਛੀ ਗੱਲ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਇਸ ਮਹਿਕਮੇ ਨੂੰ ਸਟਰੈਂਗਥਨ ਕਰਨ ਦਾ ਅਸੂਲ ਬਣਾਇਆ ਹੈ ਔਰ ਮੈਂ ਸਮਝਦਾ ਹਾਂ ਕਿ ਇਸ ਦੇ ਨਾਲ ਗਰੀਬ ਜਨਤਾ ਨੂੰ ਲਾਭ ਪਹੁੰਚੇਗਾ। ਇੱਥੇ ਹੀ ਬੱਸ ਨਹੀਂ ਸਾਡੀ ਲੈਂਡ ਡੀਵੈਲਪਮੈਂਟ ਸ਼ਡਿਊਲਡ ਕਾਸਟ ਕਾਰਪੋਰੇਸ਼ਨ ਜਿਹੜੀ ਉਨ੍ਹਾਂ ਲੋਕਾਂ ਨੂੰ ਜਿਹੜੇ ਆਰਥਿਕ ਤੌਰ ਤੇ ਪਛੜੇ ਹੋਏ ਹਨ ਅਤੇ ਬੇਰੋਜ਼ਗਾਰ ਹਨ ਉਨ੍ਹਾਂ ਨੂੰ 3 ਹਜ਼ਾਰ ਰੁਪਏ ਤੋਂ ਲੈ ਕੇ 5 ਲੱਖ ਰੁਪਏ ਤੱਕ ਕਰਜਾ ਦਿੰਦੀ ਹੈ ਕੰਮ ਅਤੇ ਧੰਦੇ ਚਲਾਉਣ ਲਈ। ਚਾਹੇ ਉਹ ਸਕੂਟਰ ਲੈਣ, ਰੇਹ-ਰੀਲਾ ਲੈਣ ਜਾਂ ਹੋਰ ਕੋਈ ਕੰਮ ਚਲਾਉਣ ਜੋ ਇਨ੍ਹਾਂ ਸਕੀਮਾਂ ਵਿੱਚ ਦਰਜ ਹਨ। ਸਪੀਕਰ ਸਾਹਿਬ ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਜਦੋਂ ਦੀ ਸਰਦਾਰ ਬੇਅੰਤ ਸਿੰਘ ਜੀ ਨੇ ਵਾਗਡੋਰ ਸੰਭਾਲੀ ਹੈ 40 ਹਜ਼ਾਰ ਲੋਕਾਂ ਨੂੰ ਕਰਜ਼ੇ ਦਿੱਤੇ ਹਨ। ਕੋਈ 67 ਕਰੋੜ ਦੇ ਕਰੀਬ ਕਰਜ਼ੇ ਵੰਡੇ ਗਏ ਹਨ। ਮੈਂ, ਸਪੀਕਰ ਸਾਹਿਬ, ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਆਉਣ ਵਾਲੇ ਸਮੇਂ ਵਿੱਚ ਸਪੈਸ਼ਲ ਕਮਪੇਨ ਚਲਾ ਕੇ ਜਿਹੜੇ ਨੌਜਵਾਨ ਬੇਕਾਰ ਫਿਰਦੇ ਹਨ ਜਿਨ੍ਹਾਂ ਦੇ ਪਾਸ ਕੋਈ ਧੰਨ ਨਹੀਂ, ਕੰਮ ਨਹੀਂ, ਉਨ੍ਹਾਂ ਨੂੰ ਕੰਮ ਦੇਣ ਵਾਸਤੇ ਉਨ੍ਹਾਂ ਨੂੰ ਕਰਜ਼ੇ ਦੇ ਕੇ ਆਪਣੇ ਕੰਮਾਂ ਤੇ ਲਗਾ ਕੇ ਉਨ੍ਹਾਂ ਨੂੰ ਅਸੀਂ ਆਰਥਿਕ ਤੌਰ ਤੇ ਤਕੜਾ ਕਰਨਾ ਚਾਹੁੰਦੇ ਹਾਂ। ਇਸੇ ਤਰ੍ਹਾਂ ਬੈਕਵਰਡ ਕਲਾਸਿਜ਼ ਕਾਰਪੋਰੇਸ਼ਨ ਜਿਹੜੀ ਹੈ ਉਸਦੇ ਭਰਪੂਰ ਯਤਨ ਹਨ ਕਿ ਬੈਕਵਰਡ ਕਲਾਸਿਜ਼ ਲੋਕਾਂ ਦੀ ਵੀ ਸੇਵਾ ਕੀਤੀ ਜਾਵੇ।

ਸਪੀਕਰ ਸਾਹਿਬ, ਮੰਡਲ ਕਮਿਸ਼ਨ ਦਾ ਜ਼ਿਕਰ ਆਇਆ ਹੈ ਔਰ ਸਾਡੀ ਪੰਜਾਬ ਸਰਕਾਰ ਨੇ ਮੰਡਲ ਕਮਿਸ਼ਨ ਤੋਂ ਬਾਅਦ ਪੰਜਾਬ ਦੇ ਅੰਦਰ ਬੈਕਵਰਡ ਕਲਾਸਿਜ਼ ਕਮਿਸ਼ਨ ਕਾਇਮ ਕੀਤਾ ਔਰ ਉਸਦਾ ਚੇਅਰਮੈਨ ਰੀਟਾਇਰਡ ਹਾਈ

[ ਰਾਜ ਮੰਤਰੀ, ਸਮਾਜ ਭਲਾਈ ]

ਕੋਰਟ ਦਾ ਜੱਜ ਲਗਾਇਆ ਗਿਆ ਹੈ । ਉਹ ਪੰਜਾਬ ਦੇ ਅੰਦਰ ਆਈਡੈਂਟੀਫਾਈ ਕਰਨਗੇ ਕਿ ਪੰਜਾਬ ਦੇ ਅੰਦਰ 64 ਜਾਤਾਂ ਜਿਹੜੀਆਂ ਪਹਿਲਾਂ ਆਈਡੈਂਟੀਫਾਈ ਕੀਤੀਆਂ ਹੋਈਆਂ ਹਨ, ਉਨ੍ਹਾਂ ਤੋਂ ਇਲਾਵਾ ਹੋਰ ਕਿਹੜੀਆਂ ਬੈਕਵਰਡ ਕਲਾਸਿਜ਼ ਹਨ । ਇਨ੍ਹਾਂ ਨੂੰ ਆਈਡੈਂਟੀਫਾਈ ਕਰਨ ਵਾਸਤੇ ਬੈਕਵਰਡ ਕਲਾਸਿਜ਼ ਕਮਿਸ਼ਨ ਕਾਇਮ ਕੀਤਾ ਗਿਆ ਹੈ ਤਾਂ ਕਿ ਸਾਨੂੰ ਪਤਾ ਲੱਗ ਸਕੇ ਕਿ ਮੰਡਲ ਕਮਿਸ਼ਨ ਦੀ ਰਿਪੋਰਟ ਦੇ ਮੁਤਾਬਿਕ ਪੰਜਾਬ ਦੇ ਅੰਦਰ ਕਿਹੜੇ ਬੈਕਵਰਡ ਕਲਾਸਿਜ਼ ਦੇ ਲੋਕ ਹਨ ਜਿਹੜੇ ਗਰੀਬ ਹਨ । ਇਸ ਤੋਂ ਇਲਾਵਾ ਸਾਡੀ ਸਰਕਾਰ ਨੇ ਜਿਨ੍ਹਾਂ ਦੀ ਆਮਦਨ ਦੀ ਹੱਦ ਨੌਕਰੀਆਂ ਆਦਿ ਹਾਸਿਲ ਕਰਨ ਲਈ 3600 ਰੁਪਏ ਸੀ ਉਸਨੂੰ ਵੱਧਾ ਕੇ 10,000 ਤੱਕ ਕਰ ਦਿੱਤਾ ਗਿਆ ਹੈ ਤਾਂ ਕਿ ਬੈਕਵਰਡ ਕਲਾਸਿਜ਼ ਦੇ ਲੋਕ ਨੌਕਰੀਆਂ ਹਾਸਿਲ ਕਰ ਸਕਣ ਅਤੇ ਉਨ੍ਹਾਂ ਦੀ ਅਸੀਂ ਕੋਈ ਮੱਦਦ ਕਰ ਸਕੀਏ । ਇੱਥੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਆਉਣ ਵਾਲੇ ਸਾਲ ਵਿੱਚ ਸਾਡੀ ਸਰਕਾਰ ਦਾ ਭਰਪੂਰ ਯਤਨ ਹੋਵੇਗਾ ਕਿ ਜਿਹੜੀਆਂ ਕਮੀਆਂ ਅਨੁਸੂਚਿਤ ਜਾਤੀਆਂ ਦੀ ਭਲਾਈ ਵਾਸਤੇ ਰਹਿ ਗਈਆਂ ਹਨ, ਉਨ੍ਹਾਂ ਨੂੰ ਦੂਰ ਕਰੀਏ ! ਅਸੀਂ ਬਾਬਾ ਸਾਹਿਬ ਡਾਕਟਰ ਭੀਮ ਰਾਓ ਅੰਬੇਦਕਰ ਜਿਨ੍ਹਾਂ ਨੂੰ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਜੀ ਨੇ ਅਤੇ ਸਾਡੇ ਪਹਿਲੇ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਜੀ ਨੇ ਵਿਧਾਨ ਬਣਾਉਣ ਵਾਸਤੇ ਚੁਣਿਆ ਸੀ ਔਰ ਜਿਨ੍ਹਾਂ ਨੇ ਸਾਨੂੰ ਵਿਧਾਨ ਵਿਚ ਬਹੁਤ ਸੇਧਾਂ ਦਿੱਤੀਆਂ ਹਨ, ਉਨ੍ਹਾਂ ਦੀ ਯਾਦ ਵਿਚ, ਸਪੀਕਰ ਸਾਹਿਬ, ਹਰ ਜ਼ਿਲ੍ਹੇ ਵਿਚ ਇੱਕ ਡਾਕਟਰ ਅੰਬੇਦਕਰ ਭਵਨ ਪੰਜਾਬ ਦੀ ਸਰਕਾਰ ਬਣਾਉਣ ਜਾ ਰਹੀ ਹੈ । (ਥੰਪਿੰਗ) । ਇਹ ਬਹੁਤ ਵੱਡੀ ਖੁਸ਼ੀ ਦੀ ਗੱਲ ਹੈ । ਇਹ ਭਵਨ ਹਰ ਜ਼ਿਲ੍ਹੇ ਵਿਚ ਬਣਾਉਣੇ ਹਨ ਔਰ ਇੱਕ ਕਰੋੜ ਰੁਪਿਆ ਹਰ ਜ਼ਿਲ੍ਹੇ ਵਿਚ ਖਰਚ ਕਰਨਾ ਹੈ। ਉਸ ਭਵਨ ਵਿਚ ਇਕ ਕਮੇਟੀ ਰੂਮ ਹੋਵੇਗਾ, ਮੀਟਿੰਗਾਂ ਆਦਿ ਕਰਨ ਲਈ ਔਰ ਸੱਭ ਤੋਂ ਵੱਡੀ ਗੱਲ ਇਹ ਹੈ ਕਿ ਇਸ ਭਵਨ ਦੇ ਅੰਦਰ ਸ਼ਡਿਊਲਡ ਕਾਸਟਸ ਵੈਲਫੇਅਰ ਡਿਪਾਰਟਮੇਂਟ ਦੇ ਦਫਤਰ ਹੋਣਗੇ ਤਾਂਕਿ ਸ਼ਡਿਊਲਡ ਕਾਸਟਾਂ ਦੇ ਜੋ ਵੀ ਲੋਕ ਉਸ ਜ਼ਿਲ੍ਹੇ ਵਿਚ

ਆਉਣ, ਉਹ ਉਸ ਵਿਚ ਜਾ ਸਕਣ । ਡਾਕਟਰ ਸਾਹਿਬ ਨੂੰ ਯਾਦ ਕਰ ਸਕਣ ਔਰ ਡਿਪਾਰਟਮੈਂਟ ਦਾ ਕੰਮ ਕਰ ਸਕਣ । ਇਹ ਬਹੁਤ ਵੱਡਾ ਕਦਮ ਹੈ ।

ਸਪੀਕਰ ਸਾਹਿਬ, ਇੱਥੇ ਹੀ ਬੱਸ ਨਹੀਂ, ਡਾਕਟਰ ਅੰਬੇਦਕਰ ਦੀ ਯਾਦ ਵਿਚ ਸਾਡੀ ਪੰਜਾਬ ਯੂਨੀਵਰਸਿਟੀ ਵਿਚ, ਬੜੀ ਦੇਰ ਦੀ ਮੰਗ ਸੀ ਕਿ ਡਾਕਟਰ ਸਾਹਿਬ ਦੇ ਨਾਂ ਤੇ ਇੱਕ ਚੇਅਰ ਕਾਇਮ ਕੀਤੀ ਜਾਵੇ । ਇਸ ਲਈ ਇਸ ਬਜਟ ਵਿਚ ਔਰ ਹਰਮਨ ਪਿਆਰੇ ਮੁੱਖ ਮੰਤਰੀ ਜੀ ਨੇ ਐਲਾਨ ਵੀ ਕੀਤਾ ਹੈ ਕਿ ਪੰਜਾਬ ਯੂਨੀਵਰਸਿਟੀ ਵਿਚ ਡਾਕਟਰ ਅੰਬੇਦਕਰ ਜੀ ਦੇ ਨਾਂ ਤੇ ਲਾਅ ਡਿਪਾਰਟਮੈਂਟ ਵਿਚ ਚੇਅਰ ਕਾਇਮ ਕੀਤੀ ਜਾਵੇਗੀ (ਥੰਪਿੰਗ) ਤਾਂਕਿ ਉਨ੍ਹਾਂ ਦੀ ਜੀਵਨੀ ਬਾਰੇ ਸਰਚ ਕੀਤੀ ਜਾ ਸਕੇ ਔਰ ਉਨ੍ਹਾਂ ਦੇ ਪ੍ਰੋਗਰਾਮ, ਆਦਰਸ਼ਾਂ ਨੂੰ ਇਸ ਚੇਅਰ ਦੀ ਮਾਰਫਤ ਸੰਸਾਰ ਅੱਗੇ ਲਿਆ ਸਕੀਏ । ਸਪੀਕਰ ਸਾਹਿਬ, ਇੱਕ ਹੋਰ ਖੁਸ਼ੀ ਦੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਜਿੱਥੇ ਬਾਬਾ ਸਾਹਿਬ ਡਾਕਟਰ ਅੰਬੇਦਕਰ ਜੀ ਦੇ ਨਾਂ ਤੇ ਪੰਜਾਬ ਯੂਨੀਵਰਸਿਟੀ ਵਿਚ ਚੇਅਰ ਕਾਇਮ ਕੀਤੀ ਹੈ, ਉੱਥੇ ਮੁੱਖ ਮੰਤਰੀ ਜੀ ਨੇ ਮਹਾਂਰਿਸ਼ੀ ਬਾਲਮੀਕ ਜੀ ਜਿਹੜੇ ਸਾਡੇ ਗੁਰੂ ਸਨ ਜਿਨ੍ਹਾਂ ਨੇ ਸਾਨੂੰ ਇੱਕ ਸ਼ਾਨਦਾਰ ਰਸਤਾ ਦਿਖਾਇਆ ਔਰ ਰਮਾਇਣ ਦੀ ਰਚਨਾ ਕੀਤੀ ਔਰ ਉਨ੍ਹਾਂ ਦੀ ਮਹਾਨ ਸਖਸ਼ੀਅਤ ਤੋਂ ਅਸੀਂ ਕਿੰਨੀ ਤਾਕਤ ਲੈਂਦੇ ਹਾਂ, ਬੜੀ ਦੇਰ ਦੀ ਮੰਗ ਸੀ ਕਿ ਮਹਾਰਾਜ ਬਾਲਮੀਕ ਜੀ ਦੀ ਚੇਅਰ ਕਾਇਮ ਕੀਤੀ ਜਾਵੇ । ਸਪੀਕਰ ਸਾਹਿਬ, ਇਹ ਮੈਂ ਬੜੇ ਫਖਰ ਨਾਲ ਕਹਿਣਾ ਚਾਹੁੰਦਾ ਹਾਂ ਕਿ ਮਾਨਯੋਗ ਮੁੱਖ ਮੰਤਰੀ ਜੀ ਨੇ ਪੰਜਾਬੀ ਯੂਨੀਵਰਸਿਟੀ ਵਿਚ ਮਹਾਂਰਿਸ਼ੀ ਬਾਲਮੀਕ ਜੀ ਦੀ ਚੇਅਰ ਕਾਇਮ ਕੀਤੀ ਹੈ (ਥੰਪਿੰਗ) ਤਾਂਕਿ ਉਨ੍ਹਾਂ ਦੇ ਜੀਵਨ ਬਾਰੇ ਸਰਚ ਹੋ ਸਕੇ ਔਰ ਉਨ੍ਹਾਂ ਬਾਰੇ ਖੋਜ ਦਾ ਸਾਰੀ ਮਾਨਵਤਾ ਨੂੰ ਪਤਾ ਲੱਗ ਸਕੇ । ਮੈਂ ਤਾਂ ਇੱਥੇ ਖੁਸ਼ੀ ਦਾ ਹੋਰ ਵਾਧਾ ਕਰਨਾ ਚਾਹੁੰਦਾ ਹਾਂ ਕਿ ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਜਿੱਥੇ ਇਹ ਦੋ ਨਵੀਆਂ ਚੇਅਰਾਂ ਕਾਇਮ ਕੀਤੀਆਂ, ਉੱਥੇ ਗੁਰੂ ਰਵਿਦਾਸ ਜੀ ਦੀ ਚੇਅਰ ਜੋ ਪੰਜਾਬ ਯੂਨੀਵਰਸਿਟੀ ਵਿਚ ਕੰਮ ਕਰਦੀ ਹੈ ਉਸ ਚੇਅਰ ਨੇ ਗੁਰੂ ਜੀ ਦੀ ਬਾਣੀ

[ ਰਾਜ ਮੰਤਰੀ, ਸਮਾਜ ਭਲਾਈ ]

ਤੇ ਬੜਾ ਕੰਮ ਕੀਤਾ ਹੈ । ਸਪੀਕਰ ਸਾਹਿਬ, ਇਸ ਦਾ ਇੱਥੇ ਮੈਂ ਇਸ ਲਈ ਜ਼ਿਕਰ ਕਰ ਰਿਹਾ ਹਾਂ ਕਿਉਂਕਿ ਜਿੰਨੇ ਵੀ ਅਨੁਸੂਚਿਤ ਜਾਤੀਆਂ ਦੇ ਲੋਕ ਹਨ, ਜਿੰਨੀਆਂ ਵੀ ਪੰਜਾਬ ਦੇ ਅੰਦਰ ਸਾਡੀਆਂ ਬਿਰਾਦਰੀਆਂ ਹਨ, ਉਹ ਸਾਰੀਆਂ ਬਿਰਾਦਰੀਆਂ ਮਹਾਰਿਸ਼ੀ ਬਾਲਮੀਕ ਜੀ ਦੀਆਂ ਹਨ ਔਰ ਗੁਰੂ ਰਵਿਦਾਸ ਜੀ ਦੇ ਨਾਂ-ਲੇਵਾ ਹਨ ਔਰ ਡਾਕਟਰ ਅੰਬੇਦਕਰ ਜੀ ਦੀ ਉਨ੍ਹਾਂ ਬਿਰਾਦਰੀਆਂ ਤੇ ਮਹਾਨ ਕਿਰਪਾ ਹੈ । ਇਸ ਲਈ ਹਰ ਵੇਲੇ ਉਹ ਸਾਰੇ ਲੋਕ ਇਸ ਗੱਲ ਲਈ ਇੱਛੁਕ ਸਨ ਕਿ ਉਨ੍ਹਾਂ ਦੇ ਜੀਵਨ ਸਬੰਧੀ ਚੇਅਰਾਂ ਕਾਇਮ ਹੋਣ ਤਾਂ ਕਿ ਸਾਰੇ ਲੋਕਾਂ ਨੂੰ ਉਨ੍ਹਾਂ ਦੇ ਪ੍ਰੋਗਰਾਮਾਂ ਦਾ ਪਤਾ ਲੱਗ ਸਕੇ । ਮੈਂ ਸਮਝਦਾ ਹਾਂ ਕਿ ਮਾਨਯੋਗ ਮੁੱਖ ਮੰਤਰੀ ਜੀ ਦੀ ਇਸ ਪੰਜਾਬ ਨੂੰ ਇੱਕ ਵੱਡੀ ਦੇਣ ਹੈ । ਸਪੀਕਰ ਸਾਹਿਬ, ਇਸ ਦੇ ਨਾਲ ਨਾਲ ਸੋਸ਼ਲ ਵੈਲਫੇਅਰ ਵਿਭਾਗ ਵਲੋਂ ਦਿੱਤੀਆਂ ਜਾ ਰਹੀਆਂ ਪੈਨਸ਼ਨਾਂ ਦੇ ਬਾਰੇ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਪੈਨਸ਼ਨਾਂ ਦਾ ਜਿਹੜਾ ਬੈਕਲਾਗ ਸੀ, ਉਸ ਬੈਕਲਾਗ ਨੂੰ ਪੂਰਾ ਕਰਨ ਵਾਸਤੇ ਹੁਣ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਨੂੰ ਚਾਰ ਕਰੋੜ ਰੁਪਏ ਬਜਟ ਵਿੱਚ ਦਿੱਤੇ ਹਨ ਔਰ ਮੈਂ ਤੁਹਾਨੂੰ ਇਹ ਯਕੀਨ ਦਿਵਾਉਂਦਾ ਹਾਂ ਕਿ 31 ਮਾਰਚ ਤੱਕ ਜਿਹੜੇ ਸਾਡੇ ਬਜ਼ੁਰਗ ਹਨ, ਜਿਹੜੀਆਂ ਸਾਡੀਆਂ ਵਿਧਵਾਵਾਂ ਹਨ ਜਾਂ ਹੋਰ ਸਾਡੇ ਭਰਾ ਭੈਣਾਂ ਹਨ ਉਨ੍ਹਾਂ ਦੀ ਪੈਨਸ਼ਨ ਦਾ ਜੋ ਬੈਕਲਾਗ ਹੈ ਉਹ ਅਸੀਂ ਸਾਰਾ ਕਲੀਅਰ ਕਰ ਦੇਵਾਂਗੇ (ਥੰਪਿੰਗ) ਜੋ ਪੰਜਾਬ ਦੇ ਲੋਕਾਂ ਦੀ ਇੱਛਾ ਸੀ ਕਿ ਪੈਨਸ਼ਨਾਂ ਦਾ ਬੈਕਲਾਗ ਨਹੀਂ ਰਹਿਣਾ ਚਾਹੀਦਾ, ਉਹ ਬੈਕਲਾਗ ਹੁਣ ਪੂਰਾ ਹੋ ਜਾਵੇਗਾ । ਪੈਨਸ਼ਨਾਂ ਦੇ ਸਬੰਧ ਵਿੱਚ ਹੋਰ ਵੀ ਬੜੇ ਸੁਝਾਉ ਦਿੱਤੇ ਗਏ ਹਨ ਕਿ ਇਸ ਦੇ ਜੋ ਫਾਰਮ ਹਨ, ਇਸ ਦੀਆਂ ਜੋ ਸ਼ਰਤਾਂ ਹਨ ਉਹ ਢਿੱਲੀਆਂ ਕੀਤੀਆਂ ਜਾਣ । ਇਸ ਸਬੰਧ ਵਿਚ ਮਾਨਯੋਗ ਸਪੀਕਰ ਸਾਹਿਬ, ਤੁਹਾਡੇ ਮਾਰਫਤ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦੇ ਇਹ ਜ਼ੇਰੇ-ਗੌਰ ਹੈ ਕਿ ਜੋ ਫਾਰਮ ਹੈ ਉਸ ਨੂੰ ਆਸਾਨ ਕਰਨਾ ਹੈ, ਜੋ ਸ਼ਰਤਾਂ ਹਨ ਉਨ੍ਹਾਂ ਨੂੰ ਅਸੀਂ ਆਉਣ ਵਾਲੇ ਸਾਲ ਵਿੱਚ ਨਰਮ ਕਰਾਂਗੇ । ਜਿਹੜੇ ਬੇਸਹਾਰਾ ਬਜ਼ੁਰਗ ਹਨ, ਸਾਡੇ

ਪੰਜਾਬ ਦੇ ਅੰਦਰ ਵਿਧਵਾ ਸਾਡੀਆਂ ਭੈਣਾਂ ਹਨ, ਜਿਹੜੇ ਯਤੀਮ ਬੱਚੇ ਹਨ, ਉਨ੍ਹਾਂ ਨੂੰ ਜੋ ਪੈਨਸ਼ਨਾਂ ਦੇਣ ਦਾ ਪ੍ਰੋਗਰਾਮ ਹੈ, ਉਹ, ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦਾ, ਬਿਲਕੁਲ ਸੌਖਾ ਔਰ ਆਸਾਨ ਕਰਨ ਦਾ ਪ੍ਰੋਗਰਾਮ ਹੈ । ਤਾਂ ਕਿ ਜਿਹੜੀ ਕੋਈ ਉਨ੍ਹਾਂ ਨੂੰ ਤਕਲੀਫ ਹੈ, ਉਹ ਨਾ ਹੋ ਸਕੇ । ਸਪੀਕਰ ਸਾਹਿਬ, ਇਸ ਵੇਲੇ ਦੋ ਲੱਖ ਬੈਨੀਫੀਸ਼ਰੀਜ਼ ਹਨ ਜਿਨ੍ਹਾਂ ਨੂੰ ਅਸੀਂ ਪੰਜਾਬ ਦੇ ਅੰਦਰ ਪੈਨਸ਼ਨ ਦੇ ਰਹੇ ਹਾਂ । ਤਕਰੀਬਨ 34 ਕਰੋੜ ਰੁਪਏ ਇਸ ਸਾਲ ਦੇ ਅੰਦਰ ਖਰਚ ਕਰਾਂਗੇ । ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ ਔਰਤ ਦੀ ਭਲਾਈ ਵਾਸਤੇ ਪੂਰੇ ਯਤਨ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਕਰ ਰਹੀ ਹੈ । ਸਪੀਕਰ ਸਾਹਿਬ, ਤੁਸੀਂ ਇਹ ਜਾਣ ਕੇ ਖੁਸ਼ ਹੋਵੋਗੇ ਕਿ ਸਾਡੇ ਹਰਮਨ ਪਿਆਰੇ ਪ੍ਰਧਾਨ ਮੰਤਰੀ ਨੇ ਮਹਿਲਾ ਸਮਰਿਧੀ ਯੋਜਨਾ ਨਾਂ ਦੀ ਇੱਕ ਸਕੀਮ ਲਾਗੂ ਕੀਤੀ ਸੀ । ਉਸ ਸਕੀਮ ਵਿੱਚ ਸਾਡੇ ਪੰਜਾਬ ਦੀਆਂ ਭੈਣਾਂ ਨੇ 41 ਅਕਾਊਂਟ ਖੋਲ੍ਹੇ । (ਥੰਪਿੰਗ) ਸਾਰੇ ਹਿੰਦੁਸਤਾਨ ਵਿੱਚ ਸਾਡੀ ਸਟੇਟ ਕੋਲ ਜ਼ਿਆਦਾ ਨੰਬਰ ਸੀ । ਇਹ ਸਾਡੀ ਯੋਜਨਾ ਹੈ ਤਾਂਕਿ ਸਾਡੀਆਂ ਭੈਣਾਂ ਆਪਣੇ ਥੋੜ੍ਹੇ ਬਹੁਤ ਪੈਸੇ ਬਚਾ ਸਕਣ । ਇਸ ਯੋਜਨਾ ਤਹਿਤ 100 ਰੁਪਏ ਜਮ੍ਹਾਂ ਕਰਵਾਉਂਦੇ ਹਨ, 25 ਰੁਪਏ ਉਨ੍ਹਾਂ ਨੂੰ ਸੂਦ ਦਿੰਦੇ ਹਾਂ । ਇਹ ਬੜੀ ਅੱਛੀ ਯੋਜਨਾ ਅਸੀਂ ਪੰਜਾਬ ਦੇ ਅੰਦਰ ਲਾਗੂ ਕੀਤੀ ਹੈ ।

ਇਹ ਦੇ ਨਾਲ ਹੀ ਮੈਂ ਸਪੀਕਰ ਸਾਹਿਬ, ਤੁਹਾਨੂੰ ਦੱਸਦਾ ਹਾਂ ਕਿ ਆਪਣੀਆਂ ਭੈਣਾਂ ਵਾਸਤੇ 'ਮਹਿਲਾ ਕੋਸ਼' ਨਾਮ ਦੀ ਇੱਕ ਸਕੀਮ ਚਾਲੂ ਕੀਤੀ ਹੈ, ਜਿਸ ਥੱਲੇ ਪੰਜ ਹਜ਼ਾਰ ਤੱਕ ਦੇ ਕਰਜ਼ੇ ਬਿਨਾਂ ਸੂਦ ਅਸੀਂ ਆਪਣੀਆਂ ਇਨ੍ਹਾਂ ਭੈਣਾਂ ਨੂੰ ਦਿੰਦੇ ਹਾਂ ਜਿਹੜੀਆਂ ਕੰਮ ਕਰਨਾ ਚਾਹੁੰਦੀਆਂ ਹਨ । (ਥੰਪਿੰਗ) ਇਹ ਉਨ੍ਹਾਂ ਨੂੰ ਦੇਵਾਂਗੇ ਤਾਂਕਿ ਉਹ ਆਪਣੇ ਕੰਮ ਧੰਦੇ ਕਰਕੇ ਆਪਣੇ ਘਰ ਪਾਲਿਆਂ ਦਾ ਹੱਥ ਵਟਾ ਸਕਣ ਅਤੇ ਰੁਜ਼ਗਾਰ ਵੀ ਲੈ ਸਕਣ । ਇਥੇ ਹੀ ਬੱਸ ਨਹੀਂ, ਸਪੀਕਰ ਸਾਹਿਬ, ਅਸੀਂ ਆਪਣੀਆਂ ਭੈਣਾਂ ਦੀ ਬਿਹਤਰੀ ਵਾਸਤੇ ਸਾਰੇ ਜ਼ਿਲ੍ਹਿਆਂ ਦੇ ਅੰਦਰ ਲੀਗਲ ਸੈਲ ਖੋਲ੍ਹੇ ਹਨ ਤਾਂਕਿ ਉਨ੍ਹਾਂ ਨੂੰ ਜੋ ਤਕਲੀਫਾਂ ਹੁੰਦੀਆਂ ਹਨ, ਜੋ ਔਕੜਾਂ ਹੁੰਦੀਆਂ ਹਨ, ਉਸ ਵਾਸਤੇ ਉਨ੍ਹਾਂ

[ ਰਾਜ ਮੰਤਰੀ, ਸਮਾਜ ਭਲਾਈ ]

ਨੂੰ ਕਾਨੂੰਨ ਦੀ ਸਹਾਇਤਾ ਮੁਫਤ ਦਿੱਤੀ ਜਾਵੇ । ਸਾਰੇ ਜ਼ਿਲ੍ਹਿਆਂ ਵਿੱਚ ਅਸੀਂ ਇਹ ਸੈਲ ਖੋਲ੍ਹ ਦਿੱਤੇ ਹਨ ਤਾਂ ਕਿ ਸਾਡੀਆਂ ਭੈਣਾਂ ਨੂੰ ਤਕਲੀਫ ਨਾ ਹੋਵੇ । ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ, ਪੰਜਾਬ ਦੇ ਅੰਦਰ ਇਨ੍ਹਾਂ ਦੀਆਂ ਤਕਲੀਫਾਂ ਮੱਦੇ ਨਜ਼ਰ ਰਖਦਿਆਂ ਹੋਇਆਂ, ਇਨ੍ਹਾਂ ਦੀਆਂ ਔਕੜਾਂ ਨੂੰ ਸਾਹਮਣੇ ਰਖਦਿਆਂ ਹੋਇਆਂ, ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਪੰਜਾਬ ਦੇ ਅੰਦਰ ਮਹਿਲਾ ਕਮਿਸ਼ਨ ਬਣਾਇਆ ਹੈ । ਉਸ ਮਹਿਲਾ ਕਮਿਸ਼ਨ ਦਾ ਕੰਮ ਹੋਵੇਗਾ ਕਿ ਉਹ ਪੰਜਾਬ ਦੇ ਅੰਦਰ ਦੇਖਣ ਕਿ ਕਿਹੜੀਆਂ ਔਕੜਾਂ ਹਨ ਸਾਡੀਆਂ ਭੈਣਾਂ ਨੂੰ । ਉਸ ਕਮਿਸ਼ਨ ਨੂੰ ਇਹ ਅਖਤਿਆਰ ਹੋਵੇਗਾ ਕਿ ਜਿਥੇ ਵੀ ਕਿਸੇ ਕਿਸਮ ਦੀ ਮਹਿਲਾ ਭੈਣ ਨੂੰ ਤਕਲੀਫ ਹੋਵੇਗੀ ਉਥੇ ਜਾ ਕੇ ਉਨ੍ਹਾਂ ਦੇ ਉਪਰਾਲੇ ਵੀ ਕਰਨਗੇ । ਇਸ ਤੋਂ ਇਲਾਵਾ ਭੈਣਾਂ ਦੀ ਹਾਲਤ ਸੁਧਾਰਨ ਵਾਸਤੇ ਇਹ ਮਹਿਲਾ ਕਮਿਸ਼ਨ ਸਰਕਾਰ ਨੂੰ ਆਪਣੀਆਂ ਰਿਕਮੈਂਡੇਸ਼ਨ ਵੀ ਭੇਜੇਗਾ ਤਾਂ ਕਿ ਇਨ੍ਹਾਂ ਦੀ ਭਲਾਈ ਵਾਸਤੇ ਅਸੀਂ ਹੋਰ ਵੀ ਯਤਨਸ਼ੀਲ ਹੋਈਏ, ਹੋਰ ਵੀ ਅਸੀਂ ਚੰਗੇ ਪਾਸੇ ਤੁਰੀਏ, ਅਸੀਂ ਪ੍ਰੋਗਰਾਮ ਬਣਾਈਏ ਔਰ ਮਹਿਲਾ ਦੀ ਸੇਵਾ ਵਾਲੇ ਪਾਸੇ ਲੱਗੀਏ । ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਇਹ ਵੀ ਯਤਨ ਕੀਤਾ ਕਿ ਜਿਹੜੀਆਂ ਸਾਡੀਆਂ ਭੈਣਾਂ ਹਨ, ਮਹਿਲਾਵਾਂ ਹਨ, ਇਨ੍ਹਾਂ ਵਿੱਚ ਜਾਗਰਤੀ ਪੈਦਾ ਕੀਤੀ ਜਾਵੇ, ਇਨ੍ਹਾਂ ਵਿੱਚ ਚੇਤਨਾ ਪੈਦਾ ਕੀਤੀ ਜਾਵੇ । ਉਹ ਚੇਤਨਾ ਪੈਦਾ ਕਰਨ ਦਾ ਮਤਲਬ ਇਹ ਹੈ ਕਿ ਇਨ੍ਹਾਂ ਨੂੰ ਪਤਾ ਲਗ ਸਕੇ ਕਿ ਇਨ੍ਹਾਂ ਦਾ ਕੀ ਹੱਕ ਹੈ, ਇਨ੍ਹਾਂ ਦਾ ਕੀ ਸਟੇਟਸ ਹੈ । ਉਹ ਚੇਤਨਾ ਪੈਦਾ ਕਰਨ ਵਾਸਤੇ ਸਾਰਿਆਂ ਜ਼ਿਲ੍ਹਿਆਂ ਵਿੱਚ ਅਤੇ ਬਲਾਕ ਪੱਧਰ ਤੇ ਸੈਮੀਨਾਰ ਕਰਕੇ, ਮੀਟਿੰਗਾਂ ਕਰਕੇ ਮਹਿਲਾ ਮੰਡਲ, ਲੇਡੀ ਪੰਚਾਂ ਅਤੇ ਸਰਪੰਚਾਂ ਅਤੇ ਹੋਰ ਜਿਹੜੀਆਂ ਸਮਾਜ ਸੇਵੀ ਜੱਥੇਬੰਦੀਆਂ ਹਨ, ਜਿਹੜੀਆਂ ਵੀ ਇਨ੍ਹਾਂ ਦੀ ਉਨਤੀ ਦੇ ਵਾਸਤੇ ਕੰਮ ਕਰਦੀਆਂ ਹਨ ਉਨ੍ਹਾਂ ਦੇ ਸਹਿਯੋਗ ਲਈ ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ ਤਾਂਕਿ ਇਨ੍ਹਾਂ ਦੀ ਸੇਵਾ ਵਿੱਚ ਉਹ ਪੂਰੀ ਤਰ੍ਹਾਂ ਲਗੀਆਂ ਰਹਿਣ । ਇਸ ਦੇ ਨਾਲ ਹੀ, ਸਪੀਕਰ ਸਾਹਿਬ, ਸਾਡੇ ਪੰਜਾਬ ਦਾ ਜੋ ਸੋਸ਼ਲ ਵੈਲਫੇਅਰ ਬੋਰਡ ਹੈ ਉਸ ਦੀ ਮਾਰਫਤ ਵੀ ਪਿੰਡਾਂ

ਵਿੱਚ ਪ੍ਰੋਗਰਾਮ ਚਲਾਏ ਗਏ ਹਨ ਜਿਸ ਤਰ੍ਹਾਂ ਬੀ ਕੀਪਿੰਗ, ਮੱਖੀਆਂ ਪਾਲਣ ਆਦਿ ਦਾ ਕੰਮ ਹੈ ਉਹ ਸ਼ੁਰੂ ਕੀਤਾ ਗਿਆ ਹੈ ਤਾਂਕਿ ਭੈਣਾਂ ਨੂੰ ਕੰਮਾਂ ਤੇ ਲਾਇਆ ਜਾ ਸਕੇ ਔਰ ਉਨ੍ਹਾਂ ਲਈ ਕਮਾਈ ਦੇ ਸਾਧਨ ਮੁਹੱਈਆ ਕੀਤੇ ਜਾ ਸਕਣ । ਮੈਨੂੰ, ਸਪੀਕਰ ਸਾਹਿਬ, ਇਹ ਦੱਸਣ ਵਿੱਚ ਵੀ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਪਨਵੈਕ ਦੇ ਰਾਹੀਂ ਅਸੀਂ ਆਪਣੀਆਂ ਲੜਕੀਆਂ, ਆਪਣੀਆਂ ਭੈਣਾਂ ਨੂੰ ਟਰੇਨਿੰਗ ਸੈਂਟਰ ਖੋਲ੍ਹ ਕੇ ਉਨ੍ਹਾਂ ਨੂੰ ਕੰਮ ਸਿਖਾਉਣ ਦਾ ਵੀ ਪੂਰਾ ਯਤਨ ਕੀਤਾ ਹੈ ਔਰ ਕਰ ਰਹੇ ਹਾਂ ਤਾਂਕਿ ਉਨ੍ਹਾਂ ਨੂੰ ਟਰੇਨਿੰਗ ਦਿੱਤੀ ਜਾ ਸਕੇ ਚਾਹੇ ਉਹ ਸਿਖਲਾਈ ਸਿਲਾਈ ਦੀ ਹੋਵੇ ਜਾਂ ਕਢਾਈ ਦੀ ਹੋਵੇ ਜਾਂ ਹੋਰ ਜਿਹੜੀ ਵੀ ਹੋਵੇ ਜਿਸ ਤਰ੍ਹਾਂ ਦਰੀਆਂ ਬੁਣਨ ਦੀ ਵੀ ਸਕੀਮ ਹੈ ਅਤੇ ਇਸ ਤਰ੍ਹਾਂ ਦੀਆਂ ਹੋਰ ਬਹੁਤ ਸਾਰੀਆਂ ਸਕੀਮਾਂ ਹਨ । ਇਸ ਦੇ ਨਾਲ ਹੀ ਨਾਲ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ 500/- ਰੁਪਏ ਵਜ਼ੀਫਾ ਵੀ ਦੇ ਰਹੇ ਹਾਂ ਤਾਂਕਿ ਪੰਜਾਬ ਦੀਆਂ ਲੜਕੀਆਂ ਜਿਹੜੀਆਂ ਜ਼ਿਆਦਾ ਪੜ੍ਹ ਨਹੀਂ ਸਕੀਆਂ ਔਰ ਗਰੀਬ ਹਨ ਇਨ੍ਹਾਂ ਸੈਂਟਰਾਂ ਵਿੱਚ ਆ ਕੇ ਸਿਖਲਾਈ ਹਾਸਲ ਕਰ ਸਕਣ ਔਰ ਵਜ਼ੀਫੇ ਲੈ ਕੇ ਸਮਾਜ ਵਿੱਚ ਆਪਣਾ ਸਥਾਨ ਸਾਡੀਆਂ ਬੱਚੀਆਂ ਪ੍ਰਾਪਤ ਕਰ ਸਕਣ ਔਰ ਸਿਖਲਾਈ ਲੈ ਕੇ ਆਪਣਾ ਰੁਜ਼ਗਾਰ ਕਮਾ ਸਕਣ ।

ਸਪੀਕਰ ਸਾਹਿਬ, ਜਿਹੜੇ ਸਾਡੇ ਨੇਤਰਹੀਣ ਲੋਕ ਹਨ ਉਨ੍ਹਾਂ ਦੇ ਬਾਰੇ ਵੀ ਦੱਸਦਿਆਂ ਮੈਨੂੰ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਉਨ੍ਹਾਂ ਦੇ ਵਾਸਤੇ ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ, ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਹੇਠ ਲੁਧਿਆਣਾ ਵਿੱਚ ਇਕ ਲਾਇਬ੍ਰੇਰੀ ਬਣਾ ਰਹੇ ਹਾਂ, ਇਕ ਪ੍ਰੈਸ ਲਾ ਰਹੇ ਹਾਂ ਜੋ ਹਰਿਆਣਾ, ਪੰਜਾਬ ਔਰ ਜੰਮੂ ਐਂਡ ਕਸ਼ਮੀਰ ਤਿੰਨ ਸੂਬਿਆਂ ਦੀ ਸਭ ਤੋਂ ਵੱਡੀ ਲਾਇਬ੍ਰੇਰੀ ਹੋਵੇਗੀ, ਪ੍ਰੈਸ ਹੋਵੇਗੀ ਜਿਨ੍ਹਾਂ ਵਿੱਚ ਨੇਤਰਹੀਣ ਲੋਕ ਉਸ ਦੇ ਰਾਹੀਂ ਪੜ੍ਹਾਈ ਹਾਸਲ ਕਰ ਸਕਣਗੇ ਔਰ ਆਪਣਾ ਇਕ ਚੰਗਾ ਜੀਵਨ ਬਣਾ ਸਕਣਗੇ । (ਥੰਪਿੰਗ) ਇਹ ਇਕ ਬਹੁਤ ਵੱਡਾ ਪ੍ਰੋਗਰਾਮ ਹੈ, ਸਪੀਕਰ ਸਾਹਿਬ, ਪੰਜਾਬ ਸਰਕਾਰ ਦਾ ਜੋ ਨੇਤਰਹੀਣ ਭਰਾਵਾਂ ਵਾਸਤੇ ਬਣਾਇਆ ਹੈ । ਸਪੀਕਰ ਸਾਹਿਬ, ਮੈਂ ਇਹ ਵੀ ਆਪ ਦੀ ਮਾਰਫਤ ਹਾਊਸ ਵਿੱਚ ਦੱਸਣਾ

[ ਰਾਜ ਮੰਤਰੀ, ਸਮਾਜ ਭਲਾਈ ]

ਚਾਹੁੰਦਾ ਹਾਂ ਕਿ 3 ਵੋਕੇਸ਼ਨਲ ਹੋਮ ਬਣਾ ਰਹੇ ਹਾਂ ਜਿਥੇ ਸਾਡੇ ਯਤੀਮ ਬੱਚੇ, ਸਾਡੀਆਂ ਭੈਣਾਂ ਜਿਹੜੀਆਂ ਹਨ ਉਨ੍ਹਾਂ ਹੋਮਾਂ ਵਿੱਚ ਦਾਖਲ ਹੋ ਕੇ ਵੋਕੇਸ਼ਨਲ ਟਰੇਨਿੰਗ ਲੈ ਸਕਣ ਤਾਂਕਿ ਉਹ ਆਪਣਾ ਰੁਜ਼ਗਾਰ ਪੈਦਾ ਕਰ ਸਕਣ । ਬਜ਼ੁਰਗਾਂ ਵਾਸਤੇ ਹੁਸ਼ਿਆਰਪੁਰ ਔਰ ਕਪੂਰਥਲਾ ਵਿੱਚ ਹੋਮ ਚਲ ਰਹੇ ਹਨ । ਇਹ ਹੋਮ ਇਸ ਲਈ ਖੋਲ੍ਹੇ ਗਏ ਹਨ ਤਾਂਕਿ ਉਨ੍ਹਾਂ ਦੀ ਅਸੀਂ ਸੇਵਾ ਕਰ ਸਕੀਏ । ਸਪੀਕਰ ਸਾਹਿਬ, ਮੈਂ ਤੁਹਾਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਰਾਜਪੁਰਾ ਵਿੱਚ ਇਕ ਬਹੁਤ ਵੱਡਾ ਪ੍ਰੋਗਰਾਮ ਐਸ.ਓ.ਐਸ. ਚਲਾਇਆ ਗਿਆ ਹੈ ਜਿਸ ਤੇ 10 ਕਰੋੜ ਰੁਪਏ ਦੇ ਕਰੀਬ ਸੁਸਾਇਟੀ ਖਰਚ ਕਰੇਗੀ ਔਰ ਉਸ ਦੇ ਵਿੱਚ ਸਾਰੀ ਕਿਸਮ ਦੇ ਹੋਮ ਹੋਣਗੇ । ਉਸ ਦੇ ਵਿੱਚ ਇਕ ਯਤੀਮ ਬੱਚਿਆਂ ਦੇ ਲਈ ਵੀ ਹੋਮ ਹੋਵੇਗਾ ਜਿਸ ਦੇ ਵਿੱਚ ਵੱਖ-ਵੱਖ ਘਰ ਹੋਣਗੇ ਅਤੇ ਇਕ ਉਨ੍ਹਾਂ ਦੀ ਮਾਂ ਰੱਖੀ ਜਾਵੇਗੀ ਜੋ 7-7, 8-8 ਬੱਚਿਆਂ ਦੀ ਪ੍ਰਵਰਿਸ਼ ਕਰੇਗੀ । ਮੈਂ ਸਮਝਦਾ ਹਾਂ ਕਿ ਯਤੀਮ ਬੱਚਿਆਂ ਲਈ ਪੰਜਾਬ ਦੀ ਸਰਕਾਰ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਵਿੱਚ ਜੋ ਕੁਝ ਇਨ੍ਹਾਂ ਪ੍ਰੋਗਰਾਮਾਂ ਅਧੀਨ ਕਰ ਰਹੀ ਹੈ ਉਸ ਦੇ ਨਾਲ ਸਾਡੇ ਉਹ ਬੱਚੇ ਮਾਣ ਅਤੇ ਇਜ਼ਤ ਨਾਲ ਸਮਾਜ ਦੇ ਵਿੱਚ ਆਪਣਾ ਜੀਵਨ ਬਿਤਾ ਸਕਣਗੇ ਅਤੇ ਆਪਣਾ ਸਥਾਨ ਸਮਾਜ ਵਿੱਚ ਪ੍ਰਾਪਤ ਕਰ ਸਕਣਗੇ । ਇਸ ਦੇ ਨਾਲ ਜਿਹੜੀਆਂ ਭੈਣਾਂ ਹਨ ਉਹ ਵੀ ਸਾਡੇ ਸਮਾਜ ਦਾ ਅੰਗ ਹਨ ਅਸੀਂ ਚਾਹੁੰਦੇ ਹਾਂ ਕਿ ਉਹ ਵੀ ਦੂਸਰਿਆਂ ਦੇ ਬਰਾਬਰ ਆ ਸਕਣ ਔਰ ਸਮਾਜ ਦੀ ਸਿਰਜਨਾ ਵਿਚ ਆਪਣਾ ਰੋਲ ਪਾ ਸਕਣ ਤਾਂ ਹੀ ਸਾਡੀ ਕੌਮ ਮਜ਼ਬੂਤ ਹੋ ਸਕੇ ।

ਸਪੀਕਰ ਸਾਹਿਬ, ਅੰਤ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਗਲਾਂ ਇਥੇ ਕੀਤੀਆਂ ਗਈਆਂ ਹਨ ਉਨ੍ਹਾਂ ਨੂੰ ਨੇਪਰੇ ਚਾੜ੍ਹਨ ਵਾਸਤੇ ਔਰ ਵਧੇਰਾ ਚੰਗਾ ਬਣਾਉਣ ਵਾਸਤੇ ਸਰਦਾਰ ਬੇਅੰਤ ਸਿੰਘ ਦੀ ਰਹਿਨੁਮਾਈ ਥਲੇ ਕੋਈ ਕਸਰ ਨਹੀਂ ਛੱਡੀ ਜਾਵੇਗੀ ਔਰ ਗਰੀਬ ਵਰਗ ਦੀ ਸੇਵਾ ਹਮੇਸ਼ਾ ਹੀ ਇਹ ਸਰਕਾਰ ਕਰਦੀ ਰਹੇਗੀ । ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਇਹ ਮੰਗ ਕਰਦਾ ਹਾਂ ਕਿ ਇਹ ਮੰਗਾਂ ਪਾਸ ਕੀਤੀਆਂ ਜਾਣ ।

**DEMAND No. 5**

**Mr. Speaker** : Question is--

That a sum not exceeding Rs. 7,64,78,87,000 on Revenue Account and Rs. 2,95,00,000 on Capital Account be granted to the Governor to defray the charges that will come in course of payment for the year 1994-95, in respect of Education.

*The motion was carried.*

**DEMAND No. 25**

**Mr. Speaker** : Question is--

That a sum not exceeding Rs. 58,99,35,000 on Revenue Account and Rs. 1,18,00,000 on Capital Account be granted to the Governor to defray the charges that will come in course of payment for the year 1994-95, in respect of Social and Women's Welfare and Welfare of Scheduled Castes and Backward Classes.

*The motion was carried.*

**Mr. Speaker** : The House stands adjourned till 9.00 A.M. on Saturday, the 26th March, 1994.

***7.18 P.M.** *(The Sabha then adjourned* till 9.00 A.M. on Saturday, the 26th March, 1994.)*

9709 PVS--Govt. Press, U.T., Chd.

18

# Punjab Vidhan Sabha Debates

26th March, 1994

Vol. VII—No. 15

OFFICIAL REPORT

CONTENTS

*Saturday, the 26th March, 1994*

| | | Page |
|---|---|---|
| Starred Questions and Answers | .. | (15) 1 |
| Written Answers to Starred Questios laid on the Table of the House under Rule 38 | .. | (15) 28 |
| Discussion and voting on demands for grants relating to the Budget Estimates for the year 1994-95 | .. | (15) 38 |
| Extension of time of the sitting | .. | (15) 95 |
| Discussion and voting on demands for grants relating to the Budget Estimates for the year 1994-95 (*Resumption*) | .. | (15) 95 |
| Extension of time of the sitting | .. | (15) 97 |
| Discussion and voting on Demands for Grants relating to the Budget Estimates for the year 1994-95 (*Resumption*) | .. | (15) 98 |

Punjab Vidhan Sabha Secretariat, Chandigarh.

Price : Rs.-
155-00

# PUNJAB VIDHAN SABHA

*Saturday, the 26th March, 1994*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 9.00 A.M. Mr. Speaker (Shri Harnam Das Johar) in the Chair.*

---

## STARRED QUESTIONS AND ANSWERS

### ਜ਼ਿਲ੍ਹਾ ਮਾਨਸਾ ਵਿਚ ਡਾਕਟਰਾਂ ਦੀਆਂ ਖਾਲੀ ਆਸਾਮੀਆਂ

*1301. ਕਾਮਰੇਡ ਹਰਦੇਵ ਅਰਸ਼ੀ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਮਾਨਸਾ ਵਿਚ ਬੁਢਲਾਡਾ, ਮਾਨਸਾ ਅਤੇ ਝੁਨੀਰ ਸਬ ਡਿਵੀਜ਼ਨਾਂ ਵਿਚ 31 ਅਕਤੂਬਰ, 1993 ਨੂੰ ਡਾਕਟਰਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਕ੍ਰਮਵਾਰ ਕੁਲ ਗਿਣਤੀ ਕਿੰਨੀ ਕਿੰਨੀ ਸੀ ਅਤੇ ਹੁਣ ਤੱਕ ਕਿੰਨੀਆਂ ਆਸਾਮੀਆਂ ਭਰੀਆਂ ਗਈਆਂ ਅਤੇ ਬਾਕੀ ਖਾਲੀ ਆਸਾਮੀਆਂ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ?

**Sardar Harcharan Singh Brar** : There were 47 vacant posts of Allopethic doctors as on 31st October, 1993, out of which 23 have been filled and against the remaining 24 posts, doctors would be posted on receipt of the recommendations from the Punjab Public Service Commission which is in the process of interviewing the candidates in response to Health Department requisition of 200 doctors, keeping in view the number of doctors recommended by the Commission and also the vacant posts of other districts.

The details are given in the Annexure.

### ANNEXURE

**Number of vacant posts of Medical Officers in District Mansa**

| Name of Sub-Division | Number of Vacant Posts as on 31-10-93 | No. of Posts filled after 31-10-93 to date |
|---|---|---|
| | **Allopethic** | **Allopethic** |
| Budhlada | 17 | 9 |
| Mansa | 10 | 10 |
| Jhunir | 20 | 4 |
| Total | 47 | 23 |

**ਕਾਮਰੇਡ ਹਰਦੇਵ ਅਰਸ਼ੀ:** ਸਪੀਕਰ ਸਾਹਿਬ, ਮੇਰਾ ਮਾਨਸਾ ਜ਼ਿਲ੍ਹਾ ਕਾਫੀ ਪਛੜਿਆ ਹੋਇਆ ਹੈ ਅਤੇ ਉਥੇ ਡਾਕਟਰਾਂ ਦੀਆਂ ਕਾਫੀ ਅਸਾਮੀਆਂ ਖਾਲੀ ਪਈਆਂ ਹਨ। ਮੰਤਰੀ ਜੀ ਨੇ ਜਵਾਬ ਵਿਚ ਦਸਿਆ ਹੈ ਕਿ ਇਨ੍ਹਾਂ ਨੇ ਪਬਲਿਕ ਸਰਵਿਸ ਕਮਿਸ਼ਨ ਤੋਂ ਇਨ੍ਹਾਂ ਪੋਸਟਾਂ ਨੂੰ ਭਰਨ ਲਈ ਡੀਮਾਂਡ ਕੀਤੀ ਹੋਈ ਹੈ। ਕੀ ਇਹ ਵਿਸ਼ਵਾਸ ਦਿਵਾਉਣਗੇ ਕਿ ਖਾਲੀ ਪਈਆਂ ਡਾਕਟਰਾਂ ਦੀਆਂ ਪੋਸਟਾਂ ਨੂੰ ਇਹ ਫਿੱਲ ਅੱਪ ਕਰ ਦੇਣਗੇ?

**ਮੰਤਰੀ:** ਸਪੀਕਰ ਸਾਹਿਬ, ਮੈਂ ਵਿਸ਼ਵਾਸ ਤਾਂ ਨਹੀਂ ਦੇ ਸਕਦਾ ਕਿ ਸਾਰੀਆਂ ਪੋਸਟਾਂ ਭਰ ਦਿੱਤੀਆਂ ਜਾਣਗੀਆਂ। ਅਸੀਂ ਇਕ ਹਜ਼ਾਰ ਡਾਕਟਰਜ਼ ਦੀਆਂ ਪੋਸਟਾਂ ਮੰਗੀਆਂ ਹਨ ਜਿਨ੍ਹਾਂ ਵਿਚੋਂ 414 ਡਾਕਟਰਜ਼ ਸਿਲੈਕਟ ਹੋ ਗਏ ਹਨ ਅਤੇ ਬਾਕੀ ਰਹਿੰਦੇ ਡਾਕਟਰ ਵੀ ਜਲਦੀ ਸਿਲੈਕਟ ਹੋ ਕੇ ਆ ਜਾਣਗੇ। ਜਿਹੜੇ ਡਾਕਟਰਜ਼ ਸਿਲੈਕਟ ਹੋ ਕੇ ਆਉਣਗੇ, ਉਨ੍ਹਾਂ ਨੂੰ ਜਿਥੇ ਪੋਸਟਾਂ ਖਾਲੀ ਹੋਣਗੀਆਂ, ਉਥੇ ਲਗਾ ਦਿੱਤਾ ਜਾਵੇਗਾ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਪਿੱਛੇ 400 ਡਾਕਟਰਜ਼ ਸਿਲੈਕਟ ਹੋਏ ਹਨ। ਕੀ ਇਹ ਇਸ ਗੱਲ ਦੀ ਗਰੰਟੀ ਦੇਣਗੇ ਕਿ ਜ਼ਿਲ੍ਹਾ ਮਾਨਸਾ ਵਿਚ ਤੇ ਮਾਲਵਾ ਰੀਜਨ ਵਿਚ ਜਿੰਨੀਆਂ ਡਾਕਟਰਜ਼ ਦੀਆਂ ਪੋਸਟਾਂ ਖਾਲੀ ਪਈਆਂ ਹਨ, ਉਥੇ ਡਾਕਟਰਜ਼ ਲਗਾ ਕੇ ਪੋਸਟਾਂ ਭਰ ਦਿੱਤੀਆਂ ਜਾਣਗੀਆਂ? ਸਾਰਾ ਮਾਲਵਾ ਰੀਜਨ ਹੀ ਕਾਫੀ ਪਛੜਿਆ ਹੋਇਆ ਹੈ। ਕੀ ਇਹ ਇਸ ਗੱਲ ਦੀ ਹਾਊਸ ਵਿਚ ਗਰੰਟੀ ਦੇਣਗੇ ਕਿ ਮਾਨਸਾ ਜ਼ਿਲ੍ਹੇ ਵਿਚ ਡਾਕਟਰਜ਼ ਦੀਆਂ ਖਾਲੀ ਪੋਸਟਾਂ ਭਰ ਦਿੱਤੀਆਂ ਜਾਣਗੀਆਂ ਕਿਉਂਕਿ ਉਥੇ ਕੋਈ ਕੁਆਲੀਫਾਈਡ ਡਾਕਟਰਜ਼ ਨਹੀਂ ਹਨ ਅਤੇ ਜਿਹੜੇ ਡਾਕਟਰਜ਼ ਉਥੇ ਲਗਾਏ ਜਾਂਦੇ ਹਨ, ਉਹ ਉਥੇ ਜੁਆਇਨ ਨਹੀਂ ਕਰਦੇ ਅਤੇ ਟਰਾਂਸਫਰ ਕਰਵਾ ਕੇ ਚਲੇ ਜਾਂਦੇ ਹਨ?

**ਮੰਤਰੀ:** ਸਪੀਕਰ ਸਾਹਿਬ, ਅਸੀਂ ਕਿਸੇ ਦੀ ਗਰੰਟੀ ਤਾਂ ਨਹੀਂ ਦੇ ਸਕਦੇ। ਡਾਕਟਰਜ਼ ਦੀ ਪੁਜ਼ੀਸ਼ਨ ਕੁਝ ਐਸੀ ਹੈ ਕਿ ਅਸੀਂ ਉਨ੍ਹਾਂ ਨੂੰ ਫੋਰਸ ਨਹੀਂ ਕਰ ਸਕਦੇ। ਉਹ ਨੌਕਰੀ ਛੱਡ ਕੇ ਪ੍ਰਾਈਵੇਟ ਪਰੈਕਟਿਸ ਕਰਨ ਲਗ ਜਾਂਦੇ ਹਨ ਲੇਕਿਨ ਸਾਡੀ ਕੋਸ਼ਿਸ਼ ਹੋਵੇਗੀ ਕਿ ਉਨ੍ਹਾਂ ਦੀ ਰਾਏ ਨਾਲ ਉਨ੍ਹਾਂ ਨੂੰ ਲਗਾਇਆ ਜਾਵੇ। ਇਹ ਠੀਕ ਹੈ ਕਿ ਕਈ ਡਾਕਟਰਜ਼ ਨੇ ਉਥੇ ਜੁਆਇਨ ਨਹੀਂ ਕੀਤਾ ਸੀ। ਉਸ ਦੇ ਕਈ ਕਾਰਣ ਹਨ। ਕਈ ਉਥੇ ਜੁਆਇਨ ਨਹੀਂ ਕਰਨਾ ਚਾਹੁੰਦੇ ਸਨ ਅਤੇ ਕਿਸੇ ਨੂੰ ਪੋਸਟਿੰਗ ਉਥੇ ਪਸੰਦ ਨਹੀਂ ਸੀ। ਇਸ ਲਈ ਅਸੀਂ ਉਨ੍ਹਾਂ ਨਾਲ ਰਾਏ ਕਰਕੇ ਹੀ ਉਨ੍ਹਾਂ ਦੀ ਪੋਸਟਿੰਗ ਕਰ ਰਹੇ ਹਾਂ।

**ਕਾਮਰੇਡ ਅਜੈਬ ਸਿੰਘ ਰੌਂਤਾ:** ਸਪੀਕਰ ਸਾਹਿਬ, ਮੇਰਾ ਹਲਕਾ ਨਿਹਾਲ ਸਿੰਘ ਵਾਲਾ ਹੈ। ਉਥੇ ਕਾਫੀ ਆਬਾਦੀ ਹੈ। ਮੰਦ ਭਾਗੀ ਗੱਲ ਉਥੇ ਇਹ ਹੋਈ ਕਿ ਪਿਛੇ ਉਥੇ ਡਾਕਟਰ ਦਾ ਕਤਲ ਹੋ ਗਿਆ ਜਿਸ ਕਰਕੇ ਉਥੇ ਕੋਈ ਹੋਰ ਡਾਕਟਰ ਗਿਆ ਹੀ ਨਹੀਂ। ਡਾਕਟਰ ਨਾ

ਹੋਣ ਕਰਕੇ ਉਥੋਂ ਦੇ ਲੋਕਾਂ ਨੂੰ ਬੜੀ ਤੰਗੀ ਅਤੇ ਪਰੇਸ਼ਾਨੀ ਹੋ ਰਹੀ ਹੈ। ਮਰੀਜ਼ਾਂ ਨੂੰ ਮੁਸ਼ਕਲਾਂ ਪੇਸ਼ ਆ ਰਹੀਆਂ ਹਨ। ਕੀ ਮੰਤਰੀ ਜੀ ਲੋਕਾਂ ਦੀ ਪਰੇਸ਼ਾਨੀ ਨੂੰ ਦੇਖਦੇ ਹੋਏ ਡਾਕਟਰ ਲਗਾ ਦੇਣਗੇ ?

**ਮੰਤਰੀ:** ਸਪੀਕਰ ਸਾਹਿਬ, ਅਪ੍ਰੈਲ ਵਿਚ ਜ਼ਰੂਰ ਲਗਾ ਦੇਵਾਂਗੇ।

---

**ਸਿਵਿਲ ਹਸਪਤਾਲ, ਬੁਢਲਾਡਾ ਨੂੰ ਅਪਗਰੇਡ ਕਰਨਾ**

*1302. **ਕਾਮਰੇਡ ਹਰਦੇਵ ਅਰਸ਼ੀ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਸਿਵਿਲ ਹਸਪਤਾਲ, ਬੁਢਲਾਡਾ, ਜ਼ਿਲ੍ਹਾ ਮਾਨਸਾ ਨੂੰ ਅੱਪਗਰੇਡ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ, ਜੇਕਰ ਨਹੀਂ, ਤਾਂ ਉਸ ਦੇ ਕਾਰਣ ਕੀ ਹਨ ?

**Sardar Harcharan Singh Brar:** Yes Sir. The approval from District Planning Board, Mansa, is being awaited.

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਆਮ ਤੌਰ ਤੇ ਸਕੂਲਾਂ ਨੂੰ ਅਪਗਰੇਡ ਕਰਨ ਲਈ ਪਲੈਨਿੰਗ ਬੋਰਡ ਦੀ ਮੰਜ਼ੂਰੀ ਦੀ ਫਾਰਮੈਲਿਟੀ ਜ਼ਰੂਰੀ ਹੁੰਦੀ ਹੈ ਪਰ ਹਸਪਤਾਲ ਦੀ ਅਪਗਰੇਡੇਸ਼ਨ ਦੇ ਲਈ ਪਲੈਨਿੰਗ ਬੋਰਡ ਦੀ ਮੰਜ਼ੂਰੀ ਦੀ ਕੀ ਲੋੜ ਹੁੰਦੀ ਹੈ ? ਅਗਰ ਇਨ੍ਹਾਂ ਨੂੰ ਜ਼ਿਲ੍ਹਾ ਪਲੈਨਿੰਗ ਬੋਰਡ ਦੀ ਮੰਜ਼ੂਰੀ ਆ ਗਈ, ਰਿਕੁਮੈਂਡੇਸ਼ਨ ਹੋ ਗਈ ਤਾਂ ਕੀ ਇਹ ਹਾਊਸ ਵਿਚ ਆਸ਼ਵਾਸਨ ਦਿਵਾਉਣਗੇ ਕਿ ਉਸ ਹਸਪਤਾਲ ਨੂੰ ਅਪਗਰੇਡ ਕਰ ਦੇਣਗੇ ?

**ਮੰਤਰੀ:** ਸਪੀਕਰ ਸਾਹਿਬ, ਫਾਈਨੈਂਸ ਡਿਪਾਰਟਮੈਂਟ ਵਾਲੇ ਪੈਸੇ ਦੇਣਗੇ ਤਾਂ ਫੇਰ ਅਸੀਂ ਕਰ ਦੇਵਾਂਗੇ।

**ਕਾਮਰੇਡ ਹਰਦੇਵ ਅਰਸ਼ੀ:** ਸਪੀਕਰ ਸਾਹਿਬ, ਪਲੈਨਿੰਗ ਬੋਰਡ ਦਾ ਪੈਸੇ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਥੇ ਜਿਹੜਾ ਹਾਊਸ ਵਿਚ ਵਿੱਤ ਮੰਤਰੀ ਜੀ ਨੇ ਦਸਿਆ ਸੀ ਕਿ 1 ਕਰੋੜ ਰੁਪਿਆ ਅਸੀਂ ਸਬ ਡਵੀਜ਼ਨ ਲੈਵਲ ਤੇ ਹਸਪਤਾਲਾਂ ਦਾ ਦਰਜਾ ਵਧਾਉਣ ਲਈ ਦੇ ਰਹੇ ਹਾਂ, ਕੀ ਉਹ ਪੈਸਾ ਕਸਬੇ ਦੀ ਡਿਵੈਲਪਮੈਂਟ ਲਈ ਅਤੇ ਹਸਪਤਾਲ ਅਪਗਰੇਡ ਕਰਨ ਵਾਸਤੇ ਖਰਚ ਨਹੀਂ ਕੀਤਾ ਜਾਵੇਗਾ ? ਜਿਹੜੇ ਕਸਬੇ ਡਿਵੈਲਪਮੈਂਟ ਦੇ ਕੰਮ ਡਿਜ਼ਰਵ ਕਰਦੇ ਹਨ, ਉਥੇ ਇਹ ਪੈਸਾ ਖਰਚ ਨਹੀਂ ਕੀਤਾ ਜਾਵੇਗਾ ? ਕੀ ਸਰਕਾਰ ਇਸ ਪੈਸੇ ਨਾਲ ਬੁਢਲਾਡਾ ਦੇ ਸਿਵਲ ਹਸਪਤਾਲ ਨੂੰ ਅਪਗਰੇਡ ਕਰਨ ਲਈ ਵਿਚਾਰ ਕਰੇਗੀ ?

**ਮੰਤਰੀ :** ਸਪੀਕਰ ਸਾਹਿਬ, ਜਦੋਂ ਕਿਸੇ ਜਗ੍ਹਾ ਵਾਸਤੇ ਸਾਡੇ ਮਾਨਯੋਗ ਮੈਂਬਰ ਡਿਮਾਂਡ ਕਰਦੇ ਹਨ ਕਿ ਉਸ ਨੂੰ ਜ਼ਿਲ੍ਹਾ ਬਣਾਇਆ ਜਾਵੇ ਜਾਂ ਸਬ-ਡਵੀਜ਼ਨ ਬਣਾਇਆ ਜਾਵੇ ਤਾਂ ਉਸ ਦਾ ਮਤਲਬ ਹੁੰਦਾ

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਹੈ ਕਿ ਉਸ ਦੀ ਅਪਗਰੇਡੇਸ਼ਨ ਹੋ ਜਾਏ। ਗੌਰਮਿੰਟ ਦੀਆਂ ਇਨਸਟਰੱਕਸ਼ਨਾਂ ਹਨ ਅਤੇ ਸਾਡੀ ਪਾਲਿਸੀ ਹੈ ਕਿ ਜਦੋਂ ਵੀ ਅਪਗਰੇਡੇਸ਼ਨ ਹੋ ਜਾਵੇ ਤਾਂ ਸਬ-ਡਵੀਜ਼ਨ ਤੇ ਜੋ ਹਸਪਤਾਲ ਹਨ, ਉਨ੍ਹਾਂ ਨੂੰ ਅਸੀਂ ਅਪਗਰੇਡ ਕਰੀਏ। It all depends upon the availability of funds,

**ਕਾਮਰੇਡ ਹਰਦੇਵ ਅਰਸ਼ੀ**: ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਪੂਰਾ ਨਹੀਂ ਦਿਤਾ ਗਿਆ ਪਰ ਇਨ੍ਹਾਂ ਦੀ ਭਾਵਨਾ ਹੈ ਕਿ ਡਿਸਟ੍ਰਿਕਟ ਬਣਾ ਦਿਤਾ ਹੈ ਅਤੇ ਬਾਕੀ ਸਹੂਲਤਾਂ ਵੀ ਪਰੋਵਾਈਡ ਕਰਨੀਆਂ ਹਨ ਪਰ ਕੁਝ ਫਾਈਨੈਂਸ਼ਲ ਮੁਸ਼ਕਲ ਹੋ ਸਕਦੀ ਹੈ। ਸਪੀਕਰ ਸਾਹਿਬ, 1 ਕਰੋੜ ਰੁਪਿਆ ਹੁਣ ਇਸ ਮਕਸਦ ਲਈ ਦਿਤਾ ਗਿਆ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਿਵਲ ਹਸਪਤਾਲ ਬੁਢਲਾਡਾ ਵਾਸਤੇ ਪੈਸਾ ਦੇ ਕੇ ਉਸ ਨੂੰ ਅਪਗਰੇਡ ਕਰ ਦਿਤਾ ਜਾਵੇਗਾ ?

**ਮੰਤਰੀ**: ਸਪੀਕਰ ਸਾਹਿਬ, 1 ਕਰੋੜ ਰੁਪਿਆ ਕਾਫੀ ਨਹੀਂ ਹੈ ਲੇਕਿਨ ਇਨ੍ਹਾਂ ਦਾ ਜੋ ਹਿੱਸਾ ਹੋਵੇਗਾ, ਉਹ ਜ਼ਰੂਰ ਦਿਆਂਗੇ।

---

### ਸਰਕਾਰੀ ਕਾਰੋਬਾਰ ਦਾ ਨਿੱਜੀਕਰਣ

*1893. **ਸ਼੍ਰੀ ਮਦਨ ਮੋਹਨ ਮਿੱਤਲ**: ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਵਿਚ ਕਿਸੇ ਸਰਕਾਰੀ ਕਾਰੋਬਾਰ ਨੂੰ ਬੰਦ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਨਾਂ ਕੀ ਕੀ ਹਨ ਅਤੇ ਇਸ ਦੇ ਕਾਰਨ ਕੀ ਹਨ ?

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਕੀ ਸਰਕਾਰ ਦਾ ਉਕਤ ਸਰਕਾਰੀ ਕਾਰੋਬਾਰ ਨੂੰ ਵੇਚਣ ਦਾ ਵਿਚਾਰ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧੀ ਅਪਣਾਈ ਗਈ ਜਾਂ ਅਪਣਾਈ ਜਾਣ ਵਾਲੀ ਨੀਤੀ ਦਾ ਵੇਰਵਾ ਕੀ ਹੈ ?

**Doctor Kewal Krishan**: (a) At the moment, there is no proposal to close down any public undertaking.

(b) Question does not arise.

**ਸ਼੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਐਟ ਪਰੈਜ਼ੈਂਟ ਕੋਈ ਪ੍ਰੋਪੋਜ਼ਲ ਅੰਡਰ ਕੰਸਿਡਰੇਸ਼ਨ ਨਹੀਂ ਹੈ ਕਿ ਕਿਤਨੀਆਂ ਪਬਲਿਕ ਅੰਡਰਟੇਕਿੰਗਜ਼ ਕਲੋਜ਼ ਕੀਤੀਆਂ ਜਾਣਗੀਆਂ ਪਰ ਮੈਂ ਇਨ੍ਹਾਂ ਦਾ ਧਿਆਨ ਬਜਟ ਸਪੀਚ ਵੱਲ ਦਿਵਾਉਣਾ ਚਾਹੁੰਦਾ ਹਾਂ

ਕਿ ਪੇਜ 25-26 ਤੇ ਕਿਹਾ ਹੈ ਕਿ ਪਬਲਿਕ ਅੰਡਰਟੇਕਿੰਗਜ਼ ਦੀ ਪਰਫਾਰਮੈਂਸ ਮਾਨੀਟਰ ਕੀਤੀ ਜਾ ਰਹੀ ਹੈ। Now is it being monitored? What type of undertakings are to be closed? Where the work will be assigned to the private enterprise.

ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਗੱਲ ਨੂੰ ਰਿਪੀਟ ਕਰਨ ਦੀ ਲੋੜ ਨਹੀਂ ਹੈ। ਇਸ ਨੂੰ ਬੜੇ ਅੱਛੇ ਸ਼ਬਦਾਂ ਵਿਚ ਪ੍ਰਿੰਟ ਕੀਤਾ ਹੋਇਆ ਹੈ । ਕੀ ਇਨ੍ਹਾਂ ਦੀ ਮੋਨੀਟਰਿੰਗ ਹੋ ਰਹੀ ਹੈ? ਇਨ੍ਹਾਂ ਨੂੰ ਬੰਦ ਕਰਨ ਦਾ ਕੀ ਕਰਾਈਟੇਰੀਆ ਹੈ? ਕੀ ਇਨ੍ਹਾਂ ਦੀ ਮੋਨੀਟਰਿੰਗ ਕਰਕੇ ਸਰਕਾਰ ਇਨ੍ਹਾਂ ਨੂੰ ਕਲੋਜ਼ ਕਰਨ ਦਾ ਵਿਚਾਰ ਰੱਖਦੀ ਹੈ?

**ਮੰਤਰੀ**: ਐਟ ਦਾ ਮੂਮੈਂਟ ਕਿਸੇ ਨੂੰ ਵੀ ਕਲੋਜ਼ ਕਰਨ ਦਾ ਡਿਸੀਜ਼ਨ ਨਹੀਂ ਹੋਇਆ। ਬਜਟ ਸਪੀਚ ਦਾ ਜੋ ਹਵਾਲਾ ਦਿਤਾ ਗਿਆ ਹੈ, ਮੈਂ ਇਸ ਬਾਰੇ ਇਹ ਕਹਿ ਸਕਦਾ ਹਾਂ ਕਿ ਇਹ ਕੰਟੀਨਿਊਅਸ ਪਰੋਸੈੱਸ ਹੈ। ਜੋ ਅਦਾਰੇ ਵਾਇਏਬਲ ਨਹੀਂ ਹਨ, ਜੋ ਘਾਟੇ ਵਿਚ ਹਨ, ਉਨ੍ਹਾਂ ਤੇ ਪੂਰੀ ਤਰ੍ਹਾਂ ਨਿਗ੍ਹਾ ਰਖਦੇ ਹਾਂ। ਜਿਹੜੇ ਵਾਇਏਬਲ ਹਨ, ਉਨ੍ਹਾਂ ਨੂੰ ਸਟਰੈਂਥਨ ਕਰਾਂਗੇ ਅਤੇ ਜਿਹੜੇ ਬਿਲਕੁਲ ਵੀ ਕੰਮ ਨਹੀਂ ਕਰ ਸਕਦੇ, ਉਨ੍ਹਾਂ ਨੂੰ ਕਲੋਜ਼ ਡਾਊਨ ਕਰ ਦੇਵਾਂਗੇ।

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਮੋਨੀਟਰਿੰਗ ਦੇ ਮੁਤਾਬਿਕ ਜਿਹੜੀਆਂ ਅੰਡਰਟੇਕਿੰਗਜ਼ ਘਾਟੇ ਵਿਚ ਜਾ ਰਹੀਆ ਹਨ, ਉਨ੍ਹਾਂ ਨੂੰ ਕਲੋਜ਼ ਕਰਨ ਲਈ ਕਰਾਈਟੇਰੀਆ ਕੀ ਹੋਵੇਗਾ, ਕਿਨ੍ਹਾਂ ਨੂੰ ਪਰਾਇਰਿਟੀ ਦੇਵੋਗੇ? ਪਹਿਲਾਂ ਕਿਹੜੀਆਂ ਬੰਦ ਹੋਣਗੀਆਂ ਅਤੇ ਕਿਹੜੀਆਂ ਬਾਅਦ ਵਿਚ ਬੰਦ ਹੋਣਗੀਆਂ? After all it is not denied that the proposel is not there or monitoring is not being done or it is not under consideration. ਕੀ ਕਰਾਈਟੇਰੀਆ ਹੋਵੇਗਾ? ਜਿਹੜੇ ਕਰਮਚਾਰੀ ਉਥੇ ਕੰਮ ਕਰਦੇ ਹਨ, ਉਨ੍ਹਾਂ ਨੂੰ ਕੀ ਕਿਤੇ ਹੋਰ ਅਬਜ਼ਾਰਬ ਕੀਤਾ ਜਾਵੇਗਾ? ਉਹ ਕਿਸ ਤਰੀਕੇ ਦੇ ਨਾਲ ਗੌਰਮਿੰਟ ਡਿਪਾਰਟਮੈਂਟ ਵਿਚ ਅਬਜ਼ਾਰਬ ਹੋਣਗੇ?

**Minister**: The Government is closely watching all the public undertakings, but at the moment there is no decision to close down any public undertaking. (ਇਸ ਵੇਲੇ ਮਾਨਯੋਗ ਮੈਂਬਰ ਸ੍ਰੀ ਮਦਨ ਮੋਹਨ ਮਿੱਤਲ ਸਪਲੀਮੈਂਟਰੀ ਕਰਨ ਲਈ ਖੜ੍ਹੇ ਹੋਏ।)

**ਸ੍ਰੀ ਸਪੀਕਰ**: ਮਿੱਤਲ ਸਾਹਿਬ, ਬਹੁਤ ਹੋ ਗਿਆ ਹੈ। He has very clearly told that at this very moment there is no such proposal even they are monitoring the performance of public undertakings. "ਮੋਨੀਟਰਿੰਗ" ਦਾ ਭਾਵ ਹੈ ਜਿਨ੍ਹਾਂ ਦਾ ਕੰਮ ਮਾੜਾ ਹੋਵੇਗਾ ਉਨ੍ਹਾਂ ਬਾਰੇ ਉਸ ਵੇਲੇ ਐਲਾਨ ਕਰਨਗੇ।

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੇਰਾ ਕੁਐਸਚਨ ਹੈ ਕਿ ਮੌਨੀਟਰਿੰਗ ਕਰਨ ਤੋਂ ਬਾਅਦ ਜਦੋਂ ਧਿਆਨ ਵਿਚ ਆ ਜਾਵੇਗਾ ਕਿ ਕੋਈ ਯੂਨਿਟ ਕਲੋਜ਼ ਕਰਨਾ ਪੈ ਰਿਹਾ ਹੈ, may be under compulsion, ਉਸ ਹਾਲਤ ਵਿਚ ਕੀ ਮੰਤਰੀ ਜੀ ਸਦਨ ਨੂੰ ਦੱਸਣਗੇ ਕਿ ਕਲੋਜ਼ ਕਰਨ ਤੋਂ ਬਾਅਦ ਜਿਹੜੇ ਪਬਲਿਕ ਅੰਡਰਟੇਕਿੰਗਜ਼ ਪ੍ਰਾਈਵੇਟ ਸੈਕਟਰ ਵਿਚ ਦਿੱਤੇ ਜਾਣਗੇ ਯਾਨੀ ਜਦੋਂ ਇਹ ਵੇਚੇ ਜਾਣਗੇ ਤਾਂ ਕੀ ਮਾਰਕੀਟ ਰੇਟ ਤੇ ਵੇਚੇ ਜਾਣਗੇ ਜਾਂ ਬੁਕ ਵੈਲਿਊ ਤੇ ਵੇਚੇ ਜਾਣਗੇ ? ਉਨ੍ਹਾਂ ਨੂੰ ਵੇਚਣ ਦਾ ਕਰਾਈਟੇਰੀਆ ਕੀ ਹੈ ? ਕਿਉਂਕਿ ਹੁਣ ਤੱਕ ਕਈ ਸ਼ਿਕਾਇਤਾਂ ਵੀ ਆਈਆਂ ਹਨ ਅਤੇ ਘਪਲੇ ਵੀ ਹੋਏ ਹਨ ਜਿਸ ਕਰਕੇ ਇਹ ਪ੍ਰਾਈਵੇਟ ਸੈਕਟਰ ਵਿਚ ਵੇਚੇ ਜਾ ਰਹੇ ਹਨ ।

**ਮੰਤਰੀ :** ਸਪੀਕਰ ਸਾਹਿਬ, ਮਿੱਤਲ ਸਾਹਿਬ ਜੋ ਕੁਝ ਪੁੱਛਣਾ ਚਾਹੁੰਦੇ ਹਨ, ਉਹ ਸਵਾਲ ਵਿਚੋਂ ਤਾਂ ਅਰਾਈਜ਼ ਨਹੀਂ ਹੁੰਦਾ ਪਰ ਫੇਰ ਵੀ ਮੈਂ ਦੱਸ ਦੇਂਦਾ ਹਾਂ ਕਿ ਜਦੋਂ ਪ੍ਰੈਜ਼ੀਡੈਂਟ ਰੂਲ ਵਿਚ ਪਨਟੈਕਸ ਅਤੇ ਪੰਜਾਬ ਫਿਲਮ ਐਂਡ ਨਿਊਜ਼ ਕਾਰਪੋਰੇਸ਼ਨ ਪ੍ਰਾਈਵੇਟ ਹੱਥਾਂ ਵਿਚ ਦਿੱਤੀਆਂ, ਉਸ ਵੇਲੇ ਇਹ ਫੈਸਲਾ ਹੋਇਆ ਸੀ ਅਤੇ ਹਾਈਐਸਟ ਬਿੱਡ ਜਿਸ ਦੀ ਸੀ, ਉਸ ਪਾਰਟੀ ਨੂੰ ਇਹ ਦਿੱਤੀਆਂ ਗਈਆਂ ਸਨ। ਬਾਕੀ ਜੇ ਕੋਈ ਅਸੀਂ ਵੀ ਕਿਸੇ ਯੂਨਿਟ ਨੂੰ ਕਲੋਜ਼ ਡਾਊਨ ਕਰਨ ਦੇ ਬਾਰੇ ਸੋਚਾਂਗੇ ਤਾਂ ਹਾਈਐਸਟ ਬਿੱਡ ਦੇ ਮੁਤਾਬਿਕ ਹੀ ਕਰਾਂਗੇ। ਬਾਕੀ ਜਿਥੋਂ ਤੱਕ ਕੰਪਲੇਂਟਸ ਦਾ ਸਵਾਲ ਹੈ, ਮੇਰੇ ਸਾਹਮਣੇ ਤਾਂ ਕੋਈ ਸ਼ਿਕਾਇਤ ਹਾਲੇ ਤੱਕ ਆਈ ਨਹੀਂ। ਜੇਕਰ ਕੋਈ ਇਨ੍ਹਾਂ ਦੇ ਨੋਟਿਸ ਵਿਚ ਹੈ, ਤਾਂ ਰੈਫਰੈਂਸ ਦੇ ਦੇਣ। ਅਸੀਂ ਇਨਕੁਆਇਰੀ ਕਰਾ ਲਵਾਂਗੇ, ਚਾਹੇ ਪ੍ਰੈਜ਼ੀਡੈਂਟ ਰੂਲ ਵੇਲੇ ਦੀ ਗੱਲ ਹੋਵੇ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਜਿਹੜੇ ਪਬਲਿਕ ਅੰਡਰਟੇਕਿੰਗਜ਼ ਘਾਟੇ ਵਾਲੇ ਹਨ, ਉਨ੍ਹਾਂ ਨੂੰ ਵੇਚਣ ਬਾਰੇ ਵਿਚਾਰ ਹੋ ਸਕਦਾ ਹੈ। ਇਸ ਮੰਤਵ ਲਈ ਆਫੀਸਰਜ਼ ਦੀ ਇਕ ਕਮੇਟੀ ਬਣਾਈ ਹੋਈ ਹੈ ਜਿਹੜੀ ਇਹ ਨਿਸ਼ਚਿਤ ਕਰੇਗੀ ਕਿ ਕਿਹੜੇ ਕਿਹੜੇ ਅਦਾਰੇ ਐਸੇ ਹਨ, ਜਿਹੜੇ ਘਾਟੇ ਵਿਚ ਜਾ ਰਹੇ ਹਨ ਅਤੇ ਉਨ੍ਹਾਂ ਨੂੰ ਅੱਗੇ ਵੇਚਿਆ ਜਾ ਸਕਦਾ ਹੈ। ਕੀ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਜਦੋਂ ਤੱਕ ਉਸ ਕਮੇਟੀ ਦੀ ਰਿਪੋਰਟ ਨਹੀਂ ਆ ਜਾਂਦੀ, ਕੋਈ ਪਬਲਿਕ ਅੰਡਰਟੇਕਿੰਗ ਨਹੀਂ ਵੇਚਿਆ ਜਾਵੇਗਾ ?

**ਸ਼੍ਰੀ ਸਪੀਕਰ :** ਤੁਸੀਂ ਪਹਿਲਾਂ ਇਕ ਸਵਾਲ ਕਰੋ ਕਿ ਕੀ ਕਮੇਟੀ ਬਣਾਈ ਹੈ ? ਫਿਰ ਦੂਸਰੀ ਗੱਲ ਪੁੱਛੋ ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਕਮੇਟੀ ਬਣਾਈ ਹੋਈ ਹੈ। ਇਨ੍ਹਾਂ ਨੂੰ ਪਤਾ ਹੈ ਕਿ ਪਬਲਿਕ ਅੰਡਰਟੇਕਿੰਗਜ਼ ਨੂੰ ਐਗਜ਼ਾਮਿਨ ਕਰਨ ਵਾਸਤੇ ਕਿ ਕਿਹੜੇ ਕਿਹੜੇ ਘਾਟੇ ਵਿਚ ਜਾ ਰਹੇ ਹਨ, ਪੰਜਾਬ ਸਰਕਾਰ ਨੇ ਬਾਕਾਇਦਾ ਕਮੇਟੀ ਬਣਾਈ ਹੋਈ ਹੈ। ਕੀ ਮੰਤਰੀ ਜੀ ਇਸ ਸਦਨ ਵਿਚ ਭਰੋਸਾ ਦਿਵਾਉਣਗੇ ਕਿ ਜਦੋਂ ਤੱਕ ਉਹ ਕਮੇਟੀ ਆਪਣੀ ਰਿਪੋਰਟ ਨਹੀਂ ਦੇ ਦਿੰਦੀ, ਉਨਾਂ ਚਿਰ ਕਿਸੇ ਅਦਾਰੇ ਨੂੰ ਵੇਚਿਆ ਨਹੀਂ ਜਾਵੇਗਾ ? ਦੂਸਰਾ, ਜਦੋਂ ਰਿਪੋਰਟ ਆਵੇਗੀ

ਕੀ ਮੰਤਰੀ ਜੀ ਇਸ ਗੱਲ ਦਾ ਵਿਸ਼ਵਾਸ ਦਿਵਾਉਣਗੇ ਕਿ ਬਾਕਾਇਦਾ ਉਸ ਰਿਪੋਰਟ ਨੂੰ ਇਸ ਸਦਨ ਵਿਚ ਵਿਚਾਰਿਆ ਜਾਵੇਗਾ, ਫਿਰ ਹੀ ਭਵਿੱਖ ਵਿਚ ਅਦਾਰੇ ਨੂੰ ਵੇਚਣ ਦਾ ਜਾਂ ਨਾ ਵੇਚਣ ਦਾ ਫੈਸਲਾ ਕੀਤਾ ਜਾਵੇਗਾ ?

**ਮੰਤਰੀ :** ਜਿਹੜੀਆਂ ਪਬਲਿਕ ਅੰਡਰਟੇਕਿੰਗਜ਼ ਹਨ, ਉਹ ਬਾਕਾਇਦਾ ਪੰਜਾਬ ਸਰਕਾਰ ਦੀ ਨਜ਼ਰ ਥੱਲੇ ਰਹਿੰਦੀਆਂ ਹਨ। ਬਾਕਾਇਦਾ ਪਹਿਲਾਂ ਵੀ ਕਿਹਾ ਗਿਆ ਸੀ ਕਿ ਇਸ ਬਾਰੇ ਆਫੀਸਰਜ਼ ਦੀ ਕਮੇਟੀ ਅਤੇ ਕੰਸਰਨਡ ਡਿਪਾਰਟਮੈਂਟ ਨੇ ਮਿਲ ਕੇ ਫੈਸਲਾ ਕੀਤਾ ਸੀ। ਨਵੀਂ ਕਮੇਟੀ ਹਾਊਸ ਦੀ, ਗੱਲ ਕਹਿਣ ਵਾਸਤੇ ਹਾਊਸ ਦੇ ਮੈਂਬਰ ਕਹਿੰਦੇ ਹਨ, ਉਸ ਸਬੰਧੀ ਮੈਂ ਵਿਸ਼ਵਾਸ ਦਿਵਾਉ ਦਾ ਹਾਂ ਕਿ ਹਾਊਸ ਜਿਹੜਾ ਹੈ, ਇਹ ਪੰਜਾਬ ਦੇ ਰਿਪਰੇਜ਼ੈਂਟੇਟਿਵ ਲੋਕਾਂ ਦਾ ਹੈ। ਪੰਜਾਬ ਗੌਰਮਿੰਟ ਸਕਸ਼ਮ ਹੈ ਇਸ ਗੱਲ ਦੀ ਕਿ ਦੇਖੇ ਕਿ ਕਿਹੜਾ ਅਦਾਰਾ ਘਾਟੇ ਵਿਚ ਜਾ ਰਿਹਾ ਹੈ ਅਤੇ ਕਿਹੜਾ ਨਹੀਂ ਜਾ ਰਿਹਾ। ਇਹ ਗੱਲ ਮਨਿਸਟਰ ਕੰਨਸਰਨਡ ਦੇਖਦੇ ਹਨ, ਸੀ.ਐਮ. ਸਾਹਿਬ ਦੇਖਦੇ ਹਨ। ਕਿਸੇ ਕਮੇਟੀ ਨੂੰ ਬਣਾਉਣ ਦੀ ਬਿਲਕੁਲ ਲੋੜ ਨਹੀਂ।

---

### ਰੋਪੜ ਸ਼ਹਿਰ ਵਿਚ ਸੀਵਰੇਜ ਦੇ ਕੰਮ ਲਈ ਫੰਡਾਂ ਦੀ ਐਲੋਕੇਸ਼ਨ

***.1892. ਸ਼੍ਰੀ ਮਦਨ ਮੋਹਨ ਮਿੱਤਲ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਰੋਪੜ ਸ਼ਹਿਰ ਵਿਚ ਸੀਵਰੇਜ ਪ੍ਰਣਾਲੀ ਦੇ ਮੰਤਵ ਲਈ ਮਾਲੀ ਸਾਲ 1992–93 ਦੌਰਾਨ ਅਤੇ 1 ਅਪ੍ਰੈਲ, 1993 ਤੋਂ 31 ਜਨਵਰੀ, 1994 ਤੱਕ ਕੋਈ ਫੰਡ ਐਲੋਕੇਟ ਕੀਤੇ ਸਨ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਰਕਮ ਉਨ੍ਹਾਂ ਮੰਤਵਾਂ ਤੇ ਹੀ ਖਰਚ ਕੀਤੀ ਗਈ ਹੈ ਜਿਨ੍ਹਾਂ ਲਈ ਇਹ ਐਲੋਕੇਟ ਕੀਤੀ ਗਈ ਸੀ ?

**Doctor Kewal Krishan**: (a) A sum of Rs. 249.98 lacs has been released from 1991-92 to 1993-94 under the Urban Renewal Project for the provision of water supply and sewerage etc. in Ropar Town.

(b) Out of (a) above, a sum of Rs. 196.20 lacs has been spen t so far.

**ਸ਼੍ਰੀ ਮਦਨ ਮੋਹਨ ਮਿੱਤਲ :** ਸਪਲੀਮੈਂਟਰੀ, ਸਰ। ਜੋ ਮੰਤਰੀ ਜੀ ਨੇ ਅੰਕੜੇ ਦਿੱਤੇ ਹਨ ਉਸਦੇ ਮੁਤਾਬਿਕ 249.98 ਲੱਖ ਰੁਪਏ ਰਿਲੀਜ਼ ਕੀਤੇ ਹਨ ਅਤੇ 196.20 ਲੱਖ ਰੁਪਏ ਹੁਣ ਤੱਕ ਖਰਚ ਕੀਤੇ ਜਾ ਚੁੱਕੇ ਹਨ। ਇਸ ਗੱਲ ਦੇ ਲਿਹਾਜ਼ ਨਾਲ 53.78 ਲੱਖ ਰੁਪਏ ਹਾਲੇ ਵੀ ਅਨਸਪੈਂਟ ਮਨੀ ਪਈ ਹੈ ਜਦੋਂ ਕਿ 31 ਮਾਰਚ ਆਉਣ ਵਾਲਾ ਹੈ ਅਤੇ ਅਕਾਊਂਟਸ ਕਲੋਜ਼ ਹੋਣ ਵਾਲੇ ਹਨ। ਕੀ ਮੰਤਰੀ ਜੀ ਦੱਸ ਸਕਣਗੇ ਕਿ ਇਹ ਪੈਸਾ ਕਿਉਂ ਨਹੀਂ ਖਰਚ ਕੀਤਾ ਜਾ ਸਕਿਆ ਅਤੇ ਕੰਮ

[ਸ਼੍ਰੀ ਮਦਨ ਮੋਹਨ ਮਿੱਤਲ]

ਸਲੋ ਕਿਉਂ ਹੋਇਆ? ਰੋਪੜ ਵਿਚ ਜਿਹੜੀ ਵਾਟਰ ਸਪਲਾਈ ਹੈ, ਉਸ ਨੂੰ ਫੁੱਲ ਸਵਿੰਗ ਤੇ ਲਾਗੂ ਕੀਤਾ ਜਾਣਾ ਚਾਹੀਦਾ ਹੈ ਤਾਂਕਿ ਲੋਕਾਂ ਨੂੰ ਪਾਣੀ ਪੂਰਾ ਮਿਲ ਸਕੇ। ਉਥੇ ਪਾਣੀ ਦੀ ਕਾਫੀ ਘਾਟ ਹੈ। ਕੀ ਮੰਤਰੀ ਜੀ ਦੱਸਣਗੇ ਕਿ ਡਿਪਾਰਟਮੈਂਟ ਵਿਚ ਕੀ ਕਮੀ ਰਹੀ ਜਿਸ ਕਰਕੇ ਇਹ ਕੰਮ ਪੂਰਾ ਨਹੀਂ ਹੋ ਸਕਿਆ?

**ਮੰਤਰੀ:** ਸਪੀਕਰ ਸਾਹਿਬ, ਇਸ ਕੰਮ ਵਾਸਤੇ 249.98 ਲੱਖ ਰੁਪਏ ਦਿੱਤੇ ਗਏ ਸਨ ਅਤੇ ਇਸ ਵਿਚੋਂ 196.20 ਲੱਖ ਰੁਪਏ ਹੁਣ ਤੱਕ ਖਰਚ ਕੀਤੇ ਜਾ ਚੁਕੇ ਹਨ। ਇਹ ਕੰਮ ਪ੍ਰਾਸੈੱਸ ਵਿਚ ਹੈ ਅਤੇ ਕਾਫੀ ਸਾਰਾ ਕੰਮ ਹੋ ਵੀ ਚੁਕਾ ਹੈ। ਬਾਕੀ ਰਹਿੰਦੇ ਕੰਮ ਨੂੰ ਵੀ ਜਲਦੀ ਹੀ ਮੁਕੰਮਲ ਕਰ ਲਿਆ ਜਾਵੇਗਾ, ਨਵੇਂ ਫਾਈਨਾਂਸ਼ਲ ਈਅਰ ਵਿਚ। ਜਿਥੋਂ ਤੱਕ ਪਾਣੀ ਦੀ ਘਾਟ ਦਾ ਸਬੰਧ ਹੈ, ਮੈਂ ਸਮਝਦਾ ਹਾਂ ਕਿ ਇਹ ਕੰਮ ਹੋ ਹੀ ਇਸ ਕਰਕੇ ਰਿਹਾ ਹੈ ਤਾਂ ਜੋ ਲੋਕਾਂ ਨੂੰ ਪੀਣ ਵਾਸਤੇ ਪਾਣੀ ਮਿਲ ਸਕੇ ਅਤੇ ਸੀਵਰੇਜ ਵੀ ਠੀਕ ਤਰ੍ਹਾਂ ਨਾਲ ਚਲ ਸਕੇ।

**ਸ਼੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਐਫ.ਐਮ. ਸਾਹਿਬ ਦੀ ਮਿਹਰਬਾਨੀ ਹੈ ਕਿ ਇਨ੍ਹਾਂ ਨੇ ਇਤਨਾ ਪੈਸਾ ਇਸ ਕੰਮ ਵਾਸਤੇ ਦਿੱਤਾ ਹੈ ਲੇਕਿਨ ਪਾਣੀ ਦੀ ਫਿਲਟਰ ਦਾ ਜੋ ਪ੍ਰਾਸੈੱਸ ਚਲ ਰਿਹਾ ਹੈ, ਉਹ ਬੜਾ ਹੀ ਨਾਕਸ ਹੈ। ਪਾਣੀ ਦਾ ਸੋਰਸ ਤਾਂ ਬਹੁਤ ਹੈ ਲੇਕਿਨ ਇਸ ਦੀ ਫਿਲਟਰ ਦਾ ਕੰਮ ਤਸੱਲੀਬਖਸ਼ ਨਹੀਂ ਹੈ। ਉਸ ਦਾ ਕਾਰਣ ਇਹ ਹੈ ਕਿ ਪਾਣੀ ਸਾਫ ਕਰਨ ਵਾਸਤੇ ਟਰੀਟਮੈਂਟ ਪਲਾਂਟ ਦੀ ਕੋਈ ਪਰੋਵੀਜ਼ਨ ਉਰੀਜੀਨਲ ਪਲੈਨ ਦੇ ਵਿਚ ਨਹੀਂ ਸੀ ਰਖੀ ਗਈ। ਮੈਂ ਵਿੱਤ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਹੋਰ ਫੰਡ ਦੇ ਕੇ ਟਰੀਟਮੈਂਟ ਪਲਾਂਟ ਦੀ ਕੋਈ ਪਰੋਵੀਜ਼ਨ ਕਰਨਗੇ ਜਿਸ ਨਾਲ ਪਾਣੀ ਦੀ ਸਪਲਾਈ ਰੈਗੂਲੇਟ ਹੋ ਸਕੇ ਅਤੇ ਹਰ ਘਰ ਦੇ ਵਿਚ ਪੀਣ ਵਾਲਾ ਪਾਣੀ ਜਾ ਸਕੇ।

**ਮੰਤਰੀ:** ਜਿਥੋਂ ਤੱਕ ਟਰੀਟਮੈਂਟ ਪਲਾਂਟ ਦਾ ਸਵਾਲ ਹੈ, ਇਹ ਪਲਾਂਟ ਤਾਂ ਪਹਿਲਾਂ ਹੀ ਲਗਾ ਹੋਇਆ ਹੋਣਾ ਚਾਹੀਦਾ ਹੈ ਤਾਂ ਜੋ ਪਾਣੀ ਨੂੰ ਸਾਫ ਕੀਤਾ ਜਾ ਸਕੇ। ਇਹ ਤਾਂ ਸ਼ੁਰੂ ਵਿਚ ਹੀ ਲਗਿਆ ਹੋਣਾ ਚਾਹੀਦਾ ਸੀ। ਇਸ ਤੋਂ ਬਿਨਾਂ ਤਾਂ ਪਾਣੀ ਦੀ ਸਪਲਾਈ ਵੀ ਸੰਭਵ ਨਹੀਂ ਹੈ। ਜੇ ਮੈਂਬਰ ਸਾਹਿਬ ਸਮਝਦੇ ਹਨ ਅਤੇ ਲੋਕੀਂ ਵੀ ਮਹਿਸੂਸ ਕਰਦੇ ਹਨ ਕਿ ਪਹਿਲਾਂ ਟਰੀਟਮੈਂਟ ਪਲਾਂਟ ਨਹੀਂ ਲੱਗਾ ਹੋਇਆ ਤਾਂ ਇਹ ਲਗਾ ਦਿੱਤਾ ਜਾਵੇਗਾ।

---

### ਜ਼ਿਲ੍ਹਾ ਸੰਗਰੂਰ ਵਿੱਚ ਆਬਕਾਰੀ ਡਿਊਟੀ ਤੋਂ ਆਮਦਨ

*1840. (1) ਪੰਡਿਤ ਸੋਮ ਦੱਤ ਸ਼ਰਮਾ<br>(2) ਸਰਦਾਰ ਜਸਬੀਰ ਸਿੰਘ } : ਕੀ ਆਬਕਾਰੀ ਅਤੇ ਕਰ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਰਾਜ ਸਰਕਾਰ ਨੂੰ ਚਾਲੂ ਮਾਲੀ ਸਾਲ 1993-94 ਦੌਰਾਨ ਜ਼ਿਲ੍ਹਾ ਸੰਗਰੂਰ ਵਿਚ ਆਬਕਾਰੀ ਡਿਊਟੀ ਤੋਂ ਕੁੱਲ ਕਿੰਨੀ ਆਮਦਨ ਹੋਈ?

**Sardar Shamsher Singh Dullo** : The total amount of income of excise duty in Sangrur District during the year 1993-94 (from 1.4.93 to 31.1.94) is Rs. 2,74,45,972.

**ਪੰਡਿਤ ਸੋਮ ਦੱਤ ਸ਼ਰਮਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਇਨ੍ਹਾਂ ਨੇ ਜ਼ਿਲ੍ਹਾ ਸੰਗਰੂਰ ਦੀ ਇਨਕਮ ਦਸੀ ਹੈ, ਇਹ ਪਿਛਲੇ ਸਾਲ ਨਾਲੋਂ ਵਧੀ ਹੈ ਜਾਂ ਘਟੀ ਹੈ ?

**ਮੰਤਰੀ:** ਸਪੀਕਰ ਸਾਹਿਬ, ਇਹ ਜਿਹੜੀ ਐਕਸਾਈਜ਼ ਡਿਊਟੀ ਇਨ੍ਹਾਂ ਨੇ 1 ਅਪਰੈਲ, 1993 ਤੋਂ 31 ਜਨਵਰੀ, 1994 ਤੱਕ ਪੁੱਛੀ ਹੈ, ਇਹ ਲਾਸਟ ਈਅਰ ਨਾਲੋਂ ਵਧੀ ਹੈ।

**ਪੰਡਿਤ ਸੋਮ ਦੱਤ ਸ਼ਰਮਾ:** ਮੈਂ ਇਸ ਤੋਂ ਪਿਛਲੇ ਸਾਲ ਬਾਰੇ ਪੁੱਛਿਆ ਹੈ ਕਿ ਉਸ ਵਿਚ ਇਹ ਆਮਦਨੀ ਵਧੀ ਹੈ ਜਾਂ ਘਟੀ ਹੈ ?

**ਮੰਤਰੀ :** ਵਧੀ ਹੈ ਜੀ।

**ਪੰਡਿਤ ਸੋਮ ਦੱਤ ਸ਼ਰਮਾ:** ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਹ ਮਹਿਕਮਾ ਆਰਥਿਕ ਤੌਰ ਤੇ ਪੰਜਾਬ ਦੀ ਬੜੀ ਸਹਾਇਤਾ ਕਰਦਾ ਹੈ ਲੇਕਿਨ ਆਮ ਤੌਰ ਤੇ ਜਿਸ ਤਰ੍ਹਾਂ ਅਸੀਂ ਪੜ੍ਹਦੇ ਹਾਂ ਕਿ ਸ਼ਰਾਬ **ਪੀਣ** ਨਾਲ ਐਨੇ ਆਦਮੀ ਮਰ ਗਏ, ਇਸ ਚੀਜ਼ ਨੂੰ ਧਿਆਨ ਵਿਚ ਰਖਦਿਆਂ ਕੀ ਇਸ ਚੀਜ਼ ਨੂੰ ਮੰਤਰੀ ਜੀ ਯਕੀਨੀ ਬਣਾਉਣਗੇ ਕਿ ਲੋਕਾਂ ਨੂੰ ਠੀਕ ਕੁਆਲਿਟੀ ਦੀ ਸ਼ਰਾਬ ਮਿਲ ਸਕੇ ?

**ਮੰਤਰੀ:** ਸਪੀਕਰ ਸਾਹਿਬ, ਪਿਛਲੇ 2 ਸਾਲਾਂ ਵਿਚ ਇਸ ਕਿਸਮ ਦੀ ਕੋਈ ਘਟਨਾ ਨਹੀਂ ਹੋਈ ਅਤੇ ਨਾ ਹੀ ਅਜਿਹੀ ਕੋਈ ਚੀਜ਼ ਸਾਡੇ ਨੋਟਿਸ ਵਿਚ ਹੈ। ਅਗਰ ਇਨ੍ਹਾਂ ਦੇ ਨੋਟਿਸ ਵਿਚ ਕੋਈ ਹੈ ਤਾਂ ਇਹ ਮੈਨੂੰ ਦੱਸ ਦੇਣ, ਅਸੀਂ ਵਿਚਾਰ ਕਰ ਲਵਾਂਗੇ।

**ਸ੍ਰੀ ਮਲਕੀਤ ਸਿੰਘ ਬੀਰਮੀ:** ਸਪੀਕਰ ਸਾਹਿਬ, ਜਿਹੜੀ ਪਾਲਿਸੀ ਸਰਕਾਰ ਨੇ ਐਤਕੀ ਬਣਾਈ ਹੈ ਜਾਂ ਜਿਹੜੀ ਪਿਛਲੇ ਸਾਲ ਵੀ ਸੀ, ਉਸ ਦੇ ਨਾਲ ਸ਼ਹਿਰਾਂ ਵਿਚ ਵੱਡੇ ਵੱਡੇ ਗਰੁੱਪ ਬਣ ਗਏ ਹਨ। ਹਾਲਤ੍ਹ ਇਹ ਹੋ ਗਈ ਹੈ ਕਿ ਕਰੋੜਪਤੀ ਹੀ ਇਸ ਦੇ ਵਾਸਤੇ ਬਿਡ ਕਰ ਸਕਦਾ ਹੈ ਅਤੇ ਬਾਕੀ ਕੋਈ ਇਸ ਵਿਚ ਐਂਟਰ ਨਹੀਂ ਕਰ ਸਕਦਾ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦਾ ਕੀ ਕਾਰਣ ਹੈ? ਜੇ ਛੋਟੇ ਪੂਲ ਬਣਾਏ ਜਾਂਦੇ ਜਾਂ ਇੰਡਵਿਜੂਅਲ ਬਿਡ ਕਰ ਸਕਦੇ ਹੁੰਦੇ ਤਾਂ ਇਸ ਨਾਲ਼ ਪੰਜਾਬ ਸਰਕਾਰ ਨੂੰ ਹੋਰ ਵੀ ਆਮਦਨ ਹੋ ਸਕਦੀ ਹੈ। ਕੀ ਮੰਤਰੀ ਜੀ ਦੱਸਣਗੇ ਕਿ ਅਜਿਹਾ ਨਾ ਕਰਨ ਦੇ ਕੀ ਕਾਰਣ ਹਨ ?

**ਮੰਤਰੀ:** ਸਪੀਕਰ ਸਾਹਿਬ, ਗਰੁੱਪ ਤਾਂ ਬੜੇ ਛੋਟੇ ਬਣਾਏ ਹਨ। ਪੌਣੇ ਦੋ ਕਰੋੜ ਰੁਪਏ ਤੋਂ ਲੈ ਕੇ ਮੈਕਸੀਮਮ ਪੰਜ ਕਰੋੜ ਰੁਪਏ ਤੱਕ ਦਾ ਗਰੁੱਪ ਹੈ। ਐਕਸਾਈਜ਼ ਪਾਲਿਸੀ ਅਸੀਂ ਸਟੇਟ

[ਆਬਕਾਰੀ ਅਤੇ ਕਰ ਮੰਤਰੀ]
ਦੇ ਰੈਵੇਨਿਊ ਦੇ ਇੰਟਰੈਸਟ ਨੂੰ ਵੇਖਦੇ ਹੋਏ ਬਣਾਉਂਦੇ ਹਾਂ। ਇਸ ਪਾਲਿਸੀ ਕਾਰਣ ਸਾਡੇ ਸਟੇਟ ਦੀ ਆਮਦਨੀ ਵਿਚ ਕਾਫੀ ਇਜ਼ਾਫਾ ਹੋਇਆ ਹੈ।

**ਸ਼੍ਰੀ ਮਲਕੀਤ ਸਿੰਘ ਬੀਰਮੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅਗਰ ਇੰਡਵਿਜੂਅਲ ਸ਼ਾਪਸ ਦੀ ਆਕਸ਼ਨ ਹੋਵੇ ਤਾਂ ਸਰਕਾਰ ਨੂੰ ਜ਼ਿਆਦਾ ਪ੍ਰਾਫਿਟ ਹੁੰਦਾ ਹੈ ਜਾਂ ਪੂਲ ਦੇ ਜ਼ਰੀਏ ਜ਼ਿਆਦਾ ਪ੍ਰਾਫਿਟ ਹੁੰਦਾ ਹੈ?

**ਮੰਤਰੀ:** ਸਪੀਕਰ ਸਾਹਿਬ, ਐਕਸਾਈਜ਼ ਪਾਲਿਸੀ ਬਾਰੇ ਮੈਂ ਜੋ ਰਿਕਾਰਡ ਦੇਖਿਆ ਹੈ, ਉਸ ਤੋਂ ਪਤਾ ਲੱਗਿਆ ਹੈ ਕਿ 1968-69 ਦੇ ਵਿੱਚ ਏਸੇ ਤਰ੍ਹਾਂ ਛੋਟੀਆਂ ਛੋਟੀਆਂ ਦੁਕਾਨਾਂ ਆਕਸ਼ਨ ਹੋਈਆਂ ਸਨ ਔਰ ਉਸ ਵੇਲੇ ਦੀਆਂ ਰੀਕਵਰੀਆਂ ਅਜੇ ਤੱਕ ਵੀ ਠੇਕੇਦਾਰ ਨਹੀਂ ਦੇ ਸਕੇ। ਉਹ ਸਾਰੀ ਐਕਸਾਈਜ਼ ਪਾਲਿਸੀ ਫਲੌਪ ਹੋ ਗਈ ਸੀ।

**ਪੰਡਿਤ ਸੋਮ ਦੱਤ ਸ਼ਰਮਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਹੁਣੇ ਮੇਰੇ ਦੋਸਤ ਨੇ ਛੋਟੇ ਵੱਡੇ ਗਰੁੱਪ ਬਾਰੇ ਸਵਾਲ ਕੀਤਾ ਹੈ, ਮੈਨੂੰ ਤਾਂ ਇਸ ਬਾਰੇ ਕੁਝ ਪਤਾ ਨਹੀਂ; ਕੀ ਮਾਨਯੋਗ ਮਨਿਸਟਰ ਸਾਹਿਬ ਦੇ ਧਿਆਨ ਵਿੱਚ ਹੈ ਕਿ ਜਿਹੜੇ ਲੋਕਾਂ ਨੇ ਉਨ੍ਹਾਂ ਦਿਨਾਂ ਦੇ ਵਿੱਚ ਜਦੋਂ ਕੋਈ ਠੇਕੇ ਨਹੀਂ ਲੈਂਦਾ ਸੀ, ਠੇਕੇ ਲਏ ਔਰ ਉਹ ਸ਼ਹੀਦ ਹੋ ਗਏ, ਉਨ੍ਹਾਂ ਦੇ ਪਰਵਾਰਾਂ ਨੂੰ ਕੋਈ ਸਹਾਇਤਾ ਦੇਣ ਜਾਂ ਸਪੋਰਟ ਕਰਨ ਦੀ ਕੋਈ ਸਕੀਮ ਰੱਖੀ ਸੀ?

**ਮੰਤਰੀ:** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਟੈਰੋਰਿਸਟ ਅਫੈਕਟਿਡ ਫੈਮਲੀ ਨਾਲ ਜੋ ਵੀ ਕੋਈ ਕੇਜੂਐਲਟੀ ਹੋਈ ਸੀ, ਉਸ ਵਾਸਤੇ ਇਕ ਲੱਖ ਰੁਪਿਆ ਦੇਣ ਅਤੇ ਪੈਨਸ਼ਨ ਦੇਣ ਦੀ ਸਕੀਮ ਬਣਾਈ ਹੈ। ਕੇਵਲ ਠੇਕਿਆਂ ਦੇ ਸਬੰਧ ਵਿਚ ਅਜਿਹੀ ਕੋਈ ਸਕੀਮ ਨਹੀਂ ਹੈ ਜੀ।

**ਸ਼੍ਰੀ ਭਗਵਾਨ ਦਾਸ ਅਰੋੜਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਰ ਅਤੇ ਆਬਕਾਰੀ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਾਲ ਜੋ ਹੁਣੇ ਸ਼ਰਾਬ ਦੇ ਠੇਕਿਆਂ ਦੀ ਨਿਲਾਮੀ ਹੋਈ ਸੀ, ਕਈ ਜ਼ਿਲ੍ਹਿਆਂ ਦੇ ਵਿੱਚ ਉਹ 70 ਪ੍ਰਤੀਸ਼ਤ ਇਨਕਰੀਜ਼ ਹੋਈ ਔਰ ਕਈਆਂ ਦੇ ਵਿੱਚ ਕੇਵਲ 10—12 ਪ੍ਰਤੀਸ਼ਤ ਇਨਕਰੀਜ਼ ਹੋਈ, ਇਸ ਦੇ ਕੀ ਕਾਰਨ ਹਨ?

**ਮੰਤਰੀ:** ਸਪੀਕਰ ਸਾਹਿਬ, ਸਾਡੀ ਪਾਲਿਸੀ ਦੇ ਮੁਤਾਬਕ ਆਕਸ਼ਨ ਕਰਾਈ ਜਾਂਦੀ ਹੈ। ਓਪਨ-ਬਿੱਡ ਹੁੰਦੀ ਹੈ। ਹਰ ਆਕਸ਼ਨ ਦੇ ਵਿੱਚ ਹਾਈਐਸਟ ਬਿੱਡਰ ਜਿਹੜਾ ਹੁੰਦਾ ਹੈ, ਉਹ ਠੇਕਾ ਲੈ ਜਾਂਦਾ ਹੈ।

**ਸ਼੍ਰੀ ਵਿਜੇ ਕੁਮਾਰ ਸਾਥੀ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਵੇਂ ਇਨ੍ਹਾਂ ਨੇ ਇਸ ਸਾਲ ਨਿਲਾਮੀ ਬਾਰੇ ਜਾਣਕਾਰੀ ਦਿੱਤੀ ਹੈ

ਕਿ ਆਮਦਨ ਵਧੀ ਹੈ ਔਰ ਕਿਸੇ ਨਾ ਕਿਸੇ ਜ਼ਿਲ੍ਹੇ ਦੇ ਵਿੱਚ ਇਹ ਘਟੀ ਵੀ ਹੋਏਗੀ, ਜਿੱਥੇ ਆਬਾਦੀ ਦੇ ਹਿਸਾਬ ਨਾਲ ਇਨਕਮ ਵਧਦੀ ਹੈ, ਉਥੇ ਬਲੈਕ ਵੀ ਚਲਦੀ ਹੋਏਗੀ.. .. ਮਿਲਾਵਟ

**ਸ੍ਰੀ ਸਪੀਕਰ:** ਸਾਥੀ ਜੀ, ਸਵਾਲ ਵੀ ਪੁੱਛੋਗੇ ਜਾਂ ਲੈਕਚਰ ਹੀ ਕਰੀ ਜਾਓਗੇ?

**ਸ੍ਰੀ ਵਿਜੇ ਕੁਮਾਰ ਸਾਥੀ:** ਕੀ ਮਾਨਯੋਗ ਮੰਤਰੀ ਜੀ, ਜਿਵੇਂ ਦਿੱਲੀ ਦੇ ਵਿੱਚ ਸਰਕਾਰੀ ਦੁਕਾਨਾਂ ਖੋਲ੍ਹੀਆਂ ਗਈਆਂ ਹਨ ਔਰ ਕੋਈ ਅੱਡਲਟਰੇਸ਼ਨ ਵੀ ਨਹੀਂ ਹੁੰਦੀ, ਕੀ ਉਹੀ ਨੀਤੀ ਅਪਣਾ ਕੇ ਸਾਡੇ ਏਥੇ ਉਸੇ ਪੈਟਰਨ ਤੇ ਦੁਕਾਨਾਂ ਖੋਲ੍ਹਣਗੇ ਜਿਸ ਨਾਲ ਕਿ ਲੋਕਾਂ ਦੀ ਸਿਹਤ ਤੇ ਅਸਰ ਵੀ ਨਹੀਂ ਪਵੇਗਾ ?

**ਮੰਤਰੀ:** ਸਪੀਕਰ ਸਾਹਿਬ ਮੈਂ ਪਹਿਲਾਂ ਵੀ ਕਹਿ ਚੁੱਕਾ ਹਾਂ ਕਿ ਪਿਛਲੇ ਦੋ ਸਾਲਾਂ ਦੇ ਵਿੱਚ ਜਦੋਂ ਤੋਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਆਈ ਹੈ, ਇਸ ਤਰ੍ਹਾਂ ਦੀ ਕੋਈ ਇਲੀਸਿੱਟ ਡਿਸਟੀਲੇਸ਼ਨ ਦਾ ਇੰਸੀਡੈਂਟ ਨਹੀਂ ਹੋਇਆ। ਬਾਕੀ ਜਿਹੜਾ ਦਿੱਲੀ ਪੈਟਰਨ ਤੇ ਇਨ੍ਹਾਂ ਨੇ ਕਿਹਾ ਹੈ ਕਿ ਇਥੇ ਵੀ ਇਹੀ ਪਾਲਿਸੀ ਬਣੇ, ਅਸੀਂ ਉਸਦੇ ਬਾਰੇ ਵਿਚਾਰ ਕਰ ਲਵਾਂਗੇ।

---

## ਨਵੇ ਰਾਸ਼ਨ ਡਿਪੂ ਖੋਲ੍ਹਣੇ

*1819. **ਸਰਦਾਰ ਈਸ਼ਰ ਸਿੰਘ:** ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਇਸ ਸਮੇਂ ਚਲ ਰਹੇ ਰਾਸ਼ਨ ਡਿਪੂਆਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਕਿੰਨੀ ਹੈ ਅਤੇ ਸਾਲ 1993-94 ਦੌਰਾਨ ਜ਼ਿਲ੍ਹਾਵਾਰ ਕਿੰਨੇ ਨਵੇਂ ਰਾਸ਼ਨ ਡਿਪੂ ਖੋਲ੍ਹੇ ਗਏ ਅਤੇ 1994-95 ਲਈ ਕਿੰਨੀਆਂ ਤਜਵੀਜ਼ਾਂ ਪੈਂਡਿੰਗ ਹਨ ?

**ਸਰਦਾਰ ਲਾਲ ਸਿੰਘ:** ਇਸ ਸਮੇਂ ਚੱਲ ਰਹੇ ਰਾਸ਼ਨ ਡਿਪੂਆਂ ਦੀ ਜ਼ਿਲ੍ਹਾਵਾਰ ਗਿਣਤੀ ਅਨੁਲੱਗ-"ੳ" ਵਿੱਚ ਦਿੱਤੀ ਗਈ ਹੈ, ਜਿਸ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

ਸਾਲ 1993-94 ਦੌਰਾਨ ਜ਼ਿਲ੍ਹਾਵਾਰ ਨਵੇਂ ਖੋਲ੍ਹੇ ਗਏ ਰਾਸ਼ਨ ਡਿਪੂਆਂ ਦੀ ਗਿਣਤੀ ਅਨੁਲੱਗ-"ਅ" ਵਿੱਚ ਦਿੱਤੀ ਗਈ ਹੈ, ਜਿਸ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

ਸਾਲ 1994-95 ਲਈ ਨਵੇਂ ਰਾਸ਼ਨ ਡੀਪੂ ਖੋਲ੍ਹਣ ਬਾਰੇ ਪੈਂਡਿੰਗ ਤਜਵੀਜ਼ਾਂ ਦੀ ਗਿਣਤੀ ਅਨੁਲੱਗ-"ੲ" ਵਿੱਚ ਦਿੱਤੀ ਗਈ ਹੈ, ਜਿਸ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

### ਅਨੁਲਗ-"ੳ"

### ਇਸ ਸਮੇਂ ਚਲ ਰਹੇ ਰਾਸ਼ਨ ਡਿਪੂਆਂ ਦੀ ਜਿਲ੍ਹੇਵਾਰ ਗਿਣਤੀ

| ਲੜੀ ਨੰ: | ਜ਼ਿਲ੍ਹੇ ਦਾ ਨਾਂ | | ਗਿਣਤੀ |
|---|---|---|---|
| 1 | ਅੰਮ੍ਰਿਤਸਰ | .. | 1,498 |
| 2 | ਬਠਿੰਡਾ | .. | 416 |

[ਖੁਰਾਕ ਅਤੇ ਸਪਲਾਈਜ਼ ਮੰਤਰੀ]

| ਲੜੀ ਨੰ: | ਜ਼ਿਲ੍ਹੇ ਦਾ ਨਾਂ | | ਗਿਣਤੀ |
|---|---|---|---|
| 3 | ਫਰੀਦਕੋਟ | .. | 798 |
| 4 | ਫਤਿਹਗੜ੍ਹ ਸਾਹਿਬ | .. | 328 |
| 5 | ਫਿਰੋਜ਼ਪੁਰ | .. | 833 |
| 6 | ਗੁਰਦਾਸਪੁਰ | .. | 1270 |
| 7 | ਹੁਸ਼ਿਆਰਪੁਰ | .. | 693 |
| 8 | ਜਲੰਧਰ | .. | 1,080 |
| 9 | ਕਪੂਰਥਲਾ | .. | 310 |
| 10 | ਲੁਧਿਆਣਾ | .. | 1,201 |
| 11 | ਮਾਨਸਾ | .. | 307 |
| 12 | ਪਟਿਆਲਾ | .. | 1,009 |
| 13 | ਰੋਪੜ | .. | 493 |
| 14 | ਸੰਗਰੂਰ | .. | 889 |
| | ਕੁੱਲ | .. | 11,125 |

## ਅਨੁਲੱਗ "ਅ"

ਸਾਲ 1993-94 ਦੌਰਾਨ ਜ਼ਿਲ੍ਹਾਵਾਰ ਨਵੇਂ ਖੋਲ੍ਹੇ ਗਏ ਰਾਸ਼ਨ ਡਿਪੂਆਂ ਦੀ ਗਿਣਤੀ

| ਲੜੀ ਨੰ: | ਜ਼ਿਲ੍ਹੇ ਦਾ ਨਾਂ | | ਗਿਣਤੀ |
|---|---|---|---|
| 1 | 2 | | 3 |
| 1 | ਅੰਮ੍ਰਿਤਸਰ | .. | 60 |
| 2 | ਬਠਿੰਡਾ | .. | 3 |
| 3 | ਫਰੀਦਕੋਟ | .. | 26 |

| ਲੜੀ ਨੰ: | ਜ਼ਿਲੇ ਦਾ ਨਾਂ | | ਗਿਣਤੀ |
|---|---|---|---|
| 4 | ਫਤਿਹਗੜ੍ਹ ਸਾਹਿਬ | .. | 20 |
| 5 | ਫਿਰੋਜ਼ਪੁਰ | .. | 29 |
| 6 | ਗੁਰਦਾਸਪੁਰ | .. | 128 |
| 7 | ਹੁਸ਼ਿਆਰਪੁਰ | .. | 56 |
| 8 | ਜਲੰਧਰ | .. | 39 |
| 9 | ਕਪੂਰਥਲਾ | .. | 23 |
| 10 | ਲੁਧਿਆਣਾ | .. | 34 |
| 11 | ਮਾਨਸਾ | .. | ਨਿਲ |
| 12 | ਪਟਿਆਲਾ | .. | 40 |
| 13 | ਰੋਪੜ | .. | 34 |
| 14 | ਸੰਗਰੂਰ | .. | 33 |
| | ਕੁੱਲ | .. | 525 |

ਅਨੁਲੱਗ-"ੲ"

ਸਾਲ 1994-95 ਲਈ ਨਵੇਂ ਰਾਸ਼ਨ ਡਿਪੂ ਖੋਲ੍ਹਣ ਬਾਰੇ ਪੈਂਡਿੰਗ ਤਜਵੀਜਾਂ ਦਾ ਵੇਰਵਾ ।

| ਲੜੀ ਨੰ: | ਜ਼ਿਲ੍ਹੇ ਦਾ ਨਾਂ | | ਪੈਂਡਿੰਗ ਤਜ਼ਵੀਜਾਂ ਦੀ ਗਿਣਤੀ |
|---|---|---|---|
| 1 | ਅੰਮ੍ਰਿਤਸਰ | .. | 31 |
| 2 | ਬਠਿੰਡਾ | .. | 6 |
| 3 | ਫਰੀਦਕੋਟ | .. | 8 |

[ਖੁਰਾਕ ਅਤੇ ਸਪਲਾਈਜ ਮੰਤਰੀ]

| ਲੜੀ ਨੰ: | ਜ਼ਿਲ੍ਹੇ ਦਾ ਨਾਂ | | ਪੈਂਡਿੰਗ ਤਜ਼ਵੀਜਾਂ ਦੀ ਗਿਣਤੀ |
|---|---|---|---|
| 4 | ਫਤਹਿਗੜ੍ਹ ਸਾਹਿਬ | .. | 10 |
| 5 | ਫਿਰੋਜ਼ਪੁਰ | .. | 49 |
| 6 | ਗੁਰਦਾਸਪੁਰ | .. | 12 |
| 7 | ਹੁਸ਼ਿਆਰਪੁਰ | .. | 3 |
| 8 | ਜਲੰਧਰ | .. | 49 |
| 9 | ਕਪੂਰਥਲਾ | .. | 12 |
| 10 | ਲੁਧਿਆਣਾ | .. | 75 |
| 11 | ਮਾਨਸਾ | .. | 13 |
| 12 | ਪਟਿਆਲਾ | .. | 7 |
| 13 | ਰੋਪੜ | .. | 28 |
| 14 | ਸਗਰੂਰ | .. | 28 |
| | ਕੁੱਲ | .. | 371 |

**ਸਰਦਾਰ ਈਸ਼ਰ ਸਿੰਘ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ 1994-95 ਵਿੱਚ ਕਿੰਨੇ ਨਵੇਂ ਰਾਸ਼ਨ ਡੀਪੂ ਖੋਲ੍ਹੇ ਜਾਣਗੇ? 371 ਅਜੇ ਵੀ ਪੈਂਡਿੰਗ ਪਏ ਹਨ, ਇਨ੍ਹਾਂ ਦਾ ਕਦੋਂ ਤੱਕ ਨਿਪਟਾਰਾ ਕੀਤਾ ਜਾਵੇਗਾ?

**ਮੰਤਰੀ:** ਸਪੀਕਰ ਸਾਹਿਬ, ਇਹ ਦੁਬਾਰਾ ਸਪਲੀਮੈਂਟਰੀ ਕਰਨ।

**ਸ੍ਰੀ ਸਪੀਕਰ:** ਸਰਦਾਰ ਈਸ਼ਰ ਸਿੰਘ, ਸਪਲੀਮੈਂਟਰੀ ਦੁਬਾਰਾ ਪੁੱਛੋ।

**ਸਰਦਾਰ ਈਸ਼ਰ ਸਿੰਘ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ 1994-95 ਵਿੱਚ ਕਿੰਨੇ ਰਾਸ਼ਨ ਡੀਪੂ ਨਵੇਂ ਖੋਲ੍ਹੇ ਜਾਣਗੇ? 371 ਅਜੇ ਵੀ ਪੈਂਡਿੰਗ ਪਏ ਹਨ, ਇਨ੍ਹਾਂ ਦਾ ਕਦੋਂ ਤੱਕ ਨਿਪਟਾਰਾ ਕਰ ਦਿੱਤਾ ਜਾਵੇਗਾ?

**ਮੰਤਰੀ:** ਸਪੀਕਰ ਸਾਹਿਬ, ਇਸ ਦਾ ਜਵਾਬ ਤਾਂ ਪਹਿਲਾਂ ਹੀ ਦਿੱਤਾ ਜਾ ਚੁੱਕਾ ਹੈ। 371 ਡੀਪੂ ਜਿਹੜੇ ਪੰਜਾਬ ਦੇ ਵਿੱਚ ਖੋਲ੍ਹੇ ਜਾਣਗੇ, ਅਨੈਕਸਚਰ "ਈ" ਅਨੁਸਾਰ ਇਨ੍ਹਾਂ ਦਾ ਜਲਦੀ

ਤੋਂ ਜਲਦੀ ਨਿਪਟਾਰਾ ਕਰ ਦੇਵਾਂਗੇ। ਇਸ ਵਾਸਤੇ ਜ਼ਿਲ੍ਹਾ ਪੱਧਰ ਤੇ ਕਮੇਟੀਆਂ ਬਣੀਆਂ ਹੋਈਆਂ ਹਨ ਜਿਨ੍ਹਾਂ ਦੇ ਚੇਅਰਮੈਨ ਡੀ.ਸੀ. ਹੁੰਦੇ ਹਨ। ਉਨ੍ਹਾਂ ਨੂੰ ਹਦਾਇਤਾਂ ਜਾਰੀ ਕਰ ਦਿੱਤੀਆਂ ਹਨ ਕਿ ਜਲਦੀ ਤੋਂ ਜਲਦੀ ਨਿਪਟਾਰਾ ਕਰ ਦਿੱਤਾ ਜਾਵੇ।

**ਸਰਦਾਰ ਈਸ਼ਰ ਸਿੰਘ:** ਜਲਦੀ ਤੋਂ ਜਲਦੀ ਲਈ ਇਹ ਕੋਈ ਸਮਾਂ ਬੱਧ ਪ੍ਰੋਗਰਾਮ ਕਰਨਗੇ ?

**ਸ੍ਰੀ ਸਪੀਕਰ :** ਇਹ ਟਾਈਮ ਪੁੱਛਦੇ ਹਨ, ਕਿੰਨੇ ਟਾਈਮ ਤੱਕ ਕਰ ਦਿਓਗੇ ?

**ਮੰਤਰੀ:** ਜਲਦੀ ਤੋਂ ਜਲਦੀ ਕਰ ਦਿਆਂਗੇ। ਜਿੰਨਾ ਜਲਦੀ ਕਹਿਣਗੇ, ਕਰ ਦਿਆਂਗੇ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਡਿਪੂ ਹੋਲਡਰਾਂ ਨੂੰ ਕਮਿਸ਼ਨ ਦਿੱਤਾ ਜਾਂਦਾ ਹੈ, ਉਹ ਬੜਾ ਪੁਰਾਣਾ ਤਹਿ ਕੀਤਾ ਹੋਇਆ ਹੈ। ਹੁਣ ਕੀਮਤਾਂ ਬਹੁਤ ਵਧ ਗਈਆਂ ਹਨ। ਉਸ ਕਮਿਸ਼ਨ ਨਾਲ ਉਨ੍ਹਾਂ ਨੂੰ ਘਾਟਾ ਪੈਂਦਾ ਹੈ ਅਤੇ ਪਰਾਫਿਟ ਨਹੀਂ ਹੁੰਦਾ, ਜਿਸ ਕਰਕੇ ਉਹ ਬਲੈਕ ਵੀ ਕਰਦੇ ਹਨ। ਕੀ ਸਰਕਾਰ ਦੇ ਇਹ ਵਿਚਾਰਅਧੀਨ ਹੈ ਕਿ ਡਿਪੂ ਹੋਲਡਰਾਂ ਦਾ ਕਮਿਸ਼ਨ ਵਧਾਇਆ ਜਾਵੇਗਾ ਅਤੇ ਇਸ ਲਈ ਕੀ ਸਰਕਾਰ ਕਮਿਸ਼ਨ ਦਰਾਂ ਨੂੰ ਨਵੇਂ ਸਿਰੇ ਤੋਂ ਸੋਧਣ ਦੀ ਤਜ਼ਵੀਜ ਰੱਖਦੀ ਹੈ ?

**ਮੰਤਰੀ:** ਸਪੀਕਰ ਸਾਹਿਬ, ਕੁਝ ਦਿਨ ਹੋਏ ਸਾਰੇ ਪੰਜਾਬ ਦੇ ਡਿਪੂ ਹੋਲਡਰਾਂ ਦੀ ਐਸੋਸੀਏਸ਼ਨ ਦੇ ਮੈਂਬਰ ਮੈਨੂੰ ਮਿਲੇ ਸਨ ਅਤੇ ਉਨ੍ਹਾਂ ਨਾਲ ਮੀਟਿੰਗ ਕੀਤੀ ਸੀ। ਸਾਰੇ ਅਫਸਰ ਸਾਹਿਬਾਨ ਹਾਜ਼ਰ ਸਨ। ਉਨ੍ਹਾਂ ਨੇ ਇਹ ਤਜਵੀਜ਼ ਰੱਖੀ ਸੀ ਅਤੇ ਅਸੀਂ ਇਸ ਤੇ ਵਿਚਾਰ ਕਰ ਰਹੇ ਹਾਂ।

**ਸ੍ਰੀ ਮਲਕੀਤ ਬੀਰਮੀ :** ਸਪੀਕਰ ਸਾਹਿਬ, ਜਿਹੜੀਆਂ ਸਸਤੇ ਭਾਅ ਦੀਆਂ ਦੁਕਾਨਾਂ ਖੋਲ੍ਹੀਆਂ ਜਾਂਦੀਆਂ ਹਨ, ਉਹ ਸਿਰਫ ਗਰੀਬ ਲੋਕਾਂ ਨੂੰ ਸਸਤਾ ਰਾਸ਼ਨ ਦੇਣ ਵਾਸਤੇ ਹੀ ਖੋਲ੍ਹੀਆਂ ਜਾਂਦੀਆਂ ਹਨ। ਪਰ ਇਹ ਵੇਖਣ ਵਿੱਚ ਆਇਆ ਹੈ ਕਿ ਉਨ੍ਹਾਂ ਦੁਕਾਨਾਂ ਤੋਂ ਰਾਸ਼ਨ ਬਜ਼ਾਰ ਦੇ ਭਾਅ ਤੋਂ ਵੀ ਮਹਿੰਗਾ ਵੇਚਿਆ ਜਾ ਰਿਹਾ ਹੈ। ਮੈਨੂੰ ਮੰਤਰੀ ਸਾਹਿਬ ਇਹ ਜਵਾਬ ਨਾ ਦੇ ਦੇਣ ਕਿ ਵੱਖਰਾ ਸਵਾਲ ਦੇ ਦਿਓ, ਜਵਾਬ ਦੇ ਦੇਵਾਂਗੇ ਜਾਂ ਇਨਕੁਆਰੀ ਕਰਵਾ ਲਵਾਂਗੇ, ਆਲਮੋਸਟ 95 ਪ੍ਰਤੀਸ਼ਤ ਡਿਪੂ ਵਾਲੇ ਬਲੈਕ ਕਰ ਰਹੇ ਹਨ। ਕੀ ਮੰਤਰੀ ਜੀ ਇਸ ਬਾਰੇ ਕੋਈ ਸਟੈੱਪਸ ਚੁੱਕ ਰਹੇ ਹਨ ?

**ਮੰਤਰੀ:** ਸਪੀਕਰ ਸਾਹਿਬ, ਅਸੀਂ ਇਸ ਸਬੰਧੀ ਹਦਾਇਤਾਂ ਜਾਰੀ ਕੀਤੀਆਂ ਹੋਈਆਂ ਹਨ। ਸਾਰੇ ਅਫਸਰਾਂ ਨੂੰ ਇਕ ਟਾਰਗੈੱਟ ਦਿੱਤਾ ਹੋਇਆ ਹੈ ਅਤੇ ਉਹ ਬਕਾਇਦਾ ਤੌਰ ਤੇ ਉਸ ਟਾਰਗੈੱਟ ਦੇ ਮੁਤਾਬਿਕ ਡਿਪੂਆਂ ਦੀ ਚੈਕਿੰਗ ਕਰਦੇ ਹਨ। ਜਿਥੇ ਵੀ ਕੋਈ ਗਲਤ ਗੱਲ ਨਿਕਲਦੀ ਹੈ, ਜਾਂ ਕੋਈ ਪਕੜਿਆ ਜਾਂਦਾ ਹੈ ਤਾਂ ਉਨ੍ਹਾਂ ਡਿਪੂਆਂ ਵਾਲਿਆਂ ਦੇ ਖਿਲਾਫ ਕਾਰਵਾਈ ਕੀਤੀ ਜਾਂਦੀ ਹੈ।

[ਖੁਰਾਕ ਅਤੇ ਸਪਲਾਈਜ਼ ਮੰਤਰੀ]

ਜੇਕਰ ਇਨ੍ਹਾਂ ਦੇ ਧਿਆਨ ਵਿਚ ਕੋਈ ਸਪੈਸੀਫਿਕ ਕੇਸ ਹੈ ਤਾਂ ਦੱਸ ਦੇਣ, ਇਨਕੁਆਰੀ ਕਰਵਾ ਲਈ ਜਾਵੇਗੀ।

**ਸਰਦਾਰ ਰਾਜ ਸਿੰਘ ਖੇੜੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਦੀ ਪਾਲਿਸੀ ਹੈ ਕਿ ਪਿੰਡਾਂ ਵਿੱਚ ਡਿਪੂ ਪੜ੍ਹੇ-ਲਿਖੇ ਬੇਰੁਜ਼ਗਾਰ ਲੋਕਾਂ ਨੂੰ ਦਿੱਤੇ ਜਾਣੇ ਹਨ । ਪਰ ਵੇਖਣ ਵਿਚ ਆਉਂਦਾ ਹੈ ਕਿ ਪਿੰਡਾਂ ਵਿੱਚ ਬਾਹਰਲੇ ਬੰਦਿਆਂ ਨੇ ਡਿਪੂ ਲਏ ਹੋਏ ਹਨ ਅਤੇ ਲੋਕਾਂ ਨੂੰ ਜ਼ਰੂਰੀ ਵਸਤਾਂ ਲੈਣ ਵਿੱਚ ਬੜੀ ਦਿੱਕਤ ਆਉਂਦੀ ਹੈ। ਕੀ ਮੰਤਰੀ ਜੀ ਦੇ ਧਿਆਨ ਵਿਚ ਇਹ ਗੱਲ ਹੈ ਕਿ ਬਾਹਰਲੇ ਲੋਕਾਂ ਨੇ ਡਿਪੂ ਲਏ ਹੋਏ ਹਨ ?

**ਮੰਤਰੀ:** ਸਪੀਕਰ ਸਾਹਿਬ, ਪਿੰਡਾਂ ਵਿਚ ਡਿਪੂ ਅਲਾਟ ਕਰਨ ਦਾ ਇਕ ਪ੍ਰੋਸੀਜਰ ਹੈ । ਉਥੋਂ ਦੀ ਪੰਚਾਇਤ ਮਤਾ ਪਾਸ ਕਰਕੇ ਬੰਦੇ ਦੀ ਸਿਫਾਰਸ਼ ਕਰਦੀ ਹੈ ਕਿ ਉਸ ਨੂੰ ਡਿਪੂ ਦਿੱਤਾ ਜਾਵੇ ਜਾਂ ਪਿੰਡ ਵਿਚ ਜੋ ਕੋਆਪ੍ਰੇਟਿਵ ਸੁਸਾਇਟੀ ਬਣੀ ਹੋਈ ਹੈ ਤਾਂ ਉਸ ਨੂੰ ਡਿਪੂ ਅਲਾਟ ਕੀਤਾ ਜਾਂਦਾ ਹੈ। ਇਹ ਤਾਂ ਪਿੰਡ ਵਾਲਿਆਂ ਨੂੰ ਵੇਖਣਾ ਚਾਹੀਦਾ ਹੈ ਕਿ ਉਹ ਕਿਸ ਬੰਦੇ ਦੀ ਸਿਫਾਰਸ਼ ਕਰ ਰਹੇ ਹਨ। ਜੇਕਰ ਕੋਈ ਇਤਰਾਜ਼ ਹੋਵੇ ਕਿ ਉਹ ਬੰਦਾ ਠੀਕ ਨਹੀਂ ਅਤੇ ਉਹ ਲਿਖ ਕੇ ਦੁਬਾਰਾ ਭੇਜ ਦੇਣ ਤਾਂ ਅਸੀਂ ਉਸ ਨੂੰ ਬਦਲ ਦੇਵਾਂਗੇ।

**ਸ੍ਰੀ ਵਿਜੇ ਕੁਮਾਰ ਸਾਥੀ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਮੂਮਨ ਪਿੰਡਾਂ ਵਿਚ ਫਰਜ਼ੀ ਨਾਂਵਾਂ ਤੇ ਡਿਪੂ ਅਲਾਟ ਕਰਵਾਏ ਹੁੰਦੇ ਹਨ ਅਤੇ 5-5 ਜਾਂ 6-6 ਡਿਪੂ ਅਲਾਟ ਕਰਵਾਏ ਹੁੰਦੇ ਹਨ । ਇਸ ਦੀ ਜਾਣਕਾਰੀ ਮੰਤਰੀ ਜੀ ਨੂੰ ਤਾਂ ਘੱਟ ਹੋਵੇਗੀ ਪਰ ਜਿਹੜੇ ਮੌਕੇ ਦੇ ਅਫਸਰ ਹੁੰਦੇ ਹਨ, ਉਨ੍ਹਾਂ ਕੋਲ ਬਕਾਇਦਾ ਹੁੰਦੀ ਹੈ ਕਿਉਂਕਿ ਉਨ੍ਹਾਂ ਨੇ ਮਹੀਨਾ ਲੈਣਾ ਹੁੰਦਾ ਹੈ। ਮੈਨੂੰ ਮੰਤਰੀ ਜੀ ਦੀ ਕਾਬਲੀਅਤ ਉਤੇ ਤਾਂ ਕੋਈ ਸ਼ੱਕ ਨਹੀਂ ਹੈ । ਪਰ ਜੇਕਰ ਉਨ੍ਹਾਂ ਨੂੰ ਅਜਿਹੇ ਕੇਸਾਂ ਦੀ ਦਰਖਾਸਤ ਦਿੱਤੀ ਜਾਵੇ ਤਾਂ ਕੀ ਉਹ ਇਸ ਦੀ ਘੋਖ ਕਰਵਾਉਣਗੇ ਤਾਂ ਕਿ ਜਿਹੜੇ ਸਹੀ ਵਿਅਕਤੀ ਹਨ, ਉਨ੍ਹਾਂ ਨੂੰ ਡਿਪੂ ਅਲਾਟ ਕੀਤਾ ਜਾਵੇ ?

**ਮੰਤਰੀ:** ਸਪੀਕਰ ਸਾਹਿਬ, ਅਸੀਂ ਆਪਣੇ ਤੌਰ ਤੇ ਕੋਸ਼ਿਸ਼ ਕਰਦੇ ਹਾਂ ਕਿ ਜਿਥੇ ਵੀ ਲੋਕਾਂ ਨੇ ਬੇਨਾਮੀ ਨਾਵਾਂ ਤੇ ਕੋਈ ਡਿਪੂ ਅਲਾਟ ਕਰਵਾਏ ਹੋਏ ਹਨ ਜਾਂ ਇੱਕ ਨਾਲੋਂ ਵੱਧ ਡਿਪੂ ਲਏ ਹੋਏ ਹਨ, ਜਿਥੇ ਵੀ ਕੋਈ ਅਜਿਹੀ ਗੱਲ ਨੋਟਿਸ ਵਿੱਚ ਆਵੇਗੀ ਤਾਂ ਉਥੇ ਜ਼ਰੂਰ ਵਿਚਾਰ ਕੀਤਾ ਜਾਵੇਗਾ। ਜਿਥੋਂ ਤੱਕ ਮੈਂਬਰ ਸਾਹਿਬ ਦਾ ਸਵਾਲ ਹੈ, ਜੇਕਰ ਉਨ੍ਹਾਂ ਦੇ ਨੋਟਿਸ ਵਿੱਚ ਕੋਈ ਅਜਿਹਾ ਕੇਸ ਹੈ ਤਾਂ ਉਹ ਦੱਸ ਦੇਣ। ਅਸੀਂ ਉਸ ਦੇ ਖ਼ਿਲਾਫ ਐਕਸ਼ਨ ਲਵਾਂਗੇ।

———

ਜ਼ਿਲ੍ਹਾ ਮਾਨਸਾ ਦੇ ਸਕੂਲਾਂ ਵਿਚ ਪੇਸ਼ਾਵਾਰਾਨਾ ਸਿਖਿਆ ਸ਼ੁਰੂ ਕਰਨਾ

*1869. (1) ਸਰਦਾਰ ਸ਼ੇਰ ਸਿੰਘ
(2) ਸਰਦਾਰ ਕਿਰਪਾਲ ਸਿੰਘ ਮਾਖਾ } : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਮਾਨਸਾ ਵਿਚ ਇਸ ਸਮੇਂ ਅਜਿਹੇ ਕੁੱਲ ਕਿੰਨੇ ਸਕੂਲ ਹਨ ਜਿਨ੍ਹਾਂ ਵਿਚ ਪੇਸ਼ਾਵਰਾਨਾ ਸਿੱਖਿਆ ਸ਼ੁਰੂ ਕੀਤੀ ਜਾ ਚੁੱਕੀ ਹੈ ;

(ਅ) ਕੀ ਸਰਕਾਰ ਨੇੜੇ ਭਵਿੱਖ ਵਿਚ ਉਕਤ ਜ਼ਿਲ੍ਹੇ ਦੇ ਹੋਰ ਵਧੇਰੇ ਸਕੂਲਾਂ ਵਿਚ ਪੇਸ਼ਾਵਰਾਨਾ ਸਿਖਿਆ ਸ਼ੁਰੂ ਕਰਨ ਦਾ ਵਿਚਾਰ ਰੱਖਦੀ ਹੈ, ਜੇਕਰ ਅਜਿਹਾ ਹੋਵੇ ਤਾਂ ਉਸਦਾ ਵੇਰਵਾ ਕੀ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : (ੳ) ਜ਼ਿਲ੍ਹਾ ਮਾਨਸਾ ਵਿੱਚ ਅਜਿਹੇ ਸਕੂਲਾਂ ਦੀ ਗਿਣਤੀ 5 ਹੈ ।

(ਅ) ਨਿਕਟ ਭਵਿੱਖ ਵਿੱਚ ਇਸ ਜ਼ਿਲ੍ਹੇ ਦੇ 5 ਹੋਰ ਸਕੂਲਾਂ ਵਿੱਚ ਪੇਸ਼ਾਵਰਾਨਾ ਸਿੱਖਿਆ ਲਾਗੂ ਕਰਨ ਦੀ ਤਜਵੀਜ਼ ਹੈ। ਇਹਨਾਂ ਸਕੂਲਾਂ ਦੇ ਨਾਂ ਤੇ ਕੋਰਸਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :

| ਲੜੀ ਨੰ: | ਸਕੂਲ ਦਾ ਨਾਂ | | ਉਪਲੱਭਧ ਵੋਕੇਸ਼ਨਲ ਕੋਰਸਿਜ਼ |
|---|---|---|---|
| 1 | ਸ:ਸ:ਸ:ਸ: (ਲ), ਮਾਨਸਾ | .. | 1. ਕੰਪਿਊਟਰ ਸਾਇੰਸ<br>2. ਇੰਜੀਨੀਅਰਿੰਗ ਡਰਾਫਟਿੰਗ ਅਤੇ ਡੁਪਲੀਕੇਟਿੰਗ<br>3. ਇਲੈਕਟਰੋਨਿਕਸ |
| 2 | ਸ:ਸ:ਸ:(ਗ), ਬੁਢਲਾਡਾ | .. | 1. ਇਲੈਕਟਰੋਨਿਕਸ<br>2. ਕੰਪਿਊਟਰ ਸਾਇੰਸ<br>3. ਸਕੱਤਰੇਤ ਪ੍ਰੈਕਟਿਸ |
| 3 | ਸ:ਸ:ਸ:ਸ: (ਲ), ਬਰੇਟਾ | .. | 1. ਮਕੈਨੀਕਲ ਇੰਜੀਨੀਅਰਿੰਗ<br>2. ਇਲੈਕਟਰੀਕਲ ਇੰਜੀਨੀਅਰਿੰਗ<br>3. ਇਲੈਕਟਰੋਨਿਕ (ਆਰ.ਐਨ.ਟੀ.) |

[ਸਿੱਖਿਆ ਮੰਤਰੀ]

| ਲੜੀ ਨ: | ਸਕੂਲ ਦਾ ਨਾਂ | | ਉਪਲੱਬਧ ਵੋਕੇਸ਼ਨਲ ਕੋਰਸਿਜ |
|---|---|---|---|
| 4 | ਸ:ਸ:ਸ:ਸ. ਭਿੱਖੀ | .. | 1. ਹਾਰਟੀਕਲਚਰ<br>2. ਆਟੋ ਇੰਜੀਨੀਰਿੰਗ<br>3. ਮਕੈਨੀਕਲ ਇੰਜੀਨੀਰਿੰਗ |
| 5 | ਸ:ਗ:ਸ:ਸ:ਸ: ਜੋਗਾ | .. | 1. ਆਟੋ ਇੰਜੀਨੀਰਿੰਗ<br>2. ਬੇਕਰੀ ਐਂਡ ਕੰਨਫੈਕਸ਼ਨਰੀ |

**ਸਰਦਾਰ ਕਿਰਪਾਲ ਸਿੰਘ ਮਾਖਾ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸਰਦੂਲਗੜ੍ਹ ਦਾ ਨਾਉਂ ਹੀ ਨਹੀਂ ਲਿਆ ?

ਮੰਤਰੀ: ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਪੰਜ ਸਕੂਲ ਲਿਸਟ ਵਿਚ ਦਿੱਤੇ ਹਨ, ਇਨ੍ਹਾਂ ਵਿੱਚ ਪੇਸ਼ਾਵਰਾਨਾ ਸਿਖਿੱਆ ਲਾਗੂ ਕਰਨ ਦੀ ਤਜਵੀਜ ਹੈ। ਜਿਹੜੇ ਪਹਿਲਾਂ ਖੋਲ੍ਹੇ ਗਏ ਹਨ, ਉਨ੍ਹਾਂ ਵਿੱਚ ਗੌਰਮਿੰਟ ਸੀਨੀਅਰ ਸੈਕੰਡਰੀ ਸਕੂਲ, ਸਰਦੂਲਗੜ੍ਹ ਵੀ ਹੈ। ਉਥੇ ਪਹਿਲਾਂ ਹੀ ਗਾਰਮੈਂਟ ਮੇਕਿੰਗ, ਐਗਰੀਕਲਚਰਲ ਬਿਜ਼ਨੈਸ, ਇੰਜੀਨੀਅਰਿੰਗ ਡਰਾਫਟਸਮੈਨਸ਼ਿਪ ਅਤੇ ਡੁਪਲੀਕੇਟਿੰਗ ਦੇ ਕੋਰਸ ਸ਼ੁਰੂ ਕੀਤੇ ਜਾ ਚੁੱਕੇ ਹਨ।

**ਸਰਦਾਰ ਕਿਰਪਾਲ ਸਿੰਘ ਮਾਖਾ :** ਧੰਨਵਾਦ ਜੀ।

---

**ਜ਼ਿਲ੍ਹਾ ਸੰਗਰੂਰ ਵਿਚ ਗਲੀਆਂ ਅਤੇ ਨਾਲੀਆਂ ਨੂੰ ਪੱਕਾ ਕਰਨ ਤੇ ਖਰਚਾ**

*1838. (1) **ਪੰਡਿਤ ਸੋਮ ਦੱਤ ਸ਼ਰਮਾ**
(2) **ਸਰਦਾਰ ਜਸਬੀਰ ਸਿੰਘ** } : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਸੰਗਰੂਰ ਵਿਚ ਮਾਲੀ ਸਾਲ 1993-94 ਦੇ ਦੌਰਾਨ ਦਿਹਾਤੀ ਇਲਾਕਿਆਂ ਵਿਚ ਗਲੀਆਂ ਅਤੇ ਨਾਲੀਆਂ ਨੂੰ ਪੱਕਾ ਕਰਨ ਤੇ ਕੁੱਲ ਕਿੰਨ੍ਹਾ ਖਰਚਾ ਕੀਤਾ ਗਿਆ ਅਤੇ ਮਾਲੀ ਸਾਲ 1994-95 ਦੇ ਦੌਰਾਨ ਇਸ ਜ਼ਿਲ੍ਹੇ ਵਿਚ ਉਕਤ ਮਕਸਦ ਲਈ ਕਿੰਨੀ ਰਕਮ ਖਰਚ ਕੀਤੇ ਜਾਣ ਦੀ ਤਜਵੀਜ਼ ਹੈ ?

**Master Jagir Singh** : An amount of Rs. 336.90 lacs has been incurred on the payment of streets and drains in rural areas in District Sangrur up to 31.1.94. For the years 1994-95 an allocation of Rs. 4,000.00 lacs has been proposed for the State Plan. The District wise allocation will be made by the State Plg. Department after the outlay is approved. Efforts will be made to provide funds from Rural Development Board also for this purpose for the year 1994-95.

**ਪੰਡਿਤ ਸੋਮ ਦੱਤ ਸ਼ਰਮਾ** : ਸਪੀਕਰ ਸਾਹਿਬ, ਸਪਲੀਮੈਂਟਰੀ ਪੁੱਛਣ ਤੋਂ ਪਹਿਲਾਂ ਮੈਂ ਤੁਹਾਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਜਿਸ ਤਰ੍ਹਾਂ ਕਿ ਮੈਂ ਪਹਿਲਾਂ ਵੀ ਸਦਨ ਵਿੱਚ ਕਿਹਾ ਸੀ ਕਿ ਜਦੋਂ ਅਸੀਂ ਪੰਜਾਬੀ ਲਾਗੂ ਕੀਤੀ ਹੈ.. ..

**ਸ਼੍ਰੀ ਸਪੀਕਰ** : ਪੰਡਿਤ ਜੀ, ਸਵਾਲ ਪੁੱਛੋ ।

**ਪੰਡਿਤ ਸੋਮ ਦੱਤ ਸ਼ਰਮਾ**: ਸਪੀਕਰ ਸਾਹਿਬ, ਮੈਂ ਪੰਜਾਬੀ ਵਿੱਚ ਸਵਾਲ ਕੀਤਾ ਹੈ ਤਾਂ ਅੰਗਰੇਜ਼ੀ ਵਿੱਚ ਜਵਾਬ ਦੇਣ ਦੀ ਬਜਾਏ ਮੰਤਰੀ ਜੀ ਪੰਜਾਬੀ ਵਿੱਚ ਸਮਝਾ ਦੇਣ, ਮੇਰੀ ਬੇਨਤੀ ਹੈ।

**ਸ਼੍ਰੀ ਸਪੀਕਰ**: ਇਹ ਤਾਂ ਗੱਲ ਹੋਈ। ਹਾਂ ਜੀ, ਮੰਤਰੀ ਜੀ।

**ਰਾਜ ਮੰਤਰੀ** : ਸਪੀਕਰ ਸਾਹਿਬ, ਇੱਥੇ ਤੁਸੀਂ ਇਸ ਦੀ ਇਜ਼ਾਜ਼ਤ ਦਿੱਤੀ ਹੋਈ ਹੈ । ਜਿਹੜੀਆਂ ਬੋਲੀਆਂ ਇੱਥੇ ਤੁਸੀਂ ਨਿਯਤ ਕੀਤੀਆਂ ਹਨ, ਉਸ ਦੇ ਵਿੱਚ ਹੀ ਅਸੀਂ ਜਵਾਬ ਦੇ ਸਕਦੇ ਹਾਂ। ਮੈਂ ਠੀਕ ਜਵਾਬ ਦਿੱਤਾ ਹੈ ।

**ਸ਼੍ਰੀ ਸਪੀਕਰ** : ਮੰਤਰੀ ਜੀ, ਉਹ ਕਹਿੰਦੇ ਹਨ ਕਿ ਅੰਗਰੇਜ਼ੀ ਸਾਨੂੰ ਸਮਝ ਨਹੀਂ ਆਉਂਦੀ ।

**ਪੰਡਿਤ ਸੋਮ ਦੱਤ ਸ਼ਰਮਾ**: ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਬੇਨਤੀ ਕੀਤੀ ਸੀ ਕਿ ਜਿਹੜੀ ਬੋਲੀ ਵਿੱਚ ਮੇਰਾ ਸਵਾਲ ਹੈ, ਉਸ ਦੇ ਵਿੱਚ ਹੀ ਜਵਾਬ ਦਿੱਤਾ ਜਾਵੇ ।

**ਰਾਜ ਮੰਤਰੀ** ; ਇਹ ਤਾਂ ਠੀਕ ਹੈ ਪਰ, ਸਪੀਕਰ ਸਾਹਿਬ, ਇਹ ਪਰੰਪਰਾ ਬਣ ਜਾਵੇਗੀ ਕਿ ਜਵਾਬ ਹਿੰਦੀ ਵਿੱਚ ਵੀ ਦਿਓ, ਉਰਦੂ ਵਿਚ ਵੀ, ਫਾਰਸੀ ਵਿੱਚ ਵੀ ਪੜ੍ਹੋ, ਇਹ ਗੱਲ ਥੋੜ੍ਹੀ ਹੈ।

**ਪੰਡਿਤ ਸੋਮ ਦੱਤ ਸ਼ਰਮਾ**: ਸਪੀਕਰ ਸਾਹਿਬ, ਮੈਂ ਇਸ ਬਹਿਸ ਵਿੱਚ ਨਹੀਂ ਪੈਣਾ ਚਾਹੁੰਦਾ ਕਿ ਪੰਜਾਬੀ ਵਿੱਚ ਹੀ ਜਵਾਬ ਦੇਣਾ ਚਾਹੀਦਾ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬੜੀ ਖੁਸ਼ੀ ਦੀ ਗੱਲ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣਨ ਤੋਂ ਮਗਰੋਂ ਹਰ ਪਿੰਡ ਵਿੱਚ ਗਲੀਆਂ ਨਾਲੀਆਂ ਪੱਕੀਆਂ ਕਰਨ ਲਈ ਬੜਾ ਪੈਸਾ ਮਿਲਿਆ, ਬੜੀ ਤਰੱਕੀ ਹੋਈ ਹੈ ਅਤੇ ਹੋ ਰਹੀ ਹੈ। ਲੇਕਿਨ ਕਈ ਪਿੰਡ ਅਜਿਹੇ ਵੀ ਹਨ ਜਿਨ੍ਹਾਂ ਨੂੰ ਪਿਛਲੇ 25—30 ਸਾਲਾਂ ਤੋਂ ਬਹੁਤ ਘੱਟ ਰਿਆਇਤਾਂ ਮਿਲੀਆਂ ਹਨ, ਬਹੁਤ ਘੱਟ ਪੈਸੇ ਮਿਲੇ ਹਨ । ਸਰਕਾਰ ਨੇ ਅਫਸਰਾਂ ਨੂੰ ਹਦਾਇਤਾਂ ਕੀਤੀਆਂ ਸਨ, ਇਸ ਦੇ ਬਾਵਜੂਦ ਪਲੈਨਿੰਗ ਬੋਰਡਾਂ ਵਿੱਚ ਵੇਖਿਆ ਗਿਆ ਕਿ ਕਈ ਪਿੰਡਾਂ ਨੂੰ ਬੜੇ ਖੁਲ੍ਹੇ ਗੱਫੇ ਮਿਲ ਜਾਂਦੇ ਹਨ ਪਰ ਮੁਜ਼ਾਰਿਆਂ ਦੇ ਜਿਹੜੇ ਪਿੰਡ ਹਨ, ਉਨ੍ਹਾਂ ਨੂੰ ਬਹੁਤ ਘੱਟ ਪੈਸੇ ਮਿਲੇ ਹਨ। ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਕੀ ਅਗਾਂਹ ਨੂੰ ਇਹ ਧਿਆਨ ਰੱਖਿਆ ਜਾਵੇਗਾ ਕਿ ਜਿੱਥੇ ਉਨ੍ਹਾਂ ਗਰੀਬਾਂ ਦੇ ਮਕਾਨ ਹਨ, ਉਨ੍ਹਾਂ ਦੇ ਲਈ ਗਲੀਆਂ ਨਾਲੀਆਂ ਬਣਾਉਣ ਲਈ ਜ਼ਿਆਦਾ ਪੈਸੇ ਦਿੱਤੇ ਜਾਣਗੇ ?

[ਪੰਡਿਤ ਸੋਮ ਦੱਤ ਸ਼ਰਮਾ]

ਸਪੀਕਰ ਸਾਹਿਬ, ਮੇਰੇ ਇਲਾਕੇ ਵਿਚ ਪਿੰਡ ਨਾਈ ਵਾਲਾ ਮੁਜਾਰਿਆਂ ਦਾ ਪਿੰਡ ਹੈ, ਕਿਰਪਾਲ ਸਿੰਘ ਵਾਲਾ ਮੁਜਾਰਿਆਂ ਦਾ ਪਿੰਡ ਹੈ, ਗੰਡਾ ਸਿੰਘ ਵਾਲਾ ਮੁਜਾਰਿਆਂ ਦਾ ਪਿੰਡ ਹੈ, ਕੋਟਦੂਨਾ ਮੁਜਾਰਿਆਂ ਦਾ ਪਿੰਡ ਹੈ, ਭਗਤਪੁਰਾ ਮੁਜਾਰਿਆਂ ਦਾ ਪਿੰਡ ਹੈ, ਭਗਵਾਨਪੁਰਾ ਮੁਜਾਰਿਆਂ ਦਾ ਪਿੰਡ ਹੈ, ਬ੍ਰਾਹਮਣਵਾਲਾ ਮੁਜਾਰਿਆਂ ਦਾ ਪਿੰਡ ਹੈ । ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਪਿੰਡਾਂ ਵਿਚ ਮੁਜਾਰਿਆਂ ਦੀ ਮੂਵਮੈਂਟ ਚੱਲੀ ਅਤੇ ਉਨ੍ਹਾਂ ਤੇ ਬਿਸਵੇਦਾਰਾਂ ਨੇ ਬਹੁਤ ਜ਼ੁਲਮ ਕੀਤਾ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਪਿੰਡਾਂ ਅਤੇ ਇਸ ਤਰ੍ਹਾਂ ਦੇ ਹੋਰ ਪਿੰਡਾਂ ਨੂੰ ਜ਼ਿਆਦਾ ਗਰਾਂਟਾਂ ਦੇ ਕੇ ਉਨ੍ਹਾਂ ਦੀ ਬਹਿਬੂਦੀ ਲਈ ਸੋਚਿਆ ਜਾਵੇਗਾ?

**ਰਾਜ ਮੰਤਰੀ:** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇੱਕ ਕਾਇਦਾ ਕਾਨੂੰਨ ਬਣਿਆ ਹੈ, ਉਸ ਦੇ ਆਧਾਰ ਤੇ ਪਲਾਨਿੰਗ ਡਿਪਾਰਟਮੈਂਟ ਜਦੋਂ ਸਾਲ ਸ਼ੁਰੂ ਹੁੰਦਾ ਹੈ, ਉਹ ਫੰਡ ਅਲਾਟ ਕਰਦਾ ਹੈ। ਇਸ ਕੰਮ ਵਾਸਤੇ ਪਲਾਨਿੰਗ ਬੋਰਡ ਵੀ ਬਣਿਆ ਹੋਇਆ ਹੈ, ਉਹ ਆਬਾਦੀ ਦੇ ਲਿਹਾਜ਼ ਨਾਲ ਲੋਕਾਂ ਨੂੰ ਪੈਸੇ ਵੰਡਦਾ ਹੈ, ਪਿੰਡਾਂ ਨੂੰ ਪੈਸੇ ਵੰਡਦਾ ਹੈ। ਜੇ ਇਨ੍ਹਾਂ ਦਾ ਕੋਈ ਖਾਸ ਪਿੰਡ ਹੈ ਤਾਂ ਲਿਖ ਕੇ ਦੇਣ। ਮੈਂ ਪਲਾਨਿੰਗ ਬੋਰਡ ਜਾਂ ਪਲਾਨਿੰਗ ਡਿਪਾਰਟਮੈਂਟ ਨੂੰ ਲਿਖ ਕੇ ਭੇਜ ਦੇਵਾਂਗਾ ਕਿ ਧਿਆਨ ਰੱਖਿਆ ਜਾਵੇ।

**ਪੰਡਿਤ ਸੋਮ ਦੱਤ ਸ਼ਰਮਾ:** ਬਹੁਤ ਬਹੁਤ ਧੰਨਵਾਦ।

**ਸ਼੍ਰੀ ਉਪਿੰਦਰ ਕੁਮਾਰ ਸ਼ਰਮਾ:** ਸਪੀਕਰ ਸਾਹਿਬ, ਜਿੱਥੇ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਬੜੇ ਖੁੱਲ੍ਹਦਿਲੇ ਹੋ ਕੇ ਪਿੰਡਾਂ ਦੀ ਨੁਹਾਰ ਬਦਲਣ ਦਾ ਫੈਸਲਾ ਕੀਤਾ ਹੈ, ਉਥੇ ਇੱਕ ਕਦਮ ਉਨ੍ਹਾਂ ਨੇ ਇਹ ਵੀ ਪੁੱਟਿਆ ਸੀ ਕਿ ਜੋ ਨਵੇਂ ਵਸੇ ਪਿੰਡ ਪੰਚਾਇਤਾਂ ਤੋਂ ਵਾਂਝੇ ਸਨ, ਉਥੇ 600 ਤੋਂ ਵੱਧ ਪੰਚਾਇਤਾਂ ਬਣਾਈਆਂ ਪਰ ਉਨ੍ਹਾਂ ਪਿੰਡਾਂ ਨੂੰ ਆਮਦਨੀ ਦੇ ਸਾਧਨ ਨਹੀਂ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਪਿੰਡਾਂ ਵਿਚ ਗਰਾਂਟ ਦੇਣ ਲੱਗਿਆਂ ਸ਼ੇਅਰ ਮਨੀ ਦੀ ਮੰਗ ਕੀਤੀ ਜਾਂਦੀ ਹੈ, ਕੀ ਉਨ੍ਹਾਂ ਪਿੰਡਾਂ ਨੂੰ ਸ਼ੇਅਰ ਮਨੀ ਤੋਂ ਮੁਕਤ ਕਰਨਗੇ?

**ਰਾਜ ਮੰਤਰੀ:** ਸਪੀਕਰ ਸਾਹਿਬ, ਸਵਾਲ ਤਾਂ ਸੰਗਰੂਰ ਜ਼ਿਲ੍ਹੇ ਦਾ ਪੁੱਛਿਆ ਹੈ ਪਰ ਸਪਲੀਮੈਂਟਰੀ ਕੋਈ ਹੋਰ ਪੁੱਛਦੇ ਹਨ। ਇਹ ਲਿਖ ਕੇ ਦੇ ਦੇਣ, ਮੈਂ ਤਾਂ ਹੀ ਜਵਾਬ ਦੇਵਾਂਗਾ। ਇਸ ਤਰ੍ਹਾਂ ਨਹੀਂ।

**Shri Malkit Singh Birmi** : I want to ask the concerned Minister that in district Sangrur during the year 1993-94, how many total villages came under the Unnat Gram Scheme ? Out of those how many schemes are completed and their work has been over ? In how many villages the work is still going on and in the year 1994-95, how many left out villages will be brought under the same scheme ?

**ਸ਼੍ਰੀ ਵਿਜੇ ਕੁਮਾਰ ਸਾਥੀ:** ਮੰਤਰੀ ਜੀ, ਅੰਗਰੇਜ਼ੀ ਵਿਚ ਜਵਾਬ ਦਿਓ। (ਵਿਘਨ)

**ਰਾਜ ਮੰਤਰੀ**: ਤੁਸੀਂ ਸੁਣ ਲਓ। ਇਹ ਸੁਣਨ ਦੀ ਚੀਜ਼ ਹੈ। ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਗੱਲ ਸੁਣ ਲੈਣ। (ਵਿਘਨ) ਇਸ ਤਰ੍ਹਾਂ ਸੁਣਾਉਣ ਦਾ ਫਾਇਦਾ ਨਹੀਂ। (ਵਿਘਨ) (ਸ਼ੋਰ)

**Mr. Speaker** : Please don't interrupt. You are making unnecessary noise. Mantri Ji, Please carry on.

**ਰਾਜ ਮੰਤਰੀ** : ਸਤਿਕਾਰਯੋਗ ਸਪੀਕਰ ਸਾਹਿਬ, ਜੋ ਸਤਿਕਾਰਯੋਗ ਮੈਂਬਰ ਸਾਹਿਬ ਨੇ ਸਵਾਲ ਕੀਤਾ ਹੈ, ਉਸ ਤੇ ਮੈਂ ਬੜਾ ਪ੍ਰਸੰਨ ਹਾਂ। ਮੈਂ ਇਸ ਪਵਿੱਤਰ ਸਦਨ ਵਿਚ ਪੂਰਾ ਜਵਾਬ ਦੇਣ ਲੱਗਿਆ ਹਾਂ, ਸੁਣ ਲਓ।

ਉੱਨਤ ਗਰਾਮ ਸਕੀਮ ਤਹਿਤ 1993-94 ਵਿਚ 650.68 ਲੱਖ ਰੁਪਿਆ ਜ਼ਿਲ੍ਹਾ ਸੰਗਰੂਰ ਨੂੰ ਦਿੱਤਾ ਗਿਆ ਹੈ ਤਾਂ ਕਿ ਗਲੀਆਂ ਨਾਲੀਆਂ ਬਣਾਈਆਂ ਜਾ ਸਕਣ ਔਰ ਇਸ ਵਿਚੋਂ 225.67 ਲੱਖ ਰੁਪਏ ਦੀ ਰਕਮ ਪਲਾਨਿੰਗ ਬੋਰਡ ਨੂੰ ਦਿੱਤੀ ਹੈ ਔਰ 425.1 ਲੱਖ ਰੁਪਿਆ ਪੇਂਡੂ ਵਿਕਾਸ ਬੋਰਡ ਰਾਹੀਂ ਦਿੱਤਾ ਹੈ। ਇਸ ਤੋਂ 126.27 ਲੱਖ ਰੁਪਿਆ ਸੰਗਰੂਰ ਜ਼ਿਲ੍ਹੇ ਨੂੰ ਹੋਰ ਦਿਤਾ ਗਿਆ ਹੈ। ਇਹ ਸਾਰਾ 776.95 ਲੱਖ ਟੋਟਲ ਬਣਦਾ ਹੈ ਔਰ ਮੈਨੂੰ ਖੁਸ਼ੀ ਹੁੰਦੀ ਹੈ ਦੱਸ ਕੇ ਕਿ ਇਸ ਵਿਚੋਂ ਹੁਣ ਤਾਈਂ 336.90 ਲੱਖ ਰੁਪਿਆ ਪਿੰਡਾਂ ਦੀਆਂ ਗਲੀਆਂ ਨਾਲੀਆਂ ਆਦਿ ਤੇ ਖਰਚਿਆ ਜਾ ਚੁੱਕਾ ਹੈ । ਬਾਕੀ ਦਾ ਜੋ ਰੁਪਈਆ ਹੈ, ਉਹ ਇਸ ਚਾਲੂ ਸਾਲ ਵਿੱਚ ਖਤਮ ਕੀਤਾ ਜਾਵੇਗਾ। ਉਨ੍ਹਾਂ ਪਿੰਡਾਂ ਨੂੰ ਇੱਕ ਨੰਬਰ ਦਾ ਪਿੰਡ ਬਣਾ ਦਿੱਤਾ ਜਾਵੇਗਾ । ਇਹ ਸਾਡਾ ਫੈਸਲਾ ਹੈ, ਸਰਦਾਰ ਬੇਅੰਤ ਸਿੰਘ ਦਾ ਫੈਸਲਾ ਹੈ।

**ਸ੍ਰੀ ਸਪੀਕਰ** : ਮੰਤਰੀ ਜੀ, ਉਨ੍ਹਾਂ ਨੇ ਪੁੱਛਿਆ ਹੈ ਕਿ ਕਿੰਨੇ ਪਿੰਡ ਬਣੇ ਹਨ ਅਤੇ ਕਿੰਨੇ ਰਹਿੰਦੇ ਹਨ।

**ਰਾਜ ਮੰਤਰੀ**: ਸੰਗਰੂਰ ਜ਼ਿਲ੍ਹੇ ਦੇ ਪਿੰਡ ਪੁੱਛ ਲੈਣ ਕਿ ਕਿੰਨੇ-ਕਿੰਨੇ ਰਹਿ ਗਏ । ਇਨ੍ਹਾਂ ਵਾਸਤੇ ਇਹ ਦੁਬਾਰਾ ਨੋਟਿਸ ਦੇ ਦੇਣ।

**ਸ੍ਰੀ ਭਗਵਾਨ ਦਾਸ ਅਰੋੜਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿਚੋਂ ਮੇਰੇ ਸੰਗਰੂਰ ਜ਼ਿਲ੍ਹੇ ਵਿੱਚ ਕਿੰਨੇ ਪਿੰਡ ਹਨ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੰਗਤਪੁਰਾ, ਗੋਬਿੰਦਗੜ੍ਹ, ਜੰਜੀਆਂ, ਗਿਦੜਾਨੀ, ਚੰਗਾਲੀ ਵਾਲਾ, ਕੂੰਦੜਾਂ, ਨਦਾੜ ਆਦਿ 8—10 ਪਿੰਡ ਮੇਰੇ ਹਲਕੇ ਵਿੱਚ ਪੈਂਦੇ ਹਨ। ਇਨ੍ਹਾਂ ਕੋਲ ਆਪਣਾ ਪੈਸਾ ਨਹੀਂ ਹੈ। ਉਨ੍ਹਾਂ ਨੂੰ ਕੋਈ ਗਰਾਂਟ ਵੀ ਨਹੀਂ ਮਿਲੀ । ਕੀ ਮੰਤਰੀ ਜੀ ਦੱਸਣਗੇ ਕਿ ਉਨ੍ਹਾਂ ਪਿੰਡਾਂ ਨੂੰ ਗਰਾਂਟ ਦਿਤੀ ਜਾਵੇਗੀ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਹ ਪਲੈਨਿੰਗ ਬੋਰਡ ਦੇ ਮਾਨਯੋਗ ਮੈਂਬਰ ਹਨ, ਉਥੇ ਇਹ ਹੀ ਪੈਸੇ ਵੰਡਦੇ ਹਨ। ਇਹ ਆਪਣੇ ਪਿੰਡਾਂ ਵਿੱਚ ਪੈਸੇ ਵੰਡਣ, ਅਸੀਂ ਇਨ੍ਹਾਂ ਨੂੰ ਕਦੋਂ ਰੋਕਿਆ ਹੈ ? ਮੈਂ ਕਹਿਣਾ ਚਾਹੁੰਦਾ ਹਾਂ ਕਿ ਚਾਰ ਹਜ਼ਾਰ ਪਿੰਡ ਅਸੀਂ ਇਸ ਸਕੀਮ ਅਧੀਨ ਸੰਗਰੂਰ ਜ਼ਿਲ੍ਹੇ ਵਿੱਚ ਬਣਾਉਣੇ ਹਨ। ਇਹ ਆਪੇ ਵੰਡਣ ਵਾਲੇ ਹਨ, ਆਪੇ ਲੈ ਲੈਣ।

**ਸ੍ਰੀ ਸਪੀਕਰ:** ਚਾਰ ਹਜ਼ਾਰ ਪਿੰਡ ਸੰਗਰੂਰ ਵਿੱਚ ਹਨ ? ਸਾਰੇ ਪੰਜਾਬ ਵਿਚ ਤਾਂ 12 ਹਜ਼ਾਰ ਹਨ ।

**ਰਾਜ ਮੰਤਰੀ:** ਮੈਂ ਸਾਰੇ ਪੰਜਾਬ ਦਾ ਕਹਿ ਰਿਹਾ ਹਾਂ ਕਿ ਚਾਰ ਹਜ਼ਾਰ ਲਏ ਹਨ।

---

**ਉਪ-ਮੰਡਲ ਪੱਧਰ 'ਤੇ ਲੋਕ ਸ਼ਿਕਾਇਤ ਕਮੇਟੀਆਂ ਦਾ ਗਠਨ**

*1820. (1) **ਸਰਦਾਰ ਈਸ਼ਰ ਸਿੰਘ**
(2) **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਕੀ ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਉਪ-ਮੰਡਲ ਪੱਧਰ 'ਤੇ ਲੋਕ ਸ਼ਿਕਾਇਤ ਕਮੇਟੀਆਂ ਦੇ ਗਠਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਹੈ, ਤਾਂ ਉਸ ਦਾ ਵੇਰਵਾ ਕੀ ਹੈ ?

**ਸਰਦਾਰ ਗੁਰਮੇਜ ਸਿੰਘ :** ਹਾਂ ਜੀ। ਇਨ੍ਹਾਂ ਕਮੇਟੀਆਂ ਵਿੱਚ ਇਲੈਕਸ਼ਨ ਕਮਿਸ਼ਨ ਵੱਲੋਂ ਮਾਨਤਾ ਪ੍ਰਾਪਤ ਛੇ ਰਾਜਸੀ ਪਾਰਟੀਆਂ ਨੂੰ ਨੁਮਾਇੰਦਗੀ ਦਿੱਤੀ ਜਾ ਰਹੀ ਹੈ। ਇਸ ਤੋਂ ਇਲਾਵਾ ਇਲਾਕੇ ਦੇ ਦੋ ਪ੍ਰਮੁੱਖ ਸ਼ਹਿਰੀ ਜਿਵੇਂ ਕਿ ਆਜ਼ਾਦੀ ਘੁਲਾਟੀਏ, ਸਾਬਕਾ ਫੌਜੀ, ਅਨੁਸੂਚਿਤ ਜਾਤੀ, ਪੱਛੜੀ ਸ਼ਰੇਣੀ ਅਤੇ ਮਹਿਲਾ ਵਰਗ ਵਿਚੋਂ ਅਤੇ 5 ਗੈਰ-ਸਰਕਾਰੀ ਮੈਂਬਰ ਜਿਨ੍ਹਾਂ ਦਾ ਕਲਾ, ਸਭਿਆਚਾਰ, ਸਹਿਤ, ਖੇਡਾਂ, ਉਦਯੋਗ, ਖੇਤੀਬਾੜੀ ਅਤੇ ਲੋਕ-ਸੇਵਾ ਵਿੱਚ ਉਘਾ ਯੋਗਦਾਨ ਪਾਇਆ ਹੋਵੇ, ਵਿਚੋਂ ਲਏ ਜਾਣਗੇ।

ਗੁਰਦਾਸਪੁਰ, ਪਟਿਆਲਾ ਅਤੇ ਸੰਗਰੂਰ ਜ਼ਿਲ੍ਹਿਆਂ ਦੀਆਂ ਉਪ-ਮੰਡਲ ਕਮੇਟੀਆਂ ਵਿੱਚ ਇੱਕ ਇੱਕ ਮੁਸਲਮਾਨ ਮੈਂਬਰ ਅਤੇ ਗੁਰਦਾਸਪੁਰ ਜ਼ਿਲ੍ਹੇ ਦੀਆਂ ਉਪ ਮੰਡਲ ਕਮੇਟੀਆਂ ਵਿੱਚ ਇੱਕ ਇੱਕ ਇਸਾਈ ਮੈਂਬਰ ਵੀ ਲਏ ਜਾਣਗੇ।

ਉਪ-ਮੰਡਲ ਅਫ਼ਸਰ (ਸਿਵਲ) ਇਨ੍ਹਾਂ ਕਮੇਟੀਆਂ ਦੀ ਪ੍ਰਧਾਨਗੀ ਕਰਨਗੇ ਅਤੇ ਉਪ ਪੁਲਿਸ ਕਪਤਾਨ ਸਰਕਾਰੀ ਮੈਂਬਰ ਵੱਜੋਂ ਹਾਜ਼ਰ ਹੋਣਗੇ। ਸਬ-ਡਵੀਜ਼ਨ ਸਥਿਤ ਸਾਰੇ ਵਿਭਾਗਾਂ ਦੇ ਮੁੱਖ ਅਧਿਕਾਰੀ ਇਹਨਾਂ ਮੀਟਿੰਗਾਂ ਵਿੱਚ ਸ਼ਾਮਲ ਹੋਣਗੇ । ਜਿਨ੍ਹਾਂ ਵਿਭਾਗਾਂ ਦੇ ਦਫ਼ਤਰ ਸਬ-ਡਵੀਜ਼ਨ ਪੱਧਰ ਤੇ ਨਹੀਂ ਹਨ, ਉਥੇ ਸਬੰਧਤ ਵਿਭਾਗ ਦੇ ਜ਼ਿਲ੍ਹਾ ਮੁੱਖ ਅਧਿਕਾਰੀ ਆਪਣਾ ਨੁਮਾਇੰਦਾ ਭੇਜਣਗੇ ।

**ਸ੍ਰੀ ਸਪੀਕਰ :** ਉਨ੍ਹਾਂ ਨੇ ਤਾਂ ਸਿਰਫ ਪੁੱਛਿਆ ਹੈ ਕਿ ਸਬ-ਡਿਵੀਜ਼ਨ ਲੈਵਲ ਤੇ ਬਣਾਉਣ ਦੀ ਕੋਈ ਪਲਾਨ ਹੈ, ਪਰੋਪੋਜ਼ਲ ਹੈ। ਇਹ ਤਾਂ ਤੁਸੀਂ ਸਾਰੀ ਡਿਟੇਲ ਦੇ ਦਿੱਤੀ ਹੈ ।

**ਰਾਜ ਮੰਤਰੀ:** ਜੀ ਹਾਂ ਕਿਹਾ ਹੈ, ਇਸ ਦਾ ਮਤਲਬ ਬਣਾਉਣ ਤੋਂ ਹੀ ਹੈ।

ਸ਼ਰਦਾਰ ਈਸ਼ਰ ਸਿੰਘ : ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ, ਪੰਜਾਬ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਕਿ ਸਬ-ਡਿਵੀਜ਼ਨ ਲੇਵਲ ਤੇ ਲੋਕਾਂ ਦੀਆਂ ਸ਼ਿਕਾਇਤਾਂ ਨਿਪਟਾਉਣ ਲਈ, ਸ਼ਿਕਾਇਤ ਕਮੇਟੀਆਂ ਬਣਾਉਣ ਦਾ ਫੈਸਲਾ ਕੀਤਾ ਹੈ। ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਮੇਟੀਆਂ ਕਦੋਂ ਬਣਾਈਆਂ ਜਾਣਗੀਆਂ? ਕੋਈ ਸਮਾਂ ਬੱਧ ਪ੍ਰੋਗਰਾਮ ਦੇਣਗੇ ?

ਰਾਜ ਮੰਤਰੀ : ਅਰਜ਼ ਇਹ ਹੈ, ਸਪੀਕਰ ਸਾਹਿਬ, ਕਿ ਅਸੀਂ ਪਾਰਟੀਆਂ ਨੂੰ ਆਪਣੇ ਨੁਮਾਇੰਦੇ ਭੇਜਣ ਲਈ ਲਿਖਿਆ ਹੋਇਆ ਹੈ,ਜਿਨ੍ਹਾਂ ਵਿਚੋਂ ਕੁਝ ਪਾਰਟੀਆਂ ਦੇ ਨੁਮਾਇੰਦੇ ਅਜੇ ਭੇਜੇ ਨਹੀਂ ਗਏ। ਉਨ੍ਹਾਂ ਦੀ ਅਸੀਂ ਇੰਤਜ਼ਾਰ ਕਰ ਰਹੇ ਹਾਂ, ਜਿਸ ਦਿਨ ਪੂਰੇ ਆ ਜਾਣਗੇ, ਉਸ ਦਿਨ ਬਹੁਤ ਜਲਦੀ ਇਹ ਕਮੇਟੀਆਂ ਬਣਾ ਦਿੱਤੀਆਂ ਜਾਣਗੀਆਂ ?

ਸ੍ਰੀ ਮਦਨ ਮੋਹਨ ਮਿੱਤਲ : ਸਰ, ਬੜੀ ਚੰਗੀ ਗੱਲ ਹੈ ਕਿ ਗਰੀਵੈਂਸਿਜ਼ ਕਮੇਟੀਆਂ ਬਣਾਉਣ ਦਾ ਉਪਰਾਲਾ ਮੰਤਰੀ ਜੀ ਨੇ ਕੀਤਾ ਹੈ ਪਰ ਜੋ ਕਮੇਟੀਆਂ ਬਣੀਆਂ ਹੋਈਆਂ ਹਨ, ਉਨ੍ਹਾਂ ਵਿੱਚ ਕਲਾ ਦੇ ਨਾਤੇ, ਸਾਹਿਤ ਦੇ ਨਾਤੇ, ਟਾਪ ਸਿਟੀਜ਼ਨ ਦੇ ਨਾਤੇ ਕਈਆਂ ਦਾ ਕੋਈ ਸਬੰਧ ਹੈ ਨਹੀਂ, ਉਨ੍ਹਾਂ ਨੂੰ ਤਾਂ ਨੁਮਾਇੰਦਗੀ ਦਿੱਤੀ ਗਈ ਹੈ ਪਰ ਉਨ੍ਹਾਂ ਨੂੰ ਨਹੀਂ ਲਿਆ ਗਿਆ ਜਿਨ੍ਹਾਂ ਦਾ ਕੋਈ ਸਬੰਧ ਹੈ। ਕੀ ਮੰਤਰੀ ਜੀ ਭਰੋਸਾ ਦੇਣਗੇ ਕਿ ਜੇ ਇਹ ਗੱਲ ਉਨ੍ਹਾਂ ਦੇ ਨੋਟਿਸ ਵਿੱਚ ਲਿਆਈਏ ਕਿ ਉਨ੍ਹਾਂ ਦੀ ਥਾਂ ਤੇ ਹੋਰ ਚੰਗੇ ਬੰਦੇ ਮਿਲ ਸਕਦੇ ਹਨ, ਜਿਨ੍ਹਾਂ ਨੂੰ ਨਹੀਂ ਲਿਆ ਗਿਆ ਹੈ ਤਾਂ ਕੀ ਉਨ੍ਹਾਂ ਨੂੰ ਹਟਾ ਕੇ ਇਨ੍ਹਾਂ ਲੋਕਾਂ ਨੂੰ ਲਾਉਣ ਦਾ ਪ੍ਰਯਤਨ ਕਰਨਗੇ?

ਰਾਜ ਮੰਤਰੀ: ਅਰਜ਼ ਹੈ ਜੀ, ਸਪੀਕਰ ਸਾਹਿਬ, ਕਿ ਜੋ ਸਰਵੇ ਕਰਵਾ ਕੇ ਬੇਟਰ ਸਮਝਿਆ ਗਿਆ, ਉਹ ਅਸੀਂ ਵਿਚਾਰਿਆ ਹੈ। ਮੈਂਬਰ ਸਹਿਬ ਨੇ ਜੋ ਸੁਝਾਓ ਦਿੱਤਾ ਹੈ, ਇਸ ਦੇ ਉਤੇ ਵੀ ਵਿਚਾਰ ਕੀਤਾ ਜਾਵੇਗਾ ।

ਸਰਦਾਰ ਰਾਜ ਸਿੰਘ ਖੇੜੀ : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੀਆਂ ਉਪ ਮੰਡਲ ਦੀਆਂ ਸ਼ਿਕਾਇਤ ਕਮੇਟੀਆਂ ਬਣਾਈਆਂ ਹਨ, ਇਸ ਤੋਂ ਪਹਿਲਾਂ ਵੀ ਇਹ ਬਣੀਆਂ ਹੋਈਆਂ ਸਨ ਪਰ ਉਨ੍ਹਾਂ ਦੀਆਂ ਮੀਟਿੰਗਾਂ ਦੀ ਹਾਲਤ ਇਹ ਰਹੀ ਹੈ ਕਿ ਕਾਫੀ ਲੰਮਾ ਸਮਾਂ ਯਾਨੀ ਕਈ ਕਈ ਮਹੀਨੇ ਮੀਟਿੰਗਾਂ ਨਹੀਂ ਸੀ ਕੀਤੀਆਂ ਜਾਂਦੀਆਂ। ਕੀ ਮਨਿਸਟਰ ਸਾਹਿਬ ਇਸ ਦੇ ਲਈ ਟਾਈਮ ਮੁਕੱਰਰ ਕਰਨਗੇ ਕਿ ਹਰ ਮਹੀਨੇ ਮੀਟਿੰਗ ਹੋਵੇਗੀ?

ਰਾਜ ਮੰਤਰੀ : ਅਰਜ਼ ਇਹ ਹੈ ਜੀ, ਸਪੀਕਰ ਸਾਹਿਬ, ਕਿ 4 ਅਗਸਤ, 1993 ਦੀ ਨੋਟੀਫਿਕੇਸ਼ਨ ਰਾਹੀਂ ਸਬ-ਡਿਵੀਜ਼ਨ ਦੀਆਂ ਕਮੇਟੀਆਂ ਬਣ ਚੁੱਕੀਆਂ ਹਨ ਅਤੇ ਉਨ੍ਹਾਂ ਦੀਆਂ ਮੀਟਿੰਗਾਂ ਹਰ ਮਹੀਨੇ ਹੁੰਦੀਆਂ ਹਨ। ਜਿਥੇ ਕਿਧਰੇ ਮੈਂਬਰ ਸਾਹਿਬ ਮਹਿਸੂਸ ਕਰਨ ਕਿ ਉਥੇ ਉਲੰਘਣਾ ਹੋ ਰਹੀ ਹੈ, ਇਹ ਸਾਡੇ ਨੋਟਿਸ ਵਿੱਚ ਲਿਆਉਣ, ਅਸੀਂ ਉਸ ਘਾਟ ਨੂੰ ਪੂਰਾ ਕਰ ਦੇਵਾਂਗੇ।

ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਇਨ੍ਹਾਂ ਕਮੇਟੀਆਂ ਵਿੱਚ ਟਰੇਡਰਜ਼, ਬਿਜ਼ਨੈਸਮੈਨ, ਐਗਰੀਕਲਚਰਿਸਟ ਨੂੰ ਵੀ ਨੁਮਾਇੰਦਗੀ ਦੇਣਗੇ ?

ਰਾਜ ਮੰਤਰੀ: ਸਪੀਕਰ ਸਾਹਿਬ, ਅਰਜ਼ ਹੈ ਕਿ ਮੈਂ ਇਹ ਪਹਿਲਾਂ ਵੀ ਦੱਸ ਬੈਠਾ ਹਾਂ ਕਿ ਇੰਡਸਟਰੀਲਿਸਟਸ ਦਾ ਮਤਲਬ ਟਰੇਡਰਜ਼ ਹੁੰਦਾ ਹੈ ਔਰ ਐਗਰੀਕਲਚਰਿਸਟਸ ਦਾ ਮਤਲਬ ਖੇਤੀਬਾੜੀ ਨਾਲ ਸਬੰਧਤ ਲੋਕਾਂ ਦਾ ਹੁੰਦਾ ਹੈ। ਮੈਂ ਸਾਰੇ ਹਾਊਸ ਨੂੰ ਸਪੱਸ਼ਟ ਪੋਜ਼ੀਸ਼ਨ ਵਾਅਜ਼ੇ ਕਰ ਦਿੱਤੀ ਹੈ । ਜੇਕਰ ਕਿਸੇ ਮੈਂਬਰ ਸਾਹਿਬ ਨੂੰ ਕੋਈ ਮੁਗਾਲਤਾ ਹੋਵੇ ਤਾਂ ਉਹ ਮੇਰੇ ਨਾਲ ਗੱਲ ਕਰ ਲੈਣ ਜਾਂ ਲਿਖ ਕੇ ਭੇਜ ਦੇਣ। ਉਸ ਦੇ ਲਈ ਸੈਟਿਸਫੈਕਟਰੀ ਜਵਾਬ ਦਿੱਤਾ ਜਾਵੇਗਾ ਔਰ ਉਨ੍ਹਾਂ ਦੀ ਤਸੱਲੀ ਕਰਵਾ ਦਿੱਤੀ ਜਾਵੇਗੀ ।

ਸ੍ਰੀ ਵਿਜੇ ਕੁਮਾਰ ਸਾਥੀ : ਸਪਲੀਮੈਂਟਰੀ, ਸਰ ।

ਸ੍ਰੀ ਸਪੀਕਰ : ਕੋਈ ਸਵਾਲ ਹੈ ਜਿਸ ਤੇ ਤੁਹਾਡਾ ਸਪਲੀਮੈਂਟਰੀ ਨਹੀਂ ਹੈ ? Next Question No. 1391, in place of Smt. Lakshmi Kanta Chawla, Shri Madan Mohan Mittal will put it.

---

### ਪੰਜਾਬ ਰਾਜ ਚਮੜਾ ਵਿਕਾਸ ਕਾਰਪੋਰੇਸ਼ਨ ਵਿਚ ਕੰਮ ਕਰ ਰਹੇ ਕਾਰੀਗਰਾਂ ਨੂੰ ਕਿੱਟਾਂ ਸਪਲਾਈ ਕਰਨਾ

*1391. ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ (ਸ੍ਰੀ ਮਦਨ ਮੋਹਨ ਮਿੱਤਲ ਵੱਲੋਂ ਪੇਸ਼ ਕੀਤਾ ਗਿਆ): ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1993 ਦੇ ਦੌਰਾਨ ਪੰਜਾਬ ਰਾਜ ਚਮੜਾ ਵਿਕਾਸ ਕਾਰਪੋਰੇਸ਼ਨ ਲਿਮਟਿਡ, ਜਲੰਧਰ ਯੂਨਿਟ ਦੁਆਰਾ ਜੁੱਤੀਆਂ ਬਣਾਉਣ ਲਈ ਲੱਗੇ ਕਾਰੀਗਰਾਂ ਨੂੰ ਘੱਟ ਦਰਾਂ ਤੇ ਕੋਈ ਟੂਲ ਕਿੱਟਾਂ ਮੁਹੱਈਆਂ ਕੀਤੀਆਂ ਗਈਆਂ ਹਨ ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਕਾਰੀਗਰਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਉਕਤ ਕਿੱਟਾਂ ਸਪਲਾਈ ਕੀਤੀਆਂ ਗਈਆਂ ਸਨ ਅਤੇ ਇਹ ਕਿੱਟਾਂ ਕਿਹੜੇ ਸਾਧਨਾਂ ਤੋਂ ਅਤੇ ਕਿਹੜੀਆਂ ਦਰਾਂ ਤੇ ਖਰੀਦੀਆਂ ਗਈਆਂ ਸਨ?

ਸਰਦਾਰ ਕਰਮ ਸਿੰਘ ਗਿੱਲ (ਰਾਜ ਮੰਤਰੀ, ਉਦਯੋਗ) : ਨਹੀਂ ਜੀ।

ਸ੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਸਵਾਲ ਇਹ ਸੀ ਕਿ ਕੀ ਪੰਜਾਬ ਸਟੇਟ ਲੈਦਰ ਡਿਵੈਲਪਮੈਂਟ ਕਾਰਪੋਰੇਸ਼ਨ, ਜਲੰਧਰ ਯੂਨਿਟ ਦੁਆਰਾ ਜੁੱਤੀਆਂ ਬਣਾਉਣ ਵਿੱਚ ਲਗੇ ਕਾਰੀਗਰਾਂ ਨੂੰ ਮੁਹੱਈਆ ਕਰਨ ਲਈ ਘੱਟ ਦਰਾਂ ਤੇ ਕੋਈ ਟੂਲ ਕਿੱਟਾਂ ਖਰੀਦੀਆਂ ਗਈਆਂ; ਜੇਕਰ ਖਰੀਦੀਆਂ ਗਈਆਂ ਹਨ ਤਾਂ ਕਿਥੋਂ 2 ਖਰੀਦੀਆਂ ਗਈਆਂ ਹਨ ਅਤੇ ਕਿਹੜੀਆਂ ਦਰਾਂ ਤੇ ਖਰੀਦੀਆਂ ਗਈਆਂ ਹਨ। ਮੰਤਰੀ ਜੀ ਨੇ ਕਿਹਾ ਹੈ ਕਿ ਨਹੀਂ ਖਰੀਦੀਆਂ। ਸਪੀਕਰ ਸਾਹਿਬ, ਮੇਰੇ ਕੋਲ ਇਨ੍ਹਾਂ ਦੀ ਨਾ ਕੇਵਲ ਲਿਸਟ ਹੈ ਬਲਕਿ ਪਰੋਸੀਡਿੰਗ ਦੀ ਕਾਪੀ ਵੀ ਹੈ ਜਿਸ ਵਿਚ ਪੰਜਾਬ ਸਰਕਾਰ ਦੇ ਮਹਿਕਮੇ ਆਈ .ਆਰ.ਡੀ.ਪੀ. ਦੇ

ਅਧਿਕਾਰੀਆਂ ਅਤੇ ਕਾਰਪੋਰੇਸ਼ਨ ਦੇ ਅਧਿਕਾਰੀਆਂ ਨੇ ਮੀਟਿੰਗ ਅਟੈਂਡ ਕੀਤੀ ਔਰ ਉਸ ਵਿਚ ਕੋਟੇਸ਼ਨਜ਼ ਅਪਰੂਵ ਹੋਈਆਂ। ਕੋਟੇਸ਼ਨਜ਼ ਅਪਰੂਵ ਕਰਨ ਤੋਂ ਬਾਅਦ ਉਹ ਕਿਟਸ ਪਰਚੇਜ਼ ਕਰਨ ਲਈ ਇਕ ਪਾਰਟੀ ਆਗਰਾ ਗਈ ਔਰ ਪਰਚੇਜ਼ ਹੋਣ ਤੋਂ ਬਾਅਦ ਉਸ ਤੇ ਆਡਿਟ ਓਬਜੇਕਸ਼ਨ ਲਗਾ ਕੇ 28 ਸਤੰਬਰ 1993 ਨੂੰ ਉਹ ਓਬਜੇਕਸ਼ਨ ਕਮਿਊਨੀਕੇਟ ਹੋਇਆ। ਇਹ ਸਾਰਾ ਰਿਕਾਰਡ ਇਨ੍ਹਾਂ ਦੀ ਫਾਈਲ ਵਿਚ ਹੈ, ਇਹ ਦਸਣ ਕਿ ਇਨ੍ਹਾਂ ਨੂੰ ਕਿਸ ਤਰ੍ਹਾਂ ਗਲਤ ਜਾਣਕਾਰੀ ਦਿੱਤੀ ਗਈ ਹੈ ?

ਰਾਜ ਮੰਤਰੀ, ਉਦਯੋਗ: ਸਪੀਕਰ ਸਾਹਿਬ, ਵਿਕਾਸ ਕਮਿਸ਼ਨਰ, ਪੇਂਡੂ ਵਿਕਾਸ ਵਿਭਾਗ ਨੇ ਜੁਤੇ ਬਣਾਉਣ ਵਾਲੇ ਅਤੇ ਡਿਜ਼ਾਇਨ ਬਣਾਉਣ ਵਾਲੇ ਕਾਰੀਗਰਾਂ ਨੂੰ ਟੂਲ ਕਿੱਟਾਂ ਦੇਣ ਲਈ ਕੋਟੇਸ਼ਨਾਂ ਮੰਗੀਆਂ ਸਨ। ਇਸ ਨਿਗਮ ਨੇ ਉਸ ਵਿਚ ਆਪਣੀਆਂ ਕੋਟੇਸ਼ਨਜ਼ ਦਿਤੀਆਂ ਸਨ। ਇਹ ਕੁਟੇਸ਼ਨਾਂ ਚਮੜਾ ਉਦਯੋਗ ਨਿਗਮ ਵੱਲੋਂ ਦਿਤੀਆਂ ਸਨ ਜਿਹੜੀਆਂ ਕਿ ਪੇਂਡੂ ਵਿਕਾਸ ਵਿਭਾਗ ਨੇ ਮੰਗੀਆਂ ਸਨ।

ਸ੍ਰੀ ਮਦਨ ਮੋਹਨ ਮਿੱਤਲ: ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਤਾਂ ਮੰਨ ਲਿਆ ਹੈ ਕਿ ਇਹ ਕਿਟਸ ਪਰਚੇਜ਼ ਕੀਤੀਆਂ ਗਈਆਂ ਹਨ। ਮੈਂ ਹੁਣ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਕਿਟਸ ਕਿਸ ਕਿਸ ਥਾਂ ਤੋਂ ਪਰਚੇਜ਼ ਕੀਤੀਆਂ ਗਈਆਂ ?

ਰਾਜ ਮੰਤਰੀ: ਪੇਂਡੂ ਵਿਕਾਸ ਵਿਭਾਗ ਨੂੰ ਕਿੱਟਾਂ ਦੇਣ ਲਈ ਇਹ ਕੁਟੇਸ਼ਨਾਂ ਸਟੇਟ ਚਮੜਾ ਉਦਯੋਗ ਨਿਗਮ ਨੇ ਦਿੱਤੀਆਂ ਸਨ। ਇਹ ਕੋਟੇਸ਼ਨਾਂ ਪੇਂਡੂ ਵਿਕਾਸ ਵਿਭਾਗ ਨੇ ਮੰਗੀਆਂ ਸਨ।

ਸ੍ਰੀ ਮਦਨ ਮੋਹਨ ਮਿੱਤਲ: ਸਪੀਕਰ ਸਾਹਿਬ, ਇਹ ਜਵਾਬ ਠੀਕ ਨਹੀਂ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ the supply order was later increased to 800. General Manager Marketing, G. M-Project and Manager Sales of Leathera Corporation ਨੇ ਭਾਰਤ ਇਲੈਕਟਰੋ ਪਲੇਟਿੰਗ ਵਰਕਸ, ਆਗਰਾ ਅਤੇ ਜਨਤਾ ਟੂਲ ਕਾਰਪੋਰੇਸ਼ਨ ਆਗਰਾ ਤੋਂ ਇਹ ਕਿੱਟਾਂ ਪਰਚੇਜ਼ ਕੀਤੀਆਂ, ਡਿਜ਼ਾਇਨ ਪਰਚੇਜ਼ ਕੀਤੇ ਔਰ ਰੇਟ ਰਿਡਿਊਸ ਕਰ ਕੇ ਮੈਗਨੀਫਾਈਇੰਗ ਗਲਾਸ ਬਾਅਦ ਵਿਚ ਪਰਚੇਜ਼ ਕੀਤੇ। ਇਹ ਬਹੁਤ ਹਾਇਰ ਰੇਟਸ ਤੇ ਪਰਚੇਜ਼ ਕੀਤੀ ਗਈ। ਮੈਂ ਇਹ ਸਦਨ ਵਿਚ ਦਸ ਰਿਹਾ ਹਾਂ ਕਿ ਉਸ ਤੇ ਬਾਅਦ ਵਿਚ ਆਡਿਟ ਓਬਜੇਕਸ਼ਨ ਲਗਿਆ ਕਿ ਗਲਤ ਖਰੀਦ ਕੀਤੀ ਗਈ ਹੈ; ਜਿਹੜੀ 200-300 ਰੁਪਏ ਦੀ ਕਿਟ ਜਲੰਧਰ ਮਿਲ ਸਕਦੀ ਸੀ, ਉਹ ਉਥੋਂ 550-650 ਰੁਪਏ ਤੋਂ ਖਰੀਦੀ ਗਈ। ਫਿਰ ਕਿਉਂਕਿ ਇਹ ਭਾਰਤ ਸਰਕਾਰ ਦੀ ਸਕੀਮ ਸੀ ਅਤੇ ਇਸ ਤੇ 90 ਪ੍ਰਤੀਸ਼ਤ ਸਬਸਿਡੀ ਦੇਣੀ ਸੀ, ਇਸ ਲਈ ਆਰਟੀਸਨ ਨੂੰ 650 ਰੁਪਏ ਤੇ ਖਰੀਦੀ ਗਈ ਕਿਟ ਬਾਅਦ ਵਿਚ 60-65 ਰੁਪਏ ਤੇ ਦੇ ਦਿੱਤੀ ਗਈ। ਇਸ ਲੈਣ ਦੇਣ ਵਿਚ ਬਹੁਤ ਵੱਡਾ ਘਪਲਾ ਹੋਇਆ ਹੈ। ਮਨਿਸਟਰ ਸਹਿਬ ਹਾਊਸ ਨੂੰ ਮਿਸਲੀਡ ਕਰ ਰਹੇ ਹਨ। ਮੈਂ ਕਹਾਂਗਾ ਕਿ ਇਸ ਕੁਐਸਚਨ ਨੂੰ ਐਡਜਰਨ ਕਰ ਦਿਓ ਤਾਂ ਕਿ the Minister should come fully prepared with the reply and I am giving data. (interruption) This is very strange (interruption). The Minister should come fully prepared with the reply on 29th, otherwise it is a breach of privilege. The House is being misled.

ਰਾਜ ਮੰਤਰੀ : ਸਪੀਕਰ ਸਾਹਿਬ, ਪੇਂਡੂ ਵਿਕਾਸ ਵਿਭਾਗ ਨੂੰ ਕਿੱਟਾਂ ਚਾਹੀਦੀਆਂ ਸਨ ਔਰ ਚਮੜਾ ਵਿਭਾਗ ਨੇ ਉਨ੍ਹਾਂ ਨੂੰ ਕਿੱਟਾਂ ਸਪਲਾਈ ਕੀਤੀਆਂ ਸਨ ਔਰ ਇਸ ਵਿਚ 5 ਲੱਖ ਰੁਪਿਆ ਨਿਗਮ ਨੂੰ ਫਾਇਦਾ ਹੋਇਆ ਹੈ ।

ਸ਼੍ਰੀ ਸਪੀਕਰ : ਉਹ ਪੁੱਛਦੇ ਹਨ ਕਿ ਉਹ ਖ਼ਰੀਦ ਕਿਸ ਨੇ ਕੀਤੀ ਸੀ ?

ਰਾਜ ਮੰਤਰੀ : ਇਹ ਕਿੱਟਾਂ ਚਮੜਾ ਵਿਕਾਸ ਨਿਗਮ ਨੇ ਖਰੀਦ ਕੇ ਅੱਗੇ ਦਿੱਤੀਆਂ ਸਨ, ਉਸ ਵਿਚ ਨਿਗਮ ਨੂੰ 5 ਲੱਖ ਰੁਪਏ ਦਾ ਫਾਇਦਾ ਹੋਇਆ ਹੈ ।

**Shri Madan Mohan Mittal** : Sir my question was :

Will the Chief Minister be pleased to state :—

Whether any Tool Kits were provided on subsidised rates by the Punjab State Leather Development Corporation Ltd., Jalandhar unit to the artisans engaged in shoe making during the year 1993, if so, the number of artisans to whom the said kits were supplied alongwith the source from where these kits were purchased and at what rates ?

ਸਪੀਕਰ ਸਾਹਿਬ, ਲੈਂਦਰਾ ਕਾਰਪੋਰੇਸ਼ਨ ਨੇ ਇਹ ਕਿੱਟਾਂ ਪਰਚੇਜ਼ ਕਰਕੇ ਰੂਰਲ ਡਿਵੈਲਪਮੈਂਟ ਡਿਪਾਰਟਮੈਂਟ ਨੂੰ ਦਿੱਤੀਆਂ ਹਨ ।

ਰਾਜ ਮੰਤਰੀ : ਸਪੀਕਰ ਸਾਹਿਬ, ਪੇਂਡੂ ਵਿਕਾਸ ਵਿਭਾਗ ਦੀ ਪ੍ਰੋਪੋਜ਼ਲ ਸੀ । ਚਮੜਾ ਵਿਕਾਸ ਕਾਰਪੋਰੇਸ਼ਨ ਨੇ ਕਿੱਟਾਂ ਪਰਚੇਜ਼ ਕਰਕੇ ਸਪਲਾਈ ਕੀਤੀਆਂ ਹਨ ਔਰ ਇਸ ਦੀ ਡਿਸਬਰਸਮੈਂਟ ਪੇਂਡੂ ਵਿਕਾਸ ਵਿਭਾਗ ਨੇ ਕੀਤੀ ਹੈ ।

ਸ਼੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਮੈਂ ਡਿਸਬਰਸਮੈਂਟ ਬਾਰੇ ਤਾਂ ਗੱਲ ਹੀ ਨਹੀਂ ਕੀਤੀ । ਮੈਂ ਕਿਹਾ ਸੀ ਕਿ ਕੀ ਇਹ ਪਰਚੇਜ਼ ਲੈਂਦਰ ਕਾਰਪੋਰੇਸ਼ਨ ਵਲੋਂ ਕੀਤੀ ਗਈ ਸੀ ਪਰ ਇਨ੍ਹਾਂ ਨੇ ਆਪਣਾ ਜਵਾਬ ਦੇ ਦਿੱਤਾ ਹੈ, ਨਹੀਂ ਜੀ । ਕਲ੍ਹ ਇਥੇ, ਸਪੀਕਰ ਸਾਹਿਬ, ਪ੍ਰਸ਼ਨ ਉਠਿਆ ਸੀ ਕਿ ਫਲਾਣੇ ਮੈਂਬਰ ਨੂੰ ਮਨਿਸਟਰ ਬਣਾ ਦਿਓ ਤਾਂ ਕਹਿਣ ਲਗੇ ਕਿ ਉਹ ਕੁਆਲੀਫਾਈ ਨਹੀਂ ਕਰਦਾ, ਆਪਣੇ ਸਵਾਲਾਂ ਦੇ ਜਵਾਬ ਨਹੀਂ ਦੇ ਸਕਦਾ ਤਾਂ ਉਹ ਕਹਿਣ ਲਗਾ ਕਿ ਮਨਿਸਟਰ ਨੇ ਹਾਊਸ ਵਿਚ ਕੀ ਕਰਨਾ ਹੁੰਦਾ ਹੈ । (ੳ) ਦਾ ਜਵਾਬ ਦੇ ਦਿੱਤਾ 'ਹਾਂ ਜੀ' (ਅ) ਦਾ ਜਵਾਬ ਦੇ ਦਿੱਤਾ 'ਨਾ ਜੀ' । ਅਗਰ ਸਪਲੀਮਟਰੀ ਕਰ ਦੇਵੇਗਾ ਤਾਂ ਕਹਿ ਦੇਵਾਂਗੇ 'ਗੌਰ ਕਰ ਲਵਾਂਗੇ ਜਾਂ ਘੋਖ ਕਰ ਲਵਾਂਗੇ' । ਸਪੀਕਰ ਸਾਹਿਬ, ਇਹ ਕੋਈ ਪਰੋਸੀਜਰ ਨਹੀਂ ਹੈ । ਹਾਊਸ ਵਿਚ ਮਨਿਸਟਰ ਤਿਆਰੀ ਕਰਕੇ ਨਹੀਂ ਆਉਂਦੇ ਹਨ ।

ਵਿੱਤ ਮੰਤਰੀ : ਸਪੀਕਰ ਸਾਹਿਬ, ਮੈਂ ਇੰਟਰਵੀਨ ਕਰਨਾ ਚਾਹੁੰਦਾ ਹਾਂ । ਇਹ ਠੀਕ ਹੈ ਕਿ ਕਿ ਮਨਿਸਟਰ ਸਾਹਿਬ ਨੇ ਆਪਣੇ ਜਵਾਬ ਵਿਚ ਕਿਹਾ ਸੀ-ਨਹੀਂ ਜੀ ਪਰ ਉਨ੍ਹਾਂ ਨੇ ਆਪਣੇ ਜਵਾਬ ਨੂੰ ਠੀਕ ਕਰ ਲਿਆ ਔਰ ਕਿਹਾ ਕਿ ਅਸੀਂ ਕਿੱਟਾਂ ਖਰੀਦੀਆਂ ਹਨ । ਦੂਸਰੀ ਗੱਲ ਇਹ ਹੈ ਕਿ ਕਿੱਟਾਂ

ਲੋਅਸਟ ਕੋਟੇਸ਼ਨ ਤੇ ਖਰੀਦੀਆਂ ਗਈਆਂ ਔਰ ਕਾਇਦੇ ਕਾਨੂੰਨ ਦੇ ਮੁਤਾਬਿਕ ਖਰੀਦੀਆਂ ਗਈਆਂ। ਅਗਰ ਇਸ ਦੇ ਵਿਚ ਕੋਈ ਕੰਪਲੇਂਟ ਹੈ ਤਾਂ ਗੌਰਮਿੰਟ ਉਸ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹੈ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਸਬਸਿਡੀ ਗੌਰਮਿੰਟ ਆਫ ਇੰਡੀਆਂ ਦੀ ਸੀ, ਉਹ ਕਿੱਥੇ ਗਈ? ਜਿਹੜੀ ਧਨ ਰਾਸ਼ੀ ਦੋ ਨੰਬਰ ਵਿਚ ਪ੍ਰਾਪਤ ਕੀਤੀ ਗਈ, ਜਿਹੜੀ ਪ੍ਰਾਈਵੇਟ ਪਾਕੇਟ ਵਿਚ ਗਈ, ਉਸ ਦਾ ਵੀ ਹਿਸਾਬ ਦੱਸ ਦੇਣ।

**ਰਾਜ ਮੰਤਰੀ :** ਸਪੀਕਰ ਸਾਹਿਬ, ਚਮੜਾ ਵਿਕਾਸ ਕਾਰਪੋਰੇਸ਼ਨ ਨੂੰ ਇਸ ਦੇ ਵਿਚ 5 ਲੱਖ ਰੁਪਏ ਦਾ ਫਾਇਦਾ ਹੋਇਆ ਹੈ, ਅਸੀਂ ਕਿੱਟਾਂ ਪਰਚੇਜ਼ ਕਰਕੇ ਪੇਂਡੂ ਵਿਕਾਸ ਵਿਭਾਗ ਨੂੰ ਸਪਲਾਈ ਕੀਤੀਆਂ ਹਨ। ਅਸੀਂ ਟੈਂਡਰ ਲੈ ਕੇ ਕਿੱਟਾਂ ਘੱਟ ਰੇਟ ਤੇ ਖਰੀਦੀਆਂ ਹਨ।

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਇਸ ਦੇ ਵਿਚ 90 ਪ੍ਰਤੀਸ਼ਤ ਸਬਸਿਡੀ ਗੌਰਮਿੰਟ ਆਫ ਇੰਡੀਆਂ ਦੀ ਸੀ ਔਰ ਇਨ੍ਹਾਂ ਨੇ 10 ਪ੍ਰਤੀਸ਼ਤ ਰੇਟ ਆਫ ਪ੍ਰਾਫਟ ਲੈ ਕੇ ਕਾਰਪੋਰੇਸ਼ਨ ਨੇ ਕਿੱਟਾਂ ਆਰ.ਡੀ.ਏ. ਨੂੰ ਸਪਲਾਈ ਕੀਤੀਆਂ ਪਰ ਜਿਹੜਾ ਪੈਸਾ ਪ੍ਰਾਈਵੇਟ ਪਾਕੇਟ ਦੇ ਵਿਚ ਗਿਆ, ਕੀ ਇਹ ਉਸ ਦੀ ਘੋਖ ਕਰਨਗੇ ਕਿਉਂਕਿ ਇਹ ਕਿੱਟਾਂ ਪੰਜਾਬ ਵਿਚ 200-250 ਰੁਪਏ ਵਿਚ ਮਿਲਦੀਆਂ ਹਨ ਜਦ ਕਿ ਇਨ੍ਹਾਂ ਨੇ ਇਹ ਕਿੱਟਾਂ ਬਾਹਰੋਂ 550-650 ਰੁਪਏ ਦੇ ਹਿਸਾਬ ਨਾਲ ਖਰੀਦੀਆਂ ਹਨ। ਕੀ ਇਹ ਇਸ ਦੀ ਇਨਕੁਆਰੀ ਕਰਵਾਉਣਗੇ?

**ਸ਼੍ਰੀ ਸਪੀਕਰ :** ਫਾਈਨੈਂਸ ਮਨਿਸਟਰ ਸਾਹਿਬ ਨੇ ਇਥੇ ਹਾਊਸ ਵਿਚ ਕਹਿ ਦਿੱਤਾ ਹੈ ਕਿ ਅਗਰ ਕੋਈ ਇਰਰੇਗੂਲੈਰਿਟੀ ਹੋਈ ਹੈ ਤਾਂ ਇਹ ਮੈਨੂੰ ਲਿਖ ਕੇ ਦੇ ਦੇਣ, ਅਸੀਂ ਇਨਕੁਆਇਰੀ ਕਰਵਾ ਲਵਾਂਗੇ। ਜੇਕਰ ਤੁਹਾਡੀ ਕੋਈ ਸ਼ਿਕਾਇਤ ਹੈ, ਉਹ ਤੁਸੀਂ ਇਨ੍ਹਾਂ ਨੂੰ ਲਿਖ ਕੇ ਦੇ ਦਿਓ, ਇਨਕੁਆਇਰੀ ਕਰਵਾ ਦੇਣਗੇ।

---

## ਧੁੱਸੀ ਬੰਧ ਨੂੰ ਪੱਥਰਾਂ ਨਾਲ ਮਜ਼ਬੂਤ ਕਰਨਾ

*1416. **ਸਰਦਾਰ ਜਗਤਾਰ ਸਿੰਘ ਮੁਲਤਾਨੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡ ਟਾਹਲੀ (ਦਸੂਹਾ) ਤੋਂ ਢਿਲਵਾਂ (ਕਪੂਰਥਲਾ) ਤੱਕ ਧੁੱਸੀ-ਬੰਧ ਨੂੰ ਪੱਥਰਾਂ ਨਾਲ ਮਜ਼ਬੂਤ ਕੀਤੇ ਜਾਣ ਦੀ ਬਹੁਤ ਜ਼ਿਆਦਾ ਲੋੜ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਅਜੇ ਤੱਕ ਮਜ਼ਬੂਤ ਨਾ ਕੀਤੇ ਜਾਣ ਦੇ ਕੀ ਕਾਰਨ ਹਨ?

**Sardar Beant Singh** : No sir, it is not needed.

**ਸਰਦਾਰ ਜਗਤਾਰ ਸਿੰਘ ਮੁਲਤਾਨੀ :** ਸਪੀਕਰ ਸਾਹਿਬ, ਰੈਵੇਨਿਊ ਮਨਿਸਟਰ ਸਾਹਿਬ ਉਥੇ ਗਏ ਸਨ। ਇਨ੍ਹਾਂ ਨੇ ਆਪ ਉਥੇ ਜਾ ਕੇ ਢਿਲਵਾਂ (ਕਪੂਰਥਲਾ) ਤੋਂ ਪਿੰਡ ਟਾਹਲੀ (ਦਸੂਹਾ)

[ਸਰਦਾਰ ਜਗਤਾਰ ਸਿੰਘ ਮੁਲਤਾਨੀ]

ਤਕ ਦਾ ਸਾਰਾ ਇਲਾਕਾ ਦੇਖਿਆ ਹੈ ਜਿਥੇ ਕਿ ਪੱਥਰ ਲਗਣੇ ਹਨ। ਸੋ ਮੈਂ ਇਨ੍ਹਾਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕੋਕੇ, ਦਿਲਵਾਂ ਆਦਿ ਥਾਵਾਂ ਤੇ ਪੱਥਰ ਰਖਣ ਦੀ ਜ਼ਰੂਰਤ ਹੈ। ਕੀ ਮੁੱਖ ਮੰਤਰੀ ਜੀ ਇਸ ਬਾਰੇ ਭਰੋਸਾ ਦਿਵਾਉਣਗੇ ?

( ਕੋਈ ਜਵਾਬ ਨਹੀਂ ਆਇਆ )

**Mr. Speaker :** Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha.

---

WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

ਪਰਿਵਾਰ ਭਲਾਈ ਸਕੀਮਾਂ ਨੂੰ ਲਾਗੂ ਕਰਨਾ

*1846. 1. ਸ੍ਰੀ ਰਮਨ ਕੁਮਾਰ ਭੱਲਾ
2. ਸਰਦਾਰ ਦਰਸ਼ਨ ਸਿੰਘ ਬਰਾੜ
3. ਸਰਦਾਰ ਹਰਮਿੰਦਰ ਸਿੰਘ ਜੱਸੀ
: ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਪਰਿਵਾਰ ਭਲਾਈ ਸਕੀਮਾਂ ਲਾਗੂ ਕਰਨ ਲਈ ਰਾਜ ਸਰਕਾਰ ਦੁਆਰਾ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ;

(ਅ) ਪਿਛਲੇ ਤਿੰਨ ਸਾਲਾਂ ਦੇ ਦੌਰਾਨ ਉਕਤ ਸਕੀਮਾਂ ਤੇ ਕੀਤੇ ਗਏ ਖ਼ਰਚੇ ਦੇ ਜ਼ਿਲ੍ਹਾਵਾਰ ਅਤੇ ਸਾਲ-ਵਾਰ ਵੇਰਵੇ ਕੀ ਕੀ ਹਨ ?

**ਸਰਦਾਰ ਹਰਚਰਨ ਸਿੰਘ ਬਰਾੜ :** (ੳ) ਰਾਜ ਸਰਕਾਰ ਵਲੋਂ ਪਰਿਵਾਰ ਭਲਾਈ ਸਕੀਮਾਂ (ਜੋ ਰਾਸ਼ਟਰੀ ਪਰਿਵਾਰ ਭਲਾਈ ਪਰੋਗਰਾਮ ਦਾ ਹਿੱਸਾ ਹਨ ਅਤੇ ਪੂਰੀ ਤਰ੍ਹਾਂ ਕੇਂਦਰੀ ਸਰਕਾਰ ਵਲੋਂ ਫਾਈਨਾਂਸ ਕੀਤੀਆਂ ਜਾਂਦੀਆਂ ਹਨ) ਨੂੰ ਲਾਗੂ ਕਰਨ ਲਈ ਹੇਠ ਲਿਖੇ ਕਦਮ ਚੁੱਕੇ ਜਾ ਰਹੇ ਹਨ :—

1. ਸਟਰਲਾਈਜ਼ੇਸ਼ਨ ਅਪਰੇਸ਼ਨ ਕਰਾਉਣ ਵਾਲੇ, ਉਤਸ਼ਾਹਤ ਕਰਨ ਵਾਲੇ ਅਤੇ ਅਪਰੇਸ਼ਨ ਕਰਨ ਵਾਲੀ ਟੀਮ ਨੂੰ 50 ਰੁਪੈ ਪ੍ਰਤੀ ਸਟਰਲਾਈਜ਼ੇਸ਼ਨ ਅਪਰੇਸ਼ਨ ਪ੍ਰੋਤਸਾਹਨ।

2. ਰਾਜ ਸਰਕਾਰ/ਕਾਰਪੋਰੇਸ਼ਨ/ਬੋਰਡਾਂ ਆਦਿ ਦੇ ਜੋ ਕਰਮਚਾਰੀ ਦੋ ਜਾਂ ਤਿੰਨ ਬੱਚਿਆਂ ਤੋਂ ਬਾਅਦ ਆਪਣਾ ਜਾਂ ਆਪਣੇ ਪਤੀ/ਪਤਨੀ ਦਾ ਸਟਰਲਾਈਜ਼ੇਸ਼ਨ ਆਪ੍ਰੇਸ਼ਨ ਕਰਾਉਂਦੇ ਹਨ, ਨੂੰ ਇਕ ਵਿਸ਼ੇਸ਼ ਸਾਲਾਨਾ ਤਰੱਕੀ ।

3. ਰਾਜ ਸਰਕਾਰ/ਕਾਰਪੋਰੇਸ਼ਨਾਂ/ਬੋਰਡਾਂ ਦੇ ਜਿਹੜੇ ਕਰਮਚਾਰੀ ਦੋ ਜਾਂ ਤਿੰਨ ਜੀਵਤ ਬੱਚਿਆਂ ਬਾਅਦ ਆਪਣਾ ਜਾਂ ਅਪਣੇ ਪਤੀ/ਪਤਨੀ ਦਾ ਸਟਰਲਾਈਜੇਸ਼ਨ ਅਪਰੇਸ਼ਨ ਕਰਾਉਂਦੇ ਹਨ, ਉਨ੍ਹਾਂ ਤੋਂ ਮਕਾਨ ਉਸਾਰੀ ਕਰਜ਼ੇ ਤੇ ਆਮ ਬਣਦੇ ਵਿਆਜ ਦੀ ਦਰ ਨਾਲੋਂ ਅੱਧਾ ਪ੍ਰਤੀਸ਼ਤ ਘੱਟ ਵਿਆਜ ਲਿਆ ਜਾਂਦਾ ਹੈ।

4. ਜਿਨ੍ਹਾਂ ਜੋੜਿਆਂ ਨੂੰ ਪਰਿਵਾਰ ਭਲਾਈ ਪਰੋਗਰਾਮ ਅਧੀਨ ਅਗਵਾਈ ਦੀ ਲੋੜ ਹੁੰਦੀ ਹੈ, ਉਨ੍ਹਾਂ ਦਾ ਉਨ੍ਹਾਂ ਦੇ ਬੱਚਿਆਂ ਦੀ ਗਿਣਤੀ ਅਨੁਸਾਰ ਪਛਾਣ ਕੀਤੀ ਜਾਂਦੀ ਹੈ। ਉਸ ਅਨੁਸਾਰ ਉਨ੍ਹਾਂ ਨੂੰ ਯੋਗ ਗਰਭ ਰੋਕੂ ਸਾਧਨ ਜਾਂ ਸਟਰਲਾਈਜ਼ੇਸ਼ਨ ਅਪਰੇਸ਼ਨ ਕਰਾਉਣ ਦੀ ਸਲਾਹ ਦਿੱਤੀ ਜਾਂਦੀ ਹੈ।

5. ਪਿੰਡਾਂ ਵਿਚ ਅਤੇ ਸ਼ਹਿਰਾਂ ਦੀਆਂ ਸਲੱਮਜ਼ ਵਿਚ ਇਸਤਰੀ ਸਿਹਤ ਸਭਾਵਾਂ ਕੰਮ ਕਰ ਰਹੀਆਂ ਹਨ ਤਾਂ ਜੋ ਲੋਕਾਂ ਦੇ ਮਨਾਂ ਵਿਚ ਪਰਿਵਾਰ ਭਲਾਈ ਤਰੀਕੇ ਅਪਣਾਉਣ ਸਬੰਧੀ ਜਾਗਰੂਕਤਾ ਪੈਦਾ ਕੀਤੀ ਜਾ ਸਕੇ।

6. ਲੋਕਾਂ ਨੂੰ ਪਰਿਵਾਰ ਭਲਾਈ ਪ੍ਰੋਗਰਾਮ ਸਬੰਧੀ ਸਿਖਿਅਤ ਕਰਨ ਲਈ ਬਲਾਕ ਅਤੇ ਉਪ ਮੰਡਲ ਪੱਧਰ ਤੇ ਬਾਲ ਮੇਲੇ ਆਯੋਜਿਤ ਕੀਤੇ ਜਾਂਦੇ ਹਨ।

7. ਪਰਿਵਾਰ ਭਲਾਈ ਪ੍ਰੋਗਰਾਮ ਨੂੰ ਹਰਮਨ ਪਿਆਰਾ ਬਣਾਉਣ ਲਈ ਬਿਜਲਈ ਮਾਧਿਅਮਾਂ ਦੀ ਵਿਆਪਕ ਵਰਤੋਂ ਕੀਤੀ ਜਾਂਦੀ ਹੈ ਅਤੇ ਸੂਚਨਾਂ, ਸਿਖਿਆ ਅਤੇ ਸੰਚਾਰ ਗਤੀਵਿਧੀਆਂ ਨੂੰ ਵੱਡੇ ਪੱਧਰ ਤੇ ਅਪਣਾਇਆ ਜਾਂਦਾ ਹੈ।

(ਅ) ਲੋੜੀਂਦੀ ਸੂਚਨਾ ਅਨੁਲੱਗ ਤੇ ਦਰਸਾਈ ਜਾਂਦੀ ਹੈ।

ਅਨੁਲੱਗ

(ਰਕਮ ਹਜ਼ਾਰਾਂ ਵਿਚ)

| ਸਾਲ | ਅੰਮ੍ਰਿਤਸਰ | ਬਠਿੰਡਾ | ਫਿਰੋਜ਼ਪੁਰ | ਫਰੀਦਕੋਟ | ਫਤਿਹਗੜ੍ਹ ਸਾਹਿਬ |
|---|---|---|---|---|---|
| 1990-91 | 21409 | 11160 | 8880 | 9996 | .. |
| 1991-92 | 23316 | 11006 | 10645 | 11823 | .. |
| 1992-93 | 18630 | 10291 | 9929 | 11632 | 3117 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| ਸਾਲ | ਗੁਰਦਾਸਪੁਰ | ਹੁਸ਼ਿਆਰਪੁਰ | ਜਲੰਧਰ | ਕਪੂਰਥਲਾ | ਲੁਧਿਆਣਾ |
|---|---|---|---|---|---|
| 1990-91 | 12520 | 10000 | 12722 | 5223 | 15521 |
| 1991-92 | 12369 | 11411 | 13454 | 4096 | 18291 |
| 1992-93 | 15644 | 12642 | 15784 | 5254 | 21011 |

| ਸਾਲ | ਮਾਨਸਾ | ਪਟਿਆਲਾ | ਰੋਪੜ | ਸੰਗਰੂਰ | ਹੈਡਕੁਆਟਰ |
|---|---|---|---|---|---|
| 1990-91 | .. | 12252 | 9423 | 10972 | 3453 |
| 1991-92 | .. | 9755 | 7993 | 10323 | 2309 |
| 1992-93 | 3793 | 15567 | 9775 | 8270 | 4705 |

ਜ਼ਿਲ੍ਹਾ ਮਾਨਸਾ ਵਿਚ ਹੋਮਿਉਪੈਥਿਕ ਡਿਸਪੈਂਸਰੀਆਂ ਦੀ ਗਿਣਤੀ

*1870. 1. ਸਰਦਾਰ ਸ਼ੇਰ ਸਿੰਘ ਗਾਗੋਵਾਲਾ
2. ਸਰਦਾਰ ਕਿਰਪਾਲ ਸਿੰਘ ਮਾਖਾ } : ਕੀ ਸਿਹਤ ਅਤੇ
ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਮਾਨਸਾ ਵਿਚ ਇਸ ਸਮੇਂ ਕੁਲ ਕਿੰਨੀਆਂ ਹੋਮਿਉਪੈਥਿਕ ਡਿਸਪੈਂਸਰੀਆਂ ਹਨ ;

(ਅ) ਕੀ ਸਰਕਾਰ ਨੇੜੇ ਭਵਿਖ ਵਿਚ ਉਕਤ ਜ਼ਿਲ੍ਹੇ ਵਿਚ ਕੋਈ ਨਵੀਆਂ ਹੋਮਿਉਪੈਥਿਕ ਡਿਸਪੈਂਸਰੀਆਂ ਖੋਲ੍ਹਣ ਦਾ ਵਿਚਾਰ ਰੱਖਦੀ ਹੈ; ਜੇਕਰ ਰੱਖਦੀ ਹੈ ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

ਸਰਦਾਰ ਹਰਚਰਨ ਸਿੰਘ ਬਰਾੜ: (ੲ) ਦੋ ।

(ਅ) ਹੇਠ ਲਿਖੀਆਂ 4 ਥਾਵਾਂ ਤੇ ਨਵੀਆਂ ਹੋਮਿਉਪੈਥਿਕ ਡਿਸਪੈਂਸਰੀਆਂ ਲਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ :—

1. ਸਰਦੂਲਗੜ੍ਹ
2. ਝੁਨੀਰ
3. ਬੁਢਲਾਡਾ
4. ਬਰੇਟਾ

---

ਰਾਜ ਵਿਚ ਕਾਲਜਾਂ ਨੂੰ ਸਹਾਇਤਾ ਅਨੁਦਾਨ

***1739. ਸ਼੍ਰੀ ਹੰਸ ਰਾਜ ਜੋਸਨ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਅਜਿਹੇ ਕਾਲਜਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਸਰਕਾਰ ਦੁਆਰਾ 95 ਪ੍ਰਤੀਸ਼ਤ ਸਹਾਇਤਾ ਅਨੁਦਾਨ ਨਹੀਂ ਦਿੱਤਾ ਜਾ ਰਿਹਾ ਹੈ ਅਤੇ ਉਕਤ ਕਾਲਜਾਂ ਨੂੰ ਕਿਸ ਸਮੇਂ ਤੱਕ 95 ਪ੍ਰਤੀਸ਼ਤ ਸਹਾਇਤਾ ਅਨੁਦਾਨ ਸਕੀਮ ਅਧੀਨ ਲਿਆਂਦੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਲਖਮੀਰ ਸਿੰਘ ਰੰਧਾਵਾ : ਰਾਜ ਵਿਚ ਜ਼ਿਲ੍ਹਾਵਾਰ ਗੈਰ-ਸਰਕਾਰੀ ਕਾਲਜ ਜਿਨ੍ਹਾਂ ਨੂੰ 95 ਪ੍ਰਤੀਸ਼ਤ ਘਾਟੇ ਦੀ ਗਰਾਂਟ-ਇਨ-ਏਡ ਸਕੀਮ ਅਧੀਨ ਅਨੁਦਾਨ ਨਹੀਂ ਦਿੱਤਾ ਜਾ ਰਿਹਾ, ਸਬੰਧੀ ਅਨੁਲੱਗ-1 ਨਿਮਨਲਿਖਤ ਹੈ ।

ਇਸ ਸਮੇਂ ਸਰਕਾਰ ਪਾਸ ਇਨ੍ਹਾਂ ਕਾਲਜਾਂ ਨੂੰ 95 ਪ੍ਰਤੀਸ਼ਤ ਘਾਟੇ ਦੀ ਗਰਾਂਟ-ਇਨ-ਏਡ ਸਕੀਮ ਅਧੀਨ ਲਿਆਉਣ ਲਈ ਕੋਈ ਤਜਵੀਜ਼ ਨਹੀਂ ਹੈ ।

ਅਨੁਲਗ-1

ਪੰਜਾਬ ਰਾਜ ਵਿਚ ਗੈਰ ਸਹਾਇਤਾ ਪ੍ਰਾਪਤ ਕਾਲਜਾਂ ਦੀ ਸੂਚੀ

1. ਸ਼ਿਵਾਲਿਕ ਕਾਲਜ, ਨਯਾ ਨੰਗਲ (ਰੋਪੜ)
2. ਸ਼ਹੀਦ ਭਗਤ ਸਿੰਘ ਖਾਲਸਾ ਕਾਲਜ, ਪਡਿਆਲਾ, (ਰੋਪੜ) ।
3. ਲਾਲ ਬਹਾਦਰ ਮੈਮੋਰੀਅਲ ਮਹਿਲਾ ਕਾਲਜ, ਨਾਭਾ (ਪਟਿਆਲਾ) ।

[ ਸਿੱਖਿਆ ਮੰਤਰੀ ]

4. ਡੀ.ਏ.ਵੀ. ਸੈਨੇਟੇਨਰੀ ਕਾਲਜ, ਜਲਾਲਾਬਾਦ (ਵੈਸਟ) (ਫਿਰੋਜ਼ਪੁਰ)

5. ਸ਼ਹੀਦ ਭਗਤ ਸਿੰਘ (ਮਿਊ) ਕਾਲਜ, ਕੋਟ ਕਪੂਰਾ (ਫਰੀਦਕੋਟ)

6. ਕਾਬਲੀ ਮੱਲ ਰਾਮਜੀ ਦਾਸ ਜੈਨ ਕਾਲਜ ਫਾਰ ਵਿਮੈਨ, ਮਲੇਰਕੋਟਲਾ, (ਸੰਗਰੂਰ)

7. ਦੇਸ ਰਾਜ ਵਡਰਾਂ ਡੀ.ਏ.ਵੀ. ਸੈਨੇਟੇਰੀ ਕਾਲਜ, ਫਿਲੌਰ (ਜਲੰਧਰ) ।

8. ਐਸ.ਐਸ.ਐਮ.ਐਸ. ਕਾਲਜ ਆਫ ਕਾਮਰਸ ਫਾਰ ਵਿਮੈਨ, ਅੰਮ੍ਰਿਤਸਰ ।

9. ਨੈਸ਼ਨਲ ਕਾਲਜ, ਭਿੱਖੀ (ਮਾਨਸਾ) ।

10. ਸੰਤ ਹਰੀ ਦਾਸ ਕੰਨਿਆ ਮਹਾਂਵਿਦਿਆਲਾ, ਕਾਲਾ ਸੰਘਿਆ (ਕਪੂਰਥਲਾ ) ।

11. ਕਮਲਾ ਲੋਹਟੀਆਂ ਕਾਲਜ ਫਾਰ ਬੁਆਇਜ਼, ਲੁਧਿਆਣਾ ।

12. ਬੇਬੇ ਨਾਨਕੀ ਕਾਲਜ ਫਾਰ ਵਿਮੈਨ, ਧਾਰੀਵਾਲ (ਗੁਰਦਾਸਪੁਰ) ।

13. ਸ਼੍ਰੀਮਤੀ ਰਮਾ ਚੋਪੜਾ ਸਨਾਤਨ ਧਰਮ ਕੰਨਿਆ ਮਹਾਂਵਿਦਿਆਲਾ, ਪਠਾਨਕੋਟ (ਗੁਰਦਾਸਪੁਰ)

14. ਐਸ.ਐਸ.ਐਸ. ਡੀ. ਕਾਲਜ, ਸੁਜਾਨਪੁਰ (ਗੁਰਦਾਸਪੁਰ)

15. ਸੰਤ ਮਹਾ ਸਿੰਘ ਕਰਮਜੋਤ ਸਿੰਘ ਕਾਲਜ ਫਾਰ ਵਿਮੈਨ, ਮਿਆਨੀ (ਹੁਸ਼ਿਆਰਪੁਰ) ।

16. ਗੁਰੂ ਤੇਗ ਬਹਾਦਰ ਖਾਲਸਾ ਕਾਲਜ ਫਾਰ ਵਿਮੈਨ, ਦਸੂਹਾ (ਹੁਸ਼ਿਆਰਪੁਰ)

17. ਸੰਤ ਸ਼ਾਰਦਾ ਰਾਮ ਡਿਗਰੀ ਕਾਲਜ ਫਾਰ ਵਿਮੈਨ, ਨੰਦਾ ਚੌਰ (ਹੁਸ਼ਿਆਰਪਰ) ।

— — —

**ਅਫੀਮ ਅਤੇ ਚਰਸ ਦੀ ਤਸਕਰੀ ਨੂੰ ਰੋਕਣਾ**

*1901. 1. ਸ਼੍ਰੀ ਭਗਵਾਨ ਦਾਸ ਅਰੋੜਾ
2. ਸਰਦਾਰ ਦਰਸ਼ਨ ਸਿੰਘ ਬਰਾੜ
3. ਸਰਦਾਰ ਹਰਮਿੰਦਰ ਸਿੰਘ ਜੱਸੀ

} : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਪਿਛਲੇ ਤਿੰਨ ਸਾਲਾਂ ਦੇ ਦੌਰਾਨ ਅਫੀਮ ਅਤੇ ਚਰਸ ਪਕੜਨ ਦੇ ਜ਼ਿਲ੍ਹਾਵਾਰ ਅਤੇ ਸਾਲ-ਵਾਰ ਕਿੰਨੇ-ਕਿੰਨੇ ਕੇਸ ਦਰਜ ਕੀਤੇ ਗਏ ਅਤੇ ਰਾਜ ਵਿਚ ਇਨ੍ਹਾਂ ਵਸਤੂਆਂ ਦੀ ਤਸਕਰੀ ਨੂੰ ਰੋਕਣ ਲਈ ਰਾਜ ਸਰਕਾਰ ਦੁਆਰਾ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ?

**ਸਰਦਾਰ ਬੇਅੰਤ ਸਿੰਘ** : ਸਾਰਣੀ ਹਾਊਸ ਦੀ ਟੇਬਲ ਤੇ ਰੱਖੀ ਜਾਂਦੀ ਹੈ ।

ਰਾਜ ਵਿਚ ਅਫੀਮ ਅਤੇ ਚਰਸ ਦੀ ਬਰਾਮਦਗੀ ਦੇ ਦਰਜ ਕੇਸਾਂ ਦੀ ਜ਼ਿਲ੍ਹਾਵਾਰ ਅਤੇ ਵਰ੍ਹੇਵਾਰ ਸਾਰਣੀ :—

| ਲੜੀ ਨੰ: | ਜ਼ਿਲ੍ਹਾ ਦਾ ਨਾਂ/ ਪੁਲਿਸ ਜ਼ਿਲ੍ਹਾ | ਸਾਲ 1991 ਕੇਸਾਂ ਦੀ ਗਿਣਤੀ | | ਸਾਲ 1992 ਕੇਸਾਂ ਦੀ ਗਿਣਤੀ | | ਸਾਲ 1993 ਕੇਸਾਂ ਦੀ ਗਿਣਤੀ | |
|---|---|---|---|---|---|---|---|
| | | ਅਫੀਮ | ਚਰਸ | ਅਫੀਮ | ਚਰਸ | ਅਫੀਮ | ਚਰਸ |
| 1 | ਅੰਮ੍ਰਿਤਸਰ | 40 | 86 | 29 | 25 | 48 | |
| 2 | ਗੁਰਦਾਸਪੁਰ | 4 | 7 | 6 | 15 | 7 | 17 |
| 3 | ਮਜੀਠਾ | 15 | ... | 17 | .. | 16 | .. |
| 4 | ਬਟਾਲਾ | 24 | .. | 6 | .. | 17 | 9 |
| 5 | ਤਰਨਤਾਰਨ | 9 | .. | 8 | .. | 11 | .. |
| 6 | ਜਲੰਧਰ | 16 | 9 | 15 | 15 | 13 | 17 |
| 7 | ਹੁਸ਼ਿਆਰਪੁਰ | 3 | 5 | 2 | 2 | 4 | 1 |
| 8 | ਕਪੂਰਥਲਾ | 4 | .. | .. | .. | 22 | 1 |
| 9 | ਲੁਧਿਆਣਾ | 16 | 5 | 14 | 6 | 34 | 10 |
| 10 | ਰੋਪੜ | 1 | 1 | 4 | 3 | 19 | 2 |
| 11 | ਖੰਨਾ | 9 | .. | 3 | .. | 10 | .. |
| 12 | ਜਗਰਾਉਂ | 7 | .. | 7 | .. | 11 | .. |
| 13 | ਪਟਿਆਲਾ | 21 | 4 | 9 | 1 | 15 | 4 |
| 14 | ਸੰਗਰੂਰ | 7 | 1 | 7 | .. | 28 | 5 |
| 15 | ਫਤਿਹਗੜ੍ਹ ਸਾਹਿਬ | .. | .. | 1 | .. | 2 | .. |
| 16 | ਬਰਨਾਲਾ | 3 | .. | 2 | .. | 6 | .. |
| 17 | ਫਿਰੋਜ਼ਪੁਰ | 12 | .. | 26 | .. | 26 | .. |
| 18 | ਬਠਿੰਡਾ | 20 | .. | 19 | 1 | 20 | 2 |
| 19 | ਫਰੀਦਕੋਟ | 126 | .. | 145 | .. | 173 | .. |
| 20 | ਮਾਨਸਾ | 5 | .. | 4 | .. | 11 | .. |
| | ਜੋੜ | 342 | 110 | 324 | 68 | 493 | [illegible] |

[ ਮੁੱਖ ਮੰਤਰੀ ]

ਜਿੱਥੋਂ ਤੱਕ ਨਸ਼ੀਲੀਆਂ ਦਵਾਈਆਂ ਦੀ ਤਸਕਰੀ ਰੋਕਣ ਲਈ ਰਾਜ ਸਰਕਾਰ ਵਲੋਂ ਚੁੱਕੇ ਕਦਮਾਂ ਦੇ ਵੇਰਵੇ ਦਾ ਸਬੰਧ ਹੈ, ਇਹ ਦਸਿਆ ਜਾਂਦਾ ਹੈ ਕਿ ਹਿੰਦ-ਪਾਕ ਸਰਹੱਦ ਨੂੰ ਫੌਜੀ ਤੇ ਨੀਮ ਫੌਜੀ ਦਲਾਂ ਵੱਲੋਂ ਸੀਲ ਕਰ ਦਿੱਤਾ ਗਿਆ ਹੈ। ਸਰਹੱਦ ਤੇ ਕੰਡਿਆਲੀ ਤਾਰ ਨਾਲ ਵਾੜ ਲਗਾਉਣ ਨਾਲ ਸਮੱਗਲਿੰਗ ਦੀਆਂ ਗਤੀਵਿਧੀਆਂ ਵਿਚ ਚੋਖੀ ਕਮੀ ਆਈ ਹੈ। ਮੁਲਜ਼ਮਾਂ ਵਿਰੁੱਧ ਨਸ਼ੀਲੀਆਂ ਦਵਾਈਆਂ ਤੇ ਮਾਦਕ ਵਸਤੂਆਂ ਐਕਟ 1985 ਅਧੀਨ ਕਾਰਵਾਈ ਕੀਤੀ ਜਾਦੀ ਹੈ। ਨਸ਼ੀਲੀਆਂ ਦਵਾਈਆਂ ਦੀ ਆਵਾਜਾਈ ਅਤੇ ਕੁਵਰਤੋਂ ਰੋਕਣ ਲਈ ਸਥਾਨਕ ਪੁਲਿਸ ਵੱਲੋਂ ਇਸ ਬਦਨਾਮ ਧੰਦੇ ਵਿਚ ਮਸਰੂਫ ਵਿਅਕਤੀਆਂ ਦੀਆਂ ਛਿਪਣਗਾਹਾਂ ਤੇ ਛਾਪੇ ਮਾਰੇ ਜਾਂਦੇ ਹਨ। ਗ੍ਰਿਫਤਾਰੀਆਂ ਕੀਤੀਆਂ ਜਾਂਦੀਆਂ ਹਨ ਅਤੇ ਮੁਲਜ਼ਮਾਂ ਵਿਰੁੱਧ ਮੁਕੱਦਮੇ ਚਲਾਏ ਜਾਂਦੇ ਹਨ। ਇਸ ਤੋਂ ਇਲਾਵਾ ਸ਼ੱਕੀਆਂ/ਸਮੱਗਲਰਾਂ ਦੀਆਂ ਗਤੀਵਿਧੀਆਂ ਨੂੰ ਬੇਨਕਾਬ ਕਰਨ ਲਈ ਅੰਮ੍ਰਿਤਸਰ ਵਿਖੇ ਇੱਕ ਸਾਂਝਾ ਤਫਤੀਸ਼ ਕੇਂਦਰ ਕੰਮ ਕਰ ਰਿਹਾ ਹੈ। ਨਸ਼ੀਲੀਆਂ ਦਵਾਈਆਂ ਦੀ ਵਧੇਰੇ ਬਰਾਮਦਗੀ ਕਰਨ ਲਈ ਸੂਹੀਆ ਅਤੇ ਪੁਲਿਸ ਕਰਮਚਾਰੀਆਂ ਨੂੰ ਉਤਸ਼ਾਹਿਤ ਕਰਨ ਲਈ ਨਕਦ ਇਨਾਮ ਦਿੱਤੇ ਜਾਂਦੇ ਹਨ।

---

**ਘੱਗਰ ਦਰਿਆ ਤੇ ਚੈੱਕ ਡੈਮ ਬਣਾਉਣੇ**

***1902. 1. ਸ਼੍ਰੀ ਭਗਵਾਨ ਦਾਸ ਅਰੋੜਾ**
**2. ਸਰਦਾਰ ਦਰਸ਼ਨ ਸਿੰਘ ਬਰਾੜ**
**3. ਸਰਦਾਰ ਹਰਮਿੰਦਰ ਸਿੰਘ ਜੱਸੀ** } : ਕੀ ਮੁੱਖ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ ਕੀ ਰਾਜ ਵਿਚ ਆਉਂਦੇ ਖੇਤਰਾਂ ਵਿਚ ਘੱਗਰ ਦਰਿਆ ਤੇ ਕੋਈ ਚੈੱਕ ਡੈਮ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ: ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਵੇਰਵੇ ਕੀ ਹਨ?

**ਸਰਦਾਰ ਬੇਅੰਤ ਸਿੰਘ :** ਨਹੀਂ ਜੀ।

---

**ਸਿਵਲ ਹਸਪਤਾਲ ਜਲਾਲਾਬਾਦ ਨੂੰ ਅੱਪਗਰੇਡ ਕਰਨਾ**

***1740. ਸ਼੍ਰੀ ਹੰਸ ਰਾਜ ਜੋਸਨ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਸਿਵਿਲ ਹਸਪਤਾਲ, ਜਲਾਲਾਬਾਦ, ਜ਼ਿਲ੍ਹਾ ਫਿਰੋਜ਼ਪੁਰ ਨੂੰ 50 ਬਿਸਤਰਿਆਂ ਵਾਲੇ ਹਸਪਤਾਲ ਵਿਚ ਅੱਪਗਰੇਡ ਕਰਨ ਦੀ ਕੋਈ ਤਜਵੀਜ਼ ਹੈ ?

**ਸਰਦਾਰ ਹਰਚਰਨ ਸਿੰਘ ਬਰਾੜ :** ਨਹੀਂ ਜੀ।

---

**ਪੰਜਾਬ ਰੋਡਵੇਜ਼/ਪੀ.ਆਰ.ਟੀ.ਸੀ. ਦੇ ਡਿਪੂ**

***1760. 1. ਸ਼੍ਰੀ ਰਮਨ ਕੁਮਾਰ ਭੱਲਾ**
**2. ਸ਼੍ਰੀ ਰਮੇਸ਼ ਦੱਤ ਸ਼ਰਮਾ** } : ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ 31 ਦਸੰਬਰ, 1993 ਨੂੰ ਕੰਮ ਕਰ ਰਹੇ ਪੰਜਾਬ ਰੋਡਵੇਜ਼/ਪੀ.ਆਰ.ਟੀ.ਸੀ. ਡਿਪੂਆਂ ਦੀ ਗਿਣਤੀ ਕਿੰਨੀ ਸੀ ਅਤੇ ਅਜਿਹੇ ਹਰ ਇਕ ਡਿਪੂ ਨੂੰ ਕਿੰਨੀਆਂ ਕਿੰਨੀਆਂ ਬੱਸਾਂ ਅਲਾਟ ਕੀਤੀਆਂ ਗਈਆਂ ਹਨ;

(ਅ) ਕੀ ਰੋਡਵੇਜ਼ ਦੇ ਨਵੇਂ ਡਿਪੂ ਬਣਾਉਣ ਦੀ ਕੋਈ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

**ਸਰਦਾਰ ਬੇਅੰਤ ਸਿੰਘ :** (ੳ) ਸਟੇਟਮੈਂਟ ਸਦਨ ਦੀ ਮੇਜ਼ ਉਤੇ ਰੱਖੀ ਜਾਂਦੀ ਹੈ।

(ਅ) ਹਾਲ ਦੀ ਘੜੀ ਪੰਜਾਬ ਰੋਡਵੇਜ਼ ਜਾਂ ਪੀ.ਆਰ.ਟੀ.ਸੀ. ਦਾ ਕੋਈ ਨਵਾਂ ਸਬ-ਡਿਪੂ/ ਡਿਪੂ ਖੋਲ੍ਹਣ ਦੀ ਤਜਵੀਜ਼ ਨਹੀਂ ਹੈ।

**ਰਾਜ ਵਿੱਚ 31 ਦਸੰਬਰ, 1993 ਨੂੰ ਕੰਮ ਕਰ ਰਹੇ ਪੰਜਾਬ ਰੋਡਵੇਜ਼/ਪੀ.ਆਰ.ਟੀ.ਸੀ. ਡਿਪੂਆਂ ਦੀ ਗਿਣਤੀ ਅਤੇ ਅਜਿਹੇ ਹਰ ਇੱਕ ਡਿਪੂ ਨੂੰ ਜਿੰਨੀਆਂ-ਜਿੰਨੀਆਂ ਬੱਸਾਂ ਅਲਾਟ ਕੀਤੀਆਂ ਗਈਆਂ ਦਾ ਵਿਵਰਣ**

**ਪੰਜਾਬ ਰੋਡਵੇਜ਼**

ਡਿਪੂਆਂ ਦੀ ਗਿਣਤੀ .. 18

ਡਿਪੂਵਾਰ ਅਲਾਟ ਕੀਤੀਆਂ ਗਈਆਂ ਬੱਸਾਂ ਦੀ ਗਿਣਤੀ ਹੇਠ ਅਨੁਸਾਰ ਹਰ ਇੱਕ ਡਿਪੂ ਦੇ ਸਾਹਮਣੇ ਦਰਸਾਈ ਜਾਂਦੀ ਹੈ :—

| ਲੜੀ ਨੰ: | ਡਿਪੂ ਦਾ ਨਾਂ | ਬੱਸਾਂ ਦੀ ਗਿਣਤੀ |
|---|---|---|
| 1 | ਚੰਡੀਗੜ੍ਹ | 145 |
| 2 | ਰੋਪੜ | 122 |
| 3 | ਲੁਧਿਆਣਾ | 180 |
| 4 | ਜਗਰਾਓਂ | 95 |
| 5 | ਮੋਗਾ | 127 |
| 6 | ਨੰਗਲ | 96 |
| 7 | ਜਲੰਧਰ-1 | 135 |
| 8 | ਜਲੰਧਰ-2 | 125 |

[ਮੁੱਖ ਮੰਤਰੀ]

| ਲੜੀ ਨੰ: ਡੀਪੂ ਦਾ ਨਾਂ | | ਬੱਸਾਂ ਦੀ ਗਿਣਤੀ |
|---|---|---|
| 9 ਨਵਾਂ ਸ਼ਹਿਰ | .. | 158 |
| 10 ਬਟਾਲਾ | .. | 146 |
| 11 ਪਠਾਨਕੋਟ | .. | 190 |
| 12 ਹੁਸ਼ਿਆਰਪੁਰ | .. | 123 |
| 13 ਅੰਮ੍ਰਿਤਸਰ-1 | .. | 136 |
| 14 ਅੰਮ੍ਰਿਤਸਰ-2 | .. | 131 |
| 15 ਤਰਨਤਾਰਨ | .. | 89 |
| 16 ਪੱਟੀ | .. | 84 |
| 17 ਫਿਰੋਜ਼ਪੁਰ | .. | 181 |
| 18 ਮੁਕਤਸਰ | .. | 106 |
| ਕੁੱਲ ਬੱਸਾਂ | .. | 2,369 |

**ਪੀ.ਆਰ.ਟੀ.ਸੀ.**

ਡਿਪੂਆਂ ਦੀ ਗਿਣਤੀ .. 11

ਡਿਪੂਵਾਰ ਅਲਾਟ ਕੀਤੀਆਂ ਗਈਆਂ ਬੱਸਾਂ ਦੀ ਗਿਣਤੀ ਹੇਠ ਅਨੁਸਾਰ ਹਰ ਇੱਕ ਡਿਪੂ ਦੇ ਸਾਹਮਣੇ ਦਰਸਾਈ ਜਾਂਦੀ ਹੈ :—

| ਲੜੀ ਨੰ: ਡਿਪੂ ਦਾ ਨਾਂ | | ਬੱਸਾਂ ਦੀ ਗਿਣਤੀ |
|---|---|---|
| 1 ਪਟਿਆਲਾ-1 | .. | 100 |
| 2 ਪਟਿਆਲਾ-2 | .. | 101 |

| ਲੜੀ ਨੰ: | ਡਿਪੂ ਦਾ ਨਾਂ | | ਬੱਸਾਂ ਦੀ ਗਿਣਤੀ |
|---|---|---|---|
| 3 | ਸੰਗਰੂਰ | .. | 99 |
| 4 | ਕਪੂਰਥਲਾ | .. | 88 |
| 5 | ਬਠਿੰਡਾ-1 | .. | 94 |
| 6 | ਬਠਿੰਡਾ-2 | .. | 97 |
| 7 | ਬੁੱਢਲਾਡਾ | .. | 59 |
| 8 | ਬਰਨਾਲਾ | .. | 91 |
| 9 | ਲੁਧਿਆਣਾ | .. | 106 |
| 10 | ਫਰੀਦਕੋਟ | .. | 95 |
| 11 | ਚੰਡੀਗੜ੍ਹ | .. | 106 |
| | ਕੁੱਲ ਬੱਸਾਂ | .. | 1,036 |

### ਧੁੱਸੀ ਬੰਧ ਤੇ ਪੱਕੀ ਸੜਕ ਬਣਾਉਣਾ

*1417. **ਸਰਦਾਰ ਜਗਤਾਰ ਸਿੰਘ ਮੁਲਤਾਨੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਢਿਲਵਾਂ (ਕਪੂਰਥਲਾ) ਤੋਂ ਪਿੰਡ ਟਾਹਲੀ (ਹੁਸ਼ਿਆਰਪੁਰ) ਤੱਕ ਬਿਆਸ ਦਰਿਆ ਦੇ ਧੁੱਸੀ ਬੰਧ ਤੇ ਪੱਕੀ ਸੜਕ ਬਣਾਉਣ ਦੀ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ ?

**ਸਰਦਾਰ ਬੇਅੰਤ ਸਿੰਘ** : ਫੰਡਾਂ ਦੀ ਥੁੜ ਕਾਰਨ ਅਜੇ ਇਹੋ ਜਿਹੀ ਕੋਈ ਤਜ਼ਵੀਜ਼ ਨਹੀਂ ਹੈ ।

### ਰਾਜ ਵਿੱਚ ਬੱਸ਼ ਅੱਡਿਆਂ ਤੇ ਸਫਾਈ ਚੈੱਕ ਕਰਨ ਲਈ ਕਾਰਵਾਈ

*1706. 1. **ਸ੍ਰੀ ਮਲਕੀਤ ਸਿੰਘ ਬੀਰਮੀ**
2. **ਸਰਦਾਰ ਸਰਦੂਲ ਸਿੰਘ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਰਾਜ ਵਿਚ ਬਹੁਤ ਸਾਰੇ ਬੱਸ ਅੱਡਿਆਂ ਤੇ ਸਫਾਈ ਦੀ ਕਮੀ ਹੈ ਅਤੇ ਬੱਸ ਅੱਡਿਆਂ ਤੇ ਖਾਣ ਪੀਣ ਦੀਆਂ ਵਸਤਾਂ ਦੇ ਬਹੁਤ ਜ਼ਿਆਦਾ ਦਰ ਵਸੂਲ ਕੀਤੇ

[ ਸ੍ਰੀ ਮਲਕੀਤ ਸਿੰਘ ਬੀਰਮੀ ]

ਜਾਂਦੇ ਹਨ; ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧੀ ਸਥਿਤੀ ਨੂੰ ਸੁਧਾਰਨ ਲਈ ਕੀਤੇ ਜਾ ਰਹੇ ਉਪਾਵਾਂ ਦਾ ਵੇਰਵਾ ਕੀ ਹੈ?

**ਸਰਦਾਰ ਬੇਅੰਤ ਸਿੰਘ** : (1) ਅੱਡਿਆਂ ਤੇ ਸਫਾਈ ਲਈ ਖਾਸ ਪ੍ਰਬੰਧ ਕੀਤੇ ਗਏ ਹਨ ਅਤੇ ਬਹੁਤੀ ਗਿਣਤੀ ਵਿੱਚ ਸਫਾਈ ਕਰਮਚਾਰੀ ਤਾਇਨਾਤ ਹਨ। ਫਿਰ ਭੀ ਜੇ ਕੁਝ ਕਮੀਆਂ ਹਨ ਤਾਂ ਉਸ ਨੂੰ ਦੂਰ ਕਰਨ ਲਈ ਸਫ਼ਾਈ ਮਜ਼ਦੂਰਾਂ ਦੀ ਗਿਣਤੀ ਵਿਚ ਵਾਧਾ ਕੀਤਾ ਜਾ ਰਿਹਾ ਹੈ ਅਤੇ ਜਨਤਾ ਨੂੰ ਖਾਸ ਕਰਕੇ ਮੁਸਾਫਰਾਂ ਨੂੰ ਸਹਿਯੋਗ ਦੇਣ ਲਈ ਪ੍ਰੇਰਿਆ ਜਾ ਰਿਹਾ ਹੈ। ਇਸ ਲਈ ਵਿਸ਼ੇਸ਼ ਅਧਿਕਾਰੀ ਦੇਖਭਾਲ ਤੇ ਲਾਏ ਗਏ ਹਨ ਅਤੇ ਇਨ੍ਹਾਂ ਦੀ ਉਚ-ਪੱਧਰੀ ਚੈਕਿੰਗ ਕਰਵਾਈ ਜਾਂਦੀ ਹੈ।

(2) ਬੱਸ ਅੱਡਿਆਂ ਤੇ ਜੋ ਭੀ ਦੁਕਾਨਾਂ ਹਨ, ਉਹ ਨਿਲਾਮੀ ਕਰਕੇ ਠੇਕੇ ਤੇ ਦਿੱਤੀਆਂ ਜਾਂਦੀਆਂ ਹਨ ਅਤੇ ਰੇਟ ਲਿਸਟਾਂ ਹਰ ਦੁਕਾਨ ਤੇ ਲਾਈਆਂ ਜਾਂਦੀਆਂ ਹਨ। ਫਿਰ ਭੀ ਜਿਥੇ ਕੋਈ ਵੱਧ ਦਰ ਦੀ ਸ਼ਕਾਇਤ ਮਿਲਦੀ ਹੈ, ਠੇਕੇਦਾਰ ਵਿਰੁੱਧ ਸਖਤ ਕਾਰਵਾਈ ਕੀਤੀ ਜਾਂਦੀ ਹੈ। ਇਹਨਾਂ ਰੇਟ ਲਿਸਟਾਂ ਅਤੇ ਠੇਕੇਦਾਰਾਂ ਵਲੋਂ ਚਾਰਜ ਕੀਤੇ ਜਾਂਦੇ ਰੇਟਾਂ ਤੇ ਨਿਗਰਾਨੀ ਰੱਖੀ ਜਾਂਦੀ ਹੈ।

---

**ਸਰਦਾਰ ਰਣਜੀਤ ਸਿੰਘ ਛੱਜਲਵੱਡੀ**: ** ** ** **

**ਸ੍ਰੀ ਸਪੀਕਰ**: ਜਦੋਂ ਰਿਜ਼ਰਵੇਸ਼ਨ ਦਾ ਐਕਟ ਆਏਗਾ ਤਾਂ ਉਸ ਵੇਲੇ ਬੋਲ ਲੈਣਾ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਵਿਜੇ ਕੁਮਾਰ ਸਾਥੀ** : ** ** **

**ਸ੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। Please sit down.

**ਸਰਦਾਰ ਰਾਜ ਸਿੰਘ ਖੇੜੀ** ** **

**Mr. Speaker** No point of order, please resume your seat.

---

## DISCUSSION AND VOTING ON DEMANDS FOR GRANTS RELATING TO THE BUDGET ESTIMATES FOR THE YEAR 1994-95

**Mr. Speaker** : There are two Demands for Grants i. e. Demand No. 23 and Demand No. 11 relating to Rural Development and Panchayats and Health and Family Welfare respectively for discussion. If the hon'ble Members agree these may be deemed to have been read and moved.

(Voices : Yes, yes.)

---

**Expunged ae ordered by the Chair.

**Demand No. 23**

That a sum not exceeding Rs. 48,91,73,000 on Revenue Account be granted to the Governor to defray the charges that will come in course of payment for the year 1994-95, in respect of Rural Development and Panchayats.

**Demand No. 11**

That a sum not exceeding Rs. 2,32,33,02,000 on Revenue Account be granted to the Governor to defray the charges that will come in course of payment for the year 1994-95, in respect of Health and Family Welfare.

**ਸ੍ਰੀ ਹੰਸ ਰਾਜ ਜੋਸਨ (ਜਲਾਲਾਬਾਦ)**: ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਅਨੁਮਾਨਾਂ ਸਬੰਧੀ ਗ੍ਰਾਂਟਾਂ ਵਾਸਤੇ ਬੋਲਣ ਦਾ ਮੌਕਾ ਦਿਤਾ ਹੈ। ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣ ਲੱਗਾ ਸੰਕੋਚ ਨਹੀਂ ਕਰਾਂਗਾ ਕਿ ਪੰਜਾਬ ਦੇ ਵਿਚ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਬਣੀ ਨੂੰ ਦੋ ਸਾਲ ਹੋ ਗਏ ਹਨ ਪਰ ਇਸ ਤੋਂ ਪਹਿਲਾਂ ਏਥੇ ਇਹੋ ਜਿਹੇ ਹਾਲਾਤ ਰਹੇ ਕਿ ਪੰਜਾਬ ਕੋਈ ਵੀ ਤਰੱਕੀ ਨਾ ਕਰ ਸਕਿਆ। ਇਸ ਦੇ ਵਿਚ ਖਾਸ ਤੌਰ ਤੇ ਪਿੰਡਾਂ ਵਿਚ ਤਾਂ ਬਿਲਕੁਲ ਹੀ ਤਰੱਕੀ ਨਹੀਂ ਹੋਈ। ਜਦੋਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਪਾਵਰ ਵਿਚ ਆਈ ਤਾਂ ਸਰਕਾਰ ਨੇ ਦੋ ਫੈਸਲੇ ਕੀਤੇ ਕਿ ਅਸੀਂ ਪਹਿਲਾਂ ਪੰਜਾਬ ਵਿਚ ਸ਼ਾਂਤੀ ਲਿਆਵਾਂਗੇ ਔਰ ਨਾਲ ਦੀ ਨਾਲ ਪੰਜਾਬ ਵਿਚ ਵਿਕਾਸ ਦੇ ਕੰਮ ਵੀ ਕਰਾਵਾਂਗੇ। ਸਪੀਕਰ ਸਾਹਿਬ, ਇਸ ਦੇ ਵਿਚ ਕੋਈ ਸ਼ੱਕ ਵਾਲੀ ਗੱਲ ਨਹੀਂ ਕਿ ਅੱਜ ਤੋਂ ਦੋ ਸਾਲ ਪਹਿਲਾਂ ਪੰਜਾਬ ਮੁੜ ਵੱਸ ਜਾਵੇਗਾ ਕਿ ਨਹੀਂ, ਇਹ ਲੋਕਾਂ ਅੱਗੇ ਪ੍ਰਸ਼ਨ-ਚਿੰਨ੍ਹ ਸੀ। ਸ਼ਾਇਦ ਅਸੀਂ ਆਪਣੀ ਜ਼ਿੰਦਗੀ ਵਿਚ 10 ਸਾਲ ਪਹਿਲਾਂ ਵਰਗੇ ਦਿਨ ਵੇਖਣੇ ਹਨ ਜਾਂ ਨਹੀਂ ਜਾਂ ਉਹ ਦਿਨ ਮੁੜ ਆਉਣਗੇ ਜਾਂ ਨਹੀਂ, ਇਹ ਗੱਲ ਲੋਕ ਸੋਚਦੇ ਸਨ। ਪਰ ਸਰਦਾਰ ਬੇਅੰਤ ਸਿੰਘ ਨੇ ਸਾਰੇ ਹੀਲੇ ਵਰਤ ਕੇ ਸ਼ਾਂਤੀ ਲਿਆਂਦੀ ਅਤੇ ਵਿਕਾਸ ਦੇ ਕੰਮ ਕਰਾਏ। ਨਾਲ ਦੀ ਨਾਲ, ਸਪੀਕਰ ਸਾਹਿਬ, ਮੈਨੂੰ ਪਿੰਡ ਦਾ ਸਰਪੰਚ ਰਹਿਣ ਦਾ ਮੌਕਾ ਮਿਲਿਆ ਹੈ, ਮੈਂ ਪੰਜਾਬ ਵਿਚ ਉਹ ਵੀ ਦਿਨ ਦੇਖੇ ਹਨ ਜਦੋਂ ਪਿੰਡਾਂ ਵਿਚ ਗਰਾਂਟ 5000 ਜਾਂ 10,000 ਰੁਪਏ ਤੋਂ ਜ਼ਿਆਦਾ ਨਹੀਂ ਸੀ ਮਿਲਦੀ। ਪਰੰਤੂ ਸਰਦਾਰ ਬੇਅੰਤ ਸਿੰਘ ਦੀ ਰਹਿਨੁਮਾਈ ਥੱਲੇ ਉੱਨਤ ਗ੍ਰਾਮ ਸਕੀਮ ਇੰਟਰੋਡਿਊਸ ਕੀਤੀ ਗਈ ਅਤੇ ਅੱਜ ਸਰਦਾਰ ਬੇਅੰਤ ਸਿੰਘ ਦੀ ਮਿਹਰਬਾਨੀ ਨਾਲ ਸਾਢੇ ਪੰਜ ਹਜ਼ਾਰ ਪਿੰਡ ਇਸ ਸਕੀਮ ਥੱਲੇ ਆਏ ਹਨ। ਪੰਜਾਬ ਨੂੰ ਵਿਕਾਸ ਵੱਲ ਲਿਜਾਣ ਵਾਲੀ ਇਹ ਵੱਡੀ ਦਿਸ਼ਾ ਹੈ। ਸਪੀਕਰ ਸਾਹਿਬ, ਜਦੋਂ ਗੌਰਮਿੰਟ ਬਣੀ ਤਾਂ ਪਹਿਲੇ ਸਾਲ ਤਕਰੀਬਨ 100 ਕਰੋੜ ਰੁਪਿਆ ਉੱਨਤ ਗ੍ਰਾਮ ਸਕੀਮ ਵਾਸਤੇ ਰਖਿਆ ਗਿਆ ਸੀ ਜਿਸ ਨੂੰ ਦੂਜੇ ਸਾਲ ਵਧਾ ਕੇ 200 ਕਰੋੜ ਕਰ ਦਿੱਤਾ ਗਿਆ ਅਤੇ ਇਸ ਬਜਟ ਵਿਚ 225 ਕਰੋੜ ਕਰ ਦਿੱਤਾ ਗਿਆ ਹੈ।

ਸਪੀਕਰ ਸਾਹਿਬ, ਪੰਜਾਬ ਦੀ ਕੁੱਲ ਆਬਾਦੀ ਦਾ 70 ਪ੍ਰਤੀਸ਼ਤ ਤੋਂ ਵੀ ਜ਼ਿਆਦਾ ਹਿੱਸਾ ਪਿੰਡਾਂ ਵਿਚ ਵਸਦਾ ਹੈ ਅਤੇ ਇਸ ਲਈ ਪੰਜਾਬ ਦੀ ਰੂਰਲ ਡਿਵੇਲਪਮੈਂਟ ਬਹੁਤ ਜ਼ਰੂਰੀ ਹੈ। ਇਸ ਬਜਟ ਵਿਚ ਵੀ ਇਹੋ ਦਰਸਾਇਆ ਗਿਆ ਹੈ ਅਤੇ ਬਜਟ ਦਾ 58 ਪ੍ਰਤੀਸ਼ਤ ਹਿੱਸਾ ਪਿੰਡਾਂ

[ਸ੍ਰੀ ਹੰਸ ਰਾਜ ਜੋਸ਼ਨ]

ਦੀ ਤਰੱਕੀ ਵਾਸਤੇ, ਪਿੰਡਾਂ ਦੀ ਬੇਹਤਰੀ ਵਾਸਤੇ ਖਰਚ ਕੀਤਾ ਜਾਵੇਗਾ। ਇਸ ਕਰਕੇ ਇਸ ਗੱਲ ਦੀ ਜਿੰਨੀ ਤਾਰੀਫ ਕੀਤੀ ਜਾਵੇ, ਉਨੀ ਥੋੜ੍ਹੀ ਹੈ। ਸਪੀਕਰ ਸਾਹਿਬ, ਪਿਛਲੇ 10 ਸਾਲਾਂ ਦੇ ਦੌਰਾਨ ਪੰਜਾਬ ਵਿਚ ਇਹੋ ਜਿਹੇ ਹਾਲਾਤ ਪੈਦਾ ਹੋ ਗਏ ਸਨ ਕਿ ਛੋਟੇ ਪਿੰਡਾਂ ਦੇ ਲੋਕ ਉਠ ਕੇ ਵੱਡੇ ਪਿੰਡਾਂ ਵਿਚ ਚਲੇ ਗਏ, ਵੱਡੇ ਪਿੰਡਾਂ ਦੇ ਲੋਕ ਸ਼ਹਿਰਾਂ ਵਿਚ ਚਲੇ ਗਏ, ਸ਼ਹਿਰਾਂ ਦੇ ਲੋਕ ਵੱਡੇ ਸ਼ਹਿਰਾਂ ਵਿਚ ਅਤੇ ਵੱਡੇ ਸ਼ਹਿਰਾਂ ਦੇ ਲੋਕ ਆਊਟ ਆਫ ਸਟੇਟ ਚਲੇ ਗਏ। ਹੁਣ ਸਰਦਾਰ ਬੇਅੰਤ ਸਿੰਘ ਚਾਹੁੰਦੇ ਹਨ ਕਿ ਪਿੰਡਾਂ ਨੂੰ ਵੀ ਸ਼ਹਿਰਾਂ ਵਾਲਾ ਰੁਤਬਾ ਦਿੱਤਾ ਜਾਵੇ; ਪਿੰਡਾਂ ਵਿਚ ਵੀ ਉਹੀ ਸਹੂਲਤਾਂ ਹੋਣ ਜਿਹੜੀਆਂ ਸ਼ਹਿਰਾਂ ਵਿਚ ਹਨ।

ਉੱਨਤ ਗ੍ਰਾਮ ਸਕੀਮ ਅਧੀਨ ਪੰਜ ਕੰਪੋਨੈਂਟਸ ਹਨ। ਗਲੀਆਂ ਪੱਕੀਆਂ ਕਰਨਾ, ਡਰੇਨਾਂ ਦੀ ਉਸਾਰੀ, ਗੰਦੇ ਪਾਣੀ ਨੂੰ ਡਿਸਪੋਜ਼ ਆਫ ਕਰਨ ਦਾ ਪ੍ਰਬੰਧ ਕਰਨਾ, ਫਿਰਨੀਆਂ ਪੱਕੀਆਂ ਕਰਨਾ ਅਤੇ ਇਕ ਹੋਰ ਕੰਪੋਨੈਂਟ ਚਾਲੂ ਕੀਤਾ ਹੈ ਕਿ ਲੈਟਰੀਨ ਵਗੈਰਾ ਦਾ ਪ੍ਰਬੰਧ, ਖਾਸ ਤੌਰ ਤੇ ਸ਼ਡਿਊਲਡ ਕਾਸਟ ਭਰਾਵਾਂ ਵਾਸਤੇ, ਕੀਤਾ ਗਿਆ ਹੈ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਤੁਹਾਨੂੰ .. .. ..

ਸ੍ਰੀ ਸਪੀਕਰ : ਮੈਂ ਹਰ ਆਨਰੇਬਲ ਮੈਂਬਰ ਸਾਹਿਬ ਨੂੰ ਜਿਸ ਨੇ ਬੋਲਣਾ ਹੈ, ਅਰਜ਼ ਕਰਾਂਗਾ ਕਿ ਉਹ 10-10 ਮਿੰਟ ਹੀ ਬੋਲਣਗੇ। ਮੁੜ ਮੁੜ ਕੇ ਕਹਿਣ ਦੀ ਲੋੜ ਨਾ ਪਵੇ। I want that maximum number of Members should give their opinion.

ਸ੍ਰੀ ਹੰਸ ਰਾਜ ਜੋਸ਼ਨ : ਸਪੀਕਰ ਸਾਹਿਬ, ਇਸ ਦੇ ਨਾਲ ਹੀ ਪਿੰਡਾਂ ਵਿਚ ਜਵਾਹਰ ਰੋਜ਼ਗਾਰ ਯੋਜਨਾ ਚਾਲੂ ਕੀਤੀ ਗਈ। ਇਸ ਦੇ ਤਹਿਤ ਸੈਂਟਰ ਗੌਰਮਿੰਟ ਅਤੇ ਪੰਜਾਬ ਗੌਰਮਿੰਟ ਨੇ ਪਿੰਡਾਂ ਵਾਸਤੇ ਪੈਸਾ ਦਿੱਤਾ। ਛੋਟੇ ਛੋਟੇ ਕੰਮ ਜਿਵੇਂ ਹਰੀਜਨਾਂ ਲਈ ਧਰਮਸ਼ਾਲਾਵਾਂ ਹੋਣ, ਸਕੂਲਾਂ ਦੀ ਮੈਨਟੀਨੈਂਸ ਹੋਵੇ, ਛੋਟੀਆਂ ਛੋਟੀਆਂ ਗਲੀਆਂ ਟੁਟੀਆਂ ਹੋਈਆਂ ਹੋਣ, ਉਨ੍ਹਾਂ ਦਾ ਲੇਬਰ ਕੰਪੋਨੈਂਟ ਪੰਚਾਇਤ ਆਪਣੇ ਕੋਲੋਂ ਪਾ ਕੇ ਵਿਕਾਸ ਕਰ ਸਕਦੀ ਹੈ। ਇੰਦਰਾ ਵਿਕਾਸ ਯੋਜਨਾ ਦੇ ਤਹਿਤ ਸ਼ਡਿਊਲਡ ਕਾਸਟ ਲੋਕਾਂ ਵਾਸਤੇ ਅਤੇ 4 ਪ੍ਰਤੀਸ਼ਤ ਕੁਆਰਟਰ ਬੈਕਵਰਡ ਕਲਾਸ ਵਾਸਤੇ ਪਿੰਡਾਂ ਵਿਚ ਪ੍ਰਤੀ ਮਕਾਨ 9000 ਰੁਪਏ ਦੀ ਲਾਗਤ ਨਾਲ ਬਣਾਏ ਹਨ ਅਤੇ ਇਹ ਕੁਆਰਟਰ ਬਣਾ ਕੇ ਲੋਕਾਂ ਨੂੰ ਦਿੱਤੇ ਗਏ ਹਨ। ਸਪੀਕਰ ਸਾਹਿਬ, ਮੈਂ ਇਸ ਮੁਤੱਲਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ 9000 ਰੁਪਏ ਦੀ ਰਾਸ਼ੀ ਗੌਰਮਿੰਟ ਨੂੰ ਵਧਾਉਣੀ ਚਾਹੀਦੀ ਹੈ। ਮਹਿੰਗਾਈ ਕਾਫੀ ਹੋ ਚੁੱਕੀ ਹੈ। 9000 ਰੁਪਏ ਦੀ ਰਕਮ ਨਾਲ ਮਕਾਨ ਬਣਾਉਣਾ ਬਹੁਤ ਮੁਸ਼ਕਲ ਹੈ। ਇਹ ਕੰਪੋਨੈਂਟ ਵਧਾਇਆ ਜਾਵੇ। ਇਸ ਦੇ ਨਾਲ ਹੀ ਮੈਂ ਰੂਰਲ ਡਿਵੈਪਮੈਂਟ ਦੇ ਬਾਰੇ ਹੋਰ ਸੁਜੇਸ਼ਨ ਦੇਵਾਂਗਾ ਕਿ ਪਿੰਡ ਦਾ ਸਰਪੰਚ ਅਤੇ ਪੰਚਾਇਤ ਸੈਕਟਰੀ ਦਾ ਪਿੰਡ ਦੀ ਤਰੱਕੀ ਵਾਸਤੇ ਬੈਂਕ ਵਿਚ ਸਾਂਝਾ ਖਾਤਾ ਖੁਲ੍ਹਾ ਹੁੰਦਾ ਹੈ ਪਰੰਤੂ ਸਕੱਤਰ ਦੀ ਕੋਈ ਜ਼ਿੰਮੇਵਾਰੀ ਫਿਕਸ ਨਹੀਂ ਕੀਤੀ ਹੁੰਦੀ। ਪੈਸੇ ਦੀ ਵਿਥਡਰਾਅਲ ਕਰਨ ਵਾਸਤੇ ਸਰਪੰਚ ਦੇ ਨਾਲ ਨਾਲ ਉਸ ਸੈਕਟਰੀ ਦੇ ਵੀ ਦਸਤਖਤ ਹੁੰਦੇ ਹਨ। ਮੇਰੀ ਬੇਨਤੀ ਹੈ ਕਿ ਇਸ ਮਾਮਲੇ ਵਿਚੋਂ ਸੈਕਟਰੀ ਨੂੰ ਕਢ ਦੇਣਾ ਚਾਹੀਦਾ ਹੈ ਕਿਉਂਕਿ ਇਹ ਸੈਕਟਰੀ ਗੌਰਮਿੰਟ ਦਾ ਨੌਕਰ

ਨਹੀਂ ਹੈ। ਉਸਦੀ ਨੌਕਰੀ ਬਲਾਕ ਸੰਮਤੀ ਦੀ ਹੁੰਦੀ ਹੈ। ਇਸ ਦੀ ਜਗ੍ਹਾ ਬੀ.ਡੀ.ਓ. ਨੂੰ ਇਸ ਵਿਚ ਭਾਗੀਦਾਰ ਬਣਾਇਆ ਜਾਵੇ ਤਾਂ ਕਿ ਪੈਸਾ ਠੀਕ ਤਰੀਕੇ ਨਾਲ ਨਿਕਲ ਸਕੇ। ਇਸ ਦਾ ਫਾਇਦਾ ਇਹ ਹੋਵੇਗਾ ਕਿ ਜੇ ਪੈਸਾ ਗਲਤ ਕਢਾਇਆ ਜਾਵੇਗਾ ਤਾਂ ਉਸ ਦੇ ਵਾਸਤੇ ਸਰਪੰਚ ਅਤੇ ਬੀ.ਡੀ.ਓ. ਦੋਨੋਂ ਜ਼ਿੰਮੇਵਾਰ ਹੋਣਗੇ। ਇਸ ਤੋਂ ਇਲਾਵਾ, ਸਰਕਾਰ ਨੇ 5 ਲੱਖ ਰੁਪਏ ਤੱਕ ਦੇ ਜਿਹੜੇ ਕੰਮ ਹਨ, ਉਹ ਸਰਪੰਚ ਅਤੇ ਪੰਚਾਂ ਦੇ ਸਪੁਰਦ ਕੀਤੇ ਹਨ। ਇਸ ਤੋਂ ਜ਼ਿਆਦਾ ਪੈਸੇ ਵਾਲੇ ਜਿਹੜੇ ਕੰਮ ਹਨ, ਉਹ ਡਿਪਾਰਟਮੈਂਟ ਆਪ ਕਰਾਉਂਦਾ ਹੈ। ਅਸੀਂ ਐਮ.ਐਲ.ਏਜ਼. ਅਕਸਰ ਪਿੰਡਾਂ ਵਿਚ ਜਾਂਦੇ ਰਹਿੰਦੇ ਹਾਂ ਅਤੇ ਅਸੀਂ ਵੇਖਦੇ ਹਾਂ ਕਿ ਪਿੰਡਾਂ ਦੇ ਸਰਪੰਚ, ਪੰਚ ਅਤੇ ਦੂਸਰੇ ਸਾਰੇ ਲੋਕ ਰਲ ਕੇ ਜਿੰਨਾ ਚੰਗਾ ਕੰਮ ਕਰ ਸਕਦੇ ਹਨ, ਉਤਨਾ ਬੀ.ਡੀ.ਓ. ਦਾ ਦਫਤਰ ਜਾਂ ਇੰਜਨੀਅਰਿੰਗ ਵਿੰਗ ਨਹੀਂ ਕਰ ਸਕਦਾ। ਇਸ ਕਰਕੇ ਮੇਰੀ ਬੇਨਤੀ ਹੈ ਕਿ ਇਹ 5 ਲੱਖ ਰੁਪਏ ਦੀ ਲਿਮਿਟ ਵਧਾ ਕੇ 10 ਲੱਖ ਰੁਪਏ ਕਰ ਦਿੱਤੀ ਜਾਵੇ ਅਤੇ 10 ਲੱਖ ਰੁਪਏ ਤੱਕ ਕੰਮ ਕਰਨ ਦਾ ਅਧਿਕਾਰ ਪੰਚਾਇਤਾਂ ਨੂੰ ਦਿੱਤਾ ਜਾਵੇ।

ਸਪੀਕਰ ਸਾਹਿਬ, ਪਿੰਡਾਂ ਦੇ ਵਿਚ ਕਾਫ਼ੀ ਜ਼ਿਆਦਾ ਕਾਮਨ ਲੈਂਡ ਪਈ ਹੋਈ ਹੈ। ਪਿੰਡਾਂ ਵਿਚ ਪਾਪੂਲੇਸ਼ਨ ਵੀ ਕਾਫੀ ਵਧ ਗਈ ਹੈ। ਇਹ ਕਾਮਨ ਲੈਂਡ ਕਈ ਸਰਪੰਚ ਆਪਣੇ ਮੁਨਾਫੇ ਵਾਸਤੇ ਲੋਕਾਂ ਵਿਚ ਡਿਸਟਰੀਬਿਊਟ ਕਰ ਰਹੇ ਹਨ। ਇਸ ਚੀਜ਼ ਨੂੰ ਰੋਕਣ ਲਈ ਕੋਈ ਅਜਿਹਾ ਕਾਨੂੰਨ ਬਣਾਇਆ ਜਾਵੇ ਕਿ ਡਾਇਰੈਕਟਰ ਦੀ ਅਪਰੂਵਲ ਤੋਂ ਬਗੈਰ ਕੋਈ ਵੀ ਸਰਪੰਚ ਇਹ ਕਾਮਨ ਲੈਂਡ ਡਿਸਟਰੀਬਿਊਟ ਨਾ ਕਰ ਸਕੇ। ਕਾਫੀ ਸਾਰੇ ਪਿੰਡਾਂ ਵਿਚ ਪੰਚਾਇਤ ਘਰ ਵੀ ਬਣੇ ਹੋਏ ਹਨ। ਮੇਰੀ ਬੇਨਤੀ ਹੈ ਕਿ ਇਨ੍ਹਾਂ ਪੰਚਾਇਤ ਘਰਾਂ ਦਾ ਨਾਂ ਬਦਲ ਕੇ ਕਮਿਊਨਿਟੀ ਸੈਂਟਰ ਰੱਖ ਦਿੱਤਾ ਜਾਵੇ ਤਾਂ ਜੋ ਪੰਚਾਇਤ ਵੀ ਆਪਣਾ ਕੰਮ ਕਰਦੀ ਰਹਿ ਸਕੇ ਅਤੇ ਪਿੰਡਾਂ ਦੇ ਲੋਕ ਆਪਣੇ ਦੂਸਰੇ ਸਾਂਝੇ ਕੰਮਾਂ ਵਾਸਤੇ ਵੀ ਉਨ੍ਹਾਂ ਨੂੰ ਵਰਤ ਸਕਣ।

ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਸ਼ਡਿਊਲਡ ਕਾਸਟ ਲੋਕਾਂ ਦੀ ਵੈਲਫੇਅਰ ਵਾਸਤੇ, ਹਰੀਜਨਾਂ ਦੀਆਂ ਧਰਮਸ਼ਾਲਾਵਾਂ ਬਣਾਉਣ ਅਤੇ ਉਨ੍ਹਾਂ ਦੀ ਰਿਪੇਅਰ ਵਾਸਤੇ ਕਾਫੀ ਫੰਡ ਰੱਖੇ ਹਨ। ਇਸ ਸਬੰਧ ਵਿਚ ਮੈਂ ਸਰਕਾਰ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਚਾਇਤਾਂ ਦੇ ਕੋਲ ਜਿਹੜਾ ਆਪਣਾ ਪੰਚਾਇਤ ਫੰਡ ਹੁੰਦਾ ਹੈ, ਉਸ ਦੀ ਵੀ ਪੰਚਾਇਤਾਂ ਨੂੰ ਇਜਾਜ਼ਤ ਹੋਣੀ ਚਾਹੀਦੀ ਹੈ ਕਿ ਉਸ ਫੰਡ ਵਿਚੋਂ ਪੰਚਾਇਤਾਂ ਹਰੀਜਨਾਂ ਦੀ ਭਲਾਈ ਦੇ ਕੰਮ ਕਰ ਸਕਣ-ਚਾਹੇ ਉਨ੍ਹਾਂ ਦੀਆਂ ਗਲੀਆਂ ਨਾਲੀਆਂ ਦਾ ਕੰਮ ਹੋਵੇ ਜਾਂ ਹਰੀਜਨ ਧਰਮਸ਼ਾਲਾਵਾਂ ਦਾ ਕੰਮ ਹੋਵੇ। ਸਰਕਾਰ ਨੂੰ ਪੰਚਾਇਤਾਂ ਨੂੰ ਇਹ ਇਜਾਜ਼ਤ ਦੇ ਦੇਣੀ ਚਾਹੀਦੀ ਹੈ ਕਿ ਆਪਣੇ ਪੰਚਾਇਤ ਫੰਡ ਵਿਚੋਂ ਉਹ ਇਹ ਖਰਚਾ ਕਰ ਸਕਣ। ਇਸ ਤੋਂ ਇਲਾਵਾ, ਜਿਹੜੀ ਰਜਿਸਟਰੀਆਂ ਦੀ ਤਸਦੀਕ ਹੁੰਦੀ ਸੀ, ਉਹ ਪਹਿਲਾਂ ਸਰਪੰਚਾਂ ਕੋਲੋਂ ਵੀ ਹੁੰਦੀ ਸੀ ਲੇਕਿਨ ਹੁਣ ਇਹ ਸਰਪੰਚਾਂ ਅਤੇ ਪੰਚਾਂ ਕੋਲੋਂ ਨਹੀਂ ਹੋ ਰਹੀ ਹੈ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦਾ ਵੀ ਕੋਈ ਕਾਨੂੰਨ ਬਣਾਇਆ ਜਾਵੇ ਜਿਸ ਨਾਲ ਸਰਪੰਚਾਂ ਅਤੇ ਪੰਚਾਂ ਨੂੰ ਇਹ ਰਜਿਸਟਰੀਆਂ ਤਸਦੀਕ ਕਰਨ ਦਾ ਹੱਕ ਹੋਵੇ, ਜਿਸ ਤਰ੍ਹਾਂ ਕਿ ਨੰਬਰਦਾਰ ਇਹ ਤਸਦੀਕ ਕਰ ਸਕਦੇ ਹਨ।

[ਸ਼੍ਰੀ ਹੰਸ ਰਾਜ ਜੋਸਨ]

ਸਪੀਕਰ ਸਾਹਿਬ, ਹੈਲਥ ਐਂਡ ਫੈਮਿਲੀ ਵੈਲਫੇਅਰ ਬਾਰੇ ਵੀ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਹੀ ਸਮਾਜ ਤਰੱਕੀ ਕਰ ਸਕਦਾ ਹੈ ਜਿਸ ਦੀ ਹੈਲਥ ਮਜ਼ਬੂਤ ਹੈ। ਹੈਲਥ ਵਾਸਤੇ ਪਿਛਲੇ ਸਾਲ 33 ਕਰੋੜ ਰੁਪਏ ਰੱਖੇ ਗਏ ਸਨ ਜਦ ਕਿ ਇਸ ਸਾਲ ਇਹ ਰਕਮ ਵਧਾ ਕੇ 43 ਕਰੋੜ ਰੁਪਏ ਕਰ ਦਿੱਤੀ ਗਈ ਹੈ। ਇਸ ਵੇਲੇ ਪੰਜਾਬ ਵਿਚ 2852 ਸਬ ਸੈਂਟਰ, 1462 ਡਿਸਪੈਂਸਰੀਆਂ, 484 ਪ੍ਰਾਇਮਰੀ ਹੈਲਥ ਸੈਂਟਰ, 104 ਕਮਿਊਨਿਟੀ ਹੈਲਥ ਸੈਂਟਰ, 84 ਹਸਪਤਾਲ ਕੰਮ ਕਰ ਰਹੇ ਹਨ। ਮੇਰੀ ਬੇਨਤੀ ਹੈ ਕਿ ਇਹ ਜਿਹੜੇ ਛੋਟੇ ਛੋਟੇ ਸਬ ਸੈਂਟਰ ਹਨ ਇਹ ਪੰਜਾਬ ਵਿਚ ਹੋਰ ਖੋਲ੍ਹਣੇ ਚਾਹੀਦੇ ਹਨ। ਖਾਸ ਕਰਕੇ ਬਾਰਡਰ ਦੇ ਪਿੰਡਾਂ ਵਿਚ ਜਾਂ ਬੇਕਵਰਡ ਇਲਾਕਿਆਂ ਵਿਚ ਇਹ ਜ਼ਿਆਦਾ ਖੋਲ੍ਹਣੇ ਚਾਹੀਦੇ ਹਨ ਜਿਨ੍ਹਾਂ ਦੇ ਲੋਕ ਵੱਡੇ ਵੱਡੇ ਹਸਪਤਾਲਾਂ ਵਿਚ ਆਪਣਾ ਇਲਾਜ ਨਹੀਂ ਕਰਾ ਸਕਦੇ। ਇਨ੍ਹਾਂ ਇਲਾਕਿਆਂ ਦੇ ਗਰੀਬ ਲੋਕ ਅਤੇ ਉਨ੍ਹਾਂ ਦੇ ਬੱਚੇ ਇਲਾਜ ਦੀ ਸਹੂਲਤ ਉਪਲਬਧ ਨਾ ਹੋਣ ਕਰਕੇ ਮਰ ਜਾਂਦੇ ਹਨ। ਇਸ ਕਰਕੇ ਇਨ੍ਹਾਂ ਗਰੀਬ ਲੋਕਾਂ ਵਾਸਤੇ ਇਨ੍ਹਾਂ ਬੈਕਵਰਡ ਇਲਾਕਿਆਂ ਵਿਚ, ਬਾਰਡਰ ਦੇ ਇਲਾਕਿਆਂ ਵਿਚ ਅਤੇ ਬੇਟ ਏਰੀਏ ਵਿਚ ਇਹ ਸਬ ਸੈਂਟਰ ਅਤੇ ਡਿਸਪੈਂਸਰੀਆਂ ਖੋਲ੍ਹੀਆਂ ਜਾਣ ਤਾਂ ਕਿ ਇਨ੍ਹਾਂ ਲੋਕਾਂ ਨੂੰ ਇਲਾਜ ਦੀ ਸਹੂਲਤ ਮਿਲ ਸਕੇ। ਇਹ ਜਿਹੜੇ ਪਹਿਲਾਂ ਹਸਪਤਾਲ ਅਤੇ ਡਿਸਪੈਂਸਰੀਆਂ ਚਲ ਰਹੀਆਂ ਹਨ, ਇਨ੍ਹਾਂ ਵਿਚ ਵੀ ਡਾਕਟਰਾਂ ਅਤੇ ਦੂਸਰੇ ਅਮਲੇ ਦੀਆਂ ਬਹੁਤ ਸਾਰੀਆਂ ਪੋਸਟਾਂ ਖਾਲੀ ਪਈਆਂ ਹੋਈਆਂ ਹਨ। ਭਾਵੇਂ ਡਾਕਟਰ ਹੋਣ, ਫਾਰਮਾਸਿਸਟ ਹੋਣ ਜਾਂ ਪੀਅਨ ਹੋਣ, ਉਹ ਪੋਸਟਾਂ ਖਾਲੀ ਪਈਆਂ ਹਨ ਔਰ ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਉਥੇ ਜਿਹੜੀਆਂ ਇਹ ਪੋਸਟਾਂ ਖਾਲੀ ਪਈਆਂ ਹਨ, ਉਹ ਜ਼ਰੂਰੀ ਫਿਲਅਪ ਕੀਤੀਆਂ ਜਾਣ ਔਰ ਨਾਲ ਹੀ ਇਹ ਵੀ ਬੇਨਤੀ ਕਰਾਂਗਾ ਕਿ ਉਨ੍ਹਾਂ ਪਿੰਡਾਂ ਦੇ ਵਿੱਚ ਜਿਥੇ ਇਹ ਡਿਸਪੈਂਸਰੀਆਂ ਚੱਲ ਰਹੀਆਂ ਹਨ, ਸਟਾਫ ਦੇ ਰਹਿਣ ਦਾ ਬੰਦੋਬਸਤ ਵੀ ਕੀਤਾ ਜਾਵੇ ਤਾਂ ਜੋ ਇਹ ਜਿਹੜੇ ਕਰਮਚਾਰੀ ਹਨ, ਚਾਹੇ ਉਹ ਡਾਕਟਰ ਹਨ, ਫਾਰਮਾਸਿਸਟ ਹਨ ਜਾਂ ਡਿਸਪੈਂਸਰ ਹਨ, ਇਹ ਉਥੇ ਹੀ ਰਹਿਣ ਔਰ ਗਰੀਬ ਲੋਕਾਂ ਦੀ, ਪਿੰਡਾਂ ਵਾਲਿਆਂ ਦੀ ਸੇਵਾ ਕਰਨ। ਸਪੀਕਰ ਸਾਹਿਬ, ਕਈ ਹਸਪਤਾਲ ਅਜਿਹੇ ਵੀ ਹਨ ਜਿਨ੍ਹਾਂ ਦੇ ਵਿੱਚ ਅਕਸ-ਰੇ ਦਾ ਕੋਈ ਪ੍ਰਬੰਧ ਨਹੀਂ ਹੈ। ਸਰਕਾਰੀ ਹਸਪਤਾਲਾਂ ਦੇ ਵਿੱਚ ਆਮ ਕਰਕੇ ਗਰੀਬ ਆਦਮੀ ਹੀ ਇਲਾਜ ਕਰਵਾਉਣ ਵਾਸਤੇ ਜਾਂਦੇ ਹਨ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਹਸਪਤਾਲਾਂ ਦੇ ਵਿੱਚ ਐਕਸ-ਰੇ ਦਾ ਬਕਾਇਦਾ ਤੌਰ ਤੇ ਪ੍ਰਬੰਧ ਕਰਵਾਇਆ ਜਾਵੇ। ਸਰਕਾਰੀ ਹਸਪਤਾਲਾਂ ਦੇ ਵਿੱਚ ਦਵਾਈਆਂ ਵੀ ਆਮ ਕਰਕੇ ਨਹੀਂ ਮਿਲਦੀਆਂ। ਜਿਹੜੇ ਹਸਪਤਾਲ ਹਨ ਜਾਂ ਡਿਸਪੈਂਸਰੀਆਂ ਹਨ, ਉਨ੍ਹਾਂ ਵਿਚ ਦਵਾਈਆਂ ਵੀ ਹੋਣੀਆਂ ਚਾਹੀਦੀਆਂ ਹਨ ਤਾਂ ਕਿ ਲੋਕੀਂ ਅੱਛੇ ਤਰੀਕੇ ਦੇ ਨਾਲ ਆਪਣਾ ਇਲਾਜ ਕਰਵਾ ਸਕਣ। ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਇਹ ਬੇਨਤੀ ਵੀ ਕਰਨਾ ਚਾਹਾਂਗਾ ਕਿ ਕਈ ਹਸਪਤਾਲ ਅਜਿਹੇ ਹਨ ਜਿਨ੍ਹਾਂ ਦੀਆਂ ਬਿਲਡਿੰਗਾਂ ਦੀ ਹਾਲਤ ਬਹੁਤ ਮਾੜੀ ਹੈ ਜਾਂ ਉਨ੍ਹਾਂ ਦੀਆਂ ਬਿਲਡਿੰਗਾਂ ਛੋਟੀਆਂ ਹਨ। ਇਸ ਤਰ੍ਹਾਂ ਦੇ ਹਸਪਤਾਲਾਂ ਦੀਆਂ ਬਿਲਡਿੰਗਾਂ ਜਲਦੀ ਤੋਂ ਜਲਦੀ ਬਣਵਾਈਆਂ ਜਾਣ ਔਰ ਵੱਡੀਆਂ ਬਿਲਡਿੰਗਾਂ ਦਾ ਇੰਤਜ਼ਾਮ ਕਰਵਾਇਆ ਜਾਵੇ। ਸਪੀਕਰ ਸਾਹਿਬ,

ਇਸ ਤੋਂ ਬਾਅਦ ਮੈਂ ਹੁਣ ਆਪਣੇ ਹਲਕੇ ਦੀ ਗੱਲ ਕਰਾਂਗਾ ਕਿ ਜਲਾਲਾਬਾਦ ਸ਼ਹਿਰ ਦੇ ਵਿੱਚ ਸਿਵਲ ਹਸਪਤਾਲ ਹੈ ਜੋ ਕਿ 25 ਬਿਸਤਰਿਆਂ ਦਾ ਹਸਪਤਾਲ ਹੈ। ਇਸ ਦੇ ਆਲੇ ਦੁਆਲੇ ਫਿਰੋਜ਼ਪੁਰ 55 ਕਿਲੋਮੀਟਰ ਅਤੇ ਫਾਜ਼ਿਲਕਾ 36 ਕਿਲੋਮੀਟਰ ਹੈ। ਰਸਤੇ ਦੇ ਵਿੱਚ ਲੋਕਾਂ ਦੀ ਸਿਹਤ ਵਾਸਤੇ ਕੋਈ ਅਛਾ ਹਸਪਤਾਲ ਨਹੀਂ। ਮੈਂ ਗੌਰਮਿੰਟ ਦੇ ਧਿਆਨ ਵਿੱਚ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਜਲਾਲਾਬਾਦ ਹਸਪਤਾਲ ਜੋ ਕਿ ਬਹੁਤ ਛੋਟਾ ਹੈ, ਉਸ ਨੂੰ ਅਪਗਰੇਡ ਕੀਤਾ ਜਾਵੇ ਤਾਂ ਕਿ ਬੈਕਵਰਡ ਲੋਕ ਔਰ ਬਾਰਡਰ ਏਰੀਏ ਦੇ ਲੋਕ ਆਪਣਾ ਠੀਕ ਤਰੀਕੇ ਦੇ ਨਾਲ ਟਰੀਟਮੈਂਟ ਕਰਵਾ ਸਕਣ। ਸਪੀਕਰ ਸਾਹਿਬ, ਸਾਡੇ ਪੰਜਾਬ ਦੇ ਵਿੱਚ ਕਈ ਅਜਿਹੇ ਪਿੰਡ ਵੀ ਹਨ ਜਿੱਥੇ ਕਿ ਪ੍ਰਾਇਮਰੀ ਹੈਲਥ ਸੈਂਟਰ ਜਾਂ ਸਬ-ਸੈਂਟਰ ਵੀ ਨਹੀਂ ਹਨ, ਖਾਸ ਤੌਰ ਤੇ ਬਾਰਡਰ ਜ਼ਿਲ੍ਹਿਆਂ ਦੇ ਵਿੱਚ ਇਹ ਬਹੁਤ ਘਟ ਹਨ। ਉਨ੍ਹਾਂ ਵੱਲ ਵੀ ਸਰਕਾਰ ਨੂੰ ਪੂਰਾ ਪੂਰਾ ਧਿਆਨ ਦੇਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਆਖਿਰ ਦੇ ਵਿੱਚ ਇਹ ਕਹਾਂਗਾ ਕਿ ਰੂਰਲ ਡਿਵੈਲਪਮੈਂਟ ਬਾਰੇ ਸਾਡੀ ਸਰਕਾਰ ਨੇ ਬਹੁਤ ਉਪਰਾਲੇ ਕੀਤੇ ਹਨ ਔਰ ਅੱਗੇ ਵੀ ਅਸੀਂ ਆਸ ਕਰਦੇ ਹਾਂ ਕਿ ਪਿੰਡਾਂ ਨੂੰ ਸ਼ਹਿਰਾਂ ਦੇ ਬਰਾਬਰ ਦਰਜਾ ਦੇਣ ਦਾ ਜੋ ਸਰਕਾਰ ਦਾ ਪਰੋਗਰਾਮ ਹੈ, ਉਸ ਨੂੰ ਸਰਕਾਰ ਤਕੜਾ ਹੋ ਕੇ ਪੂਰਾ ਕਰੇਗੀ ਔਰ ਹੈਲਥ ਡਿਪਾਰਟਮੈਂਟ ਵਿੱਚ ਜੋ ਊਣਤਾਈਆਂ ਹਨ ਜਿਹੜੀਆਂ ਕਿ ਮੈਂ ਸਰਕਾਰ ਦੇ ਧਿਆਨ ਵਿਚ ਲਿਆਂਦੀਆਂ ਹਨ, ਉਨ੍ਹਾਂ ਦਾ ਹੱਲ ਵੀ ਕਰੇਗੀ। ਆਖਿਰ ਦੇ ਵਿੱਚ ਸਪੀਕਰ ਸਾਹਿਬ, ਮੈਂ ਇਹ ਕਹਿ ਕੇ ਆਪਣਾ ਭਾਸ਼ਣ ਬੰਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਨ੍ਹਾਂ ਡੀਮਾਂਡਜ਼ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਇਹਨਾਂ ਡੀਮਾਡਾਂ ਨੂੰ ਪਾਸ ਕਰਨ ਦੀ ਪੁਰਜ਼ੋਰ ਹਮਾਇਤ ਕਰਦਾ ਹਾਂ। ਜੈ ਹਿੰਦ।

**ਸਰਦਾਰ ਰਾਜ ਸਿੰਘ ਖੇੜੀ** (ਸ਼ੇਰਪੁਰ, ਐਸ.ਸੀ.) : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਆਪ ਜੀ ਨੇ ਮੈਨੂੰ ਇਨ੍ਹਾਂ ਡੀਮਾਂਡਜ਼ ਤੇ ਬੋਲਣ ਦਾ ਸਮਾਂ ਦਿੱਤਾ ਹੈ। ਪਹਿਲਾਂ ਮੈਂ ਦਿਹਾਤੀ ਵਿਕਾਸ ਦੀ ਗੱਲ ਕਰਾਂਗਾ। ਸਪੀਕਰ ਸਾਹਿਬ, ਪੰਜਾਬ ਦਾ ਬਹੁਤ ਜ਼ਿਆਦਾ ਹਿੱਸਾ ਦਿਹਾਤ ਦੇ ਨਾਲ ਸਬੰਧ ਰਖਦਾ ਹੈ। ਜਦੋਂ ਅਸੀਂ ਪਿੰਡਾਂ ਦੀ ਹਾਲਤ ਨੂੰ ਦੇਖਦੇ ਹਾਂ ਅਤੇ ਗਲੀਆਂ ਨਾਲੀਆਂ ਪੱਕੀਆਂ ਕਰਨ, ਫਿਰਨੀਆਂ ਪੱਕੀਆਂ ਕਰਨ ਜਾਂ ਪਾਣੀ ਦੇ ਨਿਕਾਸ ਦੀ ਗੱਲ ਸਾਡੇ ਸਾਹਮਣੇ ਆਉਂਦੀ ਹੈ ਤਾਂ ਦੇਖ ਕੇ ਬੜਾ ਦੁੱਖ ਹੁੰਦਾ ਹੈ ਕਿ ਪਿੰਡਾਂ ਦੇ ਵਿੱਚ ਜਿਹੜੇ ਦਲਿਤ ਵਰਗ ਦੇ ਲੋਕ ਹਨ, ਗਰੀਬ ਲੋਕ ਹਨ, ਪਿੰਡਾਂ ਦੇ ਪਾਣੀ ਦਾ ਨਿਕਾਸ, ਗਲੀਆਂ ਦਾ ਨਿਕਾਸ ਉਨ੍ਹਾਂ ਦੀਆਂ ਬਸਤੀਆਂ ਵੱਲ ਕੀਤਾ ਜਾਂਦਾ ਹੈ ਜਿਸ ਕਰਕੇ ਉਹ ਗੰਦਗੀ ਦੇ ਵਿੱਚ ਹੀ ਰਹਿੰਦੇ ਹਨ ਔਰ ਇਲਾਕੇ ਦੇ ਵਿੱਚ ਬਦਬੂ ਫੈਲੀ ਰਹਿੰਦੀ ਹੈ। ਉਨ੍ਹਾਂ ਬਸਤੀਆਂ ਵਿਚ ਵੱਡੇ ਪੈਮਾਨੇ ਤੇ ਗੰਦਗੀ ਨਜ਼ਰ ਆਉਂਦੀ ਹੈ। ਦੂਸਰੇ ਪਾਸੇ ਲੈਟਰੀਨਾਂ ਦੀ ਜੇ ਗੱਲ ਕਰੀਏ ਤਾਂ ਜਦੋਂ ਬਾਰਸ਼ ਹੁੰਦੀ ਹੈ ਜਾਂ ਬਹੁਤ ਜ਼ਿਆਦਾ ਗਰਮੀ ਪੈਂਦੀ ਹੈ ਤਾਂ ਦਲਿਤ ਵਰਗ ਦੇ ਲੋਕਾਂ ਦੇ ਘਰਾਂ ਵਿੱਚ ਕਾਫੀ ਵੱਡੇ ਪੈਮਾਨੇ ਤੇ ਗੰਦਗੀ ਫੈਲ ਜਾਂਦੀ ਹੈ ਔਰ ਗਰੀਬ ਲੋਕ ਤੰਗ ਹੁੰਦੇ ਦੇਖੇ ਜਾ ਸਕਦੇ ਹਨ। ਸਪੀਕਰ ਸਾਹਿਬ, ਸਰਕਾਰ ਨੂੰ ਇਨ੍ਹਾਂ ਵੱਲ ਧਿਆਨ ਦੇਣਾ ਚਾਹੀਦਾ ਹੈ। ਜਦੋਂ ਵੀ ਪਿੰਡਾਂ ਦੇ ਵਿੱਚ ਗਲੀਆਂ ਪੱਕੀਆਂ ਹੋਣ, ਨਾਲੀਆਂ ਪੱਕੀਆਂ ਹੋਣ, ਫਿਰਨੀਆਂ ਪੱਕੀਆਂ ਹੋਣ ਤਾਂ ਪਾਣੀ ਦੇ ਨਿਕਾਸ ਦਾ ਉਚਿਤ ਪ੍ਰਬੰਧ ਕਿਧਰ ਕਰਨਾ ਹੈ, ਇਹ ਸੋਚਣਾ ਅਤੀ ਜ਼ਰੂਰੀ ਹੈ ਕਿਉਂਕਿ ਜੇ ਪਿੰਡਾਂ ਦ

[ ਸਰਦਾਰ ਰਾਜ ਸਿੰਘ ਖੇੜੀ ]

ਵਾਤਾਵਰਣ ਗੰਦਾ ਹੋਵੇਗਾ ਤਾਂ ਉਥੇ ਵੱਡੇ ਪੈਮਾਨੇ ਤੇ ਹਮੇਸ਼ਾ ਬਿਮਾਰੀਆਂ ਫੈਲਣ ਦਾ ਡਰ ਹੋ ਸਕਦਾ ਹੈ। ਮੈਂ ਕਹਿਣਾ ਚਾਹਾਂਗਾ, ਸਪੀਕਰ ਸਾਹਿਬ, ਕਿ ਇਸ ਬਜਟ ਵਿੱਚ ਜੋ ਫੰਡ ਦਿੱਤੇ ਜਾਂਦੇ ਹਨ, ਕਈ ਵਾਰੀ ਪਿੰਡਾਂ ਵਿੱਚ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਪੰਚਾਇਤ ਵਿੱਚ ਸਰਪੰਚ ਦੇ ਨਾਲ ਕੁਝ ਅਜਿਹੇ ਮੈਂਬਰ ਹੁੰਦੇ ਹਨ ਜੋ ਘੱਟ ਗਿਣਤੀ ਵਿਚ ਹਨ ਅਤੇ ਉਨ੍ਹਾਂ ਦੀ ਦੂਸਰੇ ਮੈਂਬਰਾਂ ਨਾਲ ਆਪਸ ਵਿਚ ਟਸਲਬਾਜ਼ੀ ਚਲਦੀ ਹੁੰਦੀ ਹੈ, ਜਿਸ ਦੇ ਨਾਲ ਫੰਡਾਂ ਨੂੰ ਗਲਤ ਇਸਤੇਮਾਲ ਕੀਤਾ ਜਾਂਦਾ ਹੈ, ਪੱਖਪਾਤ ਕੀਤਾ ਜਾਂਦਾ ਹੈ, ਉਨ੍ਹਾਂ ਦੇ ਮੁਹੱਲਿਆਂ ਦੇ ਅੰਦਰ ਗਲੀਆਂ ਅਤੇ ਨਾਲੀਆਂ ਪੱਕੀਆਂ ਨਹੀਂ ਕਰਵਾਈਆਂ ਜਾਂਦੀਆਂ ਅਤੇ ਉਨ੍ਹਾਂ ਦੀ ਮੁਰੰਮਤ ਠੀਕ ਨਹੀਂ ਕਰਵਾਈ ਜਾਂਦੀ। ਜੇਕਰ ਕਰਵਾਈ ਵੀ ਜਾਂਦੀ ਹੈ ਤਾਂ ਉਥੇ ਮਿਸਤਰੀ ਬਹੁਤ ਹੀ ਘਟੀਆ ਲਗਾਇਆ ਜਾਂਦਾ ਹੈ ਜਦੋਂ ਕਿ ਦੂਸਰੇ ਪਾਸੇ ਵਧੀਆ ਮਿਸਤਰੀ ਲਗਾਇਆ ਜਾਂਦਾ ਹੈ। ਮਿਸਤਰੀ ਨੂੰ ਬੜੀ ਘੱਟ ਦਿਹਾੜੀ ਦਿੱਤੀ ਜਾਂਦੀ ਹੈ ਪਰ ਜਿਹੜਾ ਖਰਚਾ ਹੈ, ਉਹ ਵੱਧ ਦਿਖਾਇਆ ਜਾਂਦਾ ਹੈ। ਸਰਕਾਰ ਨੂੰ ਐਸੀਆਂ ਗੱਲਾਂ ਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ। ਅਸੀਂ ਦੇਖਦੇ ਹਾਂ ਕਿ ਪਿੰਡਾਂ ਦੇ ਵਿੱਚ ਬੜੇ ਵੱਡੇ ਪੈਮਾਨੇ ਤੇ ਜਿਹੜੀ ਘਾਟ ਪਾਈ ਜਾਂਦੀ ਹੈ, ਉਹੈ ਡਾਕਟਰ ਦਾ ਨਾ ਹੋਣਾ ਜਾਂ ਲੇਡੀ ਡਾਕਟਰ ਦਾ ਨਾ ਹੋਣਾ। ਕਿਸੇ ਸਮੇਂ ਮੈਂ ਆਪ ਵੀ ਪਿੰਡ ਵਿਚ ਪਰੈਕਟਿਸ ਕਰਦਾ ਹੁੰਦਾ ਸੀ। ਜਿਹੜੇ ਲੋਕ ਖਾਂਦੇ-ਪੀਂਦੇ ਘਰਾਂ ਦੇ ਹਨ, ਜਦੋਂ ਉਨ੍ਹਾਂ ਦੇ ਘਰਾਂ ਵਿਚ ਡਿਲੀਵਰੀ ਵਗੈਰਾ ਦਾ ਕੇਸ ਹੁੰਦਾ ਹੈ ਤਾਂ ਉਨ੍ਹਾਂ ਦੇ ਕੋਲ ਆਪਣੇ ਫੈਮਲੀ ਡਾਕਟਰ ਹੁੰਦੇ ਹਨ। ਉਨ੍ਹਾਂ ਨੇ ਬਕਾਇਦਾ ਤੌਰ ਤੇ ਆਪਣੇ ਫੈਮਲੀ ਡਾਕਟਰ ਰੱਖੇ ਹੁੰਦੇ ਹਨ। ਪਰ ਜਦੋਂ ਗਰੀਬ ਲੋਕਾਂ ਦੇ ਘਰ ਕੋਈ ਡਿਲੀਵਰੀ ਕੇਸ ਹੁੰਦਾ ਹੈ ਜਾਂ ਕੋਈ ਬਿਮਾਰ ਹੁੰਦਾ ਹੈ ਤਾਂ ਉਨ੍ਹਾਂ ਨੂੰ ਰਾਤ-ਬਰਾਤੇ ਸ਼ਹਿਰ ਜਾਣ ਦਾ ਕੋਈ ਸਾਧਨ ਨਹੀਂ ਹੁੰਦਾ ਅਤੇ ਜਿਹੜੇ ਪਿੰਡ ਵਿੱਚ ਨੀਮ-ਹਕੀਮ ਹੁੰਦੇ ਹਨ, ਉਹ ਉਨ੍ਹਾਂ ਗਰੀਬ ਲੋਕਾਂ ਦੀ ਬੜੀ ਲੁੱਟ ਕਰਦੇ ਹਨ। ਇਕ ਵਾਰੀ ਤਾਂ ਮੈਨੂੰ ਇਕ ਡਿਲੀਵਰੀ ਕੇਸ ਨੂੰ ਆਪ ਸ਼ਹਿਰ ਲੈ ਜਾਣਾ ਪਿਆ ਸੀ। ਮੇਰੇ ਹਲਕੇ ਸ਼ੇਰਪੁਰ ਵਿੱਚ ਇਕ ਪ੍ਰਾਇਮਰੀ ਹੈਲਥ ਸੈਂਟਰ ਹੈ ਜਿਥੇ ਕਿ ਅੱਜ ਤੱਕ ਕਿਸੇ ਵੀ ਲੇਡੀ ਡਾਕਟਰ ਦਾ ਪ੍ਰਬੰਧ ਨਹੀਂ ਕੀਤਾ ਗਿਆ ਜਿਸ ਨਾਲ ਉਨ੍ਹਾਂ ਲੋਕਾਂ ਨੂੰ ਡਿਲੀਵਰੀ ਕੇਸਾਂ ਵਿਚ ਸਹੂਲਤ ਮਿਲ ਸਕੇ। ਜਿਹੜੇ ਉਥੇ ਪ੍ਰਾਈਵੇਟ ਕਲੀਨਿਕ ਖੁਲ੍ਹੇ ਹੋਏ ਹਨ, ਉਹ ਵੀ ਵੱਡੇ ਪੈਮਾਨੇ ਤੇ ਲੋਕਾਂ ਦੀ ਲੁੱਟ ਕਰਦੇ ਹਨ। ਸਾਡੇ ਬਹੁਤ ਗਿਣਤੀ ਵਿਚ ਲੋਕ ਦਿਹਾਤ ਵਿਚ ਰਹਿੰਦੇ ਹਨ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਲੋਕਾਂ ਦਾ ਪੂਰਾ ਧਿਆਨ ਰੱਖਿਆ ਜਾਵੇ ਅਤੇ ਉਨ੍ਹਾਂ ਲੋਕਾਂ ਨੂੰ ਡਾਕਟਰ ਪਰੋਵਾਈਡ ਕੀਤੇ ਜਾਣ ਤਾਂ ਕਿ ਗਰੀਬ ਲੋਕ ਵੀ ਆਪਣੀ ਜ਼ਿੰਦਗੀ ਨੂੰ ਸੁਖੀ ਬਤੀਤ ਕਰ ਸਕਣ।

ਸਪੀਕਰ ਸਾਹਿਬ, ਜਿਥੋਂ ਤੱਕ ਪੰਜਾਬ ਦੇ ਪਿੰਡਾਂ ਦੇ ਸਕੂਲਾਂ ਦੀ ਗੱਲ ਹੈ, ਇਹ ਸਕੂਲ ਬਹੁਤ ਸਾਰੇ ਟੁੱਟੇ ਹੋਏ ਹਨ। ਮੇਰੇ ਆਪਣੇ ਪਿੰਡ ਵਿੱਚ ਪ੍ਰਾਇਮਰੀ ਸਕੂਲ ਹੈ, ਉਸ ਬਾਰੇ ਮੈਂ ਪਲਾਨਿੰਗ ਬੋਰਡ ਵਿਚ ਦੱਸਿਆ ਸੀ ਕਿ ਉਸ ਦੀ ਬਿਲਡਿੰਗ ਦਾ ਕੀ ਹਾਲ ਹੈ। ਪਰ ਅਜੇ ਤੱਕ ਉਸ ਸਕੂਲ ਵੱਲ ਕੋਈ ਵੀ ਧਿਆਨ ਨਹੀਂ ਦਿੱਤਾ ਗਿਆ। ਖਰਾਬ ਮੌਸਮ ਦੇ ਵਿੱਚ ਬੱਚਿਆਂ ਦੇ ਨੁਕਸਾਨ ਦਾ ਡਰ ਰਹਿੰਦਾ ਹੈ। ਸਰਕਾਰ ਨੂੰ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ। ਧੰਨਵਾਦ।

**ਸ਼੍ਰੀ ਸਪੀਕਰ**: ਹੁਣ ਸ਼੍ਰੀ ਸਜਵਾਰ ਸਿੰਘ ਜੀ ਬੋਲਣਗੇ। ਉਹ ਹਾਜ਼ਰ ਨਹੀਂ ਹਨ। ਅਗਲਾ ਸਪੀਕਰ ਸ਼੍ਰੀ ਜਗਦੀਸ਼ ਸਾਹਨੀ ਜੀ ਤੁਸੀਂ ਬੋਲੋ।

**ਸ਼੍ਰੀ ਜਗਦੀਸ਼ ਸਾਹਨੀ (ਬਟਾਲਾ)**: ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਡਿਮਾਂਡ ਨੰ: 23 ਅਤੇ 11 ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਜਿਸ ਤਰ੍ਹਾਂ ਮੇਰੇ ਸਭ ਭਰਾਵਾਂ ਨੇ ਦੱਸਿਆ ਹੈ ਉੱਨਤ ਗਰਾਮ ਸਕੀਮ ਕਾਂਗਰਸ ਸਰਕਾਰ ਦੀ ਦੇਣ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਭ ਤੋਂ ਪਹਿਲਾਂ ਜਦੋਂ ਸਰਦਾਰ ਗੁਰਨਾਮ ਸਿੰਘ ਜੀ ਪੰਜਾਬ ਦੇ ਮੁੱਖ ਮੰਤਰੀ ਸਨ, ਉਨ੍ਹਾਂ ਨੇ ਉੱਨਤ ਗਰਾਮ ਦੀ ਸਕੀਮ ਨੂੰ ਸ਼ੁਰੂ ਕੀਤਾ ਸੀ (in the shape of Model Gram.) ਉਸ ਤੋਂ ਬਾਅਦ ਇਸ ਸਕੀਮ ਨੂੰ ਚਾਲੂ ਰੱਖਿਆ ਗਿਆ। ਗਵਰਨਰੀ ਰਾਜ ਵੇਲੇ ਵੀ ਜਦੋਂ ਸ਼੍ਰੀ ਨਿਰਮਲ ਮੁਕਰਜੀ ਸਾਡੇ ਗਵਰਨਰ ਸਨ, ਉਨ੍ਹਾਂ ਨੇ ਇਸ ਸਕੀਮ ਦੀ ਥਾਂ ਫੋਕਲ ਪੁਆਇੰਟ ਦੇ ਤੌਰ ਤੇ ਹਰ ਪਿੰਡ ਵਿੱਚ ਇਸ ਸਕੀਮ ਨੂੰ ਚਲਾਇਆ। ਫਿਰ ਕਾਂਗਰਸ ਸਰਕਾਰ ਆ ਗਈ ਜਿਸ ਨੇ ਇਸ ਸਕੀਮ ਦਾ ਨਾਂ ਪਹਿਲਾਂ ਮਾਡਲ ਗਰਾਮ ਸਕੀਮ ਤੋਂ ਬਦਲ ਕੇ ਸੁੰਦਰ ਗਰਾਮ ਸਕੀਮ ਰੱਖਿਆ ਅਤੇ ਫਿਰ ਇਸ ਨੂੰ ਬਦਲਕੇ ਉੱਨਤ ਗਰਾਮ ਸਕੀਮ ਕਰ ਦਿੱਤਾ ਹੈ। ਇਹ ਖੁਸ਼ੀ ਦੀ ਗੱਲ ਹੈ ਕਿ ਪਿਛਲੇ ਸਾਲ ਇਸ ਸਕੀਮ ਦੇ ਅੰਦਰ ਜੋ ਪੈਸਾ ਰੱਖਿਆ ਗਿਆ ਸੀ, ਉਸਨੂੰ ਇਸ ਸਾਲ ਵਿਚ ਵਧਾਇਆ ਗਿਆ ਹੈ। ਮੈਂ ਸਮਝਦਾ ਹਾਂ ਕਿ ਹਾਲੇ ਵੀ ਇਹ ਪੈਸਾ ਘੱਟ ਹੈ। ਇਸ ਨੂੰ ਹੋਰ ਵਧਾਇਆ ਜਾਵੇ ਕਿਉਂਕਿ ਪਿੰਡਾਂ ਦੇ ਵਿਚ ਪਿਛਲੇ 12-14 ਸਾਲਾਂ ਤੋਂ ਲਗਾਤਾਰ ਵਿਕਾਸ ਨਾ ਹੋਣ ਕਰਕੇ ਉਨ੍ਹਾਂ ਨੂੰ ਬਹੁਤ ਜ਼ਿਆਦਾ ਪੈਸੇ ਦੀ ਜ਼ਰੂਰਤ ਹੈ। ਜਿਸ ਤਰ੍ਹਾਂ ਇਹ ਗਲੀਆਂ, ਨਾਲੀਆਂ, ਫਿਰਨੀਆਂ ਪੱਕੀਆਂ ਕਰਨਾ ਆਦਿ ਪੰਜ ਕੰਪੋਨੈਂਟ ਰੱਖੇ ਗਏ ਹਨ ਅਤੇ ਇਨ੍ਹਾਂ ਵਿੱਚ ਹਰ ਸਾਲ ਇਕ ਇਕ ਲੱਖ ਰੁਪਿਆ ਦਿਤਾ ਜਾਂਦਾ ਹੈ, ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਠੀਕ ਨਹੀਂ ਰਹੇਗਾ ਕਿਉਂਕਿ ਪੰਜ ਸਾਲਾਂ ਵਿੱਚ ਜਦੋਂ ਇਹ ਪਰੋਜੈਕਟ ਕੰਪਲੀਟ ਹੋਣਗੇ ਤਾਂ ਪੰਜ ਸਾਲ ਪਹਿਲਾਂ ਜੋ ਚੀਜ਼ਾਂ ਬਣਾਈਆਂ ਗਈਆਂ ਹਨ, ਉਹ ਟੁੱਟ ਚੁੱਕੀਆਂ ਹੋਣੀਆਂ ਹਨ। ਇਸ ਲਈ ਇਨ੍ਹਾਂ ਨੂੰ ਚਾਹੀਦਾ ਹੈ ਕਿ ਸਰਕਾਰ ਇਕੋ ਵਾਰ ਪੈਸਾ ਦੇ ਕੇ ਇਹ ਕੰਮ ਮੁਕੰਮਲ ਕਰੇ। ਦੂਸਰਾ, ਜਿਸ ਤਰ੍ਹਾਂ ਕਈ ਮੈਂਬਰਾਂ ਨੇ ਦੱਸਿਆ ਹੈ, ਪਿੰਡਾਂ ਵਿੱਚ ਪਾਣੀ ਦੇ ਨਿਕਾਸ ਦੀ ਬੜੀ ਪ੍ਰਾਬਲਮ ਹੈ। ਕੁਝ ਐਸੇ ਪਿੰਡ ਹਨ ਜਿਨ੍ਹਾਂ ਦੀਆਂ ਪੰਚਾਇਤਾਂ ਕੋਲ ਕੋਈ ਜਗ੍ਹਾ ਨਹੀਂ ਹੈ ਜਿੱਥੇ ਗੰਦਾ ਪਾਣੀ ਸੁਟਿਆ ਜਾ ਸਕੇ। ਗੌਰਮਿੰਟ ਵਲੋਂ ਉਨ੍ਹਾਂ ਨੂੰ ਕੋਈ ਗਰਾਂਟ ਨਹੀਂ ਦਿਤੀ ਜਾਂਦੀ ਜਿਸ ਨਾਲ ਉਹ ਜਗ੍ਹਾ ਖਰੀਦ ਕੇ ਉਥੇ ਪਾਣੀ ਸੁੱਟ ਸਕਣ। ਸਰਪੰਚਾਂ ਕੋਲ ਵੀ ਅਜਿਹੀ ਕੋਈ ਪਾਵਰ ਨਹੀਂ ਹੈ ਕਿ ਉਹ ਜ਼ਮੀਨ ਖਰੀਦ ਸਕਣ ਜਿਥੇ ਗੰਦੇ ਪਾਣੀ ਨੂੰ ਸੁਟਿਆ ਜਾ ਸਕੇ। ਬਟਾਲੇ ਵਿੱਚ ਹੀ ਤਿੰਨ ਚਾਰ ਪੰਚਾਇਤਾਂ ਐਸੀਆਂ ਹਨ ਜਿਨ੍ਹਾਂ ਦੇ ਪਾਣੀ ਦੇ ਨਿਕਾਸ ਦਾ ਕੋਈ ਪ੍ਰਬੰਧ ਨਹੀਂ ਹੈ ਅਤੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਨਾ ਹੋਣ ਕਰਕੇ ਉਹ ਬਟਾਲੇ ਦੇ ਸੀਵਰੇਜ ਨਾਲ ਵੀ ਅਟੈਚ ਨਹੀਂ ਹੋ ਸਕਦੇ। ਅਜਿਹੀਆਂ ਪ੍ਰਾਬਲਮਜ਼ ਨੂੰ ਮੁੱਖ ਰੱਖਦੇ ਹੋਏ ਰੂਰਲ ਏਰੀਆਜ਼ ਨੂੰ ਅਰਬਨ ਏਰੀਆਜ਼ ਨਾਲ ਜੋੜਿਆ ਜਾਣਾ ਚਾਹੀਦਾ

[ਸ੍ਰੀ ਜਗਦੀਸ਼ ਸਾਹਨੀ]

ਹੈ ਅਤੇ ਪਿੰਡਾਂ ਦੀ ਡੀਵੈਲਪਮੈਂਟ ਵੀ ਸ਼ਹਿਰਾਂ ਵਰਗੀ ਹੀ ਹੋਣੀ ਚਾਹੀਦੀ ਹੈ। ਜਿਸ ਤਰ੍ਹਾਂ ਪਹਿਲਾਂ ਫੋਕਲ ਪੁਆਇੰਟ ਸਕੀਮ ਚਲੀ ਸੀ ਅਤੇ ਉਸ ਦੇ ਮੁਤਾਬਿਕ ਜੋ ਕਰਾਈਟੇਰੀਆ ਰੱਖਿਆ ਗਿਆ ਸੀ, ਉਸ ਦੇ ਮੁਤਾਬਿਕ 2-3 ਕਿਲੋਮੀਟਰ ਤੇ ਜਿੰਨੇ ਪਿੰਡ ਸਨ, ਉਨ੍ਹਾਂ ਨੂੰ ਇਕ ਜਗ੍ਹਾ ਪੁਆਇੰਟ ਕਰਕੇ ਮੰਡੀਆਂ ਬਣਾਈਆਂ ਗਈਆਂ ਸਨ, ਲੇਕਿਨ ਅੱਜ ਫੋਕਲ ਪੁਆਇੰਟ ਬਿਲਕੁਲ ਵੀਰਾਨ ਪਏ ਹਨ ਅਤੇ ਕੋਈ ਉਨ੍ਹਾਂ ਵੱਲ ਧਿਆਨ ਨਹੀਂ ਦਿਤਾ ਜਾ ਰਿਹਾ। ਜੋ ਸਰਕਾਰ ਵਲੋਂ ਪੈਸਾ ਲਗਾਇਆ ਗਿਆ ਸੀ, ਅੱਜ ਉਹ ਬੇਕਾਰ ਪਿਆ ਹੈ। ਇਸ ਸਕੀਮ ਨੂੰ ਦੁਬਾਰਾ ਰੀਵਾਈਜ਼ ਕਰਨ ਦੀ ਜ਼ਰੂਰਤ ਹੈ, ਜਿਸ ਦੇ ਲਈ ਬਜਟ ਵਿੱਚ ਪੈਸਾ ਰਖਿਆ ਜਾਣਾ ਚਾਹੀਦਾ ਹੈ। ਜਿੱਥੇ ਜਿੱਥੇ ਫੋਕਲ ਪੁਆਇੰਟ ਬਣੇ ਹਨ,ਉਥੇ ਡਿਸਪੈਂਸਰੀਆਂ ਵੀ ਬਹੁਤ ਜ਼ਰੂਰੀ ਹਨ। ਪਾਣੀ ਦੀਆਂ ਟੈਂਕੀਆਂ ਵੀ ਬਣਨੀਆਂ ਬਹੁਤ ਜ਼ਰੂਰੀ ਹਨ ਤਾਂ ਕਿ ਪਿੰਡਾਂ ਦੇ ਲੋਕਾਂ ਨੂੰ ਸਵੱਛ ਪਾਣੀ ਮਿਲੇ। ਇਸ ਦੇ ਲਈ ਵੀ ਵੱਖਰਾ ਪੈਸਾ ਰੱਖਿਆ ਜਾਣਾ ਚਾਹੀਦਾ ਸੀ। ਤੀਸਰੀ ਗੱਲ, ਜਿਸ ਤਰ੍ਹਾਂ ਦੱਸਿਆ ਗਿਆ ਹੈ ਕਿ ਪਿੰਡਾਂ ਦੀ ਆਬਾਦੀ ਬਹੁਤ ਜ਼ਿਆਦਾ ਹੈ ਔਰ 70 ਪ੍ਰਤੀਸ਼ਤ ਲੋਕ ਪਿੰਡਾਂ ਵਿੱਚ ਰਹਿੰਦੇ ਹਨ। ਇਸ ਦੇ ਮੁਤਾਬਿਕ ਪਿੰਡਾਂ ਵਿੱਚ ਡਿਵੈਲਪਮੈਂਟ ਨਹੀਂ ਹੋਈ। ਪਿੰਡਾਂ ਦੀਆਂ ਬਸਤੀਆਂ ਜਿਨ੍ਹਾਂ ਨੂੰ ਅਸੀਂ ਠੱਠੀਆਂ ਵੀ ਕਹਿੰਦੇ ਹਾਂ, ਉਹ ਬਿਲਕੁਲ ਇਗਨੋਰ ਹੋ ਰਹੀਆਂ ਹਨ। ਉਨ੍ਹਾਂ ਦੀ ਡਿਵੈਲਪ-ਮੈਂਟ ਵੱਲ ਵੀ ਧਿਆਨ ਦਿਤਾ ਜਾਣਾ ਚਾਹੀਦਾ ਹੈ। ਇਨ੍ਹਾਂ ਦੇ ਲਈ ਜਿਸ ਤਰ੍ਹਾਂ ਮੈਂ ਪਹਿਲਾਂ ਦੱਸਿਆ ਹੈ ਕਿ ਪਿੰਡ ਵਾਸਤੇ ਇੱਕ ਲੱਖ ਰੁਪਿਆ ਮਿਲ ਗਿਆ, ਉਸ ਦੇ ਨਾਲ ਕੰਮ ਸ਼ੁਰੂ ਕਰਵਾ ਦਿਤਾ ਪਰੰਤੂ ਜਦੋਂ ਇਨ੍ਹਾਂ ਠੱਠੀਆਂ ਦੀ ਵਾਰੀ ਆਉਂਦੀ ਹੈ ਤਾਂ ਉਹ ਪੈਸਾ ਖਤਮ ਹੋ ਜਾਂਦਾ ਹੈ ਅਤੇ ਫਿਰ ਉਨ੍ਹਾਂ ਨੂੰ ਅਗਲੇ ਸਾਲ ਲਈ ਇੰਤਜ਼ਾਰ ਕਰਨਾ ਪੈਂਦਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਪੰਜ ਲੱਖ ਰੁਪਿਆ ਇਕੱਠਾ ਹੀ ਮਿਲਣਾ ਚਾਹੀਦਾ ਹੈ ਤਾਂ ਕਿ ਪਿੰਡਾਂ ਦੀ ਡਿਵੈਲਮੈਂਟ ਇਕੋ ਵੇਰ ਹੋ ਜਾਵੇ। ਇੱਥੇ ਕਿਹਾ ਗਿਆ ਸੀ ਕਿ ਅਸੀਂ ਪਿੰਡਾਂ ਦੀ ਡਿਵੈਲਪਮੈਂਟ ਲਈ ਪੰਜ ਪੰਜ ਲੱਖ ਰੁਪਏ ਇਕੱਠੇ ਵਿੱਦ-ਡਰਾਅ ਕੀਤੇ ਹਨ। ਮੈਂ ਕਹਿੰਦਾ ਹਾਂ ਕਿ ਅਜਿਹਾ ਕੋਈ ਹੀ ਪਿੰਡ ਹੋਵੇਗਾ ਜਿਸ ਲਈ ਇੰਨਾ ਪੈਸਾ ਇਕੱਠਾ ਦਿਤਾ ਗਿਆ ਹੋਵੇ। ਸਰਕਾਰ ਨੂੰ ਚਾਹੀਦਾ ਹੈ ਕਿ 10—20 ਪਿੰਡ ਜਿਹੜੇ ਵੀ ਚੁਣੇ ਜਾਣ, ਉਨ੍ਹਾਂ ਦੀ ਡਿਵੈਲਪਮੈਂਟ ਇਕੋ ਸਮੇਂ ਕੀਤੀ ਜਾਵੇ। ਸਪੀਕਰ ਸਾਹਿਬ, ਇਸ ਦੇ ਵਿੱਚ ਵੀ ਪੁਲੀਟੀਕਲ ਮੋਟਿਵ ਬਣਾ ਲਿਆ ਗਿਆ ਹੈ। ਅੱਜ ਕਾਂਗਰਸ ਦੀ ਸਰਕਾਰ ਹੈ ਅਤੇ more than 80 ਮੈਂਬਰ ਉਨ੍ਹਾਂ ਦੇ ਜਿਤ ਕੇ ਆਏ ਹਨ ਅਤੇ 20 ਪ੍ਰਤੀਸ਼ਤ ਹੀ ਆਪੋਜ਼ੀਸ਼ਨ ਹੈ ਪਰ ਇਹ ਸਰਕਾਰੀ ਬੈਂਚਾਂ ਵਾਲੇ 20 ਪ੍ਰਤੀਸ਼ਤ ਆਪੋਜ਼ੀਸ਼ਨ ਨੂੰ ਵੀ ਦੇਖ ਕੇ ਨਹੀਂ ਜਰਦੇ। ਜਿੱਥੇ ਆਪੋਜ਼ੀਸ਼ਨ ਦੇ ਮੈਂਬਰ ਚੋਣ ਜਿੱਤ ਕੇ ਆਏ ਹਨ, ਉਸ ਇਲਾਕੇ ਦੇ ਸਰਪੰਚਾਂ ਨੂੰ ਪਿੰਡਾਂ ਦੇ ਵਿਕਾਸ ਲਈ ਚੈੱਕ ਉਦੋਂ ਤੱਕ ਨਹੀਂ ਦਿਤੇ ਜਾਂਦੇ ਜਦੋਂ ਤੱਕ ਉਹ ਕਮਿਟ ਨਹੀਂ ਕਰ ਲੈਂਦੇ ਕਿ they are going to join Congress and they will help Congress. ਸੋ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਵਿਕਾਸ ਦੇ ਕੰਮਾਂ ਦੇ ਵਿੱਚ ਇਹ ਕਰਾਈਟੇਰੀਆ ਨਹੀਂ ਰੱਖਿਆ ਜਾਣਾ ਚਾਹੀਦਾ ਕਿ ਇਸ ਇਲਾਕੇ ਤੋਂ ਕਾਂਗਰਸੀ ਜਿੱਤ ਕੇ ਆਇਆ ਹੈ, ਇਥੋਂ ਅਕਾਲੀ ਆਇਆ ਹੈ, ਇਥੋਂ ਜਨਤਾ ਪਾਰਟੀ ਦਾ ਆਇਆ ਹੈ ਜਾਂ ਇਥੋਂ ਕੋਈ ਹੋਰ ਆਇਆ ਹੈ। ਸੋ ਕਾਂਗਰਸ ਸਰਕਾਰ ਨੂੰ ਇਹ ਨਹੀਂ ਸੋਚਣਾ ਚਾਹੀਦਾ।

ਸਪੀਕਰ ਸਾਹਿਬ, ਸਰਕਾਰ ਨੂੰ ਤਾਂ ਸੋਚਣਾ ਚਾਹੀਦਾ ਹੈ ਕਿ ਪਿੰਡਾਂ ਵਿੱਚ ਤਾਂ ਵੈਸੇ ਵੀ ਇਲੈਕਸ਼ਨਾਂ ਦਾ ਟੋਟਲ-ਬਾਈਕਾਟ ਸੀ ਅਤੇ ਪਿੰਡਾਂ ਵਾਲਿਆਂ ਨੇ ਤਾਂ ਕਿਸੇ ਨੂੰ ਕੋਈ ਵੋਟ ਹੀ ਨਹੀਂ ਪਾਈ। ਇਸ ਲਈ ਇਨ੍ਹਾਂ ਨੂੰ ਇਹ ਨਹੀਂ ਸੋਚਣਾ ਚਾਹੀਦਾ। ਜਿੱਥੇ ਜਿੱਥੇ ਆਪੋਜ਼ੀਸ਼ਨ ਦੇ ਮੈਂਬਰ ਹਨ, ਉਨ੍ਹਾਂ ਇਲਾਕਿਆਂ ਦੀ ਡਿਵੈਲਪਮੈਂਟ ਵੱਲ ਵੀ ਧਿਆਨ ਦਿਤਾ ਜਾਣਾ ਚਾਹੀਦਾ ਹੈ। ਮਾਸਟਰ ਜੀ ਬੈਠੇ ਹਨ। ਉਨ੍ਹਾਂ ਨੂੰ ਮੈਂ ਇੱਕ ਅਰਜ਼ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਪਿੰਡਾਂ ਵਿੱਚ ਨਾਲੀਆਂ, ਗਲੀਆਂ ਅਤੇ ਫਿਰਨੀਆਂ ਆਦਿ ਪੱਕੀਆਂ ਕਰਨ ਦੀ ਗੱਲ ਕੀਤੀ ਹੈ ਪਰ ਇਸ ਦੇ ਨਾਲ ਹੀ ਮੈਂ ਇਕ ਹੋਰ ਗੱਲ ਕਰਨੀ ਚਾਹੁੰਦਾ ਹਾਂ ਜੋ ਕਿਸੇ ਨੇ ਨਹੀਂ ਕੀਤੀ ਕਿ ਪਿੰਡਾਂ ਵਿੱਚ ਲਘੂ-ਉਦਯੋਗ ਚਲਾਏ ਜਾਣੇ ਚਾਹੀਦੇ ਹਨ ਜਾਂ ਤਾਂ ਇਹ ਉਦਯੋਗ ਚੱਲੇ ਨਹੀਂ ਜਾਂ ਚੱਲੇ ਹਨ ਤਾਂ ਬਹੁਤ ਘੱਟ ਚੱਲੇ ਹਨ। ਪਿੰਡਾਂ ਵਿੱਚ ਰਹਿਣ ਵਾਲੀਆਂ ਔਰਤਾਂ ਵਿਹਲੀਆਂ ਹੁੰਦੀਆਂ ਹਨ, ਉਨ੍ਹਾਂ ਨੂੰ ਐਜੂਕੇਟ ਕਰਨਾ ਚਾਹੀਦਾ ਹੈ। ਮਨਿਸਟਰ ਸਾਹਿਬ ਕਹਿਣਗੇ ਕਿ ਆਂਗਣਵਾੜੀਆਂ ਬਣਾਈਆਂ ਹਨ ਪਰ ਇਹ ਸਭ ਪੁਲੀਟੀਕਲ ਤੌਰ ਤੇ ਹੈ। ਆਂਗਣਵਾੜੀਆਂ ਕਾਮਯਾਬ ਨਹੀਂ ਹਨ। ਸਿਰਫ ਪਿਕਚਰਾਂ ਵਿਚ ਹੀ ਦੱਸਿਆ ਜਾਂਦਾ ਹੈ ਅਤੇ ਕੰਮ ਸ਼ੋਅ ਤਾਂ ਕੀਤਾ ਜਾਂਦਾ ਹੈ ਪਰ ਕੰਮ ਹੁੰਦਾ ਨਹੀਂ। ਪਿੰਡਾਂ ਵਿਚ ਔਰਤਾਂ ਸੁਸਾਇਟੀਆਂ ਬਣਾ ਕੇ ਗੁੜ ਦੀਆਂ ਚੀਜ਼ਾਂ ਬਣਾਉਂਦੀਆਂ ਹਨ। ਦੂਸਰੀ ਗੱਲ ਇਹ ਹੈ ਕਿ ਜਿਸ ਤਰ੍ਹਾਂ ਅਸੀਂ ਮਲਟੀ-ਨੈਸ਼ਨਲ ਕੰਪਨੀਆਂ ਦੇ ਚਿਪਸ ਦੇਖਦੇ ਹਾਂ, ਪਿੰਡਾਂ ਵਿਚ ਇਹ ਚਿਪਸ ਬੜੇ ਪ੍ਰੇਮ ਨਾਲ ਬਣ ਸਕਦਾ ਹੈ ਅਤੇ ਸ਼ਹਿਰਾਂ ਵਿਚ ਵਿਕ ਸਕਦਾ ਹੈ ਅਤੇ ਆਮਦਨੀ ਹੋ ਸਕਦੀ ਹੈ। ਇਹ ਛੋਟੀ ਇੰਡਸਟਰੀ ਜਿਹੜੀ ਕਿ ਮੈਂ ਸਮਝਦਾ ਹਾਂ ਕਿ ਸ਼ਹਿਰਾਂ ਵਿਚ ਬਿਲਕੁਲ ਓਵਰ ਪੈਕ ਹੋ ਚੁੱਕੀ ਹੈ ਅਤੇ ਜਿਸ ਨਾਲ ਪ੍ਰਲਿਊਸ਼ਨ ਪੈਦਾ ਹੁੰਦਾ ਹੈ, ਜੇ ਇਸ ਨੂੰ ਪਿੰਡਾਂ ਵਿਚ ਡਾਈਵਰਟ ਕਰੀਏ ਤਾਂ ਇਸ ਨਾਲ ਪਿੰਡਾਂ ਵਿਚ ਨੌਜਵਾਨਾਂ ਨੂੰ ਰੁਜ਼ਗਾਰ ਮਿਲੇਗਾ ਔਰ ਨਾਲ ਹੀ ਆਮਦਨੀ ਵੀ ਵਧੇਗੀ। ਮੈਂ ਪਿੱਛੇ ਜਿਹੇ ਕਈਆਂ ਸਟੇਟਾਂ ਵਿੱਚ ਵਿਜ਼ਟ ਕੀਤਾ। ਉਥੇ ਮੈਂ ਦੇਖਿਆ ਕਿ ਪਿੰਡਾਂ ਵਿਚ ਸ਼ਾਪਸ ਹਨ ਅਤੇ ਪਿੰਡਾਂ ਦੇ ਲੋਕ ਉਨ੍ਹਾਂ ਦਾ ਕੰਮ ਮੈਨੇਜ ਕਰਦੇ ਹਨ। ਪਿੰਡ ਦੇ ਲੋਕਾਂ ਵਲੋਂ ਪੈਸੇ ਪਾਏ ਜਾਂਦੇ ਹਨ ਅਤੇ ਜਿਹੜੀ ਪਿੰਡ ਦੀ ਪੰਚਾਇਤ ਹੈ, ਉਹ ਇੰਚਾਰਜ ਹੁੰਦੀ ਹੈ ਅਤੇ ਡਿਸਟਰੀ-ਬਿਊਸ਼ਨ ਕਰਦੀ ਹੈ। ਸਾਡੇ ਪਿੰਡਾਂ ਵਿਚ ਜਿਹੜੇ ਡਿਪੂ ਹਨ, ਸਰਦਾਰ ਲਾਲ ਸਿੰਘ ਜੀ ਬੈਠੇ ਨਹੀਂ ਹਨ, ਜਿਹੜੇ ਪਹਿਲਾਂ ਹੀ ਖੁੱਲ੍ਹ ਚੁੱਕੇ ਹਨ, ਉਨ੍ਹਾਂ ਨੂੰ ਵਧਾਉਣ ਦੀ ਕੋਸ਼ਿਸ਼ ਨਹੀਂ ਕੀਤੀ ਗਈ। ਜਿਹੜੇ ਡਿਪੂ ਹੋਲਡਰ ਹਨ, ਉਨ੍ਹਾਂ ਨੇ ਆਪਣੇ ਪੱਕੇ ਡਿਪੂ ਬਣਾ ਲਏ ਹਨ ਅਤੇ ਖੰਡ, ਤੇਲ ਆਦਿ ਦੀ ਬਲੈਕ ਹੁੰਦੀ ਹੈ। ਪਿੰਡਾਂ ਵਿਚ ਜਦੋਂ ਪੰਚਾਇਤ ਹੋਂਦ ਵਿਚ ਆਉਂਦੀ ਹੈ, ਪੰਜ ਸਾਲ ਬਾਅਦ ਜਦੋਂ ਇਲੈਕਸ਼ਨ ਹੁੰਦੇ ਹਨ ਤਾਂ ਪੰਚਾਇਤਾਂ ਨੂੰ ਐਥੋਰਾਈਜੇਸ਼ਨ ਹੋਣੀ ਚਾਹੀਦੀ ਹੈ ਕਿ ਉਹ ਡਿਪੂ ਅਲਾਟ ਕਰੇ। ਇਸ ਕਰਕੇ ਪਿੰਡਾਂ ਵਿੱਚ ਸਭ ਤੋਂ ਵੱਡੀ ਜ਼ਰੂਰਤ ਮੇਰੇ ਮੁਤਾਬਿਕ ਇੰਡਸਟਰੀ ਦੀ ਹੈ। ਮੈਂ ਸਰਕਾਰ ਨੂੰ ਰਿਕੁਐਸਟ ਕਰਾਂਗਾ ਕਿ ਸਾਡੀ ਸਰਕਾਰ ਇਸ ਪਾਸੇ ਧਿਆਨ ਦੇਵੇ ਜਿਸ ਨਾਲ ਲੋਕਾਂ ਨੂੰ ਰੁਜ਼ਗਾਰ ਦੇ ਨਾਲ ਨਾਲ ਟੈਕਨੀਕਲ ਐਜੂਕੇਸ਼ਨ ਮਿਲੇਗੀ। ਪਿੰਡਾਂ ਦੇ ਨੌਜਵਾਨ ਜੋ ਪੜ੍ਹਦੇ ਹਨ, ਉਹ ਸਰਕਾਰੀ ਨੌਕਰੀਆਂ ਵੱਲ ਜਾਂਦੇ ਹਨ। ਜੇ ਉਨ੍ਹਾਂ ਨੂੰ ਸੈਲਫ-ਇੰਪਲਾਇਮੈਂਟ ਮਿਲੇਗੀ ਤਾਂ ਮੈਂ ਸਮਝਦਾ ਹਾਂ ਕਿ ਅੱਤਵਾਦ ਦੇ ਉਠਣ ਦਾ ਚਾਂਸ ਨਹੀਂ ਰਹੇਗਾ।

[ਸ੍ਰੀ ਜਗਦੀਸ਼ ਸਾਹਨੀ]

ਅਗਲੀ ਡਿਮਾਂਡ ਹੈਲਥ ਬਾਰੇ ਹੈ। ਇਸ ਵਿਚ ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਇਹ ਹੈ ਅਤੇ ਇਸ ਨੂੰ ਅਸੀਂ ਆਪਣੀ ਬਦਕਿਸਮਤੀ ਕਹਿ ਸਕਦੇ ਹਾਂ ਕਿ ਜਿਹੜਾ ਵੀ ਡਾਕਟਰ ਐਮ.ਡੀ. ਕਰਕੇ ਆਉਂਦਾ ਹੈ, ਕੋਰਸ ਚਾਹੇ ਉਸ ਨੇ ਪ੍ਰਾਈਵੇਟ ਕੀਤਾ ਹੈ ਜਾਂ ਗੌਰਮਿੰਟ ਕਾਲਜ ਵਿਚ ਜਾਂ ਗੌਰਮਿੰਟ ਖਰਚ ਤੇ ਕੀਤਾ ਹੈ, ਉਸ ਨੂੰ ਗੌਰਮਿੰਟ ਇਮੀਜੀਏਟਲੀ ਪੰਜ ਇਨਕਰੀਮੈਂਟਾਂ ਦਿੰਦੀ ਹੈ ਕਿਉਂਕਿ ਉਸ ਦੀ ਕਿਸੇ ਖਾਸ ਚੀਜ਼ ਵਿਚ ਸਪੈਸ਼ੇਲਾਈਜੇਸ਼ਨ ਹੁੰਦੀ ਹੈ। ਇਸ ਕਰਕੇ ਇਹ ਦੇਖਣਾ ਚਾਹੀਦਾ ਹੈ ਕਿ ਕਿਸੇ ਵੱਡੇ ਹਸਪਤਾਲ ਵਿਚ ਕਿੰਨੇ ਪੇਸ਼ੈਂਟ ਹਨ ਤਾਂ ਕਿ ਉਸ ਦੀਆਂ ਸੇਵਾਵਾਂ ਲਈਆਂ ਜਾ ਸਕਣ ਪਰ ਬਦਕਿਸਮਤੀ ਇਹ ਹੈ ਕਿ ਉਹ ਆਪਣਾ ਸੈਲਫ ਇੰਟਰੈਸਟ ਸਾਹਮਣੇ ਰਖਦੇ ਹਨ। ਜੇ ਕੋਈ ਬਟਾਲੇ ਦਾ ਰਹਿਣ ਵਾਲਾ ਹੈ ਤਾਂ ਉਹ ਬਟਾਲੇ ਨੇੜੇ ਕਿਸੇ ਪਿੰਡ ਵਿਚ ਆਪਣੀ ਪੋਸਟਿੰਗ ਕਰਵਾ ਲਵੇਗਾ। ਪੋਸਟਿੰਗ ਪਿੰਡ ਵਿਚ ਹੁੰਦੀ ਹੈ ਅਤੇ ਪਰੈਕਟਿਸ ਸ਼ਹਿਰ ਵਿਚ ਕਰਦਾ ਹੈ। ਇਸ ਤਰ੍ਹਾਂ ਨਾਲ ਪਿੰਡਾਂ ਵਿਚ ਮੈਡੀਕਲ ਦੀਆਂ ਸਹੂਲਤਾਂ ਨਹੀਂ ਹੁੰਦੀਆਂ। ਪਿੰਡ ਵਿਚ ਉਹ ਤਾਂ ਹੀ ਜਾਂਦਾ ਹੈ ਜਦੋਂ ਟਾਈਮ ਮਿਲਦਾ ਹੈ ਜਾਂ ਫਿਰ ਹਾਜ਼ਰੀ ਲਗਾਉਣੀ ਹੁੰਦੀ ਹੈ। ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਪਿੰਡਾਂ ਵਿਚ ਪੋਸਟ ਇੱਕ ਹੁੰਦੀ ਹੈ ਅਤੇ ਡਾਕਟਰ 3-4 ਹੁੰਦੇ ਹਨ। ਜੇ ਅਸੀਂ ਵਾਧੂ ਡਾਕਟਰਾਂ ਨੂੰ ਪਿੰਡਾਂ ਤੋਂ ਕੱਢ ਕੇ ਵੱਡੇ ਹਸਪਤਾਲਾਂ ਵਿਚ ਭੇਜ ਦੇਵਾਂਗੇ ਤਾਂ ਲੋਕਾਂ ਨੂੰ ਬਹੁਤ ਸਹੂਲਤ ਹੋਵੇਗੀ। ਓ.ਪੀ.ਡੀ. ਬਾਰੇ ਦੇਖਿਆ ਜਾਵੇ ਤਾਂ ਕਿੰਨੇ ਮਰੀਜ਼ ਓ.ਪੀ.ਡੀ. ਵਿਚ ਉਹ ਅਟੈਂਡ ਕਰਦੇ ਹਨ। ਸਪੀਕਰ ਸਾਹਿਬ, ਮੇਨ ਚੀਜ਼ ਤਾਂ ਹੈ ਜੋ ਸਰਕਾਰ ਏਨੇ ਪੈਸੇ ਹਰ ਸਾਲ ਸਿਹਤ ਲਈ ਖਰਚ ਕਰਦੀ ਹੈ, ਫਿਰ ਵੀ ਉਹ ਸਿਹਤ ਸਹੂਲਤਾਂ ਲੋਕਾਂ ਤੱਕ ਨਹੀਂ ਪਹੁੰਚਦੀਆਂ। ਅੱਜ ਕਾਫੀ ਪਿੰਡਾਂ ਵਿੱਚ ਡਿਸਪੈਂਸਰੀਆਂ ਹਨ, ਹਸਪਤਾਲ ਹਨ। ਮਹਾਰਾਜ ਦੀ ਕਰਨੀ ਸਮਝ ਲਉ ਕਿ ਸਰਦਾਰ ਲਖਮੀਰ ਸਿੰਘ ਰੰਧਾਵਾ ਸ਼ਾਇਦ ਚਲੇ ਗਏ ਹਨ, ਇਨ੍ਹਾਂ ਦੀ ਲੜਕੀ ਹਸਪਤਾਲ ਵਿਚ ਸੀ ਅਤੇ ਅਪ੍ਰੇਸ਼ਨ ਹੋਣਾ ਸੀ। ਜੋ ਚੀਜ਼ ਉਸ ਤੇ ਲਗਾਈ ਗਈ, ਉਹ ਬਾਹਰ ਬੈਠ ਕੇ ਲਗਾਈ ਗਈ। ਉਹ ਬਾਹਰ ਬੈਠੇ ਸੀ, ਕਿਉਂਕਿ ਉਥੇ ਛੱਤ ਨਹੀਂ ਸੀ। ਜੇਕਰ ਕੋਈ ਡਿਸਪੈਂਸਰੀ ਹੈ ਤਾਂ ਛੱਤ ਨਹੀਂ ਹੈ, ਸਕੂਲ ਹੈ ਤਾਂ ਛੱਤ ਨਹੀਂ। ਪੰਚਾਇਤਾਂ ਆਪਣੇ ਤੌਰ ਤੇ ਪੈਸੇ ਖਰਚ ਕਰਕੇ ਬਣਾਉਂਦੀਆ ਹਨ। ਦੂਸਰੇ ਪਾਸੇ ਉਹ ਪਿੰਡ ਦੇ ਵਿਕਾਸ ਦਾ ਕੰਮ ਕਰਦੀਆ ਹਨ, ਨਾਲੀਆਂ ਗਲੀਆਂ ਬਣਾਉਂਦੀਆਂ ਹਨ। ਡਿਸਪੈਂਸਰੀਆਂ ਵਿੱਚ ਡਾਕਟਰ ਨਹੀਂ। ਉਹ ਤਾਂ, ਤਾਂ ਬੈਠਣ ਜੇਕਰ ਉਨ੍ਹਾਂ ਨੂੰ ਸੂਟੇਬਲ ਥਾਂ ਮਿਲੇਗੀ। ਜਿਹੜੀਆਂ ਬਿਲਡਿੰਗਜ਼ ਬਣਾਉਂਦੇ ਹਨ, ਉਨ੍ਹਾਂ ਦੀ ਮੈਨਟੀਨੈਂਸ ਹੈ ਨਹੀਂ, ਜੇਕਰ ਮੈਨਟੀਨੈਂਸ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਤਾਂ ਡਾਕਟਰ ਨਹੀਂ ਹੈ। ਇਹ ਸਭ ਤੋਂ ਮਾੜੀ ਗੱਲ ਹੈ।

ਦੂਸਰੀ ਗੱਲ ਹੈ, ਸਿਹਤ ਦਾ ਜੋ ਖਿਲਵਾੜ ਕੀਤਾ ਜਾਂਦਾ ਹੈ, ਉਹ ਇਨ੍ਹਾਂ ਡਾਕਟਰਾਂ ਵਲੋਂ ਕੀਤਾ ਜਾਂਦਾ ਹੈ। ਜਿਸ ਤਰ੍ਹਾਂ ਸਾਡੇ ਜਿੰਨੀਆਂ ਵੀ ਇੰਡਸਟਰੀ ਵਿੱਚ ਦਵਾਈਆਂ ਬਣਦੀਆਂ ਹਨ, ਗੌਰਮਿੰਟ ਇੰਡਸਟਰੀਜ਼ ਕਾਫੀ ਹਨ ਜਿਹੜੀਆਂ ਕਿ ਦਵਾਈਆਂ ਪਰੋਡਿਊਸ ਕਰਦੀਆਂ ਹਨ, ਜਿੰਨੇ ਸੀ.ਐਮ.ਓ. ਡਿਸਟ੍ਰਿਕਟ ਵਿੱਚ ਹੁੰਦੇ ਹਨ, ਉਨ੍ਹਾਂ ਦੀ ਕੋਸ਼ਿਸ਼ ਹੁੰਦੀ ਹੈ ਕਿ ਸਬ-ਸਟੈਂਡਰਡ

ਦਵਾਈਆਂ ਲੇ ਲਈਆਂ ਜਾਣ ਤਾਂ ਜੋ ਕਮਿਸ਼ਨ ਮਿਲ ਜਾਵੇ। ਕੋਸ਼ਿਸ਼ ਹੁੰਦੀ ਹੈ ਕਿ ਸਸਤੀਆਂ ਦਵਾਈਆਂ ਮਿਲ ਜਾਣ ਤਾਂ ਕਿ ਡਾਕਟਰਾਂ ਨੂੰ ਕਮਿਸ਼ਨ ਆ ਜਾਵੇ। ਇਹ ਸਾਰਾ ਕੁਝ ਸੀ.ਐਮ.ਓ. ਲੇਵਲ ਤੇ ਹੁੰਦਾ ਹੈ। ਸਰਕਾਰ ਇਹ ਕਰੇ ਕਿ ਜਿੰਨੀਆਂ ਵੈਲਕੋਪੇਬਲ ਫੈਕਟਰੀਆਂ ਹਨ, ਉਨ੍ਹਾਂ ਤੋਂ ਦਵਾਈਆਂ ਖਰੀਦੀਆਂ ਜਾਣ ਤਾਂ ਕਿ ਸਬ-ਸਟੈਂਡਰਡ ਦਵਾਈਆਂ ਲੋਕਾਂ ਵਿੱਚ ਨਾ ਆਉਣ, ਲੋਕ ਨਾ ਖਰੀਦਣ। ਸਾਡੇ ਬਟਾਲਾ ਵਿੱਚ, ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ, ਪੰਜਾਬ ਸਰਕਾਰ ਨੇ ਬਹੁਤ ਪੈਸਾ ਖਰਚਿਆ। ਪਹਿਲਾ ਪਹਿਲਾਂ ਸ਼ਹਿਰ ਦੇ ਅੰਦਰ ਛੋਟੀ ਜਿਹੀ ਜਗ੍ਹਾ ਤੇ ਹਸਪਤਾਲ ਸੀ, ਫਿਰ ਸ਼ਹਿਰ ਤੋਂ ਬਾਹਰ ਵੱਡਾ ਹਸਪਤਾਲ ਬਣਾਇਆ। ਲੇਕਿਨ ਉਥੇ ਪਰਾਪਰ ਸਹੂਲਤਾਂ ਨਹੀਂ ਹਨ। ਟੈਲੀਫੋਨ ਫੈਸਿਲਿਟੀ ਨਹੀ ਦਿੱਤੀ ਜਾਂਦੀ, ਮਸ਼ੀਨਾਂ ਨਹੀਂ, ਡਾਕਟਰ ਪੂਰੇ ਨਹੀਂ, ਓ.ਪੀ.ਡੀ. ਬਿਲਕੁੱਲ ਨਹੀਂ, ਓਪਰੇਸ਼ਨ ਥੀਏਟਰ ਦੀ ਬਿਲਡਿੰਗ ਨਹੀਂ। ਆਮ ਤੌਰ ਤੇ ਪੈਸਾ ਖਰਚ ਦਿਤਾ ਕਹਿ ਦਿੰਦੇ ਹਨ ਪਰ ਇੰਪਲੀਮੈਂਟੇਸ਼ਨ ਵਾਸਤੇ ਕੋਸ਼ਿਸ਼ ਹੀ ਨਹੀਂ ਕਰਦੇ, ਇੰਪਲੀਮੈਂਟ ਵੀ ਕਰੋ। ਐਨੇ ਪੈਸੇ ਲੱਗ ਜਾਂਦੇ ਹਨ, ਉਨ੍ਹਾਂ ਦਾ ਸਹੀ ਇਸਤੇਮਾਲ ਨਹੀਂ ਹੁੰਦਾ, ਪਬਲਿਕ ਨੂੰ ਸਹੀ ਸਹੂਲਤਾਂ ਨਹੀਂ ਮਿਲਦੀਆਂ। ਡਾਕਟਰਾਂ ਦੀਆਂ ਬਦਲੀਆਂ ਬਾਰੇ ਕੋਈ ਨਿਸ਼ਚਿਤ ਕਰਾਈਟੇਰੀਆ ਹੋਣਾ ਚਾਹੀਦਾ ਹੈ। A doctor should not be transferred within two or three years ਮਗਰ ਅੱਜ ਪੁਜ਼ੀਸ਼ਨ ਇਹ ਹੈ ਕਿ ਜਿਥੇ ਪੁਲੀਟੀਕਲ ਅਪਰੋਚ ਆ ਜਾਂਦੀ ਹੈ ਕਿ ਟਰਾਂਸਫਰ ਕਰਾ ਦਿਉ, ਉਥੇ ਟਰਾਂਸਫਰਾਂ ਹੁੰਦੀਆਂ ਹਨ। ਜਿੰਨੇ ਸਾਡੇ ਚੰਡੀਗੜ੍ਹ ਨੇੜੇ ਹਸਪਤਾਲ ਹਨ, ਉਹ ਡਾਕਟਰ ਉਨ੍ਹਾਂ ਹਸਪਤਾਲਾਂ ਵਿਚ ਆ ਜਾਂਦੇ ਹਨ। ਕਈਆਂ ਨੇ ਪ੍ਰਾਈਵੇਟ ਨਰਸਿੰਗ ਹੋਮ ਵੀ ਬਣਾਏ ਹਨ।

ਤੀਸਰੀ ਗੱਲ, ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੀਆਂ ਕਈ ਪ੍ਰਾਈਵੇਟ ਸੰਸਥਾਵਾਂ ਹਸਪਤਾਲ ਬਣਾਉਦੀਆਂ ਹਨ। ਹਸਪਤਾਲ ਬਣਾਉਣਾ ਤਾਂ ਸੌਖਾ ਹੈ ਪਰ ਉਸ ਨੂੰ ਚਲਾਉਣਾ ਮੁਸ਼ਕਲ ਹੈ। ਮੈਂ ਬਟਾਲਾ ਬਾਰੇ ਦਸਣਾ ਚਾਹਾਂਗਾ। ਉਥੇ ਸਨਾਤਨ ਸਭਾ ਹੈ, ਉਨ੍ਹਾਂ ਨੇ ਹਸਪਤਾਲ ਬਣਾਇਆ ਹੈ। ਉਸ ਉਤੇ ਡੇਢ ਦੋ ਕਰੋੜ ਰੁਪਏ ਲੱਗੇ ਹਨ। ਇਹ ਚੈਰੀਟੇਬਲ ਹਸਪਤਾਲ ਹੈ। ਉਥੇ ਡਾਕਟਰ ਨਹੀਂ ਹਨ। ਡਾਕਟਰ ਨਾ ਹੋਣ ਕਰਕੇ ਹਸਪਤਾਲ ਨੂੰ ਪੂਰੀ ਮਾਨਤਾ ਨਹੀਂ ਮਿਲਦੀ। ਸੋ ਮੈਂ ਦਰਖਾਸਤ ਕਰਨੀ ਚਾਹਾਂਗਾ ਕਿ ਉਹ ਚੈਰੀਟੇਬਲ ਹਸਪਤਾਲ ਹੈ, ਉਸ ਨੇ ਵੀ ਗੌਰਮਿੰਟ ਹਸਪਤਾਲ ਵਾਂਗੂ ਕੰਮ ਕਰਨਾ ਹੈ ਪਰ ਉਥੇ ਮੇਨ ਪਰਾਬਲਮ ਡਾਕਟਰਜ਼ ਦੀ ਹੈ। ਇੱਕ ਕੁਸ਼ੱਲਿਆ ਹਸਪਤਾਲ ਹੈ, ਜੇਕਰ ਉਹ ਕੰਪਲੀਟ ਹੋ ਜਾਵੇ ਤਾਂ ਜਿਹੜੀਆਂ ਨੇੜੇ ਦੀਆਂ ਬਸਤੀਆਂ ਹਨ, ਉਨ੍ਹਾਂ ਨੂੰ ਮੈਡੀਕਲ ਫੈਸਿਲਟੀਜ਼ ਅੱਛੇ ਤਰੀਕੇ ਨਾਲ ਮਿਲਣਗੀਆਂ। ਦੋ ਹਸਪਤਾਲ ਹੋ ਜਾਣਗੇ। ਸਰਕਾਰ ਨੇ ਤਾਂ ਡਾਕਟਰ ਹੀ ਭੇਜਣੇ ਹਨ। ਬਾਕੀ ਸਾਰਾ ਕੰਮ ਤਾਂ ਸੋਸਾਇਟੀ ਨੇ ਕਰਨਾ ਹੈ। ਅਪਰੇਸ਼ਨ ਥੀਏਟਰ, ਐਕਸਰੇ ਮਸ਼ੀਨ ਜਾਂ ਜਿੰਨੀਆਂ ਵੀ ਮਸ਼ੀਨਾਂ ਹਨ, ਉਹ ਅਵੇਲੇਬਲ ਹਨ। ਸੋ ਮੇਰੀ ਸਭ ਤੋਂ ਵੱਡੀ ਦਰਖਾਸਤ ਇਹ ਹੈ ਕਿ ਕੋਸ਼ਿਸ਼ ਕੀਤੀ ਜਾਵੇ ਕਿ ਮੈਡੀਕਲ ਫੈਸਿਲਟੀਜ਼ ਨੂੰ ਬੜੇ ਅੱਛੇ ਤਰੀਕੇ ਨਾਲ ਇੰਪਲੀਮੈਂਟ ਕੀਤਾ ਜਾਵੇ। ਜਿੰਨੀ ਅੱਛੇ ਤਰੀਕੇ ਨਾਲ ਇਹ ਇੰਪਲੀਮੈਂਟ ਹੋਵੇਗੀ ਮੈਂ ਸਮਝਦਾ ਹਾਂ ਕਿ ਅਸੀਂ ਬਹੁਤ ਅੱਛੀ ਲੋਕਾਂ ਦੀ ਸੇਵਾ ਕਰ ਸਕਾਂਗੇ। Thank you.

**ਸਰਦਾਰ ਗੁਰਮੇਲ ਸਿੰਘ ਚੀਮਾ (ਸੁਲਤਾਨਪੁਰ)** : ਮਾਨਯੋਗ ਸਪੀਕਰ ਸਾਹਿਬ, ਤੁਸੀਂ ਮੈਨੂੰ ਇਸ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ। ਸਪੀਕਰ ਸਾਹਿਬ, ਇਹ ਸਾਡਾ ਤੀਜਾ ਬਜਟ ਸੈਸ਼ਨ ਹੈ। ਪਹਿਲਾ ਬਜਟ ਜਦੋਂ ਅਸੀਂ ਤਿੰਨ ਮਹੀਨਿਆਂ ਦਾ ਪਾਸ ਕੀਤਾ ਸੀ ਤਾਂ ਆਮ ਲੋਕੀਂ ਇਹ ਕਹਿੰਦੇ ਸਨ ਕਿ ਕਿਉਂਕਿ ਸਰਕਾਰ ਬਜਟ ਤਿੰਨ ਮਹੀਨੇ ਦਾ ਪਾਸ ਕਰ ਰਹੀ ਹੈ, ਇਹ ਸਰਕਾਰ ਵੀ ਤਿੰਨ ਮਹੀਨੇ ਹੀ ਰਹੇਗੀ ਪਰ ਸਰਦਾਰ ਬੇਅੰਤ ਸਿੰਘ ਜੀ ਦੀ ਹਿੰਮਤ ਸਦਕਾ ਇਥੇ ਇਹ ਤੀਜਾ ਬਜਟ ਪੇਸ਼ ਕੀਤਾ ਗਿਆ ਔਰ ਡਾਕਟਰ ਸਾਹਿਬ ਦੀ ਮਿਹਰਬਾਨੀ ਨਾਲ ਬਗੈਰ ਟੈਕਸ ਤੋਂ ਇਹ ਬਜਟ ਪੇਸ਼ ਕੀਤਾ ਗਿਆ ਹੈ। ਇਸ ਦੇ ਲਈ ਇਹ ਸਰਕਾਰ ਵਧਾਈ ਦੀ ਪਾਤਰ ਹੈ ਅਤੇ ਖਾਸ ਤੌਰ ਤੇ ਡਾਕਟਰ ਸਾਹਿਬ ਵਧਾਈ ਦੇ ਪਾਤਰ ਹਨ।

ਬਾਕੀ, ਸਪੀਕਰ ਸਾਹਿਬ, ਜਿਥੋਂ ਤਕ ਮੇਰੇ ਹਲਕੇ ਦਾ ਸਬੰਧ ਹੈ, ਮੇਰਾ ਹਲਕਾ ਸੁਲਤਾਨਪੁਰ ਹੈ। ਤੁਸੀਂ ਵੀ ਉਥੇ ਕਈ ਵਾਰੀ ਗਏ ਹੋ, ਉਹ ਇਲਾਕਾ ਅਤਿਵਾਦੀਆਂ ਦਾ ਗੜ੍ਹ ਸੀ। ਭਾਵੇਂ ਉਹ ਅਤਿਵਾਦੀਆਂ ਦਾ ਗੜ੍ਹ ਸੀ ਪਰ ਮੈਂ ਆਪਣੇ ਫਾਰਮ ਵਿੱਚ ਹੀ ਰਹਿੰਦਾ ਸੀ ਅਤੇ ਬਾਹਰ ਕਿਧਰੇ ਨਹੀਂ ਗਿਆ। ਪਿਛਲੇ 10 ਸਾਲਾਂ ਦੌਰਾਨ ਜਦੋਂ ਅਤਿਵਾਦ ਸੀ ਤਾਂ ਉਸ ਸਮੇਂ ਦਿਹਾਤੀ ਸਕੀਮਾਂ ਜੋ ਸਨ, [10.41 A.M.] ਉਹ ਸਾਰੀਆਂ ਸਕੀਮਾਂ ਫੇਲ੍ਹ ਹੋ ਚੁੱਕੀਆਂ ਸਨ।

(ਇਸ ਸਮੇਂ* ਪੈਨਲ ਆਫ਼ ਚੇਅਰਮੈਨ ਦੇ ਮੈਂਬਰ, ਪੰਡਿਤ ਸੋਮ ਦੱਤ ਸ਼ਰਮਾ ਨੇ ਸਦਨ ਦੀ ਕੁਰਸੀ ਸੰਭਾਲੀ)।

10 ਸਾਲ ਪਹਿਲਾਂ ਜਿਹੜੀਆਂ ਛੋਟੀਆਂ ਮੋਟੀਆਂ ਸਕੀਮਾਂ ਚਲਦੀਆਂ ਸਨ, ਉਹ ਸਾਰੀਆਂ ਫੇਲ੍ਹ ਹੋ ਚੁੱਕੀਆਂ ਸਨ ਪਰ ਹੁਣ ਜਦੋਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਆਈ ਹੈ ਤਾਂ ਉਨ੍ਹਾਂ ਸਕੀਮਾਂ ਤੇ ਅਮਲ ਹੋਣਾ ਸ਼ੁਰੂ ਹੋਇਆ ਹੈ। ਸਪੀਕਰ ਸਾਹਿਬ, ਇਸ ਸਾਲ ਪਿਛਲੇ ਸਾਲ ਨਾਲੋਂ ਡਬਲ ਬਜਟ ਰਖਿਆ ਗਿਆ ਹੈ। ਛੋਟੀਆਂ ਛੋਟੀਆਂ ਦਿਹਾਤੀ ਸਕੀਮਾਂ ਚਾਲੂ ਹੋਈਆਂ ਹਨ ਜਿਸ ਤਰ੍ਹਾਂ ਬੀ ਕੀਪਿੰਗ ਦਾ ਕੰਮ ਹੈ। ਮੱਖੀਆਂ ਪਾਲਣ ਦਾ ਕੰਮ ਲੋਕੀਂ ਕਰਦੇ ਹਨ। ਮੇਰਾ ਹਲਕਾ ਇਕ ਛੋਟਾ ਜਿਹਾ ਕਸਬਾ ਹੈ। ਉਥੇ ਦੇ ਜੋ ਨੌਜਵਾਨ ਮੁੰਡੇ ਹਨ ਜਾਂ ਦੂਸਰੇ ਲੋਕ ਹਨ, ਉਹ ਮੱਖੀਆਂ ਪਾਲਣ ਦਾ ਕੰਮ ਕਰਦੇ ਹਨ ਔਰ ਸ਼ਹਿਦ ਕਢ ਕੇ ਸ਼ਹਿਰ ਦੇ ਕੇ ਆਉਂਦੇ ਹਨ ਅਤੇ ਇਸ ਤਰ੍ਹਾਂ ਆਪਣਾ ਰੁਜ਼ਗਾਰ ਕਰਦੇ ਹਨ। ਇਸੇ ਤਰ੍ਹਾਂ ਡੇਅਰੀ ਫਾਰਮ ਦਾ ਕੰਮ ਹੈ। ਨੌਜਵਾਨਾਂ ਨੂੰ ਸਰਕਾਰ ਵਲੋਂ ਡੇਅਰੀ ਫਾਰਮ ਖੋਲ੍ਹਣ ਵਾਸਤੇ ਕਰਜ਼ਾ ਦਿੱਤਾ ਜਾਂਦਾ ਹੈ ਜਿਸ ਦੇ ਨਾਲ ਉਹ ਆਪਣਾ ਡੇਅਰੀ ਫਾਰਮ ਖੋਲ੍ਹ ਸਕਦੇ ਹਨ। ਮੇਰੇ ਹਲਕੇ ਵਿਚ ਬਹੁਤ ਸਾਰਿਆਂ ਨੇ ਡੇਅਰੀ ਫਾਰਮ ਖੋਲ੍ਹੇ ਹੋਏ ਹਨ। ਮਝਾਂ ਵਗੈਰਾ ਰੱਖ ਕੇ ਉਹ ਦੁੱਧ ਸ਼ਹਿਰ ਵਿੱਚ ਦਿੰਦੇ ਹਨ ਅਤੇ ਗੁਜ਼ਾਰਾ ਕਰਦੇ ਹਨ। ਸਾਡੇ ਪਿੰਡਾਂ ਵਿੱਚ ਲੋਕਾਂ ਵਿੱਚ ਹੁਣ ਬੜਾ ਉਤਸ਼ਾਹ ਵਧਿਆ ਹੈ। ਪਹਿਲਾਂ ਲੋਕ ਅਤਿਵਾਦ ਨਾਲ ਸਤਾਏ ਹੋਏ ਸਨ ਅਤੇ ਜਿਹੜੇ ਛੋਟੇ ਛੋਟੇ ਕਿੱਤੇ ਛੋਟੀਆਂ ਛੋਟੀਆਂ ਸਕੀਮਾਂ ਅਧੀਨ ਕੀਤੇ ਜਾਂਦੇ ਸਨ, ਉਹ ਸਾਰੇ ਬੰਦ ਹੋ ਗਏ ਸਨ ਪਰ ਹੁਣ ਜਦੋਂ ਦੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਆਈ ਹੈ, ਪਿੰਡਾਂ ਤੇ ਸ਼ਹਿਰਾਂ ਦੀ ਨੁਹਾਰ ਹੀ ਬਦਲ ਗਈ ਹੈ। ਲੋਕਾਂ ਨੂੰ ਆਪਣਾ ਰੁਜ਼ਗਾਰ ਕਰਨ ਵਾਸਤੇ ਸਰਕਾਰ ਵਲੋਂ ਸੁਸਾਇਟੀਆਂ ਵਲੋਂ, ਬੈਂਕਾਂ ਵਲੋਂ ਕਰਜ਼ਾ ਦਿੱਤਾ ਜਾਂਦਾ ਹੈ ਜਿਸ ਦੇ ਨਾਲ ਲੋਕੀਂ ਆਪਣਾ ਕੰਮ ਕਾਰ ਕਰ ਸਕਦੇ ਹਨ ਅਤੇ ਆਪਣਾ ਗੁਜ਼ਾਰਾ ਕਰ ਸਕਦੇ ਹਨ। ਮੇਰੇ ਹਲਕੇ ਸੁਲਤਾਨਪੁਰ ਵਿੱਚ ਲੋਕੀਂ ਮੱਛੀਆਂ ਪਾਲਣ ਦਾ

ਕੰਮ ਕਰਦੇ ਹਨ। ਬਹੁਤ ਸਾਰੇ ਲੋਕਾਂ ਨੇ ਛੋਟੇ ਛੋਟੇ ਫਾਰਮਾਂ ਵਿੱਚ ਪਾਣੀ ਛੱਡ ਕੇ ਮੱਛੀਆਂ ਰੱਖੀਆਂ ਹੋਈਆਂ ਹਨ ਅਤੇ ਇਸ ਮੱਛੀ ਪਾਲਣ ਦੇ ਕੰਮ ਤੋਂ ਉਹ ਆਪਣੀ ਪੇਟ ਪੂਜਾ ਕਰਦੇ ਹਨ। 10 ਸਾਲ ਤੋਂ ਅਤਿਵਾਦ ਦਾ ਜ਼ੋਰ ਹੋਣ ਕਾਰਨ ਇਹ ਛੋਟੇ ਛੋਟੇ ਕਿੱਤੇ ਬੰਦ ਹੋ ਗਏ ਸਨ ਪਰ ਹੌਲੀ ਹੌਲੀ ਹੁਣ ਲੋਕ ਕਰਜ਼ੇ ਲੈ ਕੇ ਆਪਣਾ ਆਪਣਾ ਰੁਜ਼ਗਾਰ ਕਰਨ ਲਈ ਇਹ ਕਿੱਤੇ ਅਪਣਾ ਰਹੇ ਹਨ। ਮੇਰੇ ਹਲਕੇ ਵਿੱਚ ਨੈਸ਼ਨਲ ਬੈਂਕ ਹੈ, ਸੈਂਟਰਲ ਕੋਆਪਰੇਟਿਵ ਬੈਂਕ ਹੈ, ਲੈਂਡ ਮਾਰਟਗੇਜ ਬੈਂਕ ਹੈ ਅਤੇ ਕੋਆਪਰੇਟਿਵ ਸੋਸਾਇਟੀਆਂ ਹਨ ਜਿਨ੍ਹਾਂ ਤੋਂ ਲੋਕੀਂ ਬੜੇ ਆਰਾਮ ਨਾਲ ਕਰਜ਼ਾ ਲੈ ਕੇ ਆਪਣਾ ਕਾਰੋਬਾਰ ਸ਼ੁਰੂ ਕਰ ਰਹੇ ਹਨ। ਪਹਿਲਾਂ 10 ਸਾਲ ਲੋਕਾਂ ਨੂੰ ਸੋਸਾਇਟੀਆਂ ਤੋਂ ਬੈਂਕਾਂ ਤੋਂ ਕਰਜ਼ਾ ਨਹੀਂ ਮਿਲਦਾ ਹੁਣ ਲੋਕੀਂ ਕਰਜ਼ਾ ਲੈ ਕੇ ਅਪਣਾ ਕਾਰੋਬਾਰ ਕਰ ਰਹੇ ਹਨ ਅਤੇ ਉਥੇ ਦੇ ਲੋਕ ਖੁਸ਼ਹਾਲ ਹਨ। ਸਰਦਾਰ ਬੇਅੰਤ ਸਿੰਘ ਜੀ ਨੇ ਸਾਡੇ ਪਿੰਡਾਂ ਦੀ ਅਤੇ ਸ਼ਹਿਰਾਂ ਦੀ ਨੁਹਾਰ ਹੀ ਬਦਲ ਦਿੱਤੀ ਹੈ। ਸਾਡੇ ਹਲਕੇ ਦੇ ਲੋਕੀਂ ਬਹੁਤ ਖੁਸ਼ ਹਨ। ਉਹ ਕਰਜ਼ਾ ਲੈ ਕੇ, ਜ਼ਿਮੀਂਦਾਰ ਖਾਦ ਲੈ ਕੇ ਅਤੇ ਹੋਰ ਸਹੂਲਤਾਂ ਲੈ ਕੇ ਅਗੇ ਵਧ ਰਹੇ ਹਨ। ਕਰਜ਼ਾ ਲੈਣ ਲਈ ਹੁਣ ਲੋਕਾਂ ਨੂੰ ਆੜ੍ਹਤੀਆਂ ਦਾ ਮੂੰਹ ਨਹੀਂ ਦੇਖਣਾ ਪੈਂਦਾ। ਆਪ ਨੂੰ ਪਤਾ ਹੀ ਹੈ ਕਿ ਮੇਰਾ ਹਲਕਾ ਸੁਲਤਾਨਪੁਰ ਬਹੁਤ ਬੈਕਵਰਡ ਇਲਾਕਾ ਹੈ। ਸੁਲਤਾਨਪੁਰ ਦੀ ਆਬਾਦੀ ਬਹੁਤ ਥੋੜ੍ਹੀ ਹੈ ਪਰ 5—10 ਪਿੰਡਾਂ ਨੂੰ ਨਾਲ ਰਲਾ ਕੇ ਇਕ ਛੋਟੀ ਜਿਹੀ ਮਿਊਂਸਿਪਲ ਕਮੇਟੀ ਬਣਾਈ ਗਈ ਹੈ। ਸੁਲਤਾਨਪੁਰ ਸ਼ਹਿਰ ਨਹੀਂ, ਇਕ ਛੋਟਾ ਜਿਹਾ ਕਸਬਾ ਹੈ। ਚੇਅਰਮੈਨ ਸਾਹਿਬ, ਉਥੇ ਇਲੈਕਸ਼ਨਾਂ ਹੋਈਆਂ ਹਨ। ਉਥੇ 11 ਵਾਰਡ ਸਨ ਔਰ 11 ਵਾਰਡਾਂ ਵਿਚ ਹੀ ਕਾਂਗਰਸ ਪਾਰਟੀ ਦੇ ਆਦਮੀ ਜਿੱਤ ਕੇ ਆਏ ਸਨ। ਉਸ ਤੋਂ ਬਾਅਦ ਪੰਚਾਇਤਾਂ ਦੇ ਇਲੈਕਸ਼ਨ ਹੋਏ ਤਾਂ ਲੋਕਾਂ ਵਿਚ ਬੜਾ ਡਰ ਸੀ ਕਿ ਇਹ ਪਿੰਡਾਂ ਵਿਚ ਇਲੈਕਸ਼ਨਾਂ ਕਿਸ ਤਰ੍ਹਾਂ ਹੋਣਗੀਆਂ। ਲੋਕਾਂ ਨੂੰ ਪਿਛਲੇ 10 ਸਾਲ ਤੋਂ ਵੋਟਾਂ ਪਾਉਣ ਦਾ ਮੌਕਾ ਨਹੀਂ ਸੀ ਮਿਲਿਆ ਔਰ ਉਨ੍ਹਾਂ ਨੂੰ ਵੋਟਾਂ ਪਾਉਣ ਦਾ ਸ਼ੌਕ ਵੀ ਬੜਾ ਸੀ ਪਰ ਉਨ੍ਹਾਂ ਦੇ ਮਨਾਂ ਵਿਚ ਡਰ ਸੀ। ਅਸੀਂ ਜਾ ਕੇ ਉਨ੍ਹਾਂ ਨੂੰ ਕਨਵਿੰਸ ਕਰਦੇ ਸੀ। ਇਹ ਇਕ ਰਿਕਾਰਡ ਹੈ ਕਿ ਮੇਰੇ ਹਲਕੇ ਵਿਚ 80 ਪ੍ਰਤੀਸ਼ਤ ਵੋਟਾਂ ਪਈਆਂ ਔਰ ਬਹੁਤ ਸਾਰੀਆਂ ਯੂਨਾਨੀਮਸਲੀ ਹੀ ਇਲੈਕਸ਼ਨਾਂ ਹੋ ਗਈਆਂ। ਮੇਰਾ ਹਲਕਾ ਪਿਛਲੇ 10 ਸਾਲ ਤੋਂ ਅਤਿਵਾਦ ਦਾ ਸ਼ਿਕਾਰ ਹੋਇਆ ਸੀ, ਇਸ ਕਰਕੇ ਲੋਕ ਡਰਦੇ ਸਨ ਪਰ ਸਰਦਾਰ ਬੇਅੰਤ ਸਿੰਘ ਜੀ ਨੇ ਆਪ ਜਾ ਕੇ ਲੋਕਾਂ ਦੇ ਮਨਾਂ ਵਿਚ ਡਰ ਦੂਰ ਕੀਤਾ ਔਰ ਬਿਨਾਂ ਡਰ ਦੇ ਕੰਮ ਕਰਨ ਲਈ ਉਤਸ਼ਾਹਿਤ ਕੀਤਾ।

ਇਸ ਤੋਂ ਇਲਾਵਾ, ਇਕ ਹੋਰ ਬਹੁਤ ਵੱਲੀ ਗਲ ਸਰਦਾਰ ਬੇਅੰਤ ਸਿੰਘ ਜੀ ਨੇ ਪਹਿਲੀ ਵਾਰ ਕੀਤੀ ਹੈ। ਉਹ ਇਹ ਹੈ ਕਿ ਪਹਿਲੇ ਤਾਂ ਇਕ ਬਲਾਕ ਨੂੰ ਇਕੱਠਾ ਕਰਕੇ ਇਕੱਠਾ ਹੀ ਪੈਸਾ ਦੇ ਦਿੱਤਾ ਜਾਂਦਾ ਸੀ ਔਰ ਕਿਹਾ ਜਾਂਦਾ ਸੀ ਕਿ ਪਿੰਡਾਂ ਵਿਚ ਖਰਚ ਲਿਆ ਜਾਵੇਗਾ। ਪਰ ਹੁਣ ਤਾਂ ਮੇਰੇ ਹਲਕੇ ਦੇ 35 ਪਿੰਡ ਹਨ ਔਰ 35 ਪਿੰਡਾਂ ਨੂੰ ਹੀ ਵੱਖਰਾ ਵੱਖਰਾ ਪੈਸਾ ਦਿੱਤਾ ਗਿਆ ਹੈ ਤਾਂਕਿ ਉਹ ਆਪਣੇ ਪਿੰਡਾਂ ਦੀ ਡਿਵੈਲਪਮੈਂਟ ਕਰ ਸਕਣ। ਇਹ ਬਹੁਤ ਵੱਡੀ ਗਲ ਹੋਈ ਹੈ। ਹੁਣ ਉਹ ਪੈਸਾ ਪਲਾਨਿੰਗ ਬੋਰਡ ਦੀ ਡਿਮਾਂਡ ਤੇ ਡਿਸਬਰਸ ਕੀਤਾ ਜਾਂਦਾ ਹੈ ਅਤੇ ਜਿਹੜਾ ਹਲਕੇ ਜਾਂ ਪਿੰਡ ਲਈ ਪੈਸਾ ਹੁੰਦਾ ਹੈ, ਉਥੇ ਹੀ

[ਸਰਦਾਰ ਗੁਰਮੇਲ ਸਿੰਘ ਚੀਮਾ]

ਖਰਚਿਆ ਜਾਂਦਾ ਹੈ। ਫਿਰ ਇਥੇ ਕਿਹਾ ਜਾਂਦਾ ਹੈ ਕਿ ਵੋਟਾਂ ਬਹੁਤ ਘੱਟ ਪਈਆਂ ਹਨ। ਇਸ ਬਾਰੇ ਵੀ ਮੈਂ ਦਸਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ 45 ਹਜ਼ਾਰ ਵੋਟਾਂ ਪਈਆਂ ਔਰ 3800 ਵੋਟਾਂ ਤੇ ਮੈਂ ਜਿੱਤ ਕੇ ਆਇਆ ਹਾਂ। ਹੁਣ ਤਕ ਮੇਰੇ ਹਲਕੇ ਸੁਲਤਾਨਪੁਰ ਵਿਚ ਜਾ ਕੇ ਕਿਸੇ ਨੇ ਉਸ ਇਲਾਕੇ ਨੂੰ ਵੇਖਿਆ ਨਹੀਂ ਸੀ। ਹੁਣ ਜਦੋਂ ਦੀ ਇਹ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਆਈ ਹੈ, ਇਸ ਨੇ ਉਥੇ ਬਹੁਤ ਵੱਡੇ ਕੰਮ ਕੀਤੇ ਹਨ। ਉਹ ਇਲਾਕਾ ਅਕਾਲੀਆਂ ਦਾ ਮੰਨਿਆ ਜਾਂਦਾ ਰਿਹਾ ਹੈ। ਸਰਦਾਰ ਬਲਵੰਤ ਸਿੰਘ ਵੀ ਆਏ ਅਤੇ ਹੋਰ ਵੀ ਕਈ ਅਕਾਲੀ ਮੈਂਬਰ ਉਥੋਂ ਜਿੱਤ ਕੇ ਆਉਂਦੇ ਰਹੇ ਪਰ ਕਿਸੇ ਨੇ ਉਸ ਇਲਾਕੇ ਵੱਲ ਧਿਆਨ ਹੀ ਨਹੀਂ ਦਿੱਤਾ। ਪਰ ਹੁਣ ਉਸ ਇਲਾਕੇ ਵੱਲ ਪਹਿਲੀ ਵਾਰ ਧਿਆਨ ਦਿੱਤਾ ਗਿਆ ਹੈ। ਸੁਲਤਾਨਪੁਰ ਦਾ ਹਲਕਾ ਇਕ ਧਾਰਮਿਕ ਕਸਬਾ ਹੈ ਔਰ ਪਵਿੱਤਰ ਸ਼ਹਿਰ ਹੋਣ ਦੇ ਨਾਤੇ ਇਥੇ ਦੂਰ ਦੂਰ ਤੋਂ ਲੋਕ ਮੱਥਾ ਟੇਕਣ ਆਉਂਦੇ ਹਨ, ਆਪਣੀਆਂ ਸੁੱਖਾਂ ਸੁੱਖਦੇ ਹਨ। ਪਰ ਕਿਸੇ ਨੇ ਇਸ ਦੀ ਤਰੱਕੀ ਵਾਲੇ ਪਾਸੇ ਧਿਆਨ ਹੀ ਨਹੀਂ ਦਿੱਤਾ ਸੀ। ਕਿਸੇ ਨੇ ਇਕ ਪੈਸਾ ਇਸ ਵਾਸਤੇ ਨਹੀਂ ਰਖਿਆ ਸੀ। ਹੁਣ ਸਰਦਾਰ ਬੇਅੰਤ ਸਿੰਘ ਜੀ ਜਦੋਂ ਉਥੇ ਆਏ ਤਾਂ 5 ਲੱਖ ਰੁਪਏ ਤਾਂ ਉਥੇ ਦੀ ਡਿਵੈਲਪਮੈਂਟ ਵਾਸਤੇ ਮੈਨੂੰ ਦੇ ਕੇ ਆਏ ਸਨ ਔਰ 30 ਲੱਖ ਰੁਪਏ ਹੋਰ ਦੇਣ ਦਾ ਵਾਇਦਾ ਕਰਕੇ ਆਏ ਸਨ। ਇਤਨੀ ਵੱਡੀ ਰਕਮ ਪਹਿਲੇ ਕਿਸੇ ਨੇ ਨਹੀਂ ਰਖੀ ਸੀ। ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਮੇਰੇ ਹਲਕੇ ਦਾ ਸ਼ਹਿਰ ਸੁਲਤਾਨਪੁਰ ਬੜਾ ਪਵਿਤਰ ਸ਼ਹਿਰ ਹੈ। ਹੁਣ ਇਸ ਸਰਕਾਰ ਨੇ ਉਥੇ ਡਿਸਪੈਂਸਰੀਆਂ ਵੀ ਖੋਲ੍ਹ ਦਿੱਤੀਆਂ ਹਨ, ਸਕੂਲ ਵੀ ਖੋਲ੍ਹ ਦਿੱਤੇ ਹਨ। ਇਸ ਤੋਂ ਪਹਿਲਾਂ ਤਾਂ ਲੋਕਾਂ ਨੂੰ ਉਥੇ ਇਹ ਪਤਾ ਹੀ ਨਹੀਂ ਸੀ ਹੁੰਦਾ ਕਿ ਬੀ.ਡੀ.ਓ. ਕੀ ਹੁੰਦਾ ਹੈ, ਗਰਾਂਟ ਕੀ ਹੁੰਦੀ ਹੈ ਕਿਉਂਕਿ ਹੁਣ ਤਕ ਉਨ੍ਹਾਂ ਪਿੰਡਾਂ ਵਿਚ ਕੋਈ ਗਰਾਂਟ ਨਹੀਂ ਦਿੱਤੀ ਗਈ। ਹੁਣ ਪਹਿਲੀ ਵਾਰ ਧਿਆਨ ਦਿੱਤਾ ਗਿਆ ਹੈ। ਮੈਂ 3 ਪਿੰਡਾਂ ਨੂੰ 2-2 ਲੱਖ ਰੁਪਏ ਦੇ ਚੈੱਕ ਦਿੱਤੇ ਹਨ। ਇਹ ਸਰਦਾਰ ਬੇਅੰਤ ਸਿੰਘ ਦੀ ਕਿਰਪਾਲਤਾ ਹੈ ਜੋ ਪਹਿਲੇ ਕਦੇ ਨਹੀਂ ਹੋਈ ਸੀ। ਮੇਰੇ ਸੁਲਤਾਨਪੁਰ ਵਿਚ ਇਕ ਹੀ ਕਾਲਜ ਹੈ, ਉਹ ਪ੍ਰਾਈਵੇਟ ਹੈ ਜਿਸ ਨੂੰ ਸਰਦਾਰ ਆਤਮਾ ਸਿੰਘ ਚਲਾ ਰਹੇ ਹਨ। ਸਾਡੇ ਹੁਣ ਪਿਛੇ 10 ਪਲੱਸ 2 ਦਾ ਸਕੂਲ ਖੋਲ੍ਹਿਆ ਗਿਆ ਹੈ। ਇਹ ਵੀ ਸਰਦਾਰ ਬੇਅੰਤ ਸਿੰਘ ਦੀ ਦੇਣ ਹੈ। ਮੇਰੇ ਇਲਾਕੇ ਵਿਚ 138 ਪਿੰਡਾਂ ਦੀਆਂ ਪੰਚਾਇਤਾਂ ਸੁਲਤਾਨਪੁਰ ਦੀਆਂ ਹਨ ਅਤੇ 82 ਪਿੰਡਾਂ ਦੀਆਂ ਪੰਚਾਇਤਾਂ ਕਪੂਰਥਲੇ ਦੀਆਂ ਹਨ। ਮੇਰਾ ਇਲਾਕਾ ਮੰਡ ਦਾ ਏਰੀਆ ਹੈ ਜਿਥੇ ਅੱਤਵਾਦੀਆਂ ਦਾ ਕਾਫ਼ੀ ਜ਼ੋਰ ਰਿਹਾ ਹੈ। ਇਥੋਂ ਸਰਦਾਰ ਬਲਵੰਤ ਸਿੰਘ ਅਕਾਲੀ ਮਨਿਸਟਰ ਰਹੇ ਹਨ ਅਤੇ ਸਰਦਾਰ ਆਤਮਾ ਸਿੰਘ ਅਕਾਲੀ ਵੀ ਅਕਾਲੀ ਪਾਰਟੀ ਦੇ ਮਨਿਸਟਰ ਰਹੇ ਹਨ ਪਰ ਇਸ ਹਲਕੇ ਦੀ ਡਿਵੈਲਪਮੈਂਟ ਵੱਲ ਪਹਿਲੇ ਧਿਆਨ ਕਿਸੇ ਨਹੀਂ ਦਿੱਤਾ। ਇਥੇ ਇਕ ਦਸਵੀਂ ਦਾ ਕੁੜੀਆਂ ਦਾ ਸਕੂਲ ਹੈ। ਇਸ ਨੂੰ ਅਪਗਰੇਡ ਕਰਕੇ 10+2 ਕਰਨ ਦੀ ਲੋੜ ਹੈ ਅਤੇ ਇਨ੍ਹਾਂ ਕੁੜੀਆਂ ਦੇ ਲਈ ਕਾਲਜ ਦੀ ਵੀ ਲੋੜ ਹੈ। ਇਨ੍ਹਾਂ ਲਈ ਸੁਲਤਾਨਪੁਰ ਵਿਚ ਇਕ ਡਿਗਰੀ ਕਾਲਜ ਬਣਾ ਦਿੱਤਾ ਜਾਵੇ। ਇਹ ਉਥੇ ਦੇ ਲੋਕਾਂ ਦੀ ਕਾਫੀ ਦੇਰ ਤੋਂ ਡੀਮਾਂਡ ਚਲੀ ਆ ਰਹੀ ਹੈ। ਚੇਅਰਮੈਨ ਸਾਹਿਬ, ਮੇਰੇ ਇਲਾਕੇ ਦੇ ਵਿਚ ਲੋਕਾਂ ਦੀ ਡਿਵੈਲਪਮੈਂਟ ਬੜੀ ਜ਼ਰੂਰੀ ਹੈ। ਮੈਂ ਇਕ ਪੰਜਾਬੀ ਹਾਂ ਅਤੇ ਨਾਮਧਾਰੀ ਪੰਥ ਨੂੰ ਮੰਨਣ ਵਾਲਾ ਹਾਂ। ਮੇਰੇ ਪਿਤਾ ਜੀ ਪਾਕਿਸਤਾਨ ਤੋਂ ਇਸ ਪੰਥ ਵਿਚ ਸਨ। ਇਸ ਨਾਮਧਰੀ ਮੂਵਮੈਂਟ ਨੂੰ ਮੇਰੇ ਪਿਤਾ ਜੀ ਨੇ ਚਲਾਇਆ

ਅਤੇ ਇਸ ਮੂਵਮੈਂਟ ਨੇ ਕਾਫੀ ਸ਼ਹੀਦੀਆਂ ਦਿੱਤੀਆਂ ਸਨ। ਇਨ੍ਹਾਂ ਭੈਣੀ ਸਾਹਿਬ ਮੂਵਮੈਂਟ ਦੇ ਸ਼ਹੀਦਾਂ ਨੂੰ ਅਸਲੀ ਸ਼ਰਧਾਂਜਲੀ ਦੇਣ ਲਈ ਸਰਦਾਰ ਬੇਅੰਤ ਸਿੰਘ ਦੀ ਮਿਹਰਬਾਨੀ ਸਦਕਾ ਪਹਿਲੀ ਵਾਰ 1 ਕਰੋੜ 72 ਲੱਖ ਰੁਪਏ ਦੀ ਲਾਗਤ ਨਾਲ ਉਥੇ ਸ਼ਹੀਦਾਂ ਦੀ ਯਾਦਗਾਰ ਬਣਾਈ ਜਾ ਰਹੀ ਹੈ। ਇਹ ਏਸ਼ੀਆ ਦਾ ਸਭ ਤੋਂ ਵੱਡਾਂ ਯਾਦਗਾਰ ਭਵਨ ਹੋਵੇਗਾ।

**Mr. Chairman**: Please wind up.

**ਸਰਦਾਰ ਗੁਰਮੇਲ ਸਿੰਘ ਚੀਮਾ** : ਚੇਅਰਮੈਨ ਸਾਹਿਬ, ਬਸ ਜੀ ਤੁਹਾਡਾ ਹੁਕਮ ਹੋ ਗਿਆ ਹੈ। ਮੈਂ ਆਪਣੀ ਸਪੀਚ ਵਾਈਂਡ ਅੱਪ ਕਰਦਾ ਹਾਂ ਅਤੇ ਤੁਹਾਡਾ ਧੰਨਵਾਦ ਕਰਦਾ ਹਾਂ।

**ਸ੍ਰੀ ਵਿਜੇ ਕੁਮਾਰ ਸਾਥੀ (ਬਾਘਾ ਪੁਰਾਣਾ)**: ਚੇਅਰਮੈਨ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਇਹ ਜਿਹੜੀ ਹੈਲਥ ਦੀ ਡੀਮਾਂਡ ਰੱਖੀ ਗਈ ਹੈ, ਉਸ ਉਤੇ ਮੈਂ ਆਪਣੇ ਵਿਚਾਰ ਰਖਦਾ ਹਾਂ। ਬਜਟ ਦੇ ਵਿਚ ਹੈਲਥ ਉਤੇ 43 ਕਰੋੜ ਰੁਪਿਆ ਖਰਚ ਕੀਤਾ ਜਾ ਰਿਹਾ ਹੈ ਅਤੇ ਇਹ ਬਜਟ ਦਾ 1.05 ਪ੍ਰਤੀਸ਼ਤ ਹਿੱਸਾ ਬਣਦਾ ਹੈ। ਪੰਜਾਬ ਦੇ ਸੂਬੇ ਦੀ ਪਰ ਕੈਪੀਟਾ ਇਨਕਮ ਹਿੰਦੁਸਤਾਨ ਵਿਚ ਸਭ ਤੋਂ ਜ਼ਿਆਦਾ ਹੈ ਔਰ ਹਿੰਦੁਸਤਾਨ ਦੇ ਬਜਟ ਵਿਚ ਹੈਲਥ ਉਤੇ ਇਸ ਵੇਲੇ 1.88 ਪ੍ਰਤੀਸ਼ਤ ਟੋਟਲ ਬਜਟ ਦਾ ਹਿੱਸਾ ਰਖਿਆ ਗਿਆ ਹੈ। ਜਿਸ ਸੂਬੇ ਦੀ ਪਰ ਕੈਪੀਟਾ ਇਨਕਮ ਸਾਰਿਆਂ ਨਾਲੋਂ ਜ਼ਿਆਦਾ ਹੋਵੇ ਪਰ ਉਥੇ ਦੇ ਲੋਕਾਂ ਦੀ ਸਿਹਤ ਲਈ ਬਜਟ ਵਿਚ ਪ੍ਰੋਵੀਜ਼ਨ ਘੱਟ ਰਖੀ ਜਾਵੇ ਤਾਂ ਇਹ ਬੜੇ ਦੁੱਖ ਦੀ ਅਤੇ ਨਿੰਦਾ ਵਾਲੀ ਗੱਲ ਹੈ। ਦੁਨੀਆਂ ਦੇ ਵਿਚ ਆਬਾਦੀ 530 ਕਰੋੜ ਦੀ ਹੈ ਜਿਸ ਦੇ ਵਿਚੋਂ 120 ਕਰੋੜ ਲੋਕ ਅਮੀਰ ਦੇਸ਼ਾਂ ਦੇ ਨਾਲ ਸਬੰਧ ਰਖਦੇ ਹਨ ਅਤੇ ਬਾਕੀ ਦੇ 400 ਕਰੋੜ ਲੋਕ ਗਰੀਬ ਦੇਸ਼ਾਂ ਨਾਲ ਸਬੰਧ ਰਖਦੇ ਹਨ। ਇਨ੍ਹਾਂ ਗਰੀਬ ਦੇਸ਼ਾਂ ਦੇ ਬੱਚਿਆਂ ਦੀ ਸਿਹਤ ਨੂੰ ਮੱਦੇ-ਨਜ਼ਰ ਰਖਦੇ ਹੋਏ ਮੈਂ ਦਸਣਾ ਚਾਹੁਦਾ ਹਾਂ ਕਿ 5 ਸਾਲ ਦੀ ਉਮਰ ਦੇ ਮਰਨ ਵਾਲੇ ਬੱਚਿਆਂ ਦੀ ਗਿਣਤੀ 1.4 ਕਰੋੜ ਹੈ ਜਿਹੜੇ ਬਿਮਾਰੀਆਂ ਦੇ ਕਾਰਨ ਮਰ ਜਾਂਦੇ ਹਨ ਅਤੇ ਜਿਨ੍ਹਾਂ ਨੂੰ ਇਲਾਜ ਕਰਕੇ, ਅਤੇ ਜਾਂਚ ਪੜਤਾਲ ਕਰਕੇ ਬਚਾਇਆ ਜਾ ਸਕਦਾ ਹੈ। ਇਸ ਤੋਂ ਇਲਾਵਾ 1.13 ਕਰੋੜ ਲੋਕ ਬਿਮਾਰੀਆਂ ਦੇ ਕਾਰਣ ਮਰ ਰਹੇ ਹਨ ਅਤੇ ਗਲਤ ਖੁਰਾਕ ਅਤੇ ਪਾਣੀ ਸਾਫ ਨਾ ਹੋਣ ਕਰਕੇ 1.50 ਕਰੋੜ ਲੋਕ ਬਿਮਾਰੀਆਂ ਦਾ ਸ਼ਿਕਾਰ ਹੋ ਜਾਂਦੇ ਹਨ। 15 ਲੱਖ ਬੱਚੇ ਹਰ ਸਾਲ ਡਾਇਰੀਆ ਦੀ ਬਿਮਾਰੀ ਦੇ ਕਾਰਣ ਮਰ ਜਾਂਦੇ ਹਨ। ਇਹ ਕਿੰਨੀ ਮੰਦ-ਭਾਗੀ ਗੱਲ ਹੈ। ਚੇਅਰਮੈਨ ਸਾਹਿਬ, ਦੁਨੀਆਂ ਵਿਚ ਜਿਹੜੇ ਕੋਹੜੀ ਹਨ, ਉਨ੍ਹਾਂ ਦਾ ਤੀਸਰਾ ਹਿੱਸਾ ਹਿੰਦੁਸਤਾਨ ਦੇ ਵਿਚ ਹਨ।

ਮੈਂ, ਚੇਅਰਮੈਨ ਸਾਹਿਬ, ਕਹਿਣਾ ਚਹੁੰਦਾ ਹਾਂ ਕਿ ਪੈਪਸੀ ਵਰਗੀਆਂ ਕੰਪਨੀਆਂ ਮਿੱਠਾ ਪਾਣੀ ਵੇਚਕੇ ਆਪਣੀ ਕਮਾਈ 500 ਕਰੋੜ ਤਕ ਲੈ ਜਾਂਦੀਆਂ ਹਨ। ਇਸ ਗਰੀਬ ਮੁਲਕ ਵਿਚ, ਡਿਵੈਲਪਿੰਗ ਕੈਟਗੀ ਵਿਚ ਸਰਕਾਰ ਪਾਣੀ ਪੀਣ ਨੂੰ ਮੁਹਈਆ ਨਹੀਂ ਕਰ ਸਕਦੀ। ਇਹੋ ਜਿਹੀਆਂ ਕੰਪਨੀਆਂ ਮਿਠਾ ਪਾਣੀ ਪਿਲਾ ਕੇ ਦੇਸ਼ ਵਿਚੋਂ 500 ਕਰੋੜ ਰੁਪਿਆ ਲੈ ਜਾਂਦੀਆਂ ਹਨ। ਸਾਫ

[ਸ੍ਰੀ ਵਿਜੇ ਕੁਮਾਰ ਸਾਥੀ]

ਸੁਥਰਾ ਪਾਣੀ ਪੀਣ ਲਈ ਲੋਕਾਂ ਨੂੰ ਨਹੀਂ ਮਿਲਦਾ। ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਦਵਾਈਆਂ ਦੇ ਨਾਂ ਹੇਠਾਂ ਕਈ ਮਲਟੀਨੈਸ਼ਨਲ ਕੰਪਨੀਆਂ ਜ਼ਹਿਰ ਵੇਚਦੀਆਂ ਹਨ। ਹਾਰਲਿਕਸ, ਕਮਪਲੈਨ, ਪਰੋਟੀਨੈਕਸ ਆਦਿ ਟਾਨਿਕਾਂ ਤੇ ਦੋ ਕੁ ਰੁਪਏ ਦੀ ਲਾਗਤ ਆਉਂਦੀ ਹੈ ਪਰ ਉਹ ਕੰਪਨੀਆਂ 40—50 ਰੁਪਏ ਵਿਚ ਇਹ ਪਰੋਵਾਈਡ ਕਰਦੀਆਂ ਹਨ। ਚੇਅਰਮੈਨ ਸਾਹਿਬ, ਇਸ ਤਰੀਕੇ ਨਾਲ ਹੈਲਥ ਮਹਿਕਮੇ ਦਾ ਹਾਲ ਹੈ। ਸਾਰੇ ਭਾਰਤ ਵਿਚ ਸਿਹਤ ਸੇਵਾਵਾਂ ਤੇ ਖਰਚਾ ਦੇਖਿਆ ਜਾਵੇ ਤਾਂ ਇਹ ਕੁੱਲ ਬਜਟ ਦਾ 1974-79 ਵਿਚ 1.92 ਪ੍ਰਤੀਸ਼ਤ, 1980—85 ਵਿਚ 1.86 ਪ੍ਰਤੀਸ਼ਤ ਅਤੇ 1985—90 ਵਿਚ 1.88 ਪ੍ਰਤੀਸ਼ਤ ਹਿੱਸਾ ਹੈ। ਇਸ ਦੇ ਉਲਟ ਇਰਾਕ ਵਿਚ 5.7 ਪ੍ਰਤੀਸ਼ਤ, ਬਰਾਜ਼ੀਲ ਵਿਚ 7.3 ਪ੍ਰਤੀਸ਼ਤ, ਸਵਿਟਜ਼ਰਲੈਂਡ ਵਿਚ 13.4 ਪ੍ਰਤੀਸ਼ਤ ਅਤੇ ਜਰਮਨੀ ਵਿਚ 18.6 ਪ੍ਰਤੀਸ਼ਤ ਹੈ। ਬਾਹਰਲੀਆਂ ਕੰਪਨੀਆਂ 1800 ਕਰੋੜ ਰੁਪਿਆ ਲਾ ਕੇ 900 ਕਰੋੜ ਰੁਪਿਆ ਹਰ ਸਾਲ ਲੈ ਜਾਂਦੀਆਂ ਹਨ। ਸਾਡੇ ਮੁਲਕ ਵਿਚ ਪਹਿਲਾਂ ਹੀ ਬਹੁਤ ਬਿਮਾਰੀਆਂ ਹਨ। ਮੈਂ ਪਵਿੱਤਰ ਸਦਨ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਹੁਣ ਜੋ ਏਡਜ਼ ਆ ਰਹੀ ਹੈ। ਇਹ ਇਕ ਬੜੀ ਖਤਰਨਾਕ ਬਿਮਾਰੀ ਹੈ। ਬਜਟ ਵਿਚ ਇਸ ਦੇ ਵਾਸਤੇ ਪੈਸਾ ਬਹੁਤ ਘੱਟ ਹੈ. ਇਸ ਬਿਮਾਰੀ ਤੇ ਵੱਧ ਪੈਸਾ ਖਰਚਿਆ ਜਾਣਾ ਚਾਹੀਦਾ ਹੈ। ਸਾਰੇ ਦੇਸ਼ ਵਿਚੋਂ ਪੰਜਾਬ ਦੀ ਪਰ ਕੈਪੀਟਾ ਇਨਕਮ ਸਭ ਨਾਲੋਂ ਜ਼ਿਆਦਾ ਹੈ,ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਵਧ ਤੋਂ ਵੱਧ ਬਜਟ ਇਸ ਮਕਸਦ ਲਈ ਰਖਿਆ ਜਾਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਮਲਟੀਨੈਸ਼ਨਲ ਕੰਪਨੀਆਂ ਹੁਣ ਇਹ ਗੱਲ ਕਹਿ ਰਹੀਆਂ ਹਨ ਕਿ ਸਾਡੀਆਂ ਦਵਾਈਆਂ ਦੇ ਭਾਅ ਵਧਾਏ ਜਾਣ। ਇਸ ਨਾਲ ਇਕ ਇਕ ਕੈਪਸੂਲ ਦੀ ਕੀਮਤ 30 ਰੁਪਏ ਜਾਂ 40 ਰੁਪਏ ਹੋ ਜਾਏਗੀ। ਪੰਜਾਬ ਵਿਚ ਸਿਹਤ ਸਹੂਲਤਾਂ ਲਈ ਪੈਸਾ ਬਹੁਤ ਥੋੜ੍ਹਾ ਰਖਿਆ ਗਿਆ ਹੈ। ਮੈਂ ਸਿਹਤ ਕੇਂਦਰਾਂ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਲੋਕਾਂ ਲਈ ਸਿਹਤ ਸੇਵਾਵਾਂ ਵਾਸਤੇ ਚੰਗੇ ਹਸਪਤਾਲ ਨਹੀਂ ਹਨ, ਚੰਗੇ ਡਾਕਟਰ ਨਹੀਂ ਹਨ, ਚੰਗੀਆਂ ਬਿਲਡਿੰਗਾਂ ਨਹੀਂ ਹਨ। ਇਨ੍ਹਾਂ ਨੂੰ ਦਰੁਸਤ ਕਰਨ ਦੀ ਲੋੜ ਹੈ। ਅੱਜ ਇਕ ਗੱਲ ਮੈਨੂੰ ਦੱਸ ਦਿਉ ਜੇ ਕਿਸੇ ਹਸਪਤਾਲ ਵਿਚ ਦਵਾਈਆਂ ਹੋਣ। ਹਸਪਤਾਲਾਂ ਵਿਚ ਸਹੀ ਇਲਾਜ ਲਈ ਕੋਈ ਸਹੂਲਤਾਂ ਨਹੀਂ, ਹਨ ਜਿਥੇ ਕਿ ਸਹੀ ਇਲਾਜ ਪਰੋਵਾਈਡ ਹੁੰਦਾ ਹੋਵੇ। (ਵਿਘਨ) ਜਾਖੜ ਸਾਹਿਬ, ਬਿਲਕੁਲ ਸਹੂਲਤਾਂ ਨਹੀਂ ਹਨ, ਤੁਸੀਂ ਬੇਸ਼ਕ ਮੇਰਾ ਜ਼ਿਲ੍ਹਾ ਵੇਖ ਲਵੋ। ਜੇਕਰ ਤੁਹਾਡੇ ਇਲਾਕੇ ਵਿਚ ਸਹੂਲਤਾਂ ਹਨ ਤਾਂ ਤੁਸੀਂ ਚੰਗੇ ਹੋ। ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਹੈਲਥ ਮਨਿਸਟਰ ਸਾਹਿਬ ਨੇ ਅਤੇ ਡਾਕਟਰ ਸਾਹਿਬ ਨੇ ਜੋ ਵਿੱਤ ਮੰਤਰੀ ਹਨ, ਬੋਲਦੇ ਹੋਏ ਡਾਕਟਰਾਂ ਨੂੰ ਪ੍ਰਾਈਵੇਟ ਪ੍ਰੈਕਟਿਸ ਕਰਨ ਦੇਣ ਬਾਰੇ ਗੱਲ ਕੀਤੀ ਹੈ। ਇਥੇ ਡਾਕਟਰਾਂ ਨੂੰ ਪ੍ਰਾਈਵੇਟ ਪਰੈਕਟਿਸ ਕਰਨ ਦੀ ਖੁੱਲ੍ਹ ਦੇਣ ਬਾਰੇ ਕਿਹਾ ਗਿਆ ਹੈ। ਚੇਅਰਮੈਨ ਸਾਹਿਬ, ਜੇ ਇਸ ਤਰ੍ਹਾਂ ਹੋ ਗਿਆ ਤਾਂ ਫਿਰ ਗਰੀਬ ਆਦਮੀ ਕਿੱਥੇ ਜਾਣਗੇ? ਅਮੀਰ ਆਦਮੀ ਤਾਂ ਇਲਾਜ ਕਰਵਾ ਸਕਦਾ ਹੈ। ਇਸ ਤਰ੍ਹਾਂ ਮੈਂ ਸਮਝਦਾ ਹਾਂ ਕਿ 80 ਪ੍ਰਤੀਸ਼ਤ ਲੋਕ ਦਵਾਈਆਂ ਤੋਂ ਵਾਂਝੇ ਰਹਿ ਜਾਣਗੇ। ਇਸ ਤਰ੍ਹਾਂ ਕਰਕੇ ਪ੍ਰਾਈਵੇਟ ਹਸਪਤਾਲ ਕਾਮਯਾਬ ਹੋਣਗੇ। ਸਰਕਾਰੀ ਹਸਪਤਾਲਾਂ ਵਿਚ ਪ੍ਰਾਈਵੇਟ ਅਦਾਰੇ ਖੁਲ੍ਹ ਜਾਣਗੇ।

ਚੇਅਰਮੈਨ ਸਾਹਿਬ, ਮੈਂ ਹੁਣ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਨਾਲ ਸਾਡੀ ਸੰਸਕ੍ਰਿਤੀ ਵੀ ਦੇਖੋ। ਹੁਣ ਸਾਡੇ ਆਯੁਰਵੇਦਾਂ ਦੀ ਘਾਟ ਹੋ ਰਹੀ ਹੈ। ਐਲੋਪੈਥੀ ਦੇ ਸਾਈਡ ਇਫੈਕਟ ਸਾਡੇ ਮੁਲਕ ਦੇ

ਲੋਕਾਂ ਨੂੰ ਖਰਾਬ ਕਰਨ ਤੇ ਤੁਲੇ ਹੋਏ ਹਨ। ਅੱਜ ਖੁਰਾਕ ਵਿਚ ਜ਼ਹਿਰ ਹੈ, ਪਾਣੀ ਵਿਚ ਜ਼ਹਿਰ ਹੈ। ਰਿਸ਼ੀਆਂ ਮੁਨੀਆਂ ਦੀ ਇਸ ਧਰਤੀ ਤੇ ਅੱਗੇ ਆਯੁਰਵੇਦਾ ਦੀ ਪੱਧਤੀ ਸੀ ਜਿਸ ਨਾਲ ਬੀਮਾਰੀ ਨੂੰ ਜੜ੍ਹੋਂ ਕੱਢ ਦਿੱਤਾ ਜਾਂਦਾ ਸੀ। ਇਹ ਹੁਣ ਮੁੱਕੀ ਪਈ ਹੈ। ਮੇਰੇ ਕੋਲ ਇਕ ਖਬਰ ਹੈ ਜਿਸ ਵਿਚ ਦੱਸਿਆ ਗਿਆ ਹੈ ਕਿ ਕਿੰਨੀਆਂ ਡਿਸਪੈਂਸਰੀਆਂ ਆਯੁਰਵੇਦਾ ਦੀਆਂ ਬੀਮਾਰ ਹਨ, ਕਿੰਨੀਆਂ ਡਿਗੀਆਂ ਹਨ ਅਤੇ ਕਿੰਨੀਆਂ ਬੰਦ ਪਈਆਂ ਹਨ। ਇਕ ਸਾਲ ਲਈ ਕਿੰਨਾ ਪੈਸਾ ਇਸ ਨੂੰ ਕੰਮ ਲਈ ਪ੍ਰਦਾਨ ਕੀਤਾ ਗਿਆ ਹੈ ? ਇਸ ਬਜਟ ਵਿਚ ਵੀ ਹੈਲਥ ਦੇ ਮਹਿਕਮੇ ਵਿਚ ਆਯੁਰਵੇਦਾ ਅਤੇ ਹੋਮਿਉਪੈਥੀ ਨਾਲ ਵਿਤਕਰਾ ਕੀਤਾ ਗਿਆ ਹੈ ਇਨ੍ਹਾਂ ਨੂੰ ਪ੍ਰਾਇਰਟੀ ਨਹੀਂ ਦਿੱਤੀ ਜਾ ਰਹੀ ਜਿੰਨੀ ਕਿ ਦਿੱਤੀ ਜਾਣੀ ਚਾਹੀਦੀ ਸੀ। ਦੂਸਰੇ ਪਾਸੇ ਹਸਪਤਾਲਾਂ ਦਾ ਘਪਲਾ ਹੈ। ਪਿਛਲੀ ਵਾਰੀ ਸਪਲੀਮੈਂਟਰੀ ਡੀਮਾਂਡਜ਼ ਵਿਚ ਦੇਖੋ ਕਿੰਨੇ ਬਿੱਲ 31 ਮਾਰਚ ਨੂੰ ਬਣੇ, ਕਿੰਨੀਆਂ ਮਸ਼ੀਨਾਂ 31 ਮਾਰਚ ਨੂੰ ਖਰੀਦੀਆਂ ਗਈਆਂ, ਕਿੰਨੇ ਕਰੋੜਾਂ ਦਾ ਮਾਲ ਡੰਪ ਪਿਆ ਹੈ, ਉਸ ਤੇ ਫਾਲਤੂ ਪੈਸੇ ਖਰਚ ਕੇ ਨੁੱਕਰੇ ਲਾਇਆ ਗਿਆ ਹੈ। ਦੂਜੇ ਪਾਸੇ ਦਵਾਈਆਂ ਦਾ ਪ੍ਰਬੰਧ ਨਹੀਂ। ਦਵਾਈਆਂ ਆਉਂਦੀਆਂ ਹਨ ਪਰ ਬਜ਼ਾਰ ਵਿਚ ਵਿਕ ਜਾਂਦੀਆਂ ਹਨ। ਚੇਅਰਮੈਨ ਸਾਹਿਬ, ਮੈਂ ਸਿਹਤ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਕਿੰਨੇ ਹੀ ਡਾਕਟਰ ਹਨ ਜਿਹੜੇ 15—15 ਸਾਲ ਤੋਂ ਇਕੋ ਸੀਟ ਤੇ ਕਬਜ਼ਾ ਕਰੀ ਬੈਠੇ ਹਨ। ਉਹ 6 ਮਹੀਨੇ ਇਧਰ ਉਧਰ ਹੁੰਦੇ ਹਨ, ਫੇਰ ਆਪਣੀ ਸੀਟ ਤੇ ਆ ਜਾਂਦੇ ਹਨ। ਇਸ ਗੱਲ ਨੂੰ ਵੀ ਦੇਖਣਾ ਪਵੇਗਾ। ਚੇਅਰਮੈਨ ਸਾਹਿਬ, ਜਿਹੜਾ ਆਯੁਰਵੇਦਾ ਦੇ ਡਾਕਟਰਾਂ ਦਾ ਪੇ ਸਕੇਲ ਹੈ, ਉਸ ਨੂੰ ਵੀ ਐਲੋਪੈਥਿਕ ਡਾਕਟਰਾਂ ਦੇ ਪੇ ਸਕੇਲ ਨਾਲ ਬਰਾਬਰ ਕਰਨਾ ਚਾਹੀਦਾ ਹੈ ਤਾਂ ਕਿ ਉਹ ਵੀ ਤਰੀਕੇ ਨਾਲ ਕੰਮ ਕਰ ਸਕਣ।

ਇਸ ਲਈ, ਚੇਅਰਮੈਨ ਸਾਹਿਬ, ਮੈਂ ਸਿਹਤ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਆਯੁਰ-ਵੇਦਾ ਨੂੰ ਜਿੰਨੀ ਦੇਰ ਪ੍ਰਾਇਰਟੀ ਨਹੀਂ ਦਿੱਤੀ ਜਾਂਦੀ, ਦੇਸ਼ ਵਿਚ ਸਿਹਤ ਦੀ ਸੰਭਾਲ ਨਾ-ਮੁਮਕਿਨ ਹੈ। ਅੱਜ ਪੋਲਿਓ ਦੇ ਕਿੰਨੇ ਜ਼ਿਆਦਾ ਪਰਸੈਂਟ ਲੋਕ ਸ਼ਿਕਾਰ ਹਨ। ਏਡਜ਼ ਦੀ ਬੀਮਾਰੀ, ਕੈਂਸਰ ਦੀ ਬੀਮਾਰੀ ਆ ਗਈ ਹੈ। ਡੀ.ਡੀ.ਟੀ. ਦਾ ਨਾਂ ਲਈਏ, ਹੋਰ ਕੀੜੇਮਾਰ ਦਵਾਈਆਂ ਦਾ ਨਾਂ ਲਈਏ ਤਾਂ ਉਹ ਜਾਅਲੀ ਹੁੰਦੀਆਂ ਹਨ। ਗੰਦੇ ਪਾਣੀ ਤੇ ਮੱਛਰ ਏਨਾ ਹੋ ਜਾਂਦਾ ਹੈ ਪਰ ਡੀ.ਡੀ.ਟੀ. ਨੂੰ ਉਹ ਵੀ ਛਕਣ ਲੱਗ ਗਿਆ ਹੈ ਕਿਉਂਕਿ ਡੀ.ਡੀ.ਟੀ. ਜਾਅਲੀ ਹੁੰਦੀ ਹੈ। ਸੋ, ਜਿੰਨੇ ਸਿਹਤ ਸੰਭਾਲ ਦੇ ਤਰੀਕੇ ਹਨ, ਅਗਰ ਅਸੀਂ ਉਨ੍ਹਾਂ ਵੱਲ ਆਪਣੀਆਂ ਅੱਖਾਂ ਬੰਦ ਕਰ ਦਿਆਂਗੇ ਤਾਂ ਦਿਮਾਗੀ ਤਵਾਜ਼ਨ ਵੀ ਠੀਕ ਨਹੀਂ ਰਹਿਣਾ। ਮੈਂ ਸਰਕਾਰ ਨੂੰ ਪੁਰਜ਼ੋਰ ਢੰਗ ਨਾਲ ਕਹਿਣਾ ਚਾਹੁੰਦਾ ਹਾਂ ਕਿ ਸਿਹਤ ਵੱਲ ਸਰਕਾਰ ਦੀਆਂ ਅੱਖਾਂ ਬੰਦ ਹਨ, ਇਸ ਵੱਲ ਧਿਆਨ ਦੇਣ ਦੀ ਜ਼ਰੂਰਤ ਹੈ। ਪੰਜਾਬ ਵਰਗੇ ਸੂਬੇ ਵਿਚ ਜਿਥੇ ਕਿ ਪਰ-ਕੈਪੀਟਾ ਇਨਕਮ ਸਾਰੇ ਰਾਜਾਂ ਨਾਲੋਂ ਜ਼ਿਆਦਾ ਹੈ, ਬਜਟ ਵਿਚ ਜਿਹੜਾ ਪੈਸਾ ਇਸ ਕੰਮ ਲਈ ਰੱਖਿਆ ਗਿਆ ਹੈ, ਉਹ ਕਾਫੀ ਘੱਟ ਹੈ।

ਚੇਅਰਮੈਨ ਸਾਹਿਬ, ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਇਹ ਮਹਿਕਮਾ ਦੋ ਮੰਤਰੀ ਸਾਹਿਬਾਨ ਨੂੰ ਵੰਡਿਆ ਗਿਆ ਹੈ। ਜਦੋਂ ਕੋਈ ਗੱਲ ਪੁੱਛੋ ਤਾਂ ਉਹ ਕਹਿੰਦੇ ਹਨ ਕਿ ਇਹ ਮੇਰੇ ਨਾਲ ਸਬੰਧਤ ਨਹੀਂ। ਇਸ ਨੂੰ ਇਕ ਹੱਥ ਵਿਚ ਸੰਭਾਲੋ ਤਾਂ ਕਿ ਮੰਤਰੀ ਸਾਹਿਬ ਆਪਣੇ ਜਵਾਬ ਦੇਣ ਅਤੇ ਜ਼ਿਮੇਂਵਾਰੀ

[ਸ੍ਰੀ ਵਿਜੇ ਕੁਮਾਰ ਸਾਥੀ]
ਨਾਲ ਗੱਲ ਕਰ ਸਕਣ। ਜਿਵੇਂ ਅਸੀਂ ਐਮ.ਐਲ.ਏ. ਹੋਸਟਲ ਵਿਚ ਦੇਖਦੇ ਹਾਂ ਕਿ ਪਰਦੇ ਤਾਂ ਪੰਜਾਬ ਸਰਕਾਰ ਦੇ ਹਨ ਪਰ ਉਨ੍ਹਾਂ ਨੂੰ ਲਾਉਣ ਵਾਲੀ ਕਿੱਲ ਚੰਡੀਗੜ੍ਹ ਦੀ ਹੈ। ਇਹੀ ਹਿਸਾਬ ਏਥੇ ਚਲੀ ਜਾਂਦਾ ਹੈ ਕਿ ਇਕ ਮੰਤਰੀ ਜੀ ਕਹਿ ਦੇਂਦੇ ਹਨ ਕਿ ਇਹ ਮੇਰੀ ਨਹੀਂ, ਦੂਜੇ ਮੰਤਰੀ ਜੀ ਦੀ ਗੱਲ ਹੈ। ਮੈਂ ਸਿਹਤ ਮੰਤਰੀ ਜੀ ਦੀ ਕਾਬਲੀਅਤ ਨੂੰ ਦੇਖਦੇ ਹੋਏ ਕਹਿਣਾ ਚਾਹੁੰਦਾ ਹਾਂ ਕਿ ਉਹ ਇਸ ਮਹਿਕਮੇ ਵਲ ਧਿਆਨ ਦੇਣ, ਇਸ ਵਿਚ ਕਾਫੀ ਊਣਤਾਈਆਂ ਹਨ। ਹਸਪਤਾਲਾਂ ਵਿਚ ਦਵਾਈਆਂ ਦਾ ਪ੍ਰਬੰਧ ਨਹੀਂ। ਪ੍ਰਾਈਵੇਟ ਨਰਸਾਂ ਵਾਲਾ ਕੰਮ ਹੈ। ਪੰਜਾਬ ਵਿਚ ਨਰਸਾਂ ਦੀ ਪ੍ਰਧਾਨ ਪਟਿਆਲੇ ਦੀ ਬੀਬੀ ਹੈ, ਉਸ ਦਾ ਬਿਆਨ ਆਇਆ ਹੈ ਕਿ ਜਿਹੜੀ ਹੈਲਥ ਮਹਿਕਮੇ ਵਿਚ ਪ੍ਰਾਈਵੇਟ ਨਰਸਿਜ਼ ਦੀ ਸਿਖਲਾਈ ਹੈ, ਉਹ ਬਿਲਕੁਲ ਠੀਕ ਨਹੀਂ। ਉਥੇ ਕੇਪੀਟੇਸ਼ਨ ਫੀਸ ਚਲਦੀ ਹੈ। ਇਹ ਅਦਾਰੇ ਪੈਸਾ ਖਾਣ ਲਈ ਖੋਲ੍ਹੇ ਹੋਏ ਹਨ। ਇਹ ਸਾਰੀਆਂ ਊਣਤਾਈਆਂ ਹਨ। ਮਾੜੀਆਂ ਗੱਲਾਂ ਹਨ। ਇਨ੍ਹਾਂ ਦਾ ਸਿੱਧਾ ਸਬੰਧ ਜਨਮ ਮੌਤ ਨਾਲ ਹੈ, ਹੈਲਥ ਨਾਲ ਹੈ। ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਇਹ ਗੱਲ ਸਰਕਾਰ ਨੂੰ ਪਹੁੰਚਾਣਾ ਚਾਹੁੰਦਾ ਹਾਂ ਕਿ ਨੇਕ-ਨੀਤੀ ਨਾਲ ਹੈਲਥ ਗਰਾਊਂਡ ਤੇ, ਹੈਲਥ ਦੇ ਮਹਿਕਮੇ ਵਿਚ ਸੁਧਾਰ ਕਰੀਏ। ਪੋਲਿਊਸ਼ਨ ਕਿੰਨਾ ਹੈ, ਦੇਖ ਲਓ। ਪਿਛੇ ਇਸ ਬਾਰੇ ਵਧੀਆਂ ਮਤਾ ਆਇਆ ਸੀ ਜੋ ਪਾਸ ਹੋਇਆ ਹੈ। ਅੱਜ ਤਾਂ ਕੁਦਰਤੀ ਤੌਰ ਤੇ ਹਿੰਦੁਸਤਾਨ ਦੇ ਸੋਮੇ ਖਤਮ ਹੁੰਦੇ ਜਾ ਰਹੇ ਹਨ।

**ਸ੍ਰੀ ਸਭਾਪਤੀ :** ਤੁਸੀਂ ਕਿੰਨਾ ਕੁ ਟਾਈਮ ਹੋਰ ਲਵੋਗੇ ?

**ਸ੍ਰੀ ਵਿਜੇ ਕੁਮਾਰ ਸਾਥੀ :** ਬਸ ਜੀ, ਦੋ ਮਿੰਟ ਹੋਰ। ਹੈਲਥ ਦੀ ਸਾਂਭ ਸੰਭਾਲ ਲਈ ਸਰਕਾਰ ਨੂੰ ਦੁਬਾਰਾ ਇਨ੍ਹਾਂ ਪਹਿਲਆਂ ਤੇ ਵਿਚਾਰ ਕਰਨੀ ਚਾਹੀਦੀ ਹੈ। ਇਸ ਮਹਿਕਮੇ ਵੱਲ ਖਾਸ ਧਿਆਨ ਦਿੱਤਾ ਜਾਵੇ ਤਾਂ ਕਿ ਪੰਜਾਬ ਦੇ ਲੋਕਾਂ ਦੀ ਸਿਹਤ ਨਾਲ ਅਸੀਂ ਨਿਆਂ ਕਰ ਸਕੀਏ ਅਤੇ ਪੰਜਾਬ ਨੂੰ ਅਸੀਂ ਤਰੱਕੀ ਵਾਲੇ ਪਾਸੇ ਅੱਗੇ ਅਗਾਂਹ ਲਿਜਾ ਸਕੀਏ। ਚੇਅਰਮੈਨ ਸਾਹਿਬ, ਅੱਜ ਹੈਲਥ ਮਹਿਕਮੇ ਨੂੰ ਡਿਸਕਸ਼ਨ ਵਾਸਤੇ ਰੱਖਿਆ ਹੈ ਅਤੇ ਨਾਲ ਹੀ ਪੇਂਡੂ ਵਿਕਾਸ ਦੇ ਮਹਿਕਮੇ ਨੂੰ ਵੀ ਰਖਿਆ ਹੈ। ਮੈਂ ਚਾਹੁੰਦਾ ਸੀ ਕਿ ਇਕ ਦਿਨ ਵਿਚ ਕੇਵਲ ਇਕ ਮਹਿਕਮੇ ਤੇ ਹੀ ਬਹਿਸ ਹੁੰਦੀ ਮਗਰ ਮੈਨੂੰ ਦੁੱਖ ਹੈ ਕਿ ਇਸ ਤਰ੍ਹਾਂ ਨਹੀਂ ਕੀਤਾ ਗਿਆ ਹਾਲਾਂ ਕਿ ਮੈਂ ਵੀ ਉਸ ਕਮੇਟੀ ਦਾ ਮੈਂਬਰ ਹਾਂ ਜਿਸ ਵਿਚ ਇਸ ਚੀਜ਼ ਦਾ ਫੈਸਲਾ ਲਿਆ ਜਾਂਦਾ ਹੈ ਪਰ ਮੇਰੀ ਉਸ ਕਮੇਟੀ ਵਿਚ ਸੁਣਵਾਈ ਨਹੀਂ ਹੁੰਦੀ। ਮੇਰੇ ਖਿਆਲ ਵਿਚ ਇਕ ਦਿਨ ਵਿਚ ਕੇਵਲ ਇਕ ਮਹਿਕਮੇ ਤੇ ਹੀ ਡਿਸਕਸ਼ਨ ਹੋਣੀ ਚਾਹੀਦੀ ਸੀ। ਹੁਣ ਇਸ ਤਰ੍ਹਾਂ ਨਹੀਂ ਕੀਤਾ ਗਿਆ ਹੈ ਜਿਸ ਕਰਕੇ ਮੈਂ ਦੂਸਰੇ ਮਹਿਕਮਿਆਂ ਤੇ ਬੋਲਣ ਤੋਂ ਵੰਚਿਤ ਰਹਿ ਜਾਵਾਂਗਾ। ਇਥੇ ਹੈਲਥ ਡਿਪਾਰਟ-ਮੈਂਟ ਤੇ ਜਿਹੜਾ ਮੈਂ ਚਾਨਣਾ ਪਇਆ ਹੈ, ਮੈਨੂੰ ਉਮੀਦ ਹੈ ਕਿ ਹੈਲਥ ਮਨਿਸਟਰ ਉਸ ਤੇ ਅਮਲ ਕਰਨਗੇ ਅਤੇ ਇਮਾਨਦਾਰੀ ਨਾਲ ਇਨ੍ਹਾਂ ਗੱਲਾਂ ਤੇ ਅਮਲ ਕਰਕੇ ਹੈਲਥ ਡਿਪਾਰਟਮੈਂਟ ਅਤੇ ਲੋਕਾ ਦੀ ਸੇਵਾ ਕਰਨਗੇ। ਇੰਨਾ ਕਹਿ ਕੇ ਮੈਂ ਤੁਹਾਡਾ, ਚੇਅਰਮੈਨ ਸਾਹਿਬ, ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ।

**Shri Malkit Singh Birmi (Ludhiana Rural)**: Chairman Sahib, first of all, I thank you very much for giving me time to speak on the Demand relating to the Budget Estimates for the year 1994-95. The first demand No. 23 relates to Rural Development and Panchayats and the second Demand No. 11 relates to Health and Family Welfare. ਸਭ ਤੋਂ ਪਹਿਲਾਂ ਮੈਂ ਰੂਰਲ ਡਿਪਾਰਟਮੈਂਟ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਇਸ ਮਹਿਕਮੇ ਦੀ ਮਜ਼ਬੂਤੀ ਲਈ ਸਾਡੀ ਸਰਕਾਰ ਨੇ ਬਹੁਤ ਵੱਡੇ ਸਟੈਪ ਚੁਕੇ ਹਨ। ਇਥੇ ਪੰਚਾਇਤਾਂ ਦਾ ਜ਼ਿਕਰ ਕੀਤਾ ਗਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਸਾਡੀ ਸਰਕਾਰ ਬਣੀ ਸੀ ਤਾਂ ਉਸ ਵੇਲੇ ਪੰਜਾਬ ਦੇ ਅੰਦਰ ਪੰਚਾਇਤਾਂ ਹੈ ਹੀ ਨਹੀਂ ਸਨ। ਇਹ ਪੰਚਾਇਤਾਂ ਬਣਾਉਣ ਦੀ ਦੇਣ ਵੀ ਸਾਡੀ ਸਰਕਾਰ ਅਤੇ ਸਰਦਾਰ ਬੇਅੰਤ ਸਿੰਘ ਜੀ ਦੀ ਹੈ ਜਿਨ੍ਹਾਂ ਨੇ ਪਿੰਡਾਂ ਦੀ ਖੋਈ ਹੋਈ ਤਾਕਤ ਮੁੜ ਕੇ ਫੇਰ ਬਹਾਲ ਕਰਨ ਵਾਸਤੇ ਪੰਜਾਬ ਦੇ ਅੰਦਰ ਪੰਚਇਤਾਂ ਦੇ ਇਲੈਕਸ਼ਨ ਕਰਵਾਏ ਅਤੇ ਜਿਹੜੀ ਪਾਵਰ ਸੈਂਟਰ-ਲਾਈਜ਼ ਕਰ ਦਿੱਤੀ ਗਈ ਸੀ ਗਵਰਨਰੀ ਰਾਜ ਦੇ ਸਮੇਂ ਵਿਚ, ਉਸ ਨੂੰ ਇਹ ਇਲੈਕਸ਼ਨ ਕਰਵਾ ਕੇ ਮੁੜ ਕੇ ਫਿਰ ਡੀਸੈਂਟਰਲਾਈਜ਼ ਕਰ ਦਿੱਤਾ। ਇਹ ਪੰਚਇਤਾਂ ਬਣੀਆਂ। ਪੰਚਾਇਤਾਂ ਦੀ ਗਵਾਚੀ ਹੋਈ ਤਾਕਤ ਫੇਰ ਉਨ੍ਹਾਂ ਨੂੰ ਸੌਂਪ ਦਿੱਤੀ। ਅੱਜ ਪੰਜਾਬ ਦੇ ਅੰਦਰ 12600 ਤੋਂ ਵਧ ਸਰਪੰਚ ਹਨ, ਚਾਹੇ ਉਹ ਕਿਸੇ ਵੀ ਪਾਰਟੀ ਨੂੰ ਬਿਲਾਂਗ ਕਰਦੇ ਹੋਣ। ਸਿਰਫ ਕਾਂਗਰਸ ਪਾਰਟੀ ਦੇ ਹੀ ਸਰਪੰਚ ਨਹੀਂ ਹਨ, ਬਾਕੀ ਪਾਰਟੀਆਂ ਦੇ ਵੀ ਹਨ-ਚਾਹੇ ਉਹ ਬੀ.ਜੇ.ਪੀ. ਹੋਵੇ, ਅਕਾਲੀ ਪਾਰਟੀ ਹੋਵੇ ਜਾਂ ਮਾਰਕਸੀ ਪਾਰਟੀ ਹੋਵੇ। ਉਨ੍ਹਾਂ ਨੂੰ ਮੁੜ ਕੇ ਪਾਵਰ ਦੇ ਕੇ ਹੱਥ ਇਸ ਸਰਕਾਰ ਨੇ ਮਜ਼ਬੂਤ ਕੀਤੇ। ਅੱਜ ਪਿੰਡਾਂ ਵਿਚ ਇਹ 12600 ਤੋਂ ਉਪਰ ਪੰਚਾਇਤਾਂ ਵਿਕਾਸ ਦੇ ਕੰਮ ਸਿਰ ਤੇ ਖੜ੍ਹੀਆਂ ਹੋ ਕੇ ਖੁਦ ਕਰਵਾ ਰਹੀਆਂ ਹਨ। ਇਸ ਤੋਂ ਇਲਾਵਾ ਪਿੰਡਾਂ ਦਾ ਵਿਕਾਸ ਕਰਨ ਵਾਸਤੇ ਪੰਜਾਬ ਸਰਕਾਰ ਨੇ ਜ਼ਿਲ੍ਹਾ ਯੋਜਨਾ ਬੋਰਡ ਬਣਾਏ ਅਤੇ ਉਨ੍ਹਾਂ ਵਿਚ ਚੁਣ ਕੇ ਆਏ ਹੋਏ ਲੋਕਾਂ ਦੇ ਨੁਮਾਇੰਦਿਆਂ ਨੂੰ ਬਿਰਾਜਮਾਨ ਕੀਤਾ। ਉਨ੍ਹਾਂ ਚੁਣੇ ਹੋਏ ਲੋਕਾਂ ਨੂੰ ਇਨ੍ਹਾਂ ਬੋਰਡਾਂ ਵਿਚ ਮੈਂਬਰਸ਼ਿਪ ਦਿੱਤੀ ਤਾਂ ਕਿ ਉਹ ਲੋਕ ਆਪ ਹਰ ਇਕ ਮੀਟਿੰਗ ਦੇ ਵਿਚ ਬੈਠ ਕੇ ਆਪੋ ਆਪਣੇ ਇਲਾਕਿਆਂ ਦੀ ਦੇਖਭਾਲ ਕਰਨ ਵਾਸਤੇ, ਉਨ੍ਹਾਂ ਦਾ ਵਿਕਾਸ ਕਰਨ ਵਾਸਤੇ ਆਪੋ ਆਪਣੀ ਅਵਾਜ਼ ਉਠਾਉਣ ਅਤੇ ਉਥੋਂ ਵਧ ਤੋਂ ਵਧ ਪੈਸਾ ਲੈ ਕੇ ਪਿੰਡਾਂ ਦਾ ਵਿਕਾਸ ਕਰਨ। ਅੱਜ ਇਹ ਵੇਖਣ ਵਿਚ ਆਉਂਦਾ ਹੈ ਕਿ ਕੇਵਲ ਐਮ.ਐਲ.ਏ. ਸਾਹਿਬਾਨ ਹੀ ਨਹੀਂ, ਸਰਪੰਚਾਂ ਅਤੇ ਪੰਚਾਂ ਵਿਚੋਂ ਵੀ ਇਲੈਕਸ਼ਨ ਕਰਵਾ ਕੇ ਉਨ੍ਹਾਂ ਨੂੰ ਇਨ੍ਹਾਂ ਯੋਜਨਾ ਬੋਰਡਾਂ ਦਾ ਮੈਂਬਰ ਬਣਾਇਆ ਗਿਆ ਹੈ ਅਤੇ ਉਹ ਸਾਰੇ ਇਨ੍ਹਾਂ ਮੀਟਿੰਗਾਂ ਵਿਚ ਭਾਗ ਲੈਂਦੇ ਹਨ। ਹਰ ਮਹੀਨੇ ਇਨ੍ਹਾਂ ਪਲੈਨਿੰਗ ਬੋਰਡਾਂ ਦੀ ਮੀਟਿੰਗ ਹੁੰਦੀ ਹੈ। ਜਿਸ ਦੇ ਵਿੱਚ ਅਸੀਂ ਸਾਰੇ ਮੈਂਬਰ ਸਾਹਿਬਾਨ ਅਤੇ ਪਲਾਨਿੰਗ ਬੋਰਡ ਦੇ ਨਿਯੁਕਤ ਕੀਤੇ ਹੋਏ ਦੂਸਰੇ ਮੈਂਬਰ ਜ਼ਿਲ੍ਹੇ ਦੇ ਪਲਾਨਿੰਗ ਬੋਰਡ ਦੇ ਚੇਅਰਮੈਨ/ਵਾਇਸ ਚੇਅਰਮੈਨ ਸਾਹਿਬ ਨਾਲ ਬੈਠ ਕੇ ਵਿਚਾਰ ਵਟਾਂਦਰਾ ਕਰਦੇ ਹਾਂ ਅਤੇ ਆਪਣੇ ਦੁੱਖ ਤਕਲੀਫਾਂ ਦੱਸ ਕੇ ਪਿੰਡਾਂ ਦੇ ਵਿਕਾਸ ਵਾਸਤੇ ਉਨ੍ਹਾਂ ਕੋਲੋਂ ਲੱਖਾਂ ਰੁਪਏ ਹਰ ਮਹੀਨੇ ਲੈਂਦੇ ਹਨ। ਇਸ ਹਾਊਸ ਅੰਦਰ ਬੜੀਆਂ ਗੱਲਾਂ ਹੁੰਦੀਆਂ ਹਨ ਕਿ ਵਿਕਾਸ ਵਾਸਤੇ ਪੈਸੇ ਬਹੁਤ ਘੱਟ ਰੱਖੇ ਗਏ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਹੋਂਦ ਵਿੱਚ ਆਈ ਸੀ ਤਾਂ, ਚੇਅਰਮੈਨ ਸਾਹਿਬ, ਆਪਾਂ ਸਾਰੇ ਜਾਣਦੇ ਹਾਂ ਕਿ ਉਸ

[ਸ੍ਰੀ ਮਲਕੀਤ ਸਿੰਘ ਬੀਰਮੀ]

ਤੋਂ ਪਹਿਲਾਂ ਪੰਜਾਬ ਦੇ ਵਿੱਚ 57 ਮਹੀਨੇ ਗਵਰਨਰੀ ਰਾਜ ਰਿਹਾ ਔਰ ਹਾਲਤ ਇਹ ਸੀ ਕਿ ਪੰਜਾਬ ਸਰਕਾਰ ਕੋਲ ਕੋਈ ਪੈਸਾ ਨਹੀਂ ਸੀ। ਮੈਂ ਦਾਦ ਦਿੰਦਾ ਹਾਂ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੂੰ ਔਰ ਵਿੱਤ ਮੰਤਰੀ ਡਾਕਟਰ ਕੇਵਲ ਕ੍ਰਿਸ਼ਨ ਜੀ ਨੂੰ ਜਿਨ੍ਹਾਂ ਨੇ ਬਹੁਤ ਹੀ ਅੱਛੇ ਤਰੀਕੇ ਦੇ ਨਾਲ ਧਨ ਦਾ ਇਹ ਅਰੇਂਜਮੈਂਟ ਕੀਤਾ। ਸਿਰਫ ਇਹ ਹੀ ਨਹੀਂ ਕੀਤਾ ਸਗੋਂ ਪਿੰਡਾਂ ਦੇ ਵਿਕਾਸ ਵਾਸਤੇ 12600 ਤੋਂ ਉਪਰ ਪਿੰਡਾਂ ਵਾਸਤੇ ਇਹ ਪੈਸਾ ਖਰਚਿਆ ਗਿਆ। ਪਿਛਲੇ ਸਾਲ 100 ਕਰੋੜ ਰੁਪਿਆ ਪਿੰਡਾਂ ਦੇ ਵਿਕਾਸ ਵਾਸਤੇ ਰੱਖਿਆ ਗਿਆ, ਇਸ ਸਾਲ 225 ਕਰੋੜ ਰੁਪਿਆ ਪਿੰਡਾਂ ਦੇ ਵਿਕਾਸ ਵਾਸਤੇ ਰੱਖਿਆ ਗਿਆ ਹੈ। ਅਗਰ ਇਹ ਪੈਸਾ ਹੋਰ ਵਧਾਉਣ ਦੀ ਲੋੜ ਪਈ ਤਾਂ ਸਰਕਾਰ ਮੈਨੂੰ ਉਮੀਦ ਹੈ ਕਿ ਵਧਾ ਦੇਵੇਗੀ। ਜਵਾਹਰ ਰੋਜ਼ਗਾਰ ਯੋਜਨਾ ਅਧੀਨ 2540 ਲੱਖ ਰੁਪਏ ਸਾਲ 1992-93 ਵਿੱਚ ਖਰਚ ਕੀਤੇ ਗਏ। ਚਾਲੂ ਮਾਲੀ ਸਾਲ ਦੇ ਦੌਰਾਨ ਇਸ ਤੋਂ ਵੀ ਜ਼ਿਆਦਾ ਪੈਸਾ ਖਰਚ ਕੀਤਾ ਜਾ ਰਿਹਾ ਹੈ ਜਦ ਕਿ ਸਾਲ 1985-86 ਦੌਰਾਨ ਇਸ ਸਕੀਮ ਅਧੀਨ ਕੋਈ ਖਰਚ ਨਹੀਂ ਕੀਤਾ ਗਿਆ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਮੈਂਬਰ ਸਾਹਿਬਾਨ ਕਹਿੰਦੇ ਹਨ ਕਿ ਪੈਸਾ ਘੱਟ ਰੱਖਆ ਗਿਆ; ਪਿਛਲੇ ਸਾਲਾਂ ਦੇ ਮੁਕਾਬਲੇ ਇਹ ਰਕਮ ਬਹੁਤ ਜ਼ਿਆਦਾ ਹੈ। ਪੇਂਡੂ ਵਿਕਾਸ ਸਕੀਮਾਂ ਦੇ ਵਿੱਚ ਵੀ ਕਾਫੀ ਵਾਧਾ ਕੀਤਾ ਗਿਆ ਹੈ। ਚਾਲੂ ਸਾਲ ਦੌਰਾਨ ਉੱਨਤ ਗਰਾਮ ਸਕੀਮ ਅਧੀਨ 23 ਕਰੋੜ ਰੁਪਿਆ ਜੋ ਕਿ ਪਿਛਲੇ ਸਾਲ ਨਾਲੋਂ ਲਗਭਗ ਦੋ ਗੁਣਾ ਜ਼ਿਆਦਾ ਹੈ, ਰੱਖਿਆ ਗਿਆ ਹੈ। ਇਸ ਤੋਂ ਬਾਅਦ 1992-93 ਵਿੱਚ 25 ਪਿੰਡਾਂ ਵਿੱਚ ਪੰਚਾਇਤ ਘਰ ਬਣਾਏ ਗਏ ਹਨ, ਕਮਿਊਨਿਟੀ ਸੈਂਟਰਜ਼ ਬਣਾਏ ਗਏ ਹਨ ਔਰ ਉਨ੍ਹਾਂ ਲਈ 75 ਲੱਖ ਰੁਪਏ ਖਰਚ ਕੀਤੇ ਗਏ ਹਨ। ਇੰਨੀ ਰਕਮ ਹੀ ਚਾਲੂ ਮਾਲੀ ਸਾਲ ਦੌਰਾਨ ਖਰਚ ਕੀਤੀ ਜਾਵੇਗੀ। ਏਕੀਕ੍ਰਿਤ ਪੇਂਡੂ ਵਿਕਾਸ ਪਰੋਗਰਾਮ ਅਧੀਨ 1992-93 ਵਿੱਚ 935.85 ਲੱਖ ਰੁਪਏ ਖਰਚ ਕੀਤੇ ਗਏ ਅਤੇ 25948 ਪਰਿਵਾਰਾਂ ਨੂੰ ਸਹਾਇਤਾ ਦਿੱਤੀ ਗਈ ਜਦ ਕਿ ਟਾਰਗੇਟ ਕੇਵਲ ਇਸ ਵਿਚ 11507 ਸੀ। ਇਸ ਵਿਚ 12905 ਅਨੁਸੂਚਿਤ ਜਾਤੀ 10278 ਇਸਤਰੀਆਂ ਅਤੇ 578 ਅੰਗ-ਹੀਣ ਵਿਅਕਤੀ ਸ਼ਾਮਲ ਸਨ। ਪ੍ਰਤੀ ਪਰਵਾਰ ਲਾਭ 938 ਰੁਪਏ ਬਣਦਾ ਹੈ ਜੋ ਕਿ ਸਾਰੇ ਭਾਰਤ ਦੇ ਦੂਸਰੇ ਸੂਬਿਆਂ ਨਾਲੋਂ ਇਹ ਸਭ ਤੋਂ ਵੱਧ ਹੈ। ਮੈਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਇਹ ਸਾਰਾ ਕੁਝ ਗਰੀਬ ਪਰਿਵਾਰਾਂ ਨੂੰ ਉਚਾ ਚੁੱਕਣ ਵਾਸਤੇ ਕੀਤਾ। ਪੈਨਸ਼ਨ ਸਕੀਮ ਰਾਹੀਂ ਵੀ ਇਨ੍ਹਾਂ ਨੇ ਲੋਕਾਂ ਦੀ ਬਹੁਤ ਸੇਵਾ ਕੀਤੀ ਹੈ। 1992-93 ਵਿਚ ਹਜ਼ਾਰਾਂ ਲੋਕਾਂ ਨੂੰ ਟਰੇਨਿੰਗ ਦਿਤੀ ਗਈ। ਜੋ ਟਾਰਗੇਟ ਮਿਥਿਆ ਗਿਆ ਸੀ, ਉਸ ਤੋਂ ਕਿਤੇ ਵੱਧ, 231 ਪ੍ਰਤੀਸ਼ਤ ਅਚੀਵਮੈਂਟ ਕੀਤੀ ਹੈ। ਚੇਅਰਮੈਨ ਸਾਹਿਬ, ਇਨ੍ਹਾਂ ਵਿਚ 2261 ਅਨੁਸੂਚਿਤ ਜਾਤੀ ਦੇ ਲੋਕ, 3191 ਇਸਤਰੀਆਂ ਅਤੇ 78 ਅੰਗਹੀਣ ਵਿਅਕਤੀ ਸ਼ਾਮਲ ਹਨ। ਜਿਨ੍ਹਾਂ ਏਨੀ ਵੱਡੀ ਗਿਣਤੀ ਦੇ ਲੋਕਾਂ ਨੂੰ ਟਰੇਨਿੰਗ ਦਿੱਤੀ ਗਈ ਹੈ, ਇਹ ਅੱਗੇ ਜਾ ਕੇ ਹੋਰ ਲੋਕਾਂ ਨੂੰ ਟ੍ਰੇਨਿੰਗ ਦੇ ਸਕਣਗੇ ਔਰ ਪੰਜਾਬ ਦੇ ਨੌਜਵਾਨਾਂ ਨੂੰ ਉਤਸ਼ਾਹਤ ਕਰਨਗੇ। ਇਸਤਰੀਆਂ ਅਤੇ ਬੱਚਿਆਂ ਲਈ ਪੇਂਡੂ ਖੇਤਰਾਂ ਦੇ ਵਿੱਚ ਟ੍ਰੇਨਿੰਗ ਦੇਣ ਵਾਸਤੇ ਬਠਿੰਡਾ, ਫਿਰੋਜ਼ਪੁਰ, ਸੰਗਰੂਰ, ਗੁਰਦਾਸਪੁਰ, ਹੁਸ਼ਿਆਰ-ਪੁਰ, ਕਪੂਰਥਲਾ ਅਤੇ ਜਲੰਧਰ ਵਿੱਚ ਕਈ ਸਕੀਮਾਂ ਚਾਲੂ ਕੀਤੀਆਂ ਗਈਆਂ ਹਨ ਅਤੇ ਪਟਿਆਲਾ ਅਤੇ ਰੋਪੜ ਵਿੱਚ ਵੀ ਇਕ ਸਕੀਮ ਚਾਲੂ ਕੀਤੀ ਜਾ ਰਹੀ ਹੈ।

ਚੇਅਰਮੈਨ ਸਾਹਿਬ, ਇਸ ਤੋਂ ਇਲਾਵਾ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੇਂਡੂ ਵਿਕਾਸ ਵਿਭਾਗ ਵੱਲ ਝਾਤੀ ਮਾਰੀਏ ਤਾਂ 1985-86 ਵਿੱਚ ਪਹਿਲੀ ਵਾਰੀ ਪਲਾਨ ਸਾਈਡ ਤੇ 428.57 ਲੱਖ ਰੁਪਏ ਦਿੱਤੇ ਗਏ ਸਨ ਜਦ ਕਿ 1990-91 ਵਿੱਚ 2842.69 ਲੱਖ ਰੁਪਏ ਦਿੱਤੇ ਗਏ, 1991-92 ਦੌਰਾਨ 2932 ਲੱਖ ਰੁਪਏ ਦਿੱਤੇ ਗਏ, 1992-93 ਵਿੱਚ 4794 ਲੱਖ ਰੁਪਏ ਦਿੱਤੇ ਗਏ ਅੌਰ 1994-95 ਵਿੱਚ ਇਸ ਲਈ 5046.91 ਲੱਖ ਰੁਪਏ ਖਰਚ ਕਰਨ ਦਾ ਉਪਬੰਧ ਕੀਤਾ ਗਿਆ ਹੈ। ਇਹ ਅੰਕੜੇ ਦਰਸਾਉਂਦੇ ਹਨ ਕਿ ਪੰਜਾਬ ਦੀ ਲੋਕਰਾਜੀ ਸਰਕਾਰ ਸਰਦਾਰ ਬੇਅੰਤ ਸਿੰਘ ਜੀ, ਮੁੱਖ ਮੰਤਰੀ ਦੀ ਅਗਵਾਈ ਹੇਠ ਰਾਜ ਦੇ ਪਿੰਡਾਂ ਦੇ ਬਹੁਮੁਖੀ ਵਿਕਾਸ ਵੱਲ ਵਧ ਰਹੀ ਹੈ। ਇਥੇ ਹੀ ਬੱਸ ਨਹੀਂ, ਚੇਅਰਮੈਨ ਸਾਹਿਬ, ਜਿਸ ਤਰੀਕੇ ਨਾਲ ਇਥੇ ਗੱਲਾਂ ਹੋ ਰਹੀਆਂ ਹਨ ਕਿ ਪੈਸਾ ਘੱਟ ਰੱਖਿਆ ਗਿਆ ਹੈ ਅਤੇ ਹੋਰ ਵਧੇਰੇ ਰੱਖਣਾ ਚਾਹੀਦਾ ਹੈ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਇਸ ਸਾਲ ਦੇ ਦੌਰਾਨ ਜਿੰਨਾ ਵੀ ਮੈਕਸੀਮਮ ਪੈਸਾ ਹਰੇਕ ਡਿਪਾਰਟਮੈਂਟ ਨੂੰ ਐਲੋਕੇਟ ਕੀਤਾ ਜਾ ਸਕਦਾ ਸੀ, ਉਹ ਸਰਕਾਰ ਨੇ ਐਲੋਕੇਟ ਕੀਤਾ ਹੈ। ਇਸ ਦੇ ਨਾਲ ਜਿਉਂ ਜਿਉਂ ਪੰਜਾਬ ਦੀ ਮਾਲੀ ਹਾਲਤ ਹੋਰ ਸੁਧਰੇਗੀ, ਅੱਛੀ ਹੋਵੇਗੀ ਅਤੇ ਜੋ ਵੀ ਫਾਲਤੂ ਪੈਸਾ ਇਕੱਠਾ ਹੋਵੇਗਾ, ਉਹ ਵਿਕਾਸ ਤੇ ਲਗਾਇਆ ਜਾਵੇਗਾ। ਜਿਸ ਤਰੀਕੇ ਨਾਲ ਮੁੱਖ ਮੰਤਰੀ ਸਾਹਿਬ ਨੇ ਹਾਊਸ ਦੇ ਅੰਦਰ ਵੀ ਐਲਾਨ ਕੀਤਾ ਹੈ ਅਤੇ ਅਸੀਂ ਹਰ ਰੋਜ਼ ਅਖਬਾਰਾਂ ਵਿਚ ਵੀ ਪੜ੍ਹਦੇ ਹਾਂ ਕਿ ਆਉਣ ਵਾਲੇ ਤਿੰਨ ਸਾਲਾਂ ਦੇ ਅੰਦਰ ਪੰਜਾਬ ਦਾ ਕੋਈ ਵੀ ਪਿੰਡ ਐਸਾ ਨਹੀਂ ਹੋਵੇਗਾ ਜਿਹੜਾ ਕਿ ਉਨੱਤ ਗਰਾਮ ਸਕੀਮ ਥੱਲੇ ਨਹੀਂ ਲਿਆਂਦਾ ਜਾਵੇਗਾ। ਇਹ ਇਕ ਬੜੀ ਵੱਡੀ ਚੀਜ਼ ਹੋਵੇਗੀ। ਇਹੋ ਜਿਹੀ ਸਕੀਮ ਨੂੰ ਪਹਿਲਾਂ ਕਿਸੇ ਵੀ ਸਰਕਾਰ ਨੇ ਪੰਜਾਬ ਵਿੱਚ ਲਾਗੂ ਨਹੀਂ ਕੀਤਾ, ਜਿਸ ਦੇ ਅੰਦਰ ਗਿਣੇ ਮਿਥੇ ਪੁਆਇੰਟ ਲਏ ਗਏ ਹੋਣ ਜਿਵੇਂ ਕਿ ਨਾਲੀਆਂ ਤੇ ਗਲੀਆਂ ਪੱਕੀਆਂ ਕਰਨੀਆਂ ਫਿਰਨੀਆਂ ਪੱਕੀਆਂ ਕਰਨੀਆਂ ਅਤੇ ਗੰਦੇ ਪਾਣੀ ਦਾ ਨਿਕਾਸ ਕਰਨਾ ਆਦਿ। ਛੱਪੜਾਂ ਦੇ ਪਾਣੀ ਦਾ ਜਿਥੇ ਪਹਿਲਾਂ ਨਿਕਾਸ ਕੀਤਾ ਜਾਂਦਾ ਸੀ, ਹੁਣ ਉਥੇ ਛੱਪੜਾਂ ਵਿਚੋਂ ਮਿੱਟੀ ਪੁੱਟ ਕੇ, ਕੱਢ ਕੇ ਉਨ੍ਹਾਂ ਵਿੱਚ ਬੱਚਿਆਂ ਨੂੰ ਵੜਨ ਤੋਂ ਰੋਕਣ ਅਤੇ ਡੰਗਰਾਂ ਦੇ ਅੰਦਰ ਜਾਣ ਦੇ ਰਸਤੇ ਨੂੰ ਬਣਾ ਕੇ ਉਨ੍ਹਾਂ ਛੱਪੜਾਂ ਦੁਆਲੇ ਚਾਰ-ਦੀਵਾਰੀ ਬਣਾਉਣ ਵਿੱਚ ਪੈਸਾ ਲਗਾ ਰਹੇ ਹਾਂ।

ਇਸ ਦੇ ਨਾਲ ਮੈਂ ਇਹ ਗੱਲ ਕਰਨਾ ਚਾਹਾਂਗਾ, ਚੇਅਰਮੈਨ ਸਾਹਿਬ, ਕਿ ਸਿਹਤ ਵਿਭਾਗ ਬਾਰੇ ਗੱਲਾਂ ਕੀਤੀਆਂ ਜਾਂਦੀਆਂ ਹਨ ਕਿ ਸਿਹਤ ਵਿਭਾਗ ਲਈ ਪੈਸਾ ਬਹੁਤ ਘੱਟ ਰੱਖਿਆ ਗਿਆ ਹੈ। ਮੈਂ ਕਹਿਣਾ ਚਾਹਾਂਗਾ ਕਿ ਜੇ ਅੱਜ ਅਸੀਂ ਜ਼ਰਾ ਪਿਛਲੇ ਦੋ ਸਾਲਾਂ ਤੋਂ ਪਹਿਲਾਂ ਵੱਲ ਝਾਤ ਮਾਰੀਏ ਤਾਂ ਉਦੋਂ ਸਰੀਰ ਹੀ ਨਹੀਂ ਲਭਦੇ ਸਨ, ਸਿਹਤ ਦਾ ਖਿਆਲ ਕਿਸ ਨੇ ਰੱਖਣਾ ਸੀ। ਸਰੀਰਾਂ ਨੂੰ ਮਾਰਿਆ ਜਾ ਰਿਹਾ ਸੀ, ਗੋਲੀਆਂ ਮਾਰੀਆਂ ਜਾ ਰਹੀਆਂ ਸਨ, ਕੋਈ ਬੰਦਾ ਘਰੋਂ ਨਹੀਂ ਸੀ ਨਿਕਲਦਾ। ਅੱਜ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਦੀ ਅਗਵਾਈ ਹੇਠ ਅੱਤਵਾਦ ਦੇ ਉਸ ਕੈਂਸਰ ਨੂੰ ਜਿਹੜਾ ਪੰਜਾਬ ਦੇ ਸਰੀਰਾਂ ਦਾ ਸੱਤਿਆਨਾਸ ਕਰ ਰਿਹਾ ਸੀ, ਜ਼ਿੰਦਗੀਆਂ ਲੈ ਰਿਹਾ ਸੀ, ਬੱਚਿਆਂ ਨੂੰ ਅਨਾਥ ਕਰ ਰਿਹਾ ਸੀ, ਉਸ ਨੂੰ ਬੜੀ ਤਕੜੀ ਫਾਈਟ ਦੇ ਕੇ, ਪੰਜਾਬ ਵਿਚੋਂ

[ਸ੍ਰੀ ਮਲਕੀਤ ਸਿੰਘ ਬੀਰਮੀ]

ਕੱਢ ਕੇ ਅੱਜ ਸਰਕਾਰ ਲੋਕਾਂ ਦੀ ਸਿਹਤ ਦਾ ਧਿਆਨ ਕਰ ਰਹੀ ਹੈ। ਇਸ ਵਾਸਤੇ ਜਿੰਨਾ ਵੀ ਮੈਗਸੀਮਮ ਫੰਡ ਸਰਕਾਰ ਕੋਲ ਸੀ, ਉਸ ਨੇ ਐਲੋਕੇਟ ਕੀਤਾ ਹੈ। ਇਹ ਸਰਕਾਰ ਦੀ ਬਹੁਤ ਵੱਡੀ ਪ੍ਰਾਪਤੀ ਹੈ, ਜਿੱਤ ਹੈ, ਮੈਂ ਇਸ ਦੀ ਪਰੋੜਤਾ ਕਰਦਾ ਹਾਂ। ਸਰਕਾਰ ਨੇ ਹਰੇਕ ਮਹਿਕਮੇ ਦੇ ਫੰਡ ਬਜਟ ਦੇ ਵਿੱਚ ਵਧਾਏ ਹਨ। ਜਿੰਨੀ ਜਿੰਨੀ ਵੀ ਰਕਮ ਉਨ੍ਹਾਂ ਕੋਲ ਸਪੇਅਰ ਸੀ, ਪਲੱਸ ਸੀ, ਉਹ ਡਿਪਾਰਟਮੈਂਟਾਂ ਵਿੱਚ ਦਿੱਤੀ ਗਈ ਹੈ। ਪੰਜਾਬ ਸਰਕਾਰ ਦੇ ਸਿਹਤ ਵਿਭਾਗ ਦਾ ਬਜਟ ਸਾਲ 1985-86 ਵਿੱਚ 64,73,78,587 ਰੁਪਏ ਸੀ। ਇਹ ਫਿਗਰ ਮੈਂ ਤਾਂ ਦੱਸਣਾ ਚਾਹੁੰਦਾ ਹਾਂ ਕਿਉਂਕਿ ਮੇਰੇ ਅਪੋਜੀਸ਼ਨ ਦੇ ਵੀਰ ਸਾਥੀ ਜੀ ਨੇ ਕਿਹਾ ਸੀ ਕਿ ਸਰਕਾਰ ਨੇ ਸਿਹਤ ਵਿਭਾਗ ਵਾਸਤੇ ਪੈਸਾ ਘੱਟ ਰੱਖਿਆ ਹੈ। 1985-86 ਤੋਂ ਬਾਅਦ ਸਾਲ 1990-91 ਦੇ ਗਵਰਨਰੀ ਰਾਜ ਵਿਚ ਇਹ 134,45,65,000 ਰੁਪਏ, ਸਾਲ 1992-93 ਵਿੱਚ 146,14,30,000 ਰੁਪਏ ਅਤੇ ਸਾਲ 1993-94 ਵਿੱਚ 162,45,29,000 ਰੁਪਏ ਹੋ ਗਿਆ ਹੈ। ਇਹ ਸਾਲ 1985-86 ਦੇ ਬੱਜਟ ਨਾਲੋਂ ਢਾਈ ਗੁਣਾ ਜ਼ਿਆਦਾ ਹੈ(ਥੰਪਿੰਗ)। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੋਈ (ਅਪੋਜ਼ੀਸ਼ਨ ਵੱਲ ਇਸ਼ਾਰਾ) ਫਿਗਰਾਂ ਨਹੀਂ ਪੜ੍ਹਦਾ, ਕੋਈ ਦੇਖਦਾ ਨਹੀਂ, ਬੱਸ ਇਨ੍ਹਾਂ ਨੇ ਤਾਂ ਦੂਸ਼ਣਬਾਜ਼ੀ ਹੀ ਕਰਨੀ ਹੁੰਦੀ ਹੈ। ਇਨ੍ਹਾਂ ਨੂੰ ਬੋਲਣ ਤੋਂ ਪਹਿਲਾਂ ਜ਼ਰੂਰ ਦੇਖਣਾ ਚਾਹੀਦਾ ਹੈ ਕਿ ਇਹ ਪੈਸਾ ਰਾਜ ਦੇ ਲੋਕਾਂ ਨੂੰ ਸਿਹਤ ਸਹੂਲਤਾਂ ਪ੍ਰਦਾਨ ਕਰਨ ਦੇ ਮੰਤਵ ਵਜੋਂ ਹੀ ਰੱਖਿਆ ਗਿਆ ਹੈ। ਚੇਅਰਮੈਨ ਸਾਹਿਬ, ਸੰਨ 2000 ਈਸਵੀ ਤੱਕ ਸਾਰਿਆਂ ਨੂੰ ਸਹੂਲਤਾਂ ਮੁਹੱਈਆ ਕਰਨ ਦੇ ਟੀਚੇ ਨੂੰ ਮਿਥੇ ਸਮੇਂ ਤੋਂ ਪਹਿਲਾਂ ਪੂਰਾ ਕਰਵਾਏ ਜਾਣ ਲਈ ਸਾਡੀ ਸਰਕਾਰ ਨੇ ਮੁਹਿੰਮ ਅਤੇ ਹੋਮ ਵਰਕ ਸ਼ੁਰੂ ਕੀਤੇ ਹੋਏ ਹਨ ਤਾਂ ਕਿ ਪੰਜਾਬ ਦੇ ਅੰਦਰ ਐਸੀ ਕੋਈ ਵੀ ਜਗ੍ਹਾ ਨਾ ਹੋਵੇ ਜਿਥੇ ਕਿ ਸਿਹਤ ਸਹੂਲਤਾਂ ਮੁਹੱਈਆ ਨਾ ਕਰਵਾਈਆਂ ਜਾ ਸਕਣ। ਰਾਜ ਵਿੱਚ ਹਰੇਕ ਨੂੰ ਸਿਹਤ ਸਹੂਲਤਾਂ ਪ੍ਰਦਾਨ ਕਰਨ ਦੇ ਵਾਸਤੇ ਹੀ ਮੌਜੂਦਾ ਸਰਕਾਰ ਨੇ ਇਸੇ ਸਾਲ ਦੌਰਾਨ 414 ਡਾਕਟਰ ਭਰਤੀ ਕੀਤੇ ਹਨ ਅਤੇ, ਚੇਅਰਮੈਨ ਸਾਹਿਬ, 200 ਡਾਕਟਰ ਹੋਰ ਭਰਤੀ ਕੀਤੇ ਜਾ ਰਹੇ ਹਨ ਤਾਂ ਕਿ ਜੋ ਸਾਡੀਆਂ ਨਵੀਆਂ ਡਿਸਪੈਂਸਰੀਆਂ, ਹਸਪਤਾਲ ਪਿੰਡਾਂ ਦੇ ਵਿੱਚ ਬਣ ਰਹੇ ਹਨ, ਉਥੇ ਡਾਕਟਰਾਂ ਦੀ ਕਮੀ ਨਾ ਹੋਵੇ ਅਤੇ ਜਿਹੜੇ ਗਰੀਬ ਲੋਕ ਪਿੰਡਾਂ ਵਿੱਚ ਰਹਿੰਦੇ ਹਨ, ਸ਼ਹਿਰਾਂ ਤੋਂ ਦੂਰ ਰਹਿੰਦੇ ਹਨ, ਜਿਨ੍ਹਾਂ ਨੂੰ ਆਉਣ ਜਾਣ ਦੀ ਸੁਵਿਧਾ ਨਹੀਂ ਅਤੇ ਟਾਈਮ ਵੀ ਲਗਦਾ ਹੈ, ਉਨ੍ਹਾਂ ਡਾਕਟਰਾਂ ਨੂੰ ਪਿੰਡਾਂ ਵਿੱਚ ਭੇਜ ਕੇ ਉਨ੍ਹਾਂ ਲੋਕਾਂ ਨੂੰ ਉਥੇ ਹੀ ਡਾਕਟਰੀ ਸਹੂਲਤ ਮੁਹੱਈਆ ਕੀਤੀ ਜਾ ਸਕੇ।

ਸ੍ਰੀ ਸਭਾਪਤੀ: ਸਮਾਪਤ ਕਰੋ ਜੀ।

**ਸ੍ਰੀ ਮਲਕੀਤ ਸਿੰਘ ਬੀਰਮੀ**: ਸੋ, ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸਾਡੀ ਸਰਕਾਰ ਦੀ ਬਹੁਤ ਵੱਡੀ ਪ੍ਰਾਪਤੀ ਹੈ। ਇਸੇ ਤਰ੍ਹਾਂ ਹੀ ਪੰਜਾਬ ਦੇ ਅੰਦਰ ਬਹੁਤ ਸਾਰੀਆਂ ਚਲਦੀਆਂ ਫਿਰਦੀਆਂ ਡਿਸਪੈਂਸਰੀਆਂ ਕਾਇਮ ਕੀਤੀਆਂ ਗਈਆਂ ਹਨ ਜਿਹੜੀਆਂ ਪਿੰਡਾਂ ਵਿੱਚ, ਸ਼ਹਿਰਾਂ ਵਿੱਚ ਜਾ ਕੇ, ਜਿੱਥੇ ਕੋਈ ਡਿਸਪੈਂਸਰੀ ਨਹੀਂ, ਇਹ ਸਹੂਲਤਾਂ ਮੁਹੱਈਆ ਕਰਨਗੀਆਂ।

ਚੇਅਰਮੈਨ ਸਾਹਿਬ, ਮੈਂ ਬੋਲਣਾ ਤਾਂ ਹੋਰ ਵੀ ਚਾਹੁੰਦਾ ਸੀ ਪਰ ਤੁਹਾਡਾ ਹੁਕਮ ਹੈ, ਇਸ ਹਾਊਸ ਦੀ ਮਰਿਆਦਾ ਨੂੰ ਦੇਖਦੇ ਹੋਏ, ਤੁਹਾਡੇ ਹੁਕਮ ਦੀ ਪਾਲਣਾ ਕਰਦੇ ਹੋਏ ਮੈਂ ਕਹਿਣਾ ਚਾਹਾਂਗਾ ਕਿ ਅੱਜ ਜੋ ਡੀਮਾਂਡਾਂ ਰੱਖੀਆਂ ਗਈਆਂ ਹਨ, ਮੈਂ ਉਨ੍ਹਾਂ ਦੇ ਨਾਲ ਬਿਲਕੁਲ ਸਹਿਮਤ ਹਾਂ ਅਤੇ ਉਨ੍ਹਾਂ ਦੀ ਪੂਰੀ ਪ੍ਰੌੜਤਾ ਕਰਦਾ ਹਾਂ। ਇੰਨਾ ਕਹਿ ਕੇ ਕਿ ਇਨ੍ਹਾਂ ਨੂੰ ਪਾਸ ਕਰਵਾਇਆ ਜਾਵੇ, ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ।

**ਸ੍ਰੀ ਸਭਾਪਤੀ:** ਸ੍ਰੀਮਤੀ ਵਿਮਲਾ ਡਾਂਗ।

**ਸ੍ਰੀਮਤੀ ਵਿਮਲਾ ਡਾਂਗ:** ਚੇਅਰਮੈਨ ਸਾਹਿਬ, ਪਹਿਲਾਂ ਕਾਮਰੇਡ ਗੁਰਨਾਮ ਸਿੰਘ ਜੀ ਨੇ ਬੋਲਣਾ ਹੈ ਅਤੇ ਮੇਰਾ ਸਬਜੈਕਟ ਹੈਲਥ ਐਂਡ ਫੈਮਿਲੀ ਵੈਲਫੇਅਰ ਹੈ। ਪਹਿਲਾਂ ਕਾਮਰੇਡ ਗੁਰਨਾਮ ਸਿੰਘ ਜੀ ਨੂੰ ਬੋਲਣ ਲਈ ਕਿਹਾ ਜਾਵੇਗਾ।

**ਸ੍ਰੀ ਸਭਾਪਤੀ:** ਕਾਮਰੇਡ ਗੁਰਨਾਮ ਸਿੰਘ ਜੀ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ (ਸ੍ਰੀ ਹਰਗੋਬਿੰਦਪੁਰ):** ਚੇਅਰਮੈਨ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਇਸ ਪਵਿੱਤਰ ਸਦਨ ਵਿੱਚ ਇਸ ਡੀਮਾਂਡ ਤੇ ਜਿਹੜੀ ਪੇਂਡੂ ਵਿਕਾਸ ਅਤੇ ਪੰਚਾਇਤਾਂ ਨਾਲ ਸਬੰਧਤ ਹੈ, ਮੈਨੂੰ ਬੋਲਣ ਦਾ ਸਮਾਂ ਦਿਤਾ ਹੈ। ਚੇਅਰਮੈਨ ਸਾਹਿਬ, ਮੈਂ ਇਹ ਸਮਝਦਾ ਹਾਂ ਕਿ ਕਿਸੇ ਮੁਲਕ ਦੇ ਅੰਦਰ ਜਿਹੜੀ ਲੋਕਤੰਤਰ ਸਰਕਾਰ ਹੁੰਦੀ ਹੈ, ਜਿਹੜੀ ਲੋਕਾਂ ਲਈ ਚੁਣੀ ਜਾਂਦੀ ਹੈ, ਜਿਸ ਨੂੰ ਲੋਕਾਂ ਨੇ ਚੁਣਿਆ ਹੈ, ਅਗਰ ਉਸ ਦੀ ਬੁਨਿਆਦ ਪੱਕੀ ਨਹੀਂ ਹੈ ਤਾਂ ਫਿਰ ਇਹ ਸਮਝਿਆ ਜਾਂਦਾ ਹੈ ਕਿ ਜਮਹੂਰੀਅਤ ਦੇ ਇਸ ਮਹਿਲ ਦੀ ਵੀ ਉਮਰ ਲੰਮੀ ਨਹੀਂ ਹੋ ਸਕਦੀ। ਇਸ ਲਈ ਮੈਂ ਸਮਝਦਾ ਹਾਂ ਕਿ ਕਿਸੇ ਮੁਲਕ ਦੇ ਅੰਦਰ ਕਿਸੇ ਜਮਹੂਰੀਅਤ ਦੇ ਪਤਨ ਲਈ ਲੋਕਾਂ ਦਾ ਅਰਥ-ਚਾਰਾ ਕੰਮ ਕਰਦਾ ਹੈ। ਅੱਜ ਹਿੰਦੁਸਤਾਨ ਦੇ ਅੰਦਰ ਵੀ, ਪੰਜਾਬ ਦੇ ਅੰਦਰ ਵੀ ਜਿਹੜਾ ਸਾਡਾ ਅਰਥ-ਚਾਰਾ ਹੈ ਇਸ ਵਿਚ 70 ਪ੍ਰਤੀਸ਼ਤ ਲੋਕ ਪੇਂਡੂ ਜ਼ਿੰਦਗੀ ਨਾਲ ਸਬੰਧ ਰੱਖਦੇ ਹਨ ਜਿਨ੍ਹਾਂ ਵਿੱਚ ਬਹੁਤ ਸਾਰੇ ਕਿਸਾਨ ਅਤੇ ਮਜ਼ਦੂਰ ਹਨ ਇਸੇ ਕਰਕੇ ਸਾਡੇ ਸਮਾਜ ਦੇ ਅੰਦਰ ਸਾਡੀ ਜਮਹੂਰੀਅਤ ਨੂੰ ਪ੍ਰਚੱਲਤ ਕਰਨ, ਵਧਾਉਣ ਔਰ ਲੋਕਾਂ ਤੱਕ ਪਹੁੰਚਾਉਣ ਲਈ ਇਹ ਜ਼ਰੂਰੀ ਹੈ ਕਿ ਪੰਚਾਇਤਾਂ, ਜੋ ਸਾਡੀ ਬੁਨਿਆਦ ਹਨ, ਨੂੰ ਮਜ਼ਬੂਤ ਕੀਤਾ ਜਾਵੇ। ਮੈਂ ਸਮਝਦਾ ਹਾਂ ਕਿ ਸੰਵਿਧਾਨ ਵਿਚ ਜਿਹੜੀ 72ਵੀਂ ਔਰ 73ਵੀਂ ਸੋਧ ਕਰਕੇ ਪੰਚਾਇਤਾਂ ਨੂੰ ਵੱਧ ਅਧਿਕਾਰ ਦਿਤੇ ਗਏ ਹਨ ਜਿਸ ਦੇ ਅੰਦਰ ਰੀਜ਼ਰਵੇਸ਼ਨ ਕਰਕੇ ਅਨੁਸੂਚਿਤ ਜਾਤੀਆਂ, ਪਛੜੀਆਂ ਸ਼ਰੇਣੀਆਂ ਔਰ ਔਰਤਾਂ ਨੂੰ ਨੁਮਾਇੰਦਗੀ ਦਿੱਤੀ ਗਈ ਹੈ ਇਹ ਇਕ ਸ਼ਲਾਘਾਯੋਗ ਕਦਮ ਹੈ ਜਿਸ ਨਾਲ ਲੋਕਤੰਤਰ ਦੀ ਬਹਾਲੀ ਹੋਵੇਗੀ ਅਤੇ ਮਜ਼ਬੂਤੀ ਹੋਵੇਗੀ। ਲੇਕਿਨ ਮੈਂ ਸਮਝਦਾ ਹਾਂ ਕਿ ਇਸ ਗੱਲ ਨੂੰ ਜੇਕਰ ਉਛਾਲ ਕੇ ਪੇਸ਼ ਕੀਤਾ ਜਾਵੇ ਕਿ ਹਿੰਦੁਸਤਾਨ ਦੇ ਅੰਦਰ ਜਾਂ ਪੰਜਾਬ ਦੇ ਅੰਦਰ ਅਮਨ ਕੇਵਲ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਹੀ ਕੀਤਾ ਹੈ ਤਾਂ ਇਹ ਠੀਕ ਨਹੀਂ ਹੈ।

[ਕਾਮਰੇਡ ਗੁਰਨਾਮ ਸਿੰਘ ਧੀਰੋਵਾਲ]

ਇਹ ਜਿਹੜੀ ਜਮਹੂਰੀਅਤ ਦੀ ਬੁਨਿਆਦ ਹੈ, ਇਸ ਨੂੰ ਮਜ਼ਬੂਤ ਕਰਨ ਲਈ ਹਿੰਦੁਸਤਾਨ ਦੇ ਕਰੋੜਾਂ ਲੋਕਾਂ ਨੇ ਅਤੇ ਪੰਜਾਬ ਦੇ ਕਰੋੜਾਂ ਲੋਕਾਂ ਨੇ ਹਿੱਸਾ ਪਾ ਕੇ ਸਰਦਾਰ ਬੇਅੰਤ ਸਿੰਘ ਨੂੰ ਮੁੱਖ ਮੰਤਰੀ ਬਣਾਇਆ । ਅੱਜ ਅਸੀਂ ਉਨ੍ਹਾਂ ਲੋਕਾਂ ਨੂੰ ਕਿਉਂ ਭੁੱਲਦੇ ਹਾਂ, ਉਨ੍ਹਾਂ ਕਿਰਤੀਆਂ ਨੂੰ ਕਿਉਂ ਭੁੱਲਦੇ ਹਾਂ, ਉਨ੍ਹਾਂ ਬੁੱਧੀਜੀਵੀਆਂ ਨੂੰ ਕਿਉਂ ਭੁੱਲਦੇ ਹਾਂ, ਉਨ੍ਹਾਂ ਕਰਮਚਾਰੀਆਂ ਨੂੰ ਕਿਉਂ ਭੁੱਲਦੇ ਹਾਂ ਜਿਨ੍ਹਾਂ ਨੇ ਆਪਣੀਆਂ ਜਾਨਾਂ ਤਲੀ ਤੇ ਰੱਖ ਕੇ, ਮੈਂ ਉਸ ਦਿਨ ਵੀ ਗੱਲ ਕੀਤੀ ਸੀ, ਇਸ ਵਿਚ ਆਪਣਾ ਯੋਗਦਾਨ ਪਾਇਆ। ਉਹ ਦੇਸ਼ ਭਗਤ ਜੋ ਪੁਲਿਸ ਅੰਦਰ ਹਨ ਜਿਨ੍ਹਾਂ ਤੇ ਪਰਿਵਾਰਾਂ ਦੇ ਪਰਿਵਾਰ ਮਾਰ ਦਿੱਤੇ ਗਏ, ਸ਼ਹੀਦ ਕਰ ਦਿੱਤੇ ਗਏ, ਉਨ੍ਹਾਂ ਦਾ ਇੱਕ ਵਾਰ ਵੀ ਨਾਂ ਨਾ ਲਿਆ ਜਾਵੇ. ਇਹ ਅਫਸੋਸ ਦੀ ਗਲ ਹੈ। ਮੈਨੂੰ ਅਫਸੋਸ ਹੈ ਕਿ ਇੱਕ ਗੱਲ ਬਾਰ ਬਾਰ ਕੀਤੀ ਜਾਂਦੀ ਹੈ । ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਦੇ ਨੋਟਿਸ ਵਿਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਇੰਨੀ ਸ਼ਲਾਘਾ ਜੋ ਹਰ ਵੇਲੇ ਕੀਤੀ ਜਾਂਦੀ ਹੈ, ਇੰਨੀ ਗੈਰ ਵਾਜਬ ਉਪਮਾ ਜਿਹੜੀ ਇਸ ਪਵਿੱਤਰ ਸਦਨ ਵਿਚ ਕੀਤੀ ਜਾਂਦੀ ਹੈ, ਮੈਂ ਸਮਝਦਾ ਹਾਂ ਕਿ ਉਸ ਤੋਂ ਸੰਕੋਚ ਕੀਤਾ ਜਾਵੇ ਔਰ ਤੁਹਾਨੂੰ ਆਪਣੀ ਪਾਰਟੀ ਦੀ ਮੀਟਿੰਗ ਕਰਕੇ, ਇਸ ਗੱਲ ਤੇ ਵਿਚਾਰ-ਵਟਾਂਦਰਾ ਕਰਨਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਇਸ ਗੱਲ ਵੱਲ ਸੋਚਣਾ ਚਾਹੀਦਾ ਹੈ ਔਰ ਇਮਾਨਦਾਰੀ ਨਾਲ ਔਰ ਦਰੁਸਤ ਤਰੀਕੇ ਨਾਲ ਸੋਚਣਾ ਚਾਹੀਦਾ ਹੈ। ਅੱਤਵਾਦ ਦਾ ਨਾਂ ਲੈ ਕੇ ਮੁੱਖ ਮੰਤਰੀ ਦੀ ਜ਼ਿਆਦਾ ਕਿਸਮ ਦੀ ਉਪਮਾ ਕਰਕੇ ਜੋ ਲੋਕ ਵਜ਼ੀਰੀਆਂ ਦਾ ਖਿਆਲ ਲੈ ਕੇ ਘੁੰਮਦੇ ਹਨ, ਅਜਿਹਾ ਨਹੀਂ ਹੋਣਾ ਚਾਹੀਦਾ । ਮੈਂ ਜ਼ਿਆਦਾ ਸਮਾਂ ਇਸ ਗੱਲ ਵੱਲ ਨਾ ਲਗਾਉਂਦਾ ਹੋਇਆ ਦੂਸਰੇ ਪਾਸੇ ਆਉਣਾ ਚਾਹੁੰਦਾ ਹਾਂ। ਇਥੇ ਉੱਨਤ ਗਰਾਮ ਸਕੀਮ ਦੀ ਗੱਲ ਕੀਤੀ ਗਈ ਹੈ ਜਾਂ ਦੂਸਰੀਆਂ ਸਕੀਮਾਂ ਦੀ ਗੱਲ ਕੀਤੀ ਗਈ ਹੈ। ਮੇਰੇ ਕਈ ਵੀਰ ਇਸ ਤੇ ਬੋਲੇ, ਮਾਨਯੋਗ ਮੈਂਬਰ ਸਾਹਿਬਾਨ ਬੋਲੇ, ਉਨ੍ਹਾਂ ਅੰਕੜੇ ਦੱਸੇ ਕਿ 1983 ਵਿਚ ਇੰਨਾ ਪੈਸਾ ਰੱਖਿਆ, 1985 ਵਿਚ ਇੰਨਾ, 1990 ਵਿਚ ਇਨ੍ਹਾਂ ਅਤੇ 1993 ਵਿਚ ਇਸ ਲਈ ਇੰਨਾ ਪੈਸਾ ਸੀ। ਇਹ ਜਿਹੜੀਆਂ ਫਿਗਰਾਂ ਇਨ੍ਹਾਂ ਦਿੱਤੀਆਂ ਹਨ, ਇਹ ਬਹੁਤੀਆਂ ਰਿਲਾਇਬਲ ਫਿਗਰਾਂ ਨਹੀਂ ਹਨ। ਮੈਂ ਇਸ ਕਰਕੇ ਇਨ੍ਹਾਂ ਵੱਲ ਬਹੁਤੀ ਤਵੱਜੋ ਨਾ ਦਿੰਦਾ ਹੋਇਆ, ਇੱਕ ਗੱਲ ਕਹਿੰਦਾ ਹਾਂ ਕਿ ਜਿਸ ਪੰਚਾਇਤੀ ਰਾਜ ਨੂੰ ਇਹ ਮਜ਼ਬੂਤ ਕਰਨ ਅਤੇ ਵਿਕਸਤ ਕਰਨ ਦੀ ਗੱਲ ਕਰਦੇ ਹਨ, ਉਸ ਦੀਆਂ ਕਮਜ਼ੋਰੀਆਂ ਅਤੇ ਤਰੁੱਟੀਆਂ ਵੱਲ ਵੀ ਸਾਨੂੰ ਧਿਆਨ ਦੇਣਾ ਚਾਹੀਦਾ ਹੈ। ਇਹ ਦੇਖਣਾ ਚਾਹੀਦਾ ਹੈ ਕਿ ਉਸ ਦੀ ਇੰਪਲੀਮੈਂਨਟੇਸ਼ਨ ਕਿਸ ਤਰ੍ਹਾਂ ਹੋਣੀ ਹੈ ਅਤੇ ਉਸ ਦੀਆਂ ਕਮਜ਼ੋਰੀਆਂ ਨੂੰ ਦੂਰ ਕਿਵੇਂ ਕਰਨਾ ਚਾਹੀਦਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜ਼ਿਲਿਆਂ ਵਿਚ ਪਲਾਨਿੰਗ ਬੋਰਡ ਬਣੇ ਹਨ ਪਰ ਉਨ੍ਹਾਂ ਦੀ ਯੋਜਨਾਬੰਦੀ ਠੀਕ ਨਹੀਂ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਸਪਸ਼ਟ ਤੌਰ ਤੇ ਕਹਿਣਾ ਚਾਹੁੰਦਾ ਹਾਂ ਕਿ ਪੈਸੇ ਦੀ ਗਲਤ ਐਲੋਕੇਸ਼ਨ ਹੋ ਰਹੀ ਹੈ ਔਰ ਮੈਂ ਸਰਕਾਰੀ ਬੈਂਚਾਂ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਇਸ ਦਾ ਅੱਧਾ ਹਿੱਸਾ ਜਿਹੜਾ ਡਿਵੈਲਪਮੈਂਟ ਦੇ ਕੰਮਾਂ ਵਾਸਤੇ ਜਾਣਾ ਹੁੰਦਾ ਹੈ, ਉਹ ਚੰਡੀਗੜ੍ਹ ਵਿਚ ਰੱਖ ਲਿਆ ਜਾਂਦਾ ਹੈ ਔਰ ਉਹ ਪੈਸਾ ਕਿਸੇ ਵਜ਼ੀਰ ਦੇ ਦੌਰੇ ਦੇ ਨਾਂ ਤੇ, ਕਿਸੇ ਸੀ.ਐਮ. ਦੇ ਦੌਰੇ ਦੇ ਨਾਂ ਤੇ ਖਰਚ ਕੀਤਾ ਜਾਂਦਾ ਹੈ। ਇਸ ਪੈਸੇ ਦੇ ਨਾਲ ਆਪਣੇ ਨੇੜਲੇ ਹਲਕਿਆਂ ਵਿਚ ਰਵਾਇਤੀ ਤੌਰ ਤੇ

ਸਖਸ਼ੀਅਤਾਂ ਉਸਾਰੀਆਂ ਜਾਂਦੀਆਂ ਹਨ ਇਹ ਪੈਸਾ ਕਿਸ ਤਰ੍ਹਾਂ ਚੰਡੀਗੜ੍ਹ ਤੋਂ ਥੱਲੇ ਜਾਂਦਾ ਹੈ ਔਰ ਉਸ ਦੀ ਵੰਡ ਕਿਸ ਤਰੀਕੇ ਨਾਲ ਹੁੰਦੀ ਹੈ, ਮੈਂ ਉਸ ਦੀ ਤਫਸੀਲ ਵਿਚ ਨਹੀਂ ਜਾਣਾ ਚਾਹੁੰਦਾ ਪੇਂਡੂ ਵਿਕਾਸ ਮੰਤਰੀ ਮਾਸਟਰ ਜਾਗੀਰ ਸਿੰਘ ਜੀ ਬੈਠੇ ਹਨ, ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾਂ ਹਾਂ ਕਿ ਡਿਸਟ੍ਰਿਕਟਾਂ ਵਿਚ ਜਿਹੜੀ ਪੈਸੇ ਦੀ ਐਲੋਕੇਸ਼ਨ ਹੈ, ਉਹ ਬਲਾਕ ਵਾਈਜ਼ ਆਬਾਦੀ ਦੇ ਹਿਸਾਬ ਨਾਲ ਹੋਣੀ ਚਾਹੀਦੀ ਹੈ ਕਿ ਜਿਹੜੀਆਂ ਡਿਸਪੈਂਸਰੀਆਂ ਬਣੀਆਂ ਹਨ, ਕਿਹੜੀਆਂ ਕਿਹੜੀਆਂ ਸੜਕਾਂ ਬਣਨੀਆਂ ਹਨ, ਕਿਨ੍ਹਾਂ ਦੀ ਰਿਪੇਅਰ ਹੋਣੀ ਚਾਹੀਦੀ ਹੈ। ਉਹ ਐਲੋਕੇਸ਼ਨ ਬਲਾਕਵਾਈਜ਼ ਹੋਣੀ ਚਾਹੀਦੀ ਹੈ ਅਤੇ ਡਿਸਟ੍ਰਿਕਟ ਪਲਾਨਿੰਗ ਬੋਰਡ ਨੂੰ ਉਥੇ ਮੀਟਿੰਗ ਵਿਚ ਹੀ ਇਹ ਚੀਜ਼ ਕਰਨੀ ਚਾਹੀਦੀ ਹੈ ਲੇਕਿਨ ਬੜੇ ਅਫਸੋਸ ਦੀ ਗੱਲ ਹੈ ਕਿ ਜਦੋਂ ਮੀਟਿੰਗਾਂ ਹੁੰਦੀਆਂ ਹਨ ਤਾਂ ਕਹਿੰਦੇ ਹਨ ਕਿ ਲਿਸਟ ਦੇ ਦਿਓ। ਜਿਹੜੇ ਮਾਨਯੋਗ ਮੈਂਬਰ ਪਲਾਨਿੰਗ ਬੋਰਡ ਦੇ ਮੈਂਬਰ ਹਨ, ਉਨ੍ਹਾਂ ਦੇ ਨੋਟਿਸ ਵਿਚ ਹੋਵੇ ਕਿ ਸੜਕਾਂ ਸਕੂਲਾਂ ਹਸਪਤਾਲਾਂ ਆਦਿ ਸਕੀਮਾਂ ਬਲਾਕ-ਵਾਈਜ਼ ਲਈ ਕਿੰਨਾ ਫੰਡ ਹੈ, ਡਿਸਕਰੀਸ਼ਨਰੀ ਫੰਡ ਕਿੰਨਾ ਹੈ ਅਤੇ ਚੰਡੀਗੜ੍ਹ ਵਾਸਤੇ ਕਿੰਨਾ ਫੰਡ ਰੱਖ ਲਿਆ ਹੈ।

ਚੇਅਰਮੈਨ ਸਾਹਿਬ, ਮੈਂ ਤੁਹਾਡੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਰੂਲਿੰਗ ਪਾਰਟੀ ਦੀ ਮੈਜਾਰਿਟੀ ਪਹਿਲਾਂ 85 ਦੀ ਸੀ। 85 ਤੋਂ ਬਾਅਦ 6—7 ਹੋਰ ਜੋੜ ਲਏ, ਅੱਜ ਇਹ ਗਿਣਤੀ 92 ਹੋ ਗਈ ਹੈ। ਅੱਜ 92 ਦੀ ਗਿਣਤੀ ਹੋਣ ਨਾਲ ਵੀ ਇਹ ਸੰਤੁਸ਼ਟ ਨਹੀਂ। 92 ਦੀ ਗਿਣਤੀ ਜ਼ਿੰਦਗੀ ਭਰ, ਸਿਆਸੀ ਜ਼ਿੰਦਗੀ ਵਿੱਚ ਰੂਲਿੰਗ ਪਾਰਟੀ ਦੀ ਕਦੇ ਵੀ ਨਹੀਂ ਹੋਣੀ। ਭਾਵੇਂ 10 ਵਾਰੀ ਮੁੜ ਕੇ ਇਲੈਕਸ਼ਨਾਂ ਹੋ ਜਾਣ। ਲੇਕਿਨ ਇਹ ਠੀਕ ਹੈ ਕਿ ਵਿਧਾਨਕਾਰ ਹੀ ਪ੍ਰਾਇਰਟੀ ਫਿਕਸ ਕਰਦੇ ਹਨ। ਪ੍ਰਾਇਰਟੀ ਫਿਕਸ ਕਰਨ ਲਈ ਸਰਕਾਰੀ ਪਾਰਟੀ ਦੇ ਇਹ 92 ਬੰਦੇ ਹਨ। ਇਹ ਪ੍ਰਾਇਰਟੀ ਫਿਕਸ ਕਰਦੇ ਹਨ। ਇਸ ਲਈ ਸਾਨੂੰ ਵੀ ਰਿਆਇਤ ਪ੍ਰਾਪਤ ਹੋ ਜਾਂਦੀ ਹੈ ਕਿ ਲੋਕਾਂ ਲਈ ਗਰਾਂਟਾਂ ਰੱਖੀਆਂ ਜਾਣ। 92 ਦੀ ਮੈਜਾਰਿਟੀ ਹੋਣ ਦੇ ਬਾਵਜੂਦ ਵੀ ਇਨ੍ਹਾਂ ਦੀ ਸੰਤੁਸ਼ਟੀ ਨਾ ਹੋਵੇ, ਪਲੈਨਿੰਗ ਬੋਰਡ ਦੀਆਂ ਮੀਟਿੰਗਾਂ ਵਿੱਚ ਪੈਸਾ ਤਕਸੀਮ ਹੁੰਦਾ ਹੋਵੇ, ਪੈਸਾ ਤਕਸੀਮ ਕਰਨ ਤੋਂ ਪਿਛੋਂ ਚੈੱਕ ਵੰਡੇ ਜਾਣ, ਪਬਲਿਕ ਮੀਟਿੰਗ ਕੀਤੀਆਂ ਜਾਣ, ਉਨ੍ਹਾਂ ਪਬਲਿਕ ਮੀਟਿੰਗਾਂ ਦੇ ਅੰਦਰ ਜਿਨ੍ਹਾਂ ਲੋਕਾਂ ਦੀਆਂ ਆਪੋਜੀਸ਼ਨ ਦੇ ਮੁਕਾਬਲੇ ਉਤੇ ਜ਼ਮਾਨਤਾਂ ਜ਼ਬਤ ਹੋ ਚੁੱਕੀਆਂ ਹੋਣ ਉਨ੍ਹਾਂ ਨੂੰ ਮੀਟਿੰਗਾਂ ਵਿੱਚ ਸੱਦ ਕੇ ਸਨਮਾਨਿਤ ਕੀਤਾ ਜਾਵੇ, ਉਨ੍ਹਾਂ ਦੇ ਮੱਥਿਆਂ ਉਤੇ ਟਿੱਕੇ ਲਾਏ ਜਾਣ। ਇਹ ਠੀਕ ਨਹੀਂ ਹੈ। ਚੈੱਕ ਵੰਡਣ ਵਾਲੀਆਂ ਪਬਲਿਕ ਮੀਟਿੰਗਾਂ ਵਿੱਚ ਕਾਂਗਰਸੀ, ਕਮਿ-ਊਨਿਸਟ, ਅਕਾਲੀ ਅਤੇ ਬੀ.ਜੇ.ਪੀ ਆਦਿ ਦੇ ਮਤ ਰੱਖਣ ਵਾਲੇ ਸਾਰੇ ਲੋਕ ਸਾਂਝੇ ਫੰਕਸ਼ਨ ਵਿੱਚ ਆਉਂਦੇ ਹਨ, ਉਸ ਫੰਕਸ਼ਨ ਨੂੰ ਕਿਸੇ ਪੁਲੀਟੀਕਲ ਪਾਰਟੀ ਦੀ ਸ਼ੋਅ ਨਹੀਂ ਬਣਾਉਣਾ ਚਾਹੀਦਾ ਕਿਉਂਕਿ ਉਸ ਉਤੇ ਸਾਰਕਾਰੀ ਖਜ਼ਾਨੇ ਵਿਚੋਂ ਪੈਸਾ ਖਰਚ ਹੁੰਦਾ ਹੈ। ਅਸੀਂ ਉਨ੍ਹਾਂ ਫੰਕਸ਼ਨਾਂ ਵਿੱਚ ਰੂਲਿੰਗ ਪਾਰਟੀ ਦਾ ਨਾਹਰਾ ਲਾਈਏ, ਹਾਰੇ ਹੋਏ ਬੰਦੇ ਜਿਨ੍ਹਾਂ ਦੀਆਂ ਜ਼ਮਾਨਤਾਂ ਜ਼ਬਤ ਹੋਈਆਂ ਉਨ੍ਹਾਂ ਦੇ ਡਰਾਈਵਰਾਂ ਨੂੰ ਸਟੇਜ ਸੈਕਟਰੀ ....

**ਸ਼੍ਰੀ ਸਭਾਪਤੀ:** ਕਾਮਰੇਡ ਗੁਰਨਾਮ ਸਿੰਘ ਜੀ, ਡਿਮਾਂਡਜ਼ ਤੇ ਬੋਲੋ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ:** ਚੇਅਰਮੈਨ ਸਾਹਿਬ, ਮੈਂ ਮਿਸਾਲ ਦੇ ਸਕਦਾ ਹਾਂ, ਮੈਂ ਇਸ ਕਰਕੇ ਗੱਲ ਕਰਦਾ ਹਾਂ ਕਿ 92 ਦੀ ਮੈਜਾਰਿਟੀ ਹੋਣ ਦੇ ਬਾਵਜੂਦ ਪਬਲਿਕ ਫੰਕਸ਼ਨ ਕਰਕੇ ਚੈੱਕ ਵੰਡਣ ਵੇਲੇ ਉਸ ਹਲਕੇ ਦੇ ਐਮ.ਐਲ ਏ. ਨੂੰ ਜਿਸ ਨੂੰ ਲੈਟਰ ਭੇਜ ਕੇ ਸੱਦਿਆ ਹੋਵੇ, ਟਾਈਮ ਦੇਣ ਲੱਗਿਆਂ ਹਿਚਕਚਾਹਟ ਵਰਤੀ ਜਾਂਦੀ ਹੈ ਚੇਅਰਮੈਨ ਸਾਹਿਬ, ਉਹ ਸਾਧਾਰਣ ਬੰਦਾ ਪਲੈਨਿੰਗ ਬੋਰਡ ਦੇ ਚੇਅਰਮੈਨ ਦੇ ਮੂੰਹ ਵੱਲ ਦੇਖੇ ਕਿ ਟਾਈਮ ਦੇਣਾ ਹੈ ਕਿ ਨਹੀਂ, ਬੋਲਣਾ ਹੈ ਕਿ ਨਹੀਂ। ਇਥੇ ਸਾਡੇ ਵਿਕਾਸ ਮੰਤਰੀ ਜੀ ਬੈਠੇ ਹਨ, ਮੈਨੂੰ ਇਸ ਕਰਕੇ ਗੱਲ ਕਰਨ ਦੀ ਜ਼ਰੂਰਤ ਹੋਈ ਹੈ, ਮੈਂ ਚੇਅਰਮੈਨ ਸਾਹਿਬ.. .. ......

**ਸ਼੍ਰੀ ਕ੍ਰਿਸ਼ਨ ਕੁਮਾਰ ਕੌਸ਼ਲ:** ** ** **

**Mr. Chairman** : This is no Point of Order.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ:** ਚੇਅਰਮੈਨ ਸਾਹਿਬ, ਉਹੀ ਗੱਲ.. . . ... ...

**ਸ਼੍ਰੀ ਸਭਾਪਤੀ :** ਗੁਰਨਾਮ ਸਿੰਘ ਜੀ, ਡਿਮਾਂਡਜ਼ ਤੇ ਬੋਲੋ। ਜਿਹੜਾ ਸਹੀ ਮੁੱਦਾ ਹੈ ਉਸ ਉਤੇ ਬੋਲੋ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ:** ਮੈਂ ਸਹੀ ਮੱਦੇ ਉਤੇ ਹੀ ਬੋਲਦਾ ਹਾਂ ਜੀ। ਡਿਵੈਲਪਮੈਂਟ ਦਾ ਕੰਮ ਕਰਨਾ ਹੈ ਤਾਂ ਇਸ ਨੂੰ ਇੰਪਲੀਮੈਂਟ ਵੀ ਕਰਨਾ ਹੈ। ਇਸ ਕਿਸਮ ਦੇ ਜੋ ਫੰਕਸ਼ਨ ਹੁੰਦੇ ਹਨ, ਉਨ੍ਹਾਂ ਨੂੰ ਪੁਲੀਟੀਕਲ ਪਾਰਟੀਆਂ ਆਪਣੇ ਇੰਟਰੈਸਟ ਲਈ ਵਰਤਣ, ਇਹ ਗਲਤ ਗੱਲ ਹੈ। ਮੈਂ ਕੋਈ ਗਲਤ ਗੱਲ ਨਹੀਂ ਕਰ ਰਿਹਾ, ਮੈਂ ਦਰੁੱਸਤ ਗੱਲ ਕਰ ਰਿਹਾ ਹਾਂ। ਇਹ ਇੱਕ ਮਜ਼ਾਕ ਹੈ। ਚੇਅਰਮੈਨ ਸਾਹਿਬ, ਜਦੋਂ ਲੋਕਾਂ ਨੇ ਮੇਰੇ ਨਾਂ ਦੇ ਨਾਹਰੇ ਮਾਰੇ, ਮੈਂ ਇਹ ਬੰਦ ਕਰਵਾ ਦਿੱਤੇ। ਮੇਰੇ ਬੰਦ ਕਰਵਾਉਣ ਦੇ ਬਾਵਜੂਦ ਮੇਰੇ ਵਿਰੋਧੀ ਲੋਕ ਨਹੀਂ ਰੁਕੇ। ਮੈਨੂੰ ਟਾਈਮ ਨਹੀਂ ਦਿੱਤਾ। ਲੇਕਿਨ ਮੈਂ ਆਪਣੀ ਹਿੰਮਤ ਨਾਲ ਉਠ ਕੇ ਟਾਈਮ ਲਿਆ। ਉਹ ਫੰਕਸ਼ਨ ਕਾਮਨ ਕਾਜ਼ ਲਈ ਸੀ। ਲੋਕਾਂ ਦਾ ਪੈਸ਼ਾ ਸੀ ਔਰ ਖਜ਼ਾਨੇ ਵਿਚੋਂ ਲੋਕਾਂ ਦਾ ਪੈਸਾ ਲਗਣਾ ਸੀ, ਇਸ ਕਰਕੇ ਮੇਰਾ ਰਾਈਟ ਬਣਦਾ ਸੀ ਔਰ ਮੈਂ ਆਪਣੇ ਰਾਈਟ ਦੇ ਮੁਤਾਬਿਕ ਉਥੇ ਬੋਲਿਆ ਸੀ। ਕਿਉਂ ਨਾ ਬੋਲਦਾ? ਇਹ ਮੇਰਾ ਰਾਈਟ ਸੀ। ਸਨਮਾਨ ਦੇ ਤੌਰ ਤੇ ਇਕ ਹਲਕੇ ਦਾ ਐਮ.ਐਲ.ਏ. ਉਥੇ ਗਿਆ ਸੀ ਉਹ ਇਕ ਸਾਂਝਾ ਫੰਕਸ਼ਨ ਸੀ। ਮੈਂ ਵੀ ਉਥੇ ਹਾਰ ਜ਼ਰੂਰ ਪਾਇਆ ਸੀ। ਮੈਂ ਇਸ ਗੱਲ ਦੇ ਲਈ ਹਾਊਸ ਦਾ ਸਮਾਂ ਬਹੁਤਾ ਜਾਇਆ ਨਹੀਂ ਕਰਨਾ ਚਾਹੁੰਦਾ ਬਹਿਰਹਾਲ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਥੇ ਤੁਸੀਂ ਅਪੋਜੀਸ਼ਨ ਤੋਂ ਡੀਮਾਂਡ ਕਰਦੇ ਹੋ ਕਿ ਉਹ ਉਸਾਰੂ ਰੋਲ ਪਲੇਅ ਕਰੇ, ਗਲਤ ਨੁਕਤਾਚੀਨੀ ਨਾ ਕਰੇ, ਨੈਗੇਟਿਵ ਨਾ ਸੋਚੇ,

**Expunged as ordered by the Chair.

ਪ੍ਰਾਜ਼ੇਟਿਵ ਗੱਲਾਂ ਕਰੇ ਅਤੇ ਸਰਕਾਰੀ ਪਾਰਟੀ ਦੀ ਹੈਲਪਫੁਲ ਹੋਵੇ ਉਥੇ ਅਪੋਜੀਸ਼ਨ ਦਾ ਇਹ ਵੀ ਫਰਜ਼ ਹੈ ਕਿ ਉਹ ਰੂਲਿੰਗ ਪਾਰਟੀ ਸਾਹਮਣੇ ਕੁਰੀਤੀਆਂ ਲਿਆਵੇ। ਅਪੋਜੀਸ਼ਨ ਤੋਂ ਇਹੀ ਐਕਸਪੈਕਟ ਕਰਨਾ ਚਾਹੀਦਾ ਹੈ। ਰੂਲਿੰਗ ਪਾਰਟੀ ਉਨ੍ਹਾਂ ਕੁਰੀਤੀਆਂ ਨੂੰ ਦੂਰ ਕਰੇ। (ਵਿਘਨ)

**ਸ੍ਰੀ ਸਭਾਪਤੀ:** ਕਾਮਰੇਡ ਸਾਹਿਬ, ਸਮਾਪਤ ਕਰੋ। ਹੋਰ ਵੀ ਮੈਂਬਰ ਸਾਹਿਬਾਨ ਨੇ ਬੋਲਣਾ ਹੈ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ:** ਡਿਵੈਲਪਮੈਂਟ ਵਾਲੇ ਪਾਸੇ ਜਿਹੜਾ ਪੈਸਾ ਰੱਖਿਆ ਜਾਂਦਾ ਹੈ, ਉਸ ਦਾ ਅੱਧਾ ਹਿੱਸਾ ਚੰਡੀਗੜ੍ਹ ਵਿਚ ਹੀ ਰਹਿ ਜਾਂਦਾ ਹੈ। ਪੋਲੀਟੀਕਲ ਮੋਟਿਵ ਲਈ ਅਤੇ ਆਪਣੀ ਸ਼ਾਖ ਨੂੰ ਕਾਇਮ ਰਖਣ ਲਈ ਇਹ ਪੈਸਾ ਰੱਖਿਆ ਜਾਂਦਾ ਹੈ ਜੋ ਥੱਲੇ ਨਹੀਂ ਭੇਜਿਆ ਜਾਂਦਾ। ਇਹ ਪੈਸਾ ਵੀ ਥੱਲੇ ਜਾਣਾ ਚਾਹੀਦਾ ਹੈ ਅਤੇ ਜ਼ਿਲ੍ਹਾ ਪਲੈਨਿੰਗ ਬੋਰਡਾਂ ਦੇ ਰਾਹੀਂ ਤਕਸੀਮ ਹੋਣਾ ਚਾਹੀਦਾ ਹੈ।

ਦੂਸਰਾ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਅਨਟਾਈਮ ਫੰਡਜ਼ ਹਨ, ਜਿਨ੍ਹਾਂ ਦਾ ਕੋਈ ਇਲਮ ਨਹੀਂ ਹੁੰਦਾ, ਉਹ ਫੰਡਜ਼ ਵਜ਼ੀਰ ਜਾਂ ਦੂਸਰੇ ਲੋਕ ਆਪਣੇ ਲਈ ਰੱਖ ਲੈਂਦੇ ਹਨ ਅਤੇ ਉਹ ਫੰਡ ਹਾਕਮ ਪਾਰਟੀ ਦੇ ਹਲਕਿਆਂ ਵਿਚ ਦੇ ਦਿੰਦੇ ਹਨ। ਇਸ ਪੈਸੇ ਦਾ ਕੋਈ ਹਿਸਾਬ ਕਿਤਾਬ ਨਹੀਂ ਹੁੰਦਾ। ਇਸ ਦੇ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਡਿਸਟ੍ਰਿਕਟ ਡੀਵੈਲਪਮੈਂਟ ਬੋਰਡ, ਪਲੈਨਿੰਗ ਬੋਰਡ ਕੋਲ ਇਹ ਪੈਸਾ ਜਾਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਪੰਚਾਇਤੀ ਸਿਸਟਮ ਦੇ ਅੰਦਰ ਮੈਚਿੰਗ ਗਰਾਂਟ ਦਾ ਜੋ ਢਾਂਚਾ ਹੈ, ਉਸ ਦੇ ਬਾਰੇ ਮੈਂ ਗੱਲ ਕਰਨਾ ਚਾਹੁੰਦਾ ਹਾਂ ਕਿ ਜਿਹੜੀਆਂ ਪੰਚਾਇਤਾਂ ਗਰੀਬ ਹਨ, ਜਿਨ੍ਹਾਂ ਦੀ ਆਪਣੀ ਕੋਈ ਪ੍ਰਾਪਰਟੀ ਨਹੀਂ, ਜਿਨ੍ਹਾਂ ਕੋਲ ਆਪਣਾ ਕੋਈ ਪੈਸਾ ਨਹੀਂ, ਇਸ ਦੇ ਵਾਸਤੇ ਉਹ ਪੈਸਾ ਨਹੀਂ ਦੇ ਸਕਦੀਆਂ ਅਤੇ ਮੈਚਿੰਗ ਗਰਾਂਟ ਦੀ ਇਸ ਕੰਡੀਸ਼ਨ ਕਰਕੇ ਉਹ ਪੰਚਾਇਤਾਂ ਇਸ ਤੋਂ ਵੰਚਿਤ ਰਹਿ ਜਾਂਦੀਆਂ ਹਨ। ਇਸ ਲਈ ਮੈਂ ਵਿਕਾਸ ਮੰਤਰੀ ਜੀ ਨੂੰ ਕਹਾਂਗਾਂ ਕਿ ਇਹ ਮੈਚਿੰਗ ਗਰਾਂਟ ਦੀ ਜੋ ਸ਼ਰਤ ਹੈ, ਇਹ ਹਟਾ ਦੇਣੀ ਚਾਹੀਦੀ ਹੈ ਅਤੇ ਸਾਰੀਆਂ ਪੰਚਾਇਤਾਂ ਨੂੰ ਇਹ ਬਰਾਬਰ ਸ਼ੇਅਰ ਦੇਣ ਤਾਂ ਕਿ ਗਰੀਬ ਪੰਚਾਇਤਾਂ ਵੀ ਆਪਣੇ ਪੈਰਾਂ ਤੇ ਖੜ੍ਹੀਆਂ ਹੋ ਸਕਣ ਅਤੇ ਆਪਣਾ ਬਣਦਾ ਯੋਗ ਹਿੱਸਾ ਲੈ ਸਕਣ।

**ਸ੍ਰੀ ਸਭਾਪਤੀ:** ਸਮਾਪਤ ਕਰੋ ਜੀ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ:** ਬਸ ਜੀ, ਚੇਅਰਮੈਨ ਸਾਹਿਬ, ਮੈਂ 2 ਮਿੰਟ ਹੋਰ ਲਵਾਂਗਾ।

ਅਗਲੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਜਿਹੜੀ ਦੱਸ ਲੱਖ ਰੁਪਏ ਦੀ ਗੱਲ ਕੀਤੀ ਗਈ ਹੈ, ਇਸ 10 ਲੱਖ ਰੁਪਏ ਦੀ ਆਈਟਮ ਤੇ ਬੜੀ ਲੜਾਈ ਹੋਈ ਸੀ। ਅੱਜ ਪੰਚ ਅਤੇ ਸਰਪੰਚ

[ਕਾਮਰੇਡ ਗੁਰਨਾਮ ਸਿੰਘ ਧੀਰੋਂਵਾਲ]

ਐਮ.ਐਲ.ਏ. ਪਿੱਛੇ ਫਿਰਦੇ ਹਨ। ਉਹ ਕਿਉਂ ਫਿਰਦੇ ਹਨ, ਉਹ ਇਸ ਕਰਕੇ ਫਿਰਦੇ ਹਨ ਕਿ ਉੱਨਤ ਗਰਾਮ ਸਕੀਮ ਅਧੀਨ ਜੋ ਪੈਸਾ ਹੈ, ਉਹ ਪੰਚਾਇਤਾਂ ਆਪਣੀ ਮਰਜ਼ੀ ਨਾਲ ਖਰਚ ਕਰ ਸਕਣ। ਜੇ ਪੰਚਾਂ, ਸਰਪੰਚਾਂ ਨੂੰ ਇਸ ਤੋਂ ਵਾਂਝਿਆਂ ਕਰ ਦੇਣਾ ਹੈ, ਜਮਹੂਰੀ ਢਾਂਚਾ ਖਤਮ ਕਰਨਾ ਹੈ ਅਤੇ ਉਨ੍ਹਾਂ ਨੂੰ ਪੈਸਾ ਆਪਣੀ ਮਰਜ਼ੀ ਨਾਲ ਖਰਚ ਕਰਨ ਵਾਸਤੇ ਨਹੀਂ ਦੇਣਾ, ਤਾਂ ਪਿੰਡਾਂ ਦੇ ਵਿਕਾਸ ਰੁੱਕ ਜਾਣਗੇ ਅਤੇ ਪੰਚ, ਸਰਪੰਚ ਸਾਡੇ ਪਿੱਛੇ ਵੀ ਨਹੀਂ ਫਿਰਨਗੇ, ਉਨ੍ਹਾਂ ਨੂੰ ਸਾਡੀ ਲੋੜ ਨਹੀਂ ਰਹੇਗੀ। ਮੈਂ ਵਿਕਾਸ ਮੰਤਰੀ ਜੀ ਨੂੰ ਕਹਾਂਗਾ ਕਿ ਇਹ ਜਿਹੜੀ 5 ਲੱਖ ਰੁਪਏ ਦੀ ਸ਼ਰਤ ਹੈ ਅਤੇ 10 ਲੱਖ ਦੀ ਸ਼ਰਤ ਹੈ, ਇਹ ਹਟਾ ਦੇਣੀ ਚਾਹੀਦੀ ਹੈ। (ਵਿਘਨ) ਇਹ ਸ਼ਰਤ ਵਜ਼ੀਰ ਸਾਹਿਬਾਨ ਅਤੇ ਉਪਰਲੇ ਦਰਜੇ ਨਾਲ ਤਾਅਲੁਕ ਰਖਦੀ ਹੈ, ਇਸ ਕਰਕੇ ਇਹ ਉਨ੍ਹਾਂ ਵਿਚ ਹਿਸਾ ਪਤੀ ਲੈਣ ਦੀ ਗੱਲ ਹੋਵੇਗੀ। ਇਸ ਲਈ ਸਾਡੀ ਮੰਗ ਕੇ ਹੈ ਕਿ 10 ਅਤੇ 5 ਲੱਖ ਦੀ ਸ਼ਰਤ ਹਟਾ ਦੇਣੀ ਚਾਹੀਦੀ ਹੈ। ਔਰ ਪਿੰਡਾਂ ਵਿੱਚ ਸਰਪੰਚਾਂ ਦੀ ਜ਼ਿੰਮੇਂਵਾਰੀ ਹੋਵੇ ਕਿ ਉਹ ਵਿਕਾਸ਼ ਏਜੰਸੀਜ਼ ਦੇ ਜ਼ਾਬਤਿਆਂ ਦੇ ਮੁਤਾਬਿਕ ਡੀਵੈਲਪਮੈਂਟ ਦੇ ਕੰਮ ਆਪ ਕਰਾਉਣ। ਅਸੀਂ ਸਮਝਦੇ ਹਾਂ ਜੇ ਇਹ ਸ਼ਰਤ ਵਾਪਸ ਨਾ ਲਈ ਗਈ ਤਾਂ ਇਹ ਉਨ੍ਹਾਂ ਦੇ ਨਾਲ ਬੇਇਨਸਾਫੀ ਹੋਵੇਗੀ। ਫਿਰ ਇਹ ਸਾਰੇ ਸਰਪੰਚ, ਸਾਡੀ ਸਾਰੀ ਵਸੋਂ ਇਸ ਨਾਲ ਰਿਐਕਟ ਕਰੇਗੀ ਅਤੇ ਜਿਹੜਾ ਪੇਂਡੂ ਵਿਕਾਸ ਦਾ ਕੰਮ ਹੈ ਉਹ ਖੱਟੇ ਵਿਚ ਪੈ ਜਾਵੇਗਾ।

**ਸ੍ਰੀ ਸਭਾਪਤੀ:** ਹੁਣ ਤੁਸੀਂ ਬੈਠੋ। ਹੋਰਨਾਂ ਨੇ ਵੀ ਬੋਲਣਾ ਹੈ।

**ਕਾਮਰੇਡ ਗੁਰਨਾਮ ਸਿੰਘ ਧੀਰੋਂਵਾਲ:** ਬਸ, ਚੇਅਰਮੈਨ ਸਾਹਿਬ, ਮੈਂ ਇਕੋ ਗੱਲ ਕਹਿ ਕੇ ਬੈਠ ਜਾਵਾਂਗਾ। ਮੈਂ ਹੁਣ ਬੀ.ਡੀ.ਓ. ਦੀ ਗਲ ਦੱਸਣਾ ਚਾਹੁੰਦਾ ਹਾਂ। ਪੰਚਾਇਤ ਨੂੰ ਬੀ.ਡੀ.ਓ. ਦੀ ਮਰਜ਼ੀ ਤੇ ਨਹੀਂ ਰਹਿਣ ਦੇਣਾ ਚਾਹੀਦਾ। ਜੇ ਬੀ.ਡੀ.ਓ. ਚਾਹੇ ਤਾਂ ਰੈਜ਼ੋਲਿਊਸ਼ਨ ਤੇ ਦਸਤਖਤ ਕਰੇ ਔਰ ਜੇ ਨਾ ਚਾਹੇ ਤਾਂ ਨਾ ਕਰੇ, ਇਹ ਗਲ ਨਹੀ ਹੋਣੀ ਚਾਹੀਦੀ। ਇਹ ਜਿਹੜੀ ਉੱਨਤ ਗਰਾਮ ਸਕੀਮ ਬਣਾਈ ਜਾ ਰਹੀ ਹੈ, ਇਸ ਵਿਚ ਇਸ ਗੱਲ ਦੀ ਪ੍ਰਾਇਰਟੀ ਫਿਕਸ ਕਰ ਦੇਣੀ ਚਾਹੀਦੀ ਹੈ ਕਿ ਬੀ.ਡੀ.ਓ. ਦਾ ਪੰਚਾਇਤ ਵਿਚ ਦਖ਼ਲ ਠੀਕ ਨਹੀਂ ਹੋਵੇਗਾ।

**ਸ੍ਰੀ ਸਭਾਪਤੀ:** ਤੁਸੀਂ ਬੈਠ ਜਾਓ, ਹੁਣ ਤੁਹਾਡਾ ਸਮਾਂ ਸਮਾਪਤ ਹੋ ਗਿਆ ਹੈ।

**ਕਾਮਰੇਡ ਗੁਰਨਾਮ ਸਿੰਘ ਧੀਰੋਂਵਾਲ:** ਬਸ ਜੀ, ਮੈਂ ਇਕ ਗੱਲ ਕਰਨੀ ਹੈ ਕਿ ਪਿੰਡਾਂ ਵਿਚ ਜਿਹੜੀ ਲੈਟਰੀਨਜ਼ ਦੀ ਗੱਲ ਕੀਤੀ ਗਈ ਹੈ, ਇਸ ਸਬੰਧ ਵਿਚ ਮੈਂ ਵਿਕਾਸ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਥੋੜ੍ਹੇ ਪੈਸੇ ਨਾਲ ਵੀ ਇਹ ਸਾਰਾ ਕੰਮ ਠੀਕ ਹੋ ਸਕਦਾ ਹੈ। ਜਦੋਂ ਨਾਕਾ ਬੰਦੀ ਲਗੀ ਹੁੰਦੀ ਹੈ ਤਾਂ ਜਿਹੜੇ ਮਜ਼ਦੂਰ ਹਨ, ਉਨ੍ਹਾਂ ਨੂੰ ਬਾਹਰ ਜਾਣਾ ਮੁਸ਼ਕਲ ਹੋ ਜਾਂਦਾ ਹੈ। ਇਸ ਲਈ ਪਿੰਡ ਦੀ ਚਾਰਦੀਵਾਰੀ ਦੇ ਅੰਦਰ ਫਲੱਸ਼ ਵਾਲੀਆਂ ਲੈਟਰੀਨਜ਼ ਬਣਾ ਦੇਣੀਆਂ ਚਾਹੀਦੀਆਂ ਹਨ ਤਾਂ ਕਿ ਲੋਕਾਂ ਨੂੰ ਮੁਸ਼ਕਲ ਨਾ ਰਹੇ।

ਇਕ ਹੋਰ ਗੱਲ ਮੈਂ ਮਾਰਕਿਟ ਕਮੇਟੀਆਂ ਦੀ ਇਲੈਕਸ਼ਨ ਬਾਰੇ ਕਰਨੀ ਚਾਹੁੰਦਾ ਹਾਂ। ਜਦੋਂ ਹੁਣ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋ ਗਈਆਂ ਹਨ (ਵਿਘਨ) ਮੈਂ ਖਤਮ ਕਰਨ ਹੀ ਲਗਾ ਹਾਂ। ਮਾਰਕਿਟ ਕਮੇਟੀਆਂ ਦੇ ਇਲੈਕਸ਼ਨ ਹਾਲੇ ਤਕ ਨਹੀਂ ਹੋਏ। ਪਰ ਹੁਣ ਪੰਚਾਇਤ ਸੰਮਿਤੀਆਂ ਦੇ ਇਲੈਕਸ਼ਨ ਕਰਾਉਣ ਲਈ ਕਹਿ ਰਹੇ ਹਨ। ਮੇਰੀ ਰਾਏ ਹੈ ਕਿ ਮਾਰਕਿਟ ਕਮੇਟੀਆਂ ਦੇ ਇਲੈਕਸ਼ਨ ਪੰਚਾਇਤ ਸੰਮਿਤੀਆਂ ਤੋਂ ਪਹਿਲੇ ਕਰਵਾ ਲੈਣੇ ਚਾਹੀਦੇ ਹਨ।

**ਸ਼੍ਰੀ ਸਭਾਪਤੀ :** ਤੁਸੀਂ ਖਤਮ ਕਰੋ। ਹੁਣ ਹੋਰਨਾਂ ਨੇ ਵੀ ਬੋਲਣਾ ਹੈ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ:** ਬਸ ਜੀ, ਮੈਂ ਖਤਮ ਹੀ ਕਰਨ ਲਗਾ ਹਾਂ ਔਰ ਇਹ ਕਹਿੰਦਾ ਹਾਂ ਕਿ ਤੁਸੀਂ ਜਿਹੜਾ ਮੈਨੂੰ ਸਮਾਂ ਦਿੱਤਾ ਹੈ, ਇਸ ਲਈ ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ। ਕੁਝ ਸਮਾਂ ਜ਼ਿਆਦਾ ਲੈ ਲਿਆ ਹੈ। ਬਹਿਰਹਾਲ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਇਹ ਬੇਨਤੀ ਕਰਾਂਗਾ ਕਿ ਬੇਸ਼ਕ ਸਰਕਾਰ ਨੂੰ ਸਾਡੀ ਗੱਲ ਠੀਕ ਨਹੀਂ ਲਗਦੀ ਪਰ ਸਾਡੀ ਇਹ ਭਾਵਨਾ ਨਹੀਂ ਕਿ ਨੁਕਤਾਚੀਨੀ ਕੀਤੀ ਜਾਵੇ। ਇਸ ਲਈ ਜਿਹੜੀਆਂ ਸਾਡੀਆਂ ਚੰਗੀਆਂ ਗੱਲਾਂ ਹਨ, ਉਨ੍ਹਾਂ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਔਰ ਉਹ ਗੱਲਾਂ ਦਰੁਸਤ ਕਰਨੀਆਂ ਚਾਹੀਦੀਆਂ ਹਨ। ਜੇ ਕੋਈ ਗਲਤ ਗੱਲ ਕਹੀ ਹੈ ਤਾਂ ਬੇਸ਼ੱਕ ਉਹ ਨਾ ਮੰਨੋ ਪਰ ਠੀਕ ਗੱਲਾਂ ਨੂੰ ਜ਼ਰੂਰ ਮੰਨਣਾ ਚਾਹੀਦਾ ਹੈ ਇਨ੍ਹਾਂ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਕੇ ਬੈਠਦਾ ਹਾਂ।

**ਡਾਕਟਰ ਹਰਬੰਸ ਲਾਲ (ਸਰਹਿੰਦ):** ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਨ੍ਹਾਂ ਦੋ ਡਿਮਾਂਡਜ਼ ਤੇ ਬੋਲਣ ਦਾ ਸਮਾਂ ਦਿੱਤਾ ਹੈ। ਮੇਰੇ ਤੋਂ ਪਹਿਲਾਂ ਮੇਰੇ ਕਈ ਸਾਥੀ ਵੀ ਇਨ੍ਹਾਂ ਤੇ ਬੋਲ ਚੁੱਕੇ ਹਨ ਔਰ ਪਿੰਡਾਂ ਵਿਚ ਜੋ ਕੰਮ ਹੋ ਰਹੇ ਹਨ, ਉਹ ਸਾਹਮਣੇ ਆਏ ਹਨ। ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ 10 ਸਾਲਾਂ ਦੇ ਦੌਰਾਨ ਅਤਿਵਾਦ ਲਹਿਰ ਇਥੇ ਚਲੀ, ਲੋਕਾਂ ਦਾ ਲਹੂ ਪੰਜਾਬ ਦੇ ਵਿਚ ਡੁਲਿਆ ਪਰ ਇਸ ਸਰਕਾਰ ਦੇ ਆਉਣ ਨਾਲ ਪਿੰਡਾਂ ਦਾ ਜਿੰਨਾਂ ਵਿਕਾਸ ਹੋਇਆ, ਇਤਨਾ ਵਿਕਾਸ ਪਹਿਲੇ ਕਦੇ ਨਹੀਂ ਹੋਇਆ ਸੀ। ਅੱਤਵਾਦ ਦੇ ਸਮੇਂ ਪੰਜਾਬ ਵਿਚ ਸ਼ਾਮ ਨੂੰ 5 ਵਜੇ ਲੋਕ ਆਪਣੇ ਦਰਵਾਜ਼ੇ ਬੰਦ ਕਰ ਲੈਂਦੇ ਸਨ। ਇਹ ਸਰਕਾਰ ਬਣਨ ਤੋਂ ਬਾਅਦ ਖੁਸ਼ੀ ਦੀ ਲਹਿਰ ਪੰਜਾਬ ਦੇ ਲੋਕਾਂ ਵਿਚ ਆਈ ਹੈ ਅਤੇ ਲੋਕਾਂ ਦਾ ਵਿਕਾਸ ਹੋਇਆ ਹੈ। ਲੋਕ ਆਪਣੇ ਵਿਕਾਸ ਲਈ ਕਾਫੀ ਜਾਗਰੂਕ ਹੋਏ ਹਨ ਅਤੇ ਪੰਜਾਬ ਦੇ ਪਿੰਡਾਂ ਵਿਚ ਵੀ ਕਾਫੀ ਜਾਗਰੂਕਤਾ ਆਈ ਹੈ ਜਿਸ ਦੇ ਨਾਲ ਲੋਕਾਂ ਵਿਚ ਬੜੀ ਖੁਸ਼ੀ ਦੀ ਲਹਿਰ ਦੌੜੀ ਹੈ ਕਿ ਸਾਡੀ ਸਰਕਾਰ ਕਾਫੀ ਕੰਮ ਪਿੰਡਾਂ ਦੇ ਵਿਚ ਕਰ ਰਹੀ ਹੈ। ਅਸੰਬਲੀ ਦੀਆਂ ਇਲੈਕਸ਼ਨਾਂ ਤੋਂ ਬਾਅਦ ਜੋ ਪਹਿਲੇ ਚੁਣੇ ਹੋਏ ਸਰਪੰਚ ਅਤੇ ਪੰਚ ਸਨ, ਉਨ੍ਹਾਂ ਨੂੰ ਡਰਾ ਧਮਕਾ ਕੇ ਕਿਹਾ ਗਿਆ ਕਿ ਉਹ ਸਰਕਾਰ ਦੇ ਵਿਰੁਧ ਅਸਤੀਫੇ ਦੇਣ। ਪੰਜਾਬ ਵਿਚ ਇਲੈਕਸ਼ਨਾ ਹੋਣ ਤੋਂ ਬਾਅਦ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਪੰਜਾਬ ਵਿਚ ਬਣੀ ਔਰ ਇਨ੍ਹਾਂ ਇਲੈਕਸ਼ਨਾਂ ਦੇ ਵਿਚ ਸਾਰੀਆਂ ਪੁਲੀਟੀਕਲ ਪਾਰਟੀਆਂ ਨੇ ਹਿੱਸਾ ਲਿਆ। ਪਿੰਡਾਂ ਦੇ ਵਿਚ ਇਲੈਕਸ਼ਨਾਂ ਕਰਵਾ ਕੇ, ਪਿੰਡਾਂ ਦੇ ਸਰਪੰਚਾਂ ਅਤੇ

[ਡਾਕਟਰ ਹਰਬੰਸ ਲਾਲ]

ਪੰਚਾਂ ਨੂੰ ਚੁਣ ਕੇ ਸਰਕਾਰ ਨੇ ਇਹ ਸਾਬਤ ਕਰ ਦਿੱਤਾ ਕਿ ਲੋਕ ਵੋਟਾਂ ਦੇ ਵਿਚ ਹਿੱਸਾ ਲੈਣਾ ਚਾਹੁੰਦੇ ਸਨ। 80 ਤੋਂ 90 ਪ੍ਰਤੀਸ਼ਤ ਤੱਕ ਲੋਕਾਂ ਨੇ ਵੋਟਾਂ ਪਾਈਆਂ ਅਤੇ ਇਲੈਕਸ਼ਨ ਦੇ ਵਿਚ ਹਿੱਸਾ ਲਿਆ। ਸਰਕਾਰ ਨੇ ਪਿੰਡਾਂ ਦੇ ਵਿਕਾਸ ਲਈ ਲੱਖਾਂ ਰੁਪਏ ਸਰਪੰਚਾਂ ਅਤੇ ਪੰਚਾਂ ਦੇ ਰਾਹੀਂ ਵੰਡੇ ਹਨ ਤਾਂ ਕਿ ਲੋਕਾਂ ਦੇ ਵਿਕਾਸ ਦੇ ਕੰਮ ਹੋ ਸਕਣ। ਕਾਫੀ ਮਾਤਰਾ ਵਿਚ ਨੌਜਵਾਨ ਸਰਪੰਚ ਅਤੇ ਪੰਚ ਚੁਣੇ ਗਏ। ਇਨ੍ਹਾਂ ਸਰਪੰਚਾਂ ਅਤੇ ਪੰਚਾਂ ਨੂੰ ਮਾਨ ਅਤੇ ਸਨਮਾਨ ਦੇਣ ਲਈ ਆਈਡੈਂਟਿਟੀ ਕਾਰਡ ਇਸ਼ੂ ਕੀਤੇ ਗਏ ਅਤੇ ਹਦਾਇਤਾਂ ਜਾਰੀ ਕੀਤੀਆਂ ਗਈਆਂ ਕਿ ਇਨ੍ਹਾਂ ਨੂੰ ਸਮਾਜ ਵਿਚ ਪੂਰਾ ਮਾਨ ਅਤੇ ਸਨਮਾਨ ਦਿੱਤਾ ਜਾਵੇ । ਪਿੰਡਾਂ ਦੀਆਂ ਜਿਹੜੀਆਂ ਲਿੰਕ ਸੜਕਾਂ ਸਨ ਪਿਛਲੇ 10 ਸਾਲਾਂ ਦੇ ਵਿਚ ਉਨ੍ਹਾਂ ਦਾ ਬਹੁਤ ਮਾੜਾ ਹਾਲ ਸੀ। ਉਨ੍ਹਾਂ ਵਿਚ ਕਾਫੀ ਸੁਧਾਰ ਸਰਕਾਰ ਨੇ ਲਿਆਂਦਾ ਹੈ। ਕੋਈ ਨਵੀਆਂ ਸੜਕਾਂ ਬਣਾਈਆਂ ਹਨ ਅਤੇ ਪੁਰਾਣੀਆਂ ਸੜਕਾਂ ਦੀ ਮੁਰੰਮਤ ਵੀ ਕੀਤੀ ਹੈ। ਇਹ ਸਾਰਾ ਕੁਝ ਪਿਛਲੇ 2 ਸਾਲ ਦੇ ਵਿਚ ਹੋਇਆ ਹੈ ਅਤੇ ਲੋਕਾਂ ਦੇ ਵਿਚ ਜਾਗਰਿਤੀ ਆਈ ਹੈ। ਸੜਕਾਂ ਦੇ ਵਿਚ ਪ੍ਰੀਮਿਕਸ ਪਾਇਆ ਗਿਆ ਹੈ । ਤਾਂ ਕਿ ਸੜਕਾਂ ਕਾਫੀ ਦੇਰ ਤੱਕ ਕਾਇਮ ਰਹਿ ਸਕਣ ਪਿੰਡਾਂ ਦੇ ਵਿਕਾਸ ਸਬੰਧੀ ਮੈਂ ਇਹ ਕਹਾਂਗਾ ਕਿ ਜਿਹੜੀਆਂ ਮਿਸਿੰਗ ਲਿੰਕ ਰੋਡਜ਼ ਹਨ, ਉਨ੍ਹਾਂ ਦੇ ਪਹਿਲੇ ਸਿਆਸੀ ਲੀਡਰਾਂ ਨੇ, ਅਕਾਲੀ ਮਨਿਸਟਰਾਂ ਨੇ, ਪਿੰਡਾਂ ਦੇ ਲੋਕਾਂ ਕੋਲੋਂ ਵੋਟਾਂ ਲੈਣ ਦੀ ਖਾਤਰ ਜਿਹੜੇ ਨੀਂਹ ਪੱਥਰ ਰਖੇ ਸਨ, ਉਨ੍ਹਾਂ ਨੀਂਹ ਪੱਥਰਾਂ ਨੂੰ ਜਾਨਵਰਾਂ ਨੇ ਸਿਰ ਮਾਰ ਕੇ ਤੋੜ ਦਿੱਤਾ ਸੀ। ਲੋਕਾਂ ਨੇ ਡਾਕਟਰ ਸਾਹਿਬ ਨੂੰ ਕਿਹਾ ਕਿ ਇਹ ਸੜਕਾਂ ਪਹਿਲੇ ਪਾਸ ਹੋਈਆਂ ਹਨ। ਜਿਨ੍ਹਾਂ ਉਤੇ ਅਕਾਲੀ ਲੀਡਰਾਂ ਨੇ ਨੀਂਹ ਪੱਥਰ ਰਖੇ ਹੋਏ ਹਨ ਪਰ ਹਾਲੇ ਤੱਕ ਸੜਕਾਂ ਨਹੀਂ ਬਣੀਆਂ। ਨੀਂਹ ਪੱਥਰ ਰਖੇ ਨੂੰ 10-10 ਸਾਲ ਹੋ ਗਏ ਸਨ ਪਰ ਉਥੇ ਪਿੰਡਾਂ ਦੀਆਂ ਸੜਕਾਂ ਨਹੀਂ ਬਣੀਆਂ। ਇਹ ਕਿੰਨੇ ਦੁੱਖ ਦੀ ਗੱਲ ਹੈ। ਇਨ੍ਹਾਂ ਸੜਕਾਂ ਨੂੰ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਆ ਕੇ ਪੂਰਾ ਕੀਤਾ ਹੈ ਤਾਂ ਕਿ ਪਿੰਡਾਂ ਦੇ ਲੋਕਾਂ ਨੂੰ ਮੁਸ਼ਕਲਾਂ ਨਾ ਹੋਣ। ਅਕਾਲੀ ਮਨਿਸਟਰਾਂ ਨੇ ਇਸ ਤਰ੍ਹਾਂ ਕਰਕੇ ਪਿੰਡਾਂ ਦੇ ਲੋਕਾਂ ਦੇ ਨਾਲ ਵਿਸ਼ਵਾਸਘਾਤ ਕੀਤਾ ਅਤੇ ਵੋਟਾਂ ਲੈਂਦੇ ਰਹੇ।

ਇਥੇ ਪਿੰਡਾਂ ਵਿਚ ਸਕੂਲਾਂ ਦੀ ਗੱਲ ਕੀਤੀ ਗਈ। ਜੇਕਰ ਸਾਡੇ ਬੱਚੇ ਵਿਦਿਆ ਤੋਂ ਵਾਂਝੇ ਰਹਿ ਜਾਣਗੇ ਤਾਂ ਮੈਂ ਇਹ ਕਹਾਂਗਾ ਕਿ ਸਾਡੇ ਦੇਸ਼ ਦੀ ਬੁਨਿਆਦ ਹੀ ਕੱਚੀ ਰਹਿ ਗਈ ਹੈ। ਸਕੂਲਾਂ ਲਈ ਬਿਲਡਿੰਗਜ਼ ਬਣਾ ਕੇ ਸਰਕਾਰ ਦੇ ਰਹੀ ਹੈ ਤਾਂ ਕਿ ਬੱਚਿਆਂ ਨੂੰ ਸਿਖਿਆ ਚੰਗੇ ਢੰਗ ਨਾਲ ਮਿਲ ਸਕੇ। ਕਿੰਨੇ ਹੀ ਸਕੂਲਾਂ ਨੂੰ ਸਰਕਾਰ ਨੇ ਅਪਗਰੇਡ ਕੀਤਾ ਹੈ । ਕਿੰਨੇ ਹੀ ਪ੍ਰਾਇਮਰੀ ਸਕੂਲਾਂ ਨੂੰ ਮਿਡਲ ਸਕੂਲਾਂ ਵਿਚ ਅਪਗਰੇਡ ਕੀਤਾ ਹੈ ਮਿਡਲ ਸਕੂਲਾਂ ਨੂੰ ਹਾਈ ਸਕੂਲਾਂ ਦੇ ਵਿਚ ਅਪਗਰੇਡ ਕੀਤਾ ਹੈ ਅਤੇ ਹਾਈ ਸਕੂਲਾਂ ਨੂੰ ਸੀਨੀਅਰ ਸੈਕੰਡਰੀ ਸਕੂਲਾਂ ਦੇ ਵਿਚ ਅਪਗਰੇਡ ਕੀਤਾ ਹੈ। ਇਸ ਦੇ ਨਾਲ ਸਕੂਲਾਂ ਦੀਆਂ ਬਿਲਡਿੰਗਜ਼ ਨੂੰ ਰਿਪੇਅਰ ਕੀਤਾ ਹੈ ਅਤੇ ਇਹ ਕੰਮ ਜੰਗੀ ਪੱਧਰ ਤੇ ਕੀਤਾ ਹੈ। ਨੌਜਵਾਨਾਂ ਲਈ ਸਪੋਰਟਸ ਕਲੱਬ ਪਿੰਡਾਂ ਦੇ ਵਿਚ ਬਣਾਏ ਗਏ ਹਨ ਅਤੇ ਨੌਜਵਾਨਾਂ ਨੂੰ ਖੇਡਾਂ ਦੇ ਵਿਚ ਜਾਗਰੂਕ ਕੀਤਾ ਹੈ ਤਾਂ ਕਿ ਨੌਜਵਾਨ ਖੇਡਾਂ ਦੇ ਵਿਚ ਵਧ ਚੜ੍ਹ ਕੇ ਹਿੱਸਾ ਲੈਣ। ਪਿੰਡਾਂ ਦੇ ਵਿਚ ਖੇਡਾਂ ਲਈ ਮੈਦਾਨ ਅਤੇ ਸਪੋਰਟਸ ਸਟੇਡੀਅਮ ਬਣਾ ਕੇ ਦਿੱਤੇ ਜਾ ਰਹੇ ਹਨ ਤਾਂ ਕਿ

ਵਧੀਆ ਕਿਸਮ ਦੇ ਖਿਡਾਰੀ ਪੈਦਾ ਕਰ ਸਕੀਏ ਅਤੇ ਇਹ ਖਿਡਾਰੀ ਪੰਜਾਬ ਅਤੇ ਹਿੰਦੁਸਤਾਨ ਦਾ ਨਾਂ ਉੱਚਾ ਕਰ ਸਕਣ। ਇਨ੍ਹਾਂ ਖਿਡਾਰੀਆਂ ਨੂੰ ਮਾਨ ਸਨਮਾਨ ਵੀ ਸਾਡੀ ਸਰਕਾਰ ਦੇ ਰਹੀ ਹੈ ਤਾਂ ਕਿ ਵੱਧ ਤੋਂ ਵੱਧ ਨੌਜਵਾਨ ਖੇਡਾਂ ਵੱਲ ਧਿਆਨ ਦੇ ਸਕਣ ਅਤੇ ਅੱਛੇ ਖਿਡਾਰੀ ਪੈਦਾ ਹੋ ਸਕਣ। ਖੇਡਾਂ ਦਾ ਸਾਮਾਨ ਵੀ ਇਨ੍ਹਾਂ ਨੂੰ ਸਰਕਾਰ ਵਲੋਂ ਦਿੱਤਾ ਜਾ ਰਿਹਾ ਹੈ।

ਮਹਿਲਾ ਮੰਡਲਾਂ ਨੂੰ ਪਿੰਡਾਂ ਦੇ ਵਿਚ ਜਾਗਰੂਕ ਕਰਨ ਦੀ ਲੋੜ ਹੈ ਜਿਸ ਤਰ੍ਹਾਂ ਕਿ ਮਹਿਲਾ ਮੰਡਲਾਂ ਨੂੰ ਜਾਗਰੂਕ ਕਰਨ ਲਈ ਸਾਡੇ ਸਵਰਗਵਾਸੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਜੀ ਨੇ ਯੋਗਦਾਨ ਪਾਇਆ ਸੀ ਅਤੇ ਮਹਿਲਾ ਮੰਡਲ ਵਿੰਗ ਦਾ ਵਿਕਾਸ ਕੀਤਾ ਸੀ। ਪੰਜਾਬ ਸਰਕਾਰ ਮਹਿਲਾ ਮੰਡਲ ਨੂੰ ਵੱਧ ਤੋਂ ਵੱਧ ਸਹੂਲਤਾਂ ਦੇਵੇ ਤਾਂ ਕਿ ਇਸਤਰੀ ਜਾਤੀ ਹੋਰ ਜਾਗਰੂਕ ਹੋ ਸਕੇ। ਪਿੰਡਾਂ ਦੇ ਅੰਦਰ ਸਿਹਤ ਸੇਵਾਵਾਂ ਦਾ ਸਰਕਾਰ ਨੇ ਪ੍ਰਬੰਧ ਕੀਤਾ ਹੈ। ਪਿੰਡਾਂ ਵਿਚ ਕਈ ਸਕੂਲ ਅਪਗਰੇਡ ਕੀਤੇ ਗਏ ਹਨ ਤਾਂ ਕਿ ਪਿੰਡਾਂ ਦੇ ਲੋਕ ਹੋਰ ਜਾਗਰੂਕ ਹੋ ਸਕਣ। ਦਿਹਾਤੀ ਵਿਕਾਸ ਵਿਚ ਬਹੁਤ ਸਾਰੇ ਨੌਜਵਾਨਾਂ ਨੂੰ ਕੰਮ ਸਰਕਾਰ ਸਿਖਾ ਰਹੀ ਹੈ ਤਾਂ ਕਿ ਉਹ ਕੰਮ ਸਿੱਖ ਕੇ ਟਰੇਨਿੰਗ ਲੈ ਕੇ ਆਪਣੇ ਪੈਰਾਂ ਤੇ ਖੜੇ ਹੋ ਸਕਣ ਅਤੇ ਆਪਣੇ ਪਰਿਵਾਰ ਦਾ ਗੁਜ਼ਾਰਾ ਕਰ ਸਕਣ। ਪਿੰਡਾਂ ਵਿਚ ਫਿਰਨੀਆਂ ਦੀ ਗੱਲ ਹੈ। ਪਿੰਡਾਂ ਵਿਚ ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਦੀ ਸਰਕਾਰ ਨੇ ਫਿਰਨੀਆਂ ਨੂੰ ਸੜਕਾਂ ਦਾ ਰੂਪ ਦੇ ਦਿਤਾ ਹੈ ਤਾਂ ਕਿ ਪਿੰਡਾਂ ਵਿਚ ਨਵੀਆਂ ਜਾਗਰਿਤੀ ਪੈਦਾ ਹੋਵੇ। ਪਿੰਡਾਂ ਵਿਚ ਬਹੁਤ ਸਾਰੇ ਲੋਕ ਪਸ਼ੂ ਪਾਲ ਕੇ ਆਪਣਾ ਗੁਜ਼ਾਰਾ ਕਰਦੇ ਹਨ। ਸ਼ਡਿਊਲਡ ਕਾਸਟ ਅਤੇ ਪਿਛੜੇ ਹੋਏ ਲੋਕ ਆਮ ਤੌਰ ਤੇ ਪਸ਼ੂਆਂ ਤੇ ਨਿਰਭਰ ਹਨ ਅਤੇ ਉਨ੍ਹਾਂ ਕਰਕੇ ਹੀ ਆਪਣੇ ਪਰਿਵਾਰਾਂ ਨੂੰ ਚਲਾ ਰਹੇ ਹਨ। ਉਹ ਪਸ਼ੂਆਂ ਦੇ ਕਿੱਤਿਆਂ ਤੇ ਹੀ ਨਿਰਭਰ ਹਨ। ਮੈਂ ਪੰਜਾਬ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਇਸ ਨੇ 200 ਤੋਂ ਵੱਧ ਨਵੀਆਂ ਡਿਸਪੈਂਸਰੀਆਂ ਖੋਲ੍ਹੀਆਂ ਹਨ ਅਤੇ ਉਨ੍ਹਾਂ ਲਈ ਨਵੀਆਂ ਬਿਲਡਿੰਗਾਂ ਬਣਾ ਕੇ ਦਿਤੀਆਂ ਹਨ। ਕਈ ਡਿਸਪੈਂਸਰੀਆਂ ਨੂੰ ਅਪਗਰੇਡ ਕੀਤਾ ਗਿਆ ਹੈ। । ਮੈਂ ਪੰਜਾਬ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਆਉਣ ਵਾਲੇ ਸਮੇਂ ਵਿਚ ਮੱਛੀ ਪਾਲਣ ਵਿਭਾਗ ਨੇ ਨੀਲੀ ਕ੍ਰਾਂਤੀ ਲਿਆਉਣ ਦਾ ਪਰੋਗਰਾਮ ਬਣਾਇਆ ਹੈ। (ਥੰਪਿੰਗ) ਲੋਕਾਂ ਨੂੰ ਇਸ ਸਬੰਧੀ ਜਾਗਰੂਕ ਕਰਕੇ ਆਪਣੇ ਪੈਰਾਂ ਤੇ ਖੜ੍ਹਾ ਕੀਤਾ ਹੈ। ਪਿੰਡਾਂ ਵਿਚ ਵੱਧ ਤੋਂ ਵੱਧ ਬਿਜਲੀ ਦੇਣ ਲਈ ਸਰਕਾਰ ਸੁਚੱਜੇ ਅਤੇ ਚੰਗੇ ਢੰਗ ਅਪਣਾ ਰਹੀ ਹੈ। ਪਿੰਡਾਂ ਦੇ ਅੰਦਰ ਕਿਸਾਨਾਂ ਨੂੰ ਹੁਣ 24 ਘੰਟੇ ਬਿਜਲੀ ਮਿਲੇਗੀ। ਹੋਰ ਵੀ ਕਈ ਸਕੀਮਾਂ ਹਨ ਜਿਨ੍ਹਾਂ ਦੇ ਤਹਿਤ ਸਰਕਾਰ ਗਰੀਬਾਂ ਨੂੰ ਸਬਸਿਡੀ ਅਤੇ ਕਰਜ਼ੇ ਦੇ ਕੇ ਜਾਗਰੂਕ ਕਰੇਗੀ ਤਾਂ ਕਿ ਉਹ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣ ਅਤੇ ਨੌਜਵਾਨ ਆਪਣਾ ਕਾਰੋਬਾਰ ਕਰ ਸਕਣ। ਸਰਕਾਰ ਸ਼ਡਿਊਲਡ ਕਾਸਟਾਂ ਦੇ ਘਰਾਂ ਅੰਦਰ ਸਬਸਿਡੀ ਦੇ ਕੇ ਲੈਟਰੀਨਾਂ ਬਣਾ ਰਹੀ ਹੈ ਅਤੇ ਪਿੰਡਾਂ ਦੇ ਬਾਹਰ ਵੀ ਲੈਟਰੀਨਾਂ ਬਣਾ ਰਹੀ ਹੈ। ਸ਼ਡਿਊਲਡ ਕਾਸਟ ਲੋਕਾਂ ਨੂੰ ਇੰਦਰਾ ਵਿਕਾਸ ਯੋਜਨਾ ਅਧੀਨ ਪਿੰਡਾਂ ਵਿਚ ਮਕਾਨ ਬਣਾ ਕੇ ਦੇ ਰਹੀ ਹੈ। ਮੈਂ ਇਕ ਪਿੰਡ ਦੀ ਗੱਲ ਦੱਸਦਾ ਹਾਂ। ਮੈਂ ਉਸ ਪਿੰਡ ਵਿਚ ਜਾ ਕੇ ਕਿਹਾ ਕਿ ਕਿਤਨੇ ਬੇਘਰ ਲੋਕ ਹਨ ਜਿਨ੍ਹਾਂ ਨੂੰ ਮਕਾਨ ਚਾਹੀਦੇ ਹਨ ਤਾਂ ਉਨ੍ਹਾਂ ਲੋਕਾਂ ਨੇ ਮੈਨੂੰ ਜਵਾਬ ਦਿੱਤਾ

[ਡਾਕਟਰ ਹਰਬੰਸ ਲਾਲ]

ਕਿ 70-80 ਮਕਾਨ ਸਰਕਾਰ ਨੇ ਬਣਾ ਕੇ ਦਿਤੇ ਹੋਏ ਹਨ ਅਤੇ ਹੋਰ ਮਕਾਨ ਸਾਨੂੰ ਨਹੀਂ ਚਾਹੀਦੇ । (ਥੰਪਿੰਗ) ਪਿੰਡਾਂ ਵਿਚ ਨਵੇਂ ਸਕੂਲ ਖੋਲ੍ਹੇ ਜਾ ਰਹੇ ਹਨ । ਆਉਣ ਵਾਲੇ ਸਮੇ ਵਿਚ ਬਚਿੱਆਂ ਨੂੰ ਰੋਜ਼ਗਾਰ ਦੇ ਸਾਧਨ ਮੁਹੱਈਆ ਕੀਤੇ ਜਾ ਰਹੇ ਹਨ । ਚੇਅਰਮੈਨ ਸਾਹਿਬ, ਸਾਡਾ ਪਿੰਡ ਖੇੜਾ ਹੈ ਸਿਹਤ ਮੰਤਰੀ ਜੀ ਇਥੇ ਹਾਊਸ ਵਿਚ ਬੈਠੇ ਹਨ । ਮੈਂ ਉਨ੍ਹਾ ਨੂੰ ਕਹਿਣਾ ਚਾਹਵਾਂਗਾ ਕਿ ਉਥੇ 30 ਬੈਡਜ਼ ਦਾ ਹਸਪਤਾਲ ਹੈ ਅਤੇ ਪਿਛੇ ਕਿਹਾ ਗਿਆ ਸੀ ਕਿ ਇਸ ਹਸਪਤਾਲ ਨੂੰ ਹੋਰ ਸਹੂਲਤਾਂ ਦਿਤੀਆਂ ਜਾਣਗੀਆਂ । ਮੈਂ ਮੰਗ ਕਰਦਾ ਹਾਂ ਕਿ ਇਸ ਇਲਾਕੇ ਨੂੰ ਸਿਹਤ ਵਾਸਤੇ ਹੋਰ ਸਹੂਲਤਾਂ ਦਿਤੀਆ ਜਾਣ ਤਾਂ ਕਿ ਜਿਹੜਾ ਵੀ ਬੰਦਾ ਪਿੰਡ ਵਿਚ ਬਿਮਾਰ ਹੁੰਦਾ ਹੈ ਉਹ ਆਪਣਾ ਇਲਾਜ ਉਥੇ ਹੀ ਕਰਾ ਸਕੇ। ਚੇਅਰਮੈਨ ਸਾਹਿਬ, ਮੈਂ ਇਕ ਗਲ ਹੋਰ ਕਰਦਾ ਹਾਂ ਕਿ ਹਸਪਤਾਲਾਂ ਦੀਆਂ ਬਿਲਡਿੰਗਾਂ ਡਿਸਪੈਂਸਰੀਆਂ ਦੀਆਂ ਬਿਲਡਿੰਗਾਂ ਜੋ ਹਨ ਸਾਡੀ ਸਰਕਾਰ ਉਨ੍ਹਾਂ ਤੇ ਬਹੁਤ ਪੈਸਾ ਦੇ ਰਹੀ ਹੈ ਅਤੇ ਉਹ ਬਿਲਡਿੰਗਾਂ ਬਣ ਰਹੀਆਂ ਹਨ ਮੈਂ ਕਾਹਾਂਗਾ ਕਿ ਸਾਡੇ ਲੋਕ ਸਰਕਾਰ ਨੂੰ ਪਰਾਇਆ ਸਮਝਦੇ ਹਨ। ਸਰਕਾਰ ਦੀ ਸੰਪਤੀ ਨੂੰ ਆਪਣੀ ਸੰਪਤੀ ਨਹੀਂ ਸਮਝਦੇ। ਜਦੋਂ ਬਾਰਸ਼ ਆਉਂਦੀ ਹੈ ਤਾਂ ਲੋਕ ਆਪਣੇ ਘਰਾਂ ਦੀਆਂ ਛੱਤਾਂ ਤੇ ਮਿੱਟੀ ਪਾਉਂਦੇ ਹਨ। ਜੇ ਲੋਕ ਏਸੇ ਤਰ੍ਹਾਂ ਸਰਕਾਰੀ ਬਿਲਡਿੰਗਾਂ ਨੂੰ ਵੀ ਸੰਭਾਲ ਨੂੰ ਕੇ ਰੱਖਣ ਤਾਂ ਕੁਝ ਵੀ ਵਿਗੜ ਨਹੀਂ ਸਕਦਾ। ਇਹ ਨਾ ਸਮਝੋ ਕਿ ਸਰਕਾਰ ਸਾਡੇ ਲਈ ਹੈ ਬਲਕਿ ਇਹ ਸਮਝੋ ਕਿ ਅਸੀਂ ਸਰਕਾਰ ਲਈ ਹਾਂ। ਇਨ੍ਹਾਂ ਸ਼ਬਦਾਂ ਨਾਲ, ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਡਿਮਾਂਡਾਂ ਨੂੰ ਵਿਚਾਰਿਆ ਜਾਵੇ ਅਤੇ ਪਾਸ ਕੀਤਾ ਜਾਵੇ।

**ਕਾਮਰੇਡ ਤਰਸੇਮ ਜੋਧਾਂ (ਕਿਲਾ ਰਾਏਪੁਰ):** ਮਾਨਯੋਗ ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਡਿਮਾਂਡਜ਼ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਭ ਤੋਂ ਪਹਿਲਾਂ ਮੈਂ ਹੈਲਥ ਦੀ ਗੱਲ ਕਰਾਂਗਾ। ਹੈਲਥ ਦੇ ਉਤੇ ਸਰਕਾਰ ਖਰਚ ਜ਼ਰੂਰ ਕਰਦੀ ਹੈ ਪਰ ਜਿੰਨਾ ਪੈਸਾ ਬਜਟ ਵਿਚ ਦਿੱਤਾ ਗਿਆ ਹੈ, ਜੇ ਅਸੀਂ ਬੀਮਾਰਾਂ ਦੀ ਗਿਣਤੀ ਦੇਖਣ ਲਗੀਏ, ਲੋਕਾਂ ਦੀ ਸਿਹਤ ਦਾ ਜਾਇਜ਼ਾ ਲਾ ਲਈਏ ਤਾਂ ਇਹ ਪੈਸਾ ਕੁਝ ਵੀ ਨਹੀਂ ਹੈ। ਸਾਡਾ ਤਜਰਬਾ ਦਸਦਾ ਹੈ ਕਿ ਹਰ ਮਹਿਕਮੇਂ ਵਿਚ ਆਵਾ ਊਤਿਆ ਹੋਇਆ ਹੈ। ਏਸੇ ਤਰ੍ਹਾਂ ਹੈਲਥ ਦੀ ਵੀ ਹਾਲਤ ਹੈ । ਹੈਲਥ ਦੇ ਮਹਿਕਮੇਂ ਵਿਚ ਹਸਪਤਾਲਾਂ ਵਿਚ, ਡਿਸਪੈਂਸਰੀਆਂ ਵਿਚ ਜਾਂਦੇ ਹਾਂ ਤਾਂ ਉਥੇ ਡਾਕਟਰ ਨਹੀਂ। ਜੇ ਡਾਕਟਰ ਹੈ ਤਾਂ ਦਵਾਈਆਂ ਨਹੀਂ। ਜਿਹੜੇ ਸਿਵਲ ਸਰਜਨ ਲਾ ਦੇਂਦੇ ਹਨ, ਉਨ੍ਹਾਂ ਤੇ ਕਈ ਕਿਸਮ ਦੀਆਂ ਇਨਕੁਆਇਰੀਆਂ ਚਲਦੀਆਂ ਹਨ। ਮੈਂ ਲੁਧਿਆਣਾ ਦੀ ਗੱਲ ਕਰਦਾ ਹਾਂ। ਪਹਿਲਾਂ ਇਕ ਸਿਵਲ ਸਰਜਨ ਨੇ ਉਥੇ ਲੋੜ ਤੋਂ ਵੱਧ ਦਵਾਈਆਂ ਖਰੀਦ ਲਈਆਂ ਤਾਂ ਉਸ ਨੂੰ ਸਸਪੈਂਡ ਕਰ ਦਿੱਤਾ ਗਿਆ। ਜਿਹੜਾ ਹੁਣ ਲਾਇਆ ਹੈ ਉਸ ਤੇ ਕੁਝ ਹੋਰ ਹੀ ਇਨਕੁਆਇਰੀਆਂ ਚਲ ਰਹੀਆਂ ਹਨ। ਚੇਅਰਮੈਨ ਸਾਹਿਬ, ਜਿਹੜੀਆਂ ਦਵਾਈਆਂ ਹਨ, ਉਨ੍ਹਾਂ ਤੇ ਜਿੰਨਾ ਪੈਸਾ ਸਰਕਾਰ ਖਰਚ ਕਰਦੀ ਹੈ, ਇਹ ਦਵਾਈਆ ਪੂਰੀਆਂ ਹਸਪਤਾਲਾਂ ਵਿਚ ਨਹੀਂ ਜਾਂਦੀਆਂ । ਜਿਹੜੀਆਂ ਖਰੀਦੀਆਂ ਜਾਂਦੀਆਂ ਹਨ, ਉਨ੍ਹਾਂ ਦਾ 25 ਪ੍ਰਤੀਸ਼ਤ ਕਾਨੂੰਨੀ ਸਮਝਿਆ ਜਾਂਦਾ ਹੈ ਕਿ ਇਹ ਕਮਿਸ਼ਨ ਹੈ। ਇਹ ਜਿਹੜੀ

ਕੁਰੱਪਸ਼ਨ ਹੈ, ਇਹ ਲੀਗਲਾਈਜ਼ ਹੋ ਗਈ ਹੈ ਅਤੇ ਬਹੁਤ ਵੱਡੀ ਪੱਧਰ ਤੇ ਹੇਰਾਫੇਰੀ ਹੁੰਦੀ ਹੈ। ਇਸ ਤੋਂ ਇਲਾਵਾ ਘਟੀਆ ਕਿਸਮ ਦੀਆਂ ਹਸਪਤਾਲਾਂ ਦੀਆਂ ਦਵਾਈਆਂ ਖਰੀਦੀਆਂ ਜਾਂਦੀਆਂ ਹਨ ਪਰ ਲੋੜਵੰਦ ਮਰੀਜ਼ਾਂ ਤੱਕ ਉਹ ਵੀ ਨਹੀਂ ਪਹੁੰਚਦੀਆਂ। ਚੇਅਰਮੈਨ ਸਾਹਿਬ, ਮੈਂ ਉਦਾਹਰਣ ਦੇਣੀ ਚਾਹੁੰਦਾ ਹਾਂ ਕਿ ਹਸਪਤਾਲਾਂ ਵਿਚ ਕੀ ਹੋ ਰਿਹਾ ਹੈ। ਫੈਮਿਲੀ ਪਲਾਨਿੰਗ ਦੇ ਆਪਰੇਸ਼ਨ ਹੁੰਦੇ ਹਨ। ਮੇਰੇ ਹਲਕੇ ਵਿਚ ਸੁਧਾਰ ਬਲਾਕ ਵਿਚ ਇਨ੍ਹਾਂ ਆਪਰੇਸ਼ਨਾਂ ਕਾਰਣ ਤਿੰਨ ਮੌਤਾਂ ਹੋ ਚੁਕੀਆਂ ਹਨ। ਇਕ ਮੌਤ ਲੀੜ ਪਿੰਡ ਜਿਹੜਾ ਪੱਖੋਵਾਲ ਬਲਾਕ ਵਿਚ ਪੈਂਦਾ ਹੈ, ਉਥੇ ਹੋਈ ਹੈ। ਉਥੇ ਇਕ ਬਿਹਾਰੀ ਮਜ਼ਦੂਰ ਦੀ ਵਾਈਫ ਦਾ ਫੈਮਿਲੀ ਪਲਾਨਿੰਗ ਦਾ ਆਪਰੇਸ਼ਨ ਕੀਤਾ ਗਿਆ ਪਰ ਟੀਕਾ ਨਾ ਲੱਗਣ ਕਾਰਣ ਉਸ ਨੂੰ ਧੁਨਖਵਾਂ ਹੋ ਗਿਆ, ਟੈਟਨਸ ਹੋ ਗਈ। ਉਥੋਂ ਉਸ ਨੂੰ ਲੁਧਿਆਣੇ ਲੈ ਕੇ ਗਏ ਪਰ ਉਥੇ ਹਸਪਤਾਲ ਵਿਚ ਉਸ ਨੂੰ ਤਿੰਨ ਘੰਟੇ ਬੀਤਣ ਦੇ ਬਾਵਜੂਦ ਵੀ ਐਡਮਿਟ ਨਹੀਂ ਕੀਤਾ ਗਿਆ। ਫੇਰ ਸੀ.ਐਮ.ਸੀ. ਲੈ ਕੇ ਗਏ ਪਰ ਉਥੇ ਜਾ ਕੇ ਉਸ ਦੀ ਮੌਤ ਹੋ ਗਈ। ਚੇਅਰਮੈਨ ਸਹਿਬ, ਬਹੁਤ ਸਾਰੀਆਂ ਮੌਤਾਂ ਅਣਗਹਿਲੀ ਕਾਰਣ ਹੋ ਰਹੀਆਂ ਹਨ। ਸਾਰੇ ਦੇਸ਼ ਵਿਚ ਏਨੀ ਵੱਡੀ ਗਿਣਤੀ ਵਿਚ ਗੁਰਬਤ ਹੈ, ਗਰੀਬੀ ਬਹੁਤ ਜ਼ਿਆਦਾ ਹੈ, ਜਿਥੇ ਪਰੀਵੈਨਟਿਵ ਮਈਯਰਜ਼ ਲੈਣਾ ਇਕ ਪਾਸੇ ਰਿਹਾ ਇਲਾਜ ਕਰਨਾ ਵੀ ਬੜੀ ਦੂਰ ਦੀ ਗੱਲ ਹੈ। ਸਰਕਾਰ ਵਲੋਂ ਪੈਸਾ ਵੀ ਦਿੱਤਾ ਜਾਂਦਾ ਹੈ। ਪਰ ਉਹ ਫੰਡ ਲਿਆ ਜਾਂਦਾ ਹੈ, ਲੁੱਟ ਲਿਆ ਜਾਂਦਾ ਹੈ ਅਤੇ ਛਕ ਲਿਆ ਜਾਂਦਾ ਹੈ। ਇਹ ਜ਼ਰੂਰੀ ਹੈ ਕਿ ਪੈਸਾ ਠੀਕ ਥਾਂ ਤੇ ਪਹੁੰਚੇ। ਮੇਰੀ ਗਲ ਸ਼ਾਇਦ ਠੀਕ ਨਾ ਲੱਗੇ, ਮੈਂ ਜੰਗਲਾਤ ਮਹਿਕਮੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਦਿਲਬਾਗ ਸਿੰਘ ਹੋਰਾਂ ਵੱਲੋਂ ਉਥੇ ਕੁਰੱਪਸ਼ਨ ਨੂੰ ਹੱਥ ਪਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਜੇਕਰ ਕੁਰੱਪਸ਼ਨ ਨੂੰ ਹੱਥ ਨਹੀਂ ਪਵੇਗਾ ਤਾਂ ਲੋਕਾਂ ਨਾਲ ਇਨਸਾਫ ਨਹੀਂ ਹੋਵੇਗਾ। ਮੇਰਾ ਮਤਲਬ ਨੁਕਤਾਚੀਨੀ ਕਰਨ ਦਾ ਨਹੀਂ। ਮੇਰੇ ਕੋਲ ਲੋਕ ਆਏ ਹਨ। ਮੈਂ ਸਰਦਾਰ ਦਿਲਬਾਗ ਸਿੰਘ ਹੋਰਾਂ ਨੂੰ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਦਬਾ ਕੇ ਰਖੋ। ਉਹ ਤੁਹਾਡੀਆਂ ਲੱਤਾਂ ਵੀ ਖਿਚਣਗੇ। ਏਸੇ ਤਰ੍ਹਾਂ ਸਾਡੇ ਸਿਹਤ ਮੰਤਰੀ ਬਰਾੜ ਸਾਹਿਬ ਹਨ। ਇਹ ਵੀ ਇਸੇ ਤਰ੍ਹਾਂ ਦੇ ਹਨ। ਮੈਂ ਇਨ੍ਹਾਂ ਤੋਂ ਵੀ ਆਸ ਕਰਦਾ ਹਾਂ ਕਿ ਆਉਣ ਵਾਲੇ ਸਮੇਂ ਵਿਚ ਜਿਹੜੇ ਕੁਰੱਪਟ ਅਧਿਕਾਰੀ ਹਨ, ਜਿਹੜੇ ਲੋਕਾਂ ਦੀ ਕਮਾਈ ਉਜਾੜ ਰਹੇ ਹਨ, ਲੋਕਾਂ ਦੀਆਂ ਜਾਨਾਂ ਨਾਲ ਖੇਡ ਰਹੇ ਹਨ, ਉਨ੍ਹਾਂ ਤੇ ਕੜੀ ਨਿਗਾਹ ਰਖੀ ਜਾਵੇਗੀ ਤਾਂ ਹੀ ਲੋਕਾਂ ਨਾਲ ਸਹੀ ਇਨਸਾਫ ਹੋ ਸਕਦਾ ਹੈ।

ਅੱਗੇ, ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਪਿੰਡਾਂ ਵਿਚ ਦਵਾਈਆਂ ਬਹੁਤ ਘੱਟ ਜਾਂਦੀਆਂ ਹਨ ਅਤੇ ਲੋਕਾਂ ਨੂੰ ਪ੍ਰਾਈਵੇਟ ਨਰਸਿੰਗ ਹੋਮ ਵਿਚ ਜਾਣਾ ਪੈਂਦਾ ਹੈ। ਚੇਅਰਮੈਨ ਸਾਹਿਬ, ਪਿੰਡਾਂ ਵਿਚ ਲੋਕ ਐਸੇ ਹਨ ਜਿਨ੍ਹਾਂ ਦੀ ਜੇਬ ਵਿਚ ਪੈਸਾ ਨਹੀਂ, ਸਰਕਾਰੀ ਹਸਪਤਾਲਾਂ ਵਿਚ ਐਡਮਿਟ ਨਹੀਂ ਹੋ ਸਕਦੇ, ਉਹ ਘਰਾਂ ਵਿਚ ਹੀ ਬਿਮਾਰੀ ਨਾਲ ਤੜਫ ਤੜਫ ਕੇ ਮਰ ਜਾਂਦੇ ਹਨ। ਇਹ ਹੈਲਥ ਡਿਪਾਰਟਮੈਂਟ ਦੀ ਜ਼ਿਮੇਂਵਾਰੀ ਬਣ ਜਾਂਦੀ ਹੈ ਕਿ ਇਹ ਸਭ ਕਾਸੇ ਨੂੰ ਠੀਕ ਕੀਤਾ ਜਾਵੇ। ਇਕ ਤਾਂ ਇਸ ਮਹਿਕਮੇ ਵਾਸਤੇ ਪੈਸਾ ਵੈਸੇ ਹੀ ਘੱਟ ਹੈ ਲੇਕਿਨ ਜਿਹੜਾ ਪੈਸਾ ਖਰਚਿਆ ਵੀ ਜਾਂਦਾ ਹੈ, ਉਹ

[ਕਮਰੇਡ ਤਰਸੇਮ ਜੋਧਾਂ]

ਵੀ ਕੁਰੱਪਸ਼ਨ ਦੇ ਰਾਹ ਤੇ ਚਲਾ ਜਾਂਦਾ ਹੈ । ਹੈਲਥ ਡਿਪਾਰਟਮੈਂਟ ਦਾ ਮਾਲ ਬਾਹਰ ਕੈਮਿਸਟਾਂ ਦੀਆਂ ਦੁਕਾਨਾਂ ਤੇ ਖੁਲ੍ਹੇ ਆਮ ਵਿਕਦਾ ਹੈ। ਕੋਈ ਪੁਛਣ ਵਾਲਾ ਨਹੀਂ ਹੈ। ਮਜ਼ਦੂਰਾਂ ਦੇ ਜਿਹੜੇ ਹਸਪਤਾਲ ਹਨ, ਈ.ਐਸ.ਆਈ. ਹਸਪਤਾਲ ਹਨ, ਉਨ੍ਹਾਂ ਦਾ ਵੀ ਬਹੁਤ ਮੰਦਾ ਹਾਲ ਹੈ। ਲੁਧਿਆਣੇ ਸ਼ਹਿਰ ਵਿਚ ਪੋਲਿਊਸ਼ਨ ਬਹੁਤ ਜ਼ਿਆਦਾ ਹੈ ਇਸੇ ਪੋਲਿਊਸ਼ਨ ਕਰਕੇ ਉਥੇ ਬਹੁਤ ਜ਼ਿਆਦਾ ਮਰੀਜ਼ ਬਿਮਾਰ ਹੁੰਦੇ ਹਨ ਲੇਕਿਨ ਉਨ੍ਹਾਂ ਦੇ ਇਲਾਜ ਵਾਸਤੇ ਕੋਈ ਤਸੱਲੀਬਖਸ਼ ਪ੍ਰਬੰਧ ਨਹੀਂ ਹੈ।ਮੈਂ ਮੈਂਬਰ ਸਾਹਿਬਾਨ ਨੂੰ ਉਥੇ ਲਿਜਾ ਕੇ ਵਿਖਾ ਸਕਦਾ ਹਾਂ ਕਿ ਇਕ ਕਮਰੇ ਵਿਚ 25—25 30—30 ਮਰੀਜ਼ ਡੱਕੇ ਹੋਏ ਹਨ। ਕੋਈ ਹਵਾ ਦਾ ਪ੍ਰਬੰਧ ਨਹੀਂ, ਕੋਈ ਪਾਣੀ ਦਾ ਪ੍ਰਬੰਧ ਨਹੀਂ। ਉਥੇ ਜ਼ਿਆਦਾਤਰ ਲੋਕ ਟੀ.ਬੀ. ਦੇ ਮਰੀਜ਼ ਹਨ,। ਭੱਠਿਆਂ ਤੇ ਕੰਮ ਕਰਨ ਵਾਲੀਆਂ ਔਰਤਾਂ ਨੂੰ ਉਥੇ ਹੀ ਬੱਚਿਆਂ ਨੂੰ ਜਨਮ ਦੇਣਾ ਪੈਂਦਾ ਹੈ। ਕਈ ਵਾਰੀ ਹਸਪਤਾਲ ਉਥੋਂ 5—7 ਕਿਲੋਮੀਟਰ ਦੂਰ ਪੈਂਦਾ ਹੈ। ਇਤਨੀਂ ਦੂਰ ਜਾਣ ਨਾਲ ਕਈ ਵਾਰੀ ਉਨ੍ਹਾਂ ਔਰਤਾਂ ਨੂੰ ਆਪਣੀ ਜਾਨ ਵੀ ਗੁਆਉਣੀ ਪੈ ਜਾਂਦੀ ਹੈ। ਇਹ ਜਿਹੜੀ ਸਾਡੀ ਵਰਕਿੰਗ ਕਲਾਸ ਹੈ, ਇਹ ਸਾਡੇ ਦੇਸ਼ ਦੀ ਰੀੜ ਦੀ ਹੱਡੀ ਹੈ। ਇਸ ਕਰਕੇ ਇਨ੍ਹਾਂ ਦਾ ਇਲਾਜ ਕਰਨ ਵਾਸਤੇ ਹੋਰ ਹਸਪਤਾਲ ਅਤੇ ਡਿਸਪੈਂਸਰੀਆਂ ਖੁਲ੍ਹਣੀਆਂ ਚਾਹੀਦੀਆਂ ਹਨ। ਅੱਜ ਕੁਰੱਪਸ਼ਨ ਨੇ ਸਾਡੇ ਦੇਸ਼ ਨੂੰ ਲੈ ਲਿਆ ਹੈ, ਮਹਿੰਗਾਈ ਨੇ ਲੈ ਲਿਆ ਹੈ ਅਤੇ ਬੇਕਾਰੀ ਨੇ ਲੈ ਲਿਆ ਹੈ। ਇਸ ਤੋਂ ਇਲਾਵਾ ਇਕ ਹੋਰ ਚੀਜ਼-ਡੰਕਲ ਤਜਵੀਜ਼ਾਂ ਬਾਰੇ ਵੀ ਸਾਨੂੰ ਬੜੀ ਗੰਭੀਰਤਾ ਨਾਲ ਸੋਚਣਾ ਪਵੇਗਾ। ਡੰਕਲ ਤਜਵੀਜ਼ਾ ਉਹ ਚੀਜ਼ ਹੈ ਜਿਸ ਦੇ ਨਾਲ ਸਾਰੀਆਂ ਦਵਾਈਆਂ ਦਾ ਜੋ ਪੇਟੈਂਟ ਹੈ, ਉਸ ਤੇ ਬਾਹਰਲੀਆਂ ਕੰਪਨੀਆਂ ਦਾ ਪੂਰੀ ਤਰ੍ਹਾਂ ਕਬਜ਼ਾ ਹੋ ਜਾਣਾ ਹੈ। ਪਹਿਲਾਂ ਕੇਵਲ ਫਾਰਮੂਲੇ ਤੇ ਹੀ ਉਨ੍ਹਾਂ ਦਾ ਕਬਜ਼ਾ ਹੁੰਦਾ ਸੀ, ਹੁਣ ਪਰੋਡਿਊਸ ਤੇ, ਦਵਾਈਆਂ ਤੇ ਵੀ ਉਨ੍ਹਾਂ ਦਾ ਕਬਜਾ ਹੋ ਜਾਣਾ ਹੈ। ਇਸ ਪੇਟੈਂਟ ਦੀ ਮਿਆਦ ਪਹਿਲਾਂ ਹੋਰ ਨਾਂ ਚੀਜ਼ਾਂ ਵਿਚ 10 ਸਾਲ ਅਤੇ ਦਵਾਈਆਂ ਦੇ ਕੇਸ ਵਿਚ 5—7 ਸਾਲ ਹੁੰਦੀ ਸੀ । ਹੁਣ ਇਹ ਮਿਆਦ 20 ਸਾਲ ਤੱਕ ਕਰ ਦਿੱਤੀ ਗਈ ਹੈ। ਕੋਈ ਵਿਗਿਆਨੀ ਜੇ ਕੋਈ ਆਪਣੀ ਕਾਢ ਕਢਦਾ ਹੈ ਤਾਂ ਜੇਕਰ ਕੋਈ ਕੰਪਨੀ ਉਸ ਦਾ ਫਾਰਮੂਲਾ ਖਰੀਦ ਲੈਂਦੀ ਹੈ ਤਾਂ ਉਸ ਤੇ ਉਸ ਕੰਪਨੀ ਦੀ ਮਨਾਪਲੀ ਹੋ ਜਾਂਦੀ ਹੈ। ਡੰਕਲ ਤਜਵੀਜ਼ਾਂ ਲਾਗੂ ਹੋ ਜਾਣ ਨਾਲ 20 ਸਾਲ ਤੱਕ ਫਿਰ ਉਸ ਕੰਪਨੀ ਦੀ ਮਨਾਪਲੀ ਰਹੇਗੀ। ਬਾਹਰਲੇ ਦੇਸ਼ਾਂ ਦੀਆਂ ਕੰਪਨੀਆਂ ਉਪਰ ਪਹਿਲਾਂ ਸਾਡਾ ਲਾਇਸੰਸ ਲਗਦਾ ਸੀ, ਉਹ ਹੁਣ ਖ਼ਤਮ ਕਰ ਦਿੱਤਾ ਗਿਆ ਜਾਵੇਗਾ। ਪਹਿਲਾਂ ਅਸੀਂ ਟੈਕਨਾਲੋਜੀ ਆਪ ਵਰਤ ਸਕਦੇ ਸੀ ਪਰ ਡੰਕਲ ਤਜਵੀਜ਼ਾਂ ਲਾਗੂ ਹੋ ਜਾਣ ਨਾਲ ਸਾਰਾ ਕੁਝ ਉਲਟ ਪੁਲਟ ਹੋ ਜਾਵੇਗਾ। ਪੀ.ਸੀ. ਚਿਤੰਬਰਮ ਨੇ ਖੁਦ ਮੰਨਿਆ ਹੈ ਕਿ ਇਹ ਤਜਵੀਜ਼ਾਂ ਲਾਗੂ ਹੋ ਜਾਣ ਨਾਲ ਦੇਸ਼ ਵਿਚ ਦਵਾਈਆਂ ਦੀ ਕੀਮਤ ਵਿਚ 6 ਗੁਣਾ ਵਾਧਾ ਹੋਵੇਗਾ। 20 ਸਾਲਾਂ ਤਕ ਉਨ੍ਹਾਂ ਦੇ ਪੇਟੈਂਟ ਨੇ ਸਾਨੂੰ ਲੁਟਦਿਆ ਰਹਿਣਾ ਹੈ। ਸਾਡਾ ਰਾਅ ਮੈਟੀਰੀਅਲ ਰੁਲ ਜਾਵੇਗਾ। ਗਰੀਬ ਲੋਕ ਜਿਹੜੇ ਪਹਿਲਾਂ ਆਪਣਾ ਇਲਾਜ ਨਹੀਂ ਕਰਾ ਸਕਦੇ, ਇਨ੍ਹਾਂ ਤਜਵੀਜ਼ਾਂ ਦੇ ਲਾਗੂ ਹੋਣ ਨਾਲ ਹੋਰ ਵੀ ਜ਼ਿਆਦਾ ਤੰਗ ਹੋਣਗੇ ਅੱਜ ਵੀ ਹਜ਼ਾਰਾਂ ਨਹੀ ਲੱਖਾਂ ਨਹੀਂ ਬਲਕਿ ਕਰੋੜਾਂ ਲੋਕ ਦਵਾਈਆਂ ਦੀ ਥੁੜ ਕਰਕੇ ਮਰ ਰਹੇ ਹਨ। ਜਦੋਂ ਉਨ੍ਹਾਂ ਦਾ ਪੇਟੈਂਟ ਲਾਗੂ ਹੋ ਗਿਆ ਤਾਂ ਫਿਰ ਉਹ ਆਪਣਾ ਇਲਾਜ ਕਿਸ ਤਰ੍ਹਾਂ ਕਰਵਾ ਸਕਣਗੇ ? ਇਸ ਕਰਕੇ ਸਾਨੂੰ ਸਾਰਿਆਂ ਇਸ ਦੇ ਲਈ ਚਿੰਤਤ ਅਤੇ ਚੌਕਸ ਹੋਣਾ ਚਾਹੀਦਾ ਹੈ। ਇਸ ਗੱਲ ਨੂੰ ਮਹਿਜ਼ ਮਖੌਲ ਦੇ ਰੂਪ ਵਿਚ

ਨਹੀਂ ਲੈਣਾ ਚਾਹੀਦਾ। ਆਰਥਿਕ ਤੰਗੀ ਕਰਕੇ ਸਾਡੇ ਲੋਕ ਬਿਮਾਰ ਨੂੰ ਉਸ ਵੇਲੇ ਹਸਪਤਾਲ ਵਿਚ ਲੈ ਕੇ ਜਾਂਦੇ ਹਨ, ਜਦੋ ਉਹ ਮਰਨ ਕਿਨਾਰੇ ਪਿਆ ਹੁੰਦਾ ਹੈ। ਇਸ ਕਰਕੇ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਗੰਭੀਰਤਾ ਨਾਲ ਵਿਚਾਰਨਾ ਚਾਹੀਦਾ ਹੈ।

ਇਸ ਤੋਂ ਅੱਗੇ ਮੈਂ ਡਿਵੈਲਪਮੈਂਟ ਦੀ ਗੱਲ ਕਰਨੀ ਚਾਹੁੰਦਾ ਹਾਂ। ਠੀਕ ਹੈ ਸਰਕਾਰ ਡਿਵੈਲਪਮੈਂਟ ਤੇ ਪੈਸਾ ਖਰਚ ਰਹੀ ਹੈ ਅਤੇ ਪਿੰਡਾਂ ਵਿਚ ਪੈਸਾ ਪਹੁੰਚ ਵੀ ਰਿਹਾ ਹੈ ਲੇਕਿਨ ਇਸ ਪੈਸੇ ਨਾਲ ਜਿਹੜਾ ਕੰਮ ਕੀਤਾ ਜਾਂਦਾ ਹੈ, ਉਹ ਕਾਂਗਰਸੀਆਂ ਦੀ ਡਿਵੈਲਪਮੈਂਟ ਦਾ ਹੀ ਕੀਤਾ ਜਾਂਦਾ ਹੈ। ਕੋਸ਼ਿਸ਼ ਇਹ ਕੀਤੀ ਜਾਂਦੀ ਹੈ ਕਿ ਇਸ ਪੈਸੇ ਨੂੰ ਇਸ ਤਰੀਕੇ ਨਾਲ ਖਰਚ ਕੀਤਾ ਜਾਵੇ ਤਾਂ ਜੋ ਇਨ੍ਹਾਂ ਦੇ ਆਪਣੇ ਲੋਕਾਂ ਦੇ ਪੈਰ-ਕਾਂਗਰਸੀਆਂ ਦੇ ਪੈਰ ਪੱਕੇ ਹੋ ਜਾਣ। ਦੂਸਰੀਆਂ ਪਾਰਟੀਆਂ ਦੇ ਸਰਪੰਚ ਅਤੇ ਐਮ.ਐਲ.ਏਜ਼ ਨਾਲ ਇਸ ਮਾਮਲੇ ਵਿਚ ਬਹੁਤ ਧੱਕਾ ਹੋ ਰਿਹਾ ਹੈ। ਜਮਹੂਰੀਅਤ ਵਿਚ ਧੱਕੇ ਤੋਂ ਕੰਮ ਲਿਆ ਜਾਵੇ ਤਾਂ ਉਹ ਜਮਹੂਰੀਅਤ ਪ੍ਰਫੁੱਲਤ ਨਹੀਂ ਹੋ ਸਕਦੀ। ਇਸ ਬਾਰੇ ਅੱਜ ਅਖਬਾਰਾਂ ਵਿਚ ਐਡੀਟੋਰੀਅਲ ਵੀ ਲਿਖੇ ਗਏ ਹਨ। ਜਮਹੂਰੀਅਤ ਵਿਚ ਜੇ ਮਾਰਸ਼ਲ ਵਰਤੇ ਜਾਣਗੇ ਤਾਂ ਇਸ ਨਾਲ ਸਾਡੀ ਬੜੀ ਬਦਨਾਮੀ ਹੋਵੇਗੀ ਲੇਕੀਨ ਅੱਜ ਵੀ ਸਾਰੇ ਪੰਜਾਬ ਵਿਚ ਇਹ ਧੱਕਾ ਵਾਪਰ ਰਿਹਾ ਹੈ। ਮੈਂ ਕਾਮਰੇਡ ਗੁਰਨਾਮ ਸਿੰਘ ਧੀਰੋਵਾਲ ਨਾਲ ਇਸ ਗੱਲ ਵਿਚ ਸਹਿਮਤ ਹਾਂ। ਮੇਰੇ ਹਲਕੇ ਵਿਚ ਜਦੋਂ ਕਦੀ ਵਜ਼ੀਰ ਜਾਂਦੇ ਹਨ ਤਾਂ ਸਾਨੂੰ ਕਦੇ ਉਥੇ ਬੁਲਾਇਆ ਹੀ ਨਹੀਂ ਜਾਂਦਾ। ਗ੍ਰਾਂਟਾਂ ਦੇ ਜਿਹੜੇ ਚੈੱਕ ਹਨ, ਉਹ ਹਾਰੇ ਹੋਏ ਉਮੀਦਵਾਰ ਧੱਕੇ ਨਾਲ ਖੋਹ ਕੇ ਲੈ ਜਾਂਦੇ ਹਨ। ਜਿਹੜੇ ਵਿਰੋਧੀ ਪਾਰਟੀਆਂ ਦੇ ਸਰਪੰਚ ਹਨ ਉਨ੍ਹਾਂ ਨੂੰ ਜਿਹੜੇ ਚੈੱਕ ਦਿੱਤੇ ਜਾਂਦੇ ਹਨ, ਜਦੋਂ ਉਹ ਕਢਵਾਉਣ ਜਾਂਦੇ ਹਨ ਤਾਂ ਬੀ.ਡੀ.ਓ. ਪਾਬੰਦੀ ਲਾ ਦਿੰਦਾ ਹੈ ਔਰ ਉਨ੍ਹਾਂ ਦੇ ਚੈੱਕ ਕਿਸੇ ਹੋਰ ਦੇ ਖਾਤਿਆਂ ਦੇ ਵਿੱਚ ਜਮ੍ਹਾਂ ਹੋ ਜਾਂਦੇ ਹਨ। ਮਾਨਯੋਗ ਚੇਅਰਮੈਨ ਸਾਹਿਬ, ਲੋਕਾਂ ਦੇ ਵਿੱਚ ਇਸ ਦਾ ਗਲਤ ਪ੍ਰਭਾਵ ਜਾਂਦਾ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਡਿਵੈਲਪਮੈਂਟ ਵਾਸਤੇ ਕੋਈ ਕਰਾਇਟੀਰੀਆ ਹੋਵੇ। ਜਿਹੜਾ ਪਿੰਡ ਬਿਲਕੁਲ ਪਛੜਿਆ ਹੋਇਆ ਹੈ, ਉਸ ਪਿੰਡ ਦਾ ਸਰਪੰਚ ਭਾਵੇਂ ਕਾਂਗਰਸੀ ਹੋਵੇ, ਭਾਵੇਂ ਅਕਾਲੀ ਹੋਵੇ ਅਤੇ ਭਾਵੇਂ ਕਮਿਊਨਿਸਟ, ਇਸ ਗੱਲ ਵੱਲ ਬਿਲਕੁਲ ਧਿਆਨ ਨਹੀਂ ਦੇਣਾ ਚਾਹੀਦਾ ਸਗੋਂ ਪਿੰਡ ਦੀ ਉਸਾਰੀ ਅਤੇ ਵਿਕਾਸ ਵਾਸਤੇ ਕੰਮ ਕਰਨਾ ਚਾਹੀਦਾ ਹੈ। ਜਿਹੜੀਆਂ ਸ਼ਡਿਊਲਡ ਕਾਸਟਸ ਦੀਆਂ ਬਸਤੀਆਂ ਹਨ, ਉਨ੍ਹਾਂ ਦਾ ਵਿਕਾਸ ਕੀਤਾ ਜਾਣਾ ਚਾਹੀਦਾ ਹੈ। ਅੱਜ ਜਿਸ ਤਰ੍ਹਾਂ ਪੈਸਾ ਲੱਗ ਰਿਹਾ ਹੈ ਇਨ੍ਹਾ ਬਸਤੀਆਂ ਵਿਚ ਪਾਣੀ ਦੀ ਡਿਸਪੋਜ਼ਲ ਦਾ ਕੋਈ ਖਿਆਲ ਨਹੀਂ ਰੱਖਿਆ ਜਾਂਦਾ। ਸਰਪੰਚ ਦੇਖਦਾ ਹੈ ਕਿ ਮੈਨੂੰ ਵੋਟਾਂ ਕਿੱਥੋਂ ਮਿਲਣੀਆਂ ਹਨ, ਉਸ ਅਨੁਸਾਰ ਹੀ ਕੰਮ ਕਰਵਾਇਆ ਜਾਂਦਾ ਹੈ ਔਰ ਪਿੰਡ ਦੇ ਦੂਸਰੇ ਲੋਕਾਂ ਦਾ ਕੋਈ ਖਿਆਲ ਨਹੀਂ ਰੱਖਿਆ ਜਾਂਦਾ। ਅੱਗੇ ਲੋਕੀਂ ਖੂਹਾਂ ਤੋਂ ਪਾਣੀ ਭਰ ਕੇ ਲੈ ਆਉਂਦੇ ਸਨ ਪਰ ਹੁਣ ਪਿੰਡਾਂ ਦੇ ਵਿੱਚ ਮੋਟਰਾਂ ਲੱਗ ਗਈਆਂ ਹਨ, ਔਰ ਪਾਣੀ ਵੀ ਬਹੁਤ ਜ਼ਿਆਦਾ ਹੋ ਗਿਆ ਹੈ ਜਿਸ ਕਾਰਨ ਜਿਹੜੇ ਪਿੰਡਾਂ ਦੇ ਛੱਪੜ ਹਨ, ਉਹ ਪਾਣੀ ਦਾ ਭੰਡਾਰ ਝੱਲ ਨਹੀਂ ਸਕਦੇ ਜਿਸ ਕਾਰਨ ਲੋਕਾਂ ਦੇ ਘਰਾਂ ਦਾ ਪਾਣੀ ਆਸੇ ਪਾਸੇ ਹੋਰ ਲੋਕਾਂ ਦੇ ਘਰਾਂ ਦੇ ਵਿੱਚ ਘੁੰਮਦਾ ਰਹਿੰਦਾ ਹੈ ਜਾਂ ਖੇਤਾਂ ਦੇ ਵਿੱਚ ਜਾਂਦਾ ਹੈ।

[ਕਾਮਰੇਡ ਤਰਸੇਮ ਜੋਧਾਂ]
ਪਾਣੀ ਨਾਲ ਸਬੰਧਤ ਕੰਮ ਕਾਰਨ ਵੇਲੇ ਪਾਣੀ ਦੀ ਡਿਸਪੋਜ਼ਲ ਦਾ ਪ੍ਰਬੰਧ ਸਭ ਤੋਂ ਪਹਿਲਾਂ ਧਿਆਨ ਵਿੱਚ ਰੱਖਿਆ ਜਾਣਾ ਚਾਹੀਦਾ ਹੈ। ਜਦੋਂ ਕਿਸੇ ਪਿੰਡ ਨੂੰ ਉਨੱਤ ਗਰਾਮ ਸਕੀਮ ਅਧੀਨ ਪੈਸੇ ਦਿੱਤੇ ਜਾਣੇ ਹਨ ਤਾਂ ਸਰਕਾਰੀ ਏਜੰਸੀ ਦੀ ਇਹ ਡਿਊਟੀ ਬਣ ਜਾਂਦੀ ਹੈ ਕਿ ਉਹ ਡਿਸਪੋਜ਼ਲ ਪੁਆਇੰਟ ਪਹਿਲਾਂ ਦੇਖੇ ਅਤੇ ਉਸ ਅਨੁਸਾਰ ਡਿਵੈਲਪਮੈਂਟ ਕੀਤੀ ਜਾਵੇ। ਖਾਸ ਕਰਕੇ ਜਿਹੜੀਆਂ ਬਸਤੀਆਂ ਹਨ, ਉਨ੍ਹਾਂ ਦਾ ਧਿਆਨ ਜ਼ਰੂਰ ਰੱਖਿਆ ਜਾਣਾ ਚਾਹੀਦਾ ਹੈ। ਅਨਡੈਮੋਕਰੇਟਿਕ ਢੰਗ ਨਾਲ ਸਰਕਾਰ ਵੱਲੋਂ ਧੱਕਾ ਕੀਤਾ ਜਾ ਰਿਹਾ ਹੈ। ਮਾਨਯੋਗ ਚੇਅਰਮੈਨ ਸਾਹਿਬ, ਅੱਤਵਾਦੀਆਂ ਨੇ ਵੀ ਧੱਕਾ ਕੀਤਾ ਸੀ, ਅੱਤਵਾਦੀ ਲੋਕਾਂ ਨੂੰ ਮਾਰਦੇ ਸਨ ਔਰ ਉਹ ਆਪਣਾ ਕੋਡ ਆਫ ਕੰਡਕਟ ਲਾਉਂਦੇ ਸਨ, ਅੱਜ ਲੋਕਾਂ ਨੇ ਉਨ੍ਹਾਂ ਨੂੰ ਰੱਦ ਕਰ ਦਿਤਾ ਹੈ। ਜੇ ਸਰਕਾਰ ਨੂੰ ਅੱਜ ਮੈਜਾਰਿਟੀ ਮਿਲੀ ਹੈ ਤਾਂ ਇਸ ਦਾ ਨਜਾਇਜ਼ ਫਾਇਦਾ ਨਹੀਂ ਲੈਣਾ ਚਾਹੀਦਾ। ਸਮਾਂ ਹਮੇਸ਼ਾਂ ਇਕੋ ਨਹੀਂ ਰਹਿੰਦਾ। ਅਜ ਜਿਸ ਤਰ੍ਹਾਂ ਵਿਰੋਧੀ ਪਾਰਟੀਆਂ ਦੇ ਨਾਲ ਧੱਕਾ ਹੋ ਰਿਹਾ ਹੈ, ਸਰਪੰਚਾਂ ਨੂੰ ਜ਼ਲੀਲ ਕੀਤਾ ਜਾ ਰਿਹਾ ਹੈ, ਜਿਸ ਤਰ੍ਹਾਂ ਵਿਰੋਧੀ ਪਾਰਟੀਆਂ ਦੇ ਐਮ.ਐਲ.ਏਜ਼ ਨੂੰ ਲੈਟ-ਡਾਊਨ ਕੀਤਾ ਜਾ ਰਿਹਾ ਇਸ ਦੇ ਨਾਲ ਪੰਜਾਬ ਦੀ ਫਿਜ਼ਾ ਵਿਗੜੇਗੀ ਅਤੇ ਇਸ ਦਾ ਚੰਗਾ ਅਸਰ ਨਹੀਂ ਪਵੇਗਾ। ਇਸ ਲਈ ਮੈਂ ਰੂਲਿੰਗ ਪਾਰਟੀ ਦੇ ਸਜਣਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਜਮਹੂਰੀਅਤ ਦੇ ਢੰਗ ਨਾਲ ਕੰਮ ਕਰਨਾ ਚਾਹੀਦਾ ਹੈ। ਅਜਿਹੇ ਢੰਗ ਨਾਲ ਕੰਮ ਕੀਤਾ ਜਾਣਾ ਚਾਹੀਦਾ ਹੈ ਕਿ ਲੋਕਾਂ ਨੂੰ ਪਤਾ ਲਗੇ ਜਾਵੇ ਕਿ ਵਿਰੋਧੀ ਪਾਰਟੀ ਦਾ ਪੂਰਾ ਮਾਣ ਹੈ, ਪੂਰਾ ਸਤਿਕਾਰ ਹੈ, ਔਰ ਉਨ੍ਹਾਂ ਨੂੰ ਵੀ ਆਪਣੀ ਗਲ ਕਹਿਣ ਦਾ ਪੂਰਾ ਹੱਕ ਦਿੱਤਾ ਜਾਂਦਾ ਹੈ ਔਰ ਜਿਹੜੇ ਸਾਡੇ ਵਿਰੋਧੀ ਪਾਰਟੀਆਂ ਦੇ ਸਰਪੰਚ ਹਨ, ਉਨ੍ਹਾਂ ਨਾਲ ਕੋਈ ਵਿਤਕਰਾ ਨਹੀਂ ਕੀਤਾ ਜਾ ਰਿਹਾ।

ਮਾਨਯੋਗ ਚੇਅਰਮੈਨ ਸਾਹਿਬ, ਅਸੀਂ ਵੀ ਅੱਤਵਾਦ ਦੇ ਖਿਲਾਫ ਲੜੇ ਹਾਂ। ਅੱਜ ਮੈਂ ਉਦਾਹਰਣ ਦੇ ਸਕਦਾ ਹਾਂ ਕਿ ਰੂਲਿੰਗ ਪਾਰਟੀ ਦੇ ਵਿੱਚ ਅਜਿਹੇ ਸੱਜਣ ਬੈਠੇ ਹਨ ਜਿਨ੍ਹਾਂ ਨੇ ਕਿ ਅੱਤਵਾਦੀਆਂ ਨੂੰ ਪਨਾਹ ਦਿੱਤੀ ਔਰ ਜਿਨ੍ਹਾਂ ਸਰਪੰਚਾਂ ਤੇ ਟਾਡਾ ਲੱਗਿਆ ਹੋਇਆ ਸੀ, ਅੱਜ ਉਹ ਚਿੱਟੀਆਂ ਪੱਗਾਂ ਬਨ੍ਹ ਕੇ ਆਗੂ ਬਣੀ ਬੈਠੇ ਹਨ ਜਿਹੜੇ ਸਾਡੇ ਵਜ਼ੀਰ ਹਨ, ਜਦੋਂ ਉਹ ਇਲਾਕੇ ਦੇ ਵਿੱਚ ਜਾਂਦੇ ਹਨ ਤਾਂ ਉਨ੍ਹਾਂ ਦੇ ਸਵਾਗਤ ਵਾਸਤੇ ਇਹ ਸੱਜਣ ਅੱਗੇ ਖੜ੍ਹੇ ਹੁੰਦੇ ਹਨ। ਮੇਰੇ ਕੋਲ ਇਕ ਉਦਾਹਰਣ ਹੈ। ਕੋਆਪਰੇਟਿਵ ਸੋਸਾਇਟੀ ਦੀ ਚੋਣ ਹੋਈ। ਇਹੋ ਜਿਹੇ ਇਕ ਸੱਜਣ ਮੇਰੇ ਕੋਲ ਆਏ ਜਿਨ੍ਹਾਂ ਦੇ ਅੱਤਵਾਦੀਆਂ ਦੇ ਨਾਲ ਸਬੰਧ ਸਨ। ਮੈਂ ਉਸ ਨੂੰ ਉਦੋਂ ਹੀ ਮਨ੍ਹਾਂ ਕਰ ਦਿੱਤਾ......।

**ਸ੍ਰੀ ਸਭਾਪਤੀ:** ਜੋਧਾਂ ਜੀ, ਹੋਰ ਕਿੰਨਾ ਕੁ ਟਾਈਮ ਲਓਗੇ? ਡੀਮਾਂਡਜ਼ ਤੇ ਬੋਲੋ।

12.09 p.m. | (ਇਸ ਵੇਲੇ *ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

**ਕਾਮਰੇਡ ਤਰਸੇਮ ਜੋਧਾਂ:** ਸਚਾਈ ਕੌੜੀ ਹੁੰਦੀ ਹੈ। ਕੋਈ ਵੀ ਕੰਮ ਜਮਹੂਰੀ ਢੰਗ ਨਾਲ ਨਹੀਂ ਹੋ ਰਿਹਾ। ਉਥੇ ਕਿਹਾ ਗਿਆ ਕਿ ਸੁਸਾਇਟੀਆਂ ਦੇ ਵਿਚ ਉਪਰ ਬੈਠੇ ਪਰਚੀ ਦਿੰਦੇ ਹਨ, ਸਰਕਟ ਹਾਊਸ ਦੇ ਵਿੱਚ ਡੀ.ਆਰ. ਨੂੰ ਕਹਿ ਦਿੱਤਾ ਜਾਂਦਾ ਹੈ ਕਿ ਚੋਣਾਂ

ਮੁਲਤਵੀ ਹੋ ਰਹੀਆਂ ਹਨ। ਉਹ ਸਰਪੰਚ ਰੂਲਿੰਗ ਪਾਰਟੀ ਦੇ ਬੰਦੇ ਕੋਲ ਗਿਆ। ਕਹਿਣ ਲੱਗੇ ਫਸਟ ਕਮ ਫਸਟ ਸਰਵ। ਜਿਹੜਾ ਸਾਡੇ ਕੋਲ ਪਹਿਲਾਂ ਆ ਗਿਆ, ਅਸੀਂ ਉਸ ਦੀ ਸੇਵਾ ਕਰ ਦੇਣੀ ਹੈ। ਜਿਨ੍ਹਾਂ ਲੋਕਾਂ ਨੇ ਅੱਤਵਾਦੀਆਂ ਨੂੰ ਪਨਾਹਾਂ ਦਿੱਤੀਆ ਜਿਹੜੇ ਕਿ ਹਾਲਾਤ ਵਿਗਾੜਣ ਦੇ ਜ਼ਿਮੇਂਵਾਰ ਹਨ, ਅੱਜ ਜੇ ਉਹ ਚਿੱਟੀਆਂ ਪੱਗਾਂ ਬੰਨ੍ਹ ਲੈਣ ਅਤੇ ਰੂਲਿੰਗ ਪਾਰਟੀ ਦੇ ਕੋਲ ਚਲੇ ਜਾਣ ਤਾਂ ਉਹ ਦੁਧ ਧੋਤੇ ਨਹੀਂ ਹੋ ਸਕਦੇ। ।ਅੱਜ ਉਹ ਫੋਰਸਿਜ਼ ਡੀਮਾਰਲੇਈਜ਼ ਹੋ ਰਹੀਆਂ ਹਨ ਜਿਹੜੀਆਂ ਕਿ ਲਗਾਤਾਰ ਦਸ ਸਾਲ ਅੱਤਵਾਦ ਦੇ ਖਿਲਾਫ ਸੀਸ ਤਲੀ ਤੇ ਧਰ ਕੇ ਲੜਦੀਆਂ ਰਹੀਆਂ। ਇਸ ਲਈ ਆਉਣ ਵਾਲੇ ਸਮੇਂ ਵਿੱਚ ਜਿਹੜੀ ਗੱਲ ਗਲਤ ਪਾਸੇ ਨੂੰ ਜਾ ਰਹੀ ਹੈ, ਉਸ ਨੂੰ ਰੋਕਣ ਲਈ ਸਾਨੂੰ ਠੀਕ ਢੰਗ ਨਾਲ ਪੈਸੇ ਦੀ ਡਿਸਟਰੀਬਿਊਸ਼ਨ ਕਰਨੀ ਚਾਹੀਦੀ ਹੈ। ਏਨਾ ਕੁਝ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਮੇਰੇ ਸੁਝਾਵਾਂ ਨੂੰ ਨੁਕਤਾਚੀਨੀ ਦੀ ਨਿਗਾਹ ਨਾਲ ਨਾ ਦੇਖਿਆ ਜਾਵੇ। ਇਸ ਨਾਲ ਰੂਲਿੰਗ ਪਾਰਟੀ ਦਾ ਵੀ ਫਾਇਦਾ ਹੈ, ਸਾਡੇ ਪੰਜਾਬ ਦਾ ਵੀ ਫਾਇਦਾ ਹੈ ਅਤੇ ਸਾਡੇ ਦੇਸ਼ ਦਾ ਵੀ ਫਾਇਦਾ ਹੈ ਨਹੀਂ ਤਾਂ ਇਹੋ ਜਿਹੀਆਂ ਤਾਕਤਾਂ ਫਿਰ ਸਾਡੇ ਮਾਹੌਲ ਦਾ ਨਜਾਇਜ਼ ਫਾਇਦਾ ਉਠਾਉਣਗੀਆਂ। ਮੈਨੂੰ ਆਸ ਹੈ ਕਿ ਮੈਂ ਜਿਹੜੀਆਂ ਦੋ ਡਿਮਾਂਡਜ਼ ਉਤੇ ਬੋਲਿਆ ਹਾਂ, ਉਨ੍ਹਾਂ ਦੇ ਸਬੰਧਤ ਅਧਿਕਾਰੀ ਅਤੇ ਮੰਤਰੀ ਸਾਹਿਬਾਨ ਇਸ ਪਾਸੇ ਵੱਲ ਵਿਸ਼ੇਸ਼ ਧਿਆਨ ਦੇਣਗੇ ਅਤੇ ਜੋ ਗਲਤ ਗੱਲਾਂ ਇਨ੍ਹਾਂ ਮਹਿਕਮਿਆਂ ਵਿਚ ਹੋ ਰਹੀਆਂ ਹਨ, ਉਨ੍ਹਾਂ ਨੂੰ ਰੋਕਣ ਦੀ ਪੂਰੀ ਕੋਸ਼ਿਸ਼ ਕਰਨਗੇ। ਇਨਾਂ ਕੁਝ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਸ਼ਾਧੂ ਸਿੰਘ(ਅਮਲੋਹ, ਐਸ.ਸੀ.):** ਸਪੀਕਰ ਸਾਹਿਬ, ਮੈਂ ਆਪ ਜੀ ਦਾ ਬੜਾ ਧੰਨਵਾਦੀ ਹਾਂ ਕਿ ਜਿਨਾਂ ਨੇ ਮੈਨੂੰ ਇਸ ਪਵਿੱਤਰ ਸਦਨ ਦੇ ਵਿੱਚ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਵਿਭਾਗ ਦੀ ਡਿਮਾਂਡ ਉਤੇ ਬੋਲਣ ਦਾ ਸਮਾਂ ਦਿੱਤਾ ਹੈ। ਅੱਜ ਇਸ ਸਦਨ ਵਿੱਚ ਕੁਝ ਵਿਰੋਧੀ ਮੈਂਬਰਾਂ ਨੇ ਸ਼ੇਰਏ-ਪੰਜਾਬ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਉਤੇ, ਉਸਦੇ ਕੰਮ-ਕਾਜ ਉਤੇ ਕੁਝ ਨੁਕਤਾਚੀਨੀਆਂ ਕੀਤੀਆਂ ਹਨ। ਸਪੀਕਰ ਸਾਹਿਬ, ਮੈਂ ਉਨ੍ਹਾਂ ਸਾਥੀਆਂ ਦਾ ਧਿਆਨ ਬੀਤੇ ਸਮੇਂ ਵੱਲ ਦਿਵਾਉਣਾਂ ਚਾਹੁੰਦਾ ਹਾਂ। ਕਿਸੇ ਵੇਲੇ ਉਹ ਵੀ ਸਮਾਂ ਸੀ ਜਦੋਂ ਪੰਜਾਬ ਇਕ ਬਿਮਾਰ ਪੰਜਾਬ ਸੀ, ਜ਼ਖਮੀ ਪੰਜਾਬ ਸੀ ਜਦੋਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣੀ ਤਾਂ ਉਸ ਵੇਲੇ ਪੰਜਾਬ ਐਸਾ ਜ਼ਖਮੀ ਸੀ। ਜਿਸ ਦਾ ਕਿਸੇ ਕੋਲ ਕੋਈ ਇਲਾਜ ਨਹੀਂ ਸੀ। ਮੈਂ ਸਮਝਦਾ ਹਾਂ ਕਿ ਉਸ ਅਕਾਲ ਪੁਰਖ ਨੇ, ਵਾਹਿਗੁਰੂ ਨੇ, ਕਲਗੀਆਂ ਵਾਲੇ ਪਾਤਸ਼ਾਹ ਨੇ ਸਰਦਾਰ ਬੇਅੰਤ ਸਿੰਘ ਜੀ ਨੂੰ ਅਸ਼ੀਰਵਾਰਦ ਦਿੱਤਾ, ਹਿੰਮਤ ਦਿੱਤੀ ਜਿਸ ਦਾ ਸਦਕਾ ਉਨ੍ਹਾਂ ਨੇ ਜ਼ਖਮੀ ਪੰਜਾਬ ਨੂੰ ਆਪਣੇ ਹੱਥਾਂ ਨਾਲ, ਆਪਣੀ ਹਿੰਮਤ ਨਾਲ ਮੁੜ ਸੁਰਜੀਤ ਕੀਤਾ ਹੈ। ਅੱਜ ਖੁਸ਼ਹਾਲੀ ਆਈ ਹੈ ਪੰਜਾਬ ਦੇ ਦਿਹਾਤ ਵਿੱਚ ਵਿਕਾਸ ਹੋ ਰਿਹਾ ਹੈ। ਕੁਝ ਐਸੀਆਂ ਬਾਹਰਲੀਆਂ ਵਿਦੇਸ਼ੀ ਤਾਕਤਾਂ ਅਤੇ ਪੁਲੀਟੀਕਲ ਪਾਰਟੀਆਂ ਸਨ ਜਿਹੜੀਆਂ ਪੰਜਾਬ ਨੂੰ ਤੋੜਨਾ ਚਾਹੁੰਦੀਆਂ ਸਨ, ਪੰਜਾਬ ਨੂੰ ਵਿਕਾਸ ਦੀ ਥਾਂ ਤੇ ਵਿਨਾਸ਼ ਵੱਲ ਲੈ ਜਾ ਰਹੀਆਂ ਸਨ। ਦਿਨ ਨੂੰ ਵੀ ਅਤੇ ਰਾਤ ਨੂੰ ਧੀਆਂ-ਭੈਣਾਂ ਦੀ ਇਜ਼ਤ

[ਸਰਦਾਰ ਸਾਧੂ ਸਿੰਘ ]

ਬਰਕਰਾਰ ਨਹੀਂ ਸੀ। ਕਈਆਂ ਮਾਵਾਂ ਦਾ ਇਕੋ ਪੁੱਤਰ ਸੀ, ਜਿਸ ਨੂੰ ਉਸ ਦੇ ਸਾਹਮਣੇ ਸ਼ਹੀਦ ਕਰ ਦਿਤਾ ਗਿਆ। ਕਈ ਚਾਰ-ਚਾਰ, ਪੰਜ-ਪੰਜ ਭੈਣਾਂ ਦਾ ਇਕੋ ਇਕ ਵੀਰ ਸੀ, ਜਿਹੜਾ ਉਨ੍ਹਾਂ ਦੀਆਂ ਅੱਖਾਂ ਸਾਹਮਣੇ ਸ਼ਹੀਦ ਕਰ ਦਿੱਤਾ ਗਿਆ। ਮਾਨਯੋਗ ਮੈਂਬਰ ਸਾਹਿਬਾਨ (ਅਪੋਜੀਸ਼ਨ ਵੱਲ ਇਸ਼ਾਰਾ) ਉਹ ਸਮਾਂ ਅਜ ਭੁੱਲ ਗਏ ਹਨ ਅਤੇ ਨੁਕਤਾਚੀਨੀ ਤੇ ਉਤਰ ਆਏ ਹਨ। ਮੈਂ ਉਨ੍ਹਾਂ ਨੂੰ ਬੇਨਤੀ ਕਰਨਾ ਚਾਹਾਗਾਂ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਪੰਜਾਬ ਵਿੱਚ ਇਕ ਦੇਵਤੇ ਵਜੋਂ ਕੰਮ ਕੀਤਾ ਹੈ। ਜਦੋਂ ਸਰਦਾਰ ਬੇਅੰਤ ਸਿੰਘ ਜੀ ਪੰਜਾਬ ਕਾਂਗਰਸ ਦੇ ਪ੍ਰਧਾਨ ਬਣੇ ਸੀ, ਉਸ ਵੇਲੇ ਕੋਈ ਵੀ ਵਿਅਕਤੀ ਹਿੰਮਤ ਨਹੀਂ ਸੀ ਰੱਖਦਾ ਉਨ੍ਹਾਂ ਤਾਕਤਾਂ ਦੇ ਸਾਹਮਣੇ ਬੋਲਣ ਦੀ, ਜਿਹੜੀਆਂ ਕਿ ਬਾਹਰਲੀਆਂ ਤਾਕਤਾਂ ਸਨ। ਕੋਈ ਵੀ ਅੱਤਵਾਦ ਦੇ ਖਿਲਾਫ ਬੋਲਣ ਦੀ ਜੁਅੱਰਤ ਨਹੀਂ ਸੀ ਕਰਦਾ। ਇਹ ਸਰਦਾਰ ਬੇਅੰਤ ਸਿੰਘ ਜੀ ਦੀ ਭਗਤੀ ਹੀ ਸੀ, ਜਿਸ ਨੇ ਜਿਹੜਾ ਅੱਤਵਾਦ ਵਿੱਚ ਪੰਜਾਬ ਫੈਲਿਆ ਹੋਇਆ ਸੀ, ਪੰਜਾਬ ਵਿਚ ਜ਼ੁਲਮ ਹੋ ਰਿਹਾ ਸੀ, ਉਸ ਦੌਰਾਨ ਕਾਂਗਰਸ ਵਰਕਰ ਦੇ ਰੂਪ ਵਿੱਚ ਇਕ ਦੇਵਤੇ ਵਜੋਂ ਕੰਮ ਕੀਤਾ ਜਿਸ ਸਦਕਾ ਪੰਜਾਬ ਹੱਸਿਆ ਤੇ ਖਿੜਿਆ ਹੈ। ਖੇਤਾਂ ਵਿਚ ਹਰਿਆਲੀ ਆਈ, ਘਰਾਂ ਵਿਚ ਖੁਸ਼ਹਾਲੀ ਆਈ। ਪਹਿਲਾਂ ਘਰਾਂ ਵਿਚ ਵੈਣ ਪੈਂਦੇ ਸਨ। ਆਪਣੇ ਖੇਤਾਂ ਵਿਚ ਜੇ ਕਿਸੇ ਜੱਟ ਜਿਮੀਂਦਾਰ ਦਾ ਦਾਣਿਆ ਦਾ ਬੋਹਲ ਲੱਗਾ ਹੁੰਦਾ ਸੀ ਤਾਂ ਉਸਦੀ ਹਿੰਮਤ ਨਹੀਂ ਸੀ ਹੁੰਦੀ ਕਿ ਉਹ ਰਾਤ ਨੂੰ ਆਪਣੇ ਬੋਹਲ ਤੇ ਸੌਂ ਸਕੇ। ਉਹ ਖੇਤਾਂ ਵਿੱਚ ਜਾਣ ਤੋਂ ਆਪਣੇ ਦਾਣੇ ਗਵਾਉਣ ਨੂੰ ਮਜ਼ਬੂਰਨ ਤਰਜੀਹ ਦੇ ਦਿੰਦਾ ਸੀ। ਸਰਦਾਰ ਬੇਅੰਤ ਸਿੰਘ ਜੀ ਨੇ ਸਾਨੂੰ ਸਾਡਾ ਉਹ ਪੁਰਾਣਾ ਪੰਜਾਬ ਮੋੜ ਕੇ ਲਿਆ ਦਿੱਤਾ। ਇਥੇ ਗੱਲਾਂ ਆਈਆਂ ਅਤੇ ਨੁਕਤਾਚੀਨੀ ਹੋਈ ਹੈ ਕਿ ਵਿਕਾਸ ਦੇ ਵਿੱਚ ਪਿੰਡਾਂ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ। ਅਪੋਜੀਸ਼ਨ ਪਾਰਟੀਆਂ ਦੇ ਮੈਂਬਰ ਇਹ ਨੁਕਤਾਚੀਨੀ ਕਰਦੇ ਹਨ ਕਿ ਅਕਾਲੀਆਂ ਦੇ ਪਿੰਡਾਂ ਨੂੰ ਛੱਡਿਆ ਜਾ ਰਿਹਾ ਹੈ, ਕਾਮਰੇਡਾਂ ਦੇ ਪਿੰਡਾਂ ਨੂੰ ਛੱਡਿਆ ਜਾ ਰਿਹਾ ਹੈ। ਪਰ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਫੈਸਲਾ ਕੀਤਾ ਹੈ ਅਤੇ ਐਲਾਨ ਕੀਤਾ ਹੈ ਕਿ ਆਉਣ ਵਾਲੇ 2-3 ਸਾਲਾਂ ਵਿੱਚ ਪੰਜਾਬ ਦਾ ਕੋਈ ਵੀ ਐਸਾ ਪਿੰਡ ਨਹੀਂ ਹੋਵੇਗਾ ਜਿਹੜਾ ਕਿ ਉੱਨਤ ਗਰਾਮ ਸਕੀਮ ਅਧੀਨ ਨਾ ਲਿਆਂਦਾ ਜਾਵੇ। ਸਰਦਾਰ ਬੇਅੰਤ ਸਿੰਘ ਜੀ ਨੇ ਇਹ ਫੈਸਲਾ ਕੀਤਾ ਹੈ ਕਿ ਜਿਥੇ ਦਿਹਾਤੀ ਇਲਾਕਿਆਂ ਵਿੱਚ ਮੇਰੇ ਸ਼ਡਿਊਲਡ ਕਾਸਟਸ ਭਰਾ, ਹਰੀਜਨ ਭਰਾ ਬੈਠੇ ਹਨ, ਉਨ੍ਹਾਂ ਵੱਲ ਵਿਸ਼ੇਸ਼ ਧਿਆਨ ਦਿਤਾ ਜਾਵੇ। ਜੋ ਉੱਨਤ ਗਰਾਮ ਸਕੀਮ ਰੱਖੀ ਹੈ ਉਸ ਦੀ ਵਿਸ਼ੇਸ਼ਤਾ ਇਹ ਹੈ ਕਿ ਉਸਨੂੰ ਉੱਨਤ ਗਰਾਮ ਮੰਨਿਆ ਜਾਵੇਗਾ ਜਿਥੇ ਅਨੁਸੂਚਿਤ ਜਾਤੀਆਂ ਵਾਸਤੇ ਲੈਟਰੀਨਜ਼ ਦਾ ਪ੍ਰਬੰਧ ਹੋਵੇ, ਪਾਣੀ ਦੇ ਨਿਕਾਸ ਦਾ ਪ੍ਰਬੰਧ ਹੋਵੇ ਅਤੇ ਹਰੀਜਨ ਸ਼ਡਿਊਲਡ ਕਾਸਟ ਭਰਾਵਾਂ ਦੀ ਧਰਮਸ਼ਾਲਾ ਹੋਵੇ। ਇਹ ਸਰਦਾਰ ਬੇਅੰਤ ਸਿੰਘ ਜੀ ਦੀ ਦੇਣ ਹੈ। ਸੋ, ਮੈਂ ਇਥੇ ਪੰਚਾਇਤੀ ਰਾਜ ਬਾਰੇ ਵੀ ਕੁਝ ਕਹਿਣਾ ਚਾਹਾਂਗਾ ਕਿ ਜੋ ਥੋੜ੍ਹਾ ਬਹੁਤ ਨਜਾਇਜ਼ ਦਬਾਅ ਪਾਇਆ ਜਾ ਰਿਹਾ ਹੈ, ਇਹ ਨਹੀਂ ਹੋਣਾ ਚਾਹੀਦਾ। ਸਪੀਕਰ ਸਾਹਿਬ, ਇਥੇ ਕਿਹਾ ਗਿਆ ਕਿ ਪੰਜਾਬ ਵਿੱਚ ਪੰਜ ਲੱਖ ਰੁਪਏ ਤੋਂ ਜ਼ਿਆਦਾ ਲਾਗਤ ਨਾਲ ਜਿਸ ਪਿੰਡ ਦੀ ਡਿਵੇਲਪਮੈਂਟ ਹੋਣੀ ਹੈ, ਉਹ ਪੰਚਾਇਤੀ ਰਾਜ ਵਿਭਾਗ ਕਰੇਗਾ। ਇਸ ਨਾਲ ਮੈਂ ਸਮਝਦਾ ਹਾਂ ਕਿ ਪਿੰਡਾਂ ਦੀਆਂ ਜੋ ਪੰਚਾਇਤਾਂ ਹਨ, ਉਹ ਇਸ ਗੱਲ ਤੇ ਥੋੜ੍ਹਾ ਜਿਹਾ ਇਤਰਾਜ਼

ਕਰਨਗੀਆਂ ਅਤੇ ਉਹ ਸਮਝਣਗੀਆਂ ਕਿ ਸਾਡੇ ਤੇ ਸਰਕਾਰ ਨੂੰ ਇਤਬਾਰ ਨਹੀਂ। ਜੋ ਕੰਮ ਸਰਕਾਰ ਪੰਚਾਇਤੀ ਰਾਜ ਵਿਭਾਗ ਤੋਂ 10 ਹਜ਼ਾਰ ਰੁਪਏ ਵਿੱਚ ਕਰਾਉਂਦੀ ਹੈ, ਉਹ ਪੰਚਾਇਤ ਨੇ 40 ਹਜ਼ਾਰ ਰੁਪਏ ਵਿੱਚ ਕੀਤਾ ਹੈ। ਸੋ, ਸਰਕਾਰ ਨੂੰ ਇਸ ਤੇ ਮੁੜ ਵਿਚਾਰ ਕਰਨਾ ਚਾਹੀਦਾ ਹੈ ਕਿ ਜਿੰਨੇ ਵੀ ਪੈਸੇ ਲੱਗਣ ਚਾਹੇ 10 ਲੱਖ ਰੁਪਿਆ ਲੱਗੇ, ਚਾਹੇ 12 ਲੱਖ ਰੁਪਿਆ ਲੱਗੇ ਸਾਰਾ ਕੰਮ ਹੀ ਪੰਚਾਇਤ ਦੇ ਰਾਹੀਂ ਹੋਣਾ ਚਾਹੀਦਾ ਹੈ। ਇਸ ਤੋਂ ਇਲਾਵਾ, ਮੈਂ ਇਕ ਅਹਿਮ ਗੱਲ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਕੁਝ ਐਸੀਆਂ ਬਰਾਦਰੀਆਂ, ਕਮਿਊਨਟੀਜ਼ ਵੀ ਹਨ ਜਿਨ੍ਹਾਂ ਵੱਲ ਅੱਜ ਤੱਕ ਕਿਸੇ ਨੇ ਵੀ ਕੋਈ ਧਿਆਨ ਨਹੀਂ ਦਿੱਤਾ। ਉਹ ਬਰਾਦਰੀਆਂ ਮੈਨੂੰ ਮਿਲੀਆਂ ਹਨ, ਮੇਰੇ ਕੋਲ ਆਈਆਂ ਹਨ। ਉਨ੍ਹਾਂ ਨੇ ਇੱਕ ਮੈਸਿਜ ਦਿਤਾ ਹੈ ਅਤੇ ਕਿਹਾ ਹੈ ਕਿ ਤੁਸੀਂ ਸਰਦਾਰ ਬੇਅੰਤ ਸਿੰਘ ਜੀ ਨੂੰ ਸਾਡਾ ਮੈਸਿਜ ਦੇਣਾ ਕਿ ਉਨ੍ਹਾਂ ਨੇ ਪੰਜਾਬ ਦੇ ਅੰਦਰ ਇੰਨੇ ਭਲਾਈ ਦੇ ਕੰਮ ਕੀਤੇ ਹਨ, ਅਸੀਂ ਵੀ ਪੰਜਾਬ ਦੇ ਵਸਨੀਕ ਹਾਂ, ਸਰਕਾਰ ਨੇ ਸਭ ਵੱਲ ਧਿਆਨ ਦਿੱਤਾ ਹੈ ਪਰ ਸਾਡੇ ਵੱਲ ਧਿਆਨ ਨਹੀਂ ਦਿਤਾ, ਸਾਡੇ ਵਲੋਂ ਫਰਿਆਦ ਕਰੋ, ਅਸੀਂ ਆਸ ਰੱਖਦੇ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਸਾਡੇ ਵੱਲ ਜ਼ਰੂਰ ਗੌਰ ਕਰਨਗੇ। ਉਹ ਸਪੀਕਰ ਸਾਹਿਬ ਵਿਮੁਕਤ ਜਾਤੀਆਂ, ਟੱਪਰੀ ਵਾਸ ਲੋਕ, ਜੋ ਸਦਾ ਤੋਂ ਕੁਚਲੇ ਅਤੇ ਪਛੜੇ ਹੋਏ ਹਨ, ਉਨ੍ਹਾਂ ਵਿੱਚ ਜਾਤਾਂ ਹਨ-ਬਾਜੀਗਰ, ਸ਼ਿਕਲੀਗਰ, ਸਾਂਸੀ, ਢਹੇ, ਕੂਚ ਬੰਦ, ਭੰਡ, ਸਿਰਕੀਬੰਦ। ਸਪੀਕਰ ਸਾਹਿਬ, ਇਨ੍ਹਾਂ ਜਾਤੀਆਂ ਨੂੰ ਸ਼ਡਿਊਲਡ ਕਾਸਟ ਤਾਂ ਗਿਣਿਆ ਗਿਆ। 1977 ਦੇ ਫੈਸਲੇ ਅਨੁਸਾਰ ਜੋ ਬਹੁਤ ਹੀ ਪਛੜੀਆਂ ਹੋਈਆਂ ਜਾਤੀਆਂ ਹਨ, ਉਨ੍ਹਾਂ ਲਈ $7\frac{1}{2}$ ਪ੍ਰਤੀਸ਼ਤ ਰਿਜ਼ਰਵੇਸ਼ਨ ਦੇ ਵਿਚੋਂ ਕੋਟਾ ਰਖਿਆ ਗਿਆ ਸੀ ਜੋ ਹੁਣ ਤੱਕ ਪੰਜਾਬ ਦੇ ਵਿਚ ਲਾਗੂ ਨਹੀਂ ਕੀਤਾ। ਸੋ, ਮੈਂ ਆਪ ਜੀ ਦੇ ਰਾਹੀਂ ਪੰਜਾਬ ਸਰਕਾਰ ਨੂੰ, ਸਰਦਾਰ ਬੇਅੰਤ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿ ਜੋ ਬਹੁਤ ਹੀ ਪਛੜੀਆਂ ਹੋਈਆਂ ਜਾਤੀਆਂ ਹਨ, ਦੇਸ਼ ਦੀ ਵੰਡ ਤੋਂ ਬਾਅਦ ਕਿਸੇ ਨੇ ਉਨ੍ਹਾਂ ਵੱਲ ਧਿਆਨ ਨਹੀਂ ਦਿਤਾ। ਮੈਂ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦਾ $7\frac{1}{2}$ ਪ੍ਰਤੀਸ਼ਤ ਕੋਟਾ ਰਾਖਵਾਂ ਰੱਖਕੇ ਉਸਨੂੰ ਲਾਗੂ ਕੀਤਾ ਜਾਵੇ। ਇਹ ਮੇਰੀ ਪੁਰ-ਜ਼ੋਰ ਅਪੀਲ ਹੈ। ਸੋ, ਆਪ ਜੀ ਦਾ ਜ਼ਿਆਦਾ ਵਕਤ ਨਾ ਲੈਂਦਾ ਹੋਇਆ, ਮੈਂ ਫਿਰ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਇਸ ਸਦਨ ਦੇ ਵਿੱਚ ਬੋਲਣ ਦਾ ਵਕਤ ਦਿਤਾ ਹੈ। ਜੈ ਹਿੰਦ।

ਸਰਦਾਰ ਰਣਜੀਤ ਸਿੰਘ ਛੱਜਲਵੱਡੀ (ਖਡੂਰ ਸਾਹਿਬ, ਐਸ.ਸੀ): ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਇਸ ਪਵਿੱਤਰ ਹਾਊਸ ਵਿੱਚ ਮੈਨੂੰ ਬੋਲਣ ਦਾ ਸਮਾਂ ਦਿਤਾ ਹੈ। ਇਥੇ ਡਿਵੈਲਪਮੈਂਟ ਬਾਰੇ ਬਹਿਸ ਹੋਈ ਹੈ। ਠੀਕ ਹੈ ਕਿ ਰੂਰਲ ਡਿਵੈਲਪਮੈਂਟ ਲਈ, ਗਲੀਆਂ ਨਾਲੀਆਂ ਪੱਕੀਆਂ ਕਰਨ, ਫਿਰਨੀਆਂ ਪੱਕੀਆਂ ਕਰਨ ਆਦਿ ਲਈ ਸਰਕਾਰ ਕਾਫੀ ਪੈਸਾ ਮੁਹੱਈਆ ਕਰ ਰਹੀ ਹੈ, ਪੀਣ ਵਾਲੇ ਪਾਣੀ ਦਾ ਵੀ ਪ੍ਰਬੰਧ ਕਰ ਰਹੀ ਹੈ, ਪਰ ਅਕਸਰ ਇਹ ਵੇਖਿਆ ਗਿਆ ਹੈ ਕਿ ਗੰਦੇ ਪਾਣੀ ਦੀ ਡਿਸਪੋਜ਼ਲ ਲਈ ਜੋ ਛੱਪੜ ਹੁੰਦੇ ਹਨ, ਉਹ ਹਰੀਜਨ ਦੇ ਮੁਹੱ-ਲਿਆਂ ਵਿੱਚ ਹੁੰਦੇ ਹਨ। ਸਰਮਾਏਦਾਰ ਦੇ ਘਰਾਂ ਵਿੱਚ ਮੋਟਰਾਂ ਲੱਗੀਆਂ ਹੁੰਦੀਆਂ ਹਨ ਅਤੇ ਉਨ੍ਹਾਂ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਦਾ ਸਾਰਾ ਪਾਣੀ ਛੱਪੜਾਂ ਵਿੱਚ ਆਉਂਦਾ ਹੈ ਜਿਸ ਕਰਕੇ ਉਹ ਛੱਪੜ ਭਰ ਜਾਂਦੇ ਹਨ ਅਤੇ ਮੱਛਰ ਆਦਿ ਪੈਦਾ ਹੁੰਦਾ ਹੈ। ਮੱਛਰ ਕਰਕੇ ਜਿਥੇ ਇਹ ਗੰਦਾ ਪਾਣੀ ਬਿਮਾਰੀਆਂ ਫੈਲਾਉਂਦਾ ਹੈ, ਉਥੇ ਅੰਡਰਗਰਾਊਂਡ ਪਾਣੀ ਦੀ ਇਹ ਪਲਿਊਸ਼ਨ ਵੀ ਕਰਦਾ ਹੈ। ਸੰਨ 1985 ਵਿੱਚ ਵਰਲਡ ਹੈਲਥ ਆਰਗੇਨਾਈਜੇਸ਼ਨ ਨੇ ਪੰਜਾਬ ਵਿਚ ਇੱਕ ਤਜਰਬਾ ਕੀਤਾ ਸੀ ਕਿ ਇੱਥੇ ਪਾਣੀ 300 ਫੁੱਟ ਤੱਕ ਟਰੈਵਲ ਕਰਦਾ ਹੈ। ਇਸ ਕਰਕੇ ਮੈਂ ਸਰਕਾਰ ਨੂੰ ਸਲਾਹ ਦਿੰਦਾ ਹਾਂ ਕਿ ਜਿਸ ਤਰ੍ਹਾਂ ਗਲੀਆਂ ਨਾਲੀਆਂ ਵਾਸਤੇ ਗਰਾਂਟਾਂ ਦਿੱਤੀਆਂ ਹਨ ਉਸੇ ਤਰ੍ਹਾਂ ਗੰਦੇ ਪਾਣੀ ਦੀ ਡਿਸਪੋਜ਼ਲ ਵਾਸਤੇ ਵਿਸ਼ੇਸ਼ ਸਕੀਮ ਵੀ ਚਾਲੂ ਕਰਨੀ ਚਾਹੀਦੀ ਹੈ। ਮੇਰੇ ਕੋਲ ਕਈ ਪਿੰਡਾਂ ਦੀਆਂ ਪੰਚਾਇਤਾਂ ਆਈਆਂ ਅਤੇ ਉਨ੍ਹਾਂ ਕਿਹਾ ਕਿ ਗਲੀਆਂ ਨਾਲੀਆਂ ਨੂੰ ਗਰਾਂਟਾਂ ਮਿਲ ਗਈਆਂ ਹਨ ਅਤੇ ਉਹ ਠੀਕ ਹਨ ਪਰ ਡਿਸਪੋਜ਼ਲ ਵਾਸਤੇ ਪੈਸਾ ਨਹੀਂ ਹੈ। ਅਸੀਂ ਬੀ.ਡੀ.ਓ. ਕੋਲ ਗਏ ਤੇ ਉਸ ਨੇ ਕਿਹਾ ਕਿ ਤੁਸੀਂ ਇਸ ਕੰਮ ਵਾਸਤੇ ਪੈਸਾ ਨਹੀਂ ਲਗਾ ਸਕਦੇ। ਇਸ ਕਰਕੇ ਜਿਨ੍ਹਾਂ ਪਿੰਡਾਂ ਨੂੰ ਗਲੀਆਂ ਨਾਲੀਆਂ ਠੀਕ ਕਰਨ ਵਾਸਤੇ ਗਰਾਂਟਾਂ ਮਿਲਦੀਆਂ ਹਨ, ਉਨ੍ਹਾਂ ਨੂੰ ਡਿਸਪੋਜ਼ਲ ਵਾਸਤੇ ਵੀ ਪੈਸਾ ਦੇਣਾ ਚਾਹੀਦਾ ਹੈ। ਜਿਨ੍ਹਾਂ ਪੰਚਾਇਤਾਂ ਦੀ ਆਪਣੀ ਕੋਈ ਜਾਇਦਾਦ ਨਹੀਂ, ਜ਼ਮੀਨ ਨਹੀਂ, ਕੋਈ ਆਮਦਨੀ ਦਾ ਸਾਧਨ ਨਹੀਂ, ਉਨ੍ਹਾਂ ਵਾਸਤੇ ਸਰਕਾਰ ਨੂੰ ਚਾਹੀਦਾ ਹੈ ਕਿ ਡਿਸਪੋਜ਼ਲ ਪੰਪ ਅਤੇ ਉਪਰੇਟਰ ਵਾਸਤੇ ਗਰਾਂਟਾਂ ਮੁਹੱਈਆਂ ਕਰੇ। ਪਿੰਡਾਂ ਵਿਚ ਲੈਟਰੀਨਾਂ ਬਣੀਆਂ। ਵਰਲਡ ਹੈਲਥ ਆਰਗੇਨਾਈਜੇਸ਼ਨ ਨੇ ਕਿਹਾ ਕਿ ਪਿੱਟ ਸਿਸਟਮ ਠੀਕ ਨਹੀਂ ਹੈ ਕਿਉਂਕਿ ਸ਼ਡਿਊਲਡ ਕਾਸਟਾਂ ਦੇ ਘਰ ਛੋਟੇ ਹਨ ਅਤੇ ਨਲਕੇ 300 ਫੁੱਟ ਤੋਂ ਘੱਟ ਡੂੰਘੇ ਹਨ। ਇਸ ਕਰਕੇ ਉਨ੍ਹਾਂ ਦੇ ਨਲਕਿਆਂ ਦਾ ਪਾਣੀ ਖਰਾਬ ਹੋਵੇਗਾ। ਇਹ ਪਿੱਟ ਸਿਸਟਮ ਠੀਕ ਨਹੀਂ ਅਤੇ ਇਸ ਨੂੰ ਠੀਕ ਕੀਤਾ ਜਾਵੇ। ਜਿਸ ਤਰ੍ਹਾਂ ਸ਼ਹਿਰਾਂ ਵਿਚ ਨਵੇਂ ਸਾਧਨ ਬਣਾਏ ਗਏ ਹਨ, ਉਸੇ ਤਰ੍ਹਾਂ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਪਿੰਡਾਂ ਵਿਚ ਪਿੱਟ ਸਿਸਟਮ ਨੂੰ ਬੰਦ ਕਰਕੇ ਵਾਟਰ ਸਪਲਾਈ ਦਾ ਸਿਸਟਮ ਚਾਲੂ ਕਰੇ ਤਾਂ ਕਿ ਆਉਣ ਵਾਲੇ ਸਮੇਂ ਵਿਚ ਲੋਕ ਬਿਮਾਰੀਆਂ ਰਹਿਤ ਹੋ ਸਕਣ। ਇਹ ਪਿੱਟ ਸਿਸਟਮ ਬਣਾਏ ਤਾਂ ਭਲਾਈ ਵਾਸਤੇ ਸਨ ਪਰ ਇਹ ਦੁਖਦਾਈ ਬਣ ਗਏ ਹਨ। ਇਸੇ ਤਰ੍ਹਾਂ ਪਿੰਡਾਂ ਵਿਚ ਗਰਾਮ ਸੇਵਕ ਹਨ। ਲੋਕ ਸਿਰਫ ਉਨ੍ਹਾਂ ਦੇ ਨਾਂ ਤੋਂ ਜਾਣੂ ਹਨ ਪਰ ਕੰਮ-ਕਾਰ ਦਾ ਕਿਸੇ ਨੂੰ ਪਤਾ ਨਹੀਂ। ਇਕ ਪਾਸੇ ਤਾਂ ਉਹ ਕੰਮ ਨਹੀਂ ਕਰਦੇ ਦੂਸਰੇ ਪਾਸੇ ਸਰਕਾਰ ਨੇ ਗਰਾਮ ਸੇਵਕ ਦੀ ਥਾਂ ਗਰਾਮ ਅਫਸਰ ਬਣਾ ਦਿੱਤੇ ਹਨ। ਚਾਹੀਦਾ ਇਹ ਹੈ ਕਿ ਗਰਾਮ ਸੇਵਕ ਹਰ ਮਹੀਨੇ ਇਲਾਕੇ ਦੇ ਬੀ.ਡੀ.ਓ. ਜਾਂ ਐਮ.ਐਲ.ਏ. ਨੂੰ ਆਪਣੇ ਕੰਮ-ਕਾਰ ਦੀ ਰਿਪੋਰਟ ਦੇਵੇ।

ਸਪੀਕਰ ਸਾਹਿਬ, ਫੋਕਲ ਪੁਆਇੰਟ ਅਕਾਲੀ ਸਰਕਾਰ ਨੇ ਚਾਲੂ ਕੀਤੇ, ਉਹ ਡਿਵੈਲਪਮੈਂਟ ਲਈ ਬਹੁਤ ਸਹਾਈ ਹੋਏ। ਲੋਕਾਂ ਨੂੰ ਅਨਾਜ ਲੈਣ ਲਈ 20-20 ਕਿਲੋਮੀਟਰ ਦੂਰ ਜਾਣਾ ਪੈਂਦਾ ਸੀ। ਇਨ੍ਹਾਂ ਦੇ ਬਣਨ ਨਾਲ ਕਿਸਾਨਾਂ ਨੂੰ ਬਹੁਤ ਫਾਇਦਾ ਹੋਇਆ ਪਰ ਕੁਝ ਤਾਂ ਖਰਾਬ ਹਾਲਤਾਂ ਕਾਰਨ ਇਹ ਫੋਕਲ ਪੁਆਇੰਟ ਬੰਦ ਹੋ ਗਏ ਔਰ ਕੁਝ ਆੜ੍ਹਤੀਆਂ ਦੀ ਮਨਾਪਲੀ ਹੋਣ ਕਾਰਨ ਸਰਕਾਰ ਨੇ ਦਬਾਅ ਪਾ ਕੇ ਬੰਦ ਕਰ ਦਿੱਤੇ। ਇਸ ਕਰਕੇ ਸਰਕਾਰ ਨੂੰ ਚਾਹੀਦਾ ਹੈ ਕਿ ਇਨ੍ਹਾਂ ਨੂੰ ਦੁਬਾਰਾ ਚਲਾਏ ਤਾਂ ਕਿ ਲੋਕਾਂ ਦਾ ਫਾਇਦਾ ਹੋ ਸਕੇ।

ਸਪੀਕਰ ਸਾਹਿਬ, ਜਿਸ ਤਰ੍ਹਾਂ ਸ਼ਹਿਰਾਂ ਵਿਚ ਸਟਰੀਟ ਲਾਈਟ ਹੈ, ਉਸੇ ਤਰ੍ਹਾਂ ਪਿੰਡਾਂ ਵਿਚ ਵੀ ਸਟਰੀਟ ਲਾਈਟ ਹੋਣੀ ਚਾਹੀਦੀ ਹੈ ਪਰ ਪੰਚਾਇਤਾਂ ਦੀ ਮਾਇਕ ਪੁਜ਼ੀਸ਼ਨ ਠੀਕ ਨਹੀਂ ਹੈ ਕਿ ਉਹ ਬਿਲ ਪੇ ਕਰ ਸਕਣ ਔਰ ਖਰਚ ਕਰ ਸਕਣ। ਇਸ ਲਈ ਸ਼ਹਿਰਾਂ ਦੇ ਮੁਕਾਬਲੇ ਪਿੰਡਾਂ ਨੂੰ ਵੀ ਗਰਾਂਟ ਦੇਣੀ ਚਾਹੀਦੀ ਹੈ। ਪਿੰਡਾਂ ਵਿਚ ਸ਼ਹਿਰਾਂ ਦੇ ਮੁਕਾਬਲੇ ਸਕੂਲਾਂ ਦਾ ਮਿਆਰ ਬਹੁਤ ਥੱਲੇ ਹੈ। ਅੱਜ ਕਲ੍ਹ ਕੰਪੀਟੀਸ਼ਨ ਦਾ ਜ਼ਮਾਨਾ ਹੈ। ਇਹ ਚੰਗੀ ਗੱਲ ਹੈ ਕਿ ਇਮਤਿਹਾਨ ਹੋਣੇ ਚਾਹੀਦੇ ਹਨ ਪਰ ਬਦਕਿਸਮਤੀ ਇਹ ਹੈ ਕਿ 80 ਪ੍ਰਤੀਸ਼ਤ ਪੰਜਾਬ ਦੇ ਲੋਕ ਪਿੰਡਾਂ ਵਿਚ ਰਹਿੰਦੇ ਹਨ ਅਤੇ ਉਥੇ ਸਕੂਲਾਂ ਦਾ ਮਿਆਰ ਬਹੁਤ ਥੱਲੇ ਹੈ। ਇਨ੍ਹਾਂ ਦਾ ਮਿਆਰ ਚੁੱਕਣ ਲਈ 1977 ਵਿਚ ਅਕਾਲੀ ਸਰਕਾਰ ਨੇ ਆਦਰਸ਼ ਸਕੂਲ ਬਣਾਏ ਸੀ। ਉਸ ਸਕੀਮ ਦੇ ਤਹਿਤ ਹੋਰ ਸਕੂਲ ਬਣਾਏ ਜਾਣੇ ਚਾਹੀਦੇ ਹਨ ਤਾਂ ਕਿ ਪਿੰਡਾਂ ਦੇ ਬੱਚੇ ਸ਼ਹਿਰਾਂ ਦਾ ਮੁਕਾਬਲਾ ਕਰ ਸਕਣ ਅਤੇ ਕੰਪੀਟੀਸ਼ਨ ਵਿੱਚ ਆ ਸਕਣ।

ਬਾਕੀ ਮੈਂ ਸਿਹਤ ਦੀ ਗੱਲ ਕਰਦਾ ਹਾਂ। ਆਮ ਤੌਰ ਤੇ ਸਾਡੇ ਆਬਾਦੀ ਬੜੇ ਜ਼ੋਰ ਨਾਲ ਵਧ ਰਹੀ ਹੈ। ਉਸ ਦੇ ਮੁਕਾਬਲੇ ਡਿਸਪੈਂਸਰੀਆਂ ਪਿੰਡਾਂ ਵਿੱਚ ਬਹੁਤ ਘੱਟ ਹਨ। ਜੇ ਹਨ ਤਾਂ ਉਨ੍ਹਾਂ ਵਿੱਚ ਡਾਕਟਰ ਨਹੀਂ। ਜੋ ਡਾਕਟਰ ਜਾਂਦੇ ਹਨ, ਉਨ੍ਹਾਂ ਨੂੰ ਗਵਰਨਰੀ ਰਾਜ ਦੇ ਸਮੇਂ ਮਗਰਲੇ ਟਾਈਮ ਤੋਂ ਛੋਟ ਦਿੱਤੀ ਸੀ। ਹੁਣ ਹਾਲਾਤ ਠੀਕ ਹਨ, ਅੱਤਵਾਦੀਆਂ ਦਾ ਜ਼ੋਰ ਘਟਿਆ ਹੈ, ਡਾਕਟਰਾਂ ਨੂੰ ਫੁੱਲ ਟਾਈਮ ਕੰਮ ਕਰਨਾ ਚਾਹੀਦਾ ਹੈ ਤਾਂ ਕਿ ਉਹ ਮਰੀਜ਼ਾਂ ਨੂੰ ਠੀਕ ਤਰ੍ਹਾਂ ਟਰੀਟ ਕਰ ਸਕਣ। ਪਹਿਲੇ ਸਾਲ ਵਾਂਗੂੰ ਦੋ ਘੰਟੇ ਲਾ ਕੇ ਨਾ ਭੱਜ ਜਾਣ।

ਸਪੀਕਰ ਸਾਹਿਬ, ਆਮ ਪਿੰਡਾਂ ਵਿਚ ਡਿਸਪੈਂਸਰੀਆਂ ਨਾ ਹੋਣ ਕਰਕੇ ਲੋਕਾਂ ਨੂੰ ਨੀਮ ਹਕੀਮ ਤੋਂ ਦਵਾਈ ਲੈਣੀ ਪੈਂਦੀ ਹੈ। ਉਹ ਅਨ-ਟਰੇਂਡ ਬੰਦੇ ਹੁੰਦੇ ਹਨ। ਡਾਕਟਰ ਦੇ ਬੋਰਡ ਥੱਲੇ ਨਸ਼ੀਲੀਆਂ ਦਵਾਈਆਂ ਵੇਚਦੇ ਹਨ। ਇਸ ਸਬੰਧ ਵਿਚ ਸਾਡੇ ਅੰਮ੍ਰਿਤਸਰ ਵਿੱਚ ਮਜੀਠਾ ਪੁਲਿਸ ਡਿਸਟ੍ਰਿਕਟ ਅੰਦਰ ਪੁਲਿਸ ਨੇ ਮੁਹਿੰਮ ਚਲਾਈ। ਜਿਹੜੇ ਨੀਮ ਹਕੀਮ ਹਨ, ਜਿਹੜੇ ਅਖੌਤੀ ਡਾਕਟਰ ਹਨ ਅਤੇ ਨਸ਼ੇ ਵਾਲੀਆਂ ਦਵਾਈਆਂ ਵੇਚਦੇ ਹਨ, ਉਹ ਦਵਾਈਆਂ ਬੰਦ ਕਰਵਾਈਆਂ। ਸਰਕਾਰ ਨੂੰ ਸਮੁੱਚੇ ਤੌਰ ਤੇ ਸਕੀਮ ਚਲਾਉਣੀ ਚਾਹੀਦੀ ਹੈ ਤਾਂ ਕਿ ਸਾਡੀ ਨੌਜਵਾਨ ਪੀੜ੍ਹੀ ਜੋ ਨਸ਼ਿਆਂ ਵੱਲ ਲੱਗ ਰਹੀ ਹੈ, ਉਸ ਦਾ ਬਚਾਅ ਹੋ ਸਕੇ।

ਸਪੀਕਰ ਸਾਹਿਬ, ਪਛੜੀਆਂ ਸ਼੍ਰੇਣੀਆਂ ਦੇ ਲੋਕ ਜਿਹੜੇ ਕਿ 38 ਰੁਪਏ ਦਿਹਾੜੀ ਕਰਨ ਵਾਲੇ ਹਨ ਦਵਾਈ ਮਹਿੰਗੀ ਹੋਣ ਕਰਕੇ ਸ਼ਹਿਰੀ ਡਾਕਟਰਾਂ ਕੋਲ ਤਾਂ ਜਾ ਨਹੀਂ ਸਕਦੇ। ਉਹ ਪਿੰਡਾਂ ਵਿੱਚ ਛੋਟੇ ਮੋਟੇ ਜਿਹੜੇ ਡਾਕਟਰ ਹਨ, ਉਨ੍ਹਾਂ ਕੋਲ ਚਲੇ ਜਾਂਦੇ ਹਨ। ਜਦੋਂ ਸਿਹਤ ਜ਼ਿਆਦਾ ਖਰਾਬ ਹੋ ਜਾਂਦੀ ਹੈ ਤਾਂ ਵੱਡੇ ਹਸਪਤਾਲਾਂ ਵਿੱਚ ਚਲੇ ਜਾਂਦੇ ਹਨ। ਮਰੀਜ਼ ਦਾਖਲ ਹੋ ਜਾਂਦੇ ਹਨ ਅਤੇ ਡਾਕਟਰ ਜਦੋਂ ਦੋ ਸੌ ਜਾਂ ਤਿੰਨ ਸੌ ਦੀ ਪਰਚੀ ਬਣਾਉਂਦਾ ਹੈ ਤਾਂ ਮਰੀਜ਼ ਦੇਖਦਾ ਹੈ ਕਿ ਕਈ ਸਬੰਧੀ ਹੋਵੇ, ਰਿਸ਼ਤੇਦਾਰ ਹੋਵੇ, ਸੱਜਣ ਮਿੱਤਰ ਹੋਵੇ ਤਾਂ ਕਿ ਉਸ ਤੋਂ ਸਹਾਇਤਾ ਲੈ ਕੇ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]
ਬਿਲ ਪੇ ਕਰ ਸਕੇ। ਸਰਕਾਰ ਨੂੰ ਚਾਹੀਦਾ ਹੈ ਕਿ ਉਹ ਐਸ਼ੋਅਰ ਕਰਵਾਏ, ਆਪਣਾ ਬਿਆਨ ਦੇਵੇ, ਵਿਸ਼ਵਾਸ ਦੇਵੇ ਕਿ ਪਛੜੀਆਂ ਸ਼੍ਰੇਣੀਆਂ ਦੇ ਵਿਅਕਤੀਆਂ ਨੂੰ ਉਹ ਸਾਰੀ ਦੀ ਸਾਰੀ ਦਵਾਈ ਮੁਫਤ ਮੁਹੱਈਆ ਕਰੇਗੀ।

ਸਪੀਕਰ ਸਾਹਿਬ, ਡਿਸਪੈਂਸਰੀਆਂ ਵਿੱਚ ਦਵਾਈਆਂ ਜਾਂਦੀਆਂ ਨਹੀਂ। ਅਫਸਰਾਂ ਨੇ ਆਪਣਾ ਕਮਿਸ਼ਨ ਲੈਣ ਲਈ ਪਿਛਲੇ ਸਾਲ ਵਾਇਰਲੈਸ ਸੈੱਟ ਲਗਾਉਣ ਦੀ ਸਕੀਮ ਚਲਾਈ। ਸਿਹਤ ਮੰਤਰੀ ਜੀ ਹਨ, ਉਹ ਤਾਂ ਅਜਿਹਾ ਨਹੀਂ ਕਰਦੇ, ਨਾ ਹੀ ਉਨ੍ਹਾਂ ਵਲੋਂ ਅਜਿਹਾ ਕੋਈ ਪ੍ਰਭਾਵ ਹੋਇਆ ਹੈ, ਪਰ ਉਨ੍ਹਾਂ ਅਫਸਰਾਂ ਨੇ ਕਮਿਸ਼ਨ ਲੈਣ ਲਈ ਵਾਇਰਲੈਸ ਸੈੱਟ ਲਿਆਂਦੇ। ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਤੁਸੀਂ ਉਨ੍ਹਾਂ ਉਤੇ ਡੰਡਾ ਰੱਖੋ ਤਾਂ ਕਿ ਉਹ ਇਸ ਦੀ ਬਜਾਏ ਹੋਰ ਚੀਜ਼ ਨਾ ਸ਼ੁਰੂ ਕਰ ਦੇਣ।

ਸਪੀਕਰ ਸਾਹਿਬ, ਜਿਥੋਂ ਤਕ ਫੈਮਲੀ ਪਲੈਨਿੰਗ ਦਾ ਸਬੰਧ ਹੈ, ਪੰਜਾਬ ਨੇ ਸਾਰੇ ਹਿੰਦੁਸਤਾਨ ਵਿਚ ਮਾਣ ਖੱਟਿਆ ਹੈ। ਅਸੀਂ 100 ਪ੍ਰਤੀਸਤ ਫੈਮਿਲੀ ਪਲੈਨਿੰਗ ਕਰ ਦਿੱਤੀ। 100 ਪ੍ਰਤੀਸ਼ਤ ਫੈਮਿਲੀ ਪਲੈਨਿੰਗ ਤਾਂ ਹੋ ਗਈ, ਬਹੁਤ ਚੰਗੀ ਗੱਲ ਹੈ ਪਰ ਇਸ ਦੇ ਨਾਲ ਸੈਂਟਰ ਸਰਕਾਰ ਵਲੋਂ ਪੰਜਾਬ ਨੂੰ 100 ਪ੍ਰਤੀਸ਼ਤ ਗਰਾਂਟ ਦੇਣੀ ਚਾਹੀਦੀ ਹੈ ਤਾਂ ਕਿ ਪੰਜਾਬ ਦੇ ਲੋਕਾਂ ਨਾਲ ਇਨਸਾਫ ਹੋ ਸਕੇ। ਇਨ੍ਹਾਂ ਗੱਲਾਂ ਨਾਲ, ਸਪੀਕਰ, ਸਾਹਿਬ ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ।

**ਸ਼੍ਰੀਮਤੀ ਵਿਮਲਾ ਡਾਂਗ** (ਅੰਮ੍ਰਿਤਸਰ ਪੱਛਮੀ): ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਹੈਲਥ ਅਤੇ ਫੈਮਿਲੀ ਵੈਲਫੇਅਰ ਬਾਰੇ ਬੋਲਣਾ ਹੈ। ਮੈਨੂੰ ਖੁਸ਼ੀ ਹੈ ਕਿ ਸਬੰਧਤ ਮਨਿਸਟਰ ਸਾਹਿਬ ਬੈਠੇ ਹਨ। ਮੋਸਟ ਆਫ ਦਾ ਟਾਈਮ, ਜਦੋਂ ਤੋਂ ਤਕਰੀਰਾਂ ਹੋ ਰਹੀਆਂ ਹਨ, ਸਵੇਰ ਦੇ ਸਮੇਂ ਤੋਂ ਹੀ ਸਬੰਧਤ ਵਿਭਾਗਾਂ ਦੇ ਮਨਿਸਟਰ ਇਥੇ ਨਹੀਂ ਹਨ। ਮੈਂ ਬੇਨਤੀ ਕਰਾਂਗੀ ਕਿ ਜੇ ਸਿਹਤ ਸੇਵਾਵਾਂ ਦਾ ਟੀਚਾ ਪੂਰਾ ਕਰਨਾ ਹੈ ਤਾਂ ਜਿਹੜੀਆਂ ਐਡ-ਮਨਿਸਟਰੇਸ਼ਨ ਵਲੋਂ ਕੁਝ ਕਮਜ਼ੋਰੀਆਂ ਅਤੇ ਲੋਕਾਂ ਦੀਆਂ ਮੁਸ਼ਕਲਾਤਾਂ ਦੱਸੀਆਂ ਗਈਆਂ ਹਨ, ਉਨ੍ਹਾਂ ਦੇ ਬਾਰੇ ਸੰਜੀਦਗੀ ਦੇ ਨਾਲ ਸਬੰਧਤ ਮੰਤਰੀ ਜੀ ਨੂੰ ਅਤੇ ਸਰਕਾਰ ਨੂੰ ਵਿਚਾਰ ਕਰਨਾ ਚਾਹੀਦਾ ਹੈ। ਮੈਂ ਬਰਾੜ ਸਾਹਿਬ ਅੱਗੇ ਬੇਨਤੀ ਕਰਾਂਗੀ ਕਿ ਰਾਤ ਨੂੰ ਤੁਹਾਨੂੰ ਪਿੰਡਾਂ ਵਿੱਚ ਔਰ ਸ਼ਹਿਰਾਂ ਵਿਚ ਹਸਪਤਾਲਾਂ, ਡਿਸਪੈਂਸਰੀਆਂ ਵਿਚ ਡਾਕਟਰਜ਼ ਨਹੀਂ ਮਿਲਣਗੇ। ਰਾਤ ਦੇ ਵੇਲੇ ਜੇ ਕਿਸੇ ਪੇਸ਼ੈਂਟ ਨੂੰ ਬਿਮਾਰੀ ਹੋ ਜਾਵੇ, ਐਮਰਜੈਂਸੀ ਹੋ ਜਾਵੇ ਤਾਂ ਉਸ ਨੂੰ ਦੂਰ ਦੁਰਾਡੇ ਜਾਣਾ ਪੈਂਦਾ ਹੈ ਜਿਸ ਤੇ ਬਹੁਤ ਜ਼ਿਆਦਾ ਭਾੜਾ ਉਸ ਨੂੰ ਖ਼ਰਚ ਕਰਕੇ ਜਾਣਾ ਪੈਂਦਾ ਹੈ। ਜੋ ਹਸਪਤਾਲਾਂ ਦੇ ਵਿੱਚ ਇਕੁਇਪਮੈਂਟ ਹੈ, ਉਹ ਵੀ ਆਉਟ ਆਫ ਆਰਡਰ ਹੈ। ਮੈਂ ਦੱਸਣਾ ਚਾਹੁੰਦੀ ਹਾਂ ਕਿ ਅੰਮ੍ਰਿਤਸਰ ਦੇ ਹਸਪਤਾਲ ਵਿੱਚ ਜਿਹੜੀ ਸਕੈਨਿੰਗ ਮਸ਼ੀਨ ਹੈ, ਉਹ ਵਰਕ ਨਹੀਂ ਕਰਦੀ ਔਰ

ਲੈਬਾਰਟਰੀ ਟੈਸਟ ਵੀ ਕਈ ਵਾਰੀ ਲੋਕਾਂ ਨੂੰ ਬਾਹਰੋਂ ਕਰਵਾਉਣੇ ਪੈਂਦੇ ਹਨ ਔਰ ਬਾਹਰ ਚਾਰਜਿਜ਼ ਬੜੇ ਜ਼ਿਆਦਾ ਲਏ ਜਾਂਦੇ ਹਨ। ਮੈਂ ਇਹ ਦੱਸਣਾ ਚਾਹੁੰਦੀ ਹਾਂ ਕਿ ਹਸਪਤਾਲਾਂ ਦੀਆਂ ਦਵਾਈਆਂ ਬਾਹਰ ਵਿਕਦੀਆਂ ਹਨ। ਇਸ ਗੱਲ ਦੇ ਲਈ ਬਹੁਤ ਸਾਰੇ ਸਬੂਤ ਪਬਲਿਕ ਵਲੋਂ ਮਿਲ ਸਕਦੇ ਹਨ, ਜੇ ਸਿਹਤ ਮਨਿਸਟਰ ਸਾਹਿਬ ਜਾਂ ਅਫਸਰ ਲੋਕਾਂ ਵਿੱਚ ਜਾਣ। ਬੈਡਪੈਨ ਤੋਂ ਲੈ ਕੇ ਇਲ-ਲੀਗਲ ਪਰੈਕਟਿਸ ਤਕ ਕੁਰੱਪਸ਼ਨ ਹੋ ਰਹੀ ਹੈ। ਜਿਸ ਤਰ੍ਹਾਂ ਦੂਸਰੇ ਵਿਭਾਗਾਂ ਵਿੱਚ ਕੁਰੱਪਸ਼ਨ ਹੈ, ਦੂਸਰੇ ਵਿਭਾਗਾਂ ਵਾਂਗ ਇਸ ਸਿਹਤ ਵਿਭਾਗ ਵਿਚ ਵੀ ਕੁਰੱਪਸ਼ਨ ਕਾਫੀ ਫੈਲੀ ਹੋਈ ਹੈ। ਪਿੱਛੇ ਜਿਹੇ ਗਜ਼ਟ ਵਿੱਚ ਇਹ ਗੱਲ ਛਪੀ ਸੀ, ਮੈਂ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਦਿਆਂ ਵੀ ਇਹ ਗੱਲ ਕਹੀ ਸੀ ਕਿ ਫੀਸਾਂ ਜੋ ਹਨ, ਉਹ ਵਧਾ ਦਿੱਤੀਆਂ ਹਨ। ਪਰਚੀ ਫੀਸ ਅਤੇ ਐਡਮਿਸ਼ਨ ਫੀਸ ਵਧਾ ਦਿੱਤੀ ਗਈ ਹੈ। ਇਸੇ ਤਰ੍ਹਾਂ ਓਪਰੇਸ਼ਨ ਚਾਰਜਿਜ਼ ਵੀ ਵਧਾ ਦਿੱਤੇ ਗਏ ਹਨ। ਰੂਲਿੰਗ ਪਾਰਟੀ ਵਿੱਚ ਵੀ ਆਵਾਜ਼ ਉਠੀ ਸੀ ਕਿ ਕੈਬਨਿਟ ਵਿੱਚ ਇਹ ਫੈਸਲਾ ਹੋਇਆ ਹੈ ਕਿ ਫੀਸ ਜੋ ਵਧਾਈ ਗਈ ਹੈ, ਉਹ ਵਾਪਸ ਲੈ ਲਈ ਗਈ ਹੈ। ਮੈਂ ਇਹ ਬੇਨਤੀ ਕਰਦੀ ਹਾਂ ਕਿ ਜੋ ਚਾਰਜਿਜ਼ ਵਧਾਏ ਗਏ ਹਨ, ਜੇ ਉਹ ਵਾਪਸ ਲੈ ਲਏ ਗਏ ਹਨ ਤਾਂ ਉਸ ਦਾ ਸਪੱਸ਼ਟੀਕਰਨ ਕੀਤਾ ਜਾਵੇ।

ਸਪੀਕਰ ਸਾਹਿਬ, ਮੇਰੀ ਅਗਲੀ ਬੇਨਤੀ ਹੈ ਕਿ ਨਰਸਿਜ਼ ਜੋ ਹਨ, ਉਨ੍ਹਾਂ ਦਾ ਇਕ ਨੋਟੀ-ਫੀਕੇਸ਼ਨ ਰਾਹੀਂ ਜੋ ਐਂਟਰੇਂਸ ਟੈਸਟ ਸੀ, ਉਹ ਖਤਮ ਕਰ ਦਿੱਤਾ ਹੈ। ਇਹ ਟੈਸਟ ਮੈਡੀਕਲ ਕੌਂਸਲ ਕਰਦੀ ਸੀ ਔਰ ਜੋ ਵੀ ਮੈਰਿਟ ਤੇ ਆਉਂਦਾ ਸੀ, ਉਸ ਦੀ ਸਿਲੈਕਸ਼ਨ ਹੋ ਜਾਂਦੀ ਸੀ ਪਰ ਹੁਣ ਸਭ ਕੁਝ ਪ੍ਰਾਈਵੇਟ ਇੰਸਟੀਚਿਊਸ਼ਨਜ਼ ਦੇ ਸਿਰ ਤੇ ਛੱਡ ਦਿੱਤਾ ਹੈ। ਮਿਨੀਮਮ ਕੁਆਲੀਫੀਕੇਸ਼ਨ ਵੀ ਜੋ ਨਿਰਧਾਰਤ ਹੈ, ਉਸਦੇ ਵਿੱਚ ਵੀ ਦੇਖਣ ਵਿੱਚ ਆਇਆ ਹੈ ਕਿ 2 ਲੜਕੀਆਂ ਦੀ ਮਿਨੀਮਮ ਕੁਆਲੀਫਿਕੇਸ਼ਨ ਇਕੋ ਜਿਹੀ ਸੀ ਅਤੇ ਉਨ੍ਹਾਂ ਦੇ ਵਿਚੋਂ ਤਕੜੇ ਘਰ ਦੀ ਜੋ ਸੀ, ਉਸ ਨੇ 25 ਹਜ਼ਾਰ ਰੁਪਏ ਤੋਂ ਲੈ ਕੇ 40 ਹਜ਼ਾਰ ਰੁਪਏ ਕੈਪੀਟੇਸ਼ਨ ਫੀਸ ਦੇ ਦਿੱਤੀ ਅਤੇ ਉਸ ਨੂੰ ਰੱਖ ਲਿਆ ਗਿਆ। ਇਕ ਪਿੰਡ ਗੁਮਾਨਪੁਰਾ ਹੈ, ਉਸ ਦੀ ਇਕ ਸਪੈਸਿਫਿਕ ਉਦਾਹਰਣ ਹੈ ਜੋ ਵਿਭਾਗ ਨੂੰ ਔਰ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਕਿਸ ਤਰ੍ਹਾਂ ਉਹ ਲੜਕੀ ਰੋਂਦੀ ਰੋਂਦੀ ਆਈ ਕਿ ਮੇਰੇ ਕੋਲੋਂ 15 ਹਜ਼ਾਰ ਕੈਪੀਟੇਸ਼ਨ ਫੀਸ ਮੰਗੀ ਗਈ ਹੈ। ਇਸ ਤਰੀਕੇ ਨਾਲ ਨਰਸਿਜ਼ ਦੀ ਸਰਵਿਸਿਜ਼ ਦੇ ਸਟੈਂਡਰਡ ਵਿੱਚ ਕਾਫੀ ਡਿਟੀਰਿਓਰੇਸ਼ਨ ਹੋ ਰਹੀ ਹੈ। ਇਸ ਤਰਫ ਸਰਕਾਰ ਨੂੰ ਆਪਣਾ ਧਿਆਨ ਦੇਣਾ ਚਾਹੀਦਾ ਹੈ।

ਸਪੀਕਰ ਸਾਹਿਬ, ਅੰਮ੍ਰਿਤਸਰ ਦਾ ਇਨਟੈਂਸਿਵ ਕੇਅਰ ਯੂਨਿਟ ਔਰ ਇਨਟੈਂਸਿਵ ਕਾਰਡਿਅਕ ਯੂਨਿਟ-4 ਸਾਲ ਪਹਿਲਾਂ ਇਹ ਦੋਨੋਂ ਯੂਨਿਟ ਖੋਲ੍ਹਣੇ ਪ੍ਰਵਾਨ ਹੋਏ ਸਨ ਔਰ 13 ਕਰੋੜ ਰੁਪਿਆ ਇਨਾਂ ਯੂਨਿਟਾਂ ਤੇ ਖ਼ਰਚ ਹੋਇਆ ਪਰ ਉਥੇ ਤਾਲਾ ਲੱਗਾ ਹੈ ਕਿਉਂਕਿ ਉਥੇ ਸਟਾਫ ਨਹੀਂ ਹੈ। ਸਰਕਾਰ ਦਾ ਇਹ ਖਰਚਾ ਜ਼ਾਇਆ ਜਾ ਰਿਹਾ ਹੈ। ਇਸ ਤਰ੍ਹਾਂ ਹੀ ਅੰਮ੍ਰਿਤਸਰ ਦੇ ਇਕ ਦੂਸਰੇ

[ ਸ੍ਰੀਮਤੀ ਵਿਮਲਾ ਡਾਂਗ ]

ਹਸਪਤਾਲ ਵਿੱਚ ਰੇਡੀਓਥਰੈਪੀ ਡੀਪਾਰਟਮੈਂਟ ਜੋ ਹੈ, ਉਸ ਦੇ ਵਿਚ ਵੀ ਸਟਾਫ ਪੂਰਾ ਨਹੀਂ ਹੈ। ਕੈਂਸਰ ਦੇ ਟਰੀਟਮੈਂਟ ਦਾ ਜੋ ਡੀਪਾਰਟਮੈਂਟ ਹੈ, ਉਸ ਦੇ ਵਿੱਚ ਕੈਂਸਰ ਦੀ ਮਸ਼ੀਨ ਅਪਰੇਟ ਕਰਨ ਲਈ ਫਿਜ਼ਿਸਿਸਟ( Physicist ) ਨਹੀਂ ਹੈ। ਇਸ ਲਈ ਉਥੇ ਚੰਗਾ ਇਲਾਜ ਨਹੀਂ ਹੋ ਸਕਦਾ। ਕੈਂਸਰ ਦੇ ਮਰੀਜ਼ ਨੂੰ ਲੁਧਿਆਣਾ ਵਿੱਚ ਓਸਵਾਲ ਕੈਂਸਰ ਹਸਪਤਾਲ ਵਿੱਚ ਜਾਂ ਸੀ.ਐਮ.ਸੀ. ਵਿਚ ਜਾਣਾ ਪੈਂਦਾ ਹੈ ਜਿਥੇ ਚਾਰਜਿਜ਼ ਬਹੁਤ ਜ਼ਿਆਦਾ ਹਨ ਔਰ ਗਰੀਬ ਲੋਕ ਉਥੇ ਆਪਣਾ ਟਰੀਟਮੈਂਟ ਨਹੀਂ ਕਰਵਾ ਸਕਦੇ। ਅਗਲੀ ਮਿਸਾਲ ਮੈਂ ਤੁਹਾਨੂੰ ਦੇਣਾ ਚਾਹੁੰਦੀ ਹਾਂ ਪੈਡਰੈਟਿਕ ਸਰਜਰੀ ਦੀ। ਅੰਮ੍ਰਿਤਸਰ ਦਾ ਇਹ ਸਾਰਾ ਡਿਪਾਰਟਮੈਂਟ ਪਟਿਆਲਾ ਸ਼ਿਫਟ ਕਰ ਦਿੱਤਾ ਗਿਆ ਹੈ। ਇਹ ਬੜੀ ਬੇਇਨਸਾਫੀ ਦੀ ਗੱਲ ਹੈ।

ਇਸੇ ਤਰ੍ਹਾਂ ਇਕ ਈ.ਐਸ.ਆਈ. ਦੀ ਸਕੀਮ ਹੈ। ਇਨ੍ਹਾਂ ਡਿਸਪੈਂਸਰੀਆਂ ਵਿਚ ਵੀ ਲੋਕਾਂ ਨੂੰ ਬੜੀ ਤਕਲੀਫ ਹੋ ਰਹੀ ਹੈ। ਇਸ ਵਾਸਤੇ ਪਿਛਲੇ ਸਾਲ 11 ਕਰੋੜ ਰੁਪਿਆ ਰਖਿਆ ਗਿਆ ਸੀ ਪਰ ਹੁਣ 9 ਕਰੋੜ ਕਰ ਦਿੱਤਾ ਗਿਆ ਹੈ। ਇਸ ਰਕਮ ਵਿਚ ਰਿਡਕਸ਼ਨ ਕਰ ਦਿੱਤੀ ਗਈ ਹੈ। ਪੈਨਲ ਸਿਸਟਮ ਬੰਦ ਕਰ ਦਿੱਤਾ ਗਿਆ ਹੈ ਔਰ ਛੇਹਰਟਾ ਵਿਚ ਜਿਹੜਾ ਹਸਪਤਾਲ ਹੈ, ਪੁਤਲੀ ਘਰ ਤੋਂ ਭੀ ਉਥੇ ਵਰਕਰ ਆਉਂਦੇ ਹਨ। 12 ਹਜ਼ਾਰ ਵਰਕਰਜ਼ ਉਥੇ ਇਲਾਜ ਕਰਵਾਉਣ ਜਾਂਦੇ ਹਨ ਪਰ ਉਸ ਹਸਪਤਾਲ ਵਿਚ ਕੋਈ ਅਕਾਮੋਡੇਸ਼ਨ ਨਹੀਂ। ਡਾਕਟਰ ਪੂਰੇ ਨਹੀਂ ਹਨ। ਇਸ ਲਈ ਮੇਰੀ ਅਰਜ਼ ਹੈ ਕਿ ਉਥੇ ਜਦੋਂ ਤਕ ਕੋਈ ਡਾਕਟਰ ਨਹੀਂ ਆ ਜਾਂਦੇ, ਪੈਨਲ ਸਿਸਟਮ ਨੂੰ ਲਾਗੂ ਕਰ ਦਿਓ ਤਾਂ ਕਿ ਉਥੋਂ ਦੇ ਮਜ਼ਦੂਰਾਂ ਨੂੰ ਤਕਲੀਫ ਨਾ ਹੋਵੇ।

ਇਸੇ ਤਰੀਕੇ ਨਾਲ ਮੇਰੇ ਵੀਰ ਬੈਰਮੀ ਸਾਹਿਬ ਨੇ ਇਕ ਗਲ ਕਹੀ ਸੀ ਕਿ ਬਹੁਤ ਸਾਰੀਆਂ ਬਿਮਾਰੀਆਂ ਆਯੂਰਵੈਦਿਕ ਅਤੇ ਹੋਮਿਓਪੈਥਿਕ ਸਿਸਟਮ ਨਾਲ ਠੀਕ ਹੋ ਜਾਂਦੀਆਂ ਹਨ ਔਰ ਇਨ੍ਹਾਂ ਦਾ ਕੋਈ ਸਾਈਡ ਇਫੈਕਟ ਨਹੀਂ ਹੁੰਦਾ। ਇਸ ਲਈ ਇਸ ਪਾਸੇ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਇਸ ਵਾਸਤੇ ਜਿਹੜਾ ਪੈਸਾ ਰੱਖਿਆ ਗਿਆ ਹੈ, ਉਹ ਸਫੀਸ਼ੈਂਟ ਨਹੀਂ ਹੈ। ਪਰ ਇਸ ਪਾਸੇ ਸਰਕਾਰ ਕੋਈ ਧਿਆਨ ਨਹੀਂ ਦੇ ਰਹੀ। ਮੇਰੀ ਬੇਨਤੀ ਹੈ ਕਿ ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਇਸੇ ਤਰ੍ਹਾਂ ਹੋਮਿਓਪੈਥਿਕ ਡਾਕਟਰਾਂ ਦੀ ਵੀ ਬੜੀ ਕਮੀ ਹੈ। ਪਿਛਲੇ ਸਾਲ 11 ਅਪਰੈਲ, 1993 ਨੂੰ ਸਰਦਾਰ ਬੇਅੰਤ ਸਿੰਘ ਜੀ ਨੇ ਇਹ ਘੋਸ਼ਣਾ ਕੀਤੀ ਸੀ ਕਿ 15 ਨਵੇਂ ਹੋਮਿਓਪੈਥਿਕ ਹਸਪਤਾਲ ਖੋਲ੍ਹੇ ਜਾਣਗੇ ਲੇਕਿਨ ਕੋਈ ਇਸ ਵਾਸਤੇ ਪਰੈਸ ਵਿਚ ਐਡਵਰਟਾਈਜ਼-ਮੈਂਟ ਨਹੀਂ ਕੀਤੀ ਗਈ, ਕੋਈ ਐਕਸ਼ਨ ਸ਼ੁਰੂ ਨਹੀਂ ਹੋਇਆ। ਬਹੁਤ ਸਾਰੀਆਂ ਹੋਰ ਵੀ ਡਾਕਟਰਾਂ ਦੀ ਅਸਾਮੀਆਂ ਖਾਲੀ ਪਈਆਂ ਹਨ ਪਰ ਉਹ ਭਰੀਆਂ ਨਹੀਂ ਜਾ ਰਹੀਆਂ ਹਨ। 1991 ਵਿਚ 122 ਪੋਸਟਾਂ ਲਈ ਐਡਵਰਟਾਈਜ਼ਮੈਂਟ ਕੀਤੀ ਗਈ ਸੀ ਪਰ ਅੱਜ ਤਕ ਇੰਟਰਵਿਊ ਨਹੀਂ ਹੋਈ। ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਇਸੇ ਤਰ੍ਹਾਂ ਇਕ ਮੋਗਾ ਵਿਖੇ ਮੁਰਲੀਧਰ ਆਯੂਰਵੈਦਿਕ ਹਸਪਤਾਲ ਹੈ। ਉਥੇ ਜਿਹੜੇ ਪੜ੍ਹਾਉਣ ਵਾਲੇ ਹਨ, ਉਨ੍ਹਾਂ ਨੂੰ ਕੋਈ ਇਕ ਸਾਲ ਤੋਂ ਤਨਖਾਹ ਵਗੈਰਾ ਨਹੀਂ ਦਿੱਤੀ ਗਈ ਹਾਲਾਂਕਿ ਫੀਸਾਂ ਆਦਿ ਬਹੁਤ ਲਈਆਂ ਜਾਂਦੀਆਂ ਹਨ। ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਇਸ ਨੂੰ ਟੇਕ ਓਵਰ ਕਰ ਲਿਆ ਜਾਵੇਗਾ ਪਰ ਉਹ ਵੀ ਨਹੀਂ ਕੀਤਾ ਗਿਆ। ਇਸ ਲਈ ਮੇਰੀ ਬੇਨਤੀ ਹੈ ਕਿ ਉਸ ਹਸਪਤਾਲ ਨੂੰ ਟੇਕ ਓਵਰ ਕਰਨ ਦਾ ਵੀ ਯਤਨ ਕਰਨਾ ਚਾਹੀਦਾ ਹੈ।

ਇਸੇ ਤਰ੍ਹਾਂ ਸਲੱਮ ਏਰੀਆ ਵਿਚ ਛੇਹਰਟਾ ਅਤੇ ਪੁਤਲੀਘਰ ਜਿਹੜਾ ਹਸਪਤਾਲ ਖੋਲ੍ਹਿਆ ਹੋਇਆ ਹੈ, ਉਨ੍ਹਾਂ ਦਾ ਝਗੜਾ ਹੈ ਕਿ ਜਿਹੜੇ ਬਿਜਲੀ ਪਾਣੀ ਦੇ ਬਿਲ ਹਨ, ਉਹ ਸਿਵਲ ਸਰਜਨ ਨੇ ਦੇਣੇ ਹਨ ਜਾਂ ਕਾਰਪੋਰੇਸ਼ਨ ਨੇ ਦੇਣੇ ਹਨ। ਇਸ ਕਰਕੇ ਉਥੇ ਇਸ ਪਾਸੇ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਅਤੇ ਝਗੜਾ ਮਿਲਾਉਣਾ ਚਾਹੀਦਾ ਹੈ।

ਇਕ ਗੱਲ ਮੈਂ ਇਹ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਇਥੇ ਬੜੀ ਜ਼ਿਮੇਂਵਾਰੀ ਨਾਲ ਇਹ ਗੱਲ ਕਹੀ ਗਈ ਹੈ ਕਿ ਅੰਮ੍ਰਿਤਸਰ ਹਸਪਤਾਲ ਦੇ ਮੈਟਰਨਿਟੀ ਵਾਰਡ ਵਿਚ ਇਕ ਗੈਂਗ ਬਣਿਆ ਹੋਇਆ ਹੈ ਜਿਹੜਾ ਕਿ ਬੱਚੇ ਚੁਰਾਂਦਾ ਹੈ। ਇਸ ਸਬੰਧ ਵਿਚ ਇਥੇ ਮੈਂ ਇਕ ਸਵਾਲ ਵੀ ਦਿੱਤਾ ਸੀ ਪਰ ਉਹ ਲਗਿਆ ਨਹੀਂ। ਮੈਂ ਦੱਸਣਾ ਚਾਹੁੰਦੀ ਹਾਂ ਕਿ ਉਥੇ ਖੁਰਸ਼ੀਦ ਇਕ ਸਟਾਫ ਨਰਸ ਹੈ। ਉਸ ਦੀ ਡਿਲੀਵਰੀ ਘਰ ਹੋਈ ਸੀ। ਉਸਨੇ ਆਪਣੀ ਬਿਮਾਰ ਬੇਟੀ ਮੈਟਰਨਿਟੀ ਵਾਰਡ ਵਿਚ ਇਲਾਜ ਲਈ ਭੇਜੀ। ਉਸ ਦੀ ਬੱਚੀ ਕੋਈ ਚੁੱਕ ਕੇ ਲੈ ਗਿਆ। ਉਹ ਮਾਂ ਸਾਡੇ ਕੋਲ ਆਈ ਅਤੇ ਉਸ ਨੇ ਕਿਹਾ ਕਿ ਮੈਨੂੰ ਸ਼ੱਕ ਹੈ ਕਿ ਫਲਾਣੇ ਘਰ ਵਿਚ ਮੇਰਾ ਬੱਚਾ ਹੈ। ਉਸ ਨੇ ਡੀਮਾਂਡ ਕੀਤੀ ਕਿ ਬੱਚੀ ਅਤੇ ਉਸ ਦੇ ਮੁਤਬੰਨਾ ਬਣਾਏ ਮਾਪਿਆਂ ਦਾ ਜੈਨੀ ਟੈਸਟ ਕੀਤਾ ਜਾਵੇ ਤਾਂ ਕਿ ਪਤਾ ਲਗ ਸਕੇ ਕਿ ਕਿਸ ਦਾ ਬੱਚਾ ਹੈ। ਚੀਫ ਮਨਿਸਟਰ ਸਾਹਿਬ ਨੇ ਕਿਹਾ ਕਿ ਇਹ ਜੈਨੀ ਟੈਸਟ ਕਰਵਾਇਆ ਜਾਵੇਗਾ। ਇਹ ਟੈਸਟ ਹਾਲੇ ਤੱਕ ਨਹੀਂ ਹੋਇਆ ਹੈ। ਕਲ੍ਹ ਮੇਰਾ ਪ੍ਰਸ਼ਨ ਵੀ ਇਸ ਸਬੰਧ ਵਿਚ ਸੀ ਜਿਸ ਦਾ ਜਵਾਬ ਲਿਖਿਆ ਹੋਇਆ ਮਿਲਿਆ ਹੈ ਕਿ ਜਿਹੜੀ ਇਨਕੁਆਇਰੀ ਰਿਪੋਰਟ ਆਈ ਹੈ, ਉਸ ਮੁਤਾਬਕ ਕੋਰਟ ਨੇ ਕੇਸ ਨੂੰ ਖਾਰਿਜ ਕਰ ਦਿਤਾ ਹੈ ਪਰ ਕੋਰਟ ਨੇ ਕੇਸ ਖਾਰਿਜ ਨਹੀਂ ਕੀਤਾ ਬਲਕਿ ਕਿਹਾ ਹੈ ਕਿ ਇਹ ਗਾਰਡੀਅਨ ਕੋਰਟ ਨੇ ਕੇਸ ਕਰਨਾ ਹੈ। ਜਿਸ ਮਾਂ ਦਾ ਬੱਚਾ ਚੁੱਕ ਲਿਆ ਗਿਆ, ਉਹ ਜੈਨੀ ਟੈਸਟ ਦੇ ਲਈ ਪਰਸਨਲੀ ਖਰਚਾ ਕਰਨ ਨੂੰ ਤਿਆਰ ਹੈ ਫੇਰ ਵੀ ਜੈਨੀ ਟੈਸਟ ਨਹੀਂ ਕਰਵਾ ਰਹੇ ਅਤੇ ਕੇਸ ਨੂੰ ਫਾਈਲ ਕਰ ਰਹੇ ਹਨ। ਬ੍ਰਹਮ ਮਹਿੰਦਰਾ ਜੀ ਇਥੇ ਹਾਊਸ ਵਿਚ ਬੈਠੇ ਨਹੀਂ ਹਨ। ਕਿੰਨਾ ਸ਼ੌਕਿੰਗ ਇੰਸੀਡੈਂਟ ਇਹ ਅੰਮ੍ਰਿਤਸਰ ਸ਼ਹਿਰ ਵਿਚ ਹੋਇਆ ਹੈ ਪਰ ਇਸ ਕੇਸ ਨੂੰ ਸੀਰੀਅਸਲੀ ਨਹੀਂ ਲਿਆ ਜਾ ਰਿਹਾ। ਦੂਸਰੇ ਕੇਸ ਵਿਚ ਇਕ ਮਾਂ ਦੇ ਬੱਚੇ ਦੀ ਅੱਖ ਕਢ ਲਈ ਗਈ ਔਰ ਕਿਹਾ ਗਿਆ ਕਿ ਬਿੱਲੀ ਅੱਖ ਕਢ ਕੇ ਲੈ ਗਈ ਹੈ। ਜਦ ਕਿ ਹਕੀਕਤ ਇਹ ਹੈ ਕਿ ਪ੍ਰਾਈਵੇਟ ਨਰਸਿੰਗ ਹੋਮ ਦੇ ਵਿਚ ਕਿਸੇ ਦਾ ਬੱਚਾ ਹੋਇਆ ਔਰ ਆਪਰੇਸ਼ਨ ਕਰਦੇ ਹੋਏ ਹਥਿਆਰ ਦੇ ਨਾਲ ਬੱਚੇ ਦੀ ਅੱਖ ਡੈਮੇਜ ਹੋ ਗਈ। ਉਸ

[ਸ਼੍ਰੀਮਤੀ ਵਿਮਲਾ ਡਾਂਗ]

ਬੱਚੇ ਨੂੰ ਹਸਪਾਤਲ ਦੇ ਕਿਸੇ ਗਰੀਬ ਮਾਂ ਦੇ ਬੱਚੇ ਨਾਲ ਬਦਲ ਦਿੱਤਾ ਗਿਆ ਅਤੇ ਕਿਹਾ ਗਿਆ ਕਿ ਬੱਚੇ ਦੀ ਅੱਖ ਬਿੱਲੀ ਕੱਢ ਕੇ ਲੈ ਗਈ। ਇਸ ਉਤੇ ਇਨਕੁਆਇਰੀ ਰਿਪੋਰਟ ਵੀ ਹੋ ਗਈ ਅਤੇ ਬ੍ਰਹਮ ਮਹਿੰਦਰਾ ਜੀ ਨੇ ਕਿਹਾ ਕਿ ਅਸੀਂ ਇਨਕੁਆਇਰੀ ਕਮੇਟੀ ਦੀ ਰਿਪੋਰਟ ਦੇ ਨਾਲ ਕਨਵਿੰਸਡ ਹਾਂ। ਸਾਨੂੰ ਦੱਸਿਆ ਗਿਆ ਕਿ ਉਸ ਬੱਚੇ ਦਾ ਬਲੱਡ ਗਰੁੱਪ ਮਾਂ ਦੇ ਬਲੱਡ ਗਰੁੱਪ ਨਾਲ ਨਹੀਂ ਮਿਲਦਾ। ਬੜਾ ਸੀਰੀਅਸ ਐਲੀਗੇਸ਼ਨ ਲੱਗਾ। ਸਰਕਾਰ ਨੂੰ ਸਾਡੀ ਗੱਲ ਨੂੰ ਸੁਣਨਾ ਚਾਹੀਦਾ ਹੈ ਅਤੇ ਮੈਂ ਪੂਰੀ ਜ਼ਿੰਮੇਂਵਾਰੀ ਦੇ ਨਾਲ ਕਹਿ ਸਕਦੀ ਹਾਂ ਕਿ ਇਸ ਕੇਸ ਦੀ ਇਨਕੁਆਇਰੀ ਕਿਸੇ ਇਮਾਨਦਾਰ ਡਾਕਟਰ ਨੂੰ ਦਿੱਤੀ ਜਾਵੇ ਜਿਹੜਾ ਇਸ ਦੀ ਇਨਕੁਆਇਰੀ ਕਰੇ। ਇਸ ਤਰ੍ਹਾਂ ਦੇ ਕੇਸਿਜ਼ ਵਿਚ ਡਾਕਟਰਾਂ ਦਾ ਇਕ ਗੈਂਗ ਇਨਵਾਲਵਡ ਹੈ ਜਿਹੜੇ ਬੱਚਿਆਂ ਨੂੰ ਕਿਡਨੈਪ ਕਰਦੇ ਹਨ। ਪ੍ਰਾਈਵੇਟ ਨਰਸਿੰਗ ਹੋਮ ਦੇ ਵਿਚ ਬੱਚੇ ਪੈਦਾ ਹੁੰਦੇ ਹਨ ਉਥੇ ਇਕ ਗਰੀਬ ਔਰਤ ਦਾ ਬਦਾ ਇਸ ਗੈਂਗ ਨੇ ਬਦਲ਼ ਦਿਤਾ। ਕਹਿੰਦੇ ਹਨ ਬਿੱਲੀ ਬੱਚੇ ਨੂੰ ਲੈ ਗਈ, ਉਸ ਨੇ ਅੱਖ ਕੱਢ ਦਿੱਤੀ ਹੈ। ਕਿੰਨੇ ਅਫਸੋਸ ਦੀ ਗੱਲ ਹੈ। ਇਨ੍ਹਾਂ ਦੋ ਮਾਵਾਂ ਦੇ ਬੱਚਿਆਂ ਦੇ ਕੇਸ ਵੱਲ ਧਿਆਨ ਦਿੱਤਾ ਜਾਵੇ।

ਸਪੀਕਰ ਸਾਹਿਬ, ਆਖਿਰ ਵਿਚ ਮੈਂ ਕਹਾਂਗੀ ਕਿ ਹੈਲਥ ਦਾ ਮਹਿਕਮਾ ਦੋ ਮਨਿਸਟਰਾਂ ਕੋਲ ਹੈ। ਇਹ ਜਿਹੜੀ ਡਿਵੀਜ਼ਨ ਕੀਤੀ ਗਈ ਹੈ, ਇਹ ਗਲਤ ਹੈ ਕਿਉਂਕਿ ਅਗਰ ਕੋਈ ਸ਼ਿਕਾਇਤ ਲੈ ਕੇ ਜਾਂਦਾ ਹੈ ਤਾਂ ਇਕ ਮਨਿਸਟਰ ਕਹੇਗਾ ਕਿ ਇਹ ਕੇਸ ਮੇਰੀ ਜੂਰਿਸਡਿਕਸ਼ਨ ਵਿਚ ਨਹੀਂ ਹੈ ਅਤੇ ਦੂਸਰਾ ਕਹੇਗਾ ਕਿ ਮੇਰੀ ਜੂਰਿਸਡਿਕਸ਼ਨ ਵਿਚ ਨਹੀਂ ਹੈ। ਇਸ ਤਰ੍ਹਾਂ ਨਾਲ ਦੋਨਾਂ ਦਾ ਆਪਸ ਵਿਚ ਝਗੜਾ ਹੁੰਦਾ ਰਹਿੰਦਾ ਹੈ। ਇਸ ਲਈ ਇਹ ਮਹਿਕਮਾ ਇਕੋ ਮਨਿਸਟਰ ਦੇ ਕੋਲ ਹੋਣਾ ਚਾਹੀਦਾ ਹੈ। ਕਈਆਂ ਡਿਸਪੈਂਸਰੀਆਂ, ਹਸਪਤਾਲਾਂ ਵਿਚ ਡਿਪਾਰਟਮੈਂਟ ਬੰਦ ਪਏ ਹਨ ਅਤੇ ਸਰਕਾਰ ਵਲੋਂ ਕਾਫੀ ਖਰਚ ਕੀਤਾ ਜਾ ਰਿਹਾ ਹੈ। ਇਸ ਗੱਲ ਨੂੰ ਮੈਂ ਪੁਆਇੰਟ ਆਊਟ ਕਰਾਂਗੀ ਤਾਂ ਕਿ ਫਾਈਨੈਂਸ ਮਨਿਸਟਰ ਸਾਹਿਬ ਨੂੰ ਪਤਾ ਹੋਵੇ ਕਿ ਕਿੰਨਾ ਪਬਲਿਕ ਦਾ ਪੈਸਾ ਖਰਬਾਦ ਹੋ ਰਿਹਾ ਹੈ ਅਤੇ ਪਬਲਿਕ ਫੰਡਜ਼ ਦਾ ਨੁਕਸਾਨ ਕਿਥੇ ਕਿਥੇ ਹੋ ਰਿਹਾ ਹੈ। ਸਪੀਕਰ ਸਾਹਿਬ, ਜਿੰਨੇ ਇਸ਼ੂ ਅਸੀਂ ਹਾਊਸ ਦੇ ਵਿਚ ਰੇਜ਼ ਕਰਦੇ ਹਾਂ ਅਤੇ ਸੁਜੈਸ਼ਨਾਂ ਦਿੰਦੇ ਹਾਂ, ਉਸ ਵੱਲ ਸਰਕਾਰ ਨੂੰ ਪੂਰਾ ਧਿਆਨ ਦੇਣਾ ਚਾਹੀਦਾ ਹੈ ਅਤੇ ਸਰਕਾਰ ਨੂੰ ਇੰਪਲੀਮੈਂਟ ਕਰਨ ਦੀ ਕੋਸ਼ਿਸ ਕਰਨੀ ਚਾਹੀਦੀ ਹੈ।

**ਰਾਜ ਮੰਤਰੀ, ਪੇਂਡੂ ਵਿਕਾਸ ਅਤੇ ਪੰਚਾਇਤਾਂ (ਮਾਸਟਰ ਜਾਗੀਰ ਸਿੰਘ)** : ਸਪੀਕਰ ਸਾਹਿਬ, ਦਿਹਾਤੀ ਵਿਕਾਸ ਅਤੇ ਪੰਚਾਇਤਾਂ ਬਾਰੇ ਜੋ ਡਿਮਾਂਡ ਪੇਸ਼ ਹੋਈ ਹੈ ਮੈਂ ਉਸ ਉਤੇ ਜਵਾਬ ਦੇਣ ਲਈ ਖੜ੍ਹਾ ਹੋਇਆ ਹਾਂ। ਮੈਨੂੰ ਬੜਾ ਅਫਸੋਸ ਹੈ ਕਿ ਆਪੋਜ਼ੀਸ਼ਨ ਪਾਰਟੀ ਦੇ ਮੈਂਬਰਜ਼ ਨੁਕਤਾ-ਚੀਨੀ ਕਰਦੇ ਹਨ ਪਰ ਹੁਣ ਮੈਨੂੰ ਸੁਣਨ ਲਈ ਬੈਠੇ ਹੋਏ ਨਹੀਂ ਹਨ। ਹੁਣ ਮੇਰਾ ਜਵਾਬ ਤਾਂ ਸੁਣ ਲੈਂਦੇ।

**ਇਕ ਆਵਾਜ਼ :** ਉਹ ਆ ਰਹੇ ਹਨ।

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੋਈ ਹੈ ਕਿ ਉਹ ਮੁੜ ਆਏ ਹਨ। (ਹਾਸਾ)

**ਸ੍ਰੀ ਸਪੀਕਰ :** ਬਹੁਤ ਥੋੜ੍ਹੇ ਮੈਂਬਰ ਬੈਠੇ ਹਨ।

**ਰਾਜ ਮੰਤਰੀ :** ਸਪੀਕਰ ਸਾਹਿਬ, ਕਾਮਰੇਡ ਗੁਰਨਾਮ ਸਿੰਘ ਜੀ ਨੇ ਕਿਹਾ ਸੀ ਕਿ ਇਹ ਗੱਲ ਮਾੜੀ ਹੈ ਕਿ ਇਕ ਵਿਅਕਤੀ ਦੇ ਆਲੇ ਦੁਆਲੇ ਹੀ ਸਾਰਾ ਕੁਝ ਘੁੰਮ ਰਿਹਾ ਹੈ। ਉਨ੍ਹਾਂ ਨੇ ਸਰਦਾਰ ਬੇਅੰਤ ਸਿੰਘ ਜੀ ਦਾ ਨਾਂ ਲਿਆ ਸੀ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹਵਾਂਗਾ ਕਿ ਹੁਣ ਇਹ ਪਿੰਡਾਂ ਦੀਆਂ ਗੱਲਾਂ ਕਰਦੇ ਹਨ ਪਰ ਇਹ ਭੁੱਲ ਗਏ ਹਨ ਕਿ ਉਸ ਵੇਲੇ ਪਿੰਡਾਂ ਦੀ ਹਾਲਤ ਕੀ ਸੀ ? ਪਿੰਡਾਂ ਵਿਚ ਰਹਿਣ ਵਾਲਾ ਸ਼ਾਮੀਂ 5.00 ਵਜੇ ਤੋਂ ਬਾਅਦ ਕੋਈ ਨਿਕਲ ਨਹੀਂ ਸੀ ਸਕਦਾ। ਮੈਂ ਕੇਵਲ ਇਨਸਾਨ ਦੀ ਹੀ ਗੱਲ ਨਹੀਂ ਕਰਦਾ। ਜਾਨਵਰ ਅਤੇ ਕੁਤੇ ਦਾ ਭੌਂਕਣਾ ਵੀ ਮਨ੍ਹਾਂ ਸੀ। ਜੇਕਰ ਕੋਈ ਭੌਂਕਦਾ ਸੀ ਤਾਂ ਉਸ ਨੂੰ ਮਾਰ ਦਿਤਾ ਜਾਂਦਾ ਸੀ। ਸਪੀਕਰ ਸਾਹਿਬ, ਮੈਂ ਉਨ੍ਹਾਂ ਮੈਂਬਰ ਸਾਹਿਬਾਨ ਸਾਹਮਣੇ ਇਹ ਗੱਲ ਦੱਸਣੀ ਚਾਹਵਾਂਗਾ ਜੋ ਪੰਜਾਬ ਦੇ ਪੰਚਾਂ ਅਤੇ ਸਰਪੰਚਾਂ ਦੀਆਂ ਗੱਲਾਂ ਕਰਦੇ ਹਨ। ਪਿੰਡਾਂ ਵਿਚ ਪੰਚਾਇਤਾਂ ਦੀਆਂ ਇਲੈਕਸ਼ਨਾਂ ਦੀਆਂ ਗੱਲਾਂ ਕਰਦੇ ਹਨ, ਕਿ ਪਿੱਛੇ ਹਾਲਤ ਇਹ ਸੀ ਕਿ ਜੇਕਰ ਉਹ ਚੋਣਾਂ ਵਿਚ ਹਿੱਸਾ ਲੈਣਗੇ ਤਾਂ ਉਨ੍ਹਾਂ ਨੂੰ ਮਾਰ ਦਿਤਾ ਜਾਏਗਾ। ਪਹਿਲਾਂ ਇਹ ਹਾਲਤ ਹੁੰਦੀ ਸੀ। ਸਪੀਕਰ ਸਾਹਿਬ, ਮੇਰਾ ਮਾਈਕ ਹੀ ਬੋਲਣ ਵਾਲਾ ਬੰਦ ਕਰ ਦਿੱਤਾ ਹੈ। (ਹਾਸਾ) ਚਲੋ, ਮੈਂ ਬਗੈਰ ਮਾਈਕ ਤੋਂ ਹੀ ਬੋਲ ਲਵਾਂਗਾ। ਉਹ 10 ਸਾਲ ਪਹਿਲਾਂ ਵਾਲਾ ਸਮਾਂ ਇਹ ਭੁੱਲ ਗਏ ਹਨ ਜਦੋਂ ਪਿੰਡਾਂ ਦੀ ਇਹ ਹਾਲਤ ਹੁੰਦੀ ਸੀ। ਹੁਣ ਇਹ ਪਿੰਡਾਂ ਦੀ ਡਿਵੈਲਪਮੈਂਟ ਦੀਆਂ ਗੱਲਾਂ ਕਰਦੇ ਹਨ। ਅਸੀਂ ਉਹ ਮਾੜਾ ਜ਼ਮਾਨਾ ਵੇਖਿਆ ਹੈ ਜਿਸ ਵਿਚੋਂ ਅਸੀਂ ਨਿਕਲੇ ਹਾਂ। ਅਸੀਂ ਪਿੰਡਾਂ ਵਿਚ ਗਏ ਸਾਂ। ਪਿੰਡਾਂ ਵਿਚ ਹਿੰਦੂਆਂ ਨੂੰ ਮਾਰਿਆ ਗਿਆ। ਹਿੰਦੂ ਪਿੰਡ ਛੱਡ ਕੇ ਬਾਹਰਲੇ ਸੂਬਿਆਂ ਵਿਚ ਚਲੇ ਗਏ ਅਤੇ ਜਿਹੜੇ ਲੋਕ ਆਪਣਾ ਕਾਰੋਬਾਰ ਪਿੰਡਾਂ ਵਿਚ ਕਰਦੇ ਸਨ, ਉਹ ਆਪਣਾ ਕਾਰੋਬਾਰ ਛੱਡ ਕੇ ਬਾਹਰ ਚਲੇ ਗਏ। ਕਈ ਸ਼ਹਿਰਾਂ ਵਿਚ ਚਲੇ ਗਏ ਸਨ ਅਤੇ ਕਈਆਂ ਦੇ ਕੰਮ ਬੰਦ ਹੋ ਗਏ ਸਨ। ਮੈਂ, ਸਪੀਕਰ ਸਾਹਿਬ, ਕਿਹੜੀ ਕਿਹੜੀ ਗੱਲ ਕਰਾਂ, ਪਿੰਡਾਂ ਦੇ ਅੰਦਰ ਲੋਕ ਕਹਿ ਰਹੇ ਸਨ ਕਿ ਪਿਛਲੇ 10 ਸਾਲ ਹਾਲਤ ਬਹੁਤ ਖਰਾਬ ਸੀ, ਹੁਣ ਹਾਲਤ ਠੀਕ ਹੋ ਗਈ ਹੈ। ਇਹ ਸਾਹਮਣੇ ਬੈਠੇ ਭਰਾਵਾਂ ਨੂੰ ਕਹਿਣਾ ਚਾਹੀਦਾ ਹੈ ਕਿ ਚੰਗਾ ਹੋਇਆ ਹੈ, ਸਾਡੀਆਂ ਜਾਨਾਂ ਬਚ ਗਈਆਂ ਹਨ। ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਜੀ ਨੇ ਇਨ੍ਹਾਂ ਦੀਆਂ ਜਾਨਾਂ ਬਚਾਈਆਂ। (ਕਾਮਰੇਡ ਤਰਸੇਮ ਜੋਧਾਂ ਵਲੋਂ ਵਿਘਨ) ਜੋਧਾਂ ਜੀ, ਤੁਸੀਂ ਵੀ ਪਿੰਡਾਂ ਵਿਚੋਂ ਬਾਹਰ ਨਹੀਂ ਨਿਕਲਦੇ ਸੀ। ਤੁਸੀਂ ਕਿਵੇਂ ਲੁਕ ਲੁਕ ਪਿੰਡਾਂ ਦੇ ਅੰਦਰ ਰਹਿੰਦੇ ਸੀ। ਪਿੰਡਾਂ ਦੇ ਬਾਰੇ ਕੋਈ ਵੀ ਨਹੀਂ ਕਹਿ ਸਕਦਾ ਕਿ ਇਹ ਗਲਤ ਹੈ। ਬੱਸਾਂ ਜਦੋਂ ਰਾਤ ਨੂੰ ਚਲਦੀਆਂ ਸਨ ਤਾਂ ਪਤਾ ਨਹੀਂ ਸੀ ਕਿ ਕਿਹੜੀ ਬੱਸ ਵਿਚ ਬੰਦੇ ਮਾਰੇ ਜਾਣਗੇ, ਬੱਸ ਵਿਚ ਬਚਣਾ ਵੀ ਹੈ ਜਾਂ ਨਹੀਂ। ਜੇਕਰ ਪਿੰਡਾਂ ਦੀ ਤਰੱਕੀ ਕਰਨੀ ਹੈ, ਡਿਵੈਲਪਮੈਂਟ ਕਰਨੀ ਹੈ ਤਾਂ ਥੋੜ੍ਹੀ ਜਿਹੀ ਪਿੱਛੇ ਝਾਤ ਮਾਰੋ। ਤੁਹਾਨੂੰ ਕਿਸੇ ਕਿਸਮ ਦਾ ਕੋਈ ਇਤਰਾਜ਼ ਨਹੀਂ ਕਰਨਾ

[ ਰਾਜ ਮੰਤਰੀ, ਪੇਂਡੂ ਵਿਕਾਸ ਅਤੇ ਪੰਚਾਇਤਾਂ ]

ਚਾਹੀਦਾ ਬਲਕਿ ਸਰਦਾਰ ਬੇਅੰਤ ਸਿੰਘ ਜੀ ਦਾ ਧੰਨਵਾਦ ਕਰਨਾ ਚਾਹੀਦਾ ਹੈ ਜਿਨ੍ਹਾਂ ਨੇ ਪੰਜਾਬ ਦੇ ਅੰਦਰ ਨਵੀਂ ਜ਼ਿੰਦਗੀ ਲਿਆ ਦਿਤੀ ਹੈ। (ਥੰਪਿੰਗ) ਇਹ ਇਕ ਨਵਾਂ ਮਾਹੌਲ ਪੰਜਾਬ ਦੇ ਅੰਦਰ ਲਿਆਂਦਾ ਹੈ। ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਲੋਕ ਅੱਜ ਖੁਸ਼ ਹਨ। ਜਦੋਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਵੇਲੇ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਈਆਂ ਸਨ ਤਾਂ ਮੈਨੂੰ ਯਾਦ ਹੈ ਕਿ ਮੈਂ ਵੀ ਇਲੈਕਸ਼ਨਾਂ ਲੜੀਆਂ ਸਨ ਅਤੇ ਸਰਪੰਚ ਬਣਿਆ ਸੀ। ਫਿਰ ਇਥੇ ਆ ਕੇ ਗਿਆਨੀ ਜ਼ੈਲ ਸਿੰਘ ਜੀ ਨੇ ਪੰਚਾਇਤਾਂ ਦੀਆਂ ਚੋਣਾਂ ਕਰਾਈਆਂ। ਅਗਾਂਹ ਵਾਲੀ ਗੱਲ ਸੁਣੋ। ਮੁੜ ਕੇ ਚੋਣਾਂ ਹੋਈਆਂ। ਕੌਣ ਸੀ ਕਰਾਉਣ ਵਾਲਾ ? ਪੰਜਾਬ ਦਾ ਮੁੱਖ ਮੰਤਰੀ ਸਰਦਾਰ ਦਰਬਾਰਾ ਸਿੰਘ ਸੀ ਜੋ ਕਿ ਕਾਂਗਰਸ ਦਾ ਸੀ। ਅੱਜ ਮੈਨੂੰ ਦੁੱਖ ਹੁੰਦਾ ਹੈ ਜਦੋਂ ਇਹ ਪੰਚਾਇਤਾਂ ਦੀਆਂ ਚੋਣਾਂ ਦੀਆਂ ਗੱਲਾਂ ਕਰਦੇ ਹਨ। ਅਸੀਂ ਮਾਸ ਕਾਂਟੈਕਟ (mass contact) ਕਰ ਰਹੇ ਸੀ ਪਿੰਡਾਂ ਦੇ ਅੰਦਰ ਤਾਂ ਲੋਕਾਂ ਨੇ ਸਾਡੇ ਸਾਹਮਣੇ ਇਕੱਠੇ ਹੋ ਕੇ ਕਿਹਾ ਕਿ ਅਸੀਂ ਪੰਚੀ, ਸਰਪੰਚੀ ਦੇ ਅਸਤੀਫ਼ੇ ਨਹੀਂ ਦੇਣੇ। ਮੈਨੂੰ ਯਾਦ ਹੈ, ਏਥੇ ਮੁਲਤਾਨੀ ਸਾਹਿਬ ਬੈਠੇ ਹੋਣੇ ਹਨ, ਅਸੀਂ ਕਪੂਰਥਲਾ ਵਿਚ ਸ਼ਾਇਦ ਕਿਸੇ ਪਿੰਡਾਂ ਵਿਚ ਗਏ ਸੀ ਤਾਂ ਉਥੇ 25 ਸਰਪੰਚ ਸਾਡੇ ਪਾਸ ਆਏ। ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਨਹੀਂ ਅਸਤੀਫੇ ਦੇਣੇ। ਇਹ ਸਾਡੇ ਨਾਂ ਬਹੁ-ਬਦੀ ਡੀ.ਸੀ. ਨੂੰ ਲਿਖ ਕੇ ਦੇ ਆਏ ਹਨ। ਉਥੇ ਅਸਤੀਫੇ ਦਿਵਾਏ ਗਏ। ਧੱਕੇ ਨਾਲ ਦਿਵਾਏ ਗਏ। ਇਹ ਪੰਚਾਇਤੀ ਰਾਜ ਦੀਆਂ ਖਾਮੀਆਂ ਕੱਢਦੇ ਹਨ। ਇਹ ਪੰਚਇਤੀ ਰਾਜ ਨੂੰ ਜ਼ਿੰਦਾ ਰਹਿਣ ਨਹੀਂ ਦੇਣਾ ਚਾਹੁੰਦੇ। ਮੈਂ ਕਹਾਂਗਾ ਕਿ ਪੰਚਾਇਤੀ ਰਾਜ ਨੂੰ ਅਗਰ ਕਿਸੇ ਨੇ ਸੁਰਜੀਤ ਕੀਤਾ ਹੈ, ਜਾਨ ਪਾਈ ਹੈ ਤਾਂ ਸਰਦਾਰ ਬੇਅੰਤ ਸਿੰਘ ਨੇ (ਥੰਪਿੰਗ) ਜਿਸਨੇ ਪੰਜਾਬ ਅੰਦਰ ਚੋਣਾਂ ਕਰਾਈਆਂ ਜਿਨ੍ਹਾਂ ਵਿਚ ਏਨੀ ਭਾਰੀ ਗਿਣਤੀ ਵਿਚ ਲੋਕਾਂ ਨੇ ਵੋਟਾਂ ਪਾਈਆਂ, 90-90 ਪ੍ਰਤੀਸ਼ਤ ਪਿੰਡਾਂ ਦੇ ਲੋਕ ਬਾਹਰ ਆਏ ਪੰਚਾਇਤਾਂ ਦੀਆਂ ਚੋਣਾਂ ਲਈ। ਉਹ ਲੋਕ ਜਦੋਂ ਅਸੈਂਬਲੀ ਦੀਆਂ ਚੋਣਾਂ ਹੋਈਆਂ, ਉਦੋਂ ਡਰਦੇ ਬਾਹਰ ਨਹੀਂ ਸੀ ਆਏ। ਉਹ ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਕਿਉਂ ਨਹੀਂ ਸੀ ਬਾਹਰ ਆਏ। ਹੁਣ ਪੰਚਾਇਤਾਂ ਦੀਆਂ ਚੋਣਾਂ ਵਿਚ ਲੋਕਾਂ ਨੇ ਵੋਟਾਂ ਪਾਈਆਂ। ਸਰਕਾਰ ਦਾ ਫਰਜ਼ ਹੁੰਦਾ ਹੈ ਕਿ ਲੋਕਾਂ ਦੇ ਜਾਨ ਮਾਲ ਦੀ ਰਾਖੀ ਕਰੇ ਤੇ ਐਸੇ ਵਕਤ ਸੂਰਮੇ ਸਰਦਾਰ ਬੇਅੰਤ ਸਿੰਘ ਨੇ ਲੋਕਾਂ ਦਾ ਡਰ ਲਾਹਿਆ। ਉਹ ਲੋਕ ਜਿਹੜੇ ਪਹਿਲਾਂ ਬਿਲਕੁਲ ਵੋਟਾਂ ਪਾਉਣ ਨਹੀਂ ਸੀ ਆਏ, ਹੁਣ 90 ਪ੍ਰਤੀਸ਼ਤ ਪਿੰਡਾਂ ਦੇ ਲੋਕ ਪੰਚਾਇਤਾਂ ਦੀਆਂ ਚੋਣਾਂ ਵਿਚ ਵੋਟਾਂ ਪਾਉਣ ਲਈ ਬਾਹਰ ਆਏ ਅਤੇ ਸਰਦਾਰ ਬੇਅੰਤ ਸਿੰਘ ਨੇ ਪੰਚਾਇਤੀ ਰਾਜ ਨੂੰ ਤਕੜਾ ਕੀਤਾ। (ਥੰਪਿੰਗ) ਮੈਂ ਦਸਦਾ ਹਾਂ ਕਿ ਏਥੇ ਪੰਜ ਵਾਰੀ ਅਕਾਲੀ ਸਰਕਾਰ ਆਈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਦੇ ਵੀ ਚੋਣਾਂ ਕਰਾਈਆਂ, ਕਦੇ ਵੀ ਡਿਵੈਲਪਮੈਂਟ ਦੇ ਕੰਮਾਂ ਵੱਲ ਸੂਬੇ ਨੂੰ ਤੋਰਿਆ ? ਅੱਜ ਇਹ ਮੰਨਣ ਨੂੰ ਤਿਆਰ ਨਹੀਂ, ਅੱਜ ਏਥੇ ਫੋਕਲ ਪੁਆਇੰਟਾਂ ਦੀਆਂ ਗੱਲਾਂ ਕੀਤੀ ਗਈਆਂ . . .

ਸਰਦਾਰ ਰਣਜੀਤ ਸਿੰਘ ਛੱਜਲਵੱਡੀ : ** ** **

**Expunged as ordered by the Chair.

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਹਾਂ ਜੀ, ਮੰਤਰੀ ਜੀ।

**ਰਾਜ ਮੰਤਰੀ :** ਸਪੀਕਰ ਸਾਹਿਬ, ਚਲੋ ਇਨ੍ਹਾਂ ਨੂੰ ਹੱਕ ਹੈ ਬੋਲਣ ਦਾ। ਏਥੇ ਫੋਕਲ ਪੁਆਇੰਟਾਂ ਦੀਆਂ ਗੱਲਾਂ ਕੀਤੀਆਂ ਗਈਆਂ। ਮੈਂ ਕਹਿੰਦਾ ਹਾਂ ਕਿ ਉਹ ਫੋਕਲ ਪੁਆਇੰਟ ਨਹੀਂ ਫੋਕੇ ਪੁਆਇੰਟ ਸੀ। (ਥੰਪਿੰਗ) ਕੀ ਸੀ ਉਥੇ, ਬਿਲਕੁਲ ਗਲਤ ਗੱਲਾਂ ਹੋਈਆਂ। ਅਸੀਂ ਦੇਖਦੇ ਰਹੇ ਹਾਂ। ਅਸੀਂ ਪੰਚਾਇਤਾਂ ਦੀਆਂ ਚੋਣਾਂ ਲੜੀਆਂ, ਸਰਪੰਚ ਰਹੇ। ਸਾਨੂੰ ਪੰਜਾਬ ਦੀ ਡਿਵੈਲਪਮੈਂਟ ਦਾ ਪਤਾ ਹੈ। ਇਹ ਗੱਲ ਇਨ੍ਹਾਂ ਨੂੰ ਸਵੀਕਾਰ ਕਰਨੀ ਹੋਵੇਗੀ ਕਿ ਪਿੰਡਾਂ ਨੂੰ ਕਾਂਗਰਸ ਦੀ ਦੇਣ ਹੈ। ਅੱਜ ਏਥੇ ਗੱਲਾਂ ਕੀਤੀਆਂ ਜਾਂਦੀਆਂ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਹਾਊਸ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਹੀ ਇਕ ਵਾਹਦ ਸੂਬਾ ਹੈ ਜਿਸ ਵਿਚ ਉੱਨਤ ਗ੍ਰਾਮ ਸਕੀਮ ਚਲ ਰਹੀ ਹੈ। ਪਿੰਡਾਂ ਨੂੰ ਉੱਨਤ ਕਰਨ ਲਈ ਹਿੰਦੁਸਤਾਨ ਦੇ ਕਿਸੇ ਸੂਬੇ ਵਿਚ ਉੱਨਤ ਗ੍ਰਾਮ ਸਕੀਮ ਨਹੀਂ ਚਲ ਰਹੀ। ਡਿਵੈਲਪਮੈਂਟ ਮਨਿਸਟਰਾਂ ਦੀ ਦਿੱਲੀ ਵਿਚ ਮੀਟਿੰਗ ਹੋਈ, ਉਥੇ ਸਾਰਿਆਂ ਨੇ ਮੈਨੂੰ ਪੁਛਿਆ ਕਿ ਸਾਨੂੰ ਇਸ ਸਕੀਮ ਬਾਰੇ ਵੇਰਵਾ ਦਿਉ, ਅੰਕੜੇ ਦਿਉ ਤਾਂ ਕਿ ਅਸੀਂ ਵੀ ਆਪਣੇ ਸੂਬਿਆਂ ਵਿਚ ਉੱਨਤ ਗ੍ਰਾਮ ਸਕੀਮ ਨੂੰ ਲਾਗੂ ਕਰ ਸਕੀਏ (ਥੰਪਿੰਗ) ਇਹ ਸਕੀਮ ਸਰਦਾਰ ਬੇਅੰਤ ਸਿੰਘ ਨੇ ਏਥੇ ਸਾਡੇ ਸੂਬੇ ਅੰਦਰ ਲਾਗੂ ਕੀਤੀ ਹੈ।

ਸਪੀਕਰ ਸਾਹਿਬ, ਪਹਿਲਾਂ ਡਿਵੈਲਪਮੈਂਟ ਵਾਸਤੇ ਕਦੀ 26 ਕਰੋੜ ਰੁਪਏ ਦਾ ਬਜਟ ਹੁੰਦਾ ਸੀ ਅਤੇ ਕਦੀ 28 ਕਰੋੜ ਰੁਪਏ ਦਾ ਪਰ ਜਦੋਂ ਬੇਅੰਤ ਸਿੰਘ ਜੀ ਦੀ ਸਰਕਾਰ ਆਈ ਤਾਂ ਪਹਿਲਾਂ ਇਹ ਬਜਟ 100 ਕਰੋੜ ਰੁਪਏ ਦਾ ਕੀਤਾ ਗਿਆ, ਉਸ ਤੋਂ ਬਾਦ 200 ਕਰੋੜ ਰੁਪਏ ਅਤੇ ਹੁਣ 225 ਕਰੋੜ ਰੁਪਏ ਦਾ ਬਜਟ ਇਸ ਉੱਨਤ ਗ੍ਰਾਮ ਸਕੀਮ ਵਾਸਤੇ ਰੱਖਿਆ ਗਿਆ ਹੈ। ਮੈਂ ਆਪਣੇ ਅਕਾਲੀ ਪਾਰਟੀ ਦੇ ਵੀਰ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਿਹੜਾ 56 ਕਰੋੜ ਰੁਪਏ ਦਾ ਬਜਟ ਹੈ, ਇਹ ਕਿਹੜੀ ਡਿਵੈਲਪਮੈਂਟ ਵਾਸਤੇ ਲਗਦਾ ਹੈ? ਇਹ ਮੈਨੂੰ ਦੱਸਣ ਕਿ ਇਹ ਪੈਸਾ ਕਿਥੇ ਲਾ ਰਹੇ ਹਨ ?

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਜਿੰਨੀ ਦੇਰ ਇਹ ਅਕਾਲੀ ਦਲ ਦੇ ਜਨਰਲ ਸਕੱਤਰ ਰਹੇ, ਇਹ ਉਥੋਂ ਮੁਫਤ ਹੀ ਦਾਲ ਖਾਂਦੇ ਰਹੇ। ਇਨ੍ਹਾਂ ਨੇ ਗੱਡੀ ਵੀ ਲਈ ਹੋਈ ਸੀ, ਡਰਾਈਵਰ ਵੀ ਲਿਆ ਹੋਇਆ ਸੀ ਅਤੇ ਘਰ ਵਾਸਤੇ ਬੰਦਾ ਵੀ ਰੱਖਿਆ ਹੋਇਆ ਸੀ। ਅੱਜ ਇਹ ਪਾਰਟੀ ਬਦਲ ਕੇ ਡੈਪੂਟੇਸ਼ਨ ਤੇ (ਹਾਸਾ) ਉਧਰ ਚਲੇ ਗਏ ਹਨ ਤਾਂ ਹੁਣ ਇਹ ਇਸ ਤਰ੍ਹਾਂ ਦੀਆਂ ਗੱਲਾਂ ਕਰ ਰਹੇ ਹਨ। ਅਸੀਂ ਅਕਾਲੀ ਪਾਰਟੀ ਵਿਚ ਇਕੱਠੇ ਹੀ ਰਹੇ ਹਾਂ। ਇਹ ਮੇਰੇ ਵੱਡੇ ਭਰਾ ਹਨ। ਸਾਡੀ ਕਲ੍ਹ ਵੀ ਆਪਸ ਵਿਚ ਗੱਲ ਹੋ ਰਹੀ ਸੀ। ਮੈਂ ਇਨ੍ਹਾਂ ਨੂੰ ਕਹਿ ਰਿਹਾ ਸੀ ਕਿ 3 ਸਾਲ ਵੀ ਹੋਰ ਨਹੀਂ ਲੱਗਣੇ, 2 ਸਾਲ ਹੀ ਹੋਰ ਲੱਗਣਗੇ, ਤੁਸੀਂ ਫਿਰ ਸਾਡੇ ਵਿਚ ਆ ਜਾਵੋਗੇ। ਅਸੀਂ ਤੁਹਾਨੂੰ ਫਿਰ ਜਨਰਲ ਸਕੱਤਰ ਬਣਾ ਦਿਆਂਗੇ।

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਜਾਤੀ ਗੱਲਾਂ ਕਰ ਰਹੇ ਹਨ, ਤੁਹਾਨੂੰ ਇਨ੍ਹਾਂ ਤੇ ਐਕਸ਼ਨ ਲੈਣਾ ਚਾਹੀਦਾ ਹੈ। ਜੇ ਤੁਸੀਂ ਇਜਾਜ਼ਤ ਦਿਓ ਤਾਂ ਮੈਂ ਇਨ੍ਹਾਂ ਨੂੰ ਨਿਹਾਲ ਕਰ ਦੇਵਾਂ (ਹਾਸਾ)।

**ਸ੍ਰੀ ਸਪੀਕਰ** : ਕੋਈ ਗੱਲ ਮਨ ਵਿਚ ਲੁਕਾ ਕੇ ਨਹੀਂ ਰੱਖਣੀ ਚਾਹੀਦੀ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਇਹ ਮੇਰਾ ਵੀਰ 99 ਪ੍ਰਤੀਸ਼ਤ ਸਾਡੇ ਨਾਲ ਹੈ ਅਤੇ ਕੇਵਲ 1 ਪ੍ਰਤੀਸ਼ਤ ਹੀ ਉਧਰਲੇ ਪਾਸੇ ਹੈ। (ਹਾਸਾ)।

**ਕਾਮਰੇਡ ਤਰਸੇਮ ਜੋਧਾਂ** : ** ** **

**Mr. Speaker**: This is no point of order.

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪੰਜਾਬ ਦੇ ਪਿੰਡਾਂ ਦੇ ਉਸ ਵੇਲੇ ਦੇ ਹਾਲਾਤ ਦਾ ਨਕਸ਼ਾ ਰੱਖ ਰਿਹਾ ਸੀ। ਮੈਂ ਕੋਈ ਜ਼ਾਤੀ ਗੱਲ ਨਹੀਂ ਸੀ ਕਹਿ ਰਿਹਾ। ਇਸ ਚੀਜ਼ ਤੋਂ ਵੀ ਮੈਂ ਇਨਕਾਰ ਨਹੀਂ ਕਰਦਾ ਕਿ ਇਨ੍ਹਾਂ ਨੇ ਮੁਕਾਬਲਾ ਨਹੀਂ ਕੀਤਾ। ਉਸ ਵੇਲੇ ਪੰਜਾਬ ਦੇ ਜੋ ਹਾਲਾਤ ਸਨ, ਪੰਜਾਬ ਵਿਚ ਜੋ ਵਾਤਾਵਰਣ ਸੀ, ਪੰਜਾਬ ਵਿਚ ਜੋ ਦਹਿਸ਼ਤ ਸੀ, ਮੈਂ ਉਸ ਦੀ ਹੀ ਗੱਲ ਕਰ ਰਿਹਾ ਸੀ। ਮੈਂ ਕੋਈ ਜ਼ਾਤੀ ਗੱਲਾਂ ਨਹੀਂ ਸੀ ਕਰ ਰਿਹਾ। ਮੈਂ ਕਹਿ ਰਿਹਾ ਸੀ ਕਿ ਇਹ ਉੱਨਤ ਗਰਾਮ ਸਕੀਮ ਪੰਜਾਬ ਦੇ ਅੰਦਰ ਸਾਡੇ ਮਹਾਂ ਸਤਿਕਾਰਯੋਗ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਚਾਲੂ ਕੀਤੀ। ਜਿਥੇ ਇਨ੍ਹਾਂ ਨੇ ਪੰਜਾਬ ਵਿਚ ਅਮਨ ਕੀਤਾ, ਉਥੇ ਸਾਰੇ ਹਿੰਦੁਸਤਾਨ ਵਿਚ ਸਭ ਤੋਂ ਵਧੀਆ ਸਕੀਮ ਵੀ ਇਥੇ ਚਾਲੂ ਕੀਤੀ। ਅੱਜ ਲੋਕ ਵੇਖ ਰਹੇ ਹਨ ਕਿ ਸਾਡੇ ਪਿੰਡਾਂ ਵਿਚ ਕਿਨੀ ਉੱਨਤੀ ਹੋ ਰਹੀ ਹੈ। ਮੇਰੇ ਸਾਹਮਣੇ ਬੈਠੇ ਵੀਰ ਜ਼ਰਾ ਇਸ ਉੱਨਤੀ ਨੂੰ ਤੱਕਣ ਤਾਂ ਸਹੀ! ਕੈਰੋਂ ਸਾਹਿਬ ਆਪਣੇ ਜ਼ਮਾਨੇ ਵਿਚ ਬੜੇ ਵੱਡੇ ਮੁੱਖ ਮੰਤਰੀ ਸੀ। ਉਸ ਵੇਲੇ ਮੈਂ ਆਪਣੇ ਪਿੰਡ ਦਾ ਸਰਪੰਚ ਸੀ। ਉਸ ਵੇਲੇ ਪਿੰਡਾਂ ਵਿਚ ਕਿੰਨੀ ਗ੍ਰਾਂਟ ਆਉਂਦੀ ਸੀ? ਕਿਸੇ ਵਿਚ ਪੰਜ ਸੌ, ਕਿਸੇ ਵਿਚ ਸੱਤ ਸੌ। ਮੇਰੇ ਪਿੰਡ ਵਿਚ ਪੰਦਰਾਂ ਸੌ ਰੁਪਏ ਦੀ ਗ੍ਰਾਂਟ ਉਸ ਵੇਲੇ ਆਈ ਜੋ ਬਹੁਤ ਜ਼ਿਆਦਾ ਸਮਝੀ ਜਾਂਦੀ ਸੀ। ਅੱਜ ਤੁਸੀਂ ਵੇਖੋ ਕਿ ਉਸ ਦੇ ਮੁਕਾਬਲੇ ਪਿੰਡਾਂ ਵਿਚ ਕਿੰਨੀ ਗ੍ਰਾਂਟ ਜਾਂਦੀ ਹੈ। ਅੱਜ ਗ੍ਰਾਂਟ ਜਾਂਦੀ ਹੈ। ਕਿਸੇ ਪਿੰਡ ਨੂੰ 24 ਲੱਖ, ਕਿਸੇ ਨੂੰ 30 ਲੱਖ ਅਤੇ ਕਿਸੇ ਨੂੰ 35 ਲੱਖ ਰੁਪਏ। ਐਨਾ ਪੈਸਾ ਸਰਦਾਰ ਬੇਅੰਤ ਸਿੰਘ ਜੀ ਪਿੰਡਾਂ ਅੰਦਰ ਲਾ ਰਹੇ ਹਨ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਇਸ ਦੇ ਲਈ ਇਨ੍ਹਾਂ ਦਾ ਧੰਨਵਾਦ ਤਾਂ ਕਰੋ (ਥੰਪਿੰਗ)। ਜਿਹੜੀ ਚੰਗੀ ਗੱਲ ਹੈ, ਉਸ ਨੂੰ ਜੇ ਆਪਾਂ ਚੰਗੀ ਨਹੀਂ ਕਹਿੰਦੇ ਤਾਂ ਮੈਂ ਕਹਾਂਗਾ ਕਿ ਤੁਸੀਂ ਆਪਣੀ ਡੀਊਟੀ ਤੋਂ ਕੁਤਾਹੀ ਕਰ ਰਹੇ ਹੋ। ਕਦੀ ਪੁਰਾਣੇ ਝਾਤ ਮਾਰੋ, ਕੀ ਕਦੇ ਇੰਨੇ ਪੈਸੇ ਮਿਲੇ ਸਨ? ਅੱਜ ਹਿੰਦੁਸਤਾਨ ਦੇ ਲੋਕ ਸੂਬੇ ਸਾਡੇ ਤੋਂ ਸੇਧ ਲੈ ਰਹੇ ਹਨ ਕਿ ਅਸੀਂ ਵੀ ਡੀਵੈਲਪਮੈਂਟ ਕਰਨੀ ਹੈ। ਅੱਜ ਤੋਂ ਪਹਿਲਾਂ ਕਦੀ ਵੀ ਇੰਨੇ ਪੈਸੇ ਕਿਸੇ ਪਿੰਡ ਦੀ ਪੰਚਾਇਤ ਨੂੰ ਨਹੀਂ ਦਿੱਤੇ ਗਏ ਸਨ। ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਪੰਜ ਪੰਜ ਲੱਖ ਰੁਪਿਆ ਖਰਚ ਕਰਨ ਲਈ ਸਰਪੰਚਾਂ ਨੂੰ ਅਖਤਿਆਰ ਦਿੱਤੇ ਹਨ।

---

**Expunged as ordered by the Chair.

ਇਹ ਕੋਈ ਛੋਟੀ ਗੱਲ ਨਹੀਂ ਹੈ। ਕੋਈ ਗਵਾਂਢੀ ਰਾਜ ਜਾਂ ਹਿੰਦੁਸਤਾਨ ਦਾ ਕੋਈ ਸੂਬਾ ਅਜਿਹਾ ਹੈ ਤਾਂ ਇਹ ਧਾਨੂੰ ਦੱਸ ਦੇਣ ਜਿਸ ਵਿਚ ਕਿਸੇ ਪੰਚਾਇਤ ਨੂੰ ਪੰਜ ਲੱਖ ਰੁਪਏ ਖਰਚਣ ਦੀ ਕਿਤੇ ਆਗਿਆ ਦਿੱਤੀ ਗਈ ਹੋਵੇ। ਇਹ ਪੰਜਾਬ ਸਭ ਨਾਲੋਂ ਪਹਿਲਾ ਸੂਬਾ ਹੈ ਜਿਸ ਦੇ ਵਿਚ ਪੰਜ ਪੰਜ ਲੱਖ ਰੁਪਏ ਖਰਚਣ ਦੀ ਸਰਪੰਚ ਨੂੰ ਆਗਿਆ ਦਿੱਤੀ ਗਈ ਹੈ। ਸਰਪੰਚਾਂ ਤੇ ਇਤਬਾਰ ਕਰਕੇ ਉਨ੍ਹਾਂ ਨੂੰ ਇਤਨੇ ਪੈਸੇ ਦਿੱਤੇ ਗਏ ਹਨ। ਅੱਜ ਇਹ ਗੱਲਾਂ ਕਰਦੇ ਹਨ। ਸਪੀਕਰ ਸਾਹਿਬ, ਮੈਂ ਛੱਜਲਵੱਡੀ ਜੀ ਨੂੰ ਕਹਾਂਗਾ ਕਿ ਮੇਰੇ ਕੋਲ ਇਕ ਸਰਪੰਚ ਆਏ ਸੀ। ਉਹ ਐਸ.ਜੀ.ਪੀ.ਸੀ. ਦਾ ਮੈਂਬਰ ਵੀ ਹੈ ਅਤੇ ਅਕਾਲੀ ਆਗੂ ਵੀ ਹੈ। ਇਕ ਲੱਖ ਰੁਪਿਆ ਉਨ੍ਹਾਂ ਨੂੰ ਦਿੱਤਾ ਗਿਆ ਉੱਨਤ ਗ੍ਰਾਮ ਦੀ ਸਕੀਮ ਵਾਸਤੇ, ਉਹ ਸਾਰਾ ਪੈਸਾ ਉਨ੍ਹਾਂ ਨੇ ਕਢਵਾ ਲਿਆ। ਮੇਰੇ ਨਾਲ ਵੀ ਉਨ੍ਹਾਂ ਦਾ ਦੋਸਤਾਨਾ ਸੀ। ਮੈਂ ਕਹਾਂਗਾ ਕਿ ਆਓ ਆਪਣੀ ਡਿਊਟੀ ਕਰੀਏ। ਕੋਈ ਕਾਂਗਰਸੀ ਹੋਵੇ, ਕੋਈ ਅਕਾਲੀ ਹੋਵੇ, ਕੋਈ ਬੀ.ਜੇ.ਪੀ. ਹੋਵੇ, ਕੋਈ ਬੀ.ਐਸ.ਪੀ. ਹੋਵੇ, ਆਪਾਂ ਸਰਦਾਰ ਬੇਅੰਤ ਸਿੰਘ ਵਲੋਂ ਦਿੱਤੇ ਰੁਪਿਆਂ ਨੂੰ ਪੰਜਾਬ ਦੀ ਤਰੱਕੀ ਤੇ ਲਾਈਏ ਤਾਂ ਕਿ ਲੋਕ ਸਾਡਾ ਮਾਣ ਕਰਨ, ਲਿਹਾਜ ਕਰਨ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ** ** **

**Finance Minister** : Such allegations should not be levelled here.

**Mr. Speaker** : These allegations are expunged.

ਰਾਜ ਮੰਤਰੀ, ਪੇਂਡੂ ਵਿਕਾਸ ਅਤੇ ਪੰਚਾਇਤਾਂ : ਸਪੀਕਰ ਸਾਹਿਬ, ਮੈਂ ਤਾਂ ਕੁਝ ਨਹੀਂ ਕਿਹਾ। ਚਲੋ, ਇਹ ਸਾਡਾ ਭਤੀਜਾ ਹੈ। ਜੋ ਕੁਝ ਵੀ ਇਹ ਕਹਿੰਦਾ ਹੈ ਸਾਨੂੰ ਖੁਸ਼ੀ ਹੈ। ਜੇ ਕੋਈ ਗਲਤ ਗੱਲ ਇਨ੍ਹਾਂ ਦੇ ਨੋਟਿਸ ਵਿੱਚ ਹੈ ਤਾਂ ਇਹ ਮੈਨੂੰ ਦੱਸ ਦੇਣ, ਮੈਂ ਇਨਕੁਆਰੀ ਕਰਵਾ ਲਵਾਂਗਾ।

ਸਪੀਕਰ ਸਾਹਿਬ, ਮੈਂ ਡਿਵੈਲਪਮੈਂਟ ਦੀ ਗੱਲ ਕਰ ਰਿਹਾ ਸੀ। ਸਰਦਾਰ ਬੇਅੰਤ ਸਿੰਘ ਜੀ ਨੇ ਡਿਵੈਲਪਮੈਂਟ ਸਕੀਮਾਂ ਹੇਠਾਂ ਲੋਕਾਂ ਨੂੰ ਬੜਾ ਭਾਰੀ ਰੁਪਿਆ ਦਿੱਤਾ ਹੈ। ਮੈਂ ਕਹਾਂਗਾ ਕਿ ਧਰਮ ਸਥਾਨਾਂ ਨੂੰ ਫਤਹਿਗੜ੍ਹ ਸਾਹਿਬ, ਦਸਮ ਪਾਤਸ਼ਾਹ ਦੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਸਥਾਨ ਤੇ ਡਿਵੈਲਪਮੈਂਟ ਬੋਰਡ ਬਣਾਇਆ ਔਰ ਆਨੰਦਪੁਰ ਸਾਹਿਬ ਅਤੇ ਤਲਵੰਡੀ ਸਾਬੋ ਤੋਂ ਇਲਾਵਾ ਪੰਜ ਥਾਵਾਂ ਤੇ ਡਿਵੈਲਪਮੈਂਟ ਬੋਰਡ ਬਣਾ ਕੇ ਸਰਦਾਰ ਬੇਅੰਤ ਸਿੰਘ ਨੇ ਜੋ ਪਿੰਡਾਂ ਦੇ ਵਿਕਾਸ ਪ੍ਰਤੀ ਆਪਣੀ ਡਿਊਟੀ ਸੀ, ਉਸ ਨੂੰ ਪੂਰਾ ਕੀਤਾ ਹੈ। ਮੈਂ ਏਥੇ ਇਹ ਵੀ ਕਹਿ ਦੇਣਾ ਚਾਹੁੰਦਾ ਹਾਂ ਜਿਵੇਂ ਕਿ ਮੈਂ ਪਹਿਲਾਂ ਵੀ ਕਹਿ ਚੁੱਕਾ ਹਾਂ ਧਰਮ ਦੇ ਠੇਕੇਦਾਰਾਂ ਨੂੰ 55 ਕਰੋੜ ਰੁਪਿਆ ਵੀ ਡਿਵੈਲਪਮੈਂਟ ਵਾਸਤੇ ਲਾਉਣਾ ਚਾਹੀਦਾ ਹੈ। ਇਹ ਮੇਰੀ ਰਾਏ ਹੈ। ਮੈਂ ਤੁਹਾਡੇ ਰਾਹੀਂ ਇਹ ਗੱਲ ਕਹਿ ਦੇਣਾ ਚਾਹੁੰਦਾ ਹਾਂ। ਸਪੀਕਰ ਸਾਹਿਬ,

**Expunged as ordered by the Chair.

[ਰਾਜ ਮੰਤਰੀ, ਪੇਂਡੂ ਵਿਕਾਸ ਅਤੇ ਪੰਚਾਇਤਾਂ ]

ਇਥੇ ਡਿਵੈਪਲਮੈਂਟ ਦੇ ਬਾਰੇ ਬੜੀਆਂ ਭਾਰੀ ਗੱਲਾਂ ਚੱਲੀਆਂ ਹਨ, ਇਸ ਲਈ ਇਸ ਬਾਰੇ ਦੋ ਤਿੰਨ ਗੱਲਾਂ ਜ਼ਰੂਰੀ ਹਨ ਜਿਹੜੀਆਂ ਮੈਂ ਕਰਨਾ ਚਾਹੁੰਦਾ ਹਾਂ। (ਵਿਘਨ) ਕਿਰਪਾ ਕਰਕੇ ਸੁਣੋ। ਸਪੀਕਰ ਸਾਹਿਬ, ਅਸੀਂ ਪੰਜਾਬ ਦੇ ਅੰਦਰ ਗਰੀਬ ਲੋਕਾਂ ਨੂੰ ਇੰਦਰਾ ਅਵਾਸ ਯੋਜਨਾ ਦੇ ਅਧੀਨ ਘਰ ਬਣਾ ਕੇ ਦੇ ਰਹੇ ਹਾਂ ਅਤੇ ਉਸ ਯੋਜਨਾ ਦੇ ਰਾਹੀਂ ਕਰੋੜਾ ਰੁਪਏ ਅਸੀਂ ਪਿੰਡਾਂ ਦੇ ਸਰਪੰਚਾਂ ਨੂੰ ਦੇ ਰਹੇ ਹਾਂ। ਉਹ ਨਿਤਾਣੇ ਲੋਕ ਜਿਨ੍ਹਾਂ ਦੇ ਆਪਣੇ ਘਰ ਨਹੀਂ ਹਨ, ਉਨ੍ਹਾਂ ਨੂੰ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਅੱਜ ਪੱਕੇ ਘਰ ਬਣਾ ਕੇ ਦੇ ਰਹੀ ਹੈ। (ਥੰਪਿੰਗ)। ਕੋਈ 6000 ਘਰ ਅਸੀਂ ਇਸ ਸਾਲ ਬਣਾ ਕੇ ਦੇ ਰਹੇ ਹਾਂ। ਇਥੇ ਗੱਲ ਆਈ ਹੈ ਕਿ ਪਾਣੀ ਦੇ ਨਿਕਾਸ ਦੀ ਅਤੇ ਕਿਹਾ ਗਿਆ ਹੈ ਕਿ ਜੋ ਡਿਸਪੋਜ਼ਲ ਡਰੇਨ ਹੈ, ਉਹ ਹਰੀਜਨਾਂ ਵੱਲ ਸੁੱਟੀ ਜਾ ਰਹੀ ਹੈ। ਮੈਂ ਕਹਿਣਾ ਚਾਹਾਂਗਾ ਕਿ ਸਰਦਾਰ ਬੇਅੰਤ ਸਿੰਘ ਜੀ ਦੇ ਆਦੇਸ਼ ਦੇ ਮੁਤਾਬਿਕ ਉੱਨਤ ਗਰਾਮ ਸਕੀਮ ਅਧੀਨ ਜੋ ਪੰਜ ਕੰਪੋਨੈਂਟਸ ਰੱਖੇ ਹਨ, ਮੈਂ ਉਨ੍ਹਾਂ ਬਾਰੇ ਪਹਿਲਾਂ ਦੱਸਣਾ ਚਾਹੁੰਦਾ ਹਾਂ। ਇਕ ਹੈ ਗਲੀਆਂ ਪੱਕੀਆਂ ਕਰਨੀਆਂ, ਦੂਜਾ ਨਾਲੀਆਂ ਪੱਕੀਆਂ ਕਰਨੀਆਂ, ਤੀਜਾ ਫਿਰਨੀਆਂ ਪੱਕੀਆਂ ਬਣਾਉਣੀਆਂ, ਚੌਥਾ ਡਿਸਪੋਜ਼ਲ ਡਰੇਨ ਬਣਾਕੇ ਦੇਣਾ ਅਤੇ ਪੰਜਵਾਂ ਹਰ ਹਰੀਜਨ ਦੇ ਘਰ ਵਿੱਚ ਲੈਟਰੀਨ ਬਣਾ ਕੇ ਦੇਣਾ। ਇਨ੍ਹਾਂ ਪੰਜਾਂ ਕੰਪੋਨੈਂਟਸ ਨੂੰ ਜਿਥੇ ਸਰਦਾਰ ਬੇਅੰਤ ਸਿੰਘ ਜੀ ਬਣਵਾਕੇ ਦੇ ਰਹੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਬੇਅੰਤ ਸਿੰਘ ਜੀ ਨੇ ਪਿੰਡਾਂ ਦੇ ਸਰਪੰਚਾਂ ਨੂੰ ਕਿਹਾ ਹੈ ਕਿ ਸਭ ਤੋਂ ਪਹਿਲਾਂ ਹਰੀਜਨ ਬਸਤੀਆਂ ਵਿੱਚ ਡਿਵੈਲਪਮੈਂਟ ਦਾ ਕੰਮ ਸ਼ੁਰੂ ਕੀਤਾ ਜਾਵੇ, ਦੂਜੀ ਥਾਂ ਤੇ ਪਹਿਲਾਂ ਸ਼ੁਰੂ ਨਾ ਕੀਤਾ ਜਾਵੇ। ਇਹ ਫੈਸਲਾ ਲਿਆ ਗਿਆ ਹੈ ਕਿ ਅਸੀਂ ਹਰੀਜਨ ਬਸਤੀਆਂ ਦਾ ਸੁਧਾਰ ਕਰਾਂਗੇ। ਸੋ ਪਾਣੀ ਦੇ ਨਿਕਾਸ ਦਾ ਪ੍ਰਬੰਧ ਸਭ ਤੋਂ ਪਹਿਲਾ ਪਰੋਗਰਾਮ ਅਤੇ ਦੂਜੇ ਕੰਪੋਨੈਂਟਸ ਬਾਅਦ ਵਿੱਚ ਬਣਾਏ ਜਾਣਗੇ। ਜਿਹੜੇ ਮੈਂਬਰ ਸਾਹਿਬਾਨ ਨੇ ਖਦਸ਼ਾ ਜ਼ਾਹਿਰ ਕੀਤਾ ਹੈ, ਉਸ ਦਾ ਮੈਂ ਉਨ੍ਹਾਂ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਸਾਡੀ ਇਹ ਡਿਊਟੀ ਬਣਦੀ ਹੈ ਕਿ ਹਰੀਜਨ ਬਸਤੀਆਂ ਵਿੱਚ ਸਭ ਤੋਂ ਪਹਿਲਾਂ ਡਿਵੈਲਪਮੈਂਟ ਕੀਤੀ ਜਾਵੇ। (ਇਕ ਅਵਾਜ਼ : ਬੱਸ ਜੀ, ਮੈਂਬਰ ਸਾਹਿਬਾਨ ਦੀ ਤਸੱਲੀ ਹੋ ਗਈ ਹੈ ) ਇਥੇ ਇਹ ਕਿਹਾ ਗਿਆ ਹੈ ਕਿ ਰੂਲਿੰਗ ਪਾਰਟੀ ਦੇ ਐਮ.ਐਲ.ਏ. ਸਾਹਿਬਾਨ ਰਾਹੀਂ ਹੀ ਚੈੱਕ ਵੰਡੇ ਜਾ ਰਹੇ ਹਨ। ਮੈਂ ਹੈਰਾਨ ਹਾਂ ਕਿ ਪਲਾਨਿੰਗ ਬੋਰਡ ਦੇ ਅੰਦਰ ਸਾਰੇ ਸਤਿਕਾਰਯੋਗ ਐਮ.ਐਲ.ਏ. ਸਾਹਿਬਾਨ ਮੈਂਬਰ ਹਨ ਅਤੇ ਉਹ ਆਪ ਆਪਣੇ ਹਲਕਿਆਂ ਵਿੱਚ ਪਿੰਡ ਪਿੰਡ ਜਾ ਕੇ ਚੈੱਕ ਵੰਡਦੇ ਹਨ। ਇਥੇ ਬੈਠ ਕੇ ਇਹ ਝੂਠਾ ਇਲਜ਼ਾਮ ਲਾਉਂਦੇ ਹਨ ਕਿ ਕਾਂਗਰਸ ਨੇ, ਸਰਦਾਰ ਬੇਅੰਤ ਸਿੰਘ ਨੇ ਸੈਂਟਰ ਵਿੱਚ ਰੁਪਿਆ ਰੱਖਿਆ ਹੋਇਆ ਹੈ। ਉਨ੍ਹਾਂ ਨੂੰ ਸਭ ਕੁਝ ਪਤਾ ਹੋਵੇ, ਡਿਵੈਲਪਮੈਂਟ ਬੋਰਡ ਦੀ ਮੀਟਿੰਗ ਹੋਵੇ, ਜਿਸ ਵਿਚ ਉਹ ਮੈਂਬਰ ਹੋਣ, ਉਹ ਰੁਪਏ ਵੰਡਣ, ਪਿੰਡਾਂ ਵਿਚ ਜਾਣ ਔਰ ਉਲਟਾ ਇਲਜ਼ਾਮ ਲਗਾਉਣ, ਇਹ ਗੱਲ ਠੀਕ ਨਹੀਂ ਹੈ। ਅਨ-ਟਾਈਡ ਫੰਡ ਦੀ ਗੱਲ ਆਈ ਹੈ ..... (ਵਿਘਨ)

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਮੈਂ ਐਫੀਡੇਵਿਟ ਦੇਣ ਨੂੰ ਤਿਆਰ ਹਾਂ ਜਿਹੜਾ ਮੰਤਰੀ ਜੀ ਨੇ ਕਿਹਾ ਹੈ ਕਿ ਐਮ.ਐਲ.ਏ. ਸਾਰੇ ਚੈੱਕ ਵੰਡਦੇ ਹਨ, ਚੈੱਕ ਤਾਂ ਕੋਈ ਹੋਰ ਹੀ ਵੰਡਦਾ ਹੈ।

**ਰਾਜ ਮੰਤਰੀ** : ਅਗਰ ਕੋਈ ਚੀਜ਼ ਤੁਹਾਡੇ ਨੋਟਿਸ ਵਿੱਚ ਹੈ, ਤਾਂ ਤੁਸੀਂ ਸਾਡੇ ਨੋਟਿਸ ਵਿੱਚ

ਲਿਆਓ, ਅਸੀਂ ਤੁਹਾਡਾ ਪੂਰਾ ਮਾਨ-ਸਤਿਕਾਰ ਕਰਾਂਗੇ। ਇਹ ਸਾਡੀ ਡਿਊਟੀ ਹੈ, ਸਾਡਾ ਫ਼ਰਜ਼ ਹੈ। ਇਹ ਨਹੀਂ ਹੋ ਸਕਦਾ ਕਿ ਕਿਸੇ ਗੱਲ ਵਿੱਚ ਅਸੀਂ ਤੁਹਾਨੂੰ ਲੈਟ-ਡਾਊਨ ਕਰੀਏ। ਮੈਂ ਤੁਹਾਨੂੰ ਇਹ ਗਲ ਕਹਾਂਗਾ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਪੁਆਇੰਟ ਆਫ ਆਰਡਰ, ਸਰ।

**ਸ੍ਰੀ ਸਪੀਕਰ :** ਖੜ੍ਹੇ ਜਾਓ ਜੀ, ਜਿਓ ਪੁੱਤਰ ਦਾ ਬਹੁਤ ਪਿਆਰ ਹੈ ਤਾਂ ਘਰ ਜਾ ਕੇ ਮਿਲ ਲੈਣਾ।

**ਰਾਜ ਮੰਤਰੀ :** ਸਪੀਕਰ ਸਾਹਿਬ, ਅਨ-ਟਾਈਡ ਫੰਡ ਦੀ ਗੱਲ ਆਈ ਹੈ। ਉਨ੍ਹਾਂ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਹ ਇਸ ਲਈ ਹਨ ਕਿ ਕਿਸੇ ਇਲਾਕੇ ਦੇ 20—25 ਪਿੰਡ ਆ ਕੇ ਕਹਿਣ ਕਿ ਇਸ ਪੁਲ ਦੀ ਉਸਾਰੀ ਕਰਨੀ ਹੈ, ਇਸ ਦੇ ਨਾਲ ਸਾਨੂੰ ਫਾਇਦਾ ਹੁੰਦਾ ਹੈ ਤਾਂ ਉਹ ਖ਼ਰਚਾ ਉਸ ਵਿਚੋਂ ਕੀਤਾ ਜਾਂਦਾ ਹੈ। ਇਹ ਫੰਡ ਇਸ ਲਈ ਰੱਖੇ ਹੋਏ ਹਨ ਜਿੱਥੇ ਸਾਂਝੇ ਪਿੰਡਾਂ ਦੀ ਗੱਲ ਹੋਵੇ। ਸਪੀਕਰ ਸਾਹਿਬ, ਇਸ ਦਾ ਕੋਈ ਮਿਸ-ਯੂਜ਼ ਨਹੀਂ ਹੁੰਦਾ। ਮੈਂ ਕਹਾਂਗਾ ਕਿ ਪੰਜਾਬ ਵਿੱਚ ਡਿਵੈਲਪਮੈਂਟ ਹੋ ਰਹੀ ਹੈ, ਉੱਨਤੀ ਹੋ ਰਹੀ ਹੈ, ਇਨ੍ਹਾਂ ਆਪੋਜ਼ੀਸ਼ਨ ਵਾਲਿਆਂ ਨੂੰ ਇਸ ਵਿੱਚ ਹਿਸਾ ਪਾਉਣਾ ਚਾਹੀਦਾ ਹੈ, ਸਹਿਯੋਗ ਦੇਣਾ ਚਾਹੀਦਾ ਹੈ ਅਤੇ ਇਸ ਤਰ੍ਹਾਂ ਦੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਜਿਸ ਤਰ੍ਹਾਂ ਇਹ ਕਰਦੇ ਹਨ। ਸਰਦਾਰ ਬੇਅੰਤ ਸਿੰਘ ਜੀ ਨੇ ਪੰਜਾਬ ਵਿੱਚ ਅਮਨ ਲਿਆਂਦਾ ਹੈ, ਇਹ ਉਸ ਨੂੰ ਨਹੀਂ ਮੰਨਦੇ, ਸਰਦਾਰ ਬੇਅੰਤ ਸਿੰਘ ਜੀ ਨੇ ਪੰਜਾਬ ਵਿੱਚ ਡਿਵੈਲਪਮੈਂਟ ਸ਼ੁਰੂ ਕੀਤੀ, ਉਸਨੂੰ ਨਹੀਂ ਮੰਨਦੇ। ਇਹ 'ਮੈਂ ਨਾ ਮਨੂੰ' ਵਾਲੀ ਗੱਲ ਜਿਹੜੀ ਹੈ, ਇਹ ਇਸ ਨੂੰ ਛੱਡ ਦੇਣ। ਜਿਹੜੀ ਸਹੀ ਗੱਲ ਹੈ, ਉਸ ਨੂੰ ਸਹੀ ਮੰਨਣ। ਜਿਹੜੀ ਗਲਤ ਹੈ, ਉਸ ਤੇ ਨੁਕਤਾ-ਚੀਨੀ ਕਰਨ, ਸਾਨੂੰ ਕੋਈ ਇਤਰਾਜ਼ ਨਹੀਂ।

**ਸ੍ਰੀ ਸਪੀਕਰ :** ਮਾਸਟਰ ਜੀ, ਕਿੰਨਾ ਟਾਈਮ ਹੋਰ ਲਵੋਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਜੋ ਵੀ ਸਾਡੀਆਂ ਡਿਮਾਂਡਜ਼ ਹਨ, ਮੈਂ ਇਨ੍ਹਾਂ ਤੇ ਕਾਫੀ ਬੋਲਿਆ ਹਾਂ। ਇਕ ਗੱਲ ਮੈਂ ਕਹਿ ਕੇ ਛੁੱਟੀ ਲਵਾਂਗਾ। 58 ਪ੍ਰਤੀਸ਼ਤ ਬਜਟ, ਸਪੀਕਰ ਸਾਹਿਬ, ਥੋੜ੍ਹਾ ਨਹੀਂ ਹੁੰਦਾ, ਬਜਟ ਦਾ 58 ਪ੍ਰਤੀਸ਼ਤ ਰੂਰਲ ਏਰੀਏ ਵਿੱਚ, ਪਿੰਡਾਂ ਵਿਚ ਖਰਚ ਹੋ ਰਿਹਾ ਹੈ। ਪਿੰਡਾਂ ਬਾਰੇ ਜੋ ਮਹਾਤਮਾ ਗਾਂਧੀ ਦਾ ਸੁਪਨਾ ਸੀ, ਜੋ ਪੰਡਿਤ ਜਵਾਹਰ ਲਾਲ ਨਹਿਰੂ ਦਾ ਸੁਪਨਾ ਸੀ, ਜਾਂ ਜੋ ਮਹਾਨ ਆਗੂ ਸਰਦਾਰ ਪ੍ਰਤਾਪ ਸਿੰਘ ਕੈਰੋਂ ਦਾ ਸੁਪਨਾ ਸੀ, ਅੱਜ ਉਹ ਪੂਰਾ ਹੋ ਰਿਹਾ ਹੈ ਅਤੇ ਮੈਂ, ਸਪੀਕਰ ਸਾਹਿਬ, ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਇਹ ਕਿਰਪਾ ਕਰਨ, ਅਸੀਂ ਸਹਿਯੋਗ ਮੰਗਦੇ ਹਾਂ ਕਿ ਡਿਵੈਲਪਮੈਂਟ ਕਰਨ ਵਿੱਚ ਤੁਸੀਂ ਸਾਡੀ ਮਦਦ ਕਰੋ। ਬਾਕੀ ਕੰਮ ਜਿਹੜੇ ਹਨ, ਉਹ ਤੁਹਾਡੀ ਮਰਜ਼ੀ ਹੈ ਚਾਹੇ ਤੁਸੀਂ ਮਸਜਿਦਾਂ ਢਾਹੋ, ਕਤਲ ਕਰ ਦੇਵੋ, ਮਰਜੀਵੜੇ ਬਣਾ ਲਓ, ਚਾਹੇ ਲੋਕਾਂ ਨੂੰ ਮੋਟਰ ਸਾਈਕਲਾਂ ਅਤੇ ਪਿਸਤੌਲਾਂ ਲੈ ਕੇ ਦੇਵੋ। ਉਹ ਇਨ੍ਹਾਂ ਦੀ ਮਰਜ਼ੀ ਹੈ, ਪਰ ਸਪੀਕਰ ਸਾਹਿਬ, ਸਾਡਾ ਕੰਮ ਹੈ ਭਲੇ ਦੇ ਕੰਮ ਕਰਨਾ, ਸਾਡਾ ਕੰਮ ਹੈ ਲਾਅ ਐਂਡ ਆਰਡਰ ਨੂੰ ਮੇਨਟੇਨ ਕਰਨਾ ਅਤੇ ਸਾਡਾ ਕੰਮ ਹੈ ਲੋਕਾਂ ਦੀ ਪਰੋਟੈਕਸ਼ਨ ਆਫ ਲਾਈਫ ਐਂਡ ਪ੍ਰਾਪਰਟੀ। ਸਪੀਕਰ ਸਾਹਿਬ, ਮੈਂ ਇੰਨਾ ਕਹਿੰਦਾ ਹੋਇਆ ਆਗਿਆ ਲਵਾਂਗਾ ਕਿ ਛੱਡ ਦਿਓ ਇਹ ਮਾੜੀਆਂ ਗੱਲਾਂ ਜਿਸ ਦੇ ਨਾਲ ਪੰਜਾਬ ਤਬਾਹ ਹੋਵੇ, ਛੱਡ

[ਰਾਜ ਮੰਤਰੀ, ਪੇਂਡੂ ਵਿਕਾਸ ਅਤੇ ਪੰਚਾਇਤਾਂ]

ਦਿਓ ਇਹ ਮਾੜੀਆਂ ਗੱਲਾਂ ਜਿਸ ਦੇ ਨਾਲ ਪੰਜਾਬ ਦੀ ਡਿਵੈਲਪਮੈਂਟ ਭੰਗ ਹੋਵੇ। ਸਮਾਜ ਵਿਰੋਧੀ ਅਨਸਰ ਸਾਡੇ ਦੁਸ਼ਮਣ ਹਨ। ਪੰਜਾਬ ਨੂੰ ਦੁਬਾਰਾ ਤਬਾਹ ਨਹੀਂ ਹੋਣ ਦਿਆਂਗੇ, ਇਹ ਸਰਦਾਰ ਬੇਅੰਤ ਸਿੰਘ ਜੀ ਦਾ ਨਿਸਚਾ ਹੈ। ਇਸ ਡਿਵੈਲਪਮੈਂਟ ਨੂੰ ਅਸੀਂ ਕਿਸੇ ਵੇਲੇ ਵੀ ਭੰਗ ਨਹੀਂ ਹੋਣ ਦੇਣਾ, ਅਮਨ ਨੂੰ ਭੰਗ ਨਹੀਂ ਹੋਣ ਦੇਣਾ ਔਰ ਮੈਂ ਗੱਲ ਕਹਾਂ ਕਿ ਵੱਡਿਆਂ ਬੰਦਿਆਂ ਦੀਆਂ ਵੱਡੀਆਂ ਗੱਲਾਂ ਹੁੰਦੀਆਂ ਹਨ। ਸਰਦਾਰ ਬੇਅੰਤ ਸਿੰਘ ਨੇ ਕਿਹੜਾ ਕੰਮ ਕੀਤਾ, ਇਹ ਸੁਣ ਲੈਣ ਨਹੀਂ ਤਾਂ ਫਿਰ ਪੜ੍ਹਾਉਣਾ ਪੈਂਦਾ ਹੈ। ਸਰਦਾਰ ਬੇਅੰਤ ਸਿੰਘ ਨੇ ਉਹ ਕੰਮ ਕੀਤਾ ਜਿਸ ਨੂੰ ਅੱਜ ਸਾਰੀ ਦੁਨੀਆਂ ਦੇਖਦੀ ਹੈ। ਸਰਦਾਰ ਬੇਅੰਤ ਸਿੰਘ ਨੇ ਉਹ ਕੰਮ ਕੀਤਾ ਕਿ ਸਾਡੀ ਖੋਹੀ ਹੋਈ ਆਜ਼ਾਦੀ ਬਹਾਲ ਕੀਤੀ (ਥੰਪਿੰਗ)। ਸਰਦਾਰ ਬੇਅੰਤ ਸਿੰਘ ਨੇ ਉਹ ਕੰਮ ਕੀਤਾ ਜਿਸ ਕਰਕੇ ਪੰਜਾਬ ਵਿਚ ਹੀ ਨਹੀਂ, ਹਿੰਦੁਸਤਾਨ ਵਿਚ ਹੀ ਨਹੀਂ, ਬਲਕਿ ਇੰਟਰਨੈਸ਼ਨਲ ਪੱਧਰ ਤੇ ਸਰਦਾਰ ਬੇਅੰਤ ਸਿੰਘ ਲੀਡਰ ਵੱਜੋਂ ਉਭਰ ਕੇ ਸਾਹਮਣੇ ਆਏ ਹਨ। ਉਨ੍ਹਾਂ ਨੇ ਉਹ ਕੰਮ ਕੀਤਾ, ਸਪੀਕਰ ਸਾਹਿਬ, ਮੈਨੂੰ ਫਿਰ ਅੰਗਰੇਜ਼ੀ ਕਹਿਣੀ ਪੈਂਦੀ ਹੈ ਕਿ 'Impossible' word is found in the dictionary of fools. ਮੈਂ ਕਹਾਂਗਾ ਕਿ ਜੋ ਡਿਵੈਲਪਮੈਂਟ ਦਾ ਥੋੜ੍ਹਾ ਬਹੁਤ ਖਰਚਾ ਹੈ, ਉਹ ਪਾਸ ਕਰੋ ਤਾਂ ਕਿ ਪੰਜਾਬ ਦੀ ਉਨਤੀ ਹੋਵੇ, ਪੰਜਾਬ ਅੰਦਰ ਖੁਸ਼ੀ ਆਵੇ, ਪੰਜਾਬ ਆਪਣੇ ਪੁਰਾਣੇ ਰੰਗ ਵਿਚ ਮਸਤ ਹੋਵੇ, ਪੰਜਾਬ ਵਿਚ ਕੋਈ ਵੀ ਕਾਤਲ ਨਾ ਹੋਵੇ ਔਰ ਕੋਈ ਮੇਰੀ ਧੀ-ਭੈਣ ਵਿਧਵਾ ਨਾ ਹੋਵੇ। ਡਿਪਟੀ ਸਪੀਕਰ ਸਾਹਿਬ, ਮੈਂ ਅੰਮ੍ਰਿਤਸਰ ਦ੍ਰਿਸ਼ ਦੇਖਿਆ। ਉਹ ਦੇਖਣ ਵਾਲਾ ਦ੍ਰਿਸ਼ ਸੀ। ਮੇਰੇ ਸਾਹਮਣੇ 2100 ਬੀਬੀਆਂ, ਉਹ ਕੁੜੀਆਂ, ਉਹ ਧੀਆਂ ਭੈਣਾਂ ਬੈਠੀਆਂ ਸਨ ਜਿਨ੍ਹਾਂ ਦੇ ਪਤੀਆਂ ਦੀ ਅੱਤਵਾਦ ਨੇ ਜਾਨ ਲਈ ਔਰ ਮਾਰੇ ਗਏ। ਉਨ੍ਹਾਂ ਵਿਚੋਂ 90 ਪ੍ਰਤੀਸ਼ਤ ਜਵਾਨ ਕੁੜੀਆਂ ਸਨ। ਮੈਨੂੰ ਇਸ ਗੱਲ ਦਾ ਦੁੱਖ ਹੈ। ਮੇਰੇ ਤੋਂ ਬੋਲਿਆ ਨਹੀਂ ਜਾਂਦਾ ਸੀ ਖਲੋਤਾ ਨਹੀਂ ਜਾਂਦਾ ਸੀ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਨੂੰ ਉਹ ਕਾਲੇ ਦਿਨ ਦੁਬਾਰਾ ਨਾ ਦੇਖਣੇ ਪੈਣ। ਸਰਦਾਰ ਬੇਅੰਤ ਸਿੰਘ ਅਤੇ ਉਨ੍ਹਾਂ ਦੀ ਸਰਕਾਰ ਨੂੰ ਇਸ ਸਾਲ ਸਹਿਯੋਗ ਦਿਓ। ਸਹੀ ਨੂੰ ਸਹੀ ਔਰ ਮਾੜੇ ਨੂੰ ਮਾੜਾ ਕਹੋ। ਸਾਨੂੰ ਕੋਈ ਇਤਰਾਜ਼ ਨਹੀਂ ਹੋਵੇਗਾ। ਪਰ ਗਲਤ ਤਰੀਕੇ ਨਾਲ ਆਲੋਚਨਾ ਨਾ ਕਰੋ। ਮੈਂ ਦੁਬਾਰਾ ਬੇਨਤੀ ਕਰਦਾ ਹਾਂ ਕਿ ਪੰਜਾਬ ਦੇ ਅਮਨ ਲਈ, ਪੰਜਾਬ ਦੀ ਡਿਵੈਲਪਮੈਂਟ ਲਈ ਇਸ ਹਾਊਸ ਨੂੰ ਦੁਬਾਰਾ ਕਹਾਂਗਾ ਕਿ ਆਓ ਰਲ ਕੇ ਸਰਦਾਰ ਬੇਅੰਤ ਸਿੰਘ ਦਾ ਸਾਥ ਦੇਈਏ ਤਾਂ ਕਿ ਪੰਜਾਬ ਵਿਚ ਡਿਵੈਲਪਮੈਂਟ ਹੋਵੇ (ਥੰਪਿੰਗ), ਪੰਜਾਬ ਵਿਚ ਅਮਨ ਰਹੇ। ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਮੇਰੇ ਮਹਿਕਮੇ ਦੀਆਂ ਜੋ ਇਹ ਡਿਵੈਲਪਮੈਂਟ ਔਰ ਪੰਚਾਇਤਾਂ ਦੀਆਂ ਮੰਗਾਂ ਹਨ, ਉਹ ਪਾਸ ਕਰ ਦਿੱਤੀਆਂ ਜਾਣ। ਬਹੁਤ ਬਹੁਤ ਧੰਨਵਾਦ। ਜੈ ਹਿੰਦ। (ਥੰਪਿੰਗ)।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ** (ਸਰਦਾਰ ਹਰਚਰਨ ਸਿੰਘ ਬਰਾੜ): ਸਪੀਕਰ ਸਾਹਿਬ, ਪਿਛਲੇ 8—10 ਸਾਲਾਂ ਵਿਚ ਅੱਤਵਾਦ ਨੇ ਪੰਜਾਬ ਵਿਚ ਜ਼ਿੰਦਗੀ ਅਸਰ-ਅੰਦਾਜ਼ ਕੀਤੀ ਔਰ ਜਿੱਥੋਂ ਤੱਕ ਸਿਹਤ ਦੇ ਮਹਿਕਮੇ ਦਾ ਤਾਅੱਲੁਕ ਹੈ, ਉਸ ਦਾ ਪਿੰਡਾਂ ਵਿਚ ਜੋ ਸਟਰੱਕਚਰ ਸੀ, ਉਹ ਦਰਹਮ ਬਰਹਮ ਹੋ ਗਿਆ। ਕੋਈ ਡਾਕਟਰ, ਕੋਈ ਕੰਪਾਊਂਡਰ, ਕੋਈ ਨਰਸ ਪਿੰਡਾਂ ਵਿਚ ਨਹੀਂ ਸੀ। ਬਲਕਿ ਐਸੇ ਹਾਲਾਤ ਹੋਏ ਕਿ ਪਿੰਡਾਂ ਵਿਚ ਜੋ ਹਸਪਤਾਲ ਦੀਆਂ ਬਿਲਡਿੰਗਾਂ ਸਨ, ਲੋਕ ਉਨ੍ਹਾਂ ਦੇ ਤਖਤੇ

ਅਤੇ ਖਿੜਕੀਆਂ ਉਖਾੜ ਕੇ ਲੈ ਗਏ। ਅਸੀਂ ਬੜੀ ਕੋਸ਼ਿਸ਼ ਕਰ ਰਹੇ ਹਾਂ ਕਿ ਉਸ ਚੀਜ਼ ਨੂੰ ਦੁਬਾਰਾ ਰਿਸਟੋਰ ਕਰੀਏ ਔਰ ਲੋਕਾਂ ਦੀ ਖਿਦਮਤ ਕਰ ਸਕੀਏ। ਕੋਈ ਹਸਪਤਾਲ, ਕੋਈ ਡਿਸਪੈਂਸਰੀ ਪੰਜਾਬ ਵਿਚ ਅਜਿਹੀ ਨਹੀਂ ਔਰ ਖਾਸ ਕਰਕੇ ਪਿੰਡਾਂ ਵਿਚ ਜਿਥੇ ਸਟਾਫ ਪੂਰਾ ਹੋਵੇ। ਬਹੁਤ ਸਾਰੇ ਇਸ ਸਦਨ ਦੇ ਆਨਰੇਬਲ ਮੈਂਬਰ ਸਾਹਿਬਾਨ ਅਤੇ ਪਬਲਿਕ ਦੇ ਆਦਮੀ ਮੇਰੇ ਕੋਲ ਆਉਂਦੇ ਹਨ, ਕਿਸੇ ਨੇ ਅਜੇ ਤੱਕ ਇਹ ਗੱਲ ਨਹੀਂ ਕਹੀ ਕਿ ਸਾਡੇ ਹਸਪਤਾਲ ਵਿੱਚ ਸਟਾਫ ਪੂਰਾ ਹੈ। ਸਾਰਿਆਂ ਵੱਲੋਂ ਇਹੀ ਸ਼ਿਕਾਇਤ ਮਿਲਦੀ ਹੈ ਕਿ ਡਾਕਟਰ ਪੂਰੇ ਨਹੀਂ, ਉਥੇ ਕੋਈ ਆਉਂਦਾ ਜਾਂਦਾ ਨਹੀਂ ਔਰ ਤੁਸੀਂ ਵੀ ਨੋਟ ਕੀਤਾ ਹੋਵੇਗਾ ਕਿ ਦੋ ਗੱਲਾਂ ਤਕਰੀਬਨ-ਤਕਰੀਬਨ ਸਾਰੇ ਮੈਂਬਰ ਸਾਹਿਬਾਨ ਜਿਹੜੇ ਕਿ ਹੈਲਥ ਦੇ ਬਾਰੇ ਵਿਚ ਬੋਲੇ ਹਨ, ਉਨ੍ਹਾਂ ਨੇ ਇਥੇ ਕਹੀਆਂ ਹਨ।

ਇੱਕ ਤੇ ਨਾਕਸ ਦਵਾਈਆਂ ਦੀ ਗੱਲ ਔਰ ਦੂਸਰੀ ਡਾਕਟਰਾਂ ਦੀ ਹਸਪਤਾਲਾਂ ਵਿੱਚ ਗੈਰ-ਹਾਜ਼ਰੀ। ਲੇਕਿਨ ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਕਿਸੇ ਨੇ ਇਸ ਤੋਂ ਅੱਗੇ ਇਹ ਗੱਲ ਨਹੀਂ ਕਹੀ ਕਿ ਡਾਕਟਰਾਂ ਨੂੰ ਕਿਸ ਤਰ੍ਹਾਂ ਆਪਾਂ ਇਥੇ ਹਾਜ਼ਰ ਰੱਖ ਸਕਦੇ ਹਾਂ ਔਰ ਚੰਗੀਆਂ ਦਵਾਈਆਂ ਕਿਸ ਤਰ੍ਹਾਂ ਲੋਕਾਂ ਨੂੰ ਦੇ ਸਕਦੇ ਹਾਂ, ਜਿਹੜੀ ਕੁਰੱਪਸ਼ਨ ਹੈ, ਉਸ ਨੂੰ ਕਿਸ ਤਰ੍ਹਾਂ ਘਟਾ ਸਕਦੇ ਹਾਂ। ਜਿਹੜੀਆਂ ਗੱਲਾਂ ਇਨ੍ਹਾਂ ਨੇ ਕਹੀਆਂ ਹਨ, ਇਹ ਤਾਂ ਨਾ ਵੀ ਕਹਿਣ ਤਾ ਸਾਰਿਆਂ ਨੂੰ ਪਤਾ ਹੈ। ਇਕੱਲੇ ਹੈਲਥ ਦੇ ਮਹਿਕਮੇ ਵਿੱਚ ਹੀ ਨਹੀਂ ਬਲਕਿ ਸਾਡੀ ਜ਼ਿੰਦਗੀ ਸੋਸ਼ਲ, ਪਟਕੱਚਰ ਦੇ ਵਿੱਚ ਹੀ ਕੁਰੱਪਸ਼ਨ ਘੁਸੀ ਹੋਈ ਹੈ। ਮੈਂ ਸਾਰੇ ਮੈਂਬਰਾਂ ਨੂੰ ਬੜੀ ਨਿਮਰਤਾ ਦੇ ਨਾਲ ਬੇਨਤੀ ਕਰਾਂਗਾ ਕਿ ਇਹ ਜਿਹੜੀਆਂ ਕਮੀਆਂ ਹਨ, ਮੈਂ ਇਨ੍ਹਾਂ ਨੂੰ ਡਿਫੈਂਡ ਕਰਨ ਵਾਸਤੇ ਖੜ੍ਹਾ ਨਹੀਂ ਹੋਇਆ ਬਲਕਿ ਇਸ ਵਾਸਤੇ ਖੜ੍ਹਾ ਹੋਇਆ ਹਾਂ ਕਿ ਇਨ੍ਹਾਂ ਸਾਰੇ ਆਨਰੇਬਲ ਮੈਂਬਰਾਂ ਜੋ ਇਸ ਹਾਊਸ ਵਿੱਚ ਹਨ, ਉਨ੍ਹਾਂ ਦੀ ਮਦਦ ਨਾਲ ਇਨ੍ਹਾਂ ਨੂੰ ਦੂਰ ਕਰੀਏ। ਇਸ ਮਹਿਕਮੇ ਨੂੰ ਇੰਨਾਂ ਅੱਛਾ ਬਣਾਈਏ ਕਿ ਇਹ ਵਧ ਤੋਂ ਵਧ ਲੋਕਾਂ ਦੀ ਸੇਵਾ ਕਰ ਸਕੇ।

ਸਪੀਕਰ ਸਾਹਿਬ, ਜਿਥੋਂ ਤੱਕ ਪੰਜਾਬ ਦਾ ਤਾਅੱਲੁਕ ਹੈ, ਮੈਨੂੰ ਇਹ ਦਸਦਿਆਂ ਬੜੀ ਹੀ ਖੁਸ਼ੀ ਹੁੰਦੀ ਹੈ ਕਿ ਜਿੰਨਾ ਅੱਛਾ ਢਾਂਚਾ ਸਾਡੇ ਸਿਹਤ ਮਹਿਕਮੇ ਦੇ ਅੰਦਰ ਹੈ, ਜਿੰਨੇ ਸਾਡੇ ਮੈਡੀਕਲ ਕਾਲਜਿਜ਼, ਹਸਪਤਾਲ, ਡਿਸਪੈਂਸਰੀਆਂ, ਪ੍ਰਾਇਮਰੀ ਹੈਲਥ ਸੈਂਟਰ ਔਰ ਸਬੰਧਤ ਅਦਾਰੇ ਜਿੰਨੇ ਪੰਜਾਬ ਦੇ ਵਿਚ ਹਨ, ਉਨੇ ਹਿੰਦੁਸਤਾਨ ਦੇ ਕਿਸੇ ਹੋਰ ਸਟੇਟ ਵਿੱਚ ਨਹੀਂ। ਸੋ, ਮੈਂ ਇਸ ਬਾਰੇ ਵਿਚ ਆਨਰੇਬਲ ਮੈਂਬਰ ਸਾਹਿਬਾਨ ਨੂੰ ਇਹ ਅਰਜ਼ ਕਰਾਂਗਾ ਕਿ ਬਜਾਏ ਇਸ ਦੇ ਕੇ ਉਹ ਮੇਰੇ ਕੋਲ ਆ ਕੇ ਜਾਂ ਇਸ ਸਦਨ ਦੇ ਵਿਚ ਇਹ ਕਹਿਣ ਕਿ ਹੋਰ ਡਿਸਪੈਂਸਰੀਆਂ ਜਾਂ ਹੋਰ ਪ੍ਰਾਈਮਰੀ ਹੈਲਥ ਸੈਂਟਰ ਖੋਲ੍ਹੇ ਜਾਣ, ਮੈਂ ਉਨ੍ਹਾਂ ਦੇ ਸਾਹਮਣੇ ਬੜੀ ਨਿਮਰਤਾ ਨਾਲ ਇਹ ਬੇਨਤੀ ਕਰਾਂਗਾ ਕਿ ਜੋ ਇਸ ਵੇਲੇ ਦਾ ਢਾਂਚਾ ਹੈ, ਅਗਰ ਉਸ ਨੂੰ ਹੀ ਅਸੀਂ ਹੋਰ ਮਜ਼ਬੂਤ ਕਰੀਏ, ਲੋਕਾਂ ਦੀ ਇੱਛਾ ਪੂਰੀ ਕਰੀਏ ਤਾਂ ਇਹ ਕਾਫੀ ਹੈ। ਲੋੜ ਇਸ ਗੱਲ ਦੀ ਹੈ ਕਿ ਅਸੀਂ ਉਸ ਨੂੰ ਮਜ਼ਬੂਤ ਕਰਨ ਦੇ ਬਾਰੇ ਵੀ ਸੋਚੀਏ। ਸਾਡੀ ਸਟੇਟ ਦੇ ਵਿੱਚ ਤਿੰਨ ਗੌਰਮਿੰਟ ਦੇ ਮੈਡੀਕਲ ਕਾਲਜ ਹਨ ਔਰ 2 ਪ੍ਰਾਈਵੇਟ ਹਨ। 84 ਹਸਪਤਾਲ

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

ਹਨ, ਪ੍ਰਾਇਮਰੀ ਹੈਲਥ ਸੈਂਟਰ 484 ਹਨ, ਸਬ-ਸੈਂਟਰ 2852 ਹਨ, ਡਿਸਪੈਂਸਰੀਆਂ 1462 ਹਨ। ਅਜੇ ਤੱਕ ਅਸੀਂ ਇਸ ਢਾਂਚੇ ਨੂੰ ਲੀਹ ਤੇ ਨਹੀਂ ਲਿਆ ਸਕੇ। ਲੇਕਿਨ ਸਾਡੀ ਬੜੀ ਜਲਦ ਕੋਸ਼ਿਸ਼ ਹੈ ਕਿ ਅਸੀਂ ਇਸ ਡਿਪਾਰਟਮੈਂਟ ਦੇ ਵਿੱਚ ਸਾਰੀ ਸਟਰੈਂਥ ਪੂਰੀ ਕਰਕੇ, ਇਸ ਨੂੰ ਨਾਰਮਲਸੀ ਤੇ ਲਿਆ ਕੇ ਲੋਕਾਂ ਦੀ ਸੇਵਾ ਕਰ ਸਕੀਏ। ਸਾਰੇ ਮੈਂਬਰ ਸਾਹਿਬਾਨ ਨੂੰ ਬੜੀ ਖੁਸ਼ੀ ਹੋਵੇਗੀ ਕਿ ਇਸ ਚੀਜ਼ ਨੂੰ ਪੂਰਾ ਕਰਨ ਵਾਸਤੇ ਅਸੀਂ ਪਬਲਿਕ ਸਰਵਿਸ ਕਮਿਸ਼ਨ ਨੂੰ ਤਿੰਨ ਰਿਕੂਜੀਸ਼ਨਜ਼ ਭੇਜੀਆਂ ਹਨ ਔਰ ਇਸ ਵਾਸਤੇ ਪਹਿਲੀ ਪੰਜ ਸੌ ਡਾਕਟਰਾਂ ਵਾਸਤੇ ਸੀ ਜਿਸ ਵਿਚੋਂ 414 ਚੁਣੇ ਗਏ ਹਨ ਔਰ ਉਨ੍ਹਾਂ ਵਿਚੋਂ ਬਹੁਤ ਸਾਰੇ ਪਿੰਡਾਂ ਦੇ ਹਸਪਤਾਲਾਂ ਔਰ ਡਿਸਪੈਂਸਰੀਆਂ ਵਿੱਚ ਲਾਏ ਗਏ ਹਨ। ਉਸ ਤੋਂ ਬਾਅਦ ਦੋ ਸੌ ਡਾਕਟਰਾਂ ਦੀ ਹੋਰ ਰਿਕੂਜ਼ੀਸ਼ਨ ਭੇਜੀ ਸੀ, ਜਿਸ ਦੀ ਹੁਣ ਇੰਟਰਵਿਊ ਹੋ ਰਹੀ ਹੈ। ਉਹ ਆਉਣਗੇ ਤਾਂ ਉਨ੍ਹਾਂ ਨੂੰ ਖਾਲੀ ਜਗ੍ਹਾ ਤੇ ਲਾਵਾਂਗੇ। ਇਸ ਤੋਂ ਇਲਾਵਾ 300 ਡਾਕਟਰਾਂ ਦੀ ਹੋਰ ਰਿਕੂਜ਼ੀਸ਼ਨ ਭੇਜੀ ਹੋਈ ਹੈ। ਸਿਰਫ ਡਾਕਟਰ ਹੀ ਨਹੀਂ ਜਿਹੜਾ ਦੂਸਰਾ ਪੈਰਾ ਮੈਡੀਕਲ ਸਟਾਫ ਹੈ, ਉਸ ਦੇ ਵਿੱਚ ਵੀ ਅਸੀਂ ਰਿਕਰੂਟਮੈਂਟ ਕਾਫੀ ਕਰ ਰਹੇ ਹਾਂ ਔਰ ਜਲਦੀ ਤੋਂ ਜਲਦੀ ਇਸ ਨੂੰ ਮੁਕੰਮਲ ਕਰਾਂਗੇ। ਮੈਨੂੰ ਇਸ ਗੱਲ ਦਾ ਅਫਸੋਸ ਵੀ ਆਇਆ, ਸਪੀਕਰ ਸਾਹਿਬ, ਕਿ ਮੈਂਬਰ ਸਾਹਿਬਾਨ ਨੇ ਇਕ ਗੱਲ ਦਾ ਜ਼ਿਕਰ ਨਹੀਂ ਕੀਤਾ ਆਖਿਰ ਇਨਸਾਨ ਦੀ ਯਾਦਾਸ਼ਤ ਬੜੀ ਛੋਟੀ ਹੁੰਦੀ ਹੈ। ਉਹ ਇਹ ਹੈ ਕਿ ਜਦੋਂ ਪੰਜਾਬ ਦੇ ਵਿੱਚ ਬੜਾ ਭਿਆਨਕ ਫਲੱਡ ਆਇਆ ਉਦੋਂ, ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਅਸੀਂ ਬੜੀ ਤੇਜ਼ੀ ਨਾਲ ਐਕਸ਼ਨ ਵਿਚ ਆਏ ਔਰ ਜਿਹੜੇ ਜ਼ਿਲ੍ਹਿਆਂ ਵਿਚ ਫਲੱਡ ਨਹੀਂ ਸੀ ਆਇਆ, ਉਨ੍ਹਾਂ ਜ਼ਿਲ੍ਹਿਆਂ ਤੋਂ ਡਾਕਟਰਜ਼ ਦੀਆਂ ਟੀਮਾਂ ਬਣਾ ਕੇ ਔਰ ਨਾਲ ਹੋਰ ਲੋੜੀਂਦਾ ਸਟਾਫ ਵੀ ਲੈ ਕੇ ਅਸੀਂ ਮੁਸੀਬਤਜ਼ਦ ਲੋਕਾਂ ਦੀ ਮਦਦ ਵਾਸਤੇ ਗਏ। ਅਸੀਂ ਉਨ੍ਹਾਂ ਦਿਨਾਂ ਵਿੱਚ ਜਿਥੇ ਜਿਥੇ ਫਲੱਡ ਆਇਆ ਹੋਇਆ ਸੀ, ਉਥੇ ਬੜਾ ਕੰਮ ਕੀਤਾ। ਤੁਹਾਨੂੰ ਯਾਦ ਹੋਵੇਗਾ, ਸਪੀਕਰ ਸਾਹਿਬ, ਕਿ ਅਖਬਾਰਾਂ ਵਿੱਚ ਤਸਵੀਰਾਂ ਵੀ ਨਿਕਲਦੀਆਂ ਰਹੀਆਂ ਡਾਕਟਰਾਂ ਦੀਆਂ ਕਿਉਂਕਿ ਉਸ ਵੇਲੇ ਪਾਣੀ ਇਤਨਾ ਸੀ ਕਿ ਸੜਕਾਂ ਤੇ ਬਹੁਤ ਸਾਰੇ ਪੁਲ ਟੁੱਟ ਗਏ ਸਨ ਔਰ ਕਈ ਰਸਤੇ ਵੀ ਐਸੇ ਸਨ, ਜਿਥੇ ਗੱਡੀਆਂ ਨਹੀਂ ਸੀ ਜਾ ਸਕਦੀਆਂ। ਉਹ ਡਾਕਟਰ ਪੈਦਲ ਚਲ ਕੇ ਗਏ ਔਰ ਹਰ ਜਗ੍ਹਾਂ ਜਿਥੇ ਵੀ ਉਨ੍ਹਾਂ ਦੀ ਜ਼ਰੂਰਤ ਸੀ, ਉਥੇ ਪਹੁੰਚੇ। ਉਨ੍ਹਾਂ ਦੀ ਮਿਹਨਤ ਦਾ ਨਤੀਜਾ ਇਹ ਹੋਇਆ ਕਿ ਪੰਜਾਬ ਵਿੱਚ ਇਕ ਵੀ ਮੌਤ ਨਹੀਂ ਹੋਈ ਉਨ੍ਹਾਂ ਬਿਮਾਰੀਆਂ ਨਾਲ ਜਿਹੜੀਆਂ ਫਲੱਡ ਤੋਂ ਬਾਅਦ ਆਮ ਤੌਰ ਤੇ ਹੁੰਦੀਆਂ ਹਨ। (ਥੰਪਿੰਗ) ਫਲੱਡ ਤੋਂ ਬਾਅਦ ਆਮ ਤੌਰ ਤੇ ਮਲੇਰੀਆ ਬੜੇ ਜ਼ੋਰ ਨਾਲ ਹੁੰਦਾ ਹੈ ਲੇਕਿਨ ਡਾਕਟਰਾਂ ਦੀ ਹਿੰਮਤ ਔਰ ਮਿਹਨਤ ਦੀ ਵਜ੍ਹਾ ਕਰਕੇ ਅਸੀਂ 37 ਪ੍ਰਤੀਸ਼ਤ ਨਾਰਮਲ ਇਨ-ਸੀਡੈਂਸ ਵੀ ਫਲੱਡ ਦੇ ਦੌਰਾਨ ਘਟਾਇਆ ਹੈ। ਇਹ ਇਕ ਬੜੀ ਵੱਡੀ ਅਚੀਵਮੈਂਟ ਹੈ। ਇਸ ਦੇ ਬਾਰੇ, ਸਪੀਕਰ ਸਾਹਿਬ, ਬੀ.ਬੀ.ਸੀ. ਅਤੇ ਹੋਰ ਸਾਰੀਆਂ ਜਗ੍ਹਾ ਤੋਂ ਬਰਾਡਕਾਸਟ ਵੀ ਹੋਇਆ ਸੀ। ਆਮ ਤੌਰ ਤੇ, ਸਪੀਕਰ ਸਾਹਿਬ, ਕੀ ਹੁੰਦਾ ਹੈ ਕਿ ਜਦੋਂ ਫਲਡ ਆਉਂਦਾ ਹੈ ਤਾਂ ਇਨਸਾਨ ਵੀ ਉੱਚੀ ਤੇ ਸੁੱਚੀ ਜਗ੍ਹਾ ਤੇ ਜਾਣਾ ਚਾਹੁੰਦਾ ਹੈ ਅਤੇ ਸੱਪ ਵੀ ਉਨ੍ਹਾਂ ਜਗ੍ਹਾਂ ਤੇ ਜਾਂਦੇ ਹਨ। ਸਪੀਕਰ ਸਾਹਿਬ, ਸਨੇਕ ਬਾਈਟ ਤਾਂ ਜ਼ਰੂਰ ਹੋਈ ਹੈ ਲੇਕਿਨ ਅਸੀਂ ਕਿਸੇ ਨੂੰ ਸਨੇਕ ਬਾਈਟ ਨਾਲ

ਮਰਨ ਨਹੀਂ ਦਿੱਤਾ ਔਰ ਕੋਈ ਐਪੀਡੈਮਿਕ ਕੋਲਰਾ, ਜੌਂਡਿਸ, ਮਲੇਰੀਆ—ਅਸੀਂ ਬਿਲਕੁਲ ਨਹੀਂ ਫੈਲਣ ਦਿਤਾ। ਮੈਨੂੰ ਖੁਸ਼ੀ ਹੈ ਇਸ ਗੱਲ ਦੀ ਕਿ ਉਨ੍ਹਾਂ ਦਿਨਾਂ ਵਿਚ ਡਿਪਾਰਟਮੈਂਟ ਦੇ ਸੈਕਟਰੀ ਸਾਹਿਬ ਵੀ ਅਤੇ ਡਾਇਰੈਕਟਰ ਵੀ ਅਸੀਂ ਸਾਰੇ ਪਟਿਆਲੇ ਗਏ ਸ਼ਾਇਦ ਦੋ ਤਿੰਨ ਦਿਨ ਦੇ ਬਾਅਦ ਹੀ।

## EXTENSION OF TIME OF THE SITTING

**Mr. Speaker :** Is it the pleasure of the House that the time of the sitting may be extended by 10 minutes ?

(Voices : Yes, yes.)

The time of the sitting of the House is extended by 10 minutes i.e. upto 1.40 P.M.

## DISCUSSION AND VOTING ON DEMANDS FOR GRANTS RELATING TO THE BUDGET ESTIMATES FOR THE YEAR 1994-95 (*Resumption*)

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ :** ਕਮਿਸ਼ਨਰ, ਡਿਪਟੀ ਕਮਿਸ਼ਨਰ ਅਤੇ ਹੋਰ ਅਫਸਰ ਉਥੇ ਸਨ ਔਰ ਉਥੋਂ ਦੇ ਮਿ: [illegible] ਮਹਾਜਨ ਨੇ ਕਿਹਾ ਕਿ ਅਸੀਂ ਤੁਹਾਡੀਆਂ ਹਦਾਇਤਾਂ ਦੇ ਮੁਤਾਬਿਕ ਪਿੰਡਾਂ ਵਿੱਚ ਲੋਕਾਂ ਨੂੰ ਉਨ੍ਹਾਂ ਬਿਮਾਰੀਆਂ ਦੇ ਟੀਕੇ ਲਾਉਣ ਵਾਸਤੇ ਗਏ ਸੀ, ਜਿਨ੍ਹਾਂ ਦਾ ਮੈਂ ਜ਼ਿਕਰ ਕੀਤਾ ਹੈ, ਤਾਂ ਲੋਕਾਂ ਨੇ ਟੀਕੇ ਲੁਆਉਣ ਤੋਂ ਨਾਂਹ ਕਰ ਦਿੱਤੀ ਕਿ ਅਸੀਂ ਨਹੀਂ ਟੀਕੇ ਲੁਆਉਣੇ। (ਵਿਘਨ) ਗੱਲ ਤਾਂ ਅਗਲੀ ਹੈ ਜਿਹੜੀ ਮੈਂ ਦੱਸਣੀ ਚਾਹੁੰਦਾ ਹਾਂ। ਉਨ੍ਹਾਂ ਨੇ ਟੀਕੇ ਲੁਆਉਣ ਤੋਂ ਇਸ ਕਰਕੇ ਨਾਂਹ ਕਰ ਦਿੱਤੀ ਕਿ ਉਨ੍ਹਾਂ ਨੇ ਕਿਹਾ ਕਿ ਅਸੀਂ ਤੁਹਾਡੀਆਂ ਇਨ੍ਹਾਂ ਸ਼ੀਸ਼ੇ ਦੀਆਂ ਸਰਿੰਜਾਂ ਨਾਲ ਟੀਕੇ ਨਹੀਂ ਲੁਆਵਾਂਗੇ, ਜੇ ਸਾਨੂੰ ਟੀਕੇ ਲਾਉਣੇ ਹਨ ਤਾਂ ਡਿਸਪੋਜ਼ੇਬਲ ਸਰਿੰਜਜ਼ ਨਾਲ ਲਾਓ। ਇਹ ਜ਼ਾਹਰ ਕਰਦਾ ਹੈ ਕਿ ਪੰਜਾਬ ਦੇ ਲੋਕ ਕਿੰਨੇ ਹੈਲਥ ਕਾਂਸ਼ੀਅਸ ਹਨ, ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਜਿਸ ਦਿਨ ਮੀਟਿੰਗ ਹੋਈ, ਉਸ ਤੋਂ ਅਗਲੇ ਦਿਨ ਹੀ ਅਸੀਂ ਡਿਸਪੋਜ਼ੇਬਲ ਸਰਿੰਜਜ਼ ਲਿਆ ਕੇ ਲੋਕਾਂ ਨੂੰ ਲੱਖਾਂ ਟੀਕੇ ਲਾਏ (ਥੰਪਿੰਗ) ਜਿਸ ਦਾ ਇਹ ਨਤੀਜਾ ਨਿਕਲਿਆ ਕਿ ਕੋਈ ਐਪੀਡੈਮਿਕ ਨਹੀਂ ਫੈਲੀ। ਅਸੀਂ, ਸਪੀਕਰ ਸਾਹਿਬ, ਪਿੰਡਾਂ ਵਿੱਚ ਕੈਂਪ ਲਾ ਕੇ ਵੀ ਲੋਕਾਂ ਦਾ ਇਲਾਜ ਕੀਤਾ ਔਰ ਇਸ ਗੱਲ ਦਾ ਵੀ ਪ੍ਰਚਾਰ ਕੀਤਾ ਕਿ ਪਾਣੀ ਉਬਾਲ ਕੇ ਪੀਓ ਅਤੇ ਹੋਰ ਕਿਸ ਕਿਸ ਚੀਜ਼ ਦਾ ਧਿਆਨ ਰੱਖਣਾ ਹੈ ਤਾਂ ਕਿ ਕੋਈ ਬਿਮਾਰੀ ਨਾ ਹੋਵੇ। ਸਾਨੂੰ ਖੁਸ਼ੀ ਹੈ ਕਿ ਸਾਨੂੰ ਲੋਕਾਂ ਨੂੰ ਇਸ ਮਾਮਲੇ ਵਿਚ ਪੂਰਾ ਸਹਿਯੋਗ ਦਿੱਤਾ ਹੈ। ਇਸ ਲਈ ਅਸੀਂ ਇਸ ਤਰ੍ਹਾਂ ਦਾ ਪ੍ਰਬੰਧ ਕੀਤਾ ਕਿ ਕੋਈ ਬਿਮਾਰੀ ਨਾ ਫੈਲ ਸਕੇ। ਲੇਕਿਨ ਮੈਨੂੰ ਅਫਸੋਸ ਹੈ ਕਿ ਕਿਸੇ ਵੀ ਆਨ-

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਰੇਬਲ ਮੈਂਬਰ ਨੇ ਇਸ ਦਾ ਜ਼ਿਕਰ ਨਹੀਂ ਕੀਤਾ ਹਾਲਾਂਕਿ ਉਸ ਵੇਲੇ ਨੈਸ਼ਨਲ ਪ੍ਰੈਸ ਔਰ ਲੋਕਲ ਪ੍ਰੈਸ ਇਕ ਗੱਲ ਦੀ ਬੜੀ ਚਰਚਾ ਕਰ ਰਹੀ ਸੀ, ਇਕ ਤਾਂ ਜ਼ਿਕਰ ਹੋ ਰਿਹਾ ਸੀ ਵੈਟਰਨਰੀ ਡਿਪਾਰਟਮੈਂਟ ਦਾ ਅਤੇ ਦੂਜਾ ਹੈਲਥ ਦਾ ਕਿਉਂਕਿ ਪਸ਼ੂਆਂ ਵਿਚ ਬਹੁਤ ਬਿਮਾਰੀਆਂ ਫੈਲਣ ਦਾ ਡਰ ਸੀ ਪਰ ਇਹ ਬਿਮਾਰੀ ਅਸੀਂ ਫੈਲਣ ਨਹੀਂ ਦਿੱਤੀ।

ਕੁਝ ਹੋਰ ਗੱਲਾਂ ਹਨ ਜਿਹੜੀਆਂ ਕਿ ਅਸੀਂ ਬੜੀ ਸੰਜੀਦਗੀ ਨਾਲ ਸੋਚ ਰਹੇ ਹਾਂ। 4-5 ਮੋਟੀਆਂ ਮੋਟੀਆਂ ਗੱਲਾਂ ਹਨ ਜਿਨ੍ਹਾਂ ਵੱਲ ਸਾਨੂੰ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਬਾਕੀ ਮੈਂਬਰਾਂ ਨੇ ਤਾਂ ਸੀਮਤ ਵਿਸ਼ਿਆਂ ਤੇ ਗੱਲਾਂ ਹੀ ਕੀਤੀਆਂ ਹਨ ਜਿਵੇਂ ਮਿਸਿਜ਼ ਡਾਂਗ ਅੰਮ੍ਰਿਤਸਰ ਹਸਪਤਾਲ ਤੋਂ ਬਾਹਰ ਹੀ ਨਹੀਂ ਨਿਕਲਦੀ। ਇਸ ਤੋਂ ਇਲਾਵਾ ਉਹ ਪੰਜਾਬ ਦੀ ਕੋਈ ਗੱਲ ਹੀ ਨਹੀਂ ਕਰਦੇ। ਇਸੇ ਤਰ੍ਹਾਂ ਤਰਸੇਮ ਜੋਧਾਂ ਜੀ ਨੇ ਇਥੇ ਬਾਰ ਬਾਰ ਕੁਰਪਸ਼ਨ ਦੀ ਗੱਲ ਕੀਤੀ ਹੈ ਪਰ ਮੈਨੂੰ ਜ਼ਿਆਦਾ ਖੁਸ਼ੀ ਹੁੰਦੀ ਜੇਕਰ ਉਹ ਇਹ ਦਸਦੇ ਕਿ ਇਹ ਕੁਰਪਸ਼ਨ ਅਸੀਂ ਇਸ ਤਰ੍ਹਾਂ ਰੋਕਣੀ ਹੈ। ਪਰ ਉਨ੍ਹਾਂ ਇਹ ਨਹੀਂ ਕਿਹਾ। ਇਹ ਤਾਂ ਅਸੀਂ ਵੀ ਮੰਨਦੇ ਹਾਂ ਕਿ ਕੁਰੱਪਸ਼ਨ ਹੁੰਦੀ ਹੈ। ਇਸ ਕਰਕੇ ਹੁਣ ਮੈਂ ਜ਼ਿਆਦਾ ਵਕਤ ਨਹੀਂ ਲੈਣਾ ਚਾਹੁੰਦਾ। ਕੁਝ ਇਥੇ ਦਵਾਈਆਂ ਦਾ ਜ਼ਿਕਰ ਹੋਇਆ ਹੈ। ਉਸ ਸਬੰਧ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਜੋ ਪਰਚੇਜ਼ ਪਾਲਿਸੀ ਹੈ, ਇਸ ਵਿਚ ਕੁਝ ਊਣਤਾਈਆਂ ਹਨ, ਉਸ ਨੂੰ ਅਸੀਂ ਦਰੁਸਤ ਕਰਨ ਨੂੰ ਲੱਗੇ ਹੋਏ ਹਾਂ। ਇਕ ਤਾਂ ਮੈਂ ਇਹ ਸਮਝਦਾ ਹਾਂ ਕਿ ਇਹ ਜਿਹੜੇ ਦਵਾਈਆਂ ਖਰੀਦਣ ਵਾਸਤੇ ਟੈਂਡਰ ਕਾਲ ਕੀਤੇ ਜਾਂਦੇ ਹਨ, ਇਹ ਮਾੜੀ ਗੱਲ ਹੈ। ਕਿਉਂਕਿ ਟੈਂਡਰ ਤਾਂ ਉਹ ਅਕਸੈਪਟ ਕੀਤੇ ਜਾਂਦੇ ਹਨ ਜਿਹੜੇ ਕਿ ਲੋਅਸਟ ਹੋਣ ਔਰ ਲੋਅਸਟ ਦਾ ਮਤਲਬ ਇਹ ਵੀ ਹੋ ਸਕਦਾ ਹੈ ਕਿ ਦਵਾਈ ਮਾੜੀ ਹੋਵੇਗੀ। ਇਸ ਕਰਕੇ ਅਸੀਂ ਸਮਝਦੇ ਹਾਂ ਕਿ ਸੈਂਟਰ ਗੌਰਮਿੰਟ ਦੀ ਤਰ੍ਹਾਂ ਦਵਾਈਆਂ ਦੀ ਪਰਚੇਜ਼ ਕੀਤੀ ਜਾਣੀ ਚਾਹੀਦੀ ਹੈ ਔਰ ਜਿਹੜਾ ਟੈਂਡਰ ਦਾ ਸਿਸਟਮ ਹੈ, ਇਸ ਨੂੰ ਡਿਸਕਾਂਟੀ-ਨਿਊ ਕੀਤਾ ਜਾਣਾ ਚਾਹੀਦਾ ਹੈ। ਇਸ ਤਰੀਕੇ ਨਾਲ ਕਦੇ ਵੀ ਚੰਗੀ ਦਵਾਈ ਨਹੀਂ ਮਿਲ ਸਕਦੀ। ਅਸੀਂ ਚਾਹੁੰਦੇ ਹਾਂ ਕਿ ਜਿਹੜੀਆਂ ਰਿਪਿਊਟਿਡ ਫਰਮਜ਼ ਹਨ, ਉਨ੍ਹਾਂ ਤੋਂ ਹੀ ਦਵਾਈਆਂ ਲਈਆਂ ਜਾਣ। ਅਸੀਂ ਤਾਂ ਇਹ ਚਾਹੁੰਦੇ ਹਾਂ ਕਿ ਉਨ੍ਹਾਂ ਨੂੰ ਸਾਹਮਣੇ ਬੈਠਾ ਕੇ ਕਿਹਾ ਜਾਵੇ ਕਿ ਸਾਨੂੰ ਇਸ ਚੀਜ਼ ਦੀ ਇਤਨੀ ਲੋੜ ਹੈ, ਤੁਸੀਂ ਸਾਨੂੰ ਕਿਸ ਰੇਟ ਤੇ ਸਪਲਾਈ ਕਰ ਸਕਦੇ ਹੋ ਔਰ ਜੇ ਕੋਈ ਉਸ ਵੇਲੇ ਬਾਜ਼ਾਰ ਵਿਚ ਰੇਟ ਵਧ ਘੱਟ ਹੋਵੇ ਤਾਂ ਉਹ ਵੀ ਦਿੱਤੇ ਜਾਣਗੇ ਪਰ ਇਕ ਸ਼ਰਤ ਜ਼ਰੂਰ ਹੈ ਕਿ ਦਵਾਈ ਠੀਕ ਹੋਣੀ ਚਾਹੀਦੀ ਹੈ।

ਦਵਾਈਆਂ ਖਰੀਦਣ ਵਾਸਤੇ ਇਕ ਹੋਰ ਚੀਜ਼ ਠੀਕ ਨਹੀਂ ਲਗਦੀ। ਉਹ ਇਹ ਹੈ ਕਿ ਤਕਰੀਬਨ ਜ਼ਿਲ੍ਹੇ ਦੇ ਸਾਈਜ਼ ਦੇ ਹਿਸਾਬ ਨਾਲ ਜਿਹੜਾ ਸਿਵਲ ਸਰਜਨ ਹੈ, ਉਸ ਨੂੰ ਤਕਰੀਬਨ ਇਕ ਕਰੋੜ ਰੁਪਿਆ ਦਵਾਈਆਂ ਖਰੀਦਣ ਵਾਸਤੇ ਦੇ ਦਿੱਤਾ ਜਾਂਦਾ ਹੈ। ਮੈਂ ਇਹ ਨਹੀਂ ਕਹਿੰਦਾ ਕਿ ਸਾਰੇ ਸਿਵਿਲ ਸਰਜਨ ਇਮਾਨਦਾਰ ਹਨ ਜਾਂ ਸਾਰੇ ਇਮਾਨਦਾਰ ਨਹੀਂ ਹਨ ਲੇਕਿਨ ਇਸ ਸਿਸਟਮ ਵਿਚ ਸਾਨੂੰ ਸ਼ਿਕਾਇਤਾਂ ਬਹੁਤ ਆਉਂਦੀਆਂ ਹਨ। ਇਸ ਲਈ ਅਸੀਂ ਇਸ ਸਿਸਟਮ ਨੂੰ

ਵੀ ਡਿਸੈਂਟਰਲਾਈਜ਼ ਕਰਨਾ ਚਾਹੁੰਦੇ ਹਾਂ। ਇਸ ਸਬੰਧ ਵਿਚ ਚੀਫ ਮਨਿਸਟਰ ਸਾਹਿਬ ਨਾਲ ਸਲਾਹ ਕਰਕੇ ਔਰ ਵਿੱਤ ਮੰਤਰੀ ਸਾਹਿਬ ਨਾਲ ਸਲਾਹ ਕਰਕੇ ਸੈਂਟਰਲ ਪੈਟਰਨ ਤੇ ਜਿਵੇਂ ਉਨ੍ਹਾਂ ਨੇ ਕਰਨਾਲ ਇਕ ਬਹੁਤ ਵਡਾ ਸਟੋਰ ਰਖਿਆ ਹੈ, ਇਸ ਤਰ੍ਹਾਂ ਕੀਤਾ ਜਾਵੇਗਾ। ਇਸ ਤਰ੍ਹਾਂ ਅਸੀਂ ਦਵਾਈਆਂ ਖਰੀਦ ਕੇ ਡਿਸਪੈਂਸਰੀਆਂ ਦੇ ਵਿਚ ਡਿਸਟਰੀਬਿਊਟ ਕਰਾਂਗੇ। ਦਵਾਈਆਂ ਖਰੀਦ ਲਈ ਅਸੀਂ ਇਕ ਹਾਈ ਪਾਵਰਡ ਕਮੇਟੀ ਬਣਾਵਾਂਗੇ ਜਿਸ ਦੇ ਉਤੇ ਕਿਸੇ ਨੂੰ ਉਨ੍ਹਾਂ ਦੀ ਨੀਅਤ ਉਤੇ ਸ਼ੱਕ ਨਾ ਹੋਵੇ। ਇਸ ਤਰ੍ਹਾਂ ਨਾਲ ਅਸੀਂ ਦਵਾਈਆਂ ਖਰੀਦਣ ਲਈ ਇਕ ਨਵੀਂ ਪਾਲਿਸੀ ਬਣਾ ਰਹੇ ਹਾਂ। ਇਸ ਦੇ ਵਿਚ ਕੁਝ ਐਸੀਆਂ ਗੱਲਾਂ ਹਨ ਜਿਨ੍ਹਾਂ ਦਾ ਇਲਾਜ ਕਰਨਾ ਬਹੁਤ ਜ਼ਰੂਰੀ ਹੈ। ਜੇਕਰ ਅਸੀਂ ਵਧ ਰਹੀ ਆਬਾਦੀ ਉਤੇ ਕੰਟਰੋਲ ਨਾ ਪਾ ਸਕੇ ਤਾਂ ਫੇਰ ਜਿਹੜੇ ਸਾਡੇ ਸੰਨ 2000 ਤੱਕ ਨਿਸ਼ਾਨੇ ਹਨ, ਉਹ ਅਸੀਂ ਕਦੇ ਪੂਰੇ ਨਹੀਂ ਕਰ ਸਕਦੇ। ਇਸ ਉਤੇ ਸਾਨੂੰ ਸਾਰਿਆਂ ਨੂੰ ਪੂਰਾ ਜ਼ੋਰ ਲਗਾਉਣਾ ਪਵੇਗਾ। ਮੈਂ ਲਾਹੌਰ ਪੜ੍ਹਦਾ ਸੀ ਜਿਸ ਕਰਕੇ ਮੇਰੇ ਪਾਕਿਸਤਾਨ ਦੇ ਵਿਚ ਬਹੁਤ ਦੋਸਤ ਹਨ। ਉਹ ਮੇਰੇ ਪਾਸ ਆਏ। ਮੈਂ ਕਿਹਾ ਕਿ ਤੁਸੀਂ ਸਾਡੇ ਨਾਲੋਂ ਕੋਈ ਜ਼ਿਆਦਾ ਸਿਆਣੇ ਨਹੀਂ ਹੋ, ਤੁਸੀਂ ਐਟਮ ਬੰਬ ਬਣਾ ਰਹੇ ਹੋ ਅਤੇ ਅਸੀਂ ਵੀ ਡਿਫੈਂਸ ਐਮਿਊਨੀਸ਼ਨ ਬਣਾ ਰਹੇ ਹਾਂ। ਅਸੀਂ ਇਕ ਦੂਜੇ ਤੋਂ ਡਰਦੇ ਮਾਰੇ ਕਾਫੀ ਪੈਸਾ ਹਥਿਆਰ ਬਨਾਉਣ ਦੇ ਵਿਚ ਲਗਾ ਰਹੇ ਹਾਂ ਜਦ ਕਿ ਇਹ ਪੈਸਾ ਜਨਤਾ ਦੇ ਕੰਮਾਂ ਉਤੇ ਖ਼ਰਚ ਕੀਤਾ ਜਾ ਸਕਦਾ ਹੈ, ਅਸੀਂ ਐਵੇਂ ਇਕ ਦੂਜੇ ਤੋਂ ਡਰੀ ਜਾਂਦੇ ਹਾਂ। ਸਾਨੂੰ ਆਬਾਦੀ ਨੂੰ ਕੰਟਰੋਲ ਕਰਨ ਲਈ ਕਾਫੀ ਮਈਅਰਜ਼ ਲੈਣ ਦੀ ਲੋੜ ਹੈ। ਵਧਦੀ ਹੋਈ ਆਬਾਦੀ ਸਾਡੇ ਲਈ ਇਕ ਬਹੁਤ ਵੱਡੀ ਪ੍ਰਾਬਲਮ ਬਣ ਗਈ ਹੈ। ਇਸ ਨੂੰ ਕੰਟਰੋਲ ਕਰਨ ਲਈ ਸਾਨੂੰ ਯਤਨ ਕਰਨੇ ਚਾਹੀਦੇ ਹਨ। ਸਰਦਾਰ ਗੁਰਚਰਨ ਸਿੰਘ ਪੰਜਗਰਾਈਂ ਨੇ ਇਥੇ ਸਵਾਲ ਕੀਤਾ ਸੀ ਕਿ ਕੀ ਸਰਕਾਰ ਏਡਜ਼ ਅਤੇ ਕੈਂਸਰ ਦੀ ਰੋਕਥਾਮ ਲਈ ਕੋਈ ਸਪੈਸ਼ਲਾਈਜ਼ਡ ਹਸਪਤਾਲ ਬਣਾਏਗੀ ? ਮੇਰਾ ਜਵਾਬ ਸੀ, ਨਹੀਂ ਜੀ। ਜਦੋਂ ਇਨ੍ਹਾਂ ਦੋਨਾਂ ਬਿਮਾਰੀਆਂ ਦਾ ਕੋਈ ਇਲਾਜ਼ ਨਹੀਂ ਹੈ, ਫੇਰ ਹਸਪਤਾਲ ਖੋਲ੍ਹਣ ਦੀ ਕੀ ਲੋੜ ਹੈ। ਇਹ ਦੋਨੋਂ ਬਹੁਤ ਹੀ ਭਿਆਨਕ ਬਿਮਾਰੀਆਂ ਹਨ । ਇਹ ਸਿਰਫ ਪੰਜਾਬ ਨਾਲ ਸਬੰਧਤ ਨਹੀਂ ਹਨ ਬਲਕਿ ਸਾਰੀ ਮੈਨ-ਕਾਇੰਡ ਦੇ ਨਾਲ ਸਬੰਧਤ ਹਨ। ਇਨ੍ਹਾਂ ਦਾ ਕੋਈ ਇਲਾਜ ਨਹੀਂ ਲਭਿਆ ਗਿਆ ਇਨ੍ਹਾਂ ਬਿਮਾਰੀਆਂ ਦੇ ਨਾਲ ਮੈਨਕਾਇੰਡ ਹੀ ਖ਼ਤਮ ਹੋ ਜਾਵੇਗੀ। ਇਨ੍ਹਾਂ ਦੀ ਪ੍ਰੀਵੈਂਨਸ਼ਨ ਲਈ 3 ਸੈਂਟਰ ਅਸੀਂ ਪੰਜਾਬ ਵਿਚ ਬਣਾਏ ਅੰਮ੍ਰਿਤਸਰ, ਲੁਧਿਆਣਾ ਅਤੇ ਪਟਿਆਲਾ ਵਿਚ। ਇੱਥੇ ਚੰਡੀਗੜ੍ਹ ਦੇ ਨਜ਼ਦੀਕ ਇਕ ਸਕੂਲ ਵੀ ਖੋਲ੍ਹਿਆ ਗਿਆ ਹੈ ਜਿਥੇ ਅਸੀਂ ਡਾਕਟਰਾਂ ਨੂੰ ਟਰੇਂਡ ਕਰਦੇ ਹਾਂ ਤਾਂ ਕਿ ਉਹ ਲੋਕਾਂ ਨੂੰ ਇਸ ਦੇ ਬਾਰੇ ਜਾਣਕਾਰੀ ਦੇਣ ਅਤੇ ਹੋਰ ਦੂਸਰੇ ਡਾਕਟਰਜ਼ ਨੂੰ ਟਰੇਂਡ ਕਰਨ ਤਾਂ ਕਿ ਉਹ ਵੀ ਇਨ੍ਹਾਂ ਬਿਮਾਰੀਆਂ ਤੋਂ ਬਚਣ ਲਈ ਲੋਕਾਂ ਨੂੰ ਜਾਣਕਾਰੀ ਦੇ ਸਕਣ ਇਹ ਅਸੀਂ ਇਨਾ ਬਿਮਾਰੀਆਂ ਤੋਂ ਬੱਚਣ ਲਈ ਪ੍ਰੀਵੈਂਟਿਵ ਮਈਅਰਜ਼ ਲੈ ਰਹੇ ਹਾਂ ।

## EXTENSION OF TIME OF THE SITTING

**ਸ੍ਰੀ ਸਪੀਕਰ:** ਜੇ ਹਾਊਸ ਦੀ ਮਰਜ਼ੀ ਹੋਵੇ ਤਾਂ ਹਾਊਸ ਦਾ ਸਮਾਂ 5 ਮਿੰਟ ਹੋਰ ਵਧਾ ਲਿਆ ਜਾਵੇ ?

(ਆਵਾਜ਼ਾਂ : ਹਾਂ ਜੀ, ਹਾਂ ਜੀ। )

ਹਾਊਸ ਦਾ ਸਮਾਂ 5 ਮਿੰਟ ਹੋਰ ਵਧਾਇਆ ਜਾਂਦਾ ਹੈ।

---

## DISCUSSION AND VOTING ON DEMANDS FOR GRANTS RELATING TO THE BUDGET ESTIMATES FOR THE YEAR 1994-95 (*Resumption*)

ਸਿਹਤ ਅਤੇ ਪਰਿਵਾਰ ਭਲਾਈ ਮੰਤਰੀ : ਸਪੀਕਰ ਸਾਹਿਬ, ਮੈਂ ਕੈਂਸਰ ਅਤੇ ਏਡਜ਼ ਦੀਆਂ ਬਿਮਾਰੀਆਂ ਬਾਰੇ ਜ਼ਿਕਰ ਕਰ ਰਿਹਾ ਸੀ। ਇਨ੍ਹਾਂ ਬਿਮਾਰੀਆਂ ਉਤੇ ਬਾਹਰਲੇ ਮੁਲਕ ਅਰਬਾਂ ਡਾਲਰਜ਼ ਖਰਚ ਕਰ ਰਹੇ ਹਨ ਅਤੇ ਇਸ ਉਤੇ ਰਿਸਰਚ ਕਰ ਰਹੇ ਹਨ। ਹਾਲਾਂਕਿ ਇਨ੍ਹਾਂ ਬਿਮਾਰੀਆਂ ਦਾ ਹਾਲੇ ਤੱਕ ਇਲਾਜ ਨਹੀਂ ਲਭਿਆ। ਪਹਿਲੇ ਟੀ. ਬੀ. ਇਕ ਖਤਰਨਾਕ ਬਿਮਾਰੀ ਸੀ ਪਰ ਉਸ ਦਾ ਹੁਣ ਇਲਾਜ ਹੋਣਾ ਸ਼ੁਰੂ ਹੋ ਗਿਆ ਹੈ ਅਤੇ ਇਸ ਉਤੇ ਕੰਟਰੋਲ ਕਰ ਲਿਆ ਗਿਆ ਹੈ। ਸਪੀਕਰ ਸਾਹਿਬ, ਤੁਹਾਡੀ ਮਿਹਰਬਾਨੀ ਹੈ। ਇਹ ਜਿਹੜੀਆਂ ਹੈਲਥ ਦੀਆਂ ਡਿਮਾਂਡਜ਼ ਪੇਸ਼ ਕੀਤੀਆਂ ਗਈਆਂ ਹਨ, ਇਨ੍ਹਾਂ ਨੂੰ ਪਾਸ ਕਰ ਦਿੱਤਾ ਜਾਵੇ।

**Mr. Speaker :** Now I put Demands for Grants to the Vote of the House.

### Demand No. 23

**Mr. Speaker :** Question is—

That a sum not exceeding Rs. 48,91,73,000 on Revenue Account be granted to the Governor to defray the charges that will come in course of payment for the year 1994-95, in respect of Rural Development and Panchayats.

*The motion was carried.*

### Demand No. 11

**Mr. Speaker :** Question is—

That a sum not exceeding Rs. 2,32,33,02,000 on Revenue Account be granted to the Governor to defray the charges that will come in course of payment for the year 1994-95, in respect of Health and Family Welfare."

*The motion was carried.*

**Mr. Speaker** The House stands adjourned till 2.00 P. M. on Tuesday, the 9th March, 1994.

*1.41 P. M. | (*The Sabha then *adjourned till 2.00 P. M. on Tuesday, the 29th March, 1994*)

---

9711 PVS—Govt. Press, U.T., Chd.

# Punjab Vidhan Sabha Debates

*29th March, 1994*

**Vol. VII-No. 16**

OFFICIAL REPORT

CONTENTS

*Tuesday, the 29th March, 1994*

| | Page |
|---|---|
| Postponed Starred Questions and Answers .. | (16)1 |
| Starred Questions and Answers .. | (16)11 |
| Unstarred Questions and Answers .. | (16)32 |
| Walk-Out .. | (16)39 |

Punjab Vidhan Sabha Secretariat, Chandigarh.

Price : Rs.

Presentation of Reports of the Committees .. (16)39

Discussion and Voting on Demands for Grants relating to the Budget Estimates for the year 1994-95 .. (16)41

Extension of Time of the Sitting .. (16)103

Discussion and Voting on Demands for Grants relating to the Budget Estimates for the year 1994-95 (*Resumption*) .. (16)104

Appendix .. (i)

# PUNJAB VIDHAN SABHA

*Tuesday, the 29th March, 1994*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 2.00 P.M. Mr. Speaker (Shri Harnam Das Johar) in the Chair.*

---

## POSTPONED STARRED QUESTIONS AND ANSWERS

**ਪੋਸਟਪੋਂਡ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ : 1421**

(ਸੰਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

**ਸ੍ਰੀ ਸਪੀਕਰ** : ਅਗਲਾ ਸਵਾਲ, ਸ੍ਰੀਮਤੀ ਵਿਮਲਾ ਡਾਂਗ ਵੱਲੋਂ ਅਥਾਰਿਟੀ ਆਈ ਹੈ। ਹਾਂ ਜੀ, ਅਰਸ਼ੀ ਜੀ, ਪੁਟ ਕਰੋ।

**ਬਲਾਕ ਵੇਰਕਾ ਜ਼ਿਲ੍ਹਾ ਅੰਮ੍ਰਿਤਸਰ ਵਿਚ ਦਿਹਾਤੀ ਲਿੰਕ ਸੜਕਾਂ ਨੂੰ ਪੱਕਾ ਕਰਨਾ ਅਤੇ ਮੁਰੰਮਤ ਕਰਨਾ**

***1371. ਸ੍ਰੀਮਤੀ ਵਿਮਲਾ ਡਾਂਗ (ਕਾਮਰੇਡ ਹਰਦੇਵ ਅਰਸ਼ੀ ਵੱਲੋਂ ਪੇਸ਼ ਕੀਤਾ ਗਿਆ)** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਵੇਰਕਾ, ਜ਼ਿਲ੍ਹਾ ਅੰਮ੍ਰਿਤਸਰ ਵਿਚ ਦਿਹਾਤੀ ਲਿੰਕ ਸੜਕਾਂ ਦਾ ਵੱਖ-ਵੱਖ ਵੇਰਵਾ ਕੀ ਹੈ ਜਿਨ੍ਹਾਂ ਨੂੰ ਸਾਲ 1992-93 ਦੇ ਦੌਰਾਨ ਵੱਖ ਵੱਖ ਪੱਕਾ ਕੀਤਾ ਗਿਆ ਅਤੇ ਜਿਨ੍ਹਾਂ ਦੀ ਮੁਰੰਮਤ ਕੀਤੀ ਗਈ ?

**Sardar Beant Singh** : The following roads were metalled/repaired during 1992-93 :—

**Link Roads Metalled.**

| | | |
|---|---|---|
| 1. | Ghannupur Kale By-Pass near Dera Baba Darshan Singh | 1 Km. portion |

**Link roads repaired.**

| | | |
|---|---|---|
| 1. | Amritsar Ranian road to Kherabad .. | 2.80 Km. |
| 2. | Kherabad-Hadala road to Gaunsabad via Dhaul Kalan .. | 2.21 Km. |
| 3. | G. T. Road-Daburji to Gurdwara Bhai Manj Sahib .. | 1.38 Km. |
| 4. | Amritsar Mehta road to Vallah (18 wide) .. | 0.89 Km. |
| 5. | Amritsar-Pathankot Road-Tung Pain to Tung Urban .. | 2.10 Km. |
| 6. | Chheharta-Dhand Bir Road to Basarke Bhaini .. | 0.34 Km. |
| 7. | Ghannupur Kale to By Pass near Dera Baba Darshan Singh .. | 1.14 Km. portion |
| | Total .. | 10.86 |

[Cheif Minister]

Ghannupur Kale to By-pass road was very badly damaged as a result of which 1 Km. had to be reconstructed by raising and then pre-mix Carpet was laid on entire length of 2.14 Km.

**ਕਾਮਰੇਡ ਹਰਦੇਵ ਅਰਸ਼ੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜੋ ਉੱਤਰ ਦਿੱਤਾ ਹੈ ਉਹ ਬਲਾਕ ਦੇ ਤੌਰ ਤੇ ਤਾਂ ਠੀਕ ਹੈ ਕਿ ਵੇਰਕਾ ਬਲਾਕ ਵਿਚ 1992-93 ਵਿਚ ਇਹ ਸੜਕਾਂ ਰਿਪੇਅਰ ਕੀਤੀਆਂ ਗਈਆਂ, ਸਪੀਕਰ ਸਾਹਿਬ, ਜਿਹੜੀ ਛੇਹਰਟਾ ਕਾਂਸਟੀਚੂਐਂਸੀ ਹੈ, ਉਸ ਦੇ ਵੀ ਕਿੰਨੇ ਹੀ ਪਿੰਡ ਵੇਰਕਾ ਬਲਾਕ ਵਿਚ ਪੈਂਦੇ ਹਨ। ਕੀ ਮੁੱਖ ਮੰਤਰੀ ਜੀ ਦੱਸਣਗੇ ਕਿ ਛੇਹਰਟਾ ਕਾਂਸਟੀਚੂਐਂਸੀ ਦੇ ਉਹ ਪਿੰਡ ਜਿਹੜੇ ਵੇਰਕਾ ਬਲਾਕ ਵਿਚ ਪੈਂਦੇ ਹਨ ਅਤੇ ਛੇਹਰਟਾ ਨਾਲ ਤਾਅਲੁੱਕ ਰੱਖਦੇ ਹਨ, ਉਨ੍ਹਾਂ ਵਿਚੋਂ ਕਿਸੇ ਪਿੰਡ ਦੀ ਲਿੰਕ ਰੋਡ ਦੀ ਰਿਪੇਅਰ ਕਰਾਈ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਬੜੀ ਤਫਸੀਲ ਨਾਲ ਜਵਾਬ ਦਿੱਤਾ ਹੈ ਕਿ ਛੇਹਰਟਾ ਤੋਂ ਜੋ ਸੜਕਾਂ ਪੈਂਦੀਆਂ ਹਨ, ਉਹ ਵੀ ਦਸੀਆਂ ਹਨ। ਬਾਕੀ ਜੇ ਕਿਸੇ ਹੋਰ ਸੜਕ ਦੀ ਮੁਰੰਮਤ ਦੀ ਜ਼ਰੂਰਤ ਹੈ, ਤਾਂ ਦਸ ਦੇਣ।

---

## ਰਾਜ ਵਿਚ ਰੈਜ਼ੀਡੈਂਟ ਡਾਕਟਰਾਂ ਦੀਆਂ ਤਨਖਾਹਾਂ ਵਿਚ ਸੋਧ ਕਰਨਾ

*1372. (1) **ਸ਼੍ਰੀਮਤੀ ਵਿਮਲਾ ਡਾਂਗ**
(2) **ਕਾਮਰੇਡ ਹਰਦੇਵ ਅਰਸ਼ੀ**
} : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਰਾਜ ਵਿਚ ਰੈਜ਼ੀਡੈਂਟ ਡਾਕਟਰਾਂ ਦੀ ਸੇਵਾ ਅਵਧੀ ਕਿੰਨੀ ਹੁੰਦੀ ਹੈ ਅਤੇ ਇਸ ਵੇਲੇ ਉਨ੍ਹਾਂ ਦਿੱਤੀਆਂ ਜਾਂਦੀਆ ਤਨਖਾਹਾਂ ਦੇ ਵੇਰਵੇ ਕੀ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਤਨਖਾਹਾਂ ਨੂੰ ਵਧਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**Doctor Kewal Krishan (Finance Minister) :** (a) The tenure of resident doctors in the State is of 3 years. Out of the total seats, 25 percent are allocated to the Central quota. Out of the remaining seats, 60 percent are being filled up from amongst PCMS/PCDS and they are getting full pay. The remaining 40 percent are fresh graduates. The details of stipend being given to 40 percent fresh graduates and Central Quota doctors are given below :—

| | |
|---|---|
| 1st Year residents | Rs. 2400/- per month |
| 2nd Year residents | Rs. 2475/- per month |
| 3rd year residents | Rs. 2550/- per month. |

(b) The revision of rates of stipend of residents who are fresh graduates is under consideration of the Government.

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਖਜ਼ਾਨਾ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਤਿੰਨ ਕੈਟੇਗਰੀਆਂ ਹਨ, ਰੈਜ਼ੀਡੈਂਟ ਡਾਕਟਰਾਂ ਦੀਆਂ, ਉਨ੍ਹਾਂ ਮੁਤੱਲਕ ਇਹ ਗੱਲ ਠੀਕ ਹੈ ਕਿ ਜਿਹੜੇ ਪੰਜਾਬ ਦੇ ਰੈਜ਼ੀਡੈਂਟ ਡਾਕਟਰ ਹਨ ਉਨ੍ਹਾਂ ਨੂੰ ਸੈਂਟਰ ਦੇ ਰੈਜ਼ੀ-ਡੈਂਟ ਡਾਕਟਰਾਂ ਦੇ ਮੁਕਾਬਲੇ ਤੇ ਘੱਟ ਤਨਖਾਹ ਗਰੇਡ ਦਿਤੇ ਜਾਂਦੇ ਹਨ ? ਕੀ ਇਹ ਗਲ ਠੀਕ ਹੈ ?

**ਵਿੱਤ ਮੰਤਰੀ** : ਇਹ ਠੀਕ ਹੈ ਜੀ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਦੁਬਾਰਾ ਪੁੱਛਣਾ ਚਾਹੁੰਦਾ ਹਾਂ ਕਿ ਇਹ ਆਪ ਵੀ ਮੰਨਦੇ ਹਨ ਕਿ ਸੇਮ ਕੁਆਲੀਫਿਕੇਸ਼ਨ ਹੈ ਤਾਂ ਫੇਰ ਕੀ ਇਹ ਪੰਜਾਬ ਸਰਕਾਰ ਦੇ ਰੈਜ਼ੀਡੈਂਟ ਡਾਕਟਰਾਂ ਦੇ ਤਨਖਾਹ ਗਰੇਡ ਸੈਂਟਰ ਦੇ ਰੈਜ਼ੀਡੈਂਟ ਡਾਕਟਰਾਂ ਦੇ ਬਰਾਬਰ ਕਰਨ ਵਾਸਤੇ ਗੰਭੀਰਤਾ ਨਾਲ ਵਿਚਾਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਬਜਟ ਸਪੀਚ ਵਿਚ ਇਹ ਅਨਾਊਂਸ ਵੀ ਕੀਤਾ ਸੀ, ਉਸ ਦੇ ਮੁਤਾਬਿਕ ਉਸ ਗਲ ਨੂੰ ਫੇਰ ਰਿਪੀਟ ਕਰਨਾ ਚਾਹਵਾਂਗਾ ਕਿ ਪੰਜਾਬ ਗੌਰਮਿੰਟ ਨੇ ਫਸਟ ਈਯਰ ਦੇ ਰੈਜ਼ੀਡੈਂਟਸ ਲਈ 2400 ਰੁਪਏ ਤੋਂ ਵਧਾਕੇ 3600 ਰੁਪਏ, ਸੈਕਿੰਡ ਈਯਰ ਦੇ ਰੈਜ਼ੀਡੈਂਟਸ ਲਈ 2475 ਤੋਂ ਵਧਾ ਕੇ 3800 ਰੁਪਏ ਅਤੇ ਥਰਡ ਈਯਰ ਦੇ ਰੈਜ਼ੀਡੈਂਟਸ ਲਈ 2550 ਤੋਂ ਵਧਾ ਕੇ 4000 ਰੁਪਏ ਕਰ ਦਿੱਤਾ ਹੈ। ਇਹ ਸਟਾਈਪੈਂਡ ਪਰਾਸਪੈਕਟਿਵਲੀ ਅਗਲੇ ਸਾਲ ਤੋਂ ਮਿਲਣਾ ਸ਼ੁਰੂ ਹੋ ਜਾਵੇਗਾ।

---

## ਖੁਰਾਕ ਅਤੇ ਆਹਾਰ ਮਾਹਿਰਾਂ ਦੀ ਨਿਯੁਕਤੀ

*1632. **ਸ੍ਰੀ ਫਕੀਰ ਚੰਦ ਸ਼ਰਮਾ**: ਕੀ ਡਾਕਟਰੀ ਸਿੱਖਿਆ ਅਤੇ ਖੋਜ ਅਤੇ ਸਰਕਾਰੀ ਮੈਡੀਕਲ ਅਤੇ ਡੈਂਟਲ ਕਾਲਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਮੈਡੀਕਲ ਕਾਲਜ, ਅੰਮ੍ਰਿਤਸਰ ਵਿਚ ਪੀ.ਜੀ.ਆਈ., ਚੰਡੀਗੜ੍ਹ ਅਤੇ ਏ. ਆਈ. ਆਈ. ਐਮ.ਐਸ., ਦਿੱਲੀ ਦੇ ਪੈਟਰਨ ਤੇ ਆਧੁਨਿਕ ਰਸੋਈ ਚਲਾਉਣ ਲਈ ਕੋਈ ਯੋਗਤਾ-ਪ੍ਰਾਪਤ ਖੁਰਾਕ ਅਤੇ ਆਹਾਰ ਮਾਹਿਰਾਂ ਨੂੰ ਨਿਯੁਕਤ ਕੀਤਾ ਗਿਆ ਹੈ ਜਾਂ ਕੀਤਾ ਜਾ ਰਿਹਾ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ;

(ਅ) ਉਕਤ ਰਸੋਈ ਦੀ ਇਮਾਰਤ ਅਤੇ ਸਾਜ਼-ਸਮਾਨ ਦੀ ਖਰੀਦ ਤੇ ਹੁਣ ਤਕ ਕਿੰਨਾ ਖਰਚਾ ਕੀਤਾ ਗਿਆ ਹੈ ?

**Doctor Kewal Krishan (Finance Minister)** : (a) No qualified Food and Nutrition Expert has been appointed by the Government on the pattern of P.G. I.Chandigarh andAIIMS, Delhi.

[Finance Minister]

Some time ago a Food and Nutrition Expert was appointed by the Government, but she did not join her duty. However, a Dietician from Guru Gobind Singh Medical College, Faridkot was transferred to Amritsar on 28th December, 1992 till further orders to supervise the modern kitchen. Now the Government have again appointed a Food and Nutrition Expert on 15th March, 1994

(b) Rs. 28,49,836/- upto February, 1994.

**ਸ੍ਰੀ ਫਕੀਰ ਚੰਦ ਸ਼ਰਮਾ** : ਸਪੀਕਰ ਸਾਹਿਬ, ਜਿਹੜਾ ਪਲਾਂਟ ਬਣਿਆ ਹੋਇਆ ਹੈ, ਇਹ 5-6 ਸਾਲ ਤੋਂ ਬਣਿਆ ਹੋਇਆ ਹੈ। ਇਸ ਤੇ ਕਾਫੀ ਇਨਵੇਸਟਮੈਂਟ ਵੀ ਲੱਗੀ ਹੋਈ ਹੈ। ਜਿਹੜੇ ਉਥੇ ਐਪਲਾਇਸਿਜ਼ ਹਨ, ਉਹ ਵੀ ਮਾਡਰਨ ਹਨ। ਸਾਡੇ ਕੋਲ ਕਾਫੀ ਫੂਡ ਨਿਊਟ੍ਰੀਸ਼ਨ ਦੇ ਐਕਸਪਰਟਸ ਅਵੇਲੇਬਲ ਹਨ। ਹੋਮ ਸਾਇੰਸ ਦੇ ਸਟੂਡੈਂਟਸ ਹਨ ਜਾਂ ਪ੍ਰੋਫੈਸਰ ਹਨ, ਅਸੀਂ ਉਨ੍ਹਾਂ ਦੀਆਂ ਸਰਵਿਸਿਜ਼ ਲੈ ਸਕਦੇ ਹਾਂ। ਇਸ ਤੋਂ ਇਲਾਵਾ ਜਿਹੜਾ ਗੁਲੂਕੋਜ਼ ਦਾ ਪਲਾਂਟ ਹੈ, ਉਸ ਦੇ ਬਾਰੇ ਵੀ ਅਸੀਂ 20-25 ਸਾਲ ਤੋਂ ਸੁਣਦੇ ਆ ਰਹੇ ਹਾਂ ਕਿ ਹੁਣ ਬਣਦਾ ਹੈ, ਹੁਣ ਬਣਦਾ ਹੈ। ਇਹ ਲਾਈਫ ਸੇਵਿੰਗ ਡਿਵਾਈਸਿਜ਼ ਹਨ। ਜਿਹੜੇ ਦੁਕਾਨਦਾਰ ਹਨ, ਉਹ ਕਿਉਂਕਿ ਸਮਝਦੇ ਹਨ ਕਿ ਸਾਡਾ ਗੁਲੂਕੋਜ਼ ਵਿਕਣਾ ਬੰਦ ਹੋ ਜਾਵੇਗਾ, ਇਸ ਕਰਕੇ ਉਹ ਬਣਨ ਨਹੀਂ ਦਿੰਦੇ।

**ਸ੍ਰੀ ਸਪੀਕਰ** : ਤੁਸੀਂ ਸਵਾਲ ਪੁੱਛੋ।

**ਸ੍ਰੀ ਫਕੀਰ ਚੰਦ ਸ਼ਰਮਾ** : ਇਸ ਬਾਰੇ ਮੇਰੀ ਗੱਲ ਵੀ ਮੰਤਰੀ ਜੀ ਨਾਲ ਹੋਈ ਸੀ। ਉਨ੍ਹਾਂ ਨੇ ਦਸਿਆ ਸੀ ਕਿ ਇਹ ਢਾਈ ਲੱਖ ਰੁਪਏ ਨਾਲ ਬਣ ਸਕਦਾ ਹੈ ਅਤੇ ਇਸ ਵਾਸਤੇ ਅਸੀਂ ਪੈਸੇ ਵੀ ਮੰਗੇ ਹੋਏ ਹਨ। ਮੇਰੀ ਬੇਨਤੀ ਹੈ ਕਿ ਅਗਰ ਇਹ ਪੈਸੇ ਮੰਗੇ ਹੋਏ ਹਨ ਤਾਂ ਉਹ ਜਲਦੀ ਤੋਂ ਜਲਦੀ ਦੇ ਦਿੱਤੇ ਜਾਣ ਤਾਂ ਕਿ ਇਹ ਲਾਈਫ ਸੇਵਿੰਗ ਡਿਵਾਈਸਿਜ਼ ਲੋਕਾਂ ਨੂੰ ਅਵੇਲੇਬਲ ਹੋ ਸਕਣ। ਧੰਨਵਾਦ।

**ਸ੍ਰੀ ਸਪੀਕਰ** : ਤੁਸੀਂ ਸਵਾਲ ਤਾਂ ਕੋਈ ਪੁਛਿਆ ਹੀ ਨਹੀਂ। ਅਗਲਾ ਸਵਾਲ।

---

ਪੋਸਟਪੋਨਡ ਨਿਸ਼ਾਨਵਾਲੇ ਪ੍ਰਸ਼ਨ ਨੰ: 1701 ਅਤੇ 1727

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

**ਮਿਲੀਅਨ ਵੈਲੱਜ਼ ਸਕੀਮ ਅਧੀਨ ਫੰਡਾਂ ਦੀ ਐਲੋਕੇਸ਼ਨ**

*1812. **ਸਰਦਾਰ ਈਸ਼ਰ ਸਿੰਘ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1990-91 ਦੌਰਾਨ ਕੇਂਦਰੀ ਸਰਕਾਰ ਦੁਆਰਾ ਮਿਲੀਅਨ ਵੈਲੱਜ਼ ਸਕੀਮ ਅਧੀਨ ਪੰਜਾਬ ਸਰਕਾਰ ਨੂੰ ਕੁੱਲ ਕਿੰਨੀ ਰਕਮ ਦਿੱਤੀ ਗਈ ਅਤੇ ਇਸ ਸਕੀਮ ਸਬੰਧੀ ਫੰਡਾਂ ਦੀ ਜ਼ਿਲ੍ਹੇਵਾਰ ਐਲੋਕੇਸ਼ਨ ਕਿੰਨੀ-ਕਿੰਨੀ ਹੈ ;

(ਅ) ਕੀ ਉਕਤ ਸਕੀਮ ਅਧੀਨ ਜ਼ਿਲ੍ਹਾ ਲੁਧਿਆਣਾ ਨੂੰ ਐਲੋਕੇਟ ਹੋਈ ਰਕਮ ਕਮਜ਼ੋਰ ਵਰਗਾਂ ਲਈ ਖੂਹ ਪੁੱਟਣ ਤੇ ਖਰਚ ਕੀਤੀ ਗਈ ਸੀ; ਜੇਕਰ ਨਹੀਂ ਤਾਂ ਕਿੰਨੀ ਰਕਮ ਅਣਵਰਤੀ ਪਈ ਹੈ ?

**Master Jagir Singh** : (a) The total amount given by the Central Government during 1990–91 for Million Wells Scheme was Rs. 268.10 lac. The district-wise allocation of these funds are as under :—

| | | | |
|---|---|---|---|
| 1. | Gurdaspur | | Rs. 23.26 lacs. |
| 2. | Amritsar | .. | Rs. 33.10 lacs. |
| 3. | Ferozepur | .. | Rs. 18.33 lacs. |
| 4. | Ludhiana | .. | Rs. 23.46 lacs. |
| 5. | Jalandhar | .. | Rs. 30.26 lacs. |
| 6. | Kapurthala | .. | Rs. 8.17 lacs. |
| 7. | Hoshiarpur | .. | Rs. 24.96 lacs. |
| 8. | Ropar | .. | Rs. 11.10 lacs. |
| 9. | Patiala | .. | Rs. 21.86 lacs. |
| 10. | Sangrur | .. | Rs. 22.18 lcas. |
| 11. | Bathinda | .. | Rs. 23.04 lacs. |
| 12. | Faridkot | .. | Rs. 28.39 lacs. |
| | Total : | .. | Rs. 268.10 lacs |

(b) The amount allocated to District Ludhiana was not spent for digging wells for the weaker sections.

Out of this Rs. 12.63 lac was released for levelling of panchayat land and a sum of Rs. 1.20 lac was utilised by Zila Parishad for the construction of houses under Indira Awaas Yojna. A sum of Rs.

[Minister of State for Rural Development and Panchayats]

11.76 lac was transferred to Zila Parishad, Hoshiarpur as per Govt. letter dated 13th March, 1991. Besides this a sum of Rs. 3.76 lac was diverted to other scheme from the total allocation by the District Administration at its own.

**ਸਰਦਾਰ ਈਸ਼ਰ ਸਿੰਘ:** ਸਪੀਕਰ ਸਾਹਿਬ, ਗਰੀਬ ਲੋਕਾਂ ਲਈ ਖੂਹ ਪੁੱਟਣ ਵਾਸਤੇ ਇਹ ਭਾਰਤ ਸਰਕਾਰ ਦੀ ਸਕੀਮ ਸੀ। ਇਸ ਸਕੀਮ ਤਹਿਤ ਪੰਜਾਬ ਸਮੇਤ ਸਾਰੀਆਂ ਸਟੇਟਾਂ ਨੂੰ ਪੈਸੇ ਦਿੱਤੇ ਗਏ। ਲੁਧਿਆਣੇ ਨੂੰ ਵੀ ਪੈਸੇ ਇਸ ਸਕੀਮ ਵਿਚ ਦਿੱਤੇ ਗਏ। ਮੰਤਰੀ ਜੀ ਨੇ ਦਸਿਆ ਹੈ ਕਿ ਲੁਧਿਆਣੇ ਦੀ ਇਹ ਜਿਹੜੀ ਗ੍ਰਾਂਟ ਖੂਹ ਪੁੱਟਣ ਵਾਸਤੇ ਸੀ, ਇਹ ਉਸ ਕੰਮ ਵਾਸਤੇ ਨਹੀਂ ਖਰਚੀ ਗਈ ਇਸ ਦੀ ਬਜਾਏ ਇਹ ਪੈਸਾ ਜ਼ਿਆਦਾਤਰ ਪੰਚਾਇਤਾਂ ਦੀ ਜ਼ਮੀਨ ਦੀ ਲੈਵਲਿੰਗ ਕਰਨ ਵਾਸਤੇ ਖਰਚ ਕਰ ਦਿੱਤ ਗਿਆ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅਜਿਹਾ ਕਿਸ ਦੀ ਮਨਜ਼ੂਰੀ ਨਾਲ ਕੀਤਾ ਗਿਆ ਅਤੇ ਇਸ ਪੈਸੇ ਨੂੰ ਖੂਹ ਲਾਉਣ ਵਾਸਤੇ ਕਿਉਂ ਨਹੀਂ ਖਰਚਿਆ ਗਿਆ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ 268.10 ਲੱਖ ਰੁਪਏ ਦੀ 1970-91 ਦੀ ਸੈਂਟਰਲ ਗੌਰਮਿੰਟ ਦੀ ਇਕ ਸਕੀਮ ਸੀ ਜਿਸ ਵਿੱਚੋਂ 67.3 ਲੱਖ ਰੁਪਏ ਪੰਜਾਬ ਸਰਕਾਰ ਦਾ ਹਿੱਸਾ ਸੀ। ਲੁਧਿਆਣਾ ਜ਼ਿਲ੍ਹੇ ਲਈ 23.46 ਲੱਖ ਰੁਪਏ ਵਿੱਚੋਂ 5.87 ਲੱਖ ਰੁਪਏ ਸਾਡਾ ਪੰਜਾਬ ਸਰਕਾਰ ਦਾ ਹਿੱਸਾ ਸੀ। ਅਫ਼ਸਰਾਂ ਨੇ ਕਿਹਾ ਕਿ ਇਹ ਜਿਹੜੀ ਸਕੀਮ ਹੈ, ਇਸ ਦੇ ਵਿੱਚ ਮਿਨੀਮੱਮ ਗਿਣਤੀ ਲਾਗੂ ਨਹੀਂ ਹੋ ਸਕਦੀ। ਫਿਰ ਇਸ ਦੇ ਬਾਰੇ ਸੈਂਟਰਲ ਗੌਰਮਿੰਟ ਤੋਂ ਦੁਬਾਰਾ ਮਨਜ਼ੂਰੀ ਲਈ। 13 ਮਾਰਚ, 1991 ਨੂੰ ਜ਼ਿਲ੍ਹਾਂ ਪਰੀਸ਼ਦ ਲੁਧਿਆਣਾ, ਜਲੰਧਰ, ਕਪੂਰਥਲਾ ਅਤੇ ਬਠਿੰਡਾ ਨੂੰ ਪੈਸੇ ਵਾਪਸ ਕਰ ਦਿੱਤੇ ਔਰ ਪੈਂਡ ਦੀ ਜ਼ਮੀਨ ਦੀ ਲੈਵਲਿੰਗ ਵਾਸਤੇ 12.63 ਲੱਖ ਰੁਪਏ ਲੱਗੇ ਔਰ ਕੁਝ ਪੈਸੇ ਇੰਦਰਾ ਵਿਕਾਸ ਯੋਜਨਾ ਅਧੀਨ ਗਰੀਬਾਂ ਨੂੰ ਮਕਾਨ ਬਣਾ ਕੇ ਦਿੱਤੇ ਗਏ। ਇਸ ਨੂੰ ਡਾਇਵਰਟ ਕੀਤਾ ਗਿਆ।

**ਸਰਦਾਰ ਈਸ਼ਰ ਸਿੰਘ :** ਮੇਰਾ ਸਵਾਲ ਇਹ ਸੀ ਕਿ ਮਨਜ਼ੂਰੀ ਪੰਜਾਬ ਸਰਕਾਰ ਤੋਂ ਲਈ ਸੀ ਜਾਂ ਭਾਰਤ ਸਰਕਾਰ ਤੋਂ। ਪਹਿਲਾਂ ਇਸ ਦਾ ਜਵਾਬ ਦੇਣ (ਵਿਘਨ) ਉਹ ਡਾਇਵਰੇਸ਼ਨ ਆਫ ਹੇਡ ਸੀ; ਕੀ ਭਾਰਤ ਸਰਕਾਰ ਨੇ ਮਨਜ਼ੂਰੀ ਦਿੱਤੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਭਾਰਤ ਸਰਕਾਰ ਤੋਂ ਲਿਖ ਕੇ ਮਨਜ਼ੂਰੀ ਲਈ, ਕੁਝ ਘਰ ਬਣੇ (ਵਿਘਨ) ਜਿਹੜੇ ਪੈਸੇ ਬਾਕੀ ਰਹਿ ਗਏ ਸੀ ਉਹ ਡਾਇਵਰਟ ਕਰ ਦਿੱਤੇ ਗਏ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਮੈਂ 1992-93 ਵਿੱਚ ਪਲਾਨਿੰਗ ਬੋਰਡ ਲੁਧਿਆਣੇ ਦੇ ਵਿਚ ਵੀ ਇਹ ਸਵਾਲ ਉਠਾਇਆ ਸੀ ਕਿ ਇਹ ਪੈਸੇ ਲੈਂਡ ਲੇਵਲਿੰਗ ਵਾਸਤੇ ਦਿੱਤੇ ਗਏ ਸੀ ਇਸ ਪੈਸੇ ਦੀ ਦੁਰਵਰਤੋਂ ਹੋਈ ਹੈ, ਇਸ ਦਾ ਕੋਈ ਐਸਟੀਮੇਟ ਨਹੀਂ ਬਣਾਇਆ ਗਿਆ । ਮੈਂ ਇਸ ਦੀ ਇਨਕੁਆਇਰੀ ਵਾਸਤੇ ਸੀ.ਐਮ.ਸਾਹਿਬ ਤੋਂ ਵੀ ਦਰਖਾਸਤ ਮਾਰਕ ਕਰਵਾਈ ਸੀ ਕਿ ਚਾਹੇ ਕੋਈ ਵੀ ਸਬੰਧਤ ਅਫ਼ਸਰ ਹੋਣ ਉਨ੍ਹਾਂ ਦੇ ਖਿਲਾਫ ਇਨਕੁਆਇਰੀ ਕਰਵਾਈ ਜਾਵੇ ?

**ਰਾਜ ਮੰਤਰੀ :** ਸਤਿਕਾਰ ਯੋਗ ਸਪੀਕਰ ਸਾਹਿਬ, ਹੁਣ ਇਹ ਸੈਕਿੰਡ ਸਵਾਲ ਆ ਗਿਆ। ਉਥੋਂ ਸ਼ਿਫਟ ਕਰਕੇ ਇਕ ਹੋਰ ਸਵਾਲ ਆ ਗਿਆ। ਮੇਰੇ ਕੋਲ ਇਨਕੁਆਇਰੀ ਰਿਪੋਰਟ ਨਹੀਂ ਆਈ, ਮੈਂ ਇਨਕੁਆਇਰੀ ਕਰਵਾ ਦਿੱਤੀ ਹੈ, ਜਦੋਂ ਵੀ ਰਿਪੋਰਟ ਆ ਜਾਵੇਗੀ ਮੈਂ ਇਨ੍ਹਾਂ ਨੂੰ ਦੱਸ ਦਿਆਂਗਾ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਸਕੀਮ ਥੱਲੇ ਇਹ ਪੈਸਾ ਆਇਆ ਸੀ ਉਸ ਸਕੀਮ ਅਧੀਨ ਇਹ ਪੈਸਾ ਵਰਤਿਆ ਨਹੀਂ ਗਿਆ । ਜਿਹੜਾ ਪੈਸਾ ਕੇਂਦਰੀ ਸਰਕਾਰ ਤੋਂ ਆਇਆ ਸੀ ਕੀ ਉਸ ਨੂੰ ਇਕ ਹੈਡ ਵਿੱਚੋਂ ਕੇਂਦਰੀ ਸਰਕਾਰ ਦੀ ਮਨਜ਼ੂਰੀ ਲੈ ਕੇ ਦੂਸਰੇ ਹੈੱਡ ਦੇ ਵਿੱਚ ਵਰਤਿਆ ਗਿਆ। ਆਇਆ ਉਹ ਮਨਜ਼ੂਰੀ ਆ ਚੁੱਕੀ ਹੈ ਜਾਂ ਨਹੀਂ ? ਇਹ ਕੰਮ ਇਨ੍ਹਾਂ ਦੇ ਵਜੂਦ ਵਿੱਚ ਆਉਣ ਤੋਂ ਪਹਿਲਾਂ ਦਾ ਹੈ।

**ਸ਼੍ਰੀ ਸਪੀਕਰ :** ਇਨ੍ਹਾਂ ਨੇ ਦੱਸਿਆ ਤਾਂ ਹੈ ਕਿ ਮਨਜ਼ੂਰੀ ਲੈ ਲਈ ਗਈ ਹੈ, ਮਨਜ਼ੂਰੀ ਲੈ ਕੇ ਕੀਤਾ ਹੈ।

**ਸ਼੍ਰੀ ਵਿਜੇ ਕੁਮਾਰ ਸਾਥੀ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮਨਜ਼ੂਰੀ ਆਈ ਹੈ ਜਾਂ ਨਹੀਂ ?

**ਸ਼੍ਰੀ ਸਪੀਕਰ :** ਇਨ੍ਹਾਂ ਨੇ ਕਲੀਅਰਲੀ ਦੱਸਿਆ ਹੈ ਕਿ ਮਨਜ਼ੂਰੀ ਲੇ ਲਈ ਹੈ। ਕਿਉਂ ਜੀ ਮੰਤਰੀ ਜੀ, ਇਹੀ ਹੈ?

**ਰਾਜ ਮੰਤਰੀ :** ਹਾਂ ਜੀ। ਸਪੀਕਰ ਸਾਹਿਬ, ਇਨ੍ਹਾਂ ਨੂੰ ਤੁਸੀਂ ਰੋਕਿਆ ਕਰੋ। ਇਹ (ਸ਼੍ਰੀ ਵਿਜੇ ਕੁਮਾਰ ਸਾਥੀ ਜੀ ਵੱਲ ਇਸ਼ਾਰਾ ਕਰਦੇ ਹੋਏ) ਗਲਤ ਗੱਲਾਂ ਕਰਦੇ ਹਨ।

**ਸ਼੍ਰੀ ਸਪੀਕਰ :** ਤੁਹਾਡੇ ਨਾਲ ਇਨ੍ਹਾਂ ਦਾ ਪਿਆਰ ਜ਼ਿਆਦਾ ਹੈ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਜੇ ਸਵਾਲ ਪੁੱਛਣ ਨੂੰ ਇਹ ਗੱਲਤ ਗੱਲਾਂ ਕਹਿੰਦੇ ਹਨ ਤਾਂ ਠੀਕ ਗੱਲਾਂ ਕੀ ਹਨ, ਇਹ ਦੱਸ ਦੇਣ।

**ਸ਼੍ਰੀ ਸਪੀਕਰ :** ਜੇ ਸਵਾਲ ਨਹੀਂ ਪੁੱਛਣਾ ਤਾਂ ਖੜ੍ਹੇ ਹੋਣ ਦੀ ਕੀ ਗੱਲ ਹੈ।

---

**ਜ਼ਬਰਦਸਤੀ ਕਬਜ਼ਿਆਂ ਹੇਠੋਂ ਜ਼ਮੀਨ ਖਾਲੀ ਕਰਵਾਉਣਾ**

*1768. **ਸਰਦਾਰ ਬ੍ਰਿਜ ਭੁਪਿੰਦਰ ਸਿੰਘ ਕੰਗ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਾਲ 1982 ਤੋਂ 1992 ਤੱਕ ਦੇ ਦੌਰਾਨ ਕੁਝ ਖਾੜਕੂਆਂ ਜਾਂ ਉਨ੍ਹਾਂ ਦੇ ਰਿਸ਼ਤੇਦਾਰਾਂ

[ਸਰਦਾਰ ਬ੍ਰਿਜ ਭੁਪਿੰਦਰ ਸਿੰਘ ਕੰਗ]

ਅਤੇ ਦੋਸਤਾਂ ਨੇ ਰਾਜ ਵਿਚ ਬੇਟ ਦੇ ਇਲਾਕਿਆਂ ਵਿਚ ਜ਼ਮੀਨ ਦੇ ਅਸਲੀ ਕਾਸ਼ਤਕਾਰਾਂ ਨੂੰ ਜ਼ਬਰਦਸਤੀ ਬੇਦਖਲ ਕਰ ਦਿੱਤਾ ਸੀ ਅਤੇ ਉਨ੍ਹਾਂ ਦੀ ਜ਼ਮੀਨ ਹੜੱਪ ਲਈ ਸੀ ਅਤੇ ਉਸ ਜ਼ਮੀਨ ਦੀਆਂ ਗਿਰਦਾ-ਵਰੀਆਂ ਆਪਣੇ ਨਾਂ ਕਰਵਾ ਲਈਆਂ ਸਨ; ਜੇਕਰ ਅਜਿਹਾ ਹੋਵੇ, ਤਾਂ ਕੀ ਸਰਕਾਰ ਉਕਤ ਕੇਸਾਂ ਵਿਚ ਜਾਂਚ-ਪੜਤਾਲ ਕਰਵਾਉਣ ਅਤੇ ਉਕ ਤ ਜ਼ਮੀਨਾਂ ਦਾ ਕਬਜ਼ਾ ਅਸਲੀ ਕਾਸ਼ਤਕਾਰਾਂ ਨੂੰ ਮੁੜ ਦਿਵਾਉਣ ਦਾ ਵਿਚਾਰ ਰਖਦੀ ਹੈ?

**Sardar Beant Singh** : Yes Sir.

Only three such cases came to the notice of District Administration Amritsar, the possession of which has already been restored to the original land owners by the District Administration.

**ਸਰਦਾਰ ਬ੍ਰਿਜ ਭੁਪਿੰਦਰ ਸਿੰਘ ਕੰਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਅੰਮ੍ਰਿਤਸਰ ਤੋਂ ਇਲਾਵਾ ਵੀ ਅਜਿਹੇ ਕੇਸ ਹਨ, ਮੈਂ ਅੱਗੇ ਵੀ ਬੇਨਤੀ ਕੀਤੀ ਸੀ ਕੋਟ ਕਾਇਰਾ ਖਾਂ, ਫਿਰੋਜ਼ਪੁਰ ਵਿੱਚ ਅਜਿਹਾ ਹੀ ਵਾਕਿਆ ਹੋਇਆ ਹੈ ਉਨ੍ਹਾਂ ਕੋਲੋਂ ਧੱਕੇ ਨਾਲ ਪੋਜ਼ੇਸ਼ਨ ਲਿਆ ਗਿਆ, ਗਿਰਦਾਵਰੀ ਵੀ ਕਰਵਾ ਲਈ ਗਈ। ਮੈਂ ਸੀ.ਐਮ. ਸਾਹਿਬ ਤੋਂ 25 ਜਨਵਰੀ, 1994 ਨੂੰ ਇਨਕੁਆਇਰੀ ਵਾਸਤੇ ਕਹਿ ਕੇ ਮਾਰਕ ਵੀ ਕਰਵਾਇਆ ਸੀ ਦੋ ਮਹੀਨੇ ਹੋ ਚੁੱਕੇ ਹਨ। ਐਸ.ਡੀ.ਐਮ., ਜ਼ੀਰਾ ਨੇ ਹਾਲੇ ਤੱਕ (ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਸਵਾਲ ਪੁੱਛੋ, ਤੁਸੀਂ ਤਾਂ ਸਾਰਾ ਕੇਸ ਹੀ ਫਾਲੋ ਕਰ ਰਹੇ ਹੋ।

**ਸਰਦਾਰ ਬ੍ਰਿਜ ਭੁਪਿੰਦਰ ਸਿੰਘ ਕੰਗ** : ਅੰਮ੍ਰਿਤਸਰ ਦੇ ਤਿੰਨ ਕੇਸਾਂ ਤੋਂ ਇਲਾਵਾ ਹੋਰ ਵੀ ਕਈ ਕੇਸ ਹਨ। ਜ਼ੀਰਾ ਦੇ ਵਿੱਚ 4-5 ਪਰਿਵਾਰ ਐਸੇ ਹਨ, ਪਿੰਡ ਕੋਟ ਕਾਇਰਾ ਖਾਂ ਵਿੱਚ ਜਿਥੇ ਅਜਿਹਾ ਵਾਕਿਆ ਹੋਇਆ ਹੈ। ਸਾਡੀ ਨਾਲੇਜ ਵਿਚ ਹੈ ਕਿ ਸ੍ਰੀ ਦਰਸ਼ਨ ਸਿੰਘ, ਦੇਵਾ ਸਿੰਘ ਵਗੈਰਾ ਨਾਲ, ਕਪੂਰਥਲਾ ਵਿੱਚ ਸੰਘੇ ਕੇ ਪੱਤੀਵਾਲ ਪਿੰਡਾਂ ਵਿਚ ਅਜਿਹਾ ਹਾਦਸਾ ਹੋਇਆ ਹੈ। 1986 ਵਿੱਚ ਉਥੇ 13 ਫੈਮਿਲੀਜ਼ ਵੀ ਮਾਰੀਆਂ ਗਈਆਂ ਸਨ। ਉਸ ਤੋਂ ਬਾਅਦ ਉਨ੍ਹਾਂ ਨੇ ਉਨ੍ਹਾਂ ਦੀ ਜ਼ਮੀਨ ਨੂੰ ਟੇਕ-ਓਵਰ ਕਰ ਲਿਆ।

**ਸ਼੍ਰੀ ਸਪੀਕਰ** : ਤੁਸੀਂ ਸਵਾਲ ਵੀ ਪੁੱਛੋਗੇ ਕਿ ਸੁਜੇਸਟ ਹੀ ਕਰੀ ਜਾਓਗੇ ?

**ਸਰਦਾਰ ਬ੍ਰਿਜ ਭੁਪਿੰਦਰ ਸਿੰਘ ਕੰਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਹ ਕੋਈ ਹਾਈ ਲੇਵਲ ਦੀ ਇਨਕੁਆਇਰੀ ਕਰਾਉਣਗੇ।

**ਮੁੱਖ ਮੰਤਰੀ** : ਸਪੀਕਰ ਸਹਿਬ, ਇਹ ਗੱਲ ਦਰੁਸਤ ਹੈ ਕਿ ਮਾਨਯੋਗ ਐਮ.ਐਲ.ਏ. ਸਾਹਿਬ ਨੇ ਮੇਰੇ ਨੋਟਿਸ ਵਿੱਚ ਇਹ ਗੱਲ ਲਿਆਂਦੀ ਸੀ। ਅਸੀਂ ਸਾਰੇ ਜ਼ਿਲ੍ਹਿਆਂ ਦੇ ਡੀ.ਸੀ. ਨੂੰ ਚਿੱਠੀਆਂ ਲਿਖੀਆਂ ਸਨ ਕਿ ਇਹੋ ਜਿਹੇ ਕੇਸਿਜ਼ ਮੇਰੇ ਧਿਆਨ ਵਿਚ ਲਿਆਉਣ। ਅੰਮ੍ਰਿਤਸਰ ਦੇ ਡੀ.ਸੀ. ਨੇ 3 ਕੇਸ ਧਿਆਨ ਵਿਚ ਲਿਆਂਦੇ ਹਨ। ਬਾਕੀ ਦੂਸਰੇ ਡੀ.ਸੀਜ਼, ਨੇ ਇਹ ਗੱਲ ਕਹੀ ਕਿ ਉਨ੍ਹਾਂ ਦੀ ਰਿਪੋਰਟ

'ਨਿਲ' ਸਮਝੀ ਜਾਵੇ ਅਤੇ ਉਨ੍ਹਾਂ ਨੇ ਕੋਈ ਅਜਿਹਾ ਕੇਸ ਧਿਆਨ ਵਿਚ ਨਹੀਂ ਲਿਆਂਦਾ।ਮੈਂ ਫਿਰੋਜ਼ਪੁਰ ਅਤੇ ਕਪੂਰਥਲਾ ਦੇ ਡੀ.ਸੀ. ਨੂੰ ਉਚੇਚੇ ਤੌਰ ਤੇ ਇਹ ਪੁੱਛ ਲਵਾਂਗਾ। ਜੇਕਰ ਕਿਸੇ ਦੀ ਵੀ ਜ਼ਮੀਨ ਨਜਾਇਜ਼ ਦੱਬੀ ਹੋਵੇਗੀ, ਖਾਸ ਕਰਕੇ ਟੈਰੋਰਿਸਟ ਦਾ ਸ਼ਿਕਾਰ ਲੋਕਾਂ ਦੀ ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਉਨ੍ਹਾਂ ਲੋਕਾਂ ਦੀ ਜ਼ਮੀਨ ਦਿਵਾਈਏ। ਮੈਂ ਉਨ੍ਹਾਂ ਨੂੰ ਉਚੇਚੇ ਤੌਰ ਤੇ ਪੁੱਛ ਲਵਾਂਗਾ। ਮੈਂਬਰ ਸਾਹਿਬ ਮੈਨੂੰ ਮਿਲ ਲੈਣ। ਮੈਂ ਉਨ੍ਹਾਂ ਨੂੰ ਸਾਰੀ ਗੱਲ ਦੱਸ ਦੇਵਾਂਗਾ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਮੁੱਖ ਮੰਤਰੀ ਜੀ ਨੇ ਭਰੋਸਾ ਦਿਵਾਇਆ ਹੈ ਕਿ ਜਿਨ੍ਹਾਂ ਲੋਕਾਂ ਦੀ ਟੈਰੋਰਿਸਟ ਐਕਟਿਵਿਟੀਜ਼ ਦੇ ਦੌਰਾਨ ਜ਼ਮੀਨ ਲੈ ਲਈ ਗਈ ਸੀ, ਉਨ੍ਹਾਂ ਨੂੰ ਵਾਪਸ ਦਿਲਾਈ ਜਾਵੇਗੀ। ਇਹ ਕਿਹਾ ਹੈ ਕਿ ਅੰਮ੍ਰਿਤਸਰ ਦੇ ਡੀ.ਸੀ. ਨੂੰ ਛੱਡ ਕੇ ਬਾਕੀ ਸਾਰੇ ਡੀ.ਸੀਜ਼., ਨੇ ਰਿਪੋਰਟ 'ਨਿਲ' ਭੇਜੀ ਹੈ। ਮੇਰੀ ਜਾਣਕਾਰੀ ਅਨੁਸਾਰ ਡੀ.ਸੀ. ਸਾਹਿਬਾਨ ਨੇ ਇਸ ਚਿੱਠੀ ਨੂੰ ਫੀਲਡ ਵਿੱਚ ਚੰਗੀ ਤਰ੍ਹਾਂ ਸਰਕੂਲੇਟ ਨਹੀਂ ਕੀਤਾ। ਇਸ ਕਰਕੇ ਹੀ ਰਿਪੋਰਟ 'ਨਿਲ' ਆਈ ਹੈ। ਕੀ ਮੁੱਖ ਮੰਤਰੀ ਸਾਹਿਬ ਇਹ ਭਰੋਸਾ ਦਿਵਾਉਣਗੇ ਕਿ ਇਨ੍ਹਾਂ ਇੰਸਟਰਕਸ਼ਨਾਂ ਨੂੰ ਰੀ-ਇਟਰੇਟ ਕੀਤਾ ਜਾਵੇਗਾ ਅਤੇ ਇਸ ਗੱਲ ਦੀ ਘੋਖ ਕੀਤੀ ਜਾਵੇਗੀ ? ਕੀ ਇਸ ਵਾਸਤੇ ਉਹ ਕੋਈ ਹਾਈ ਪਾਵਰਡ ਕਮੇਟੀ ਬਣਾਉਣਗੇ ਜਿਹੜੀ ਕਿ ਅਜਿਹੇ ਪੋਜ਼ੇਸ਼ਨਾਂ ਨੂੰ ਵਾਪਸ ਕਰਵਾਵੇਗੀ ?

**ਮੁੱਖ ਮੰਤਰੀ** : ਜਿਸ ਕਿਸੇ ਦੇ ਖ਼ਿਲਾਫ ਵੀ ਕੋਈ ਕੁਤਾਹੀ ਨਿਕਲੀ, ਉਸ ਦੇ ਬਰਖ਼ਿਲਾਫ ਐਕਸ਼ਨ ਲਿਆ ਜਾਵੇਗਾ।

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਜ਼ਿਲ੍ਹੇ ਵਿੱਚ ਦੋ ਪਿੰਡ ਹਲਵਾੜਾ ਤੇ ਭੱਠਾ ਤੂੜ ਦੇ ਮੁਜ਼ਾਰਿਆਂ ਨੇ ਮੱਖੂ ਜਾ ਕੇ ਜ਼ਮੀਨ ਅਬਾਦ ਕੀਤੀ। ਉਥੇ ਪੰਜ ਮੁਜ਼ਾਰਿਆਂ ਨੂੰ ਮਾਰ ਵੀ ਦਿੱਤਾ ਗਿਆ। ਪੁਲਿਸ ਨੇ ਉਥੇ ਜਗੀਰਦਾਰ ਦਾ ਕਬਜ਼ਾ ਕਰਵਾ ਦਿੱਤਾ। ਕੀ ਸਰਕਾਰ ਉਨ੍ਹਾਂ ਦੀ ਇਨਕੁਆਇਰੀ ਕਰਵਾਉਣ ਦਾ ਵਚਨ ਦਿੰਦੀ ਹੈ ਅਤੇ ਜਿਹੜੇ ਪੁਲਿਸ ਅਧਿਕਾਰੀ ਜ਼ਿੰਮੇਵਾਰ ਹਨ, ਉਨ੍ਹਾਂ ਦੇ ਖ਼ਿਲਾਫ ਕੋਈ ਐਕਸ਼ਨ ਲਿਆ ਜਾਵੇਗਾ ?

**ਸ਼੍ਰੀ ਸਪੀਕਰ** : ਕੁਝ ਲਿਖ ਕੇ ਦਿਓਗੇ ਤਾਂ ਹੀ ਜਵਾਬ ਆਵੇਗਾ।

**ਮੁੱਖ ਮੰਤਰੀ** : ਮੈਂ ਫਿਰੋਜ਼ਪੁਰ ਦੇ ਡੀ.ਸੀ. ਅਤੇ ਜ਼ੀਰੇ ਦੇ ਐਸ.ਡੀ.ਐਮ. ਕੋਲੋਂ ਪੁੱਛ ਲਵਾਂਗਾ। ਜਿਹੜੀ ਗੱਲ ਪੁਲਿਸ ਅਫਸਰਾਂ ਦੇ ਬਾਰੇ ਕਹੀ ਗਈ ਹੈ, ਉਸ ਬਾਰੇ ਇਹ ਲਿਖ ਕੇ ਦੇ ਦੇਣ ਮੈਂ ਦੇਖ ਲਵਾਂਗਾ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਦੁਆਰਾ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਕੀ ਉਹ ਕੋਈ ਐਸਾ ਵਿਭਾਗ, ਚਾਹੇ ਉਹ ਤਿੰਨ ਮਹੀਨੇ ਵਾਸਤੇ ਹੀ ਹੋਵੇ, ਬਣਾਉਣ ਬਾਰੇ ਵਿਚਾਰ ਰੱਖਦੇ ਹਨ ਕਿਉਂਕਿ ਜਦੋਂ ਡੀ,ਸੀ. ਸਾਹਿਬ ਕੋਲ ਕੇਸ ਜਾਂਦੇ ਹਨ ਤਾਂ ਸਾਰਿਆਂ ਨੂੰ ਪਤਾ ਨਹੀਂ ਲਗਦਾ ? ਅੰਮ੍ਰਿਤਸਰ ਤੇ ਗੁਰਦਾਸਪੁਰ ਵਿੱਚ ਬਹੁਤ ਸਾਰੇ ਅਜਿਹੇ ਕੇਸ ਹਨ। ਮੈਂ

[ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ]

ਪ੍ਰਰਥਨਾ ਕਰਦੀ ਹਾਂ ਕਿ ਕੋਈ ਤਿੰਨ ਮਹੀਨੇ ਦਾ ਟਾਈਮ ਨਿਸ਼ਚਿਤ ਕਰਨਗੇ ਅਤੇ ਕਿਸੇ ਵਿਸ਼ੇਸ਼ ਅਧਿਕਾਰੀ ਨੂੰ ਪੰਜਾਬ ਸਰਕਾਰ, ਵੱਲੋਂ ਨਿਯੁੱਕਤ ਕੀਤਾ ਜਾਵੇਗਾ, ਜਿਸ ਨੂੰ ਅਜਿਹੀਆਂ ਸਾਰੀਆਂ ਸ਼ਿਕਾਇਤਾਂ ਦਿੱਤੀਆਂ ਜਾ ਸਕਣ ਕਿਉਂਕਿ ਡੀ.ਸੀ.ਸਾਰਿਆਂ ਨੂੰ ਨਹੀਂ ਦੱਸ ਸਕਦੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਸਾਡੀ ਐਡਮਨਿਸਟਰੇਸ਼ਨ ਬੜੀ ਤਕੜੀ ਹੈ। ਉਨ੍ਹਾਂ ਨੂੰ ਤਾਂ ਤਿੰਨ ਮਹੀਨੇ ਦਾ ਸਮਾਂ ਮੁਕੱਰਰ ਕੀਤਾ ਜਾ ਸਕਦਾ ਹੈ ਪਰ ਹੋਰ ਕੋਈ ਸੇਪਰੇਟ ਅਫਸਰ ਲਾਉਣ ਦਾ ਸਵਾਲ ਨਹੀਂ ਉਠਦਾ। ਆਖਿਰਕਾਰ ਡੀ.ਸੀ. ਸਾਹਿਬਾਨ ਇਸੇ ਕੰਮ ਵਾਸਤੇ ਹੀ ਤਾਂ ਲਗਾਏ ਗਏ ਹਨ।

— — —

**ਜ਼ਿਲ੍ਹਾ ਫਰੀਦਕੋਟ ਵਿਚ ਸਕੂਲਾਂ ਦੇ ਮੁਖੀਆਂ ਦੇ ਜੀ.ਪੀ.ਫੰਡਾਂ ਦੀਆਂ ਰੁਕੀਆਂ ਹੋਈਆਂ ਰਕਮਾ ਜਾਰੀ ਕਰਨਾ**

*1546. **ਸ਼੍ਰੀ ਵਿਜੇ ਕੁਮਾਰ ਸਾਥੀ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਫਰੀਦਕੋਟ ਵਿਚ ਵੱਖ-ਵੱਖ ਹਾਈ/ਸੀਨੀਅਰ ਸੈਕੰਡਰੀ ਸਕੂਲਾਂ ਦੇ ਮੁੱਖ ਅਧਿਆਪਕਾਂ/ਅਧਿਆਪਕਾਵਾਂ/ਪ੍ਰਿੰਸੀਪਲਾਂ, ਜਿਹੜੇ 31 ਜਨਵਰੀ, 1992 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਰਿਟਾਇਰ ਹੋਏ ਹਨ, ਦੇ ਜੀ.ਪੀ. ਫੰਡਾਂ ਦੀਆਂ ਰੁਕੀਆਂ ਹੋਈਆਂ ਰਕਮਾਂ ਦਾ ਵੇਰਵਾ ਕੀ ਹੈ;

(ਅ) ਉਪਰੋਕਤ ਭਾਗ(ੳ) ਵਿਚ ਵਰਣਿਤ ਕੇਸਾਂ ਵਿਚੋਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਉਕਤ ਰਿਟਾਇਰ ਹੋਏ ਵਿਅਕਤੀਆਂ ਨੂੰ 10 ਪ੍ਰਤੀਸ਼ਤ ਰਕਮ ਵੀ ਨਹੀਂ ਅਦਾ ਕੀਤੀ ਗਈ ਅਤੇ ਉਸ ਦੇ ਕਾਰਨ ਕੀ ਹਨ;

(ੲ) ਕੀ ਉਕਤ ਰੁਕੇ ਹੋਏ ਜੀ.ਪੀ. ਫੰਡਾਂ ਦੀਆਂ/ਰਕਮਾਂ ਦੇ ਅੰਸ਼ਦਾਤਾਵਾਂ ਨੂੰ ਕੋਈ ਵਿਆਜ ਅਦਾ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ :** (ੳ) ਨਹੀਂ ਜੀ।

(ਅ) ਨਹੀਂ ਜੀ।

(ੲ) ਨਹੀਂ ਜੀ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀ ਮਾਨਯੋਗ ਵਿਦਿਆ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਫਰੀਦਕੋਟ ਦੇ ਕੋਈ ਜੀ.ਪੀ. ਫੰਡ ਦੇ ਕੇਸ ਕੋਰਟ ਵਿਚ ਵੀ ਪੈਂਡਿੰਗ ਪਏ ਹਨ ?

**ਮੰਤਰੀ :** ਕੋਰਟ ਵਿੱਚ ਤਾਂ ਨਹੀਂ ਜੀ ਪਰ 2 ਕੇਸ ਸਨ ਉਹ ਕਲੀਅਰ ਹੋ ਕੇ ਹੈਡ-ਕੁਆਟਰ ਤੋਂ ਚਲੇ ਗਏ ਹਨ ਅਤੇ ਪੇਮੈਂਟ ਵੀ ਹੋ ਗਈ ਹੋਵੇਗੀ।

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੀ.ਪੀ. ਫੰਡ ਦੇ ਵਿੱਚ ਜਿਹੜੀ ਰਕਮ ਬਣਦੀ ਹੈ ਟੀਚਰਜ਼ ਦੀ ਉਨ੍ਹਾਂ ਨੂੰ ਲੇਟ ਮਿਲਦੀ ਹੈ, ਸਾਲ ਸਾਲ, ਦੋ-ਦੋ ਸਾਲ ਲੰਘ ਜਾਂਦੇ ਹਨ, ਕੀ ਸਰਕਾਰ ਇਸ ਬਾਰੇ ਕਿ ਜਿੰਨਾਂ ਚਿਰ ਉਨ੍ਹਾਂ ਨੂੰ ਪੈਸੇ ਨਹੀਂ ਨਹੀਂ ਮਿਲਦੇ, ਉਨੇਂ ਸਮੇਂ ਦਾ ਇੰਟਰੈਸਟ ਦੇਣ ਬਾਰੇ ਸੋਚੇਗੀ ?

**ਸ੍ਰੀ ਸਪੀਕਰ :** ਵਿਆਜ ਤਾਂ ਜਦ ਦੇਣਾ ਬਣਦਾ ਹੈ ਜਦੋਂ ਕੇਸ ਸੈਟਲ ਹੋ ਜਾਵੇ।

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਜਦੋਂ ਸੈਟਲ ਹੋ ਗਿਆ ਤਾਂ ਉਸ ਦਾ ਮਤਲਬ ਹੈ ਕਿ ਉਸ ਨੂੰ ਪੈਸਾ ਮਿਲ ਗਿਆ। ਸੈਟਲ ਹੋਣ ਤੋਂ ਬਾਅਦ ਵੀ ਇੰਟਰੈਸਟ ਦੀ ਗੱਲ ਕਰਦੇ ਹੋ ?

**ਮੰਤਰੀ** ਸਪੀਕਰ ਸਾਹਿਬ, ਸਰਕਾਰ ਨੇ ਥੱਲੇ ਹਦਾਇਤਾਂ ਕੀਤੀਆਂ ਹਨ ਕਿ ਜਿਹੜੇ ਵੀ ਕਰਮਚਾਰੀ ਰੀਟਾਇਰ ਹੋਣ ਵਾਲੇ ਹਨ, ਉਹ ਰੀਟਾਇਰਮੈਂਟ ਦੀ ਡੇਟ ਤੋਂ 6 ਮਹੀਨੇ ਪਹਿਲਾਂ ਆਪਣਾ ਕੇਸ ਸਬਮਿਟ ਕਰਨ ਔਰ ਡਰਾਇੰਗ ਐਂਡ ਡਿਸਬਰਸਿੰਗ ਅਫਸਰ ਜਾਂ ਆਪਣੇ ਸੀਨੀਅਰ ਅਫਸਰ ਦੇ ਰਾਹੀਂ ਸਬਮਿਟ ਕਰਨ। ਇਸ ਤਰ੍ਹਾਂ ਜਿਹੜੇ ਕੇਸ ਆਉਂਦੇ ਹਨ ਉਹ ਪ੍ਰੋਸੈਸ ਹੁੰਦੇ ਹਨ। ਕੋਸ਼ਿਸ਼ ਕੀਤੀ ਜਾਂਦੀ ਹੈ ਕਿ 6 ਮਹੀਨੇ ਦੇ ਅੰਦਰ ਅੰਦਰ ਸੈਟਲ ਹੋ ਜਾਣ ਪਰ ਕੁਝ ਕਰਮਚਾਰੀਆਂ ਵਲੋਂ ਹੀ ਕੇਸ ਲੇਟ ਆਉਂਦੇ ਹਨ ਜਾਂ ਇਨ-ਕਮਪਲੀਟ ਹੁੰਦੇ ਹਨ। ਇੰਟਰੈਸਟ ਬਾਰੇ ਮੈਂ ਮਾਨਯੋਗ ਮੈਂਬਰ ਨੂੰ ਦੱਸਦਾ ਹਾਂ ਕਿ ਜਿਸ ਮਹੀਨੇ ਵਿੱਚ ਕੇਸ ਸੈਟਲ ਹੋਵੇ, ਜਿਸ ਤਰ੍ਹਾਂ ਮਾਰਚ ਮਹੀਨੇ ਵਿੱਚ ਜੋ ਕੇਸ ਸੈਟਲ ਹੋਇਆ ਹੈ ਤਾਂ ਉਸ ਨੂੰ 28 ਫਰਵਰੀ ਤੱਕ ਦਾ ਇੰਟਰੈਸਟ ਦੇ ਦਿਤਾ ਗਿਆ ਹੈ।

---

## STARRED QUESTIONS AND ANSWERS

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1969

(ਸਬੰਧਤ ਮਾਨਯੋਗ ਮੈਂਬਰ ਸਾਹਿਬ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀ ਹੋਇਆ।)

---

### ਵਾਟਰ ਹਾਰਵੈਸਟਿੰਗ ਸਟਰੱਕਚਰਜ਼ ਦੀ ਉਸਾਰੀ

*1987. **ਸਰਦਾਰ ਪਰਤਾਪ ਸਿੰਘ ਬਾਜਵਾ :** ਕੀ ਖੇਤੀਬਾੜੀ ਅਤੇ ਵਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲਾਂ 1992-93 ਅਤੇ 1993-94 ਦੇ ਦੌਰਾਨ ਹੁਸ਼ਿਆਰਪੁਰ ਅਤੇ ਰੋਪੜ ਜ਼ਿਲ੍ਹਿਆਂ ਵਿੱਚ ਵੱਖ ਵੱਖ ਕਿੰਨੇ ਕਿੰਨੇ ਵਾਟਰ ਹਾਰਵੈਸਟਿੰਗ ਸਟਰੱਕਚਰਜ਼ ਦੀ ਉਸਾਰੀ ਕੀਤੇ ਜਾਣ ਦੀ ਤਜਵੀਜ਼ ਸੀ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਵਾਟਰ ਹਾਰਵੈਸਿਟਿੰਗ ਸਟਰੱਕਚਰਜ਼ ਵਿੱਚੋਂ ਕਿੰਨੇ ਸਟਰੱਕਚਰਜ਼ ਮੁਕੰਮਲ ਕੀਤੇ ਜਾ ਚੁੱਕੇ ਹਨ ਅਤੇ ਕਿੰਨਾ ਰਕਬਾ ਸਿੰਜਾਈ ਹੇਠ ਲਿਆਂਦਾ ਗਿਆ ਹੈ ਅਤੇ ਕਿਸਾਨਾਂ ਨੂੰ ਕੀ ਲਾਭ ਪ੍ਰਾਪਤ ਹੋਏ ਹਨ?

**ਸਰਦਾਰ ਦਿਲਬਾਗ ਸਿੰਘ ਨਵਾਂਸ਼ਹਿਰ :** (ੳ) ਸਾਲ 1992-93 ਵਿਚ ਹੁਸ਼ਿਆਰਪੁਰ ਜ਼ਿਲ੍ਹੇ ਵਿਚ 3 ਵਾਟਰ ਹਾਰਵੈਸਟਿੰਗ ਸਟਰੱਕਚਰ ਬਣਾਉਣ ਦੀ ਪਰਪੋਜ਼ਲ ਸੀ ਅਤੇ ਹੋਰ 3 ਰੋਪੜ ਜ਼ਿਲ੍ਹੇ

[ਖੇਤੀਬਾੜੀ ਅਤੇ ਵਣ ਮੰਤਰੀ]

ਵਿਚ ਬਣਾਉਣ ਦੀ ਸਕੀਮ ਸੀ। ਸਾਲ 1993-94 ਵਿਚ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਕੋਈ ਵੀ ਵਾਟਰ ਹਾਰਵੈਸਟਿੰਗ ਸਟਰੱਕਚਰ ਬਣਾਉਣ ਦੀ ਸਕੀਮ ਨਹੀਂ ਸੀ। ਰੋਪੜ ਜ਼ਿਲ੍ਹੇ ਵਿਚ ਇਸੇ ਸਾਲ 11 ਵਾਟਰ ਹਰਵੈਸਟਿੰਗ ਸਟਰੱਕਚਰ ਬਣਾਉਣ ਦੀ ਸਕੀਮ ਸੀ।

(ਅ) ਹੁਸ਼ਿਆਰਪੁਰ ਜ਼ਿਲ੍ਹੇ ਵਿਚ 1992-93 ਵਿਚ 3 ਵਾਟਰ ਹਾਰਵੈਸਟਿੰਗ ਸਟਰੱਕਚਰ ਬਣਾਏ ਗਏ ਅਤੇ ਇਨ੍ਹਾਂ ਨਾਲ 532 ਏਕੜ ਕਮਾਂਡ ਏਰੀਏ ਨੂੰ ਸਿੰਚਾਈ ਹੇਠ ਲਿਆਂਦਾ ਗਿਆ। ਰੋਪੜ ਜ਼ਿਲ੍ਹੇ ਵਿਚ 1992-93 ਵਿਚ 3 ਵਾਟਰ ਹਾਰਵੈਸਟਿੰਗ ਸਟਰੱਕਚਰ ਬਣਾਏ ਗਏ ਅਤੇ 337 ਏਕੜ ਕਮਾਂਡ ਏਰੀਏ ਨੂੰ ਸਿੰਚਾਈ ਹੇਠ ਲਿਆਂਦਾ ਗਿਆ।

ਸਾਲ 1993-94 ਵਿਚ ਰੋਪੜ ਜ਼ਿਲ੍ਹੇ ਵਿਚ 11 ਵਾਟਰ ਹਰਵੈਸਟਿੰਗ ਸਟਰੱਕਚਰ ਬਣਾਉਣ ਦੀ ਪਰਪੋਜ਼ਲ ਸੀ, ਜਿਨ੍ਹਾਂ ਵਿਚੋਂ 5 ਵਾਟਰ ਹਾਰਵੈਸਟਿੰਗ ਸਟਰੱਕਚਰਾਂ ਤੇ ਕੰਮ ਮੁਕੰਮਲ ਹੋ ਗਿਆ ਹੈ ਅਤੇ ਇਨ੍ਹਾਂ ਤੋਂ 1270 ਏਕੜ ਕਮਾਂਡ ਏਰੀਏ ਨੂੰ ਸਿੰਚਾਈ ਹੇਠ ਲਿਆਂਦਾ ਗਿਆ। ਇਨ੍ਹਾਂ ਵਾਟਰ ਹਾਰਵੈਸਟਿੰਗ ਸਟਰੱਕਚਰਾਂ ਤੇ ਸਿੰਚਾਈ ਸਹੂਲਤਾਂ ਤੋਂ ਇਲਾਵਾ ਹੜ੍ਹਾਂ ਤੇ ਕੰਟਰੋਲ, ਭੂਮੀ ਖੋਰ ਤੇ ਕੰਟਰੋਲ, ਗਰਾਊਂਡ ਵਾਟਰ ਰੀਚਾਰਜ ਅਤੇ ਪਰਿਆਵਰਣ ਵਿੱਚ ਸੁਧਾਰ ਹੋਇਆ ਹੈ। ਇਸ ਤੋਂ ਇਲਾਵਾ ਇਨ੍ਹਾਂ ਦੇ ਕੈਚਮੈਂਟ ਏਰੀਏ ਵਿਚ ਮਨੁੱਖੀ ਦਖ਼ਲ ਵੀ ਘਟਿਆ।

**ਸਰਦਾਰ ਪਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਐਗਰੀਕਲਚਰਲ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਗੁਰਦਾਸਪੁਰ ਦੇ ਵਿੱਚ ਵੀ ਕੰਡੀ ਏਰੀਆ ਬਹੁਤ ਹੈ, ਕੀ ਜ਼ਿਲ੍ਹਾ ਗੁਰਦਾਸਪੁਰ ਵਿੱਚ ਵੀ ਇਸ ਸਕੀਮ ਅਧੀਨ ਕੋਈ ਬੇਨੀਫਿਟ ਦਿੱਤਾ ਜਾ ਰਿਹਾ ਹੈ?

**ਮੰਤਰੀ** : ਵੈਸੇ ਇਹ ਗੱਲ ਇਨ੍ਹਾਂ ਨੇ ਪੁੱਛੀ ਤਾਂ ਕੋਈ ਨਹੀਂ ਲੇਕਿਨ ਫਿਰ ਵੀ ਅਸੀਂ ਇੱਥੇ ਜਵਾਬ ਦੇ ਦਿੰਦੇ ਹਾਂ। 6 ਜਗ੍ਹਾਂ ਅਸੀਂ ਸਿਲੈਕਟ ਕੀਤੀਆਂ ਸਨ, 2 ਜਗ੍ਹਾ ਬਣਾਏ ਗਏ ਹਨ ਬਾਕੀ ਹੋਰ ਦੇਖਾਂਗੇ ਜਿਥੇ ਵੀ ਬਣਾ ਸਕਦੇ ਹਾਂ। 90 ਸਾਈਟ ਸਿਲੈਕਟ ਕੀਤੇ ਹਨ, ਜਿੱਥੇ ਕਹਿਣਗੇ ਬਣਾ ਦਿਆਂਗੇ।

**ਸਰਦਾਰ ਪਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਐਗਰੀਕਲਚਰਲ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਰੀਗੇਸ਼ਨ ਫੇਸਿਲਟੀ ਤੋਂ ਇਲਾਵਾ ਅਜਿਹ ਛੋਟੇ ਡੈਮ ਬਣਾਉਣ ਨਾਲ ਹੋਰ ਵੀ ਕੋਈ ਫਾਇਦਾ ਹੁੰਦਾ ਹੈ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਇਹ ਸਕੀਮ ਬਹੁਤ ਹੀ ਸਸਤੀ ਔਰ ਅੱਛੀ ਹੈ ਕਿ ਪਹਾੜਾਂ ਵਿੱਚੋਂ ਜਿੱਥੋਂ ਪਾਣੀ ਨਿਕਲਦਾ ਹੈ, ਜਿਸ ਤਰ੍ਹਾਂ ਭਾਖੜਾ ਡੈਮ ਬਣਾਇਆ ਗਿਆ ਹੈ, ਇਸੇ ਤਰ੍ਹਾਂ ਛੋਟੇ ਛੋਟੇ ਡੈਮ ਬਣਾ ਕੇ ਉਨ੍ਹਾਂ ਦੇ ਥੱਲੇ ਮਿੱਟੀ ਦੇ ਬੰਨ੍ਹ ਲਗਾ ਕੇ ਪਾਈਪਾਂ ਦੇ ਰਾਹੀਂ ਪਾਣੀ ਤਲਾਬਾਂ ਤੱਕ ਲਿਜਾਇਆ ਜਾਂਦਾ ਹੈ, ਜਿੱਥੇ ਪਾਣੀ ਸਟੋਰ ਹੁੰਦਾ ਹੈ ਉਸ ਵਿੱਚ ਮੱਛੀਆਂ ਵੀ ਪਾਲੀਆਂ ਜਾਂਦੀਆਂ ਹਨ ਅਤੇ ਇਸ ਦੇ ਨਾਲ ਹਵਾ ਵੀ ਠੀਕ ਹੁੰਦੀ ਹੈ ਔਰ ਇਸ ਦੇ ਨਾਲ ਜੋ ਵਾਤਾਵਰਨ ਹੈ ਉਹ ਵੀ ਠੀਕ ਹੋਵੇਗਾ। ਇਸ ਵਿਚ ਨੁਕਸਾਨ ਵਾਲੀ ਕੋਈ ਗੱਲ ਨਹੀਂ ਹੈ ਔਰ ਸੱਭ ਤੋਂ ਵੱਡੀ ਗੱਲ ਇਹ ਹੈ ਕਿ ਬਾਰਸ਼ਾਂ ਦੇ ਦਿਨਾਂ ਵਿਚ ਫਲੱਡਾਂ ਨਾਲ ਜੋ ਨੁਕਸਾਨ ਹੋ ਜਾਂਦਾ ਹੈ, ਉਸ ਨੂੰ ਵੀ ਠੱਲ੍ਹ ਪਵੇਗੀ।

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ: 2002*

**ਸ੍ਰੀ ਸਪੀਕਰ :** ਸਵਾਲ ਨੰਬਰ 2002 ਦੀ ਐਕਸਟੇਨਸ਼ਨ ਦਿੱਤੀ ਗਈ ਹੈ।

---

**ਆਈ.ਟੀ.ਆਈ. ਬਾਬਾ ਬਕਾਲਾ ਲਈ ਇਮਾਰਤ ਬਣਾਉਣੀ**

*1985. **ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ :** ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਬਾਬਾ ਬਕਾਲਾ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਕੋਈ ਆਈ.ਟੀ.ਆਈ. ਹੈ; ਜੇਕਰ ਅਜਿਹਾ ਹੋਵੇ ਤਾਂ ਉਕਤ ਸੰਸਥਾ ਕਿਸ ਸਾਲ ਖੋਲ੍ਹੀ ਗਈ ਸੀ;

(ਅ) ਕੀ ਉਪ੍ਰੋਕਤ ਭਾਗ (ੳ) ਵਿੱਚ ਵਰਣਿਤ ਸੰਸਥਾ ਦੀ ਆਪਣੀ ਇਮਾਰਤ ਹੈ; ਜੇਕਰ ਨਹੀਂ ਤਾਂ ਉਕਤ ਸੰਸਥਾ ਦੀ ਇਮਾਰਤ ਦੇ ਕਦੋਂ ਤਕ ਉਸਾਰੇ ਜਾਣ ਦੀ ਸੰਭਾਵਨਾ ਹੈ;

(ੲ) ਕੀ ਸਰਕਾਰ ਦੀ ਉਕਤ ਸੰਸਥਾ ਵਿਚ ਕੋਈ ਨਵੇਂ ਟਰੇਡ ਸ਼ੁਰੂ ਕੀਤੇ ਜਾਣ ਦੀ ਤਜਵੀਜ਼ ਹੈ?

**ਸਰਦਾਰਨੀ ਰਾਜਿੰਦਰ ਕੌਰ ਭੱਠਲ :** (ੳ) ਹਾਂ ਜੀ, ਸੰਸਥਾ 1976 ਵਿੱਚ ਖੋਲ੍ਹੀ ਗਈ ਸੀ।

(ਅ) ਨਹੀਂ ਜੀ, ਫੰਡਾਂ ਦੀ ਘਾਟ ਕਾਰਨ ਇਮਾਰਤ ਦੀ ਉਸਾਰੀ ਲਈ ਕੋਈ ਪੱਕਾ ਸਮਾਂ ਨਹੀਂ ਦਿੱਤਾ ਜਾ ਸਕਦਾ।

(ੲ) ਇਸ ਸਮੇਂ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ :** ਸਪੀਕਰ ਸਾਹਿਬ, 18 ਸਾਲ ਹੋ ਗਏ ਹਨ ਪਰ ਆਈ.ਟੀ.ਆਈ. ਖੁੱਲ੍ਹੀ ਨਹੀਂ ਅਤੇ ਬਿਲਡਿੰਗ ਵੀ ਨਹੀਂ ਬਣੀ। ਕੀ ਮੰਤਰੀ ਜੀ ਦੱਸਣਗੇ ਕਿ 1976 ਤੋਂ ਬਾਅਦ ਪੰਜਾਬ ਵਿਚ ਜੋ ਆਈ.ਟੀ.ਆਈ. ਖੋਲ੍ਹੀਆਂ ਗਈਆਂ ਹਨ, ਉਨ੍ਹਾਂ ਦੀਆਂ ਬਿਲਡਿੰਗਜ਼ ਬਣਾਈਆਂ ਗਈਆਂ ਹਨ ?

**ਮੰਤਰੀ :** ਸਪੀਕਰ ਸਾਹਿਬ, ਇਸ ਸਪਲੀਮੈਂਟਰੀ ਦੀ ਰੈਲੇਵੇਂਸੀ ਉਸ ਨਾਲ ਬਣਦੀ ਨਹੀਂ ਹੈ। ਇਸ ਸਬੰਧ ਵਿਚ ਜੇ ਕੁਝ ਜਾਣਨਾ ਚਾਹੁੰਦੇ ਹਨ ਤਾਂ ਉਹ ਮੈਂ ਦੱਸ ਸਕਦੀ ਹਾਂ। ਬਹੁਤ ਸਾਰੀਆਂ ਆਈ.ਟੀ.ਆਈਜ਼. ਖੋਲ੍ਹੀਆਂ ਹਨ ਅਤੇ ਨਵੀਆਂ ਵੀ ਖੋਲ੍ਹੀਆਂ ਹਨ। ਅੱਜ ਵੀ ਸਾਡੀ 8ਵੀਂ ਪਲਾਨ ਵਿਚ ਪਰਪੋਜ਼ਲ ਹੈ ਕਿ 15 ਆਈ.ਟੀ.ਆਈ. ਬਣਾਵਾਂਗੇ। ਕੁੱਝ ਵਰਲਡ ਬੈਂਕ ਵਲੋਂ, ਕੁੱਝ ਡਿਸਟ੍ਰਿਕਟ

---

*For Starred Question No. 2002 and reply thereto, please see PVS Debates, dated 6th April, 1994.

[ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]

ਪਲਾਨ ਵੱਲੋਂ, ਕੋਈ ਸਟੇਟ ਪਲਾਨ ਵੱਲੋਂ ਤੇ ਕਈ ਬਾਰਡਰ ਏਰੀਆ ਵੱਲ। ਸਪੀਕਰ ਸਾਹਿਬ, ਇਨ੍ਹਾਂ ਦੀ ਜਿਹੜੀ ਆਈ.ਟੀ.ਆਈ. ਸੀ, ਉਸ ਦੀ ਲੋੜ ਬਹੁਤ ਸੀ। ਸਾਡੇ ਹੋਰ ਥਾਵਾਂ ਤੋਂ ਵੀ ਐਮ.ਐਲ.ਏ. ਸਾਹਿਬਾਨ ਮਿਲਦੇ ਹਨ, ਪਿੰਡਾਂ ਦੇ ਲੋਕ ਵੀ ਆਫਰ ਕਰਦੇ ਹਨ ਕਿ ਜ਼ਮੀਨ ਦੇ ਦਿੰਦੇ ਹਾਂ ਬਿਲਡਿੰਗ ਦੇ ਦਿੰਦੇ ਹਾਂ, ਆਈ.ਟੀ.ਆਈ. ਚਾਲੂ ਕੀਤੀ ਜਾਵੇ। ਸੋ ਇਸ ਕਰਕੇ ਸੰਨ 1976 ਵਿਚ ਪ੍ਰੈਸ਼ਰ ਪਾ ਕੇ ਆਈ. ਟੀ.ਆਈ. ਖੋਲ੍ਹੀ ਗਈ ਪਰ ਬਿਲਡਿੰਗ ਕੋਈ ਨਹੀਂ ਸੀ। ਗੁਰਦੁਆਰੇ ਵਿਚ ਆਈ.ਟੀ.ਆਈ. ਚਾਲੂ ਕੀਤੀ ਗਈ। 10-12 ਸਾਲ ਹੋ ਗਏ ਹਨ, ਸਥਿਤੀ ਸਾਡੇ ਨੋਟਿਸ ਵਿਚ ਹੈ। ਜਦੋ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਹੋਂਦ ਵਿਚ ਆਈ ਹੈ, ਉਦੋਂ ਤੋਂ ਟੈਕਨੀਕਲ ਐਜੂਕੇਸ਼ਨ ਅਤੇ ਦੂਜੇ ਪੱਧਰਾਂ ਤੇ ਡਿਵੈਲਪਮੈਂਟ ਕੀਤੀ ਗਈ ਡਿਗਰੀ ਕਾਲਜ ਖੋਲ੍ਹੇ ਗਏ ਜਿਹੜੇ ਪਹਿਲਾਂ ਨਹੀਂ ਖੋਲ੍ਹੇ ਗਏ ਸਨ। ਪਲਾਨ ਹੈ ਕਿ ਇੰਨੇ ਹੋਰ ਬਣਾਵਾਂਗੇ। ਇਸ ਆਈ.ਟੀ.ਆਈ. ਬਾਰੇ ਖਾਲੀ ਜ਼ਮੀਨ ਪੰਚਾਇਤ ਨੇ ਦੇ ਦਿੱਤੀ ਹੈ ਅਤੇ ਉਸ ਦੀ ਚਾਰ-ਦੀਵਾਰੀ ਬਣਾਈ ਗਈ ਹੈ। ਇਹ ਸਾਡੇ ਨੋਟਿਸ ਵਿਚ ਹੈ ਅਤੇ ਫੰਡਾਂ ਤੇ ਡਿਪੈਂਡ ਕਰਦ ਹੈ। ਜਦੋਂ ਫੰਡਜ਼ ਮਿਲ ਗਏ ਤਾਂ ਬਣਾ ਦੇਵਾਂਗੇ। ਡਿਸਟ੍ਰਿਕਟ ਪਲਾਨ ਵਿਚੋਂ ਪੈਸਾ ਮਿਲਦਾ ਹੈ। ਇਹ ਆਪਣੇ ਵੱਲੋਂ ਵੀ ਕੋਸ਼ਿਸ਼ ਕਰਨ ਅਤੇ ਪੈਸਾ ਲੈ ਕੇ ਲਾਇਆ ਜਾ ਸਕਦਾ ਹੈ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ :** ਸਪੀਕਰ ਸਾਹਿਬ, ਕੀ ਇਹ ਜਵਾਬ ਠੀਕ ਹੈ ?

**ਸ਼੍ਰੀ ਸਪੀਕਰ :** ਕੀ ਤੁਹਾਡੀ ਤਸੱਲੀ ਹੈ ਕਿ ਨਹੀਂ ?

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ :** ਸਪੀਕਰ ਸਾਹਿਬ, ਮੈਂ ਸਵਾਲ ਪੁਛਿਆ ਸੀ ਕਿ 1976 ਤੋਂ ਜਿਹੜੀਆਂ ਆਈ.ਟੀ.ਆਈ. ਬਣੀਆਂ ਹਨ, ਉਨ੍ਹਾਂ ਦੀਆਂ ਬਿਲਡਿੰਗਜ਼ ਬਣਾ ਦਿੱਤੀਆਂ ਗਈਆਂ ਹਨ ? ਇਨ੍ਹਾਂ ਨੇ ਤਾਂ ਤਕੜਾ ਲੈਕਚਰ ਦੇ ਦਿੱਤਾ ਹੈ। ਮੈਂ ਇਹ ਪੁੱਛਿਆ ਸੀ ਕਿ ਆਈ.ਟੀ. ਆਈ. 1976 ਦੀ ਖੁੱਲ੍ਹੀ ਹੋਈ ਹੈ। ਗਿਆਨੀ ਜ਼ੈਲ ਸਿੰਘ ਜੀ ਨੇ ਗੁਰੂ ਤੇਗ ਬਹਾਦਰ ਜੀ ਦੇ ਨਾਂ ਤੇ ਬਾਬਾ ਬਕਾਲੇ ਵਿਖੇ ਇਹ ਆਈ.ਟੀ.ਆਈ. ਖੋਲ੍ਹੀ ਸੀ ਪਰ ਅਠਾਰਾਂ ਸਾਲ ਹੋ ਗਏ ਹਨ, ਅਜੇ ਵੀ ਕੋਈ ਬਿਲਡਿੰਗ ਦੇਣ ਨੂੰ ਤਿਆਰ ਨਹੀਂ।

ਸ਼੍ਰੀ ਸਪੀਕਰ : ਸਵਾਲ ਪੁੱਛੋ ?

ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ : ਕੀ ਇਹ ਵਿਚਾਰ ਰੱਖਦੇ ਹਨ?

ਸ਼੍ਰੀ ਸਪੀਕਰ : ਵਿਚਾਰ ਦਿਉਗੇ ਤਾਂ ਉਹ ਐਗਜ਼ਾਮਿਨ ਕਰਕੇ ਬਣਾ ਦੇਣਗੇ।

ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ : ਸਪੀਕਰ ਸਾਹਿਬ, ਜਗ੍ਹਾ ਤਾਂ ਦਿੱਤੀ ਹੋਈ ਹੈ।

ਸ਼੍ਰੀ ਸਪੀਕਰ : ਹਾਂ ਜੀ, ਮੰਤਰੀ ਜੀ।

**ਮੰਤਰੀ :** ਸਪੀਕਰ ਸਾਹਿਬ, ਜਿਸ ਤਰ੍ਹਾਂ ਦਾ ਸਵਾਲ ਸੀ, ਮੈਂ ਉਸ ਤਰ੍ਹਾਂ ਦਾ ਜਵਾਬ ਦੇ ਦਿੱਤਾ ਹੈ। ਅੰਮ੍ਰਿਤਸਰ ਜ਼ਿਲ੍ਹੇ ਵਿਚ 12 ਆਈ.ਟੀ.ਆਈਆਂ ਖੋਲ੍ਹੀਆਂ ਹਨ। 2-3 ਜ਼ਿਲ੍ਹੇ ਹੀ ਅਜਿਹੇ ਹਨ ਜਿੱਥੇ ਇੰਨੀ ਵੱਡੀ ਪੱਧਰ ਤੇ ਆਈ.ਟੀ.ਆਈਜ਼. ਖੋਲ੍ਹੀਆਂ ਹਨ। ਬਠਿੰਡੇ ਵਿਚ ਸਿਰਫ ਤਿੰਨ ਹੀ ਆਈ.

ਟੀ. ਆਈਜ਼. ਖੋਲ੍ਹੀਆਂ ਹਨ। ਮੇਰੇ ਕਹਿਣ ਦਾ ਭਾਵ ਇਹ ਹੈ ਕਿ 12 ਸਾਲ ਦਾ ਹਿਸਾਬ-ਕਿਤਾਬ ਉਸ ਵੇਲੇ ਦੀ ਸੰਸਥਾਂ ਨੂੰ ਪਤਾ ਹੋਵੇਗਾ ਕਿ ਇੰਨੀ ਕਾਹਲੀ ਕਿਉਂ ਕੀਤੀ ਜਦ ਕਿ ਉਨ੍ਹਾਂ ਪਾਸ ਬਿਲਡਿੰਗ ਨਹੀਂ ਸੀ ਪੈਸਾ ਨਹੀਂ ਸੀ, ਕੋਈ ਪਰਾਪਰ ਇੰਤਜ਼ਾਮ ਨਹੀਂ ਸੀ ਅਤੇ ਇੰਨੀ ਜਲਦਬਾਜ਼ੀ ਕਿਉਂ ਕੀਤੀ ਗਈ। ਇੰਨ੍ਹਾਂ 12 ਸਾਲਾਂ ਬਾਰੇ ਤੁਹਾਨੂੰ ਪਤਾ ਹੋਵੇਗਾ। ਇਸ ਵੇਲੇ ਮੈਂ ਕਿਹਾ ਹੈ ਕਿ ਬੜਾ ਜ਼ੋਰ ਪਾ ਰਹੇ ਹਾਂ, ਇਸ ਵੱਲ ਤਵੱਜੋ ਦਿੱਤੀ ਹੈ ਕਿ ਅਗਰ ਫੰਡਜ਼ ਮਿਲ ਗਏ ਤਾਂ ਇਸ ਆਈ.ਟੀ.ਆਈ. ਨੂੰ ਸਿਰੇ ਚੜ੍ਹਾਉਣ ਦੀ ਗੱਲ ਕਰਾਂਗੇ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਮੈਂ ਸਪੀਕਰ, ਸਾਹਿਬ ਤੁਹਾਡੇ ਜ਼ਰੀਏ ਬਾਬਾ ਬਕਾਲਾ ਵਿੱਚ ਜਿਹੜੇ ਆਈ.ਟੀ.ਆਈ. ਖੋਲ੍ਹੇ ਗਏ ਸੀ, ਉਨ੍ਹਾਂ ਬਾਰੇ ਪੁੱਛਣਾ ਚਾਹੁੰਦਾ ਹਾਂ, ਅੰਮ੍ਰਿਤਸਰ ਬਾਰੇ ਨਹੀਂ। ਮੈਂ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ ਜਦੋਂ ਉਥੇ ਇਹ ਆਈ.ਟੀ.ਆਈ. ਖੋਲ੍ਹੀ ਗਈ ਸੀ ਤਾਂ ਕੋਈ ਟਰੇਡ ਦਿੱਤੀ ਸੀ ? (ਵਿਘਨ) ਮੈਂ ਟਰੇਡ ਬਾਰੇ ਪੁੱਛਿਆ ਹੈ।

ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ 76 ਆਈ.ਟੀ. ਆਈ. ਖੋਲ੍ਹੇ ਹਨ ਪਰ ਉਥੇ ਕੋਈ ਟਰੇਡ ਨਹੀਂ ਦਿੱਤੀ ਇਸ ਦੇ ਕੀ ਕਾਰਨ ਹਨ?

**ਸ੍ਰੀ ਸਪੀਕਰ** : ਮੰਤਰੀ ਜੀ, ਉਹ ਇਹ ਪੁੱਛਣਾ ਚਾਹੁੰਦੇ ਹਨ ਕਿ ਬਹੁਤ ਸਾਰੀਆਂ ਬਿਲਡਿੰਗਾਂ ਬਣਾਈਆਂ ਗਈਆਂ ਪਰ ਸਾਡੇ ਨਹੀਂ ਬਣਾਈ ਗਈ। ਕੀ ਇਨ੍ਹਾਂ ਦੇ ਬਾਰੇ ਵਿਚਾਰ ਕਰੋਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸਿਆ ਕਿ ਉਸ ਵਿੱਚ ਕਈ ਤਰ੍ਹਾਂ ਦੀਆਂ ਅੜਚਣਾਂ ਆਉਂਦੀਆਂ ਹਨ, ਪਹਿਲਾਂ ਜ਼ਮੀਨ ਨਹੀਂ ਮਿਲਦੀ। ਜੇ ਜ਼ਮੀਨ ਮਿਲ ਜਾਂਦੀ ਹੈ ਤਾਂ ਫਿਰ ਜ਼ਮੀਨ ਦਾ ਕਬਜ਼ਾ ਨਹੀਂ ਮਿਲਦਾ ਅਤੇ ਫਿਰ ਝਗੜੇ ਕਾਰਨ ਉਹ ਕੋਰਟ ਵਿੱਚ ਚਲੇ ਜਾਂਦੇ ਹਨ, ਇਸ ਤਰ੍ਹਾਂ ਕਈ ਕਾਰਨ ਹਨ ਜਿਥੇ ਆਈ.ਟੀ.ਆਈ ਖੋਲ੍ਹੇ। (ਵਿਘਨ)

ਇਨ੍ਹਾਂ ਨੇ ਟਰੇਡ ਬਾਰੇ ਪੁੱਛਿਆ, ਹੈ ਜਦੋਂ ਗੁਰਦਵਾਰੇ ਕੋਲ ਸੀ ਤਾਂ ਤਿੰਨ ਟਰੇਡ ਸੀ। ਉਸ ਤੋਂ ਬਾਅਦ ਕਿਰਾਏ ਤੇ ਇਮਾਰਤ ਲੈ ਕੇ, ਜਿਸ ਦਾ 3600 ਰੁਪਏ ਕਿਰਾਇਆ ਸੀ, 1991-92 ਵਿੱਚ ਚਾਰ ਟਰੇਡ ਹੋਰ ਦਿੱਤੀਆਂ ਗਈਆਂ। ਬਾਕੀ ਇਸ ਵੇਲੇ ਸਾਡੇ ਕੋਲ ਫੰਡਜ਼ ਨਹੀਂ; ਜਿਸ ਵੇਲੇ ਆਉਣਗੇ ਤਾਂ ਪੂਰੀ ਤਰ੍ਹਾਂ ਤਵੱਜੋ ਦਿੱਤੀ ਜਾਵੇਗੀ।

**श्रीमती लक्ष्मी कांता चावला** : अध्यक्ष महोदय के द्वारा मैं मन्त्री महोदय से जानना चाहती हूं कि क्या सरकार की कोई ऐसी नीति है कि जो पैसा सिंचायशी दंगलों और मन्त्रियों की कोठियों पर लगाया जा रहा है, उसे रोक कर स्कूलों' कालजों और आई.टी.आई. संस्थानों की बिल्डिंग बनाने के लिए लगाया जाए ?

**ਸ੍ਰੀ ਸਪੀਕਰ** : ਇਹ ਤਾਂ ਜਨਰਲ ਜਿਹਾ ਕੁਐਸਚਨ ਹੈ। ਨਾਲੇ ਇਨ੍ਹਾਂ ਦੇ ਵਿਚਾਰ ਪੁੱਛਦੇ ਹੋ, ਨਾਲ ਸਰਕਾਰ ਦਾ ਵੀ ਪੁੱਛਦੇ ਹੋ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਮੁੱਖ ਮੰਤਰੀ ਜੀ ਬੈਠੇ ਹਨ, ਉਹ ਦੱਸ ਦੇਣ। ਹੋਰ ਜੋ ਕਿਸਾਨ ਭਵਨ, ਉਦਯੋਗ ਭਵਨ ਜਾਂ ਮੰਤਰੀਆਂ ਦੀਆਂ ਕੋਠੀਆਂ ਬਣਾਈਆਂ ਜਾ ਰਹੀਆਂ ਹਨ, ਮਗਰ ਉਨ੍ਹਾਂ ਬਿਲਡਿੰਗਾਂ.. .. (ਵਿਘਨ)

Mr. Speaker. Please. Next Question.

---

ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1959, 1960, 1941 ਅਤੇ 1942

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ)

---

ਜ਼ਿਲ੍ਹਾ ਕਪੂਰਥਲਾ ਵਿੱਚ ਬੀ.ਐਡ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ

*1679. **ਸਰਦਾਰ ਜਗਤਾਰ ਸਿੰਘ ਮੁਲਤਾਨੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਕਪੂਰਥਲਾ ਵਿੱਚ ਇਸ ਸਮੇਂ ਸਰਕਾਰੀ ਮਿਡਲ/ਹਾਈ/ਸੀਨੀਅਰ ਹਾਇਰ ਸੈਕੰਡਰੀ ਸਕੂਲਾਂ ਵਿਚ ਬੀ.ਐੱਡ ਅਧਿਆਪਕਾਂ ਦੀਆਂ ਵਿਸ਼ਾ-ਵਾਰ ਖਾਲੀ ਪਈਆਂ ਆਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਕਤ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਜ਼ਿਲ੍ਹਾ ਕਪੂਰਥਲਾ ਦੇ ਸਰਕਾਰੀ ਹਾਈ/ਸੀਨੀਅਰ ਸੈਕੰਡਰੀ ਸਕੂਲਾਂ (ਸਮੇਤ ਮਿਡਲ ਸਕੂਲਾਂ) ਵਿਚ ਬੀ.ਐਡ ਅਧਿਆਪਕਾਂ ਦੀਆਂ ਵਿਸ਼ੇਵਾਰ ਇਸ ਵੇਲੇ ਖਾਲੀ ਪਈਆਂ ਆਸਾਮੀਆਂ ਹੇਠ ਲਿਖੇ ਅਨੁਸਾਰ ਹਨ :—

| | | | |
|---|---|---|---|
| 1 | ਸੋਸ਼ਲ ਸਟੱਡੀ | .. | 3 |
| 2 | ਹਿਸਾਬ | .. | 1 |
| 3 | ਹਿੰਦੀ | .. | 32 |
| 4 | ਪੰਜਾਬੀ | .. | 6 |
| 5 | ਸਾਇੰਸ | .. | 2 |
| 6 | ਸੰਗੀਤ | .. | 2 |
| 7 | ਸੰਸਕ੍ਰਿਤ | .. | 5 |
| | ਕੁੱਲ | .. | 51 |

ਜਿੱਥੋਂ ਤੱਕ ਇਹਨਾਂ ਆਸਾਮੀਆਂ ਨੂੰ ਭਰਨ ਲਈ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮਾਂ ਦਾ ਸਬੰਧ ਹੈ ਇਸ ਬਾਰੇ ਦੱਸਿਆਂ ਜਾਂਦਾ ਹੈ ਕਿ ਵਿਭਾਗੀ ਚੋਣ ਕਮੇਟੀਆਂ ਨੇ ਪਿਛੇ ਜਿਹੇ ਸੋਸ਼ਲ ਸਟੱਡੀ, ਹਿਸਾਬ, ਪੰਜਾਬੀ, ਸਾਇੰਸ ਅਤੇ ਹਿੰਦੀ ਦੇ ਵਿਸ਼ਿਆਂ ਦੇ ਯੋਗ ਉਮੀਦਵਾਰਾਂ ਦੇ ਨਾਵਾਂ ਦੀ ਸਿਫਾਰਸ਼ ਕੀਤੀ ਹੈ। ਉਨ੍ਹਾਂ ਨੂੰ ਨਿਯੁਕਤੀ ਪੱਤਰ ਪਹਿਲਾਂ ਹੀ ਜਾਰੀ ਕੀਤੇ ਜਾ ਚੁੱਕੇ ਹਨ। ਇਨ੍ਹਾਂ ਵਿਸ਼ਿਆਂ ਦੀਆਂ ਬਾਕੀ ਬਣਦੀਆਂ ਖਾਲੀ ਆਸਾਮੀਆਂ ਉਨ੍ਹਾਂ ਉਮੀਦਵਾਰਾਂ ਵਿਚੋਂ ਭਰੀਆਂ ਜਾਣਗੀਆਂ, ਜਿਨ੍ਹਾਂ ਨੂੰ ਵਿਭਾਗੀ ਚੋਣ ਕਮੇਟੀਆਂ ਨੇ ਵੇਟਿੰਗ ਲਿਸਟ ਵਿਚ ਰਖਿਆ ਹੈ। ਬੀ.ਐਡ. ਅਧਿਆਪਕਾਂ ਦੇ ਦੂਜੇ ਵਿਸ਼ਿਆਂ ਦੀਆਂ ਖਾਲੀ ਆਸਾਮੀਆਂ ਛੇਤੀ ਹੀ ਭਰ ਦਿੱਤੀਆਂ ਜਾਣਗੀਆਂ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਧੰਨਵਾਦ ਜੀ।

---

**Starred Question No. 1940**

**Mr. Speaker**: Extension has been asked for in respect of Starred Question No. 1940.

---

**ਜ਼ਿਲ੍ਹਾ ਮਾਨਸਾ ਵਿੱਚ ਉਠਾਵੀਂ ਸਿੰਜਾਈ ਸਕੀਮ ਸ਼ੁਰੂ ਕਰਨਾ**

***1993. ਸਰਦਾਰ ਕਿਰਪਾਲ ਸਿੰਘ ਮਾਖਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਜ਼ਿਲ੍ਹਾ ਮਾਨਸਾ ਵਿੱਚ ਉਠਾਵੀਂ ਸਿੰਜਾਈ ਸਕੀਮ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ: ਜੇਕਰ ਹੈ, ਤਾਂ ਉਕਤ ਸਕੀਮ ਤੇ ਕਿੰਨੀ ਰਕਮ ਖਰਚ ਕੀਤੇ ਜਾਣ ਦੀ ਤਜਵੀਜ਼ ਹੈ;

(ਅ) ਉਕਤ ਸਕੀਮ ਦੁਆਰਾ ਕਿੰਨੇ ਰਕਬੇ ਅਤੇ ਕਿਹੜੇ-ਕਿਹੜੇ ਪਿੰਡਾਂ ਨੂੰ ਸਿੰਜਾਈ ਸਹੂਲਤਾਂ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜਗਮੋਹਨ ਸਿੰਘ ਕੰਗ (ਰਾਜ ਮੰਤਰੀ, ਸਿੰਚਾਈ)** : (ੳ) ਹਾਂ ਜੀ। ਇਸ ਸਕੀਮ ਉਪਰ ਲੱਗਭੱਗ 112.00 ਲੱਖ ਰੁਪਏ ਖਰਚ ਆਉਣ ਦੀ ਸੰਭਾਵਨਾ ਹੈ।

(ਅ) ਇਸ ਸਕੀਮ ਰਾਹੀਂ ਪਿੰਡ ਉਲਕ, ਚੂੜੀਆਂ, ਜੌੜਕੀਆਂ, ਮੀਆਂ, ਝੇਰੀਆਂਵਾਲੀ, ਜਗਤਗੜ੍ਹ ਬਾਂਦਰ, ਰਾਏਪੁਰ, ਨਾਗਲਾ ਅਤੇ ਬੁਰਜ ਦੇ 7872 ਏਕੜ ਰਕਬੇ ਨੂੰ ਸਿੰਜਾਈ ਸਹੂਲਤਾਂ ਦਿੱਤੇ ਜਾਣ ਦੀ ਤਜਵੀਜ਼ ਹੈ।

**ਸਰਦਾਰ ਕਿਰਪਾਲ ਸਿੰਘ ਮਾਖਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਿੰਚਾਈ ਸਹੂਲਤਾਂ ਨੂੰ ਮੁੱਖ ਰਖਦੇ ਹੋਏ ਲਿਫਟ ਇਰੀਗੇਸ਼ਨ ਸਕੀਮ ਨੂੰ ਕਦੋਂ ਤੱਕ ਚਾਲੂ ਕਰਨਗੇ? ਇਹ ਕਦੋ ਤੱਕ ਸ਼ੁਰੂ ਕਰਨ ਦਾ ਵਿਚਾਰ ਰਖਦੇ ਹਨ ਜਦੋਂ ਕਿ ਉਸ ਦਾ ਨੀਂਹ ਪੱਥਰ ਰਖੇ ਨੂੰ ਡੇਢ ਸਾਲ ਹੋ ਚੁੱਕਿਆ ਹੈ?

**ਰਾਜ ਮੰਤਰੀ, ਸਿੰਚਾਈ**: ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਸਕੀਮ 1990 ਵਿੱਚ ਤਜਵੀਜ਼ ਹੋਈ ਲੇਕਿਨ ਕੁਝ ਹਾਲਾਤ ਕਾਰਨ ਇਸ ਵੱਲ ਕੋਈ ਖਾਸ ਧਿਆਨ ਨਹੀਂ ਦਿੱਤਾ ਗਿਆ। ਹੁਣ ਮੁੱਖ ਮੰਤਰੀ ਸਾਹਿਬ ਨੇ ਇਸ ਵੱਲ ਧਿਆਨ ਦੇ ਕੇ ਫੌਰਨ ਇਸ ਦੇ ਲਈ ਐਲੋਕੇਸ਼ਨ ਕਰਵਾਈ ਹੈ, ਇਸ ਸਾਲ ਇਹ ਸਕੀਮ ਲਾਗੂ ਕਰਵਾ ਦੇਵਾਂਗੇ।

**ਸਰਦਾਰ ਕਿਰਪਾਲ ਸਿੰਘ ਮਾਖਾ** :--ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਦਾ ਧੰਨਵਾਦੀ ਹਾਂ ਕਿ ਜਿਨ੍ਹਾਂ ਨੇ ਇਹ ਸਕੀਮ ਮਨਜ਼ੂਰ ਕਰਕੇ ਇਸ ਸਾਲ ਲਾਗੂ ਕਰਵਾਉਣੀ ਹੈ।

---

*For Starred Question No. 1940 and reply thereto, please see PVS Debates, dated 6th April, 1994.

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਜਿਵੇਂ ਮੰਤਰੀ ਜੀ ਨੇ ਦੱਸਿਆ ਹੈ ਕਿ ਇਹ ਲਿਫਟ ਇਰੀਗੇਸ਼ਨ ਸਕੀਮ ਚਾਲੂ ਕਰ ਰਹੇ ਹਾਂ, ਇਸੇ ਤਰ੍ਹਾਂ ਦੀ ਲਿਫਟ ਇਰੀਗੇਸ਼ਨ ਸਕੀਮ ਨੰਗਲ ਵਿੱਚ ਪਿੰਡ ਪੱਟੀ ਵਿੱਚ ਬਣਾਈ ਗਈ ਸੀ ਔਰ ਸਤੰਬਰ, 1993 ਵਿੱਚ ਬਿਜਲੀ ਦਾ ਕੁਨੈਕਸ਼ਨ ਵੀ ਮਿਲ ਗਿਆ ਸੀ ਔਰ ਇਕ ਕਰੋੜ 16 ਲੱਖ ਰੁਪਿਆ ਉਸ ਤੇ ਖਰਚਿਆ ਗਿਆ। ਪਰ ਇਕ ਮਹੀਨੇ ਬਾਅਦ ਹੀ ਬਿਜਲੀ ਦਾ ਕੁਨੈਕਸ਼ਨ ਕੱਟਿਆ ਗਿਆ ਇਸ ਵਜ੍ਹਾ ਕਰਕੇ ਕਿ ਸਰਕਾਰ ਨੇ ਜੋ ਪਰੋਜੈਕਟ ਤਿਆਰ ਕੀਤਾ ਸੀ, ਉਸ ਵਿਚ ਕਰਮਚਾਰੀਆਂ ਦੀ ਨਿਯੁਕਤੀ ਲਈ ਫੰਡਜ਼ ਦੀ ਐਲੋਕੇਸ਼ਨ ਨਹੀਂ ਸੀ ਕੀਤੀ ਜਿਸ ਕਰਕੇ ਇਹ ਸਕੀਮ ਬੰਦ ਪਈ ਹੈ। ਕੀ ਜਿਸ ਸਕੀਮ ਤੇ ਇਕ ਕਰੋੜ 16 ਲੱਖ ਰੁਪਿਆ ਖਰਚਿਆ ਗਿਆ ਹੈ, ਉਸ ਨੂੰ ਇਹ ਪੂਰੀ ਤਰ੍ਹਾਂ ਲਾਗੂ ਕਰਨਗੇ ਔਰ ਜਿਨ੍ਹਾਂ ਅਧਿਕਾਰੀਆਂ ਨੇ ਡਰਾਫਟ ਤਿਆਰ ਕੀਤਾ ਸੀ ਔਰ ਕਰਮਾਚਾਰੀਆਂ ਲਈ ਫੰਡਜ਼ ਐਲੋਕੇਟ ਨਹੀਂ ਸੀ ਕੀਤੇ, ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਵੀ ਕਰਨਗੇ?

**ਰਾਜ ਮੰਤਰੀ:** ਸਪੀਕਰ ਸਾਹਿਬ, ਇਸ ਸਕੀਮ ਲਈ ਇਸ ਸਾਲ ਫੰਡਜ਼ ਮੁਹੱਈਆ ਕੀਤੇ ਜਾ ਰਹੇ ਹਨ, ਸਕੀਮ ਜਲਦੀ ਚਾਲੂ ਕੀਤੀ ਜਾਵੇਗੀ ?

**ਸਿਵਿਲ ਹਸਪਤਾਲ ਬਾਬਾ ਬਕਾਲਾ**

*1986. **ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ---

(ੳ) ਸਿਵਿਲ ਹਸਪਤਾਲ, ਬਾਬਾ ਬਕਾਲਾ, ਜ਼ਿਲ੍ਹਾ ਅੰਮ੍ਰਿਤਸਰ ਵਿਚ ਇਨਡੋਰ ਮਰੀਜ਼ਾਂ ਲਈ ਇਸ ਸਮੇਂ ਕਿੰਨੇ ਵਾਰਡ ਅਤੇ ਬਿਸਤਰੇ ਹਨ;

(ਅ) ਉਕਤ ਹਸਪਤਾਲ ਵਿਚ ਡਾਕਟਰਾਂ ਦੀਆਂ ਮਨਜ਼ੂਰ ਸ਼ੁਦਾ ਆਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਇਸ ਸਮੇਂ ਉਥੇ ਲੱਗੇ ਡਾਕਟਰਾਂ ਦੀ ਗਿਣਤੀ ਕਿੰਨੀ ਹੈ ?

**Sardar Harcharan Singh Brar** : (a) Two wards (1 Male & 1 Female) and 50 Beds.

(b) Total No. sanctioned posts of doctors =11
Posted = 9

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਿਵਲ ਹਸਪਤਾਲ, ਬਾਬਾ ਬਕਾਲਾ ਕਿਹੜੇ ਸੰਨ ਵਿੱਚ ਬਣਿਆ ਸੀ ਔਰ ਜਿਹੜੇ ਵਾਰਡ ਇਨ੍ਹਾਂ ਨੇ ਦੋ ਕਹੇ ਹਨ ਕੀ ਉਸ ਦੇ ਲਈ ਮੌਕੇ ਤੇ ਕੋਈ ਬਿਲਡਿੰਗ ਹੈ?

**ਮੰਤਰੀ:** ਸੰਨ ਦਾ ਤਾਂ ਸਪੀਕਰ ਸਾਹਿਬ, ਇਨ੍ਹਾਂ ਨੂੰ ਜ਼ਿਆਦਾ ਪਤਾ ਹੋਵੇਗਾ ਕਿਉਂਕਿ ਇਹ ਉਥੋਂ ਦੇ ਰਹਿਣ ਵਾਲੇ ਹਨ, ਮੈਨੂੰ ਤਾਂ ਸੰਨ ਦਾ ਪਤਾ ਨਹੀਂ ਹੈ। ਉਥੇ 2 ਵਾਰਡ 25-25 ਬੈਡਜ਼ ਦੇ ਹਨ। (ਵਿਘਨ)

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ :** ਮੌਕੇ ਤੇ ਜਿਹੜੇ ਵਾਰਡ ਚਲ ਰਹੇ ਹਨ ਕੀ ਇਹ ਦੱਸਣਗੇ ਕਿ ਉਹ ਕਿਹੜੀ ਬਿਲਡਿੰਗ ਵਿੱਚ ਚਲ ਰਹੇ ਹਨ?(ਵਿਘਨ) ਉਥੇ ਟੈਂਟ ਵਿੱਚ, ਦਰੱਖਤ ਥੱਲੇ ਜਾਂ ਬਿਲਡਿੰਗ ਵਿੱਚ ਜੋ ਮਰੀਜ਼ ਦਾਖਲ ਹਨ, ਉਹ ਰਹਿੰਦੇ ਹਨ ?

**ਇਕ ਆਵਾਜ਼ :** ਬਿਲਡਿੰਗ ਵਿੱਚ ਹੀ ਰਹਿੰਦੇ ਹੋਣਗੇ।

**ਮੰਤਰੀ:** ਬਿਲਡਿੰਗ ਜ਼ਰੂਰ ਹੋਵੇਗੀ ਜੀ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ:** ਮੌਕੇ ਤੇ ਜਾਂ ਕਾਗਜ਼ਾਂ ਵਿੱਚ?

**ਸ੍ਰੀ ਸਪੀਕਰ:** ਇਹ ਤਾਂ ਕਾਗਜ਼ਾਂ ਵਿਚ ਹੀ ਦੱਸ ਸਕਦੇ ਹਨ। (ਹਾਸਾ)

**ਮੰਤਰੀ:** ਸਪੀਕਰ ਸਾਹਿਬ, ਬਿਲਡਿੰਗ ਜ਼ਰੂਰ ਹੋਵੇਗੀ ਅਦਰਵਾਈਜ਼ ਸਿਵਲ ਹਸਪਤਾਲ ਦਾ ਮਤਲਬ ਨਹੀਂ ਰਹਿੰਦਾ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ:** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਠੀਕ ਨਹੀਂ ਆਇਆ ਜੀ। ਉਥੇ ਦੋ ਹਸਪਤਾਲ ਹਨ। ਇਕ ਪ੍ਰਾਇਮਰੀ ਹੈਲਥ ਸੈਂਟਰ ਹੈ ਔਰ ਇਕ ਸਿਵਲ ਹਸਪਤਾਲ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਿਵਲ ਹਸਪਤਾਲ ਜਿਹੜਾ ਇਹ 50 ਬੈਡਜ਼ ਦਾ ਕਹਿੰਦੇ ਹਨ ਕੀ ਉਸ ਦੀ ਬਿਲਡਿੰਗ ਮੌਕੇ ਤੇ ਹੈ ਜਾਂ ਨਹੀਂ ?

**ਸ੍ਰੀ ਸਪੀਕਰ:** ਸ੍ਰੀ ਵੀਰ ਪਵਨ ਕੁਮਾਰ ਜੀ ਮੌਕੇ ਦਾ ਇਨ੍ਹਾਂ ਨੂੰ ਕੀ ਪਤਾ, ਜੋ ਕਾਗਜ਼ਾਂ ਵਿੱਚ ਹੈ ਉਹ ਇਨ੍ਹਾਂ ਨੇ ਤੁਹਾਨੂੰ ਦੱਸ ਦਿਤਾ ਹੈ, ਜਾਂ ਤੁਸੀਂ ਕਹੋ ਕਿ ਉਥੇ ਬਿਲਡਿੰਗ ਨਹੀਂ ਹੈ।

ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ: ਮੈਂ ਕਿਹਾ ਹੈ ਕਿ ਮੌਕੇ ਤੇ ਨਹੀਂ ਹੈ ਜੀ। ਜਿਹੜੀ ਸਿਵਲ ਡਿਸਪੈਂਸਰੀ ਹੈ ਉਸ ਦਾ ਸਿਰਫ ਇਕ ਕਮਰਾ ਹੈ, ਜਿਹੜਾ ਸਿਵਲ ਹਸਪਤਾਲ 50 ਬੈਡਜ਼ ਦਾ ਹੈ ਉਸ ਦੀ ਬਿਲਡਿੰਗ ਹੈ ਨਹੀਂ ।

**ਮੰਤਰੀ:** ਮੈਂ ਦੇਖ ਲਵਾਂਗਾ, ਅਗਰ ਕੋਈ ਕਮੀ ਹੋਈ ਤਾਂ ਪੂਰੀ ਕਰ ਦੇਵਾਂਗੇ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ:** ਕਮੀ ਤਾਂ ਕੀ, ਉਥੇ ਹੈ ਹੀ ਕੁਝ ਨਹੀਂ? ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਬਾਕੀ ਦੀਆਂ 2 ਪੋਸਟਾਂ ਰਹਿ ਗਈਆਂ ਹਨ ਉਹ ਕਿੰਨੇ ਚਿਰ ਵਿਚ ਭਰ ਦੇਣਗੇ ?

**ਮੰਤਰੀ:** ਮੈਂ ਕਿਹਾ ਹੈ ਕਿ 9 ਭਰ ਦਿੱਤੀਆਂ ਹਨ, ਦੋ ਪੋਸਟਾਂ ਖਾਲੀ ਹਨ। (ਵਿਘਨ)

**Mr Speaker :** Next Question.

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ: 1939**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

---

ਟਰਾਂਸਫਾਰਮਰਾਂ ਦੀ ਖਰੀਦ

*1320. **ਕਾਮਰੇਡ ਹਰਦੇਵ ਸਿੰਘ ਅਰਸ਼ੀ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) 1991 ਅਤੇ 1992 ਦੌਰਾਨ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਵੋਲਟੇਜ ਸਮਰੱਥਾਵਾਰ ਕੁੱਲ ਕਿੰਨੇ ਕਿੰਨੇ ਨਵੇਂ ਟਰਾਂਸਫਾਰਮਰ ਖਰੀਦੇ ਗਏ;

(ਅ) ਉਨ੍ਹਾਂ ਫਰਮਾਂ ਦੇ ਨਾਂ ਅਤੇ ਪਤੇ ਕੀ ਕੀ ਹਨ ਜਿਨ੍ਹਾਂ ਪਾਸੋਂ ਉਕਤ ਟਰਾਂਸਫਾਰਮਰ ਖਰੀਦੇ ਗਏ ਸਨ ?

**Sardar Beant Singh :** (a) & (b) Statement is placed on the Table of the House.

## STATEMENT

| Part-A Power Transformers (1991) Voltage Class | Capacity | Qty. | Part-B Name & Address of the firm |
|---|---|---|---|
| 132/66 33 KV | 40/50 MVA 132/66-33 KV | 2 No. | M/s N.G.E.F., Bank of Baroda Building, 5th Floor PB No. 633, 16-Sansad Marg, New Delhi. |
| 66/11 KV | 16/20 MVA 66/11 KV | 4 No. | M/s Crompton Greave s Ltd., Transformer Division Kanju Bhandup, Bombay-400078. |
| | 16/20 MVA, 66/11 KV | 5 No. | M/s Electric Construction & Equipment Co. Ltd., T/F Divn., ECE House No. 28-A, Kasturba Gandhi Marg, New Delhi-110002. |
| | 16/20 MVA 66/11 KV | 4 No. | M/s Apex Electricals (P) Ltd., Padra Road, Samiala (Baroda). |
| | 10/12-5 MVA, 66/11 KV | 3 No. | M/s Apex Electrical (P) Ltd., Padra Road, Samiala (Baroda) |

**(ii) Distribution Transformers**

11000/432 Volts. Capacity and Quantity

| 25 KVA | 63 KVA | 100 KVA | 200 KVA | 300 KVA | 500 KVA | Name & Address of the firm |
|---|---|---|---|---|---|---|
| 624 | 909 | 1952 | 131 | .. | .. | M/s Jay Bee Industries, Malout Road, Bathinda. |
| 1030 | 3909 | 974 | .. | 34 | 12 | M/s Technical Associates (I) Ltd., 79, Arya Samaj Mandir Road, Sangrur-148001. |

| | | | | | | |
|---|---|---|---|---|---|---|
| 124 | 641 | .. | 96 | 20 | .. | M/s Nucon Switchgear Pvt. Ltd., 47-D, Phase-V, Focal Point, Ludhiana. |
| 216 | 468 | .. | 32 | .. | .. | M/s Saraf Electricals Pvt. Ltd., Bathinda Road, Rampuraphul (Distt. Bathinda). |
| .. | 419 | 599 | .. | .. | | M/s P.M. Electronics, B-7, Sector VIII, Noida-2030 201301. |
| .. | .. | 375 | .. | .. | .. | M/s T. A. Transformers Ltd., P. B. No. 2, R.S.M. Nagar 8th KM Faizabad-Lucknow Road, Lucknow. |
| .. | 231 | .. | .. | .. | .. | M/s Mukand & Mukand Transformers Pvt. Ltd., A-5 P.N.B. Building, Industrial Area, Kotkapura. |
| 25 KVA | 63 KVA | 100 KVA | 200 KVA | 300 KVA | 500 KVA | 11 |
| 92 | 809 | .. | .. | .. | .. | M/s Shiv Shakti Electricals, Lakshmi Narain Mandir Building, Model Town, Pathankot. |
| 39 | .. | .. | .. | 10 | .. | M/s East India Udyog Ltd., 145, G.T. Road, Sahibabad, Ghaziabad. |
| .. | 409 | .. | .. | .. | .. | M/s Accurate Transformers Pvt. Ltd., Meerut Road, Opposite Rajnagar Police Chowki, Ghaziabad. |
| .. | 124 | 48 | .. | .. | .. | M/s Amod Transformers Pvt. Ltd., Padra Road, Samiala (Distt. Baroda). |

(ii) 1992 Power Transformers—

| | | | |
|---|---|---|---|
| 132/66 KV | 20/25 MVA 132/66-33 KV | 3 No. | M/s Bharat Bijlee Ltd., P. B.No. 7011, Milap Niketan, 4th Floor, 8-A, Bahadur Shah Zafar Marg, New Delhi. |

[Chief Minister]

| Part-A Distribution Transformers : | | | Part-B Name and address of the Firm |
|---|---|---|---|
| | 40/50 MVA, 132/66 KV | 3 No. | M/s Telk, 1013, Hemkunt Tower, 98, Nehru Place, New Delhi. |
| | 40/50 MVA 132/66 KV | 2 No. | M/s General Electric Co. of India Ltd., No. 617, Sector 17-B, Chandigarh. |
| 132/11 KV | 10/12.5 MVA, 132/11 KV | 4 No. | M/s Apex Electricals (P) Ltd., Baroda. |
| 66/11 KV | 10/10 MVA 66/11 KV | 4 No. | M/s EMCO Transformers Ltd., 4th Floor Nariman House 41/43, Police Court Lane, Fort, Bombay-400001. |
| | 16/20 MVA 66/11 KV | 4 No. | M/s Bharat Bijlee Ltd., New Delhi. |
| | Capacity and quantity 10/12.5 MVA, | 17 No. | M/s General Eectric Co. of India I td., Chandigarh. |
| | 66/11 KV | 5 No. | M/s Apex Electronics, (P) Ltd., Baroda. |
| | 5 No. | 5 No. | M/s Voltas Ltd., 7/1, Asaf Ali Road, PB No. 385, New Delhi-2. |
| | | | M/s Bharat Bijlee Ltd., New Delhi. |

| Voltage Class | 25 KVA | 63 KVA | 100 KVA | 200 KVA | 300 KVA | 500 KVA | |
|---|---|---|---|---|---|---|---|
| 11000/433 Volt | 276 | 475 | 300 | 52 | 25 | .. | M/s Jey Bee Industries, Bathinda. |
| | 478 | 2155 | 1326 | .. | 29 | 15 | M/s Technical Associates (I)L td., Sangrur. |
| | 149 | 709 | 85 | 140 | 17 | .. | M/s Nucon Switchgears (P) Ltd., Ludhiana. |

| | | | | | | |
|---|---|---|---|---|---|---|
| 836 | 100 | 50 | 25 | 10 | .. | M/s Saraf Electricals Pvt. Ltd., Rampuraphul. |
| 819 | 175 | 150 | 25 | .. | .. | M/s P. M. Electronics Pvt. Ltd., B-7, Sector VIII, Noida. |
| 69 | 175 | 150 | 25 | .. | .. | M/s P. M. Electronics, Noida. |
| .. | .. | 169 | .. | .. | .. | M/s T. A. Transformers Ltd., Lucknow. |
| 56 | 38 | 44 | .. | .. | .. | M/s Mukand & Mukand Transformers, Kotkapraa. |
| 120 | 151 | .. | .. | .. | .. | M/s Shiv Shakti Electricals, Pathankot. |
| 89 | .. | .. | .. | .. | .. | M/s East India Udyog Ltd., Ghaziabad. |
| 50 | 75 | .. | .. | .. | .. | M/s Sangrur Industrial Corporation, Sibian Road, Sangrur-148001. |

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਟਰਾਂਸਫਾਰਮਰਜ਼ ਖਰੀਦੇ ਜਾਂਦੇ ਹਨ, ਇਹ ਬਿਜਲੀ ਬੋਰਡ ਵਲੋਂ ਪ੍ਰਾਈਵੇਟ ਫਰਮਾਂ ਤੋਂ ਅਤੇ ਘਟੀਆ ਫਰਮਾਂ ਤੋਂ ਹੀ ਖਰੀਦ ਕੀਤੇ ਜਾਂਦੇ ਹਨ, ਜਿਸ ਕਾਰਨ ਇਹ ਟਰਾਂਸਫਾਰਮਰਜ਼ ਖਰਾਬ ਹੋ ਜਾਂਦੇ ਹਨ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਵਾਸਤੇ ਵੱਡੀਆਂ ਵੱਡੀਆਂ ਅਖਬਾਰਾਂ ਵਿਚ ਟੈਂਡਰ ਕਾਲ ਕੀਤੇ ਜਾਂਦੇ ਹਨ ਔਰ ਉਹ ਟੈਂਡਰ ਉਨ੍ਹਾਂ ਦੇ ਸਾਹਮਣੇ ਖੋਲ੍ਹੇ ਜਾਂਦੇ ਹਨ, ਇਸ ਕਰਕੇ ਕੋਈ ਚਿੰਤਾ ਕਰਨ ਦੀ ਲੋੜ ਨਹੀਂ। ਸਾਰਾ ਕੰਮ ਦਰੁਸਤ ਹੋ ਰਿਹਾ ਹੈ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਸਾਰੀਆਂ ਫਾਰਮੈਲਟੀਜ਼ ਪੂਰੀਆਂ ਕੀਤੀਆਂ ਜਾਂਦੀਆਂ ਹਨ, ਜੇ ਅਜਿਹੀ ਗੱਲ ਹੈ ਤਾਂ ਜਿਹੜਾ ਉੱਤਰ ਦਿੱਤਾ ਗਿਆ ਹੈ, ਉਸ ਵਿਚ ਤਕਰੀਬਨ ਬਹੁਤ ਸਾਰੇ ਟਰਾਂਸਫਾਰਮਰਜ਼ ਖ਼ਰੀਦੇ ਗਏ ਹਨ, ਉਹ ਇਕ ਲਖਨਊ ਦੀ ਫਰਮ ਮੈਸਰਜ਼ ਟੀ.ਏ.ਟਰਾਂਸਫਾਰਮਰਜ਼ ਲਿਮਟਿਡ ਅਤੇ ਦੂਜੀ ਮੈਸਰਜ਼ ਈਸਟ ਇੰਡੀਆ ਉਦਯੋਗ ਲਿਮਟਿਡ ਗਾਜ਼ੀਆਬਾਦ ਹੈ, ਇਨ੍ਹਾਂ ਦੋਨਾਂ ਫਰਮਾਂ ਦੇ ਟਰਾਂਸਫਾਰਮਰਜ਼ ਸਭ ਤੋਂ ਜ਼ਿਆਦਾ ਖਰਾਬ ਹੋਏ ਹਨ ਅਤੇ ਇਸ ਬਾਰੇ ਬਿਜਲੀ ਬੋਰਡ ਨੇ ਇਕ ਕਮੇਟੀ ਬਿਠਾਈ ਜਿਸ ਨੇ ਇਨਕੁਆਇਰੀ ਕਰਕੇ, ਪੜਤਾਲ ਕਰਕੇ ਆਪਣੀ ਰਿਪੋਰਟ ਵੀ ਦਿੱਤੀ ਹੈ, ਜੇ ਕਹੋ ਤਾਂ ਮੈਂ ਸਦਨ ਦੀ ਮੇਜ਼ ਤੇ ਰਖ ਦਿੰਦਾ ਹਾਂ, ਉਨ੍ਹਾਂ ਨੇ ਰਿਪੋਰਟ ਵਿਚ ਲਿਖਿਆ ਹੈ ਕਿ ਉਹ ਸਭ ਤੋਂ ਘਟੀਆ ਕਿਸਮ ਦੇ ਟਰਾਂਸ-ਫਰਮਰਜ਼ ਹਨ। ਐਕਸਪਰਟਸ ਦੀ ਰਾਏ ਹੈ ਕਿ ਇਸ ਦੇ ਕਰਕੇ ਕਰੋੜਾਂ ਰੁਪਏ ਦਾ ਨੁਕਸਾਨ ਹੋਇਆ ਹੈ। ਇਸ ਤਰ੍ਹਾਂ ਦੀਆਂ ਜਿਹੜੀਆਂ ਜ਼ਿੰਮੇਵਾਰ ਫਰਮਾਂ ਹਨ ਉਨ੍ਹਾਂ ਦੇ ਖਿਲਾਫ ਕੀ ਸਰਕਾਰ ਕੋਈ ਸਖਤ ਐਕਸ਼ਨ ਲਵੇਗੀ ਜਾਂ ਲਿਆ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਤਰ੍ਹਾਂ ਦੀ ਇਨਕੁਆਇਰੀ ਚਲਦੀ ਰਹਿੰਦੀ ਹੈ ਔਰ ਇਨਕੁਆਇਰੀ ਤੋਂ ਬਾਅਦ ਐਕਸ਼ਨ ਵੀ ਲਿਆ ਜਾਂਦਾ ਹੈ। ਇਸ ਕੇਸ ਵਿਚ ਵੀ ਇਨਕੁਆਇਰੀ ਹੋ ਰਹੀ ਹੈ ਔਰ ਐਕਸ਼ਨ ਲਿਆ ਜਾਵੇਗਾ ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੁਲਾਈ, 1992 ਵਿੱਚ ਇਸ ਸਬੰਧ ਵਿਚ ਜਿਹੜੀ ਕਮੇਟੀ ਬਿਠਾਈ ਸੀ, ਉਸ ਦੀ ਰਿਪੋਰਟ ਆ ਗਈ ਹੈ ਔਰ ਉਸ ਰਿਪੋਰਟ ਨੂੰ ਹੁਣ ਕੋਈ ਡੇਢ ਸਾਲ ਹੋ ਗਿਆ ਹੈ ਪਰ ਕੋਈ ਐਕਸ਼ਨ ਨਹੀਂ ਹੋਇਆ।

**ਸ੍ਰੀ ਸਪੀਕਰ :** ਉਨ੍ਹਾਂ ਨੇ ਕਿਹਾ ਹੈ ਕਿ ਇਨਕੁਅਇਰੀ ਹੋ ਰਹੀ ਹੈ, ਐਕਸ਼ਨ ਲਿਆ ਜਾਵੇਗਾ।

**ਕਾਮਰੇਡ ਹਰਦੇਵ ਅਰਸ਼ੀ:** ਸਪੀਕਰ ਸਾਹਿਬ, ਡੇਢ ਸਾਲ ਹੋ ਗਿਆ ਹੈ ਜ਼ਿਮੇਵਾਰੀ ਫਿਕਸ ਹੋ ਗਈ ਹੈ, ਪਰ ਕੋਈ ਐਕਸ਼ਨ ਨਹੀਂ ਲਿਆ ਗਿਆ। ਕੀ ਹੁਣ ਸਖਤ ਐਕਸ਼ਨ ਲਿਆ ਜਾਵੇਗਾ?

**ਮੁੱਖ ਮੰਤਰੀ :** ਉਨ੍ਹਾਂ ਦੇ ਬਰਖਿਲਾਫ ਐਕਸ਼ਨ ਹੁੰਦਾ ਹੈ। ਜੇ ਇਨ੍ਹਾਂ ਨੂੰ ਕੋਈ ਸ਼ਕ ਹੈ ਤਾਂ ਇਹ ਮੈਨੂੰ ਮਿਲ ਲੈਣ, ਮੈਂ ਦੱਸ ਦਿਆਂਗਾ ਕਿ ਐਕਸ਼ਨ ਲਿਆ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ:** ਸਪੀਕਰ ਸਾਹਿਬ, ਜਿਹੜੇ ਇਹ ਟਰਾਂਸਫਾਰਮਰਜ਼ ਖਰੀਦੇ ਜਾਂਦੇ ਹਨ, ਇਹ ਸਿਰਫ ਪ੍ਰਾਈਵੇਟ ਫਰਮਾਂ ਤੋਂ ਔਰ ਜਿਹੜੇ ਘਟੀਆ ਟਰਾਂਸਫਾਰਮਰਜ਼ ਬਣਾਉਂਦੇ ਹਨ, ਉਨ੍ਹਾਂ ਤੋਂ ਕਿਉਂ ਖਰੀਦੇ ਜਾਂਦੇ ਹਨ ਜੋ ਸਾਡੀਆਂ ਚੰਗੀਆਂ ਫਰਮਾਂ ਹਨ, ਉਨ੍ਹਾਂ ਤੋਂ ਇਹ ਖਰੀਦ ਕਿਉਂ ਨਹੀਂ ਕੀਤੀ ਜਾਂਦੀ ? ਇਸ ਵਿਚ ਕੀ ਮਜ਼ਬੂਰੀ ਹੈ?

**ਮੁੱਖ ਮੰਤਰੀ :** ਮੈਂ ਇਸ ਦਾ ਜਵਾਬ ਪਹਿਲਾਂ ਹੀ ਦੇ ਦਿੱਤਾ ਹੈ ਕਿ ਇਸ ਵਿਚ ਸਾਡੀ ਕੋਈ ਮਜ਼ਬੂਰੀ ਨਹੀਂ। ਬਕਾਇਦਾ ਟੈਂਡਰ ਕਾਲ ਕੀਤੇ ਜਾਂਦੇ ਹਨ। ਅਗਰ ਕੋਈ ਗਲਤ ਕੰਮ ਹੋਇਆ ਹੈ ਤਾਂ ਇਹ ਮੇਰੇ ਚੈਂਬਰ ਵਿਚ ਦੱਸ ਦੇਣ, ਮੈਂ ਜਵਾਬ ਦੇ ਦਿਆਂਗਾ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ:** ਪੀ.ਸੀ.ਐਸ. ਦਾ ਇਕ ਝਟਕਾ ਅਗੇ ਲਗਿਆ ਹੈ (ਵਿਘਨ)

**ਸ੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਰਿਪੋਰਟ ਵੀ ਆ ਚੁੱਕੀ ਹੈ ਔਰ ਐਕਸ਼ਨ ਹੋ ਰਿਹਾ ਹੈ। ਮੈਂਬਰ ਸਾਹਿਬ ਚੈਂਬਰ ਵਿਚ ਆ ਜਾਣ ਤਾਂ ਦੱਸ ਦੇਣਗੇ! ਇਸ ਵਿਚ ਇਸ ਤਰ੍ਹਾਂ ਲਗਦਾ ਹੈ ਕਿ Some bungling has been done. I think the action proposed or being taken is not a privileged one. The Chief Minister should announce that action whatever action is taken or likely to be taken or not to be taken. Why is it being said that it will be disclosed to the Member and he should come in the Chamber. ਮੈਂ ਤੁਹਾਡੇ ਦੁਆਰਾ ਕਹਿਣਾ ਚਾਹੁੰਦਾ ਹਾਂ ਕਿ ਜੋ ਵੀ ਐਕਸ਼ਨ ਲਿਆ ਗਿਆ ਹੈ, ਉਹ ਹਾਊਸ ਵਿਚ ਦੱਸ ਦੇਣ।

**ਮੁੱਖ ਮੰਤਰੀ :** ਮੈਂ ਕਿਹਾ ਹੈ ਕਿ ਐਕਸ਼ਨ ਲਿਆ ਜਾ ਰਿਹਾ ਹੈ ਔਰ ਜਦੋਂ ਫ਼ਰਮ ਦੇ ਬਰਖਿਲਾਫ ਐਕਸ਼ਨ ਲਵਾਂਗੇ ਉਹ ਹਾਊਸ ਵਿਚ ਦੱਸ ਦੇਵਾਂਗੇ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1992**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਨਵੇਂ ਆਯੁਰਵੈਦਿਕ ਹਸਪਤਾਲ ਖੋਲ੍ਹਣਾ

*1992. **ਸ੍ਰੀ ਸਤਪਾਲ ਗੋਸਾਈਂ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਇਸ ਸਮੇਂ ਜ਼ਿਲ੍ਹਾ ਸਦਰ ਮੁਕਾਮਾਂ ਤੇ ਇਨਡੋਰ ਸਹੂਲਤਾਂ ਨਾਲ ਚਲ ਰਹੇ ਸਰਕਾਰੀ ਆਯੁਰਵੈਦਿਕ ਹਸਪਤਾਲਾਂ ਦੇ ਨਾਂ ਕੀ ਕੀ ਹਨ;

(ਅ) ਉਨ੍ਹਾਂ ਜ਼ਿਲ੍ਹਿਆਂ ਦੇ ਸਾਲਵਾਰ ਨਾਂ ਕੀ ਕੀ ਹਨ ਜਿਥੇ ਅੱਠਵੀਂ ਪੰਜ ਸਾਲਾ ਯੋਜਨਾ (1992-97) ਦੇ ਦੌਰਾਨ ਅਜਿਹੇ ਹਸਪਤਾਲਾਂ ਦੇ ਖੋਲ੍ਹੇ ਜਾਣ ਦਾ ਵਿਚਾਰ ਹੈ;

(ੲ) ਕੀ ਇਹ ਠੀਕ ਹੈ ਕਿ ਉਪਰੋਕਤ ਭਾਗ (ੳ) ਵਿਚ ਵਰਣਿਤ ਹਸਪ-ਤਾਲਾਂ ਵਿਚ ਕੰਮ ਕਰ ਰਹੇ ਅਮਲੇ ਨੂੰ ਇਕ ਸਾਲ ਤੋਂ ਉਨ੍ਹਾਂ ਦੀਆਂ ਤਨਖਾਹਾਂ ਨਹੀਂ ਦਿੱਤੀਆਂ ਗਈਆਂ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਨੂੰ ਤਨਖਾਹਾਂ ਦੇਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**Sardar Harcharan Singh Brar** : (a) The following Government Ayurvedic Hospitals at District Headquarters with in door facilities are functioning in the State :—

(1) 10—bedded Ayurvedic Hospital, Bathinda ;

(2) 10—bedded Ayurvedic Hospital, Ludhiana;

(3) 10—bedded Ayurvedic Hospital, Jalandhar ;

(4) 106—bedded Ayurvedic Hospital, Patiala.

(b) (1) During 1992-93 — (i) Ferozepur ; (ii) Gurdaspur.

(2) During 1993-94 — (i) Kapurthala ; (ii) Hoshiarpur.

(3) From 1994-95 to 1996-97. — Hospitals at Ropar, Sangrur, Faridkot and S. A. S. Nagar (Mohali), were/are proposed to be opened.

(c) Yes, it is partially correct. Only employees working in 10-bedded Government Ayurvedic Hospital, Jalandhar and Ludhiana could not be paid their salaries for the last eight months due to non-clearance from Finance Department. This clearance has only recently been received and the concerned District Ayurvedic and Unani Officers have been directed to disburse the salaries before 31st March, 1994.

**ਸ਼੍ਰੀ ਸਤਪਾਲ ਗੋਸਾਈਂ :** ਸਪੀਕਰ ਸਾਹਿਬ, ਜਿਥੇ ਹਸਪਤਾਲ ਖੋਲ੍ਹਿਆ ਜਾਂਦਾ ਹੈ, ਉਸ ਦਾ ਕਰਾਈਟੇਰੀਆ ਕੀ ਹੈ ਅਤੇ ਕਿਸ ਤਰ੍ਹਾਂ ਖੋਲ੍ਹਦੇ ਹਨ?

**ਸ਼੍ਰੀ ਸਪੀਕਰ :** ਤੁਹਾਡਾ ਸਵਾਲ ਕੁੱਝ ਹੋਰ ਸੀ ਪਰ ਸਪਲੀਮੈਂਟਰੀ ਕੁੱਝ ਹੋਰ ਹੈ, ਤੁਸੀਂ ਸਵਾਲ ਪੁੱਛੋ।

**ਸ਼੍ਰੀ ਸਤਪਾਲ ਗੋਸਾਈਂ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ 2 ਸੈਕੰਡ ਪਹਿਲੇ ਹਾਊਸ ਵਿਚ ਮੈਨੂੰ ਮਿਲਿਆ ਹੈ। ਇਸ ਤੋਂ ਤੁਸੀਂ ਵਿਧਾਨ ਸਭਾ ਦੀ ਕਵਿਕਨੈਂਸ ਵੇਖ ਸਕਦੇ ਹੋ। ਅਗਰ ਜਵਾਬ ਮੈਨੂੰ ਪਹਿਲੇ ਮਿਲ ਜਾਂਦਾ ਤਾਂ ਮੈਂ ਸਵਾਲ ਤਿਆਰ ਕਰ ਲੈਂਦਾ। ਇਸ ਗੱਲ ਉਤੇ ਮੇਰਾ ਪਰੋਟੈਸਟ ਹੈ, ਵਿਧਾਨ ਸਭਾ ਨੂੰ ਕਹੋ ਕਿ ਉਹ ਜਵਾਬ ਜਲਦੀ ਸਪਲਾਈ ਕਰਾਇਆ ਕਰਨ।

**ਸ਼੍ਰੀ ਸਪੀਕਰ :** ਠੀਕ ਹੈ ਜੀ।

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਇਥੇ ਹਾਊਸ ਵਿਚ ਦਸਿਆ ਗਿਆ ਹੈ ਕਿ ਸਾਲ 1992-93 ਵਿਚ ਫਿਰੋਜ਼ਪੁਰ ਅਤੇ ਗੁਰਦਾਸਪੁਰ ਵਿਚ 10 ਬਿਸਤਰਿਆਂ ਵਾਲਾ ਆਯੁਰਵੈਦਿਕ ਹਸਪਤਾਲ ਖੋਲ੍ਹਿਆ ਜਾਵੇਗਾ ਔਰ 1993-94 ਵਿਚ ਕਪੂਰਥਲਾ ਅਤੇ ਹੁਸ਼ਿਆਰਪੁਰ ਵਿਚ 10 ਬਿਸਤਰਿਆਂ ਵਾਲਾ ਆਯੁਰਵੈਦਿਕ ਹਸਪਤਾਲ ਅਤੇ ਸਾਲ 1994-95 ਤੋਂ 1996-97 ਤੱਕ ਰੋਪੜ, ਸੰਗਰੂਰ, ਫਰੀਦਕੋਟ ਅਤੇ ਮੋਹਾਲੀ ਵਿਖੇ ਹਸਪਤਾਲ ਖੋਲ੍ਹਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਕੀ ਮਨਿਸਟਰ ਸਾਹਿਬ ਇਸ ਗੱਲ ਦਾ ਭਰੋਸਾ ਦੇਣਗੇ ਕਿ ਆਯੁਰਵੈਦਿਕ ਹਸਪਤਾਲ ਖੋਲ੍ਹਣ ਵਿਚ ਇਤਨੀ ਡੀਲੇਅ ਕਿਉਂ ਹੋ ਰਹੀ ਹੈ ਜਦ ਕਿ ਸਾਡੀ ਸਰਕਾਰ ਇਸ ਆਯੁਰਵੈਦਿਕ ਸਾਇੰਸ ਨੂੰ ਵਧਾਉਣਾ ਚਾਹੁੰਦੀ ਹੈ। ਕੀ ਇਹ ਇਸ ਨੂੰ ਐਕਸਪੀਡਾਈਟ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਹਸਪਤਾਲ ਚਾਹੇ ਆਯੁਰਵੈਦਿਕ ਦਾ ਹੋਵੇ, ਹੋਮਿਓਪੈਥਿਕ ਦਾ ਹੋਵੇ ਜਾਂ ਐਲੋਪੈਥਿਕ ਦਾ ਹੋਵੇ, ਉਨ੍ਹਾਂ ਨੂੰ ਖੋਲ੍ਹਣ ਦੇ ਲਈ ਪੈਸੇ ਦੀ ਲੋੜ ਹੁੰਦੀ ਹੈ। ਜਿਸ ਤਰ੍ਹਾਂ ਸਾਨੂੰ ਪੈਸੇ ਸਰਕਾਰ ਵਲੋਂ ਮਿਲਦੇ ਰਹਿਣਗੇ ਉਸੇ ਹਿਸਾਬ ਨਾਲ ਅਸੀਂ ਇਹ ਖੋਲ੍ਹਦੇ ਰਹਾਂਗੇ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਪੰਜਾਬ ਵਿਚ ਕੁਝ ਪ੍ਰਾਈਵੇਟ ਆਯੁਰਵੈਦਿਕ ਕਾਲਜ ਹਨ, ਜਿਨ੍ਹਾਂ ਦਾ ਕਾਰੋਬਾਰ ਠੀਕ ਤਰ੍ਹਾਂ ਨਹੀਂ ਚਲ ਰਿਹਾ। ਉਨ੍ਹਾਂ ਕੋਲ ਚੰਗੀਆਂ ਬਿਲਡਿੰਗਜ਼

[ਸ੍ਰੀ ਵਿਜੇ ਕੁਮਾਰ ਸਾਥੀ]
ਹਨ, ਹੋਰ ਸਾਮਾਨ ਹੈ ਪਰ ਉਥੇ ਹੜਤਾਲਾਂ ਚਲ ਰਹੀਆਂ ਹਨ, ਕੀ ਸਰਕਾਰ ਇਸ ਵੱਲ ਧਿਆਨ ਦੇਵੇਗੀ ਔਰ ਸਰਕਾਰ ਆਪਣੇ ਹੱਥਾਂ ਵਿਚ ਲਵੇਗੀ ?

**ਸ੍ਰੀ ਸਪੀਕਰ :** ਸਾਥੀ ਜੀ, ਤੁਸੀਂ ਜਿਹੜੇ ਹਸਪਤਾਲ ਦੀ ਗੱਲ ਕਹਿਣਾ ਚਾਹੁੰਦੇ ਹੋ ਉਹ ਕਰੋ। ਗੱਲ ਨੂੰ ਹੋਰ ਪਾਸੇ ਨਾ ਲੈ ਕੇ ਜਾਓ।

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਪਰਟੀਕੁਲਰਲੀ ਮੋਗਾ ਆਯੁਰਵੈਦਿਕ ਕਾਲਜ ਦੀ ਗੱਲ ਕਰਨਾ ਚਾਹੁੰਦਾ ਹਾਂ ਉਹ ਕਾਫੀ ਦੇਰ ਤੋਂ ਬੰਦ ਪਿਆ ਹੋਇਆ ਹੈ। ਕੀ ਸਰਕਾਰ ਉਸ ਕਾਲਜ ਨੂੰ ਆਪਣੇ ਹੱਥਾਂ ਵਿਚ ਲੈ ਕੇ ਲੋਕਾਂ ਨੂੰ ਪੂਰੀਆਂ ਸਹੂਲਤਾਂ ਦੇਵਗੀ ? ਇਸ ਬਾਰੇ ਮੈਂ ਸਰਕਾਰ ਦਾ ਖਿਆਲ ਦਿਵਾਉਣਾ ਚਾਹੁੰਦਾ ਹਾਂ।

**ਮੰਤਰੀ :** ਸਪੀਕਰ ਸਾਹਿਬ, ਇਹ ਮੋਗਾ ਹਸਪਤਾਲ ਦੀ ਗੱਲ ਕਰ ਰਹੇ ਹਨ, ਲੇਕਿਨ ਇਨ੍ਹਾਂ ਨੇ ਜਿਹੜੀ ਪਹਿਲੇ ਗੱਲ ਕੀਤੀ ਸੀ ਕਿ ਜਿਹੜੇ ਹਸਪਤਾਲ ਬਿਮਾਰ ਪਏ ਹੋਏ ਹਨ ਕੀ ਉਨ੍ਹਾਂ ਨੂੰ ਸਰਕਾਰ ਆਪਣੇ ਹੱਥਾਂ ਵਿਚ ਲਵੇਗੀ ਮੇਰਾ ਜਵਾਬ ਹੈ 'ਨਹੀਂ ਜੀ'। ਅਸੀਂ ਆਪਣੇ ਹਸਪਤਾਲ ਹੀ ਚਲਾਂਵਾਂਗੇ, ਅਸੀਂ ਪ੍ਰਾਈਵੇਟ ਵਾਲਿਆਂ ਦੇ ਹਸਪਤਾਲ ਕਿਉਂ ਲਵਾਂਗੇ।

---

### ਆਯੁਰਵੈਦਿਕ ਦੇ ਡਾਇਰੈਕਟੋਰੇਟ ਵਿਚ ਖਾਲੀ ਆਸਾਮੀਆਂ

*1921. ਸ੍ਰੀ ਸਤਪਾਲ ਗੋਸਾਈਂ :ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਆਯੁਰਵੈਦਿਕ ਦੇ ਡਾਇਰੈਕਟੋਰੇਟ ਵਿਚ ਡਾਇਰੈਕਟਰ, ਡਿਪਟੀ ਡਾਇਰੈਕਟਰ, ਜ਼ਿਲ੍ਹਾ ਆਯੁਰਵੈਦਿਕ ਅਫਸਰਾਂ ਸੀਨੀਅਰ ਆਯੁਰਵੈਦਿਕ ਫਿਜ਼ੀਸ਼ੀਅਨਜ਼ ਅਤੇ ਇਨਸਪੈਕਟਰਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਹ ਆਸਾਮੀਆਂ ਕਦੋਂ ਤੋਂ ਖਾਲੀ ਪਈਆਂ ਹਨ ਅਤੇ ਉਨ੍ਹਾਂ ਦੇ ਕੀ ਕਾਰਣ ਹਨ ਅਤੇ ਇਨ੍ਹਾਂ ਖਾਲੀ ਆਸਾਮੀਆਂ ਨੂੰ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ?

**Sardar Harcharan Singh Brar :**
Detail of vacant posts is as under :—

| | | |
|---|---|---|
| 1. | Director, Ayurvedic | 1 |
| 2. | Deputy Director Ayurvedic | 1 |
| 3. | District Ayurvedic Officer | 1 |
| 4. | Senior Ayurvedic Physicians | 2 |
| 5. | Inspector, Ayurveda | 1 |

and the remaining information is placed at 'Annexure'.

'Annexure",

| Sr. No. | Name of the post | No. of vacant post | Date from which lying vacant | Reasons of post being vacant | Time by which the posts are likely to be filled up. |
|---|---|---|---|---|---|
| 1 | 2 | 3 | 4 | 5 | 6 |
| 1 | Director Ayurveda | 1 | 1-9-1987 | Existing service rules regulating appointment to post of Director Ayurveda are being redrafted. Therefore this post could not be filledup. On this account, additional charge of this post is assigned to an I.A.S. Officer. | This post will be filled up after notifying new draft rules. |
| 2 | Deputy Director Ayurveda | 1 | 7-9-1993 | Due to appointment by transfer of the officer to Haryana State. | The proposal to fill up this post is under consideration of the Government and the post is likely to be filled up in the near future. |
| 3 | District Ayurvedic Officers. | 1 | 1-12-1993 | Due to retirement of one officer. | The proposal to fill up this post is under consideration of the Government and the post is likely to be filled up in the near future. |
| 4 | Senior Ayurvedic Physicians. | 2 | 1-1-1994<br>1-12-1993 | Due to one promotion.<br>Due to one retirement. | Proposal to fill up these posts by promotion is under consideration. |
| 5 | Inspectors | 1 | 20-5-1993 | The officer appointed against this post was prematurely retired by the Government. | The officer concerned, who was prematurely retired, has challenged premature retirement orders by filing a writ petition in Hon'ble Punjab & Haryana High Court. The matter is Sub-Judice. |

**ਸ੍ਰੀ ਸਤਪਾਲ ਗੋਸਾਈਂ** : ਸਪੀਕਰ ਸਾਹਿਬ, ਇਤਨੀਆਂ ਪੋਸਟਾਂ ਖਾਲੀ ਪਈਆਂ ਹਨ। ਇਹ ਪੋਸਟਾਂ ਕਦੋਂ ਤਕ ਭਰੀਆਂ ਜਾਣਗੀਆਂ ਅਤੇ ਕੀ ਮੰਤਰੀ ਜੀ ਇਸ ਨੂੰ ਟਾਈਮ ਬਾਊਂਡ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਮਹਿਕਮਾ ਹੈ ਇਹ 1975 ਤਕ ਹੈਲਥ ਐਂਡ ਫੈਮਿਲੀ ਵੈਲਫੇਅਰ ਦਾ ਪਾਰਟ ਸੀ। ਇਹ ਮਹਿਕਮਾ 1975 ਵਿਚ ਵੱਖਰਾ ਹੋਇਆ ਹੈ। ਉਸ ਵੇਲੇ ਦੇ ਰੂਲਜ਼ ਬਣੇ ਹੋਏ ਹਨ, ਜਿਹੜੇ ਕਿ ਪਹਿਲਾਂ 1967 ਵਿਚ ਬਣੇ ਸਨ। ਇਹ ਡਿਪਾਰਟਮੈਂਟ ਦਾ ਇਕ ਪਾਰਟ ਸੀ। ਡਾਇਰੈਕਟਰ, ਡਿਪਟੀ ਡਾਇਰੈਕਟਰ ਅਤੇ ਹੋਰ ਬਹੁਤ ਸਾਰੀਆਂ ਪੋਸਟਾਂ ਐਸੀਆਂ ਹਨ ਜਿਹੜੀਆਂ ਕਿ ਪਰੋਵਾਈਡ ਨਹੀਂ ਕੀਤੀਆਂ ਗਈਆਂ ਸਨ। ਨਵੇਂ ਰੂਲ ਬਣਾਏ ਹਨ ਅਤੇ ਉਹ ਪਰਸੋਨਲ ਡਿਪਾਰਟਮੈਂਟ ਕੋਲ ਅਪਰੂਵਲ ਲਈ ਗਏ ਹੋਏ ਹਨ। ਜਦੋਂ ਅਪਰੂਵਲ ਹੋ ਗਈ ਤਾਂ ਪੋਸਟਾਂ ਭਰ ਦਿਆਂਗੇ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਫਾਈਨੈਂਸ਼ਲ ਪਰਾਬਲਮ ਤਾਂ ਨਹੀਂ ਹੈ, ਜਿਵੇਂ ਕਿ ਮਨਿਸਟਰ ਸਾਹਿਬ ਦੀ ਸਟੇਟਮੈਂਟ ਤੋਂ ਲਗਦਾ ਹੈ? ਡਾਇਰੈਕਟਰ ਤੋਂ ਬਿਨਾਂ ਡਿਪਾਰਟਮੈਂਟ ਕਿਵੇਂ ਫੰਕਸ਼ਨ ਕਰੇਗਾ? ਸਪੀਕਰ ਸਾਹਿਬ, ਇਹ ਗੱਲ ਬੜੀ ਅਜੀਬ ਹੈ ਕਿ ਡਾਇਰੈਕਟਰ ਦੀ ਪੋਸਟ 1 ਸਤੰਬਰ, 1987, ਡਿਪਟੀ ਡਾਇਰੈਕਟਰ ਦੀ 7 ਸਤੰਬਰ, 1993, ਜ਼ਿਲ੍ਹਾ ਆਯੁਰਵੈਦਿਕ ਅਫਸਰ ਦੀ 1 ਦਸੰਬਰ 1993, ਸੀਨੀਅਰ ਆਯੁਰਵੈਦਿਕ ਫਿਜੀਸ਼ੀਅਨ 1 ਜਨਵਰੀ, 1994, 1 ਦਸੰਬਰ, 1993 ਅਤੇ ਇਨਸਪੈਕਟਰ ਦੀ 20 ਮਈ, 1993 ਤੋਂ ਪੋਸਟਾਂ ਖਾਲੀ ਪਈਆਂ ਹਨ। ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਰੂਲਜ਼ ਵੀ ਬਣ ਗਏ ਹਨ ਅਤੇ ਕੋਈ ਫਾਈਨੈਂਸ਼ਲ ਪਰਾਬਲਮ ਵੀ ਨਹੀਂ ਹੈ। ਡਿਪਾਰਟਮੈਂਟ ਲਿਵਲੀ ਬਣੇ ਅਤੇ ਲੋਕਾਂ ਨੂੰ ਜੀਵਨ ਪ੍ਰਦਾਨ ਕਰੇ, ਮੰਤਰੀ ਜੀ ਦੱਸਣਗੇ ਕਿ ਇਹ ਕਿਤਨੀ ਤਾਰੀਖ ਤਕ ਰੂਲਜ਼ ਬਣਾ ਦੇਣਗੇ ਅਤੇ ਪੋਸਟਾਂ ਭਰ ਦੇਣਗੇ ਜਦੋਂ ਕਿ ਕੋਈ ਫਾਈਨੈਂਸ਼ਲ ਪਰਾਬਲਮ ਵੀ ਨਹੀਂ ਹੈ ?

**ਮੰਤਰੀ** : ਸਪੀਕਰ ਸਾਹਿਬ, ਕੋਈ ਡੇਟ ਮੁਕੱਰਰ ਨਹੀਂ ਕੀਤੀ ਜਾ ਸਕਦੀ। ਜਦੋਂ ਪਰਸੋਨਲ ਡਿਪਾਰਟਮੈਂਟ ਤੋਂ ਅਪਰੂਵਲ ਹੋ ਗਈ, ਤਾਂ ਉਸ ਤੋਂ ਬਾਅਦ ਜਲਦੀ ਪੋਸਟਾਂ ਭਰ ਦਿਆਂਗੇ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1970**

(ਸਬੰਧਤ ਮਾਨਯੋਗ ਮੈਂਬਰ ਸਾਹਿਬ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

---

**ਬੁਢਲਾਡਾ ਤੋਂ ਮਾਨਸਾ ਤੱਕ ਸੜਕ ਦੀ ਉਸਾਰੀ**

*1318. **ਕਾਮਰੇਡ ਹਰਦੇਵ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਪ ਮੰਡਲ ਕੇਂਦਰ, ਬੁਢਲਾਡਾ ਮੰਡੀ ਤੋਂ ਜ਼ਿਲ੍ਹਾ ਕੇਂਦਰ, ਮਾਨਸਾ ਮੰਡੀ ਤਕ ਸਿੱਧੀ ਸੜਕ

ਬਣਾਉਣ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਸੜਕ ਬਣਾਉਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ ?

**ਸਰਦਾਰ ਬੇਅੰਤ ਸਿੰਘ :** ਨਹੀਂ ਜੀ। ਧਨ ਦੀ ਘਾਟ ਕਾਰਨ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮਾਨਸਾ ਡਿਸਟ੍ਰਿਕਟ ਹੈਡਕੁਆਰਟਰ ਹੈ ਅਤੇ ਬੁਢਲਾਡਾ ਸਬ-ਡਿਵੀਜ਼ਨ। ਡਿਸਟ੍ਰਿਕਟ ਹੈਡਕੁਆਰਟਰ ਤੋਂ ਕੋਈ ਤਰੀਕਾ ਜਾਣ ਦਾ ਰੋਡਜ਼ ਦਾ ਨਹੀਂ ਹੈ। ਇਸ ਦੇ ਨਾਲ, ਸਪੀਕਰ ਸਾਹਿਬ, ਦੋ ਲਿੰਕ ਰੋਡਜ਼ ਲਗਦੀਆਂ ਹਨ। ਸਬ-ਡਵੀਜ਼ਨ ਤੋਂ ਡਿਸਟ੍ਰਿਕਟ ਤਕ ਜਾਣ ਵਾਸਤੇ ਲੋਕਾਂ ਨੂੰ ਬੜੀ ਮੁਸ਼ਕਲ ਪੇਸ਼ ਆਉਂਦੀ ਹੈ। ਇਹ ਸਿਰਫ 10 ਕਿਲੋਮੀਟਰ ਦਾ ਟੋਟਾ ਹੈ। ਇਸ ਤੇ ਸਰਕਾਰ ਦਾ ਕਿਤਨਾ ਕੁ ਖਰਚ ਆਏਗਾ ਔਰ ਕੀ ਸਰਕਾਰ ਇਸ ਛੋਟੇ ਜਿਹੇ ਟੋਟੇ ਨੂੰ ਨਹੀਂ ਬਣਾ ਸਕਦੀ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਬੁਢਲਾਡਾ ਤੋਂ ਮਾਨਸਾ ਨੂੰ ਤਿੰਨ ਸੜਕਾਂ ਜਾਂਦੀਆਂ ਹਨ ਔਰ ਬੜੇ ਬੜੇ ਪਿੰਡਾਂ ਵਿਚੋਂ ਦੀ ਲੰਘਦੀਆਂ ਹਨ। ਅਗਰ ਫਿਰ ਵੀ ਮਾਨਯੋਗ ਮੈਂਬਰ ਸਾਹਿਬਾਨ ਸਮਝਦੇ ਹਨ ਕਿ ਜਰੂਰਤ ਹੈ ਤਾਂ ਉਸ ਦਾ ਕੋਈ ਹੱਲ ਹੋ ਸਕਦਾ ਹੈ ਤਾਂ ਕਿ ਲੋਕਾਂ ਨੂੰ ਕੋਈ ਮੁਸ਼ਕਲ ਪੇਸ਼ ਨਾ ਆਵੇ, ਉਸ ਤੇ ਵਿਚਾਰ ਕਰ ਲਵਾਂਗੇ।

---

### ਸ੍ਰੀ ਹਰਗੋਬਿੰਦਪੁਰ ਨੇੜੇ ਬਿਆਸ ਦਰਿਆ ਤੇ ਪੁਲ ਬਣਾਉਣਾ

*1570. (1) **ਸਰਦਾਰ ਜਗਤਾਰ ਸਿੰਘ ਮੁਲਤਾਨੀ**
(2) **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਸ੍ਰੀ ਹਰਗੋਬਿੰਦਪੁਰ ਦੇ ਨਜ਼ਦੀਕ ਬਿਆਸ ਦਰਿਆ ਤੇ ਪੁੱਲ ਅਜੇ ਤੱਕ ਮੁਕੰਮਲ ਨਹੀਂ ਹੋਇਆ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ;

(ਅ) ਕੀ ਸਰਕਾਰ ਦੀ ਟਾਂਡਾ ਤੋਂ ਸ੍ਰੀ ਹਰਗੋਬਿੰਦਪੁਰ ਪੁੱਲ ਨੂੰ ਮਿਲਾਉਣ ਵਾਲੀ ਪਹੁੰਚ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**Sardar Beant Singh** : (a) Yes Sir, The likely date for the completion of thfs brtdge is December, 1995 except for the approaches and guide-bunds which likely to be completed by March, 1997.

[Chief Minister]

(b) A proposal is pending with the Ministry of Defence under the strategic Roads Programme for the improvement of Tanda Sri Hargobindpur-Batala road.

Since there is no allocation of funds for this purpose, so far, therefore, the time for completion of this work cannot be indicated,

**Mr. Speaker** : Questions are over.

---

## UNSTARREED QUESTIONS AND ANSWERS

### ਮਨੁੱਖੀ ਬਲੀ ਦੇ ਕੇਸ

275. (1) **ਕਾਮਰੇਡ ਅਜੈਬ ਸਿੰਘ ਰੌਂਤਾ**
(2) **ਸ੍ਰੀਮਤੀ ਵਿਮਲਾ ਡਾਂਗ** } : ਕੀ ਮੁੱਖ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ ਕੀ ਰਾਜ ਵਿੱਚ ਸਾਲਾਂ 1993 ਅਤੇ1994 ਦੌਰਾਨ ਮਨੁੱਖੀ ਬਲੀ ਦੇਣ ਦੇ ਕੋਈ ਕੇਸ ਵਾਪਰੇ ਹਨ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਦੇ ਜ਼ਿਲ੍ਹਾਵਾਰ ਵੇਰਵੇ ਕੀ ਹਨ ਅਤੇ ਕੀ ਉਕਤ ਕੇਸਾਂ ਵਿੱਚ ਦੋਸ਼ੀ ਪੁਲਿਸ ਦੁਆਰਾ ਫੜ ਲਏ ਗਏ ਹਨ ?

**ਸਰਦਾਰ ਬੇਅੰਤ ਸਿੰਘ** : ਪੰਜਾਬ ਰਾਜ ਵਿੱਚ ਸਾਲ 1993 ਅਤੇ 1994 (ਹੁਣ ਤੱਕ) ਦੇ ਦੌਰਾਨ ਮਨੁੱਖੀ ਬਲੀ ਦਾ ਕੋਈ ਕੇਸ ਦਰਜ ਨਹੀਂ ਹੋਇਆ ।

---

### ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਵਿਚ ਰੋਗੀਆਂ ਵਿਚ ਦਵਾਈਆਂ ਦੀ ਵੰਡ

276. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1 ਜਨਵਰੀ, 1993 ਤੋਂ 31 ਦਸੰਬਰ, 1993 ਤੱਕ ਦੇ ਸਮੇਂ ਦੌਰਾਨ ਸਰਕਾਰ ਦੁਆਰਾ ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਵਿਚ ਰੋਗੀਆਂ ਵਿੱਚ ਵੰਡਣ ਲਈ ਮੁਹਈਆਂ ਕੀਤੀਆਂ ਗਈਆਂ ਦਵਾਈਆਂ ਦੇ ਵਿਭਾਗਵਾਰ ਦੇ ਵੇਰਵੇ ਕੀ ਹਨ ਅਤੇ ਉਹ ਕਿੰਨੇ ਕਿੰਨੇ ਮੁੱਲ ਦੀਆਂ ਸਨ ?

**ਸ੍ਰੀ ਬ੍ਰਹਮ ਮਹਿੰਦਰਾ (ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ)**: ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਵਿਖੇ 1 ਜਨਵਰੀ, 1993 ਤੋਂ 31 ਦਸੰਬਰ, 1993 ਤੱਕ 58,28,000 ਰੁਪਏ ਦੀਆਂ ਦਵਾਈਆਂ ਵੱਖ ਵੱਖ ਵਿਭਾਗਾਂ ਨੂੰ ਦਿੱਤੀਆਂ ਗਈਆਂ ਹਨ, ਜਿਸ ਦੀ ਸੂਚੀ ਨਾਲ ਨੱਥੀ ਹੈ ।

LIST

| Sr. No. | Name of Department | | Approx. cost of Medicines presented for the department from 1-1-93 to 31-12-93 |
|---|---|---|---|
| 1 | Emergency Deptt. S. G. N. D. Hospital Amritsar | .. | 10,47,000·00 |
| 2 | 6 Department of surgery, 5 super specialities and 6 Departments of Medicines | .. | 15,50,000·00 |
| 3 | Main Operation Theatre GND, Hospital | .. | 6,65,000.00 |
| 4 | Two units of Opthalmology Department | .. | 4,20,000·00 |
| 5 | Two units of E. N. T. Department | .. | 3,25,000·00 |
| 6 | Gynaecology Operation Theatre, Labour Room and 3 Units/Wards of Gynaecology Department | .. | 5,04,000·00 |
| 7 | Emergency Department S. G. T. B. Hospital Amritsar | .. | 3,49,000·00 |
| 8 | Emergency O. T. , of ortho. Department | .. | 1,32,000·00 |
| 9 | 2 Units of orthopaedic Department | .. | 2,95,000·00 |
| 10 | 2 Units of Paediatric Department | .. | 2,65,000·00 |
| 11 | X-ray Department (Both in GND and SGTB Hospital, Amritsar) | .. | 94,000·00 |
| 12 | Blood Bank (Both in GND and SGTB Hospital Amritsar) | .. | 1,20,000·00 |
| 13 | Skin & V. D. Department | .. | 24,000·00 |
| 14 | Psychiatry Department | .. | 38,000·00 |
| | Total | .. | 58,28,000·00 |

**ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਵਿਚ ਇਨਡੋਰ/ਆਊਟਡੋਰ ਰੋਗੀਆਂ ਦੀ ਗਿਣਤੀ**

**277. ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1 ਜਨਵਰੀ, 1993 ਤੋਂ 31 ਦਸੰਬਰ, 1993 ਤੱਕ ਦੇ ਸਮੇਂ ਦੌਰਾਨ ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਵਿੱਚ ਵਿਭਾਗਵਾਰ ਕਿੰਨੇ ਕਿੰਨੇ ਇਨਡੋਰ/ਆਊਟਡੋਰ ਰੋਗੀਆਂ ਦਾ ਇਲਾਜ ਕੀਤਾ ਗਿਆ ?

ਸ੍ਰੀ ਬ੍ਰਹਮ ਮਹਿੰਦਰਾ (ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ) : ਵਿਭਾਗ ਵਾਰ ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਵਿਚ ਆਊਟਡੋਰ/ਇਨਡੋਰ ਰੋਗੀਆਂ ਦੇ ਇਲਾਜ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਵਿਭਾਗ ਦਾ ਨਾਂ | | ਆਊਟ ਡੋਰ ਮਰੀਜ਼ | ਦਾਖਲ ਮਰੀਜ਼ |
|---|---|---|---|
| ਮੈਡੀਸਨ ਵਿਭਾਗ | .. | 57,825 | 3,352 |
| ਸਰਜਰੀ ਵਿਭਾਗ | .. | 23,017 | 7,814 |
| ਸਕਿਨ ਵਿਭਾਗ | .. | 48,097 | 441 |
| ਯੂਰੋਲੋਜੀ ਵਿਭਾਗ | .. | 1,561 | 312 |
| ਪਲਾਸਟਿਕ ਸਰਜਰੀ | .. | 1,941 | 380 |
| ਸੀ.ਟੀ.ਯੂ. ਵਿਭਾਗ | .. | 1,115 | 127 |
| ਐਂਟੀ ਰੇਬਿਕ ਵਿਭਾਗ | .. | 15,334 | .. |
| ਕਾਰਡਿਆਲੋਜੀ ਵਿਭਾਗ | .. | 16,990 | 1,246 |
| ਦੰਦਾਂ ਦਾ ਵਿਭਾਗ | .. | 6,966 | .. |
| ਐਮਰਜੈਂਸੀ | .. | 17,469 | 13,355 |
| ਨਿਰਾਲੋਜੀ ਵਿਭਾਗ | .. | 1,038 | 119 |
| ਨੇਫਰਾਲੋਜੀ ਵਿਭਾਗ | .. | 1,265 | 421 |
| ਕੁੱਲ ਜੋੜ | .. | 1,92,618 | 27,567 |

## ਨਸਰਾਲਾ ਚੋਅ ਨੂੰ ਸਾਫ ਕਰਨਾ

278. ਸ੍ਰੀ ਰਾਜਿੰਦਰ ਕੁਮਾਰ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਵਰਖਾ ਦੇ ਪਾਣੀ ਦੇ ਠੀਕ ਨਿਕਾਸ ਲਈ ਪਿੰਡ ਨਸਰਾਲਾ, ਜ਼ਿਲ੍ਹਾ ਹੁਸ਼ਿਆਰਪੁਰ ਤੋਂ ਡਰੋਲੀ ਕਲਾਂ, ਜ਼ਿਲ੍ਹਾ ਜਲੰਧਰ ਤੱਕ ਨਸਰਾਲਾ ਚੋਅ ਦੀ ਸਫਾਈ ਕਰਨ ਲਈ ਸਰਕਾਰ ਦਾ ਕੋਈ ਕਾਰਵਾਈ ਕਰਨ ਦਾ ਵਿਚਾਰ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਦੋਂ ਤੱਕ ਕੀਤੇ ਜਾਣ ਦੀ ਸੰਭਵਾਨਾ ਹੈ ?

**ਸਰਦਾਰ ਬੇਅੰਤ ਸਿੰਘ :** ਨਹੀਂ ਜੀ ।

### ਨਸਰਾਲਾ ਚੋਅ ਉਪਰੋਂ ਦੀ ਲੰਘਦੀ ਨਹਿਰ ਨੂੰ ਜ਼ਮੀਨ ਦੋਜ਼ ਬਣਾਉਣਾ

**279. ਸ੍ਰੀ ਰਾਜਿੰਦਰ ਕੁਮਾਰ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਡਰੋਲੀ ਕਲਾਂ, ਜ਼ਿਲ੍ਹਾਂ ਜਲੰਧਰ ਨੇੜੇ ਨਸਰਾਲਾ ਚੋਅ ਉਪਰੋਂ ਲੰਘਦੀ ਬਿਸਤ ਦੋਆਬ ਨਹਿਰ ਨੂੰ ਜ਼ਮੀਨ ਦੋਜ਼ ਬਣਾਉਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ?

**ਸਰਦਾਰ ਬੇਅੰਤ ਸਿੰਘ ;** ਹਾਂ ਜੀ, ਨਸਰਾਲਾ ਚੋਅ ਉਪਰ ਸੁਪਰਪੈਸੇਜ਼ ਬਣਾਉਣਾ ਸਰਕਾਰ ਦੇ ਵਿਚਾਰ ਅਧੀਨ ਹੈ। ਇਹ ਕੰਮ ਸਾਲ 1994-95 ਵਿੱਚ ਸ਼ੁਰੂ ਕਰਨ ਦੀ ਤਜ਼ਵੀਜ਼ ਹੈ ਅਤੇ ਸਾਲ 1996-97 ਤੱਕ ਪੂਰਾ ਹੋ ਜਾਣ ਦੀ ਸੰਭਾਵਨਾ ਹੈ।

### ਆਦਮਪੁਰ ਵਿਖੇ ਉਦਯੋਗ ਵਿਭਾਗ ਦੀ ਜ਼ਮੀਨ

**280.ਸ੍ਰੀ ਰਾਜਿੰਦਰ ਕੁਮਾਰ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਦਯੋਗ ਵਿਭਾਗ ਦੀ ਆਦਮਪੁਰ, ਜ਼ਿਲ੍ਹਾ ਜਲੰਧਰ ਵਿਖੇ ਕੋਈ ਜ਼ਮੀਨ ਹੈ; ਜੇਕਰ ਹੈ, ਤਾਂ ਉਸ ਦਾ ਵੇਰਵਾ ਕੀ ਹੈ ਅਤੇ ਇਹ ਕਿਸ ਤਰੀਕ ਨੂੰ ਖਰੀਦੀ ਗਈ ਸੀ ?

**ਸਰਦਾਰ ਬੇਅੰਤ ਸਿੰਘ:** ਹਾਂ ਜੀ; 31 ਕਨਾਲ 14 ਮਰਲੇ ਜ਼ਮੀਨ ਮਿਤੀ 31 ਅਕਤੂਬਰ, 1963 ਨੂੰ ਦਿਹਾਤੀ ਉਦਯੋਗਿਕ ਮਿਲਖ ਸਥਾਪਤ ਕਰਨ ਲਈ ਖਰੀਦੀ ਗਈ ਸੀ।

### ਬਿਨਾ ਨਿਸ਼ਾਨ ਵਾਲਾ ਪ੍ਰਸ਼ਨ ਨੰ 281* ਅਤੇ 282*

(ਇਨ੍ਹਾਂ ਸਵਾਲਾਂ ਦੀ ਐਕਸਟੈਨਸ਼ਨ ਮੰਗੀ ਗਈ ਹੈ)

### ਕਪੂਰਥਲਾ ਵਿਖੇ ਮਹਾਰਾਜਾ ਜੱਸਾ ਸਿੰਘ ਆਹਲੂਵਾਲੀਆ ਅਜਾਇਬ ਘਰ ਬਣਾਉਣਾ

**286. ਸਰਦਾਰ ਗੁਲਜ਼ਾਰ ਸਿੰਘ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਇਹ ਠੀਕ ਹੈ ਕਿ ਕਪੂਰਥਲਾ ਵਿਖੇ ਮਹਾਰਾਜਾ ਜੱਸਾ ਸਿੰਘ ਆਹਲੂਵਾਲੀਆ ਅਜਾਇਬ ਘਰ ਅਤੇ ਆਡੀਟੋਰੀਅਮ ਦਾ ਨੀਂਹ ਪੱਥਰ ਰਾਜਪਾਲ, ਪੰਜਾਬ ਦੁਆਰਾ ਫਰਵਰੀ, 1992 ਦੇ ਮਹੀਨੇ ਵਿਚ ਰੱਖਿਆ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ, ਇਸਦੇ ਨਿਰਮਾਣ ਦਾ ਕੰਮ ਅਜੇ ਤੱਕ ਸ਼ੁਰੂ ਨਾ ਕੀਤੇ ਜਾਣ ਦੇ ਕਾਰਣ ਕੀ ਹਨ;

*For Unstarred Questions Nos. 281 and 282 and replies thereto, please see Appendix to this Debate.

[ਸਰਦਾਰ ਗੁਲਜ਼ਾਰ ਸਿੰਘ]

(ਅ) ਕੀ ਸਰਕਾਰ ਦੁਆਰਾ ਉਕਤ ਅਜਾਇਬ ਘਰ ਦੇ ਉਦੇਸ਼ਾਂ ਸਬੰਧੀ ਸਲਾਹ ਦੇਣ ਅਤੇ ਇਮਾਰਤ ਦੇ ਪਲਾਨ ਨੂੰ ਅੰਤਿਮ ਰੂਪ ਦੇਣ ਬਾਰੇ ਮਾਹਰਾਂ ਦੀ ਕੋਈ ਕਮੇਟੀ ਬਣਾਈ ਗਈ ਹੈ ?

**ਸਰਦਾਰ ਬੇਅੰਤ ਸਿੰਘ** (ੳ) ਹਾਂ ਜੀ। 20 ਫਰਵਰੀ, 1992 ਨੂੰ ਇਸ ਇਮਾਰਤ ਦੀ ਉਸਾਰੀ ਦਾ ਨੀਂਹ ਪੱਥਰ ਮਾਨਯੋਗ ਰਾਜਪਾਲ, ਪੰਜਾਬ ਵਲੋਂ ਰੱਖਿਆ ਗਿਆ ਸੀ। ਬੇਸ਼ਕ ਇਸ ਮੰਤਵ ਲਈ 35 ਲੱਖ ਰੁਪਏ ਦਾ ਉਪਬੰਧ ਸਾਲ 1992-93 ਦੌਰਾਨ ਕੀਤਾ ਗਿਆ ਸੀ ਪਰੰਤੂ ਵਿੱਤੀ ਸੰਕਟ ਹੋਣ ਕਾਰਣ ਇਸ ਦੀ ਸਰਕਾਰ ਨੇ ਮੰਜ਼ੂਰੀ ਨਹੀਂ ਦਿੱਤੀ। ਇਸੇ ਕਾਰਨ ਹੀ 1993-94 ਲਈ ਵੀ ਕੋਈ ਵਿੱਤ ਪ੍ਰਬੰਧ ਨਹੀਂ ਕੀਤਾ ਗਿਆ।

(ਅ) ਨਹੀਂ ਜੀ। ਸਰਕਾਰ ਵਲੋਂ ਅਜਿਹੀ ਕਮੇਟੀ ਦੀ ਰਚਨਾ ਨਹੀਂ ਕੀਤੀ ਗਈ।

— — —

ਬਿਨਾ ਨਿਸ਼ਾਨ ਵਾਲੇ ਪ੍ਰਸ਼ਨ ਨੰਬਰ *287 ਅਤੇ *294

(ਇਨ੍ਹਾਂ ਸਵਾਲਾਂ ਦੀ ਐਕਸਟੈਨਸ਼ਨ ਮੰਗੀ ਗਈ ਹੈ)

— — —

**ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਮੈਂਬਰਾਂ ਨੂੰ ਨਾਮਜ਼ਦ ਕਰਨਾ**

295. **ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਸਥਾਨਕ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਦੇ ਮੈਂਬਰ ਐਸ.ਜੀ.ਪੀ.ਸੀ. ਦੁਆਰਾ ਨਾਮਜ਼ਦ ਕੀਤੇ ਜਾਂਦੇ ਹਨ ਅਤੇ ਮੈਂਬਰਾਂ ਦੇ ਨਾਂ ਦੀ ਸਰਕਾਰ ਦੁਆਰਾ ਰਾਜਪਾਲ ਦੇ ਨਾਂ ਹੇਠ ਅਧਿਸੂਚਨਾ ਜਾਰੀ ਕੀਤੀ ਜਾਂਦੀ ਹੈ ਅਤੇ ਇਸ ਤਰ੍ਹਾਂ ਅਧਿਸੂਚਿਤ ਕੀਤੇ ਗਏ ਮੈਂਬਰ ਗੁਰਦੁਆਰਿਆਂ ਦਾ ਪ੍ਰਬੰਧ ਚਲਾਉਂਦੇ ਹਨ ;

(ਅ) ਕੀ ਇਹ ਵੀ ਠੀਕ ਹੈ ਕਿ ਜੇਕਰ ਐਸ.ਜੀ.ਪੀ.ਸੀ. ਸਥਾਨਿਕ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਦੇ ਮੈਂਬਰਾਂ ਨੂੰ ਨਾਮਜ਼ਦ ਕਰਨ ਵਿਚ ਅਸਫਲ ਰਹਿੰਦੀ ਹੈ ਤਾਂ ਸਰਕਾਰ ਉਨ੍ਹਾਂ ਨੂੰ ਨਾਮਜ਼ਦ ਕਰਦੀ ਹੈ ?

**ਸਰਦਾਰ ਬੇਅੰਤ ਸਿੰਘ** :(ੳ) ਹਾਂ ਜੀ।

(ਅ) ਨਹੀਂ ,ਜੀ।

**Mr. Speaker** : Now presentation of Reports. (Interruption and Noise)

*For Unstarred Questions Nos. 287 and 294 and replies thereto, please see Appendix to this Debate.

**ਸ੍ਰੀ ਮਦਨ ਮੋਹਨ ਮਿੱਤਲ :** ** ** **

**ਟਰੇਜ਼ਰੀ ਬੈਂਚਿਜ਼ ਵਲੋਂ ਆਵਾਜ਼ਾਂ :** ਤੁਸੀਂ ਕੀ ਚਾਹੁੰਦੇ ਹੋ?

**ਸ੍ਰੀ ਸਪੀਕਰ :** ਇਹ ਮੈਂ ਪੁੱਛਦਾ ਹਾਂ ਕਿ ਕੀ ਚਾਹੁੰਦੇ ਹੋ। ਬਿਨਾ ਇਜਾਜ਼ਤ ਦੇ ਨਾ ਬੋਲੋ।

**ਸ੍ਰੀ ਮਦਨ ਮੋਹਨ ਮਿੱਤਲ :** ** ** *

**ਰਾਜ ਮੰਤਰੀ, ਛਪਾਈ ਤੇ ਲਿਖਣ ਸਮੱਗਰੀ (ਸ੍ਰੀ ਧਰਮਪਾਲ ਸਭਰਵਾਲ) :** ਸਪੀਕਰ ਸਾਹਿਬ, ਇਹ ਜਿਹੜੀ ਗੱਲ ਕਰਦੇ ਹਨ ਕਿ ਸੂਚਨਾ ਮਿਲੀ ਹੈ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਖਬਰ ਬੇਸਲੈਸ ਹੈ ਅਤੇ ਇਕ ਝੂਠੀ ਖਬਰ ਹੈ। ਇਸ ਵਿਚ ਕੋਈ ਸੱਚਾਈ ਨਹੀਂ ਹੈ। ਕਿਸੇ ਵੀ ਐਮ.ਐਲ.ਏ. ਨੇ, ਕਿਸੇ ਵੀ ਮੰਤਰੀ ਨੇ ਕੋਈ ਰੇਜ਼ੀਗਨੇਸ਼ਨ ਨਹੀਂ ਦਿੱਤਾ। ਸਾਨੂੰ ਸਰਦਾਰ ਬੇਅੰਤ ਸਿੰਘ ਦੀ ਲੀਡਰਸ਼ਿਪ ਤੇ ਪੂਰਾ ਭਰੋਸਾ ਹੈ। ਸਰਦਾਰ ਬੇਅੰਤ ਸਿੰਘ ਆਪ ਲਤਾੜੇ ਹੋਏ ਵਰਗ ਦੇ ਹਾਮੀ ਹਨ। ਇਹ ਸਰਕਾਰ ਹੀ ਲਤਾੜੇ ਹੋਏ ਵਰਗ ਨੇ ਬਣਾਈ ਹੈ। ਜਿਹੜੇ ਮੈਂਬਰ ਕਹਿ ਰਹੇ ਹਨ ਕਿ ਕਿਸੇ ਮੰਤਰੀ ਨੇ ਅਸਤੀਫਾ ਦਿੱਤਾ ਹੈ, ਇਸ ਗੱਲ ਵਿਚ ਕੋਈ ਸੱਚਾਈ ਨਹੀਂ ਹੈ।

**Mr. Sp aker :** Dharampal Ji, please resume your seat.

**ਸ੍ਰੀ ਮਦਨ ਮੋਹਨ ਮਿੱਤਲ :** ** ** **

**ਵਿੱਤ ਮੰਤਰੀ (ਬੈਠੇ ਬੈਠੇ) :** ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਨੂੰ ਅਲਾਓ ਕਿਉਂ ਕਰ ਰਹੇ ਹੋ ? (ਸ਼ੋਰ)

**ਸ੍ਰੀ ਮਦਨ ਮੋਹਨ ਮਿੱਤਲ :** ** ** **

**Mr. Speaker :** This is no Point of Order. Please resume your seat.

**Minister of State for Labour and Employment :** There is no question of the resignations of the Ministers.

**ਸ੍ਰੀ ਸਪੀਕਰ :** ਮਿੱਤਲ ਸਾਹਿਬ, ਤੁਹਾਡੀ ਗੱਲ ਸੁਣੀ ਗਈ ਹੈ। ਉਸਦਾ ਜਵਾਬ ਵੀ ਆ ਗਿਆ ਹੈ।

**Shri Madan Mohan Mittal :** This was not my query, with his reply, that ends.

---

**Expunged as ordered by the Chair.

[ਸ਼੍ਰੀ ਮਦਨ ਮਹਨ ਮਿੱਤਲ]

ਸਪੀਕਰ ਸਾਹਿਬ, ਮੈਂ ਅਗਲੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਸੀ.ਐਮ ਸਾਹਿਬ ਦੱਸਣ ਦੀ ਖੇਚਲ ਕਰਨ ਕਿ ਜਿਹੜੀ ਰਿਜ਼ਰਵੇਸ਼ਨ ਦੀ ਪਾਲਿਸੀ ਹੈ, ਆਇਆ ਰਿਜ਼ਰਵੇਸ਼ਨ ਦੀ ਪਾਲਿਸੀ ਦੇ ਵਿਚ ਇਹ ਕੋਈ ਤਰਮੀਮ ਕਰਨ ਵਾਲੇ ਹਨ? ਸਾਰੀ ਸਥਿਤੀ ਨੂੰ ਇਹ ਸਪਸ਼ਟ ਕਰਨ ਤਾਂ ਕਿ ਸਫਾਈ ਮਜ਼ਦੂਰ, ਬਲਮੀਕ ਭਰਾ ਇਹ ਜਾਣ ਸਕਣ ਕਿ ਸਰਕਾਰ ਦਾ ਇਸ ਬਾਰੇ ਕੀ ਸਟੈਂਡ ਹੈ।

**Mr. Speaker :** Please resume your seat.

**ਕਾਮਰੇਡ ਹਰਦੇਵ ਅਰਸ਼ੀ :** ** ** **

**ਸ੍ਰੀ ਸ਼ਪੀਕਰ :** ਇਹ ਪੁਆਇੰਟ ਆਫ ਆਰਡਰ ਨਹੀਂ ਹੈ ।

**ਕਾਮਰੇਡ ਤਰਸੇਮ ਜੋਧਾਂ :** ** ** **

(ਇਸ ਸਮੇਂ ਵਿਰੋਧੀ ਧਿਰ ਦੇ ਕੁਝ ਮਾਨਯੋਗ ਮੈਂਬਰਜ਼ ਬਿਨਾ ਆਗਿਆ ਬੋਲ ਰਹੇ ਸਨ ਤੇ ਹਾਊਸ ਵਿਚ ਬਹੁਤ ਸ਼ੋਰ ਹੋ ਰਿਹਾ ਸੀ, ਜਿਸ ਕਰਕੇ ਸਾਫ ਸੁਣਾਈ ਨਹੀਂ ਸੀ ਦੇ ਰਿਹਾ)।

**Mr. Speaker :** I have heard. This is no Point of Order. Please resume your seat. (Interruption and Noise). This is what Mr. Mittal has said. I have heard.

**Finance Minister :** Under which Rule they are expressing their feelings ?

**Mr. Speaker :** Jodhan Sahib, Resume your seat.

**Finance Minister :** With whose permission they are speaking ?

**ਰਾਜ ਮੰਤਰੀ, ਕਿਰਤ ਅਤੇ ਰੋਜ਼ਗਾਰ :** ਸਰਕਾਰ ਦੀ ਹਮੇਸ਼ਾ ਗਰੀਬਾਂ ਨਾਲ ਹਮਦਰਦੀ ਰਹੀ ਹੈ ਅਤੇ ਹਮੇਸ਼ਾ ਰਹੇਗੀ । (ਸ਼ੋਰ)

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਪਹਿਲਾਂ ਹੀ ਪੰਜਾਬ ਦੇ ਲੋਕਾਂ ਤੇ ਬਹੁਤ ਬੋਝ ਪਿਆ ਹੋਇਆ ਹੈ। ਬਿਜਲੀ ਦੇ ਰੇਟ ਵੱਧ ਗਏ ਹਨ ,ਬੱਸਾਂ ਦੇ ਕਿਰਾਏ ਵੱਧ ਗਏ ਹਨ ਅਤੇ ਖਾਦਾਂ ਦੀਆਂ ਕੀਮਤਾਂ ਵੱਧ ਗਈਆਂ ਹਨ। ਲੈਜਿਸਲੇਟਿਵ ਕੌਂਸਲ ਦੇ ਬਣਨ ਨਾਲ ਇਕ ਹੋਰ ਚਿੱਟਾ ਹਾਥੀ ਇਥੇ ਬਣ ਜਾਵੇਗਾ ......

**ਸ੍ਰੀ ਸਪੀਕਰ :** ਇਸ ਬਾਰੇ ਤਾਂ ਇਸ ਸਦਨ ਨੇ ਬਕਾਇਦਾ ਰੇਜ਼ੋਲਿਊਸ਼ਨ ਪਾਸ ਕੀਤਾ ਹੈ ਅਤੇ ਉਸ ਦੀ ਬਿਨਾਅ ਤੇ ਹੀ ਇਹ ਖਬਰ ਲੱਗੀ ਹੈ।

**Expunged as ordered by the Chair.

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਪੰਜਾਬ ਸਰਕਾਰ ਕੋਲ ਪੈਸੇ ਦੀ ਪਹਿਲਾਂ ਹੀ ਬਹੁਤ ਸ਼ਾਰਟੇਜ ਹੈ, ਇਸ ਕਰਕੇ ਸੈਂਟਰ ਵਿਚ ਇਹ ਰੈਜ਼ੋਲਿਊਸ਼ਨ ਪਾਸ ਨਹੀਂ ਹੋਣਾ ਚਾਹੀਦਾ ...(ਸ਼ੋਰ)... (ਵਿਘਨ)

**ਸ੍ਰੀ ਸਪੀਕਰ** : ਉਹ ਤਾਂ ਤੁਹਾਡੀ ਆਪੋਜ਼ੀਸ਼ਨ ਦੇ ਬਾਵਜੂਦ ਇਥੋਂ ਪਾਸ ਹੋ ਕੇ ਜਾ ਚੁੱਕਾ ਹੈ। ਹੁਣ ਤਾਂ ਉਹ ਵਾਪਸ ਨਹੀਂ ਆ ਸਕਦਾ।

(ਇਸ ਸਮੇਂ ਸ੍ਰੀ ਵਿਜੇ ਕੁਮਾਰ ਸਾਥੀ ਬੋਲਣ ਵਾਸਤੇ ਖੜ੍ਹੇ ਹੋਏ)

**Mr. Speaker** : Sathi Ji, please resume your seat! I have heard you.

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਨੂੰ ਵੀ ਥੋੜ੍ਹਾ ਜਿਹਾ ਟਾਈਮ ਦਿਉ

**Mr. Speaker** : Mrs. Laxmi Kanta Chawla, your leader has spoken.

**ਸ੍ਰੀ ਵਿਜੇ ਕੁਮਾਰ ਸਾਥੀ** : ** ** **

**Mr. Speaker** : Resume your seat, Mr. Sathi. No Point of Order. Please resume your seat. I have heard you, ਮੈਂ ਸੁਣ ਲਿਆ ਹੈ, ਜੋ ਤੁਸੀਂ ਕਹਿਣਾ ਚਾਹੁੰਦੇ ਹੋ। ਕਿਰਪਾ ਕਰਕੇ ਬੈਠ ਜਾਓ।

(At this stage a number of Hon'ble Members were standing to speak).

**Mr. Speaker** : I have heard every party and there is no Point of Order. You please resume your seats and now the Business should start. (Interruption). I have not allowed you. Please resume your seat. I request you to resume your seat.

Now Sardar Shamsher Singh Rai will present a report of the Committee on Welfare of Sheduled Castes, Scheduled tribes and Backward Classes.

## WALK-OUT

(At this stage all the Hon. members belonging to C.P.I., present in the House, and one Member each of C.P.I. (M) and J.D. staged a walk-out and were raising slogans which were not audible).

## PRESENTATION OF REPORTS OF THE COMMITTEES

**1. ਮੈਂਬਰ, ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ (ਸਰਦਾਰ ਸ਼ਮਸ਼ੇਰ ਸਿੰਘ ਰਾਏ)** :

ਸ੍ਰੀਮਾਨ ਜੀ, ਮੈਂ :--

(1) ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਭਲਾਈ

**Expunged as ordered by the **Chair**.

[ਮੈਂਬਰ, ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ]

ਵਿਭਾਗ ਦੁਆਰਾ ਚਲਾਈਆਂ ਜਾ ਰਹੀਆਂ ਸਕੀਮਾਂ ਤੇ ਸਾਲ 1993-94 ਲਈ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਕਮੇਟੀ ਦੀ 16ਵੀਂ ਰਿਪੋਰਟ :

ਅਤੇ

(2) ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਵਿਭਾਗ ਵਿਚ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਲਈ ਸੇਵਾਵਾਂ ਅਤੇ ਆਸਾਮੀਆਂ ਵਿਚ ਰਿਜ਼ਰਵੇਸ਼ਨ ਸਬੰਧੀ ਸਾਲ 1993-94 ਲਈ ਅਨੁਸੂਚਿਤ ਜਾਤੀਆਂ ਅਤੇ ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ ਦੀ 17ਵੀਂ ਰਿਪੋਰਟ ਪੇਸ਼ ਕਰਦਾ ਹਾਂ।

**Mr. Speaker :** Report of the Public Accounts Committee. Sardar Avtar Singh Brar.

2. ਸਭਾਪਤੀ, ਲੋਕ ਲੇਖਾ ਕਮੇਟੀ (ਸਰਦਾਰ ਅਵਤਾਰ ਸਿੰਘ ਬਰਾੜ) :

ਸ਼੍ਰੀਮਾਨ ਜੀ, ਮੈਂ :--

(1) ਸਾਲ 1972-73, 1973-74 ਅਤੇ 1975-76 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲ 1972-73 (ਅਗੇਤੀ), 1973-74 ਅਤੇ 1975-76 ਅਨੁਪੂਰਕ ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 94ਵੀਂ ਰਿਪੋਰਟ :

ਅਤੇ

(2) ਸਾਲ 1981-82, 1982-83, 1983-84 ਅਤੇ 1984-85 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲ 1981-82, 1982-83, 1983-84 ਅਤੇ 1984-85 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਮਾਲੀਆ ਪ੍ਰਾਪਤੀਆਂ) ਤੇ ਮਾਲ ਵਿਭਾਗ ਨਾਲ ਸਬੰਧਤ ਲੋਕ ਲੇਖਾ ਕਮੇਟੀ ਦੀ 95ਵੀਂ ਰਿਪੋਰਟ ਪੇਸ਼ ਕਰਦਾ ਹਾਂ।

———

# DISCUSSION AND VOTING ON DEMANDS FOR GRANTS RELATING TO THE BUDGET ESTIMATES FOR THE YEAR 1994-95

**Mr. Speaker** : There are 26 Demands for grants on today's agenda. Out of these three Demands viz. Demand No. 15, 1 and 12 relating to Irrigation and Power, Agriculture and Forests and Home Affairs and Justice respectively will be discussed specifically and for the remaining 23 Demands, guillotine will be applied under Rule 168(4) of the Rules of Procedure and Conduct of Business in the Punjab Vidhan Sabha at 6.00 P.M. If the Hon'be Members agree, all these demands may be deemed to have been read and moved.

(*Voices* : Yes, yes)

**Demand No. 15**

That a sum not exceeding Rs. 1,69,77,95,000 on Reveue Account and Rs. 9,82,28,06,000 on Capital Account be granted to the Governor to defray the charges that will come in course of payment for the year 1994-95, in respect of Irrigation and Power.

**Demand No. 1**

That a sum not exceeding Rs. 1,57,02,04,000 on Revenue Account and Rs. 27,60,72,000 on Capital Account be granted to the Governor to defray the charges that will come in course of payment for the year 1994-95, in respect of Agriculture and Forests.

**Demand No. 12**

That a sum not exceeding Rs. 4,42,59,65,000 on Revenue Account and Rs. 13,00,00,000 on Capital Account be granted to the Governor to defray the charges that will come in course of payment for the year 1994-95, in respect of Home Affairs and Justice.

**Demand No. 2**

That a sum not exceeding Rs. 55,43,36,000 on Revenue Account and Rs. 2,35,10,000 on Capital Account be granted to the Governor to defray the charges that will come in course of payment for the year 1994-95, in respect of Animal Husbandry and Fisheries.

**Demand No. 3**

That a sum not exceeding Rs. 22,10,37,000 on Revenue Account and Rs. 28,17,23,000 on Capital Accouut be granted to the Governor to defray the charges that will come in course of payment for the year 1994-95 in respect of Co-operation.

[Mr. Speaker]

### Demand No. 4

That a sum not exceeding Rs. 6,62,23,000 on Revenue Account and Rs. 10,000 on Capital Account be granted to the Governor to defray the charges that will come in course of payment for the year 1994-95, in respect of Defence Services Welfare.

### Demand No. 6

That a sum not exceeding Rs. 5,58,63,000 on Revenue Account be granted to the Governor to defray the charges that will come in course of payment for the year 1994-95 in respect of Elections.

### Demand No. 7

That a sum not exceeding Rs. 18,91,74,000 on Revenue Account be granted to the Governor to defray the charges that will come in course of payment for the year 1994-95, in respect of Excise and Taxation.

### Demand No. 8

That a sum not exceeding Rs. 2,62,23,61,000 on Revenue Account and Rs. 24,05,35,000 on Capital Account be granted to the Governor to defray the charges that will come in course of payment for the year 1994-95, in respect of Finance.

### Demand No. 9

That a sum not exceeding Rs. 6,44,43,000 on Revenue Account and Rs. 9,87,04,08,000 on Capital Account be granted to the Governor to defray the charges that will come in course of payment for the year 1994-95, in respect of Food and Supplies.

### Demand No. 10

That a sum not exceeding Rs. 29,97,14,000 on Revenue Account be granted to the Governor to defray the charges that will come in course of payment for the year 1994-95, in respect of General Administration.

### Demand No. 13

That a sum not exceeding Rs. 44,66,94,000 on Revenue Account and Rs. 29,86,02,000 on Capital Account be granted to the Governor to defray the charges that will come in course of payment for the year 1994-95, in respect of Industries.

### Demand No. 14

That a sum not exceeding Rs. 7,93,45,000 on Revenue Account be granted to the Governor to defray the charges that will come in course of payment for the year 1994-95, in respect of Information and Public Relations.

### Demand No. 16

That a sum not exceeding Rs. 7,59,81,000 on Revenue Account be granted to the Governor to defray the charges that will come in course of payment for the year 1994-95, in respect of Labour and Employment.

**Demand No. 17**

That a sum not exceeding Rs. 42,24,74,000 on Revenue Account and Rs. 1,00,00,51,000 on Capital Account be granted to the Governor to defray the charges that will come in course of payment for the year 1994-95, in respect of Local Government Housing and Urban Development.

**Demand No. 18**

That a sum not exceeding Rs. 52,00,000 on Reveue Account be granted to the Governor to defray the charges that will come in course of payment for the year 1994-95, in respect of Personnel and Administrative Reforms.

**Demand No. 19**

That a sum not exceeding Rs. 1,20,98,56,000 on Revenue Account and Rs. 1,30,61,71,000 on Capital Account be granted to the Governor to defray the charges that will come in course of payment for the year 1994-95, in respect of Planning.

**Demand No. 20**

That a sum not exceeding Rs. 4,00,000 on Revenue Account be granted to the Governor to defray the charges that will come in course of payment for the year 1994-95, in respect of Programme Implementation.

**Demand No. 21**

That a sum not exceeding Rs. 2,38,13,54,000 on Revenue Account and Rs. 1,19,07,67,000 on Capital Account be granted to the Governor to defray the charges that will come in course of payment for the year 1994-95, in respect of Public Works.

**Demand No. 22**

That a sum not exceeding Rs. 1,07,57,76,000 on Revenue Account be granted to the Governor to defray the charges that will come in course of payment for the year 1994-95, in respect of Revenue and Rehabilitation.

**Demand No. 24**

That a sum not exceeding Rs. 1,44,50,000 on Revenue Account and Rs. 11,81,50,000 on Capital Account be granted to the Governor to defray the charges that will come in course of payment for the year 1994-95, in respect of Science, Technology and Environment.

**Demand No. 26**

That a sum not exceeding Rs. 3,54,40,000 on Revenue Account be granted to the Governor to defray the charges that will come in course of payment for the year 1994-95, in respect of State Legislature.

**Demand No. 27**

That a sum not exceeding Rs. 59,30,59,000 on Revenue Account and Rs. 37,29,000 on Capital Account be granted to the Governor to defray the charges that will come in course of payment for the year 1994-95, in respect of Technical Education and Industrial Training.

[Mr. Speaker]

## Demand No. 28

That a sum not exceeding Rs. 2,65,33,000 on Revenue Account and Rs. 1,00,00,000 on Capital Account be granted to the Governor to defray the charges that will come in course of payment for the year 1994-95, in respect of Tourism and Cultural Affairs.

## Demand No. 29

That a sum not exceeding Rs. 1,94,79,30,000 on Revenue Account and Rs. 8,20,00,000 on Capital Account be granted to the Governor to defray the charges that will come in course of payment for the year 1994-95, in respect of Transport.

## Demand No. 30

That a sum not exceeding Rs. 3,21,46,000 on Revenue Account be granted to the Governor to defray the charges that will come in course of payment for the year 1994-95, in respect of Vigilance.

**Mr. Speaker :** Discussion, Mittal Sahib.

**ਸ੍ਰੀ ਮਦਨ ਮੋਹਨ ਮਿੱਤਲ** (ਨੰਗਲ) : ਸਪੀਕਰ ਸਾਹਿਬ, ਤੁਸੀਂ ਤਿੰਨ ਡੀਮਾਂਡਜ਼ ਤੇ ਬਹਿਸ ਦੀ ਆਗਿਆ ਦਿੱਤੀ ਹੈ। ਇਕ ਮੁੱਦਾ ਹੈ ਇਰੀਗੇਸ਼ਨ ਐਂਡ ਪਾਵਰ ਦਾ; ਦੂਸਰਾ ਹੈ ਐਗਰੀਕਲਚਰ ਐਂਡ ਫੋਰੈਸਟ ਦਾ ਔਰ ਤੀਸਰਾ ਹੈ ਹੋਮ ਅਫੇਅਰਜ਼ ਐਂਡ ਜਸਟਿਸ ਦਾ। ਮੈਂ ਸੱਭ ਤੋਂ ਪਹਿਲਾਂ ਇਰੀਗੇਸ਼ਨ ਐਂਡ ਪਾਵਰ ਦੇ ਬਾਰੇ ਕੁਝ ਗੱਲਾਂ ਇਸ ਸਦਨ ਦੇ ਵਿੱਚ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹਾਂਗਾ।

ਸਪੀਕਰ ਸਾਹਿਬ, ਪੰਜਾਬ ਜੋ ਹੈ ਉਹ ਹਿੰਦੁਸਤਾਨ ਦੇ ਫੂਡ ਦੇ ਕਾਮਨ ਪੂਲ ਵਿੱਚ ਸਭ ਤੋਂ ਵੱਧ ਕੰਟਰੀਬਿਊਸ਼ਨ ਪਾਉਣ ਵਾਲਾ ਸੂਬਾ ਹੈ। ਦੋ ਜ਼ਿਲ੍ਹੇ ਰੋਪੜ ਅਤੇ ਹੁਸ਼ਿਆਰਪੁਰ ਵਿੱਚ ਜਿਵੇਂ ਕਿ ਵਿੱਤ ਮੰਤਰੀ ਜੀ ਨੇ ਆਪਣੇ ਭਾਸ਼ਣ ਵਿੱਚ ਦੱਸਿਆ ਹੈ, ਦੋ ਜ਼ਿਲ੍ਹਿਆਂ ਦੇ ਵਿੱਚ ਇਰੀਗੇਸ਼ਨ ਦੀਆਂ ਫੈਸਿਲਟੀਜ਼ ਬਹੁਤ ਘੱਟ ਹਨ। ਕੁਝ ਉਪਰਾਲੇ ਕੀਤੇ ਵੀ ਗਏ ਸਨ, ਭਾਵੇਂ ਲਿਫਟ ਇਰੀਗੇਸ਼ਨ ਸਕੀਮ ਹੈ ਔਰ ਭਾਵੇਂ ਡੀਪ ਟਿਊਬਵੈੱਲਜ਼ ਹਨ ਪਰ ਫਿਰ ਵੀ ਹਾਲੇ ਉਪਰਾਲੇ ਕੀਤੇ ਜਾਣੇ ਬਾਕੀ ਹਨ ਕਿਉਂਕਿ ਇਨ੍ਹਾਂ ਦੋ ਜ਼ਿਲ੍ਹਿਆਂ ਦੇ ਵਿਚ ਇਰੀਗੇਸ਼ਨ ਫੈਸਿਲਟੀਜ਼ ਇਮਪਰੂਵ ਨਹੀਂ ਹੋ ਸਕੀਆਂ ਜਦ ਕਿ ਇਸ ਇਲਾਕੇ ਵਿਚ ਸਭ ਤੋਂ ਵਧ ਪਾਣੀ ਹੈ ਔਰ ਉਹ ਜਾ ਕੇ ਪੰਜਾਬ ਦੇ ਹੋਰ ਇਲਾਕਿਆਂ ਦੇ ਵਿੱਚ ਇਰੀਗੇਸ਼ਨ ਦਾ ਸਾਧਨ ਬਣਦਾ ਹੈ, ਉਨ੍ਹਾਂ ਦੀ ਇਰੀਗੇਸ਼ਨ ਫੈਸਿਲਟੀ ਨੂੰ ਇਮਪਰੂਵ ਕਰਦਾ ਹੈ। ਸਪੀਕਰ ਸਾਹਿਬ, ਡੀਪ ਟਿਊਬਵੈੱਲਜ਼ ਦੀ ਜੋ ਹੱਦ ਹੈ ਉਹ ਬਹੁਤ ਘੱਟ ਹੈ। ਇਸ ਦੇ ਘੱਟ ਹੋਣ ਕਾਰਣ ਨੀਮ ਪਹਾੜੀ ਇਲਾਕੇ ਔਰ ਕੰਡੀ ਦੇ ਇਲਾਕੇ ਦੇ ਵਿੱਚ ਜਿਹੜਾ ਪਾਣੀ ਹੈ, ਉਹ ਨਿਕਲ ਨਹੀਂ ਸਕਦਾ ਕਿਉਂਕਿ ਉਸ ਲੈਵਲ ਤੱਕ ਪਾਣੀ ਬਹੁਤ ਘੱਟ ਹੈ। ਸੋ ਮੈਂ ਕਹਿਣਾ ਚਾਹੁੰਦਾ ਹਾਂ ਇਰੀਗੇਸ਼ਨ ਮਨਿਸਟਰ ਔਰ ਮੁੱਖ ਮੰਤਰੀ ਸਾਹਿਬ ਨੂੰ ਕਿ ਜੋ ਸੀਮਾ ਡੀਪ ਟਿਊਬਵੈੱਲਜ਼ ਦੇ ਵਾਸਤੇ ਨਿਰਧਾਰਤ ਹੈ 200 ਫੁੱਟ, ਉਸ ਨੂੰ ਹੋਰ ਵਧਾਇਆ ਜਾਵੇ

ਤਾਂ ਕਿ ਜਿਹੜਾ ਨਿਗਲੈਕਟਿਡ ਏਰੀਆ ਹੈ ਉਸ ਵਿੱਚ ਵੀ ਪਾਣੀ ਮੁਹੱਈਆ ਕਰਵਾਇਆ ਜਾ ਸਕੇ ਕਿਉਂਕਿ ਕੈਨਾਲ ਇਰੀਗੇਸ਼ਨ ਉਸ ਇਲਾਕੇ ਦੇ ਵਿੱਚ ਹੋ ਨਹੀਂ ਸਕਦੀ । ਸਪੀਕਰ ਸਾਹਿਬ 1977-78 ਵਿੱਚ ਇੱਕ ਯੋਜਨਾ ਬਣੀ ਸੀ ਕਿ ਨੂਰਪੁਰ ਬੇਦੀ ਬਲਾਕ ਵਿਚ ਸਵਾਂ ਨਦੀ ਤੇ ਡੈਮ ਲਗਾ ਕੇ, ਉਸ ਪਾਣੀ ਨੂੰ ਕੰਟਰੋਲ ਕਰਕੇ ਸਤਲੁਜ ਵਿਚ ਪਾਈਏ ਅਤੇ ਉਸਨੂੰ ਚੈਨੇਲਾਇਜ਼ ਕਰਕੇ ਕੈਨਾਲ ਰਾਹੀਂ ਨੂਰਪੁਰ ਬੇਦੀ ਦੇ ਇਲਾਕੇ ਨੂੰ ਇਰੀਗੇਟ ਕੀਤਾ ਜਾਵੇ। ਇਸ ਬਾਰੇ ਪਰੋਜੈਕਟ ਵੀ ਬਣਿਆ। ਉਸ ਤੋਂ ਬਾਅਦ ਉਸ ਬਾਰੇ ਕੋਈ ਚਰਚਾ ਨਹੀਂ ਹੋਇਆ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਪਰੋਜੈਕਟ ਨੂੰ ਦੁਬਾਰਾ ਰਿਵਾਈਵ ਕੀਤਾ ਜਾਵੇ ਤਾਂ ਜੋ ਸਿੰਚਾਈ ਕਰਕੇ ਅਸੀਂ ਹੋਰ ਵੱਧ ਪੈਦਾਵਾਰ ਕਰ ਸਕੀਏ। ਨਾਲ ਹੀ, ਸਪੀਕਰ ਸਾਹਿਬ, ਸਰਕਾਰ ਬਜਟ ਤੋਂ ਪਹਿਲਾਂ ਹੀ ਬਿਜਲੀ ਦੇ ਰੇਟ, ਪਾਣੀ ਦੇ ਰੇਟ ਅਤੇ ਇਰੀਗੇਸ਼ਨ ਦੀ ਫੈਸਿਲਟੀਜ਼ ਦੇ ਵੱਧ ਰੇਟ ਕਰ ਦਿੱਤੇ ਹਨ। ਇਸ ਦੇ ਨਾਲ ਕਿਸਾਨਾਂ ਅਤੇ ਕਨਜ਼ਿਊਮਰ ਉਤੇ ਬੜਾ ਮਾੜਾ ਪ੍ਰਭਾਵ ਪਿਆ ਹੈ। ਉਨ੍ਹਾਂ ਰੇਟਾਂ ਨੂੰ ਰਿਵਾਈਜ਼ ਕੀਤਾ ਜਾਵੇ ਅਤੇ ਸਟੇਟਸ-ਕੋ ਉਤੇ ਲਿਆਂਦਾ ਜਾਵੇ ਤਾਂ ਕਿ ਕਿਸਾਨ ਇਸ ਤੋਂ ਪੂਰਾ ਲਾਭ ਲੈ ਸਕਣ।

ਸਪੀਕਰ ਸਾਹਿਬ, ਇਥੇ ਗੱਲ ਆਈ ਹੈ ਕਿ ਬਿਜਲੀ ਬੋਰਡ ਘਾਟੇ ਵਿਚ ਜਾ ਰਿਹਾ ਹੈ । ਇਸ ਘਾਟੇ ਦਾ ਮੁੱਖ ਕਾਰਨ ਪਰਚੇਜ਼ ਹਨ। ਇਨ੍ਹਾਂ ਪਰਚੇਜਿਜ਼ ਤੇ ਚੈਕ ਐਂਡ ਬੈਲੈਂਸ ਠੀਕ ਨਹੀਂ ਲਗਦਾ। ਬਾਰ ਬਾਰ ਗੱਲ ਆਈ ਹੈ ਕਿ ਜਿਹੜੇ ਟਰਾਂਸਫਾਰਮਰ ਖਰੀਦੇ ਜਾਂਦੇ ਹਨ ਉਹ ਘਟੀਆ ਖਰੀਦੇ ਜਾਂਦੇ ਹਨ। ਖਰੀਦ ਲੈਂਪਸੰਮ ਕੀਤੀ ਜਾਂਦੀ ਹੈ। ਕੋਈ ਵਿਸ਼ੇਸ਼ ਅਧਿਕਾਰੀ ਕਈ ਵਾਰੀ ਉਹੋ ਜਿਹੀਆਂ ਆਈਟਮਾਂ ਖਰੀਦ ਲੈਂਦਾ ਹੈ, ਜਿਨ੍ਹਾਂ ਦੀ ਕਿ ਇਮੀਜੇਟਲੀ ਲੋੜ ਨਹੀਂ ਹੁੰਦੀ। ਪਰ ਕਿਉਂਕਿ ਉਸ ਪਰਚੇਜ਼ ਵਿੱਚ ਉਸਦਾ ਕਮਿਸ਼ਨ ਹੁੰਦਾ ਹੈ, ਇਸ ਲਈ ਕੋਸ਼ਿਸ਼ ਇਹ ਕੀਤੀ ਜਾਂਦੀ ਹੈ ਕਿ ਕਮਿਸ਼ਨ ਵੱਧ ਤੋਂ ਵੱਧ ਲਿਆ ਜਾਵੇ। ਇਸ ਲਈ ਕੁਆਂਟਿਟੀ ਵੱਧ ਖਰੀਦੀ ਜਾਂਦੀ ਹੈ, ਨਾ ਕਿ ਕੁਆਲਟੀ ਅਨੁਸਾਰ ਘੱਟ ਖਰੀਦ ਕੀਤੀ ਜਾਵੇ। ਇਥੇ ਬਾਰ ਬਾਰ ਘਾਟੇ ਵਿੱਚ ਜਾਣ ਵਾਲੀ ਗੱਲ ਆਈ ਹੈ। ਇਸ ਲਈ ਜਿਹੜੇ ਵੀ ਸਬੰਧਤ ਅਧਿਕਾਰੀ ਹਨ, ਉਨ੍ਹਾਂ ਦੀ ਪਰਚੇਜ਼ਿਜ਼ ਉਤੇ ਚੰਗੀ ਤਰ੍ਹਾਂ ਚੈੱਕ ਲਗਾਇਆ ਜਾਵੇ। ਇਸ ਤਰ੍ਹਾਂ ਜਿਹੜਾ ਪੈਸਾ ਵੇਸਟ ਹੋ ਰਿਹਾ ਹੈ, ਨੁਕਸਾਨ ਹੋ ਰਿਹਾ ਹੈ, ਉਸ ਨੂੰ ਰੋਕਿਆ ਜਾ ਸਕੇ।

ਸਪੀਕਰ ਸਾਹਿਬ, ਮੈਂ ਬਜਟ ਦੀਆਂ ਮੇਨ ਮੱਦਾਂ ਵੱਲ ਧਿਆਨ ਦੁਆਉਣਾ ਚਾਹਾਂਗਾ। ਕਿਸਾਨ ਹਿੰਦੁਸਤਾਨ ਦੀ ਇਕਾਨਮੀ ਦੀ ਰੀੜ੍ਹ ਦੀ ਹੱਡੀ ਹਨ ਪਰ ਬੜੇ ਅਫਸੋਸ ਦੀ ਗੱਲ ਹੈ ਕਿ ਡੰਕਲ ਪ੍ਰਸਤਾਵ ਨੂੰ ਇਕ ਮੂਲ ਮੰਤਰ ਹੀ ਸੱਮਝ ਲਿਆ ਹੋਇਆ ਹੈ, ਜਿਹੜਾ ਕਿ ਸਵਰਗ ਲੈ ਜਾਵੇਗਾ। ਮੈਂ ਵਿੱਤ ਮੰਤਰੀ ਜੀ ਨੂੰ ਕਹਿੰਦਾ ਹਾਂ ਕਿ ਉਹ ਤਾਂ ਰਾਸ਼ਟਰਵਾਦੀ ਵਿਚਾਰਾਂ ਨਾਲ ਜੁੜੇ ਰਹੇ ਹਨ ਅਤੇ ਰਾਸ਼ਟਰਵਾਦ ਦੀ ਕਲਪਨਾਂ ਨੂੰ ਵੀ ਸਮਝਦੇ ਹਨ ਪਰ ਉਨ੍ਹਾਂ ਨੇ ਕਿਹਾ ਹੈ ਕਿ Dunkel Prastav is patriotism ਅਤੇ ਡੰਕਲ ਪ੍ਰਸਤਾਵ ਦੇ ਵਿਰੋਧ ਨੂੰ ਦੇਸ਼ ਧਰੋਹੀ ਕਿਹਾ ਗਿਆ ਹੈ। ਮੈਂ ਐਮਰਜੈਂਸੀ ਦੇ ਉਨ੍ਹਾਂ ਦਿਨਾਂ ਦੀ ਯਾਦ ਦਿਲਾਉਣਾ ਚਾਹੁੰਦਾ ਹਾਂ ਜਿਸ ਵੇਲੇ ਕੁਝ ਲੋਕਾਂ ਨੇ ਇਹ ਕਿਹਾ ਸੀ ਕਿ Indira is India and India is Indira

[ਸ਼੍ਰੀ ਮਦਨ ਮੋਹਨ ਮਿੱਤਲ]

ਇਸੇ ਤਰ੍ਹਾਂ ਖੁਸ਼ਾਮਦ ਕਰਨ ਵਾਲਿਆਂ ਵਿੱਚ ਕਈ ਐਸੇ ਵੀ ਲੋਕ ਸਨ ਜਿਹੜੇ ਕਿ ਸੰਜੇ ਗਾਂਧੀ ਦੀਆਂ ਚੱਪਲਾਂ ਗੁੰਮ ਜਾਣ ਉਤੇ ਖੜੇ ਹੋ ਕੇ ਚੱਪਲਾਂ ਲੱਭਦੇ ਰਹੇ ਸਨ। ਕੀ ਅਸੀਂ ਅਜਿਹੀਆਂ ਗੱਲਾਂ ਕਰਕੇ ਦੇਸ਼ ਦੀ ਇਕਾਨਮੀ ਨੂੰ ਸੈਟ ਕਰਾਂਗੇ ? ਸਪੀਕਰ ਸਾਹਿਬ, ਤੁਸੀਂ ਵੀ ਪੜ੍ਹਿਆ ਹੋਵੇਗਾ ਕਿ ਪਿੰਡਾਂ ਵਿੱਚ ਜ਼ੈਲਦਾਰ ਬਣਾਏ ਜਾਂਦੇ ਸਨ, ਜਿਨ੍ਹਾਂ ਦੀ ਅੰਗਰੇਜ਼ਾਂ ਨਾਲ ਵਫ਼ਾਦਾਰੀ ਹੁੰਦੀ ਸੀ, ਉਸ ਉਤੇ ਸਰਕਾਰ ਨਾਲ ਵਫ਼ਾਦਾਰੀ ਦੀ ਕੰਡੀਸ਼ਨ ਲੱਗੀ ਹੁੰਦੀ ਸੀ। ਮੈਂ ਹੈਰਾਨ ਹਾਂ ਕਿ ਸਾਡੇ ਭਾਰਤ ਦੇ ਐਗਰੀਕਲਚਰ ਮਨਿਸਟਰ ਪਤਾ ਨਹੀਂ ਜ਼ੈਲਦਾਰ ਰਹੇ ਹਨ ਜਾਂ ਨਹੀਂ ਪਰ ਉਨ੍ਹਾਂ ਨੇ ਇਕ ਗੱਲ ਕਹਿ ਦਿੱਤੀ ਕਿ Dunkel is uncle, ਉਨ੍ਹਾਂ ਨੇ ਡੰਕਲ ਨੂੰ ਅੰਕਲ ਕਹਿ ਦਿੱਤਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਰਾਜਨੀਤਿਕ ਪੱਖ ਨੂੰ ਛੱਡ ਕੇ, ਚਾਹੇ ਕੋਈ ਵੀ ਪੋਲੀਟੀਕਲ ਪਾਰਟੀ ਹੋਵੇ, ਆਪਣਾ ਪੋਲੀਟੀਕਲ ਨਜ਼ਰੀਆ ਛੱਡ ਕੇ ਇਸ ਪੱਖ ਵਿਚ ਰਾਸ਼ਟਰਵਾਦੀ ਬਣਨਾ ਚਾਹੀਦਾ ਹੈ। ਇਹ ਨਹੀਂ ਸੋਚਣਾ ਚਾਹੀਦਾ ਕਿ ਇਹ ਵਿਰੋਧੀ ਪਾਰਟੀ ਵੱਲੋਂ ਰੱਖਿਆ ਗਿਆ ਹੈ ਅਤੇ ਮੁੱਖ ਮੰਤਰੀ, ਕਾਂਗਰਸ ਇਸ ਦਾ ਜਵਾਬ ਦੇਣਗੇ। ਮੈਂ ਸਮਝਦਾ ਹਾਂ ਕਿ ਇਨ੍ਹਾਂ ਸਾਰੀਆਂ ਗੱਲਾਂ ਨੂੰ ਛੱਡ ਕੇ ਅਗਰ ਇਕੱਠੇ ਹੋ ਕੇ, ਬੈਠ ਕੇ ਇਸ ਗੱਲ ਨੂੰ ਵਿਚਾਰ ਲਿਆ ਜਾਵੇ ਤਾਂ ਇਹ ਕੋਈ ਮਾੜੀ ਗੱਲ ਨਹੀਂ ਹੈ। ਹਿੰਦੁਸਤਾਨ ਦੀ ਪਾਰਲੀਮੈਂਟ ਕਮੇਟੀ ਬਣੀ ਸੀ। ਉਸ ਕਮੇਟੀ ਨੇ 13 ਜੁਲਾਈ ਤੋਂ 13 ਦਸੰਬਰ ਤੱਕ 24 ਮੀਟਿੰਗਾਂ ਕੀਤੀਆਂ। ਉਸ ਤੋਂ ਬਾਅਦ ਉਸ ਕਮੇਟੀ ਨੇ ਆਪਣੀਆਂ ਰਿਕੁਮੈਂਡੇਸ਼ਨਜ਼ ਦਿੱਤੀਆਂ ਹਨ, ਜਿਹੜੀਆਂ ਕਿ ਮਿਤੀ 14 ਦਸੰਬਰ 1993 ਨੂੰ ਸਬਮਿਟ ਕਰ ਦਿੱਤੀਆਂ ਗਈਆਂ ਹਨ ਪਰ ਸਰਕਾਰ ਨੇ ਉਸ ਉਤੇ ਕੋਈ ਵੀ ਵਿਚਾਰ ਨਹੀਂ ਕੀਤਾ। ਇਨ੍ਹਾਂ ਨੇ ਰਿਕੁਮੈਂਡ ਕੀਤਾ ਸੀ ਔਰ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਕਿ Before signing the agreement or before accepting the agreemnt these recommendations should be placed before the Parliament and Parliament should discuss it. ਮੈਂ ਨਾਲ ਹੀ ਕਹਿਣਾ ਚਾਹੁੰਦਾ ਹਾਂ ਕਿ ਐਗਰੀਕਲਚਰ ਜਿਹੜੀ ਹੈ that is a state subject ਔਰ ਜੋ ਫੈਡਰਲ ਢਾਂਚਾ ਹੈ, ਉਸਦੇ ਮੁਤਾਬਿਕ ਸਾਡੀ ਲਿਸਟ ਦੇ ਵਿੱਚ ਐਗਰੀਕਲਚਰ ਦਿੱਤੀ ਗਈ ਹੈ, ਇਸ ਲਈ ਐਗਰੀਕਲਚਰ ਤੇ ਕੋਈ ਵੀ ਅੰਤਰ ਰਾਸ਼ਟਰੀ ਅੰਕੁਸ਼ ਲਗਾਉਣ ਤੋਂ ਪਹਿਲਾਂ ਸਾਰੀਆਂ ਸਟੇਟਸ ਦੀ ਸਹਿਮਤੀ ਲੈਣੀ ਚਾਹੀਦੀ ਹੈ ਔਰ ਇਸ ਦੇ ਉਤੇ ਸਾਰੀਆਂ ਸਟੇਟ ਅਸੈਂਬਲੀਆਂ ਤੇ ਬਹਿਸ ਹੋ ਕੇ ਜਿਸ ਤਰ੍ਹਾਂ ਵਿਧਾਨ ਦੀ ਤਰਮੀਮ ਕਰਦੇ ਹਾਂ ਇਸੇ ਤਰ੍ਹਾਂ ਉਸਤੇ ਸਹਿਮਤੀ ਲਈ ਜਾਣੀ ਚਾਹੀਦੀ ਹੈ। ਮੈਂ ਇਥੇ ਕਹਿਣਾ ਚਾਹੁੰਦਾ ਹਾਂ, ਬੇਸ਼ਕ ਮੈਂ ਐਗਰੀਕਲਚਰ ਤੇ ਬੋਲਣਾ ਹੋਵੇ, ਮੈਂ ਕਹਿੰਦਾ ਹਾਂ ਕਿ ਮੁੱਖ ਮੰਤਰੀ ਜੀ ਇਸ ਤਰ੍ਹਾਂ ਦਾ ਮਤਾ ਇਥੇ ਲਿਆਉਣ, ਮੈਂ ਇਸ ਗੱਲ ਦਾ ਸਵਾਗਤ ਕਰਾਂਗਾ ਔਰ ਉਸ ਤੇ ਚਰਚਾ ਹੋਵੇ ਔਰ ਜੋ ਸਹਿਮਤੀ ਹੋਵੇ ਉਸ ਨੂੰ ਹੀ ਲਾਗੂ ਕਰਨਾ ਚਾਹੀਦਾ ਹੈ । ਇਸਦੇ ਵਿਚ ਆਖਰਕਾਰ national interest involved ਹੈ। ਇਸ ਦੇ ਵਿੱਚ ਸਾਡਾ ਭਵਿੱਖ ਇਨਵਾਲਵਡ ਹੈ, ਪੰਜਾਬ ਦੇ ਕਿਸਾਨ ਦਾ ਭਵਿੱਖ ਇਨਵਾਲਵਡ ਹੈ। ਅੱਜ ਕਿਹਾ ਜਾਂਦਾ ਹੈ ਕਿ ਡੰਕਲ ਦਾ ਕੋਈ ਨੁਕਸਾਨ ਨਹੀਂ ਹੋਵੇਗਾ ਲੇਕਿਨ, ਸਪੀਕਰ ਸਾਹਿਬ,

ਮੈਂ ਦੱਸਣਾ ਚਾਹੁੰਦਾ ਹਾਂ ਕਿ ਹੁਣ ਇਹ ਨਜ਼ਰ ਆ ਰਿਹਾ ਹੈ ਕਿ ਕੇਵਲ ਕਿਸਾਨ ਨੂੰ ਹੀ ਇਸਦਾ ਨੁਕਸਾਨ ਨਹੀਂ ਹੁੰਦਾ ਬਲਕਿ ਇਸ ਦਾ ਨੁਕਸਾਨ ਤਾਂ ਦਸਤਕਾਰੀ ਨੂੰ ਵੀ ਹੋ ਰਿਹਾ ਹੈ ਅਤੇ ਜੋ ਭਾਰਤ ਸਰਕਾਰ ਨੇ ਨਵੀਂ ਪਾਲਿਸੀ ਨਿਯੁਕਤ ਕੀਤੀ ਹੈ, ਬਜਟ ਦੇ ਵਿੱਚ ਵੀ ਕੇਂਦਰ ਦੀ ਮਹਿਮਾ ਗਾਈ ਗਈ ਹੈ, ਮੈਂ ਨਿਵੇਦਨ ਕਰਦਾ ਹਾਂ ਕਿ ਉਨ੍ਹਾਂ ਨੇ ਜੋ ਪੰਜਾਬ ਦੇ ਵਿੱਚ ਅਤੇ ਹਿੰਦੁਸਤਾਨ ਦੇ ਵਿੱਚ ਜੋ ਕਾਟਨ-ਇੰਡਸਟਰੀ, ਸਮਾਲ ਸਕੇਲ ਇੰਡਸਟਰੀ ਸੀ, ਉਸ ਤੇ ਅੰਤਰ-ਰਾਸ਼ਟਰੀ ਦਬਾਅ ਦੇ ਤਹਿਤ ਜੋ ਉਨ੍ਹਾਂ ਨੇ ਤਰਮੀਮ ਕੀਤੀ ਹੈ ਉਸ ਦੇ ਨਾਲ ਜੋ ਹਿੰਦੁਸਤਾਨ ਦੇ ਵਿੱਚ ਪੈਦਾਵਾਰ ਹੁੰਦੀ ਹੈ ਉਸ ਤੇ ਐਕਸਾਈਜ਼ ਡਿਊਟੀ ਵਧਾ ਦਿਤੀ ਗਈ ਹੈ ਅਤੇ ਬਾਹਰੋਂ ਜੋ ਉਸੇ ਕਿਸਮ ਦਾ ਪਰੋਡਕਟ ਇਮਪੋਰਟ ਹੋਵੇਗਾ ਉਸ ਤੇ ਕਸਟਮ ਡਿਊਟੀ ਘਟਾ ਦਿਤੀ ਗਈ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਕਸਟਮ ਡਿਊਟੀ ਘਟਾਉਣ ਨਾਲ, ਹਿੰਦੁਸਤਾਨ ਦੇ ਵਿੱਚ ਪੈਦਾ ਹੋਣ ਵਾਲੀ ਜੋ ਚੀਜ਼ ਹੈ, ਉਸ ਖੇਤਰ ਵਿੱਚ ਅਸੀਂ ਇੰਟਰ-ਨੈਸ਼ਨਲ ਕੰਪਨੀਜ਼ ਨੂੰ ਇਨਵਾਈਟ ਕਰ ਰਹੇ ਹਾਂ, ਜਿਸ ਦੇ ਨਾਲ ਸਾਡੀ ਪਰੋਡਕਸ਼ਨ ਫੇਲ੍ਹ ਹੋ ਜਾਵੇਗੀ। ਇੱਥੇ 30-40 ਸਾਲ ਰਾਗ ਅਲਾਪਿਆ ਗਿਆ India is being taken towards self-reliance. ਸੈਲਫ ਰੀਲਾਇੰਸ ਦਾ ਨਾਅਰਾ ਦੇ ਕੇ ਅਸੀਂ ਆਪਣੀ ਇਕਾਨਮੀ ਸੈਟ ਕੀਤੀ, ਨੈਸ਼ਨੇਲਾਈਜ਼ੇਸ਼ਨ ਦਾ ਵੀ ਨਾਹਰਾ ਦੇ ਕੇ ਇਕਾਨਮੀ ਸੈਟ ਕੀਤੀ। ਸਰਕਾਰ ਕਹਿ ਰਹੀ ਹੈ ਕਿ ਹੁਣ ਅਸੀਂ ਓਪਨ ਏਅਰ ਵਿਚ ਆ ਗਏ ਹਾਂ, ਗਲੋਬੇਲਾਈਜ਼ੇਸ਼ਨ ਕਰਕੇ, ਪ੍ਰਾਈਵੇਟਾਈਜ਼ੇਸ਼ਨ ਕਰਕੇ ਇਕਾਨਮੀ ਸੈੱਟ ਕਰਾਂਗੇ। ਸਪੀਕਰ ਸਾਹਿਬ ਮੈਂ ਪੁਛਦਾ ਹਾਂ ਕਿ 30 ਸਾਲ ਜੋ ਪਾਰਟੀ ਰਾਜ ਚਲਾਉਂਦੀ ਰਹੀ, ਉਹ ਸਾਰਾ ਡਿਸਟਰਬ ਕਰਦੇ ਰਹੇ, ਸਮਾਪਤ ਕਰਦੇ ਰਹੇ ਕੀ ਉਸਦਾ ਇਨ੍ਹਾਂ ਨੇ ਕੋਈ ਮਾਪ-ਡੰਡ ਨਹੀਂ ਸੀ ਰੱਖਿਆ, ਕੀ ਉਨ੍ਹਾਂ ਨੂੰ ਉਸ ਵੇਲੇ ਨਹੀਂ ਸੀ ਪਤਾ ਕਿ ਅਸੀਂ ਕਿਸ ਪਾਸੇ ਜਾ ਰਹੇ ਹਾਂ, ਗਲਤ ਜਾ ਰਹੇ ਹਾਂ ਜਾਂ ਠੀਕ ਪਾਸੇ ਜਾ ਰਹੇ ਹਾਂ? ਹੁਣ ਇਨ੍ਹਾਂ ਨੂੰ ਕੀ ਕੋਈ ਸੁਪਨਾ ਓਵਰ-ਨਾਈਟ ਆ ਗਿਆ? ਜੋ ਲੋਕ ਪਹਿਲਾਂ ਇਸ ਦਾ ਵਿਰੋਧ ਕਰਦੇ ਸੀ ਇਹ ਕਹਿੰਦੇ ਸੀ ਕਿ ਇਹ ਪਰੋਗਰੈਸਿਵ ਨਹੀਂ ਅਤੇ ਬੈਕਵਰਡ ਹਨ ਅਤੇ ਇਹ ਝੁੱਗੀ-ਝੌਂਪੜੀਆਂ ਵਿੱਚ ਲਿਜਾਣਾ ਚਾਹੁੰਦੇ ਹਨ, ਮੈਂ ਨਿਵੇਦਨ ਕਰਦਾ ਹਾਂ ਕਿ ਬਜਾਏ ਇਸਦੇ ਕਿ ਇਨ੍ਹਾਂ ਮੁਦਿਆਂ ਤੇ ਪੁਲੀਟੀਕਲ ਮੁੱਦਾ ਬਣਾਓ, ਜਿਸ ਤਰ੍ਹਾਂ ਅੱਜ ਸਰਕਾਰ ਬਣਾ ਰਹੀ ਹੈ, ਮੈਂ ਪੁਲੀਟੀਕਲ ਮੁੱਦਾ ਨਹੀਂ ਬਣਾਉਣਾ ਚਾਹੁੰਦਾ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਹਿੱਤਾਂ ਨੂੰ ਮੁੱਖ ਰਖਦੇ ਹੋਏ ਇਨ੍ਹਾਂ ਤੇ ਇਕ ਟੇਬਲ ਤੇ ਬੈਠ ਕੇ ਡਿਸਕਸ਼ਨ ਕੀਤੀ ਜਾਵੇ ਤਾਂ ਕਿ ਕੇਂਦਰੀ ਸਰਕਾਰ ਨੂੰ ਪੰਜਾਬ ਦੇ ਕਿਸਾਨਾਂ ਦੇ ਹਿੱਤਾਂ ਅਤੇ ਸਮਾਲ ਸਕੇਲ ਯੂਨਿਟ ਦੇ ਹਿੱਤਾਂ ਸਬੰਧੀ ਠੀਕ ਰਾਏ ਦੇ ਸਕੀਏ, ਜਿਸ ਦੇ ਨਾਲ ਅਸੀਂ ਜੋ ਸਾਡੀ ਇਕਾਨਮੀ ਦੀ ਸੌਵਰੇਨਿਟੀ ਹੈ, ਜਿਹੜਾ ਦੇਸ਼ ਦੇ ਵਿੱਚ ਮਾਲੀ ਸੰਕਟ ਆਉਣ ਵਾਲਾ ਹੈ, ਉਸ ਤੋਂ ਆਗ੍ਹਾ ਕਰਾ ਸਕੀਏ ਅਤੇ ਉਸ ਤੋਂ ਬਚ ਸਕੀਏ। ਮੈਂ ਬਹੁਤ ਸਾਰੇ ਤੱਥ ਇਸ ਹਾਊਸ ਵਿਚ ਪੇਸ਼ ਕਰ ਸਕਦਾ ਹਾਂ ਕਿ ਇਸਦੇ ਆਉਣ ਨਾਲ ਬਹੁਤ ਸਾਰਾ ਨੁਕਸਾਨ ਹੋਣ ਵਾਲਾ ਹੈ। ਪਾਰਲੀਮਾਨੀ ਕਮੇਟੀ ਨੇ ਵੀ ਰਿਪੋਰਟ ਦਿੱਤੀ ਹੈ ਅਤੇ ਬਹੁਤ ਸਾਰੀਆਂ ਗੱਲਾਂ ਦੱਸੀਆਂ ਹਨ। ਬਹੁਤ ਸਾਰੇ ਲੇਖ ਲਿਖੇ ਗਏ ਹਨ ਅਤੇ ਪੈਂਫਲੇਟ ਵੀ ਆ ਚੁੱਕੇ ਹਨ। ਮੈਂ ਉਨ੍ਹਾਂ ਵਲ ਡੀਟੇਲ ਵਿੱਚ ਜਾ ਕੇ ਦੱਸ ਸਕਦਾ ਹਾਂ। ਜੋ ਪੇਟੈਂਟ

[ਸ਼੍ਰੀ ਮਦਨ ਮੋਹਨ ਮਿੱਤਲ]

ਐਕਟ ਲਾਗੂ ਹੋਣ ਵਾਲਾ ਹੈ ਉਸਦੇ ਵਿੱਚ ਬਹੁਤ ਨੁਕਸਾਨ ਹੋਣ ਵਾਲਾ ਹੈ। ਸਾਡਾ ਜੋ ਹਿੰਦੁਸਤਾਨ ਦਾ ਪੇਟੇਂਟ ਐਕਟ ਹੈ ਉਸਦੇ ਵਿੱਚ ਸਿਰਫ ਪਰੋਸੈਸਿੰਗ ਤੇ ਹੀ ਬੈਨ ਲਗਾਇਆ ਹੈ ਲੇਕਿਨ ਜੋ ਚੀਜ਼ ਦਾ ਪਤਾ ਲਗਿਆ ਹੈ, ਇਕ ਚੀਜ਼ ਕਿੰਨੀਆਂ ਹੀ ਕੰਪਨੀਆਂ ਬਣਾ ਸਕਦੀਆਂ ਹਨ, ਗੈਟ ਦੇ ਤਹਿਤ ਜੋ ਲਾਅ ਬਣਕੇ ਆ ਰਿਹਾ ਹੈ, ਉਸਦੀ ਇਕ ਸੀਮਾ ਹੈ ਅਤੇ 20 ਸਾਲ ਤੱਕ ਕੋਈ ਵੀ ਉਹ ਮੈਨੂਫੈਕਚਰ ਨਹੀਂ ਕਰ ਸਕਦਾ। ਇਸਦੇ ਨਾਲ ਦਵਾਈਆਂ ਮਹਿੰਗੀਆਂ ਹੋਣਗੀਆਂ ਅਤੇ ਖਾਦ ਮਹਿੰਗੀ ਹੋਵੇਗੀ। ਜਿਸ ਤਰੀਕੇ ਨਾਲ ਇੰਟਰਨੈਸ਼ਨਲ ਕੰਪਨੀਜ਼ ਇਥੇ ਆ ਕੇ ਸਾਡੇ ਕਿਸਾਨਾਂ ਦੀਆਂ ਮੰਡੀਆਂ ਦੇ ਵਿੱਚ ਦਾਖਲ ਹੋਣਗੀਆਂ ਜੋ ਮਾਰਜਨਲ ਕਿਸਾਨ ਹੈ, ਉਹ ਸਰਵਾਈਵ ਨਹੀਂ ਕਰ ਸਕੇਗਾ। ਹੋ ਸਕਦਾ ਹੈ ਜੋ ਵੱਡਾ ਕਿਸਾਨ ਹੈ ਆਪਣਾ ਸੀਡ ਮੈਨੂਫੈਕਚਰ ਕਰਕੇ ਲਾਭ ਉਠਾ ਲਵੇ ਪਰ ਹਿੰਦੁਸਤਾਨ ਦੇ ਵਿੱਚ ਮਾਰਜਨਲ ਕਿਸਾਨ ਜੋ ਹੈ ਹਿੰਦੁਸਤਾਨ ਦੀ ਇਕਾਨਮੀ ਦੇ ਅੰਦਰ ਜੋ ਹੈ ਉਸ ਮੁਤਾਬਿਕ ਮਾਰਜਨਲ ਫਾਰਮਰ ਨੂੰ ਉਚਾ ਚੁੱਕਦੀ ਰਹੀ ਹੈ। ਅੱਜ ਉਹ ਮਾਰਜਨਲ ਫਾਰਮਰ ਕਿਥੇ ਜਾਵੇਗਾ, ਅਸੀਂ ਬੜੇ ਫਾਰਮਰ ਦੀ ਗੱਲ ਨਹੀਂ ਕਰ ਰਹੇ ਅੱਜ ਅਸੀਂ ਮਾਰਜਨਲ ਫਾਰਮਰ ਦੀ ਗੱਲ ਕਰ ਰਹੇ ਹਾਂ। ਜੋ ਡੰਕਲ ਪ੍ਰਸਤਾਵ ਤਹਿਤ ਸੀਮਾ ਲੱਗੇਗੀ, ਉਸ ਨਾਲ ਕਿਸਾਨ ਖੜ੍ਹਾ ਨਹੀਂ ਹੋ ਸਕੇਗਾ। ਦੂਸਰੇ ਦੇਸ਼ਾਂ ਵਿਚ 80 ਪ੍ਰਤੀਸ਼ਤ ਤੋਂ 200 ਪ੍ਰਤੀਸ਼ਤ ਤੱਕ ਸਬਸਿਡੀ ਦਿੱਤੀ ਜਾਂਦੀ ਹੈ ਜਦ ਕਿ ਹਿੰਦੁਸਤਾਨ ਵਿਚ ਮੈਕਸੀਮਮ 10 ਪ੍ਰਤੀਸ਼ਤ ਤੱਕ ਸਬਸਿਡੀ ਦਿੱਤੀ ਜਾਂਦੀ ਹੈ ਔਰ ਦੁਨੀਆਂ ਦੀ ਸੋਚ ਹੈ ਕਿ ਸਬਸਿਡੀ ਇਹ ਹੈ ਕਿ ਕੇਵਲ ਖਾਦ ਜਾਂ ਬੀਜ ਦੀ ਸ਼ਕਲ ਵਿਚ ਸਬਸਿਡੀ ਦਿੱਤੀ ਜਾਂਦੀ ਹੈ ਪਰ ਅਗਰ ਟਰੈਕਟਰ ਖਰੀਦਣ ਵਾਸਤੇ ਰਿਆਇਤ ਦਿੱਤੀ ਜਾਂਦੀ ਹੈ, ਜ਼ਮੀਨ ਖਰੀਦਣ ਵਾਸਤੇ ਕੋਈ ਸਬਸਿਡੀ ਦਿੱਤੀ ਜਾਂਦੀ ਹੈ ਔਰ ਦਸਤਕਾਰੀ ਤੇ ਸੇਲਜ਼ ਟੈਕਸ, ਇਨਕਮ ਟੈਕਸ ਔਰ ਇੰਡਸਟਰੀ ਤੇ ਸਹੂਲਤਾਂ ਦੇਣ ਵਾਸਤੇ ਇੰਟਰਨੈਸ਼ਨਲ ਲਾਅ ਮੁਤਾਬਕ ਜੋ ਸਬਸਿਡੀ ਦਿੱਤੀ ਜਾਂਦੀ ਹੈ, ਉਹ ਸਬਸਿਡੀ ਕਹੀ ਜਾਵੇਗੀ ਔਰ All these facilities would be withdrawn. ਇਸ ਤਰ੍ਹਾਂ ਇੰਡਸਟਰੀ ਅਤੇ ਘਰੇਲੂ ਦਸਤਕਾਰੀ ਤੇ ਸੱਟ ਪਹੁੰਚੇਗੀ। ਮੈਂ ਨਿਵੇਦਨ ਕਰਨਾ ਚਾਹੁੰਦਾ ਹਾਂ ਕਿ ਇਸ ਮੁੱਦੇ ਤੇ ਪੰਜਾਬ ਸਰਕਾਰ ਲਿਖ ਕੇ ਭੇਜੇ ਅਤੇ ਕੇਂਦਰ ਦੀ ਸਰਕਾਰ ਤੇ ਦਬਾਅ ਪਾਵੇ। ਲੋਕ ਸਭਾ ਵਿਚ 29-30 ਤਾਰੀਖ ਨੂੰ ਡਿਸਕਸ਼ਨ ਹੋਈ। ਕਾਫੀ ਸ਼ੋਰ-ਸ਼ਰਾਬਾ ਹੋਣ ਬਾਅਦ ਉਹ ਐਕਸੈਪਟ ਕੀਤੀ ਗਈ। ਮੈਂ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੂੰ ਇਸ ਮੁੱਦੇ ਨੂੰ ਸੀਰੀਅਸਲੀ ਲੈ ਕੇ ਕੇਂਦਰ ਦੀ ਸਰਕਾਰ ਕੋਲ ਉਠਾਉਣਾ ਚਾਹੀਦਾ ਹੈ ਅਤੇ ਪੰਜਾਬ ਦਾ ਜੋ ਵਾਸਤਵਿਕ ਮੱਤ ਹੈ, ਉਸ ਬਾਰੇ ਚਰਚਾ ਕੀਤੀ ਜਾਵੇ ਔਰ ਧਿਆਨ ਵਿਚ ਲਿਆਇਆ ਜਾਵੇ। ਇਸ ਦੇ ਜੋ ਖਦਸ਼ੇ ਹਨ, ਉਹ ਸਪਸ਼ਟ ਹਨ ਔਰ ਆਹਿਸਤਾ ਆਹਿਸਤਾ ਜਿਵੇਂ ਜਿਵੇਂ ਬਜਟ ਦੀਆਂ ਇੰਪਲੀਕੇਸ਼ਨਜ਼ ਸਾਹਮਣੇ ਆ ਰਹੀਆਂ ਹਨ, ਇਹ ਕਲੀਅਰ ਹੁੰਦਾ ਜਾ ਰਿਹਾ ਹੈ। ਸਪੀਕਰ ਸਾਹਿਬ, ਕੇਂਦਰ ਨੇ ਬਜਟ ਤੋਂ ਪਹਿਲਾਂ ਹੀ ਕੀਮਤਾਂ ਵਧਾ ਦਿੱਤੀਆਂ। ਇਹ ਕੀਮਤਾਂ ਇਸ ਕਰਕੇ ਨਹੀਂ ਵਧਾਈਆਂ ਕਿ ਮਾਰਕਿਟ ਵਿਚ ਗੈਸ ਦੀ ਕੀਮਤ ਵੱਧ ਗਈ ,ਡੀਜ਼ਲ ਦੀ ਕੀਮਤ ਵੱਧ ਗਈ, ਪੇਟਰੋਲ ਦੀ ਕੀਮਤ ਵੱਧ ਗਈ ਜਾਂ ਚਾਵਲ, ਸ਼ੂਗਰ ਦੀ ਕੀਮਤ ਵੱਧ ਗਈ ਬਲਕਿ

ਇਸ ਕਰਕੇ ਵਧੀਆਂ ਕਿਉਂਕਿ ਵਰਲਡ ਬੈਂਕ ਦਾ ਇਨਫਲੇਸ਼ਨ ਨੂੰ ਘਟਾਉਣ ਬਾਰੇ ਪਰੈਸ਼ਰ ਸੀ। ਇਸ ਕਰਕੇ ਕੀਮਤਾਂ ਵਧਾਈਆਂ ਗਈਆਂ। ਸਾਡੀ ਇੰਟਰਨਲ ਇਕਾਨਮੀ ਵਿਚ ਡੰਕਲ ਪ੍ਰਸਤਾਵ ਤਹਿਤ, ਗੈਟ ਦੇ ਪ੍ਰਸਤਾਵ ਤਹਿਤ ਪ੍ਰੈਸ਼ਰ ਪਵੇਗਾ and it will be economic slavery.

ਔਰ ਜੋ ਸਾਡੀ ਸੋਵਰੇਨਿਟੀ ਹੈ, ਉਹ ਭਾਵੇਂ ਫੰਡਾਮੈਂਟਲ ਰਾਈਟਸ ਦੀ ਹੋਵੇ, ਭਾਵੇਂ ਹਿਊਮਨ ਰਾਈਟਸ ਦੀ ਹੋਵੇ, ਭਾਵੇਂ ਕਿਸੇ ਹੋਰ ਮੁੱਦੇ ਨੂੰ ਉਠਾਇਆ ਜਾਵੇ, ਉਸ ਤੇ ਦਬਾਅ ਪਵੇਗਾ। ਇਸ ਤਰੀਕੇ ਨਾਲ ਗੈਟ ਦੇ ਤਹਿਤ ਜੋ ਫੈਸਿਲਟੀਜ਼ ਹਨ, ਉਨ੍ਹਾਂ ਵਿਚ ਕੈਪੀਟਲ ਫੈਸਿਲਟੀ ਓਰੀਐਂਟਿਡ ਹੈ ਪਰ ਲੇਬਰ ਓਰੀਐਂਟਿਡ ਨਹੀਂ ਹੈ। ਜੇ ਲੇਬਰ ਓਰੀਐਂਟਿਡ ਹੁੰਦੀ ਤਾਂ ਭਾਰਤ ਨੂੰ ਫ਼ਾਇਦਾ ਹੁੰਦਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਅਸੀਂ ਇੰਨੇ ਨਾਹਰੇ ਮਾਰ ਰਹੇ ਹਾਂ ਕਿ ਕਿਸਾਨ ਦੀ ਹਾਲਤ ਠੀਕ ਕਰ ਰਹੇ ਹਾਂ ਔਰ ਕ੍ਰਿਸ਼ੀ ਮੰਤਰੀ ਜੀ ਕਹਿ ਰਹੇ ਸਨ ਕਿ ਉਤੇ ਜੱਟ ਹੇਠਾਂ ਜੱਟ ਪਰ ਮੈਨੂੰ ਲੱਗਦਾ ਹੈ ਕਿ ਜੱਟ ਨਜ਼ਰ ਹੀ ਨਹੀਂ ਆਉਂਦਾ। ਇਸ ਨਾਲ ਜੱਟ ਨੂੰ ਨੁਕਸਾਨ ਪਹੁੰਚੇਗਾ। ਮੈਂ ਮੁੱਖ ਮੰਤਰੀ ਜੀ ਦੇ ਧਿਆਨ ਵਿਚ, ਸਪੀਕਰ ਸਾਹਿਬ, ਤੁਹਾਡੇ ਦੁਆਰਾ ਲਿਆਉਣਾ ਚਾਹੁੰਦਾ ਹਾਂ ਅਤੇ ਕਹਿਣਾ ਚਾਹੁੰਦਾ ਹਾਂ ਕਿ he must take this matter seriously and take this up with Government of India.

ਇਸੇ ਤਰਾਂ, ਸਪੀਕਰ ਸਾਹਿਬ, ਤੀਸਰੀ ਡਿਮਾਂਡ ਨੰਬਰ:12 ਹੋਮ ਔਰ ਜਸਟਿਸ ਬਾਰੇ ਹੈ। ਮੈਂ ਨਿਵੇਦਨ ਕਰਨਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਪਿਛਲੇ 10-12 ਸਾਲਾਂ ਵਿਚ ਆਤੰਕਵਾਦ ਦੀ ਸਾਡੇ ਉਤੇ ਜੋ ਕਰੋਪੀ ਸੀ, ਉਸ ਤੇ ਰੁਕਾਵਟ ਲੱਗੀ ਹੈ। ਮੈਂ ਗਵਰਨਰ ਐਡਰੈਸ ਤੇ ਆਪਣੇ ਭਾਸ਼ਣ ਵਿਚ ਵੀ ਜ਼ਿਕਰ ਕੀਤਾ ਸੀ ਕਿ ਪੰਜਾਬ ਦੇ ਪ੍ਰਸ਼ਾਸਨ ਦੀ ਸਰਾਹਣਾ ਸਾਰੇ ਹਿੰਦੁਸਤਾਨ ਵਿਚ ਹੋਈ ਹੈ। ਇਨ੍ਹਾਂ ਨੇ ਲੜਾਈ ਲੜੀ ਔਰ ਪੰਜਾਬ ਵਿਚ ਸ਼ਾਂਤੀ ਰਿਸਟੋਰ ਹੋਈ। ਲੇਕਿਨ ਅਸੀਂ ਇਹ ਨਹੀਂ ਕਹਿ ਸਕਦੇ ਕਿ ਆਤੰਕਵਾਦ ਖਤਮ ਹੋ ਗਿਆ ਹੈ। ਠੀਕ ਹੈ ਕਿ ਲੋਕਾਂ ਦੀ ਨਾਰਮਲ ਲਾਈਫ ਰਿਟਰਨ ਹੋਈ ਹੈ, ਪੰਜਾਬ ਵਿੱਚ ਦੁਬਾਰਾ ਖੁਸ਼ਹਾਲੀ ਆਈ ਹੈ ਲੋਕਾਂ ਵਿਚ ਜੋ ਉੱਛਲ ਕੂਦ ਸੀ ਉਹ ਦੁਬਾਰਾ ਰਿਸਟੋਰ ਕੀਤੀ ਹੈ ਇਸ ਵਿਚ ਦੋ ਮੱਤਾਂ ਨਹੀਂ ਪਰ ਜੋ ਆਈ. ਐਸ. ਆਈ. ਦੀਆਂ ਐਕਟੀਵਿਟਿਜ਼ ਹਨ ਉਸ ਤੋਂ ਜੋ ਖਦਸ਼ੇ ਹਨ ਉਸ ਨਾਲ ਪੰਜਾਬ ਨੂੰ ਬਾਹਰ ਨਹੀਂ ਰੱਖਿਆ ਜਾ ਸਕਦਾ। ਜਿਸ ਤਰੀਕੇ ਨਾਲ ਜੰਮੂ-ਕਸ਼ਮੀਰ ਵਿਚ ਸਿਵਲੀਅਨ ਔਰ ਆਰਮੀ ਨੂੰ ਬਦਨਾਮ ਕਰਨ ਵਾਸਤੇ ਉਪਰਾਲੇ ਕੀਤੇ ਹਨ, ਇਸ ਬਾਰੇ 16 ਮਾਰਚ ਨੂੰ ਸਾਰੇ ਹਿੰਦੁਸਤਾਨ ਵਿਚ ਇਹ ਖਤਰਨਾਕ ਖਬਰ ਫੈਲਾਈ ਗਈ ਹੈ ਜਿਹੜੀ ਕਿ ਨਹੀਂ ਹੋਣੀ ਚਾਹੀਦੀ ਸੀ। ਇਹ ਖਬਰ ਰਾਸ਼ਟਰਪਤੀ ਜੀ ਦੀ ਸਿਹਤ ਬਾਰੇ ਸੀ ਔਰ ਆਈ. ਐਸ. ਆਈ. ਨੇ ਇਹ ਖਬਰ ਫੈਲਾਈ ਜਿਹੜੀ ਕਿ ਬਾਅਦ ਵਿਚ ਝੂਠ ਸਾਬਤ ਹੋਈ। ਇਸ ਕਰਕੇ ਆਈ. ਐਸ. ਆਈ. ਦੀਆਂ ਐਕਟੀਵਿਟੀਜ਼ ਤੇ ਚੈਕ ਲਾਉਣ ਦੀ ਜ਼ਰੂਰਤ ਹੈ। ਇਸ ਕਰਕੇ ਮੈਂ ਕੁੱਝ ਸੁਝਾਓ ਦੇਣਾ ਚਾਹੁੰਦਾ ਹਾਂ। ਜਦੋਂ ਸਾਰੀ ਗੱਲ ਬਹੁਤ ਦੂਰ ਚਲੀ ਜਾਂਦੀ ਹੈ ਤਾਂ ਅਸੀਂ ਉਸ ਦਾ ਉਪਾਅ ਕਰਨ ਬਾਰੇ ਸੋਚਦੇ ਹਾਂ। ਇਸ ਤਰ੍ਹਾਂ ਅਸੀਂ ਪੰਜਾਬ ਵਿਚ ਹਾਲਾਤ ਠੀਕ ਕਰ ਸਕੇ ਲੇਕਿਨ ਇਹ ਬਿਮਾਰੀ ਪਿਛਲੇ

[ਸ਼੍ਰੀ ਮਦਨ ਮੋਹਨ ਮਿੱਤਲ]

10-12 ਸਾਲਾਂ ਤੋਂ ਚੱਲ ਰਹੀ ਸੀ। ਪਹਿਲਾਂ ਪੁਲਿਸ ਪਾਸ ਏਨੇ ਆਹਮਜ਼ ਨਹੀਂ ਸੀ, ਹਥਿਆਰ ਨਹੀਂ ਸੀ, ਪੁਲਿਸ ਟਰੇਂਡ ਨਹੀਂ ਸੀ ਅੱਜ ਆਸਾਮ ਵਿੱਚ ਕੀ ਹੋ ਰਿਹਾ ਹੈ, ਪੁਲਿਸ ਨੂੰ ਟਰੇਨਿੰਗ ਦਿੱਤੀ ਜਾ ਰਹੀ ਹੈ ਤਾਂ ਕਿ ਉਹ ਆਤੰਕਵਾਦੀਆਂ ਨਾਲ ਲੜ ਸਕੇ। ਕਸ਼ਮੀਰ ਵਿੱਚ ਪੁਲਿਸ ਟਰੇਂਡ ਨਹੀਂ ਹੈ। ਪੰਜਾਬ ਵਿੱਚ ਹੋ ਗਈ ਹੈ ਕਿਉਂਕਿ ਇਹ 12 ਸਾਲ ਤੋਂ ਲੜ ਰਹੀ ਹੈ। ਲੇਕਿਨ ਆਈ.ਐਸ.ਆਈ. ਦਾ ਖਤਰਾ ਹੈ, ਦੇਸ਼ ਦੀ ਏਕਤਾ ਅਤੇ ਅਖੰਡਤਾ ਦੀ ਕੰਟੀਨਿਉਸੀ ਹੈ। ਇਹ ਗੱਲ ਅੱਜ ਦੀ ਨਹੀਂ ਹੈ, ਪੁਰਾਣੀ ਚੱਲੀ ਆ ਰਹੀ ਹੈ ਇਸ ਦੇ ਨਾਲ ਅਸੀਂ ਹਿੰਦੁਸਤਾਨ ਨੂੰ ਕਲਚਰਲ ਗੁਲਾਮ ਬਣਾ ਰਹੇ ਹਾਂ। ਇਹ ਗੱਲ ਮੈਂ ਪੁਲੀਟੀਕਲ ਸਟੇਟਮੈਂਟ ਦੇ ਤੌਰ ਤੇ ਨਹੀਂ ਕਹਿੰਦਾ, ਮੈਂ ਚਿੰਤਾ ਦੇ ਤੌਰ ਤੇ ਕਹਿਣਾ ਚਾਹੁੰਦਾ ਹਾਂ, ਇਸ ਦੇ ਬਾਰੇ ਸੰਜੀਦਗੀ ਨਾਲ ਸੋਚਣਾ ਚਾਹੀਦਾ ਹੈ। ਇਹ ਬਿਆਨ ਦੇਣੇ ਕਿ ਅਸੀਂ ਕਮਜ਼ੋਰ ਨਹੀਂ ਹਾਂ ਸਾਨੂੰ ਬਿਲਕੁਲ ਨਿਸ਼ਚਿੰਤ ਰਹਿਣਾ ਚਾਹੀਦਾ ਹੈ, not that. I do not want reply that way ਮੈਂ ਸਮਝਦਾ ਹਾਂ ਕਿ ਇਸ ਦੇ ਬਾਰੇ ਚਿੰਤਾ ਕਰੀਏ। ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਇਸ ਬਾਰੇ ਪਹਿਲ ਕਦਮੀ ਕਰੇ। ਮੈਂ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਇਸ ਨੂੰ ਐਗਜ਼ਾਮਿਨ ਕਰੇ। ਮੈਂ ਸੁਝਾਉ ਦਿੰਦਾ ਹਾਂ ਕਿ ਨੈਸ਼ਨਲ ਲੇਵਲ ਤੇ ਕਮੇਟੀ ਹੋਣੀ ਚਾਹੀਦੀ ਹੈ। ਜਿਸ ਵਿੱਚ ਡਿਫੈਂਸ ਐਕਸਪਰਟਸ ਹੋਣ ਉਹ ਦੇਸ਼ ਦੀ ਏਕਤਾ ਬਾਰੇ ਪੂਰੀ ਜਾਣਕਾਰੀ ਰਖਦੇ ਹੋਣ, ਉਨ੍ਹਾਂ ਦੀ ਪੂਰੀ ਪਕੜ ਹੋਵੇ, ਉਨ੍ਹਾਂ ਨੂੰ ਹੋਰ ਕੋਈ ਚਿੰਤਾ ਨਹੀਂ ਹੋਣੀ ਚਾਹੀਦੀ। ਉਹ ਟਾਈਮ ਟੂ ਟਾਈਮ ਸੁਜੇਸ਼ਨਜ਼ ਦੇਣ। ਇਥੇ ਮੀਡੀਏ ਰਾਹੀਂ ਪ੍ਰਗਟਾਵਾ ਕੀਤਾ ਜਾਂਦਾ ਹੈ। ਪਿਕਚਰ ਪੂਰੀ ਨਿਕਲ ਜਾਂਦੀ ਹੈ ਪਰ ਉਸ ਦਾ ਪੂਰਾ ਵਿਸ਼ਲੇਸ਼ਣ ਨਹੀਂ ਹੁੰਦਾ ਕਿ ਕਹਿਣ ਦੀ ਭਾਵਨਾ ਕੀ ਹੈ। ਇਥੇ ਪਾਕਿਸਤਾਨ ਦੇ ਐਕਟਰ ਆਏ ਉਨ੍ਹਾਂ ਨੇ ਪੰਜਾਬੀ ਫਿਲਮਾਂ ਬਣਾਈਆਂ, ਜਿਨ੍ਹਾਂ ਵਿੱਚ ਹਿੰਦੁਸਤਾਨ ਨੂੰ ਤੋੜਨ ਦਾ ਉਨ੍ਹਾਂ ਪਿਕਚਰਜ਼ ਨੂੰ ਧਿਆਨ ਨਾਲ ਦੇਖੋ ਤਾਂ ਉਨ੍ਹਾਂ ਵਿਚੋਂ ਐਨੇਲਾਇਜ਼ ਨਜ਼ਰ ਆਏਗਾ। There is a plan to divide this society and country. ਮੈਂ ਸਮਝਦਾ ਹਾਂ ਕਿ ਕਮੇਟੀ ਹੋਣੀ ਚਾਹੀਦੀ ਹੈ, ਜੋ ਇੰਟਰਨੈਸ਼ਨਲ ਐਕਟੀਵਿਟੀਜ਼ ਹਨ, ਉਨ੍ਹਾਂ ਬਾਰੇ ਪੁਲਿਸ ਨੂੰ ਸਹਿਯੋਗ ਦੇ ਸਕੇ। ਉਸ ਦੇ ਬਾਰੇ ਸਪੈਸ਼ਲ ਏਜੰਡਾ ਹੋਣਾ ਚਾਹੀਦਾ ਹੈ, ਉਸ ਮਾਮਲੇ ਵਿਚ ਐਕਸਪਰਟ ਹੋਣੇ ਚਾਹੀਦੇ ਹਨ ਜੋ ਸਪੈਸ਼ਲ ਇਨ੍ਹਾਂ ਕੇਸਿਜ਼ ਨੂੰ ਲੈ ਸਕਣ। ਉਨ੍ਹਾਂ ਨੂੰ ਹੋਰ ਕੋਈ ਚਿੰਤਾ ਨਹੀਂ ਹੋਣੀ ਚਾਹੀਦੀ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਕਰਨ ਨਾਲ ਦੇਸ਼ ਦੀ ਏਕਤਾ ਅਖੰਡਤਾ, ਜਿਸ ਦਾ ਹੋਮ ਦੇ ਨਾਲ ਖੜਾ ਤੁਅੱਲਕ ਹੈ, ਮੈਂ ਸਮਝਦਾ ਹਾਂ ਕਿ ਪੰਜਾਬ ਦਾ ਜਿਹੜਾ ਹੋਮ ਅਫੇਅਰਜ਼ ਡਿਪਾਰਟਮੈਂਟ ਹੈ ਇਸ ਦਾ ਖਰਚ ਪੜ੍ਹਨ ਵਿੱਚ ਦੇਖਿਆ ਹੈ ਕਿ ਇਹ ਪੁਲਿਸ ਤੇ ਲਾਅ ਐਂਡ ਆਰਡਰ ਨੂੰ ਮੇਨਟੇਨ ਕਰਨ ਤੇ ਬਹੁਤ ਘੱਟ ਹੈ ਅਤੇ ਆਤੰਕਵਾਦੀਆਂ ਦੇ ਖਿਲਾਫ ਲੜਨ ਵਾਸਤੇ ਜਿੰਨਾ ਪੁਲਿਸ ਦਾ ਖਰਚ ਹੈ ਉਹ ਜ਼ਿਆਦਾ ਹੈ। ਅਸੀਂ ਬਾਰਡਰ ਤੇ ਬੈਠੇ ਹਾਂ ਇਸ ਲਈ ਚਿੰਤਾ ਸਾਨੂੰ ਹੀ ਹੋਵੇਗੀ, ਹੋਰ ਕਿਸੇ ਨੂੰ ਇਸ ਮੁੱਦੇ ਤੇ ਪੰਜਾਬ ਜਿੰਨੀ ਚਿੰਤਾ ਨਹੀਂ ਹੋ ਸਕਦੀ ਕਿਉਂਕਿ ਪੰਜਾਬ ਬਾਰਡਰ ਦੇ ਨਾਲ ਲਗਦਾ ਹੈ।

ਸਪੀਕਰ ਸਾਹਿਬ, ਮੈਂ ਇੱਕ ਗੱਲ ਤੁਹਾਡੇ ਦੁਆਰਾ ਮੁੱਖ ਮੰਤਰੀ ਸਾਹਿਬ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਬੇਨਾਮੀ ਪ੍ਰਾਪਰਟੀਜ਼ ਪਰਚੇਜ਼ ਕੀਤੀਆਂ ਜਾਂਦੀਆਂ ਰਹੀਆਂ ਹਨ ਲੁਧਿਆਣਾ

ਵਿੱਚ ਤਿੰਨ ਖੁਸਰਿਆਂ ਨੇ ਪ੍ਰਾਪਰਟੀ ਪਰਚੇਜ਼ ਕੀਤੀ ਜਿਹੜੇ ਲਖਨਊ ਤੋਂ ਆਏ ਔਰ ਉਨ੍ਹਾਂ ਦਾ ਕੋਈ ਪਤਾ ਨਹੀਂ, ਐਡਰੇਸ ਨਹੀਂ। ਜਿਹੜੀ ਪ੍ਰਾਪਰਟੀ ਲੁਧਿਆਣਾ ਵਿਚ ਪਰਚੇਜ਼ ਕੀਤੀ, ਉਸ ਵਿੱਚ ਇੰਟਰਨੈਨਸ਼ਨ ਏਜੰਸੀ ਆਪਣੇ ਅੱਡੇ ਬਣਾਉਣਾ ਚਾਹੁੰਦੀਆਂ ਹਨ ਏਸੇ ਤਰੀਕੇ ਨਾਲ ਹੋਰ ਸ਼ਹਿਰਾਂ ਵਿੱਚ ਵੀ ਪ੍ਰਾਪਰਟੀ ਪਰਚੇਜ਼ ਕੀਤੀ ਜਾ ਰਹੀ ਹੈ। ਤੁਹਾਡੀ ਸਰਕਾਰ ਇਸ ਤੇ ਨਜ਼ਰ ਰੱਖੇ ਔਰ ਇਸ ਦੀ ਰੋਕਥਾਮ ਵਾਸਤੇ ਕਦਮ ਉਠਾਏ ਅਤੇ ਜੋ ਪ੍ਰਾਪਰਟੀ ਪਰਚੇਜ਼ ਹੋਈ ਹੈ ਉਸ ਦੀ ਪੂਰੀ-ਪੂਰੀ ਜਾਣਕਾਰੀ ਲਵੇ।

ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਨੂੰ ਤੋੜਨ ਦਾ ਉਪਰਾਲਾ ਆਈ.ਐਸ.ਆਈ. ਦੁਆਰਾ ਹੈ। ਉਸ ਦਾ ਮੁੱਦਾ ਹੈ ਕਿ ਕਿਸੀ ਤਰੀਕੇ ਨਾਲ ਹਿੰਦੁਸਤਾਨ ਨੂੰ ਤੋੜ ਕੇ ਕਮਜ਼ੋਰ ਕੀਤਾ ਜਾਵੇ । ਸੋ, ਮੈਂ ਕਹਿਣਾ ਚਾਹਾਂਗਾ ਕਿ ਇਸ ਤੇ ਪੂਰੀ ਨਜ਼ਰ ਰੱਖੋ

ਡਾਕਟਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਕਿਹਾ ਸੀ ਕਿ ਲਾਟਰੀ ਬਾਰੇ ਕੁਝ ਕਰਾਂਗੇ। ਲਾਟਰੀ ਨੂੰ ਕਵਰ ਕਰਨ ਦੀ ਕੋਈ ਨੀਤੀ ਹੈ । ਲਾਟਰੀ ਇੱਕ ਕਿਸਮ ਦਾ ਦੜਾ ਹੈ। ਮੈਂ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਕਿਹਾ ਸੀ ਕਿ 20 ਕਰੋੜ ਰੁਪਏ ਪਰਵਾਸੀ ਲੇਬਰ ਜੋ ਇਥੇ ਕੰਮ ਕਰਦੀ ਹੈ। ਉਹ ਕੰਮ ਕਰਕੇ ਭੇਜਦੀ ਸੀ ਪਰ ਪਿਛਲੇ ਸਾਲ ਉਸ ਨੇ ਕੇਵਲ 8 ਕਰੋੜ ਰੁਪਿਆ ਭੇਜਿਆ ਔਰ 12 ਕਰੋੜ ਰੁਪਿਆ ਲੁਧਿਆਣੇ ਦੀ ਲਾਟਰੀ ਦੇ ਨਾਮ ਤੇ ਦੜੇ ਦੇ ਨਾਮ ਤੇ ਖਤਮ ਕਰ ਦਿੱਤਾ ਹੈ। ਜੇ ਇਸ ਤਰ੍ਹਾਂ ਦੀ ਹਾਲਤ ਹੋਵੇਗੀ ਤਾਂ ਉਨ੍ਹਾਂ ਦੇ ਪਰਿਵਾਰਾਂ ਦਾ ਕੀ ਹਾਲ ਹੋਵੇਗਾ ਲਾਟਰੀ ਦੇ ਨਾਮ ਤੇ ਉਹ ਲੋਕੀ ਬਰਬਾਦ ਹੋ ਰਹੇ ਹਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਨਾਂ ਕੇਵਲ ਇਸ ਨੂੰ ਚੈਕ ਕੀਤਾ ਜਾਵੇ ਸਗੋਂ ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਨੂੰ ਬੰਦ ਕੀਤਾ ਜਾਵੇ ਇਹ ਇਸ ਸਮਾਜ ਦੇ ਵਾਸਤੇ ਇਕ ਲਾਹਨਤ ਹੈ। ਇਸ ਦੇ ਨਾਲ ਲੋਕਾਂ ਦਾ ਪੈਸਾ ਜ਼ਾਇਆ ਹੁੰਦਾ ਹੈ ਅਤੇ ਉਨ੍ਹਾਂ ਦਾ ਬੜਾ ਭਾਰੀ ਨੁਕਸਾਨ ਹੁੰਦਾ ਹੈ।

ਅਗਲੀ ਗੱਲ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲ ਮੈਂ ਪਿਛਲੇ ਬਜਟ ਸੈਸ਼ਨ ਵਿੱਚ ਵੀ ਕਹੀ ਸੀ ਕਿ ਇਕ ਮਿਸਟਰ ਬੰਗਾ ਈ. ਟੀ. ਓ. ਹਨ ਪਤਾ ਨਹੀਂ ਐਕਸਾਈਜ਼ ਐਂਡ ਟੈਕਸੇਸ਼ਨ ਮਨਿਸਟਰ ਸਾਹਿਬ ਉਸ ਦੇ ਨਾਲ ਇਤਨਾ ਪਿਆਰ ਕਿਉਂ ਰੱਖਦੇ ਹਨ। Why is he being treated as a blue-eyed boy? ਉਸ ਨੇ ਗੋਬਿੰਦਗੜ੍ਹ ਵਿਚ ਵੀ ਇਕ ਹਰਕਤ ਕੀਤੀ ਇਹ ਚੀਜ਼ ਮੁੱਖ ਮੰਤਰੀ ਸਾਹਿਬ ਦੇ ਵੀ ਨੋਟਿਸ ਵਿੱਚ ਹੈ ਅਤੇ ਉਨ੍ਹਾਂ ਨੇ ਭਰੋਸਾ ਵੀ ਦਵਾਇਆ ਸੀ ਕਿ ਕੇਸ ਵਿਦਡਰਾਅ ਹੋ ਜਾਵੇਗਾ ਪਰ ਹਾਲੀਂ ਤੱਕ ਕੇਸ ਵਿਦਡਰਾਅ ਨਹੀਂ ਹੋਇਆ। ਹੁਣ ਬਠਿੰਡੇ ਵਿੱਚ ਉਸ ਨੇ ਇਕ ਨਾਹਰ ਚੰਦ ਨਾਮ ਦੇ ਵਪਾਰੀ ਨਾਲ ਬੁਰਾ ਸਲੂਕ ਕੀਤਾ ਹੈ ਅਤੇ ਉਸ ਦੇ ਨਾਲ ਮੈਨ ਹੈਂਡਲਿੰਗ ਕੀਤੀ ਔਰ ਮੈਨ ਹੈਂਡਲਿੰਗ ਨਾਲ ਉਸ ਦੀ ਮੌਕੇ ਤੇ ਹੀ ਡੈਥ ਹੋ ਗਈ ਅਤੇ ਉਹ ਈ. ਟੀ. ਓ. ਲਾਪਤਾ ਹੈ,

[ਸ੍ਰੀ ਮਦਨ ਮੋਹਨ ਮਿੱਤਲ]

ਹਾਲੀਂ ਤਕ ਉਸ ਨੂੰ ਗ੍ਰਿਫਤਾਰ ਨਹੀਂ ਕੀਤਾ ਗਿਆ। ਇਸ ਕੇਸ ਵਿੱਚ ਸਰਕਾਰ ਹਰਕਤ ਵਿੱਚ ਨਹੀਂ ਆਈ। I don't know what are the reasons. ਸਰਕਾਰ ਦਾ ਫਰਜ਼ ਬਣਦਾ ਹੈ ਕਿ ਲੋਕਾਂ ਦੇ ਜਾਨ ਤੇ ਮਾਲ ਦੀ ਰਖਸ਼ਾ ਕੀਤੀ ਜਾਵੇ। ਇਸ ਕੇਸ ਵਿਚ ਹਾਲੀਂ ਤੱਕ ਕੁਝ ਨਹੀਂ ਕੀਤਾ। ਬਿਜ਼ਨੈਸ ਕਮਿਊਨਿਟੀ ਜੋ ਹੈ ਉਹ ਸਰਕਾਰ ਨੂੰ ਰੇਵਨਿਊ ਦਿੰਦੀ ਹੈ, ਸੇਲਜ਼ ਟੈਕਸ ਦੇ ਨਾਲ ਅਤੇ ਹੋਰ ਦੂਸਰੇ ਟੈਕਸਿਜ਼ ਹਨ ਉਨ੍ਹਾਂ ਦੇ ਨਾਲ ਸਰਕਾਰ ਨੂੰ ਰੇਵਨਿਊ ਦਿੰਦੀ ਹੈ। ਮੈਂ ਸਮਝਦਾ ਹਾਂ ਕਿ ਜੇ ਉਸ ਦੀ ਜਾਨ ਅਤੇ ਮਾਲ ਦੀ ਰਖਸ਼ਾ ਨਹੀਂ ਕੀਤੀ ਜਾਵੇਗੀ ਤਾਂ ਫਿਰ ਗੱਲ ਨਹੀਂ ਚਲ ਸਕਦੀ। ਇਸ ਦੇ ਨਾਲ ਲੋਕਾਂ ਦੇ ਵਿੱਚ ਬੜੀ ਰਿਜ਼ੈਂਟਮੈਂਟ ਹੈ ਔਰ ਕਾਫੀ ਰਿਪਰੈਜ਼ੈਂਟੇਸ਼ਨਜ਼ ਵੀ ਮੁੱਖ ਮੰਤਰੀ ਸਾਹਿਬ ਪਾਸ ਇਸ ਸਿਲਸਿਲੇ ਵਿਚ ਆ ਚੁੱਕੀਆਂ ਹਨ। ਮੈਂ ਸਮਝਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਇਸ ਤੇ ਉਚੇਚਾ ਗੌਰ ਕਰਨਗੇ।

**ਸ੍ਰੀ ਸਪੀਕਰ :** ਮਿੱਤਲ ਸਾਹਿਬ, ਤੁਸੀਂ ਕਿਨਾ ਟਾਈਮ ਲਵੋਗੇ ?

**ਸ੍ਰੀ ਮਦਨ ਮੋਹਨ ਮਿੱਤਲ :** ਮੈਂ ਜ਼ਿਆਦਾ ਟਾਈਮ ਨਹੀਂ ਲਵਾਂਗਾ ਜੀ।

ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹਿਊਮਨ ਰਾਈਟਸ ਦੀ ਗੱਲ ਜੋ ਹੈ ਉਸ ਦੇ ਬਾਰੇ ਮੈਂ ਅਰਜ਼ ਕੀਤੀ ਸੀ ਕਿ ਆਈ.ਐਸ.ਆਈ ਵਾਲੇ ਜੋ ਹਨ ਉਨ੍ਹਾਂ ਨੇ ਕਿਤਾਬ ਲਿਖੀ ਹੈ ਤੋਰੀਖ਼ੇ ਮੁਜ਼ਾਇਦੀਨ' ਉਸ ਦੇ ਵਾਸਤੇ ਕੋਈ ਸੈਪਰੇਟ ਰੈਜ਼ੋਲਿਊਸ਼ਨ ਸਾਨੂੰ ਪਾਸ ਕਰਕੇ ਨਿੰਦਾ ਕਰਨੀ ਚਾਹੀਦੀ ਹੈ। ਸਪੀਕਰ ਸਾਹਿਬ, ਹਿਊਮਨ ਰਾਈਟਸ ਦੇ ਬਾਰੇ ਉਹ ਆਦਮੀ ਬੋਲਦੇ ਹਨ ਜਿਨ੍ਹਾਂ ਨੂੰ ਹਿਊਮਨ ਰਾਈਟਸ ਦੀ ਪ੍ਰੀਭਾਸ਼ਾ ਦਾ ਨਹੀਂ ਪਤਾ ਕਿ ਇਸ ਦੀ ਪ੍ਰੀਭਾਸ਼ਾ ਕੀ ਹੈ। ਹਿਊਮਨ ਰਾਈਟਸ ਦੀ ਵਾਇਓਲੇਸ਼ਨ ਉਦੋਂ ਹੋਈ ਸੀ ਜਦੋਂ ਬੱਸਾਂ ਵਿੱਚ ਲੋਕਾਂ ਨੂੰ ਬਾਹਰ ਕੱਢ ਕੇ ਅਤੇ ਲਾਈਨ ਵਿੱਚ ਖੜ੍ਹਾ ਕਰਕੇ ਗੋਲੀ ਨਾਲ ਮਾਰ ਦਿੱਤਾ ਜਾਂਦਾ ਸੀ। ਨੌਜਵਾਨ ਲੜਕੀਆਂ ਨੂੰ ਘਰਾਂ ਵਿਚੋਂ ਕੱਢ ਕੇ ਉਨ੍ਹਾਂ ਦੇ ਨਾਲ ਮਾੜਾ ਸਲੂਕ ਕੀਤਾ ਜਾਂਦਾ ਸੀ। ਇਥੇ ਹੀ ਬਸ ਨਹੀ ਜ਼ਿਲ੍ਹਾ ਅੰਮ੍ਰਿਤਸਰ ਦੀ ਇਕ ਲੜਕੀ ਨੂੰ ਘਰ ਵਿਚੋਂ ਉਠਾ ਕੇ ਲੈ ਗਏ ਅਤੇ ਉਸ ਦੇ ਨਾਲ ਰੇਪ ਕਰਕੇ ਉਸ ਦੀ ਫਿਲਮ ਬਣਾਈ ਗਈ ਔਰ ਉਹ ਫਿਲਮ ਉਸ ਦੇ ਘਰ ਵਾਲਿਆਂ ਨੂੰ ਭੇਜੀ ਗਈ। That was a violation of human-rights.
ਅੱਜ ਵਿਦੇਸ਼ੀ ਤਾਕਤਾਂ ਜੋ ਇਸ ਤਰ੍ਹਾਂ ਦੀਆਂ ਗੱਲਾਂ ਕਰਦੀਆਂ ਹਨ, ਉਨ੍ਹਾਂ ਦੀ ਜਿੰਨੀ ਨਿੰਦਾ ਕੀਤੀ ਜਾਵੇ ਥੋੜ੍ਹੀ ਹੈ।

ਆਖਿਰ ਵਿੱਚ, ਸਪੀਕਰ ਸਾਹਿਬ, ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਡੇਰਾਬੱਸੀ ਦੇ ਲਾਗੇ ਇਕ ਕਾਰਖਾਨਾ ਜਿਹੜਾ ਲਗਾਇਆ ਜਾ ਰਿਹਾ ਹੈ, ਇਕ ਪਾਸੇ ਤਾਂ ਸਰਕਾਰ ਵਾਈਟ ਰੇਵੋਲਿਊਸ਼ਨ ਦੀ ਗੱਲ ਕਰਦੀ ਹੈ ਅਤੇ ਦੂਸਰੇ ਪਾਸੇ ਡੇਰਾਬੱਸੀ ਦੇ ਲਾਗੇ ਇਕ ਬੁੱਚੜਖਾਨਾ ਖੋਲ੍ਹਿਆ ਜਾ ਰਿਹਾ ਹੈ ਜਿਥੇ ਗਊਆਂ ਮੱਝਾਂ ਆਦਿ ਜਾਨਵਰਾਂ ਨੂੰ ਕਤਲ ਕੀਤਾ ਜਾਵੇਗਾ, ਇਸ ਦੇ ਨਾਲ ਮੈਂ ਸਮਝਦਾ ਹਾਂ ਕਿ ਸਾਡਾ ਜਿਹੜਾ ਪਸ਼ੂ ਧਨ ਹੈ ਇਸ ਨੂੰ ਖਤਮ ਕੀਤਾ ਜਾਵੇਗਾ। ਲੋਕਾਂ ਵਿੱਚ ਇਸ ਦੇ ਬਾਰੇ ਰਿਜ਼ੈਂਟਮੈਂਟ ਹੈ। ਮੈਂ ਸਮਝਦਾ ਹਾਂ ਕਿ ਹਿਊਮਨ ਰਾਈਟਸ ਦੇ ਨਾਲ ਨਾਲ ਪਸ਼ੂ ਧਨ ਦੀ ਵੀ ਪਾਲਣਾ ਕਰਨੀ ਚਾਹੀਦੀ ਹੈ। ਇਹ ਸਰਕਾਰ ਦਾ ਫਰਜ਼ ਹੈ । It is not a good sign ਔਰ ਇਹ ਕੋਈ ਸਰਕਾਰ ਦੀ

ਉਪਲਬਧੀ ਨਹੀਂ ਹੈ। ਇਲਾਕੇ ਦੇ ਲੋਕਾਂ ਵਿੱਚ ਅਤੇ ਪੰਜਾਬ ਦੇ ਲੋਕਾਂ ਵਿੱਚ ਵੀ ਇਸ ਦੇ ਬਾਰੇ ਭਾਰੀ ਰਿਜੈਂਟਮੈਂਟ ਹੈ ਔਰ ਸੀ.ਐਮ. ਸਾਹਿਬ ਨੂੰ ਇਸ ਪਾਸੇ ਆਪਣਾ ਧਿਆਨ ਦੇਣਾ ਚਾਹੀਦਾ ਹੈ। ਇਸ ਕਾਰਖਾਨੇ ਨੂੰ ਬੰਦ ਕਰਕੇ ਹੋਰ ਕੰਮ ਲਈ ਕਨਵਰਟ ਕੀਤਾ ਜਾਵੇ, ਕੰਪਨੀ ਨੂੰ ਕਿਹਾ ਜਾਵੇ ਕਿ ਉਹ ਕੋਈ ਹੋਰ ਕੰਮ ਸ਼ੁਰੂ ਕਰ ਲੈਣ । ਇਹ, ਸਪੀਕਰ ਸਾਹਿਬ, ਗੁਰੂਆਂ ਦੀ ਧਰਤੀ ਹੈ ਔਰ ਇਹ ਗੱਲ ਸਾਡੀ ਸੰਸਕ੍ਰਿਤੀ ਦੇ ਵਿਰੁੱਧ ਹੈ। ਇਸ ਦੇ ਨਾਲ ਲਾਅ ਐਂਡ ਆਰਡਰ ਦੀ ਵੀ ਪ੍ਰਾਬਲਮ ਹੋਵੇਗੀ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਗੱਲ ਵੱਲ ਧਿਆਨ ਦਿੱਤਾ ਜਾਵੇ ਅਤੇ ਫੈਕਟਰੀ ਬੰਦ ਕਰਵਾਈ ਜਾਵੇ।

ਇਕ ਗੱਲ, ਸਪੀਕਰ ਸਾਹਿਬ, ਸਾਡੀ ਜਿਹੜੀ ਲਾਅ ਏਜੰਸੀ ਹੈ, ਉਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਜੋ ਕੇਸਿਜ਼ ਡਿਫੈਂਡ ਕਰਦੀ ਹੈ, ਜਿਸ ਤਰ੍ਹਾਂ ਹੈਲਥ ਡੀਪਾਰਟਮੈਂਟ ਦੀ ਗੱਲ ਹੈ ਕਿ ਡਾਕਟਰਜ਼ ਨੂੰ 8 ਸਾਲ ਦੇ ਬਾਅਦ ਸਪੈਸ਼ਲ ਸਕੇਲ ਵੀ ਫਿਕਸ ਕਰ ਦਿੰਦੇ ਹੋ ਅਤੇ ਉਸ ਨੂੰ ਐਸ. ਐਮ.ਓ. ਦੀ ਉਪਾਧੀ ਵੀ ਦਿੰਦੇ ਹੋ, ਪਰ, ਸਪੀਕਰ ਸਾਹਿਬ, ਜਿਹੜਾ ਏ.ਡੀ.ਏ. 1974 ਵਿਚ ਲਗਿਆ ਹੋਇਆ ਸੀ ਉਹ 1994 ਵਿਚ ਵੀ ਏ.ਡੀ.ਏ. ਹੀ ਲਗਿਆ ਹੋਇਆ ਹੈ ਕੰਮ ਕਰ ਰਿਹਾ ਹੈ ਅਤੇ ਉਸ ਨੂੰ ਰੁਟੀਨ ਦੀ ਇਨਕਰੀਮੈਂਟ ਹੀ ਮਿਲ ਰਹੀ ਹੈ। ਉਸ ਨੂੰ ਕੋਈ ਨਾਨ-ਪਰੈਕਟਾਈਜ਼ਿੰਗ ਅਲਾਉਂਸ ਮਿਲਣਾ ਚਾਹੀਦਾ ਹੈ ਜਾਂ ਕੋਈ ਸਪੈਸ਼ਲ ਪੇਅ ਮਿਲਣੀ ਚਾਹੀਦੀ ਹੈ। ਜਿਸ ਤਰ੍ਹਾਂ ਸਰਕਾਰ ਨੇ ਪੁਲਿਸ ਡਿਪਾਰਟਮੈਂਟ ਦੇ ਵਿਚ ਸਪੈਸ਼ਲ ਫੈਸਿਲਟੀਜ਼ ਦਿੱਤੀਆਂ ਹਨ ਇਸੇ ਤਰ੍ਹਾਂ ਇਨ੍ਹਾਂ ਨੂੰ ਵੀ ਦੇਣੀਆਂ ਚਾਹੀਦੀਆਂ ਹਨ। ਜਿਥੇ ਹੋਮ ਉਤੇ ਇਤਨਾ ਪੈਸਾ ਖਰਚਿਆ ਜਾ ਰਿਹਾ ਹੈ, ਉਥੇ ਜੋ ਕਾਨੂੰਨ ਦੇ ਰਖਵਾਲੇ ਹਨ ਅਤੇ ਕੰਮ ਕਰਦੇ ਹਨ ਉਨ੍ਹਾਂ ਦੀ ਇਸ ਜਾਇਜ਼ ਮੰਗ ਵੱਲ ਸਰਕਾਰ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਜਿਸ ਤਰ੍ਹਾਂ ਸੁਪਰੀਮ ਕੋਰਟ ਨੇ ਆਪਣੀ ਡਾਇਰੈਕਸ਼ਨ ਦੇ ਵਿਚ ਕਿਹਾ ਹੈ ਕਿ ਕਰਮਚਾਰੀਆਂ ਨੂੰ ਕੁਝ ਪਾਰਟੀਕੁਲਰ ਪੀਰੀਅਡ ਤੋਂ ਬਾਅਦ ਪਰਮੋਸ਼ਨ ਐਵੇਨਿਊ ਓਪਨ ਜ਼ਰੂਰ ਕੀਤੇ ਜਾਣੇ ਚਾਹੀਦੇ ਹਨ। ਇਸੇ ਤਰ੍ਹਾਂ ਇਨ੍ਹਾਂ ਦੇ ਲਈ ਵੀ ਪੰਜਾਬ ਵਿਚ ਕੀਤਾ ਜਾਵੇ। ਹਰਿਆਣਾ ਸਰਕਾਰ ਨੇ ਕੀਤਾ ਹੋਇਆ ਹੈ । ਸੋ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀ ਮੈਨੂੰ ਇਨ੍ਹਾਂ ਮਦਾਂ ਉਤੇ ਬੋਲਣ ਲਈ ਮੌਕਾ ਦਿੱਤਾ ਹੈ। ਇਹ 3 ਮੱਦਾਂ ਬਹੁਤ ਵੱਡੀਆਂ ਹਨ ਅਤੇ ਇਨ੍ਹਾਂ ਉਤੇ ਜਿੰਨ੍ਹਾਂ ਮਰਜ਼ੀ ਬੋਲੀ ਜਾਈਏ।

**ਸ੍ਰੀ ਸਪੀਕਰ :** ਤੁਸੀ ਹੁਣ ਵਾਈਂਡ ਅੱਪ ਕਰੋ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਗੁਲਜ਼ਾਰ ਸਿੰਘ (ਕਪੂਰਥਲਾ) :** ਸਪੀਕਰ ਸਾਹਿਬ ਮੈਂ ਤੁਹਾਡਾ ਧੰਨਵਾਦੀ ਹਾਂ ਕੀ ਤੁਸੀਂ ਮੈਨੂੰ ਬਜਟ ਉਤੇ ਬੋਲਣ ਲਈ ਮੌਕਾ ਦਿੱਤਾ ਹੈ । ਬੜੀ ਖੁਸ਼ੀ ਦੀ ਗੱਲ ਹੈ ਕਿ ਸਰਕਾਰ ਨੇ ਤੀਸਰਾ ਬਜਟ ਟੈਕਸ ਰਹਿਤ ਇਸ ਹਾਊਸ ਵਿਚ ਪੇਸ਼ ਕੀਤਾ ਹੈ। ਇਹ ਬਜਟ ਸਾਡੇ ਡਾਕਟਰ ਸਾਹਿਬ ਨੇ ਪੜ੍ਹਿਆ ਹੈ ਜਿਨ੍ਹਾਂ ਨੂੰ ਅਸੀਂ ਚਾਣਕਿਆ ਕਹਿੰਦੇ ਹਾਂ ਅਤੇ ਅਰਥ-ਸ਼ਾਸਤਰੀ ਕਹਿੰਦੇ ਹਾਂ।

[ਸਰਦਾਰ ਗੁਲਜ਼ਾਰ ਸਿੰਘ]

ਮੇਰੇ ਨਾਲ ਪੰਡਿਤ ਫਕੀਰ ਚੰਦ ਬੈਠੇ ਹਨ ਉਹ ਸਾਹਮਣੇ ਇਸ਼ਾਰਾ ਕਰਕੇ ਪੁੱਛ ਰਹੇ ਸਨ ਕਿ ਉਹ ਕੌਣ ਬੈਠੇ ਹੋਏ ਹਨ? ਪੰਡਿਤ ਜੀ ਨੂੰ ਦਸਿਆ ਗਿਆ ਕਿ ਇਹ ਮਹਾਰਾਜਾ ਅਮਰਿੰਦਰ ਸਿੰਘ ਜੀ ਹਨ। ਇਹ ਅਕਾਲੀ ਪਾਰਟੀ ਦੇ ਲੀਡਰ ਹਨ। ਇਹ 3 ਕਾਣੇ ਕਦੇ ਪੂਰੇ ਨਹੀਂ ਹੋਏ। ਕਦੇ ਲੀਡਰ ਨਹੀਂ ਹੁੰਦਾ ਅਤੇ ਕਦੇ ਦੂਜਾ ਨਹੀਂ ਹੁੰਦਾ। ਇਨਾਂ ਬਾਰੇ ਦੱਸਦਾ ਹਾਂ ਕਿ 'ਜੋਗੀ ਉਤਰ ਪਹਾੜੋਂ ਆਏ ਚਰਖੇ ਦੀ ਘੂਕ ਸੁਣ ਕੇ'। ਪੰਜਾਬ ਦੇ ਵਿਚ ਬੜਾ ਸੰਤਾਪ ਰਿਹਾ ਅਤੇ ਅੱਤਵਾਦ ਦਾ ਪੰਜਾਬ ਵਿਚ ਕਾਫੀ ਜ਼ੋਰ ਰਿਹਾ। ਇਸ ਪਾਰਟੀ ਨੇ ਖੁੱਲ੍ਹ ਕੇ ਕਦੇ ਇਨ੍ਹਾਂ ਦੀ ਨਿੰਦਾ ਨਹੀਂ ਕੀਤੀ। ਇਸ ਪਾਰਟੀ ਵਾਲੇ ਆਪਣੇ ਆਪ ਨੂੰ ਗਰੀਬਾਂ ਅਤੇ ਕਿਸਾਨਾਂ ਦੇ ਮੁੱਦਈ ਕਹਿੰਦੇ ਹਨ ਲੇਕਿਨ ਕਰਦੇ ਕੁਝ ਨਹੀਂ। ਇਨ੍ਹਾਂ ਨੂੰ ਪੰਜਾਬ ਦੇ ਮਾਮਲੇ ਵਿਚ ਦਿਲਚਸਪੀ ਲੈਣੀ ਚਾਹੀਦੀ ਹੈ। ਅਕਾਲੀ ਪਾਰਟੀ ਨੇ ਕਦੇ ਅੱਤਵਾਦ ਦੇ ਖਿਲਾਫ ਆਵਾਜ਼ ਨਹੀਂ ਕੱਢੀ ਅਤੇ ਨਾ ਹੀ ਇਹ ਲੋਕਾਂ ਵਾਸਤੇ ਕੁਝ ਕਰਦੇ ਹਨ। ਜਿਸ ਤਰ੍ਹਾਂ ਗਾਲਿਬ ਨੇ ਕਿਹਾ ਹੈ, 'ਉਮਰ ਕੱਟੀ ਸਾਰੀ ਇਸ਼ਕੇ ਬੁਤਾਨੇ ਗਾਲਿਬ, ਆਖਿਰ ਉਮਰ ਮੇਂ ਖਾਕ ਮੁਸ਼ਲਮਾਨ ਹੋਂਗੇ'। ਸਾਨੂੰ ਪੰਜਾਬ ਵਿਚ ਸਰਦਾਰ ਬੇਅੰਤ ਸਿੰਘ ਵਰਗੇ ਨਿਡਰ ਲੀਡਰ ਮਿਲੇ ਹਨ ਜਿਨ੍ਹਾਂ ਨੇ ਆਪਣੇ ਅਤੇ ਆਪਣੀ ਪਾਰਟੀ ਦੇ ਸਾਥੀਆਂ ਨੂੰ ਨਾਲ ਲੈ ਕੇ ਅੱਤਵਾਦ ਦੇ ਖਿਲਾਫ ਲੜਾਈ ਲੜੀ ਅਤੇ ਪੰਜਾਬ ਵਿਚ ਸ਼ਾਂਤੀ ਕਾਇਮ ਕੀਤੀ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜਾ 3 ਕਾਣੇ ਲਫਜ਼ ਇਸਤੇਮਾਲ ਕੀਤੇ ਹਨ ਇਹ ਐਕਸਪੰਜ ਹੋਣੇ ਚਾਹੀਦੇ ਹਨ ਦੂਸਰੇ ਇਨ੍ਹਾਂ ਨੂੰ ਸ਼ਾਇਦ ਨਜ਼ਰ ਘੱਟ ਆਉਂਦਾ ਹੈ ਅਸੀਂ 3 ਨਹੀਂ 2 ਬੈਠੇ ਹੋਏ ਹਾਂ। ਇਨ੍ਹਾਂ ਨੂੰ ਇੰਪਰੂਵਮੈਂਟ ਟਰੱਸਟ ਦੇ ਚੇਅਰਮੈਨ ਤੋਂ ਹਟਾ ਦਿੱਤਾ ਹੈ, ਹੁਣ ਇਨ੍ਹਾਂ ਨੂੰ ਮਨਿਸਟਰੀ ਨਹੀਂ ਮਿਲਣੀ। ਇਹ ਚਾਹੇ ਸਾਨੂੰ ਜੋ ਮਰਜ਼ੀ ਕਹਿ ਲਵੇ, ਮਨਿਸਟਰੀ ਫੇਰ ਵੀ ਬੇਅੰਤ ਸਿੰਘ ਨੇ ਨਹੀਂ ਦੇਣੀ।

**ਸ੍ਰੀ ਸਪੀਕਰ :** ਪਾਰਲੀਮੈਂਟਰੀ ਲਫਜ਼ ਦੀ ਵਰਤੋਂ ਕਰੋ ਜੀ।

ਸਰਦਾਰ ਗੁਲਜ਼ਾਰ ਸਿੰਘ : ਸਪੀਕਰ ਸਾਹਿਬ, ਮੇਰਾ 3 ਕਾਣੇ ਕਹਿਣ ਦਾ ਮਤਲਬ ਸੀ ਕਿ 3 ਪੂਰੇ ਨਹੀਂ ਰਹਿੰਦੇ। ਖੈਰ, ਪੰਜਾਬ ਵਿਚ ਵਾਤਾਵਰਣ ਬਹੁਤ ਹੀ ਭੈੜਾ ਰਿਹਾ ਹੈ। ਸਰਦਾਰ ਬੇਅੰਤ ਸਿੰਘ ਨੇ ਪੰਜਾਬ ਦੇ ਹਾਲਾਤ ਨੂੰ ਮੁੜ ਫਿਰ ਰਸਤੇ ਤੇ ਲਿਆਂਦਾ ਹੈ ਅਤੇ ਪੰਜਾਬ ਵਿਚ ਲਾਅ ਐਂਡ ਆਰਡਰ ਨੂੰ ਕੰਟਰੋਲ ਵਿਚ ਲਿਆਂਦਾ ਹੈ। ਇਸ ਗੱਲ ਦੀ ਦਲੀਲ ਦੀ ਲੋੜ ਨਹੀਂ। ਇਹ ਸਾਨੂੰ ਸਾਰਿਆਂ ਨੂੰ ਪਤਾ ਹੀ ਹੈ ਕਿ ਕਿੰਨਾ ਪੰਜਾਬ ਵਿਚ ਸੁਧਾਰ ਇਨ੍ਹਾਂ ਦੀ ਲੀਡਰਸ਼ਿਪ ਥੱਲੇ ਹੋਇਆ ਹੈ। ਇਹ ਸੁਖ ਦਾ ਸਾਹ ਸਾਨੂੰ ਕੋਟਲੀ ਵਾਲੇ ਬਾਬੇ ਨੇ ਦਿੱਤਾ ਹੈ। ਇਹ ਸਰਦਾਰ ਬੇਅੰਤ ਸਿੰਘ ਦੀ ਦੇਣ ਹੈ। ਇਨ੍ਹਾਂ ਬਾਰੇ ਮੈਂ ਕੁਝ ਸ਼ਬਦ ਕਹਿਣਾ ਚਾਹੁੰਦਾ ਹਾਂ ਕਿ :

ਤੁਮ ਸਲਾਮਤ ਰਹੋ ਕਿਆਮਤ ਤੱਕ, ਖੁਦਾ ਕਰੇ ਕਿ ਕਿਆਮਤ ਹੀ ਨ ਹੋ।

ਸਪੀਕਰ ਸਾਹਿਬ, ਇਕ ਸ਼ੇਅਰ ਹੈ ਜੋ ਸਰਦਾਰ ਬੇਅੰਤ ਸਿੰਘ ਲਈ ਕਹਿਣਾ ਚਾਹੁੰਦਾ ਹਾਂ

'ਤੁਝ ਕੋ ਖੁਦਾ ਕਹੂੰ ਜਾਂ ਖੁਦਾ ਕੋ ਖੁਦਾ ਕਹੂੰ,
ਦੋਨੋਂ ਕੀ ਸੂਰਤ ਏਕ ਜੈਸੀ ਹੈ, ਕਿਸ ਕੋ ਖੁਦਾ ਕਹੂੰ।"

ਮੇਰੇ ਸਾਥੀ ਪੁਲਿਸ ਦੇ ਖਿਲਾਫ ਗੱਲਾਂ ਕਰਦੇ ਹਨ। ਸਪੀਕਰ ਸਾਹਿਬ, ਪਿੰਡ ਕੋੜਾ ਵਿਧਾਨ ਹੈ ਜਿਸ ਨੂੰ ਥਾਣਾ ਸਰਹਾਲੀ ਲਗਦਾ ਹੈ। ਉਥੇ ਇਕ ਅਤਿਵਾਦੀ ਸੀ ਜਿਸ ਨੂੰ ਹਰਭਿੰਦਰ ਸਿੰਘ ਉਰਫ ਬੋਲਾ ਕਹਿੰਦੇ ਹੁੰਦੇ ਸੀ। ਉਹ ਬੜਾ ਤਕੜਾ ਅਤਿਵਾਦੀ ਉਥੇ ਰਹਿੰਦਾ ਸੀ। ਸਪੀਕਰ ਸਾਹਿਬ, ਕੋੜਾਂ ਵਿਧਾਨ ਵਿੱਚ ਰਾਸ਼ਟਰੀ ਵਿਚਾਰ ਧਾਰਾ ਵਾਲਾ ਇਕ ਪ੍ਰਵਾਰ ਸੀ ਅਤੇ ਅਤਿਵਾਦੀਆਂ ਨੇ ਉਨ੍ਹਾਂ ਨੂੰ ਮਾਰਨ ਦੀ ਧਮਕੀ ਦਿੱਤੀ। ਪੁਲਿਸ ਨੇ ਉਨ੍ਹਾਂ ਨੂੰ ਸਿਕਿਉਰਿਟੀ ਵੀ ਦਿੱਤੀ ਪਰ ਉਨ੍ਹਾਂ ਨੇ ਕਿਹਾ ਕਿ ਪੁਲਿਸ ਵਾਪਸ ਲੈ ਲਉ। ਫਿਰ ਪੁਲਿਸ ਉਨ੍ਹਾਂ ਦੇ ਘਰ ਗਈ ਅਤੇ ਪੁਲਿਸ ਵਲੋਂ ਉਨ੍ਹਾਂ ਨੂੰ ਸੁਰੱਖਿਆ ਸਬੰਧੀ ਗਾਈਡ ਕੀਤਾ ਗਿਆ ਕਿ ਘਰ ਦੇ ਅੰਦਰ ਕੰਧ ਦੇ ਨਾਲ ਜਿਹੜਾ ਬੇਰੀ ਦਾ ਦਰਖਤ ਹੈ ਉਸ ਤੇ ਚੜ੍ਹ ਕੇ ਅਤਿਵਾਦੀ ਆ ਸਕਦੇ ਹਨ ਇਸ ਨੂੰ ਵਢਾ ਦਿਉ। ਢਾਈ ਸਾਲ ਦੀ ਬੱਚੀ ਨੇ ਕਿਹਾ ਕਿ ਬੇਰੀ ਦਾ ਦਰਖਤ ਨਹੀਂ ਵੱਢਣ ਦੇਣਾ ਕਿਉਂਕਿ ਮੈਂ ਇਸ ਦਰਖਤ ਦੇ ਬੇਰ ਖਾਣੇ ਹਨ। ਮੈਂ ਇਹ ਬੇਰੀ ਦਾ ਦਰਖਤ ਵੱਢਣ ਨਹੀਂ ਦੇਣਾ। ਪ੍ਰੰਤੂ ਅਤਿਵਾਦੀ ਕੁਝ ਦੇਰ ਬਾਅਦ ਘਰ ਆਏ ਅਤੇ ਘਰ ਦੇ ਸੱਤੇ ਜੀਆਂ ਨੂੰ ਮਾਰ ਗਏ। ਲੜਕੀ ਢਾਈ ਸਾਲ ਦੀ ਬੇਰੀ ਦੇ ਦਰਖਤ ਥੱਲੇ ਬੈਠੀ ਸੀ ਅਤੇ ਉਸਨੂੰ ਵੀ ਅਤਿਵਾਦੀਆਂ ਨੇ ਮਾਰ ਦਿਤਾ ਸੀ। ਸਪੀਕਰ ਸਾਹਿਬ, ਗੋਹਲਵਾੜ ਪਿੰਡ ਹੈ ਜਿਹੜਾ ਕਿ ਇਸੀ ਥਾਣੇ ਤਰਨ ਤਾਰਨ ਵਿਚ ਪੈਂਦਾ ਹੈ। ਉਨ੍ਹਾਂ ਸਾਰਿਆਂ 7 ਜੀਆਂ ਨੂੰ ਵੀ ਅਤਿਵਾਦੀਆਂ ਨੇ ਮਾਰ ਦਿਤਾ। ਜਦੋਂ ਪੁਲਿਸ ਲਾਸ਼ਾਂ ਉਠਾ ਰਹੀ ਸੀ ਤਾਂ ਉਥੇ ਡੇਢ ਮਹੀਨੇ ਦੀ ਲੜਕੀ ਕਿਸੇ ਤਰ੍ਹਾਂ ਬੱਚ ਗਈ ਸੀ ਅਤੇ ਆਪਣੀ ਮਾਂ ਦਾ ਦੁੱਧ ਚੁੰਘ ਰਹੀ ਸੀ। ਪੰਜਾਬ ਦੀ ਹਾਲਤ ਬੜੀ ਹੀ ਸੀਰੀਅਸ ਸੀ। ਹੁਣ ਉਨ੍ਹਾਂ ਪਿੰਡਾਂ ਵਿਚ ਆਰਾਮ ਆ ਗਿਆ ਹੈ। ਸਪੀਕਰ ਸਾਹਿਬ, ਪਿੰਡ ਕੈਰੋਂ ਸੀ, ਉਥੇ ਵੀ ਅਤਿਵਾਦੀਆਂ ਦੀ ਭਾਲ ਵਿਚ ਘਰ ਘਰ ਦੀ ਤਲਾਸ਼ੀ ਪੁਲਿਸ ਲੈ ਰਹੀ ਸੀ। ਉਸ ਤਲਾਸ਼ੀ ਲੈ ਰਹੀ ਪਾਰਟੀ ਵਿਚ ਜਗਰਾਓ ਦਾ ਇਕ ਏ. ਐਸ. ਆਈ. ਵੀ ਸੀ। ਇਸ ਬਾਰੇ ਅਖਬਾਰਾਂ ਵਿਚ ਵੀ ਆਇਆ ਸੀ। ਉਸੇ ਸਮੇਂ ਅਤਿਵਾਦੀਆਂ ਨੇ ਜਗਰਾਓਂ ਲਾਗੇ ਰਹਿੰਦੇ ਉਸ ਦੇ ਸਾਰੇ ਘਰ ਵਾਲਿਆਂ ਨੂੰ ਮੌਤ ਦੇ ਘਾਟ ਉਤਾਰ ਦਿਤਾ। ਉਹ ਤਲਾਸ਼ੀ ਖਤਮ ਹੋਣ ਤੋਂ ਬਾਅਦ ਜਦੋਂ ਆਪਣੇ ਜੱਦੀ ਪਿੰਡ ਪਹੁੰਚਿਆਂ ਤਾਂ ਉਸ ਦੇ ਘਰ ਵਿਚੋਂ ਅੱਗ ਦੀਆਂ ਲਾਟਾਂ ਨਿਕਲ ਰਹੀਆਂ ਸਨ ਕਿਉਂਕਿ ਅਤਿਵਾਦੀ ਉਸ ਦੇ ਖਾਨਦਾਨ ਨੂੰ ਮਾਰਕੇ ਘਰ ਨੂੰ ਵੀ ਅੱਗ ਲਗਾ ਗਏ ਸਨ। ਪਿੰਡ ਰਾਟੌਲ ਥਾਣਾ ਤਰਨਤਾਰਨ ਵਿਚ ਜਿਥੇ ਪੰਜਾਬ ਦਾ ਸਭ ਤੋਂ ਵੱਡਾ ਅਤਿਵਾਦੀ ਛੁਪਿਆ ਹੋਇਆ ਸੀ, ਪੁਲਿਸ ਤੇ ਅਤਿਵਾਦੀਆਂ ਦਾ ਮੁਕਾਬਲਾ ਹੋ ਗਿਆ। ਇਹ ਮੁਕਾਬਲਾ 60 ਘੰਟੇ ਚਲਦਾ ਰਿਹਾ। ਐਸ.ਐਸ.ਪੀ. ਤਰਨਤਾਰਨ ਮੁਕਾਬਲੇ ਵਿਚ ਜ਼ਖਮੀ ਹੋਏ। ਸਪੀਕਰ ਸਾਹਿਬ, ਜਦੋਂ ਨਰਿੰਦਰ ਪਾਲ ਸਿੰਘ ਨੂੰ ਹਸਪਤਾਲ ਲਿਜਾਇਆ ਜਾ ਰਿਹਾ ਸੀ ਤਾਂ ਰਸਤੇ ਵਿਚ ਡੀ.ਆਈ.ਜੀ. ਅਜੀਤ ਸਿੰਘ ਨੇ ਫੋਨ ਨੂੰ ਰੋਕ ਕੇ ਕਿਹਾ ਕਿ ਨਰਿੰਦਰ ਪਾਲ ਸਿੰਘ ਮੈਂ ਵੀ ਇਕ ਘੰਟੇ ਬਾਅਦ ਤੁਹਾਡਾ ਪਤਾ ਕਰਨ ਆਉਂਦਾ ਹਾਂ। ਉਹ ਤਾਂ ਨਹੀਂ ਆਇਆ ਪਰ ਇਕ ਘੰਟੇ ਬਾਅਦ ਉਸ ਦੀ ਲਾਸ਼ ਹਸਪਤਾਲ ਪਹੁੰਚੀ। ਥਾਣਾ ਝਬਾਲ ਦੇ ਥਾਣੇ ਪੁਲਿਸ ਨੂੰ ਇਤਲਾਹ ਮਿਲੀ ਕਿ ਉਥੇ ਕੁਝ ਅਤਿਵਾਦੀ ਛੁਪੇ ਹੋਏ ਹਨ। ਐਸ.ਐਸ.ਪੀ. ਤਰਨਤਾਰਨ ਪੁਲਿਸ ਫੋਰਸ ਨੂੰ ਨਾਲ ਲੈ ਕੇ ਉਸ ਸਥਾਨ ਵਲ ਚਲ ਪਿਆ। ਰਾਹ ਵਿਚ ਮੁਕਾਬਲਾ ਹੋ ਗਿਆ। ਉਸ ਵਿਚ ਸੀ.ਆਰ.ਪੀ.ਐਫ. ਦਾ ਇਕ ਐਸ.ਪੀ.

[ਸਰਦਾਰ ਗੁਲਜ਼ਾਰ ਸਿੰਘ]

ਵੀ ਸ਼ਹੀਦ ਹੋ ਗਿਆ ਉਸ ਨੇ ਅੱਠ ਮਹੀਨਿਆਂ ਬਾਅਦ ਇਕ ਦਿਨ ਬਾਅਦ ਹੀ ਆਪਣੇ ਘਰ ਛੁੱਟੀ ਜਾਣਾ ਸੀ। ਜਦੋਂ ਉਸ ਨੂੰ ਕਮਰੇ ਵਿਚ ਮਰੇ ਦੇਖਿਆ ਤਾਂ ਇਕ ਟੋਕਰੀ ਵਿਚਕੁਝ ਖਿਡਾਉਣੇ ਪਏ ਸਨ। ਸਪੀਕਰ ਸਾਹਿਬ, ਅਮਨ ਲਿਆਉਣ ਵਿਚ ਪੁਲਿਸ ਦੀ ਬੜੀ ਕੁਰਬਾਨੀ ਅਤੇ ਸ਼ਹਾਦਤਾਂ ਹੋਈਆਂ ਹਨ। ਪੰਜਾਬ ਵਿਚ ਮੁੜ ਸ਼ਾਂਤੀ ਲਿਆਉਣ ਦਾ ਸਿਹਰਾ ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਜੀ ਨੂੰ ਜਾਂਦਾ ਹੈ ਜਿਤਨਾ ਵੀ ਪੈਸਾ ਲਾਅ ਐਂਡ ਆਰਡਰ ਉਪਰ ਖਰਚ ਹੋਇਆ ਹੈ, ਇਹ ਲੜਾਈ ਪੰਜਾਬ ਦੀ ਨਹੀਂ ਹੈ, ਸਪੀਕਰ ਸਾਹਿਬ, ਬਲਕਿ ਸਾਰੇ ਹਿੰਦੁਸਤਾਨ ਦੀ ਲੜਾਈ ਹੈ ਅਤੇ ਸਾਰਾ ਪੈਸਾ ਸੈਂਟਰਲ ਗੌਰਮਿੰਟ ਨੂੰ ਮਾਫ ਕਰਨਾ ਚਾਹੀਦਾ ਹੈ। ਪੰਜਾਬ ਸਰਕਾਰ ਨੂੰ ਮਿਲ ਕੇ ਹਾਊਸ ਵਿਚ ਇਸ ਸਬੰਧੀ ਰੈਜ਼ੋਲਿਊਸ਼ਨ ਲਿਆਉਣਾ ਚਾਹੀਦਾ ਹੈ। ਇਹ ਜਿਹੜਾ 600-700 ਕਰੋੜ ਰੁਪਿਆ ਲਾਅ ਐਂਡ ਆਰਡਰ ਤੇ ਖਰਚਾ ਹੋਇਆ ਹੈ, ਇਹ ਸਾਰੇ ਦਾ ਸਾਰਾ ਮਾਫ ਹੋਣਾ ਚਾਹੀਦਾ ਹੈ।

ਹੁਣ ਮੈਂ ਹੋਮ ਅਫੇਅਰਜ਼ ਅਤੇ ਜਸਟਿਸ ਦੀ ਗੱਲ ਕਰ ਰਿਹਾ ਹਾਂ। ਮੈਂ ਸੀ. ਐਮ. ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਸਰਦਾਰ ਹਰਨਾਮ ਸਿੰਘ ਨੂੰ ਲਾਹੌਰ ਕਨਸਪੀਰੇਸੀ ਵਿਚ ਕਾਲੇ ਪਾਣੀ ਦੀ ਸਜ਼ਾ ਹੋਈ ਸੀ ਔਰ ਉਸ ਦੀ ਜ਼ਮੀਨ ਜ਼ਬਤ ਕਰ ਲਈ ਗਈ ਸੀ। ਇਹ 8 ਕਿਲੇ 7 ਕਨਾਲ ਜ਼ਮੀਨ ਹੈ, ਉਹ ਜ਼ਮੀਨ ਉਸ ਦੀ ਉਸ ਨੂੰ ਵਾਪਸ ਕਰਾਈ ਜਾਵੇ। ਹਿਮਾਚਲ ਵਿਚ ਵੀ ਜਿਨ੍ਹਾਂ ਨੇ ਐਸੀਆਂ ਲੜਾਈਆਂ ਲੜੀਆਂ ਉਨ੍ਹਾਂ ਦੀ ਜ਼ਮੀਨ ਵਾਪਸ ਹੋ ਗਈ ਹੈ। ਸਪੀਕਰ ਸਾਹਿਬ, ਕਾਲਾ ਸੰਘਿਆ ਪਿੰਡ ਹੈ। ਜਿਥੇ ਕਿ ਉਸ ਦੀ ਜ਼ਮੀਨ ਉਤੇ ਸਕੂਲ ਬਣਿਆ ਹੋਇਆ ਹੈ। ਇਸ ਕੇਸ ਬਾਰੇ ਸੀ. ਐਮ. ਸਾਹਿਬ ਹਮਦਰਦੀ ਦੇ ਨਾਲ ਗੌਰ ਕਰਨ। ਉਸ ਦੀ ਜ਼ਮੀਨ ਵਾਪਸ ਹੋਣੀ ਚਾਹੀਦੀ ਹੈ ਜਾਂ ਉਸ ਨੂੰ ਮੁਆਵਜ਼ਾ ਮਿਲਣਾ ਚਾਹੀਦਾ ਹੈ।

ਮੈਂ, ਸਪੀਕਰ ਸਾਹਿਬ, ਬੇਨਤੀ ਕਰਾਂਗਾ ਕਿ ਰਣਜੀਤ ਸਾਗਰ ਡੈਮ ਬਣ ਰਿਹਾ ਹੈ। ਇਹ ਬੜਾ ਵੱਡਾ ਪ੍ਰਾਜੈਕਟ ਹੈ। ਅਕਾਲੀ ਪਾਰਟੀ ਵੇਲੇ ਇਸ ਡੈਮ ਤੇ 90 ਕਰੋੜ ਰੁਪਿਆ ਖਰਚ ਆਉਣਾ ਸੀ। ਫਿਰ ਗਵਰਨਰੀ ਰੂਲ ਆ ਗਿਆ। ਹੁਣ ਇਸ ਦਾ ਖਰਚਾ ਵੱਧ ਕੇ 2000 ਕਰੋੜ ਰੁਪਿਆ ਹੋ ਗਿਆ। ਹੁਣ ਸਰਦਾਰ ਬੇਅੰਤ ਸਿੰਘ ਦੀ ਰਹਿਨੁਮਾਈ ਵਿਚ ਰਾਵੀ ਦੇ ਪਾਣੀ ਨੂੰ ਮੋੜ ਕੇ ਸੁਰੰਗ ਵੱਲ ਪਾ ਕੇ ਕਾਬੂ ਕੀਤਾ ਗਿਆ ਹੈ। ਇਸ ਤੋਂ ਬਿਜਲੀ ਦਾ ਉਤਪਾਦਨ ਸ਼ੁਰੂ ਹੋਣਾ ਹੈ। ਇਸ ਤੋਂ 600 ਮੈਗਾਵਾਟ ਬਿਜਲੀ ਹੋਰ ਬਣਨੀ ਹੈ, 150 ਮੈਗਾਵਾਟ ਦੇ ਚਾਰ ਯੂਨਿਟ ਬਣਨੇ ਹਨ। ਹੁਣ ਦੇ ਬਿਜਲੀ ਬੋਰਡ ਦੇ ਚੇਅਰਮੈਨ ਵੀ ਕਾਫੀ ਐਕਸਪਰਟ ਹਨ ਅਤੇ ਏਸੇ ਕਰਕੇ ਇਨ੍ਹਾਂ ਨੂੰ ਥਰਮਲ ਪ੍ਰਾਜੈਕਟ ਤੇ ਚੰਗਾ ਕੰਮ ਦਿਖਾਣ ਲਈ 6-7 ਲੱਖ ਰੁਪਏ ਦਾ ਇਨਾਮ ਵੀ ਮਿਲਿਆ ਹੈ।

ਸਪੀਕਰ ਸਾਹਿਬ, ਮੈਂ ਅੱਗੇ ਬੇਨਤੀ ਕਰਾਂਗਾ ਕਿ ਜਿਹੜਾ ਨਹਿਰੀ ਪਾਣੀ ਹੈ। ਉਸਦੀ ਉਪਲਬਧਤਾ ਤੋਂ ਸਾਡਾ ਕਪੂਰਥਲਾ ਦਾ ਇਲਾਕਾ ਪਛੜਿਆ ਹੋਇਆ ਹੈ। ਇਸ ਲਈ 1974-75 ਵਿਚ ਪਹਿਲਾਂ ਵੀ ਸਕੀਮ ਬਣੀ ਸੀ ਕਿ ਮੁਕੇਰੀਆਂ ਹਾਈਡਲ ਚੈਨਲ ਤੋਂ ਉਪਰੋਂ ਬਿਆਸ ਦੇ ਖੱਬੇ

ਪਾਸਿਓਂ 1,000 ਕਿਊਸਿਕ ਪਾਣੀ ਨੂੰ ਵੇਈਂ ਵਿਚ ਪਾਉਣਾ ਸੀ ਜਿਸ ਨਾਲ ਸਾਡੇ ਲੋਹੀਆਂ, ਕਪੂਰਥਲਾ, ਭੁਲੱਥ ਦੇ ਏਰੀਏ ਨੂੰ ਪਾਣੀ ਦੇਣਾ ਸੀ। ਪਰ ਇਹ ਸਕੀਮ ਇੰਮਪਲੀਮੈਂਟ ਨਹੀਂ ਹੋ ਸਕੀ। ਹੁਣ ਥੀਨ ਡੈਮ ਦੇ ਬਣਨ ਨਾਲ ਪਾਣੀ ਵੱਧ ਜਾਣਾ ਹੈ। ਇਸ ਲਈ, ਸਪੀਕਰ ਸਾਹਿਬ ਮੈਂ ਬੇਨਤੀ ਕਰਾਂਗਾ ਕਿ ਪਾਣੀ ਨੂੰ ਚੈਨੇਲਾਈਜ਼ ਕਰਕੇ ਵੇਈਂ ਵਿਚ ਪਾਇਆ ਜਾਵੇ। ਉਥੇ ਵੇਈਂ ਨੂੰ ਵੀ ਚੈਨੇਲਾਈਜ਼ ਕਰਨ ਦੀ ਲੋੜ ਹੈ। ਮੈਂ ਧੁੱਸੀ ਬੰਨ੍ਹ ਦੇ ਨਾਲ ਐਡਵਾਂਸ ਬੰਨ੍ਹ ਦੀ ਗੱਲ ਪਹਿਲਾਂ ਵੀ ਕੀਤੀ ਸੀ। ਮੁੱਖ-ਮੰਤਰੀ ਜੀ ਕਪੂਰਥਲਾ ਗਏ ਸੀ ਉਨ੍ਹਾਂ ਨੇ ਕਿਹਾ ਸੀ ਕਿ ਇਸਨੂੰ ਬਾਈ-ਪਾਰਟਸ ਕਰ ਦਿਆਂਗੇ, ਇਸ ਗੱਲ ਦਾ ਉਨ੍ਹਾਂ ਨੇ ਵਿਸ਼ਵਾਸ ਦਿਵਾਇਆ ਸੀ। ਇਸ ਲਈ ਇਸਦੀ ਦੋ ਥਾਈਂ ਮਨਜ਼ੂਰੀ ਮਿਲ ਗਈ ਸੀ 1985-86 ਵਿਚ ਪਰ ਫੰਡਾਂ ਦੀ ਉਪਲਬਤਾ ਨਾ ਹੋਣ ਕਾਰਨ ਸਕੀਮ ਸਿਰੇ ਨਹੀਂ ਚੜ੍ਹ ਸਕੀ। ਉਥੇ ਟਾਹਲੀ ਤੋਂ ਆਹਲੀ ਤੱਕ ਬੰਨ੍ਹ ਬਣਾਉਣ ਤੇ 12 ਕਰੋੜ ਦਾ ਖਰਚਾ ਆਉਣਾ ਹੈ। ਇਸੇ ਤਰ੍ਹਾਂ ਪਹਿਲੀਆਂ ਸਕੀਮਾਂ ਵੀ 2-2 ਕਰੋੜ ਰੁਪਏ ਦੀਆਂ ਸਨ। ਇਹ 12 ਕਰੋੜ ਰੁਪਿਆ ਬੰਨ੍ਹ ਲਾ ਕੇ ਸਰਕਾਰ ਨੂੰ ਜਿਹੜਾ ਹਰ ਸਾਲ ਹੜ੍ਹਾਂ ਕਾਰਣ 14-15 ਕਰੋੜ ਕੰਪੇਨਸੇਸ਼ਨ ਦਾ ਦੇਣਾ ਪੈਂਦਾ ਹੈ, ਉਹ ਵੀ ਬਚਾਅ ਹੋ ਜਾਵੇਗਾ। ਸਰਕਾਰ ਨੂੰ ਇਸ ਗੱਲ ਬਾਰੇ ਉਚੇਚੇ ਤੌਰ ਤੇ ਸੋਚਣਾ ਚਾਹੀਦਾ ਹੈ ਅਤੇ ਐਡਵਾਂਸ ਬੰਨ੍ਹ ਬਣਾ ਕੇ ਦੇਣਾ ਚਾਹੀਦਾ ਹੈ। ਇਸ ਨਾਲ ਕਪੂਰਥਲਾ, ਲੋਹੀਆਂ ਅਤੇ ਦਸੂਹਾ ਵਾਲਾ ਏਰੀਆ ਖੁਸ਼ਹਾਲ ਹੋ ਸਕੇਗਾ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਕਾਲੀ ਵੇਈਂ ਦੀ ਸਫਾਈ ਹੋਣ ਵਾਲੀ ਹੈ। ਇਸ ਗੱਲ ਲਈ ਪੁਲਿਸ ਵਾਲਿਆਂ ਨੇ ਵੀ ਆਫਰ ਕੀਤਾ ਹੈ ਕਿ ਉਹ ਇਕ ਹਫਤੇ ਦੇ ਅੰਦਰ ਅੰਦਰ ਇਸ ਵੇਈਂ ਨੂੰ ਡੂੰਘਾ ਕਰ ਸਕਦੇ ਹਨ। ਉਨ੍ਹਾਂ ਕੋਲ 125 ਦੇ ਕਰੀਬ ਟਰੈਕਟਰ ਹਨ ਅਤੇ 3000 ਦੇ ਕਰੀਬ ਜਵਾਨ ਹਨ। ਇਸ ਕੰਮ ਲਈ ਲੋਕ ਵੀ ਤਿਆਰ ਹਨ। ਇਹ ਪ੍ਰਾਜੈਕਟ ਪੁਲਿਸ ਨੂੰ ਸੌਂਪਣਾ ਚਾਹੀਦਾ ਹੈ। ਉਨ੍ਹਾਂ ਕਿਹਾ ਹੈ ਕਿ ਇਸ ਦੇ ਲਈ ਉਹ ਸਿਰਫ ਤੇਲ ਅਤੇ ਡੀਜ਼ਲ ਦਾ ਖਰਚਾ ਲੈਣਗੇ। ਸਰਕਾਰ ਨੂੰ ਇਹ ਮੰਗ ਮੰਨ ਲੈਣੀ ਚਾਹੀਦੀ ਹੈ। ਹੋਰ ਮੈਂ ਬੇਨਤੀ ਕਰਾਂਗਾ ਕਿ ਅਕਾਲੀ ਮਨਿਸਟਰ ਸਰਦਾਰ ਬਲਵੰਤ ਸਿੰਘ ਨੇ ਧੁੱਸੀ ਬੰਨ੍ਹ ਉਪਰ ਕੁਝ ਜਗ੍ਹਾ ਤੇ ਸੜਕ ਬਣਾ ਦਿੱਤੀ ਸੀ। ਉਥੇ ਧੁੱਸੀ ਬਿਲਕੁਲ ਖਰਾਬ ਨਹੀਂ ਹੋਈ ਕਿਉਂਕਿ ਜਦੋਂ ਸੜਕ ਬਣ ਜਾਂਦੀ ਹੈ ਤਾਂ ਉਸਦੀ ਮੁਰੰਮਤ ਦਾ ਕੰਮ ਹੁੰਦਾ ਰਹਿੰਦਾ ਹੈ ਅਤੇ ਪਰੋਟੈਕਸ਼ਨ ਰਹਿੰਦੀ ਹੈ। ਮੈਂ ਬੇਨਤੀ ਕਰਾਂਗਾ ਕਿ ਜਿਹੜਾ ਧੁੱਸੀ ਬੰਨ੍ਹ ਟਾਹਲੀ ਤੋਂ ਆਹਲੀ ਤੱਕ ਹੈ, ਉਹ 40 ਕਿਲੋਮੀਟਰ ਤੱਕ ਹੈ। ਇਸ ਤੇ 4-5 ਕਰੋੜ ਰੁਪਏ ਦਾ ਖਰਚਾ ਆਉਂਦਾ ਹੈ ਐਡਵਾਂਸ ਬੰਨ੍ਹ ਬਣਾਉਣ ਦਾ ਅਤੇ ਅਗਰ ਇਹ ਐਡਵਾਂਸ ਬੰਨ੍ਹ ਨਹੀਂ ਬਣਾਉਣਾ ਤਾਂ ਧੁੱਸੀ ਬੰਨ੍ਹ ਨੂੰ ਹੀ ਪੱਕਾ ਕਰ ਦਿੱਤਾ ਜਾਵੇ ਤਾਂਕਿ ਲੋਕਾਂ ਨੂੰ ਆਵਾਜਾਈ ਦੀ ਸਹੂਲਤ ਮੁਹੱਈਆ ਹੋ ਸਕੇ। ਉਸ ਏਰੀਏ ਵਿਚ ਜ਼ਿਆਦਾ ਕਮਜ਼ੋਰ ਵਰਗ ਦੇ ਲੋਕ ਰਹਿੰਦੇ ਹਨ। ਉਨ੍ਹਾਂ ਨੇ ਦਰਿਆ ਦੀ ਜ਼ਮੀਨ ਨੂੰ ਸਵਾਰਿਆ ਹੈ, ਉਥੇ ਉਪਜ ਉਗਾ ਕੇ ਵਾਧਾ ਕੀਤਾ ਹੈ। ਏਨੇ ਸ਼ਬਦ ਕਹਿੰਦਾ ਹੋਇਆ ਮੈਂ ਇਨ੍ਹਾਂ ਮੰਗਾਂ ਦੀ ਸਪੋਰਟ ਕਰਦਾ ਹਾਂ। ਜੈ ਹਿੰਦ।

**ਕਾਮਰੇਡ ਹਰਦੇਵ ਅਰਸ਼ੀ (ਬੁਢਲਾਡਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ। ਮੈਂ ਜਿਹੜੀ ਪਹਿਲੀ ਡਿਮਾਂਡ ਇਰੀਗੇਸ਼ਨ ਐਂਡ ਪਾਵਰ ਦੀ ਹੈ ਉਸ ਦੇ ਸਬੰਧ ਵਿਚ ਆਪਣੇ ਗਰੁੱਪ ਵਲੋਂ ਕੁਝ ਸ਼ਬਦ ਰਖਣੇ ਹਨ। ਲਾਅ ਐਂਡ ਜਸਟਿਸ ਬਾਰੇ ਕਾਮਰੇਡ ਗੁਰਨਾਮ ਸਿੰਘ ਸਾਡੇ ਗਰੁੱਪ ਵਲੋਂ ਆਪਣਾ ਪੱਖ ਰੱਖਣਗੇ। ਮੇਰੀ ਸਭ ਤੋਂ ਪਹਿਲੀ ਬੇਨਤੀ ਹੈ ਕਿ ਅਸੀਂ ਸਾਰੇ ਮਹਿਸੂਸ ਕਰਦੇ ਹਾਂ ਕਿ ਪਾਣੀ ਖੇਤਾਂ ਦੇ ਵਾਸਤੇ ਅਤੇ ਮਨੁੱਖੀ ਜੀਵਨ ਦਾ ਇਕ ਮਹੱਤਵਪੂਰਨ ਅੰਗ ਹੈ। ਇਸ ਤੋਂ ਬਿਨਾ ਮਨੁੱਖੀ ਜੀਵਨ ਵੀ ਨਹੀਂ ਰਹਿ ਸਕਦਾ ਅਤੇ ਜੇ ਫਸਲਾਂ ਨੂੰ ਵੀ ਲੋੜ ਦੇ ਮੁਤਾਬਿਕ ਪਾਣੀ ਨਾ ਮਿਲੇ ਤਾਂ ਫਸਲਾਂ ਦਾ ਖੇਤਾਂ ਦੇ ਵਿਚ ਵਿਕਾਸ ਨਹੀਂ ਹੋ ਸਕਦਾ। ਇਸ ਗੱਲ ਸਬੰਧੀ ਪੰਜਾਬ ਵਿਚ ਬੜੀ ਗੰਭੀਰਤਾ ਨਾਲ ਵਿਚਾਰ ਕਰਨਾ ਚਾਹੀਦਾ ਹੈ। ਕਿਉਂਕਿ ਅਸੀਂ ਦਿਨ ਪ੍ਰਤੀ ਦਿਨ ਖਬਰਾਂ ਵੀ ਪੜ੍ਹਦੇ ਹਾਂ ਅਤੇ ਅਸੀਂ ਇਥੇ ਜਿੰਨੇ ਵੀ ਬੈਠੇ ਹਾਂ ਪ੍ਰੈਕਟੀਕਲ ਲੋਕ ਹਾਂ, ਜਾਣਦੇ ਹਾਂ ਕਿ ਜਿਹੜਾ ਧਰਤੀ ਹੇਠਲਾ ਪਾਣੀ ਹੈ, ਉਹ ਬਹੁਤ ਨੀਚੇ ਚਲਾ ਗਿਆ ਹੈ ਕਿਉਂਕਿ ਜਿਤਨੀ ਤੇਜ਼ੀ ਦੇ ਨਾਲ ਝੋਨੇ ਹੇਠ ਰਕਬਾ ਆਇਆ ਹੈ, ਉਸ ਨਾਲ ਪਾਣੀ ਦੀ ਵਰਤੋਂ ਬਹੁਤ ਜਿਆਦਾ ਵੱਧ ਗਈ ਹੈ ਜਿਸ ਕਰਕੇ ਪਾਣੀ ਦੀ ਸਤ੍ਹਾ ਧਰਤੀ ਦੇ ਹੋਰ ਹੇਠਾਂ ਚਲੀ ਗਈ ਹੈ। ਇਸ ਚੀਜ਼ ਨੂੰ ਧਿਆਨ ਵਿਚ ਰਖਦਿਆਂ ਹੋਇਆਂ ਇਸ ਦਾ ਕੋਈ ਬਦਲਵਾਂ ਪ੍ਰਬੰਧ ਕਰਨਾ ਚਾਹੀਦਾ ਹੈ। ਜੇ ਸਮੇਂ ਸਿਰ ਇਸ ਦਾ ਕੋਈ ਹੱਲ ਨਾ ਲਭਿਆ ਗਿਆ ਤਾਂ ਸਾਡੇ ਵਾਸਤੇ ਇਹ ਬੜੀ ਗੰਭੀਰ ਸਮੱਸਿਆ ਬਣ ਸਕਦੀ ਹੈ। ਠੀਕ ਹੈ ਕਿ ਪੰਜਾਬ ਸਰਕਾਰ ਨੇ ਥੀਨ ਡੈਮ ਦੀ ਉਸਾਰੀ ਜਿਹੜੀ ਕਿ ਪਹਿਲਾਂ ਬੜੀ ਧੀਮੀ ਗਤੀ ਨਾਲ ਚਲ ਰਹੀ ਸੀ, ਉਸ ਵਿਚ ਸਰਗਰਮੀ ਲਿਆਂਦੀ ਹੈ, ਤੇਜ਼ੀ ਲਿਆਂਦੀ ਹੈ। ਥੀਨ ਡੈਮ ਦਾ ਤਿਆਰ ਹੋ ਜਾਣਾ, ਇਸ ਸਿਲਸਿਲੇ ਵਿਚ ਸਿਰਫ ਇਕ ਹੱਲ ਹੋ ਸਕਦਾ ਹੈ ਪਰ ਇਹ ਵੀ ਇਸ ਸਮੱਸਿਆ ਦਾ ਪੂਰਾ ਹੱਲ ਨਹੀਂ ਹੈ। ਪੰਜਾਬ ਸਰਕਾਰ ਨੇ ਡੂੰਘੇ ਟਿਊਬਵੈੱਲਾਂ ਦਾ ਤਜਰਬਾ ਕੀਤਾ ਹੈ ਪਰ ਇਸ ਦਾ ਤਜਰਬਾ ਕੰਡੀ ਏਰੀਏ ਦੇ ਇਕ ਸੀਮਤ ਜਿਹੇ ਖੇਤਰ ਵਿਚ ਹੀ ਕੀਤਾ ਗਿਆ ਹੈ। ਇਸ ਕੰਡੀ ਏਰੀਏ ਤੋਂ ਬਾਹਰ ਹੋਰ ਵੀ ਬਹੁਤ ਸਾਰੇ ਇਸ ਤਰ੍ਹਾਂ ਦੇ ਏਰੀਏ ਹਨ ਜਿਥੇ ਹਮੇਸ਼ਾ ਪਾਣੀ ਦੀ ਘਾਟ ਰਹਿੰਦੀ ਹੈ। ਮੈਂ ਸਮਝਦਾ ਹਾਂ ਕਿ ਉਥੇ ਵੀ ਡੂੰਘੇ ਟਿਊਬਵੈੱਲਾਂ ਦਾ ਤਜਰਬਾ ਕਰਨਾ ਚਾਹੀਦਾ ਹੈ। ਸਰਕਾਰ ਉਥੇ ਡੂੰਘੇ ਟਿਊਬਵੈੱਲ ਲਗਾ ਕੇ ਸਸਤੇ ਦਾਮਾਂ ਤੇ ਪਾਣੀ ਕਿਸਾਨਾਂ ਨੂੰ ਸਪਲਾਈ ਕਰਕੇ ਦੇਵੇ। ਇਸ ਚੀਜ਼ ਵੱਲ ਸਰਕਾਰ ਨੂੰ ਜ਼ਰੂਰ ਵਿਚਾਰ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ, ਪਿਛਲੇ ਸਮੇਂ ਵਿਚ ਸਰਕਾਰ ਵਲੋਂ ਇਕ ਕਾਫੀ ਚੰਗੀ ਗੱਲ ਕੀਤੀ ਗਈ ਹੈ, ਕੱਚੇ ਖਾਲਾਂ ਨੂੰ ਪੱਕਾ ਕਰਨ ਵਾਲੀ ਗੱਲ। ਪਹਿਲਾਂ ਕੱਚੇ ਖਾਲਿਆਂ ਵਿਚ ਕਾਫੀ ਸਾਰਾ ਪਾਣੀ ਵੇਸਟ ਹੋ ਜਾਂਦਾ ਸੀ। ਇਨ੍ਹਾਂ ਖਾਲਿਆਂ ਨੂੰ ਪੱਕੇ ਕਰਨ ਨਾਲ ਜਿਹੜਾ ਪਾਣੀ ਵੇਸਟ ਹੋਣ ਤੋਂ ਬਚ ਗਿਆ ਹੈ, ਮੇਰਾ ਖਿਆਲ ਹੈ ਕਿ ਉਸ ਨਾਲ 16 ਲੱਖ ਏਕੜ ਹੋਰ ਰਕਬਾ ਪਾਣੀ ਥੱਲੇ ਆ ਗਿਆ ਹੈ। ਇਹ ਬਹੁਤ ਚੰਗੀ ਗੱਲ ਕੀਤੀ ਗਈ ਹੈ। ਬਰਨਾਲਾ ਸਾਹਿਬ ਦੀ ਸਰਕਾਰ ਨੇ ਇਕ ਹੋਰ ਵੀ ਚੰਗਾ ਕੰਮ ਕੀਤਾ ਸੀ। ਉਨ੍ਹਾਂ ਨੇ ਇਹ ਖਾਲੇ ਪੱਕੇਕਰਨ ਦਾ ਤਕਰੀਬਨ 300 ਕਰੋੜ ਰੁਪਿਆ ਕਿਸਾਨਾਂ ਦਾ ਰਾਈਟ ਆਫ ਕਰ ਦਿੱਤਾ ਹੈ। ਇਹ ਜਿਹੜਾ ਖਰਚ ਕਿਸਾਨਾਂ ਤੇ ਪੈਣਾ ਸੀ, ਉਹ ਸਰਕਾਰ ਨੇ ਆਪ ਬਰਦਾਸ਼ਤ ਕਰ ਲਿਆ। ਇਸ ਸਿਲਸਿਲੇ ਵਿਚ ਹੁਣ ਇਕ ਹੋਰ ਬਹੁਤ ਵੱਡੀ ਸਮੱਸਿਆ ਪੈਦਾ ਹੋ ਗਈ ਹੈ। ਉਹ ਇਹ ਹੈ ਕਿ ਇਹ ਜਿਹੜੇ ਖਾਲੇ ਪੱਕੇ ਕੀਤੇ

ਹੋਏ ਹਨ, ਉਨ੍ਹਾਂ ਦਾ 30—35 ਪ੍ਰਤੀਸ਼ਤ ਹਿੱਸਾ ਟੁੱਟ ਚੁਕਿਆ ਹੈ। ਇਨ੍ਹਾਂ ਟੁੱਟੇ ਹਿੱਸਿਆਂ ਨੂੰ ਮੁਰੰਮਤ ਕਰਨ ਦਾ ਖਰਚਾ ਬਹੁਤ ਜ਼ਿਆਦਾ ਆਉਂਦਾ ਹੈ। ਇਨ੍ਹਾਂ ਦੀ ਰਿਪੇਅਰ ਕਰਨ ਵਾਸਤੇ ਬਹੁਤ ਸਾਰੀਆਂ ਪੰਚਇਤਾਂ ਕੋਲ ਆਪਣੇ ਫੰਡ ਜਾਂ ਸੋਰਸ ਨਹੀਂ ਹਨ। ਕਿਸਾਨ ਆਪ ਵੀ ਆਰਥਿਕ ਤੌਰ ਤੇ ਇੰਨੇ ਤਕੜੇ ਨਹੀਂ ਕਿ ਉਹ ਆਪਣੇ ਤੌਰ ਤੇ ਇਹ ਰਿਪੇਅਰ ਕਰ ਸਕਣ। ਜਿਹੜੇ ਖਾਲੇ ਇਸ ਵੇਲੇ ਟੁੱਟ ਚੁੱਕੇ ਹਨ ਜੇ ਵੇਲੇ ਸਿਰ ਉਨ੍ਹਾਂ ਦੀ ਰਿਪੇਅਰ ਦਾ ਪ੍ਰਬੰਧ ਨਾ ਕੀਤਾ ਗਿਆ ਤਾਂ ਜਿਹੜੇ ਟਾਰਗੇਟ ਨੂੰ ਸਾਹਮਣੇ ਰੱਖ ਕੇ ਇਹ ਖਾਲੇ ਪੱਕੇ ਕੀਤੇ ਗਏ ਸਨ, ਉਹ ਪੂਰਾ ਨਹੀਂ ਹੋਵੇਗਾ । ਉਹ ਸਾਡਾ ਮਕਸਦ ਅਧੂਰਾ ਰਹਿ ਜਾਏਗਾ। ਇਸ ਕਰਕੇ ਇਸ ਮਸਲੇ ਵੱਲ ਵੀ ਫੌਰੀ ਕਦਮ ਚੱਕਣ ਦੀ ਲੋੜ ਹੈ। ਇਸ ਮਕਸਦ ਵਾਸਤੇ ਭਾਵੇਂ ਮੰਡੀ ਬੋਰਡ ਕੋਲੋਂ ਅਤੇ ਭਾਵੇਂ ਕੈਨਾਲ ਡਿਰਾਪਟਮੈਂਟ ਕੋਲੋਂ ਫੰਡ ਜੁਟਾਏ ਜਾਣ। ਜਿਹੜੇ ਖਾਲੇ ਟੁੱਟ ਚੁੱਕੇ ਹਨ, ਉਨ੍ਹਾਂ ਵਾਸਤੇ ਇਕ ਪੱਕਾ ਫੰਡ ਜ਼ਰੂਰ ਕਾਇਮ ਕਰਨਾ ਚਾਹੀਦਾ ਹੈ ਤਾਂ ਕਿ ਸਮੇਂ ਸਮੇਂ ਸਿਰ ਇਨ੍ਹਾਂ ਦੀ ਰਿਪੇਅਰ ਦਾ ਕੰਮ ਹੁੰਦਾ ਰਹੇ।

ਸਪੀਕਰ ਸਾਹਿਬ, ਇਹ ਜਿਹੜਾ ਸਾਡਾ ਇੰਟਰ ਸਟੇਟ ਡਿਸਪਿਊਟ ਹੈ, ਇਸ ਬਾਰੇ ਮੈਂ ਪਹਿਲਾਂ ਵੀ ਕਿਹਾ ਹੈ ਅਤੇ ਹੁਣ ਵੀ ਕਹਿਣਾ ਚਾਹੁੰਦਾ ਹਾਂ। ਟੈਰੀਟੋਰੀਅਲ ਡਿਸਪਿਊਟ ਤੋਂ ਇਲਾਵਾ ਪਾਣੀਆਂ ਦਾ ਮਸਲਾ ਵੀ ਹਾਲੇ ਹੱਲ ਨਹੀਂ ਹੋਇਆ । ਇਸ ਪਾਣੀਆਂ ਦੇ ਮਸਲੇ ਦਾ ਹੱਲ ਨਾ ਹੋਣ ਕਰਕੇ ਕਿਸਾਨਾਂ ਵਿਚ ਬੜਾ ਫੀਅਰ ਹੈ ਕਿ ਕਿਤੇ ਸਾਡੇ ਕੋਲੋਂ ਪਾਣੀ ਖੋਹ ਨਾ ਲਿਆ ਜਾਵੇ। ਦੂਸਰੇ ਪਾਸੇ ਹਰਿਆਣੇ ਦੇ ਕਿਸਾਨਾਂ ਨੂੰ ਵੀ ਡਰ ਹੈ ਕਿ ਜੋ ਉਨ੍ਹਾਂ ਦਾ ਹੱਕ ਹੈ, ਇਹ ਨਾ ਹੋਵੇ ਕਿ ਉਹ ਉਨ੍ਹਾਂ ਨੂੰ ਦਿੱਤਾ ਨਾ ਜਾਵੇ। ਪਾਣੀ ਪੰਜਾਬ ਦੀ ਧਰਤੀ ਵਾਸਤੇ ਅਤੇ ਇਥੋਂ ਦੇ ਕਿਸਾਨ ਵਾਸਤੇ ਬਹੁਤ ਮਹੱਤਵਪੂਰਨ ਹੈ। ਮੈਂ ਸਮਝਦਾ ਹਾਂ ਕਿ ਇਸ ਮਾਮਲੇ ਨੂੰ ਪਹਿਲੇ ਦੇ ਆਧਾਰ ਤੇ ਲੈਣਾ ਚਾਹੀਦਾ ਹੈ ਕਿਸੇ ਪੁਲੀਟੀਕਲ ਐਂਗਲ ਤੋਂ ਇਸ ਨੂੰ ਨਹੀਂ ਲੈਣਾ ਚਾਹੀਦਾ। ਇਹ ਮਸਲਾ ਕੇਂਦਰ ਦੀ ਸਰਕਾਰ ਕੋਲ ਉਠਾਉਣਾ ਚਾਹੀਦਾ ਹੈ। ਅਗਰ ਦੋਨਾਂ ਸਟੇਟਾਂ ਦੇ ਦਰਮਿਆਨ ਮਿਊਚੀਅਲੀ ਇਹ ਮਸਲਾ ਹੱਲ ਹੋ ਸਕੇ ਤਾਂ ਇਹ ਬਹੁਤ ਹੀ ਸ਼ਲਾਘਾਯੋਗ ਗੱਲ ਹੋਵੇਗੀ। ਨਹੀਂ ਤਾਂ ਫਿਰ, ਪੰਜਾਬ ਸਰਕਾਰ ਨੂੰ ਆਪ ਪਹਿਲ ਕਰਕੇ ਇਹ ਮਸਲਾ ਸੁਪਰੀਮ ਕੋਰਟ ਦੇ ਹਵਾਲੇ ਕਰ ਦੇਣਾ ਚਾਹੀਦਾ ਹੈ। ਸੁਪਰੀਮ ਕੋਰਟ ਜੋ ਵੀ ਫੈਸਲਾ ਦੇਵੇ, ਨੇਸ਼ਨ ਦੇ ਇੰਟਰੈਸ਼ਟ ਵਿਚ ਉਸ ਨੂੰ ਸਾਰਿਆਂ ਨੂੰ ਪ੍ਰਵਾਨ ਕਰ ਲੈਣਾ ਚਾਹੀਦਾ ਹੈ।

ਸਪੀਕਰ ਸਾਹਿਬ, ਬਿਜਲੀ ਦਾ ਵੀ ਪਾਣੀ ਨਾਲ ਬੜਾ ਨੇੜੇ ਦਾ ਸਬੰਧ ਹੈ। ਬਿਜਲੀ ਸਾਡੀ ਖੇਤੀ ਅਤੇ ਇੰਡਸਟਰੀ ਦਾ ਧੁਰਾ ਹੈ। ਜੇ ਬਿਜਲੀ ਹੋਵੇਗੀ ਤਾਂ ਹੀ ਖੇਤੀ ਦੀ ਤਰੱਕੀ ਹੋਵੇਗੀ ਅਤੇ ਇੰਡਸਟਰੀ ਵੀ ਤਾਂ ਹੀ ਚਲ ਸਕੇਗੀ ਪਰ ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਪੰਜਾਬ ਸਰਕਾਰ ਨੇ ਜਾਂ ਬਿਜਲੀ ਬੋਰਡ ਨੇ ਕਦੇ ਵੀ ਕੋਈ ਯੋਜਨਾਬਧ ਪ੍ਰੋਗਰਾਮ ਅਗਲੇ 20—25 ਸਾਲਾਂ ਵਾਸਤੇ ਨਹੀਂ ਉਲੀਕਿਆ। ਕੋਈ ਐਸਾ ਟਾਰਗੇਟ ਨਹੀਂ ਬਣਾਇਆ ਕਿ ਖੇਤੀ ਵਾਸਤੇ ਸਾਨੂੰ ਐਨੀ ਬਿਜਲੀ ਦੀ ਲੋੜ ਹੋਵੇਗੀ ਅਤੇ ਇੰਡਸਟਰੀ ਵਾਸਤੇ ਆਉਣ ਵਾਲੇ ਸਾਲਾਂ ਵਿਚ ਸਾਨੂੰ ਐਨੀ ਲੋੜ ਹੋਵੇਗੀ ਅਤੇ

[ਕਾਮਰੇਡ ਹਰਦੇਵ ਅਰਸੀ]

ਇਸ ਲੋੜ ਨੂੰ ਪੂਰਾ ਕਰਨ ਵਾਸਤੇ ਸਾਨੂੰ ਐਨੇ ਸਾਧਨਾਂ ਦੀ ਲੋੜ ਪਵੇਗੀ ਜਾਂ ਇਸ ਦੇ ਵਾਸਤੇ ਸਾਨੂੰ ਐਨਾ ਰਾਅ ਮੈਟੀਰੀਅਲ ਚਾਹੀਦਾ ਹੈ ਜਾਂ ਜੇ ਇਸ ਦੇ ਵਾਸਤੇ ਫੰਡਾਂ ਦੀ ਘਾਟ ਹੈ ਤਾਂ ਉਸ ਨੂੰ ਕਿਵੇਂ ਪੂਰਾ ਕਰਨਾ ਹੈ। ਇਸ ਬਾਰੇ ਕਦੀ ਵੀ ਗੰਭੀਰਤਾ ਨਾਲ ਨਹੀਂ ਵਿਚਾਰ ਕੀਤਾ ਗਿਆ। ਗੱਲਾਂ ਤਾਂ ਕਹਿਣ ਨੂੰ ਹੋਰ ਵੀ ਬੜੀਆਂ ਹਨ, ਪਰੰਤੂ ਸਮੇਂ ਦੀ ਘਾਟ ਕਾਰਣ ਮੈਂ ਕੇਵਲ ਹਿੰਟ ਹੀ ਦੇਣਾ ਚਾਹੁੰਦਾ ਹਾਂ। ਬਹੁਤ ਸਾਰੀਆਂ ਇਸ ਤਰ੍ਹਾਂ ਦੀਆਂ ਯੋਜਨਾਵਾਂ ਹਨ ਜਿਨ੍ਹਾਂ ਤੇ ਸ਼ੁਰੂ ਸ਼ੁਰੂ ਵਿਚ ਸ਼ਾਇਦ ਦੋ, ਢਾਈ ਜਾਂ ਦਸ ਕਰੋੜ ਰੁਪਿਆ ਹੀ ਖਰਚ ਆਉਣਾ ਸੀ ਲੇਕਿਨ ਉਹ ਸਮੇਂ ਸਿਰ ਪੂਰੀਆਂ ਨਾ ਕਰਨ ਕਰਕੇ ਉਨ੍ਹਾਂ ਦਾ ਖਰਚਾ ਕਈ ਗੁਣਾਂ ਜ਼ਿਆਦਾ ਵੱਧ ਗਿਆ। ਕੁਝ ਤਾਂ ਫੰਡਜ਼ ਦੀ ਸ਼ਾਰਟਏਜ ਵੀ ਸੀ ਲੇਕਿਨ ਇਸ ਤੋਂ ਇਲਾਵਾ ਮਹਿਕਮੇ ਨੇ ਵੀ ਪੂਰੀ ਸਰਗਰਮੀ ਨਾਲ ਕੰਮ ਨਹੀਂ ਕੀਤਾ ਕਿ ਮਿਥੇ ਸਮੇਂ ਤੇ ਕੰਮ ਸਿਰੇ ਚੜ੍ਹ ਜਾਏ। ਜੇਕਰ ਅਜਿਹਾ ਨਹੀਂ ਕੀਤਾ ਜਾਂਦਾ ਤਾਂ ਇਸ ਨਾਲ ਖਰਚਾ ਵੀ ਵਧੇਗਾ ਔਰ ਬਿਜਲੀ ਦੀ ਘਾਟ ਵੀ ਲਗਾਤਾਰ ਪੰਜਾਬ ਦੇ ਵਿੱਚ ਹਮੇਸ਼ਾ ਬਣੀ ਰਹੇਗੀ। ਠੀਕ ਹੈ ਕਿ ਪੰਜਾਬ ਸਰਕਾਰ ਨੇ ਕੁਝ ਖਿਆਲ ਕੀਤਾ ਹੈ ਔਰ ਥੀਨ ਡੈਮ ਦੀ ਉਸਾਰੀ ਨੂੰ ਟਾਈਮ ਬਾਊਂਡ ਕਰ ਦਿੱਤਾ ਹੈ ਜਿਸ ਅਨੁਸਾਰ ਇਹ 1996 ਜਾਂ 1997 ਦੇ ਵਿੱਚ ਮੁਕੰਮਲ ਕਰ ਲਿਆ ਜਾਵੇਗਾ ਔਰ ਇਸ ਵੇਲੇ ਇਸ ਦਾ ਖ਼ਰਚਾ ਵੀ ਕਾਫੀ ਵੱਧ ਗਿਆ ਹੈ। ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜੋ ਟਾਰਗੇਟ ਰੱਖਿਆ ਜਾਂਦਾ ਹੈ ਉਸ ਦੀ ਸੁਪਰਵੀਜ਼ਨ ਵੀ ਸਮੇਂ ਸਮੇਂ ਸਿਰ ਕੀਤੀ ਜਾਣੀ ਲਾਜ਼ਮੀ ਹੋਣੀ ਚਾਹੀਦੀ ਹੈ ਕਿ ਸਾਡੇ ਉਹ ਟਾਰਗੇਟ ਸਮੇਂ ਸਮੇਂ ਤੇ ਅਚੀਵ ਵੀ ਹੋ ਰਹੇ ਹਨ ਜਾਂ ਨਹੀਂ, ਇਹ ਥੀਨ ਡੈਮ ਤਾਂ ਹੀ ਮਿਥੇ ਸਮੇਂ ਤੇ ਕੰਪਲੀਟ ਹੋ ਸਕਦਾ ਹੈ। ਜੇ ਡੀਲੇਅ ਕੀਤੀ ਗਈ ਤਾਂ ਹੋਰ ਵਿੱਤੀ ਨੁਕਸਾਨ ਹੋਵੇਗਾ। ਸਪੀਕਰ ਸਾਹਿਬ, ਅੱਜ ਵੀ ਜੇਕਰ ਹਾਊਸ ਦੀ ਕਮੇਟੀ ਬਣਾ ਕੇ ਇਸ ਡੈਮ ਦੀ ਪ੍ਰਗਤੀ ਦੀ ਚੈਕਿੰਗ ਕਰਵਾ ਕੇ ਦੇਖ ਲਓ ਜੋ ਉਥੇ ਮਸ਼ੀਨਰੀ ਪਈ ਹੈ ਉਸ ਦਾ ਬਹੁਤਾ ਵੱਡਾ ਹਿੱਸਾ ਵਰਤੋਂ ਵਿੱਚ ਨਹੀਂ ਲਿਆਂਦਾ ਜਾ ਰਿਹਾ। ਇਸ ਦਾ ਕਾਰਨ ਕੀ ਹੈ, ਉਹ ਵੀ ਅਸੀਂ ਸਾਰੇ ਜਾਣਦੇ ਹਾਂ ਕਿ ਦੇਰੀ ਕੁਰੱਪਸ਼ਨ ਨੂੰ ਪੈਦਾ ਕਰਦੀ ਹੈ। ਇਸ ਕਰਕੇ ਜਿਹੜੀ ਮਸ਼ੀਨਰੀ ਹੈ, ਉਹ ਬੇਕਾਰ ਪਈ ਹੈ, ਡੀਫੈਕਟਿਵ ਮਸ਼ੀਨਰੀ ਹੈ ਜੋ ਕਿ ਬੇਲੋੜਾ ਖਰਚ ਹੈ। ਇਹ ਲੰਮੇਂ ਸਮੇਂ ਤੋਂ ਇਸੇ ਤਰ੍ਹਾਂ ਪਈ ਹੈ ਔਰ ਹਾਲੇ ਵੀ ਵਰਤੋਂ ਦੇ ਵਿੱਚ ਨਹੀਂ ਆ ਰਹੀ। ਇਸ ਡੈਮ ਦੀ ਮੁਕੰਮਲ ਉਸਾਰੀ ਮਿਥੇ ਗਏ ਸਮੇਂ ਤੱਕ ਤਾਂ ਹੀ ਹੋ ਸਕਦੀ ਹੈ ਜੇਕਰ ਗੌਰਮਿੰਟ ਵੱਲੋਂ ਇਸ ਦੀ ਪਰਾਪਰ ਸੁਪਰਵੀਜਨ ਕੀਤੀ ਜਾਵੇ। ਇਸ ਤੋਂ ਇਲਾਵਾ ਜਿਹੜੇ ਹਾਈਡਰੋ ਪ੍ਰਾਜੈਕਟ ਹਨ ਉਨ੍ਹਾਂ ਵੱਲ ਪੈਸੇ ਕਿਉਂ ਨਹੀਂ ਲਾਏ ਜਾਂਦੇ, ਪਹਿਲ ਕਦਮੀ ਕਿਉਂ ਨਹੀਂ ਕੀਤੀ ਜਾਂਦੀ? ਠੀਕ ਹੈ, ਸਾਡੇ ਸੋਰਸਿਜ਼ ਵੀ ਹਾਈਡਰੋ ਵਾਲੇ ਪਾਸੇ ਖ਼ਤਮ ਹੋ ਰਹੇ ਹਨ। ਥੀਨ ਡੈਮ ਤੋਂ ਬਾਅਦ ਸ਼ਾਹਪੁਰ ਕੰਡੀ ਹੀ ਹੈ ਲੇਕਿਨ ਸਾਡੇ ਗੁਆਂਢੀ ਰਾਜ ਹਿਮਾਚਲ ਦੀਆਂ ਬਹੁਤ ਸੰਭਵਨਾਵਾਂ ਹਨ। ਰਾਜਸਥਾਨ, ਹਰਿਆਣਾ ਵੀ ਯਤਨ ਕਰ ਰਹੇ ਹਨ। ਹਿਮਾਚਲ ਦੇ ਵਿਚ ਹਾਈਡਰੋ ਪ੍ਰਾਜੈਕਟ ਬਣਾਉਣ ਦੀਆਂ ਬਹੁਤ ਸੰਭਾਵਨਾਵਾਂ ਹਨ ਉਨ੍ਹਾਂ ਨੂੰ ਐਗਜ਼ਾਮਿਨ ਕਰਕੇ ਉਨ੍ਹਾਂ ਦੇ ਵਿੱਚ ਸਾਨੂੰ ਪੰਜਾਬ ਨੂੰ ਆਪਣਾ ਸ਼ੇਅਰ ਪਾਉਣਾ ਚਾਹੀਦਾ ਹੈ। ਸਪੀਕਰ ਸਾਹਿਬ, ਅਜਿਹਾ ਨਾ ਕੀਤੇ ਜਾਣ ਦੇ ਕਈ ਕਾਰਨ ਹਨ।

ਸੱਭ ਤੋਂ ਵੱਡਾ ਕਾਰਨ ਇਹ ਹੈ ਕਿ ਹਾਈਡਰੋ ਪ੍ਰਾਜੈਕਟ ਲੱਗ ਜਾਂਦੇ ਹਨ ਤਾਂ ਇਸ ਨਾਲ ਬਿਓਰੋਕਰੇਸੀ ਖਾਸ ਕਰਕੇ ਬਿਜਲੀ ਬੋਰਡ ਉਸ ਨੂੰ ਕੁਰੱਪਸ਼ਨ ਦੇ ਚਾਂਸ ਘਟਦੇ ਹਨ, ਇਕ ਵਾਰ ਹਾਈਡਰੋ ਪ੍ਰਾਜੈਕਟ ਲੱਗ ਗਿਆ ਉਸ ਤੋਂ ਬਾਅਦ ਉਸ ਵਿੱਚ ਮਾੜੀ ਮੋਟੀ ਰਿਪੇਅਰ ਹੋ ਸਕਦੀ ਹੈ ਜਦ ਕਿ ਥਰਮਲ ਪਲਾਂਟ ਪੰਜਾਬ ਵਿੱਚ ਜੋ ਚਲਾਏ ਜਾ ਰਹੇ ਹਨ, ਰੋਪੜ ਔਰ ਬਠਿੰਡਾ ਦੇ ਵਿੱਚ, ਉਨ੍ਹਾਂ ਵਾਸਤੇ ਕੋਲਾ ਤਾਂ ਬਿਹਾਰ ਤੋਂ ਆਉਂਦਾ ਹੈ ਔਰ ਉਸ ਤੋਂ ਬਾਅਦ ਕਈ ਸਾਲ ਬਿਜਲੀ ਬੋਰਡ ਨੂੰ ਹਰ ਸਾਲ ਕੋਲੇ ਦਾ ਖਰਚਾ ਸਹਿਣਾ ਪੈਂਦਾ ਹੈ। ਥਰਮਲ ਪਲਾਂਟਸ ਦੀ ਕਮਿਸ਼ਨਿੰਗ ਵਾਸਤੇ ਕਾਫੀ ਖ਼ਰਚਾ ਆਉਂਦਾ ਹੈ। ਬੋਆਇਲਰ ਦੀ ਰਿਪੇਅਰ ਹੁੰਦੀ ਰਹਿੰਦੀ ਹੈ ਜਿਸ ਵਿੱਚ ਕਰੋੜਾਂ ਰੁਪਏ ਦੀ ਕੁਰੱਪਸ਼ਨ ਹੁੰਦੀ ਹੈ ਇਸ ਕਰਕੇ ਹਾਈਡਰੋ ਪ੍ਰਾਜੈਕਟ ਜਿਹੜੇ ਹਨ ਉਨ੍ਹਾਂ ਤੇ ਘੱਟ ਧਿਆਨ ਦਿੱਤਾ ਜਾਂਦਾ ਹੈ। ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਤੁਹਾਡੇ ਰਾਹੀਂ ਕਿ ਬਿਜਲੀ ਦੀ ਲੋੜ ਨੂੰ ਧਿਆਨ ਵਿੱਚ ਰਖਦੇ ਸਮੇਂ ਇਸ ਗਲ ਨੂੰ ਖਾਸ ਤੌਰ ਤੇ ਧਿਆਨ ਵਿੱਚ ਰੱਖਿਆ ਜਾਣਾ ਚਾਹੀਦਾ ਹੈ। ਬਾਹਰ ਤੋਂ ਐਕਸਪਰਟ ਕਮੇਟੀ ਆਈ, ਉਸ ਨੇ ਸਾਈਟ ਦੇਖੀ, ਠੀਕ ਪਾਇਆ ਗਿਆ, ਅਸੀਂ ਅਟਾਮਿਕ ਪਲਾਂਟ ਦੇ ਬਾਰੇ ਸਮੇਂ ਤੋਂ ਮੰਗ ਕਰਦੇ ਆ ਰਹੇ ਹਾਂ। ਬਿਜਲੀ ਦੀ ਲੋੜ ਤਾਂ ਹੀ ਪੂਰੀ ਕੀਤੀ ਜਾ ਸਕਦੀ ਹੈ ਜੇਕਰ ਪੰਜਾਬ ਦੇ ਵਿੱਚ ਅਟਾਮਿਕ ਪਲਾਂਟ ਦੀਆਂ ਸੰਭਾਵਨਾਵਾਂ ਦਾ ਪਤਾ ਲਾ ਕੇ, ਹਾਈਡਰੋ ਪ੍ਰਾਜੈਕਟ ਦੀਆਂ ਸੰਭਾਵਨਾਵਾਂ ਫੌਰੀ ਤੌਰ ਤੇ ਪਹਿਲ ਦੇ ਆਧਾਰ ਤੇ ਸਥਾਪਨਾ ਵਾਲੇ ਪਾਸੇ ਤੁਰਿਆ ਜਾਵੇ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਪਾਵਰ ਐਂਡ ਇਰੀਗੇਸ਼ਨ ਦਾ ਨੇੜੇ ਦਾ ਰਿਸ਼ਤਾ ਹੈ। ਬਿਜਲੀ ਬੋਰਡ ਕਹਿੰਦਾ ਹੈ ਕਿ ਸੱਭ ਤੋਂ ਘੱਟ ਦਰ ਤੇ ਖੇਤੀ-ਬਾੜੀ ਨੂੰ ਬਿਜਲੀ ਦਿੱਤੀ ਜਾਂਦੀ ਹੈ ਇਸ ਕਰਕੇ ਬਿਜਲੀ ਬੋਰਡ ਨੂੰ ਘਾਟਾ ਪੈਂਦਾ ਹੈ, ਇਸ ਲਈ ਹੁਣ ਬਿਜਲੀ ਬੋਰਡ ਨੂੰ ਖੇਤੀ-ਬਾੜੀ ਵਾਲੇ ਪਾਸੇ ਰੇਟ ਵਧਾਉਣ ਦੀ ਜ਼ਰੂਰਤ ਹੈ। ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਜਿੰਨੀ ਕੁਰੱਪਸ਼ਨ ਬਿਜਲੀ ਬੋਰਡ ਵਿੱਚ ਹੈ ਇਸ ਬਾਰੇ ਤੁਸੀਂ ਪਹਿਲੇ ਸਵਾਲ ਵਿੱਚ ਵੀ ਦੇਖਿਆ ਹੋਵੇਗਾ ਕਿ ਕਰੋੜਾਂ ਰੁਪਏ ਦਾ ਮੈਟੀਰੀਅਲ, ਟਰਾਂਸਫਾਰਮਰਜ਼ ਇਕ ਸਾਲ ਵਿੱਚ 40 ਕਰੋੜ ਰੁਪਏ ਦੇ ਖਰੀਦੇ ਜਾਂਦੇ ਹਨ ਪ੍ਰਾਈਵੇਟ ਫਰਮਾਂ ਤੋਂ ਔਰ ਡੀਫੈਕਟਿਵ। ਇਸ ਤਰ੍ਹਾਂ ਕਈ ਸਾਲ ਅਜਿਹਾ ਖ਼ਰਚ ਕਰਦੇ ਕਰਦੇ ਅੱਜ ਹਾਲਤ ਇਹ ਹੋ ਗਈ ਹੈ ਕਿ ਇੰਜੀਨੀਅਰ ਬਤੌਰ ਇੰਜੀਨੀਅਰ ਕੰਮ ਘੱਟ ਕਰਦੇ ਹਨ ਬਤੌਰ ਐਡਮਨਿਸਟ੍ਰੇਟਰ ਦੇ ਜ਼ਿਆਦਾ ਡਿਊਟੀ ਕਰਦੇ ਹਨ। ਇਸ ਕਰਕੇ ਜੇਕਰ ਬਿਜਲੀ ਬੋਰਡ ਦੇ ਵਿੱਚ ਕੁਰੱਪਸ਼ਨ ਨੂੰ ਨਾ ਰੋਕਿਆ ਗਿਆ ਤਾਂ ਸਰਕਾਰ ਬੇਸ਼ੱਕ ਜਿੰਨਾ ਮਰਜ਼ੀ ਟੈਕਸ ਲਾਏ, ਜਿੰਨੇ ਮਰਜ਼ੀ ਰੇਟ ਵਧਾਏ, ਜਿੰਨੇ ਮਰਜ਼ੀ ਪੈਸੇ ਬਿਜਲੀ ਬੋਰਡ ਨੂੰ ਦੇਵੇ ਇਹ ਘਾਟੇ ਦੂਰ ਨਹੀਂ ਹੋ ਸਕਦੇ। ਅਫ਼ਸੋਸ ਦੀ ਗੱਲ ਹੈ ਕੁਝ ਅਖਬਾਰਾਂ ਨੇ ਵੀ ਉਭਾਰ ਕੇ ਲਿਖਿਆ ਹੈ ਕਿ ਜਿਹੜੀ ਬਿਜਲੀ ਬੋਰਡ ਨੇ ਇਸ ਸਾਲ ਡਾਇਰੀ ਛਾਪੀ ਹੈ ਔਰ ਉਸ ਦੇ ਵਿੱਚ ਜਿੰਨੀ ਬਿਜਲੀ ਦੀ ਅਵੇਲੇਬਿਲਟੀ ਔਰ ਖਪਤ ਸ਼ੋਅ ਕੀਤੀ ਹੈ, ਜਿੰਨੇ ਕੁਨੈਕਸ਼ਨ ਔਰ ਜਿੰਨਾ ਲੋਡ ਦੱਸਿਆ ਹੈ ਅਗਰ ਉਸ ਨੂੰ ਮਲਟੀਪਲਾਈ ਕਰਕੇ ਦੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਪੰਜਾਬ ਦੇ ਵਿੱਚ ਖੇਤੀਬਾੜੀ ਵਾਸਤੇ ਬਿਜਲੀ ਦੀ ਸਪਲਾਈ 9 ਘੰਟੇ 40 ਮਿੰਟ ਪ੍ਰਤੀ ਦਿਨ, ਲਗਾਤਾਰ ਸਾਰਾ ਸਾਲ ਦਿੱਤੇ ਜਾਣ ਦਾ ਬਿਜਲੀ ਬੋਰਡ ਨੇ ਦਾਅਵਾ ਕੀਤਾ ਹੈ

[ਕਾਮਰੇਡ ਹਰਦੇਵ ਅਰਸ਼ੀ]

ਅਗਰ ਉਸ ਨੂੰ ਅੰਕੜੇ ਤੋਂ ਲਿਆ ਜਾਵੇ ਤਾਂ ਹਕੀਕਤ ਇਹ ਹੈ, ਮੇਰੇ ਵਿਰੋਧੀ ਪਾਰਟੀ ਦੇ ਸਾਥੀ ਵੀ ਬੈਠੇ ਹਨ ਅਤੇ ਟਰੈਜ਼ਰੀ ਬੈਂਚਿਜ਼ ਦੇ ਸਾਥੀ ਵੀ ਬੈਠੇ ਹਨ, ਉਨ੍ਹਾਂ ਕੋਲ ਵੀ ਟਿਊਬਵੈਲ ਕੁਨੈਕਸ਼ਨਜ਼ ਹੋਣਗੇ, ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਕਿਸੇ ਵੀ ਕਿਸਾਨ ਨੂੰ ਸਾਰਾ ਸਾਲ ਲਗਾਤਾਰ ਰੋਜ਼ਾਨਾ 9 ਘੰਟੇ 40 ਮਿੰਟ ਬਿਜਲੀ ਨਹੀਂ ਮਿਲੀ ਹੋਵੇਗੀ। ਪੀਕ ਸੀਜ਼ਨ ਜਿਵੇਂ ਝੋਨੇ ਦੇ ਸੀਜ਼ਨ ਵਿੱਚ ਤਾਂ 2—4 ਮਹੀਨੇ ਹੋ ਸਕਦਾ ਹੈ ਪਰ ਬਾਕੀ ਤਾਂ ਲੰਗੇ ਡੰਗ ਹੀ ਬਿਜਲੀ ਆਉਂਦੀ ਹੈ। ਡਾਇਰੀ ਰਿਪੋਰਟ ਦੇ ਮੁਤਾਬਿਕ ਜਿਹੜ ਕਾਰਖਾਨੇ ਹਨ ਉਨ੍ਹਾਂ ਨੂੰ ਪੰਜ ਘੰਟੇ ਰੋਜ਼ਾਨਾ ਬਿਜਲੀ ਦਿੱਤੀ ਜਾਂਦੀ ਹੈ ਹਾਲਾਂਕਿ ਜਿਹੜੇ ਕਾਰਖਾਨੇ ਹਨ ਉਹ ਰੋਜ਼ਾਨਾ 20-21 ਘੰਟੇ ਚਲਦੇ ਹਨ। ਖੇਤੀਬਾੜੀ ਵਾਸਤੇ ਤਾਂ 95 ਪ੍ਰਤੀਸ਼ਤ ਫਲਟ ਰੇਟ ਫਿਕਸ ਕੀਤਾ ਹੋਇਆ ਹੁੰਦਾ ਹੈ। ਜੇਕਰ ਮੀਟਰ ਲੱਗੇ ਹੋਣ ਤਾਂ ਰੀਡਿੰਗ ਆਵੇ ਤਾਂ ਉਸ ਦੇ ਮੁਤਾਬਿਕ ਪੈਸੇ ਵਸੂਲੇ ਜਾਣ, ਉਸ ਦਾ ਰੈਵਨਿਊ ਵੀ ਆਵੇ। ਖੇਤੀਬਾੜੀ ਦੇ ਨਾਂ ਤੇ ਬਿਜਲੀ ਦੀ ਵੱਡੀ ਚੋਰੀ ਕਰਵਾਈ ਜਾਂਦੀ ਹੈ ਅਤੇ ਛੋਟੇ ਕਿਸਾਨਾਂ ਦੇ ਨਾਲ ਫਰਾਡ ਕੀਤਾ ਜਾ ਰਿਹਾ ਹੈ। ਸਰਕਾਰ ਨੂੰ ਖੇਤੀਬਾੜੀ ਦੇ ਮਾਮਲੇ ਨੂੰ ਗੰਭੀਰਤਾ ਦੇ ਨਾਲ ਲੈਣਾ ਚਾਹੀਦਾ ਹੈ। ਦੂਸਰੇ ਪਾਸੇ ਮੈਂ ਇੱਕ ਗੱਲ ਕਹਿਣਾ ਚਾਹੁੰਦਾ ਹਾਂ ਅਤੇ ਮੈਂ ਹੈਰਾਨ ਹਾਂ ਕਿ ਬਿਜਲੀ ਬੋਰਡ ਨੇ ਕੁਝ ਸਮਾਂ ਪਹਿਲਾਂ ਅਗਸਤ, 1992 ਵਿੱਚ ਇਕ ਸਕੀਮ ਸੈਲਫ ਫਾਈਨੈਂਸਿੰਗ ਸਕੀਮ ਚਲਾਈ ਸੀ। ਇਸ ਸਕੀਮ ਦੇ ਤਹਿਤ ਇਹ ਕਿਹਾ ਗਿਆ ਸੀ ਕਿ ਜਿਹੜੇ ਕਿਸਾਨ ਬਿਜਲੀ ਦਾ ਕੁਨੈਕਸ਼ਨ ਲੈਣਾ ਚਾਹੁੰਦੇ ਹਨ ਅਤੇ ਸਾਰੇ ਦਾ ਸਾਰਾ ਖ਼ਰਚਾ ਅਰਥਾਤ ਲਾਈਨ ਦਾ ਖਰਚਾ, ਪੋਲਾਂ ਦਾ ਖ਼ਰਚਾ, ਲੇਬਰ ਦਾ ਖ਼ਰਚਾ ਅਤੇ ਹੋਰ ਸਾਰਾ ਖ਼ਰਚਾ ਆਪ ਉਠਾਉਣਗੇ, ਉਨ੍ਹਾਂ ਨੂੰ ਤੁਰੰਤ ਕੁਨੈਕਸ਼ਨ ਦੇ ਦਿੱਤੇ ਜਾਣਗੇ। ਮੇਰਾ ਖ਼ਿਆਲ ਹੈ ਕਿ ਬੜੀ ਵੱਡੀ ਗਿਣਤੀ ਵਿੱਚ ਲਗਭਗ 70,000 ਕਿਸਾਨਾਂ ਨੇ ਅਰਜ਼ੀਆਂ ਦਿੱਤੀਆਂ ਅਤੇ ਲਗਭਗ 46 ਕਰੋੜ ਰੁਪਏ ਬੋਰਡ ਕੋਲ ਜਮ੍ਹਾਂ ਹੋਏ। ਉਨ੍ਹਾਂ ਵਿਚੋਂ ਕੇਵਲ 20,000 ਕੁਨੈਕਸ਼ਨ ਦਿੱਤੇ ਗਏ ਅਤੇ 50,000 ਅਜੇ ਵੀ ਬਕਾਇਆ ਪਏ ਹਨ। ਇਸ ਤਰੀਕੇ ਨਾਲ ਬਿਜਲੀ ਬੋਰਡ ਕਿਸਾਨਾਂ ਦੇ ਵੱਡੀ ਮਾਤਰਾ ਵਿਚ ਰੁਪਏ ਦੀ ਬਲੈਕ ਕਰ ਰਿਹਾ ਹੈ ਅਤੇ ਨਾ ਹੀ ਕੋਈ ਇੰਟਰੈਸਟ ਦੇ ਰਿਹਾ ਹੈ। ਇਸ ਤਰੀਕੇ ਨਾਲ ਛੋਟੇ ਕਿਸਾਨਾਂ ਦੇ ਨਾਲ ਬੜਾ ਧੱਕਾ ਹੋ ਰਿਹਾ ਹੈ ਅਤੇ ਇਹ ਕਿਹਾ ਜਾਵੇ ਕਿ ਅਸੀਂ ਬਿਜਲੀ ਬੋਰਡ ਦੇ ਨਾਲ ਹਮਦਰਦੀ ਵਿਖਾਈਏ, ਉਸ ਨੂੰ ਹੋਰ ਪੈਸਾ ਦੇਈਏ, ਉਸ ਨੂੰ ਇਸ ਗੱਲ ਦੀ ਛੁੱਟੀ ਦੇਈਏ ਕਿ ਉਹ ਖੇਤੀਬਾੜੀ ਦੇ ਨਾਂ ਤੇ ਬਿਜਲੀ ਦੀ ਚੋਰੀ ਕਰੇ ਅਤੇ ਭਾਰ ਕਿਸਾਨਾਂ ਉਤੇ ਪਾਵੇ ਤਾਂ ਸਪੀਕਰ ਸਾਹਿਬ, ਇਸ ਤਰੀਕੇ ਨਾਲ ਲੋਕਾਂ ਦਾ ਵਿਸ਼ਵਾਸ਼ ਅਜਿਹੇ ਅਦਾਰਿਆਂ ਤੋਂ ਉਠ ਸਕਦਾ ਹੈ। ਸਰਕਾਰ ਨੂੰ ਐਨਸ਼ਿਓਰ ਕਰਨਾ ਚਾਹੀਦਾ ਹੈ ਕਿ ਸਾਰੇ ਕੁਨੈਕਸ਼ਨ ਮਿਥੇ ਸਮੇਂ ਦੇ ਅੰਦਰ ਦਿੱਤੇ ਜਾਣਗੇ। ਜਿਨ੍ਹਾ ਚਿਰ ਪੈਸਾ ਬਲਾਕ ਰਹੇ, ਉਤਨੇ ਸਮੇਂ ਦਾ ਇੰਟਰੈਸਟ ਦਿੱਤਾ ਜਾਵੇ।

ਆਖ਼ਰ ਦੇ ਵਿੱਚ ਮੈਂ ਇਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਬਿਜਲੀ ਬੋਰਡ ਉਤੇ ਗੱਲਾਂ ਤਾਂ ਬਹੁਤ ਕੀਤੀਆਂ ਜਾ ਸਕਦੀਆਂ ਹਨ। ਇਕ ਆਲ ਇੰਡੀਆ ਬਿਜਲੀ ਬੋਰਡਾਂ ਦੀ ਕਮੇਟੀ ਨੇ ਰਿਕੁਮੈਂਡੇਸ਼ਨਾਂ ਕੀਤੀਆਂ ਹਨ ਕਿ ਟਰਾਂਸਮੀਸ਼ਨ ਉਤੇ ਅਤੇ ਜੈਨਰੇਸ਼ਨ ਉਤੇ ਕਿਸ ਤਰ੍ਹਾਂ ਖ਼ਰਚ ਕਰਨਾ

ਹੈ। ਉਸ ਖ਼ਰਚ ਦੀ ਮਾਤਰਾ ਫਿਕਸ ਕੀਤੀ ਗਈ ਹੈ। ਲੇਕਿਨ ਬਿਜਲੀ ਬੋਰਡ ਵਿੱਚ ਜਿਸ ਤਰੀਕੇ ਨਾਲ ਕੁਰੱਪਸ਼ਨ ਹੋ ਰਹੀ ਹੈ, ਉਸ ਤਰ੍ਹਾਂ ਤਾਂ ਬਿਜਲੀ ਬੋਰਡ ਦਾ ਭੱਠਾ ਬੈਠ ਜਾਵੇਗਾ ਅਤੇ ਸਮੁੱਚੇ ਪੰਜਾਬ ਦੀ ਡਿਵੈਲਪਮੈਂਟ ਦਾ ਵੀ ਬੜਾ ਜ਼ਿਆਦਾ ਨੁਕਸਾਨ ਹੋਣ ਦਾ ਡਰ ਹੈ। ਸਪੀਕਰ ਸਾਹਿਬ, ਪੰਜਾਬ ਦੀ ਤਸਵੀਰ ਬਿਲਕੁਲ ਉਲਟੇ ਪਾਸੇ ਹੈ। ਜੇਕਰ ਉਥੋਂ ਦੇ ਪੰਜ ਸਾਲ ਦੇ ਅੰਕੜੇ ਸਾਲ 1990-91 ਤੱਕ ਲੈ ਲਈਏ ਅਤੇ ਵੇਖੀਏ ਤਾਂ ਪਤਾ ਲਗਦਾ ਹੈ ਕਿ ਜੈਨਰੇਸ਼ਨ ਉਤੇ 16009.74 ਕਰੋੜ ਰੁਪਏ ਖ਼ਰਚੇ ਗਏ ਹਨ ਟ੍ਰਾਂਸਮੀਸ਼ਨ ਡਿਸਟਰੀਬਿਊਸ਼ਨ ਉਤੇ ਕੇਵਲ 249.92 ਕਰੋੜ ਰੁਪਏ ਖ਼ਰਚ ਕੀਤੇ ਗਏ ਹਨ। ਇਹ ਕਈ ਗੁਣਾਂ ਜ਼ਿਆਦਾ ਫਰਕ ਰੱਖਿਆ ਗਿਆ ਹੈ। ਇਸ ਦਾ ਕਾਰਨ ਹੈ ਕਿ ਜੈਨਰੇਸ਼ਨ ਦੇ ਨਾਂ ਉਤੇ ਜਿਹੜਾ ਮੈਟੀਰੀਅਲ ਖਰੀਦਿਆ ਜਾਂਦਾ ਹੈ ਉਹ ਘਟੀਆ ਖਰੀਦਿਆ ਜਾਂਦਾ ਹੈ ਅਤੇ ਪ੍ਰਾਈਵੇਟ ਫਰਮਾਂ ਕੋਲੋਂ ਖਰੀਦਿਆ ਜਾਂਦਾ ਹੈ, ਕੁਆਲਟੀ ਬੜੀ ਘਟੀਆ ਹੁੰਦੀ ਹੈ। ਇਸ ਵਿੱਚ ਉਨ੍ਹਾਂ ਦਾ ਕਮਿਸ਼ਨ ਤਹਿ ਕੀਤਾ ਜਾਂਦਾ ਹੈ। ਟਰਾਂਸਮੀਸ਼ਨ ਡਿਸਟਰੀਬਿਊਸ਼ਨ ਵਿੱਚ ਲੋਕਾਂ ਨੂੰ ਬਿਜਲੀ ਦੇਣੀ ਹੁੰਦੀ ਹੈ, ਇਸ ਵਾਸਤੇ ਇਸ ਉਤੇ ਬੜਾ ਕੱਟ ਖਰਚ ਕੀਤਾ ਜਾਂਦਾ ਹੈ। ਇਸ ਲਈ ਇਸ ਮਾਮਲੇ ਨੂੰ ਪੂਰੀ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ ਨਹੀਂ ਤਾਂ ਬਿਜਲੀ ਬੋਰਡ ਦੀ ਕਾਰਗੁਜ਼ਾਰੀ ਜਿਹੜੀ ਹੈ, ਉਹ ਬਿਲਕੁਲ ਜ਼ੀਰੋ ਬਣ ਜਾਵੇਗੀ। ਕਿਉਂਕਿ ਆਉਣ ਵਾਲੇ ਸਾਲਾਂ ਵਿੱਚ ਬਿਜਲੀ ਦੀ ਖਪਤ ਵਧਣੀ ਹੈ, ਇਸ ਕਰਕੇ ਜੇ ਬਿਜਲੀ ਬੋਰਡ ਵਿੱਚ ਸੁਧਾਰ ਕਰਾਂਗੇ ਤਾਂ ਹੀ ਅਸੀਂ ਪੰਜਾਬ ਦੇ ਲੋਕਾਂ ਦੀ ਬਿਜਲੀ ਦੀ ਖਪਤ ਦੀ ਪੂਰਤੀ ਕਰ ਸਕਾਂਗੇ।

ਸਪੀਕਰ ਸਾਹਿਬ, ਮੈਂ ਤੁਹਾਡੇ ਵੱਲੋਂ ਦਿੱਤੇ ਗਏ ਸਮੇਂ ਦੇ ਵਿੱਚ ਰਹਿੰਦਾ ਹੋਇਆ ਬੈਠਣ ਤੋਂ ਪਹਿਲਾਂ ਇਕ ਪੁਆਇੰਟ ਬਾਰੇ ਕਹਿਣਾ ਚਾਹੁੰਦਾ ਹਾਂ ਜਿਹੜਾ ਕਿ ਪਹਿਲਾਂ ਰਹਿ ਗਿਆ ਸੀ। ਉਹ ਹੈ ਅੰਤਰਰਾਜੀ ਪਾਣੀ ਦਾ ਮਸਲਾ, ਇਸ ਨੂੰ ਪਹਿਲ ਦੇ ਅਧਾਰ ਤੇ ਹੱਲ ਕਰਨਾ ਚਾਹੀਦਾ ਹੈ। ਬਿਜਲੀ ਬੋਰਡ ਦੀ ਕੁਰੱਪਸ਼ਨ ਨੂੰ ਦੂਰ ਕਰਨਾ ਚਾਹੀਦਾ ਹੈ। ਭਾਖੜਾ ਬੋਰਡ ਦਾ ਜਿਹੜਾ ਕੰਟਰੋਲ ਪੰਜਾਬ ਦੇ ਪੁਨਰਗਠਨ ਤੋਂ ਪਹਿਲਾਂ ਪੰਜਾਬ ਕੋਲ ਹੁੰਦਾ ਸੀ, ਪਰ ਪੁਨਰਗਠਨ ਤੋਂ ਬਾਅਦ ਸੈਂਟਰ ਨੇ ਆਪ ਲੈ ਲਿਆ ਸੀ ਜਿਹੜਾ ਕਿ ਇਕ ਗਲਤ ਕਦਮ ਸੀ। ਇਹ ਮੈਂ ਇਸ ਕਰਕੇ ਨਹੀਂ ਕਹਿੰਦਾ ਜਿਸ ਤਰ੍ਹਾਂ ਕਿ ਕੁਝ ਪੁਲੀਟੀਕਲ ਪਾਰਟੀਆਂ ਕਹਿੰਦੀਆਂ ਹਨ ਪਰ ਇਸ ਮਾਮਲੇ ਵਿੱਚ ਪੰਜਾਬ ਦੇ ਨਾਲ ਧੱਕਾ ਕੀਤਾ ਗਿਆ ਹੈ ਜਦ ਕਿ ਇਹ ਪਰੋਜੈਕਟ ਪੰਜਾਬ ਦੇ ਵਾਸਤੇ ਬਣਾਇਆ ਗਿਆ ਸੀ ਪਰ ਹੁਣ ਪੰਜਾਬ ਦਾ ਉਥੇ ਕਿਸੇ ਕਿਸਮ ਦਾ ਕੋਈ ਦਖਲ ਨਹੀਂ ਹੈ। ਕੇਵਲ ਪੰਜਾਬ ਤੇ ਹਰਿਆਣੇ ਦੇ ਦੋ ਦੋ ਐਕਸਪਰਟ ਹੀ ਮੈਂਬਰ ਹੁੰਦੇ ਹਨ। ਪੰਜਾਬ ਦਾ ਕਦੇ ਕਦਾਈਂ ਹੀ ਕੋਈ ਮੈਂਬਰ ਦਾ ਨਾਂ ਜਾਵੇ ਅਤੇ ਕੇਵਲ ਉਸਦੀ ਇਕ ਸਾਲ ਵਾਸਤੇ ਨਿਯੁਕਤੀ ਹੋਵੇ ਤਾਂ ਇਹ ਠੀਕ ਨਹੀਂ। ਮੈਂ ਸਮਝਦਾ ਹਾਂ ਕਿ ਸਾਡੇ ਕੋਲ ਭਾਖੜੇ ਦਾ ਕੰਟਰੋਲ ਹਵੇ ਔਰ ਬੁਨਿਆਦੀ ਤੌਰ ਤੇ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਹੜਾਂ ਤੋਂ ਵੀ ਅਸੀਂ ਪੰਜਾਬ ਨੂੰ ਬਚਾ ਸਕਾਂਗੇ ਨਹੀਂ ਤਾਂ ਜਿੰਨੇ ਉਥੇ ਅਫਸਰ ਬੈਠ ਹਨ ਉਹ ਕੇਂਦਰ ਦੇ ਹਨ ਅਤੇ ਅਗਸਤ ਤੋਂ ਲੈ ਕੇ ਮਈ ਤੱਕ ਉਹ ਇਸ ਨੂੰ ਡੈਡ ਸਟੋਰੇਜ਼ ਲੈਵਲ ਤਕ ਖਾਲੀ ਨਹੀਂ ਕਰਦੇ ਅਤੇ ਜਦੋਂ ਦੋ ਮਹੀਨੇ ਮੌਨਸੂਨ ਦੇ ਹੁੰਦੇ ਹਨ ਇਸ ਨੂੰ ਭਰਨ ਦਿੰਦੇ ਹਨ।

[ ਕਾਮਰੇਡ ਹਰਦੇਵ ਅਰਸ਼ੀ ]
ਅਤੇ ਬਾਰਸ਼ਾਂ ਵੇਲੇ ਜਦੋਂ ਪਾਣੀ ਸਟੋਰੇਜ਼ ਕਰਨ ਦੀ ਲੋੜ ਹੁੰਦੀ ਹੈ ਤਾਂ ਉਹ ਪਹਿਲਾਂ ਹੀ ਭਰਿਆ ਹੋਇਆ ਹੁੰਦਾ ਹੈ ਜਿਸ ਕਾਰਨ ਪੰਜਾਬ ਵਿੱਚ ਹੜ੍ਹ ਆਉਂਦੇ ਹਨ ਅਤੇ ਇਸ ਤਰ੍ਹਾਂ ਖੇਤਾਂ ਦੀ ਇਰੀਗੇਸ਼ਨ ਵੀ ਘੱਟ ਹੁੰਦੀ ਹੈ ਅਤੇ ਬਿਜਲੀ ਦੀ ਪਰੋਡੈਕਸ਼ਨ ਤੇ ਵੀ ਈਫੈਕਟ ਕਰਦਾ ਹੈ। ਇਸ ਲਈ ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਬੀ.ਬੀ.ਐਮ.ਬੀ. ਦਾ ਕੰਟਰੋਲ ਪੰਜਾਬ ਸਰਕਾਰ ਕੋਲ ਰਹੇ। ਮੈਂ ਆਪਣੀ ਪਾਰਟੀ ਵਲੋਂ ਇੰਨਾਂ ਕਹਿੰਦਾ ਹੋਇਆ ਤੁਹਾਡਾ ਬਹੁਤ ਬਹੁਤ ਧੰਨਵਾਦੀ ਹਾਂ।

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** (ਕਾਦੀਆਂ) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਰਿਣੀ ਹਾਂ ਕਿ ਤੁਸੀਂ ਮੈਨੂੰ ਇਨ੍ਹਾਂ ਡੀਮਾਂਡਜ਼ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਪੰਜਾਬ ਦਾ ਟੈਕਸ ਫਰੀ ਬਜਟ ਜਿਹੜਾ ਹੈ ਉਹ ਬੜਾ ਆਲਾ ਬਜਟ ਪੇਸ਼ ਹੋਇਆ ਹੈ ਅਤੇ ਇਸਦੇ ਵਿੱਚ ਸੱਭ ਤੋਂ ਜ਼ਿਆਦਾ ਅਗੇਤ ਐਗਰੀਕਲਚਰਲ ਅਤੇ ਇਰੀਗੇਸ਼ਨ ਐਂਡ ਪਾਵਰ ਨੂੰ ਦਿੱਤੀ ਗਈ ਹੈ। ਸਰਦਾਰ ਬੇਅੰਤ ਸਿੰਘ ਜੀ ਨੇ ਕੋਸ਼ਿਸ਼ ਕੀਤੀ ਕਿ ਬਿਜਲੀ ਜਿਹੜੀ ਹੈ ਉਸਦੇ ਹਾਵਰਜ਼ ਨੂੰ ਵਧਾਇਆ ਜਾ ਸਕੇ ਅਤੇ ਪਿੰਡਾਂ ਵਿੱਚ ਬਿਜਲੀ ਦੀ 24 ਘੰਟੇ ਸਪਲਾਈ ਜਾਰੀ ਕੀਤੀ ਜਾ ਸਕੇ। ਜਿਸ ਤਰ੍ਹਾਂ ਸ਼ਹਿਰਾਂ ਵਿੱਚ ਬਿਜਲੀ ਰਹਿੰਦੀ ਹੈ ਉਸੇ ਤਰ੍ਹਾਂ ਪਿੰਡਾਂ ਵਿੱਚ ਵੀ ਦੇਣ ਲਈ ਉਪਰਾਲੇ ਕੀਤੇ ਹਨ ਐਤਕੀ 560 ਕਰੋੜ ਰੁਪਏ ਥੀਨ ਡੈਮ ਨੂੰ ਪੂਰਾ ਕਰਨ ਲਈ ਰੱਖਿਆ ਹੈ ਅਤੇ ਥੀਨ ਡੈਮ ਮਲਟੀ ਪਰਪਜ਼ ਸਕੀਮ ਹੈ। ਇਸਦੇ ਪੂਰੇ ਹੋਣ ਨਾਲ ਸਾਡੇ ਇਰੀਗੇਸ਼ਨ ਅਤੇ ਵਾਟਰ ਅਲਾਊਂਸ ਦੇ ਵਧਣ ਦੇ ਵੀ ਕਾਫੀ ਚਾਂਸਿਜ਼ ਹਨ ਅਤੇ ਬਿਜਲੀ ਦੇ ਵੱਧਣ ਦਾ ਵੀ ਕਾਫੀ ਜ਼ਿਆਦਾ ਸਕੋਪ ਹੈ। ਬਠਿੰਡਾ ਥਰਮਲ ਪਲਾਂਟ ਵਿਖੇ ਨਵਾਂ ਪਰੋਜੈਕਟ ਲਗਾਉਣ ਦਾ ਵੀ ਨੀਂਹ ਪੱਥਰ ਰੱਖਿਆ ਗਿਆ ਹੈ ਅਤੇ ਸ਼ਾਹਪੁਰ ਕੰਡੀ ਲਈ ਵੀ ਵੱਧ ਪੈਸਾ ਦਿੱਤਾ ਹੈ। ਇਹ ਪਾਵਰ ਜਿਹੜੀ ਹੈ ਅੱਜਕੱਲ੍ਹ ਸਾਡੀ ਜ਼ਿੰਦਗੀ ਦੇ ਲਈ ਜ਼ਰੂਰੀ ਹੈ ਅਤੇ ਇਸਦੇ ਬਿਨਾਂ ਅਸੀਂ ਇੱਕ ਪਲ ਵੀ ਨਹੀਂ ਰਹਿ ਸਕਦੇ ਔਰ ਸਰਦਾਰ ਬੇਅੰਤ ਸਿੰਘ ਜੀ ਨੇ ਬੜਾ ਚੰਗਾ ਕੰਮ ਕਰਕੇ ਇਸਨੂੰ ਪ੍ਰਾਇਰਟੀ ਦਿੱਤੀ ਹੈ। ਅਕਾਲੀ ਵੀਰਾਂ ਦੀਆਂ ਇਥੇ ਸਰਕਾਰਾਂ ਆਈਆਂ ਅਤੇ ਉਹ ਕਹਿੰਦੇ ਰਹੇ ਕਿ ਪਾਣੀ ਦੀ ਜਿਹੜੀ ਗੱਲ ਹੈ ਉਸਦੇ ਖੈਰ ਖਵਾਹ ਅਸੀਂ ਹਾਂ, ਜੱਟਾਂ ਦੇ ਖੈਰ ਖਵਾਹ ਅਸੀਂ ਹਾਂ। ਸਪੀਕਰ ਸਾਹਿਬ, ਜਦੋਂ ਦਾ ਨਹਿਰਾਂ ਦਾ ਸਿਸਟਮ ਬਣਿਆ ਹੈ, ਯੂ.ਬੀ.ਡੀ.ਸੀ ਬਣਿਆ ਹੈ, ਯੂ.ਬੀ.ਡੀ.ਸੀ ਦਾ ਇਤਿਹਾਸ ਹੈ ਕਿ ਸ਼ਾਹਜਹਾਨ ਨੇ ਲਾਹੌਰ ਦੇ ਸ਼ਾਲੀਮਾਰ ਬਾਗ ਨੂੰ ਪਾਣੀ ਦੇਣ ਲਈ ਇਹ ਨਹਿਰ ਬਣਾਈ ਸੀ ਅਤੇ ਫਿਰ ਇਸਦੇ ਵਿੱਚ ਕੁੱਝ ਮੋਡੀਫੀਕੇਸ਼ਨ, ਕੁਝ ਸੋਧ ਮਹਾਰਾਜਾ ਰਣਜੀਤ ਸਿੰਘ ਨੇ ਕੀਤੀ ਸੀ ਅਤੇ ਹਸਲੀ ਬਣਾਈ ਅਤੇ ਇਸ ਹਸਲੀ ਦੇ ਦੁਆਰਾ ਹਰਿਮੰਦਰ ਸਾਹਿਬ ਨੂੰ ਪਾਣੀ ਸਪਲਾਈ ਕੀਤਾ। ਇਸਦੇ ਬਾਅਦ ਅਗਰੇਜ਼ਾਂ ਨੇ ਯੂ.ਬੀ.ਡੀ.ਸੀ. ਨੂੰ ਚਾਲੂ ਕੀਤਾ ਅਤੇ ਖੇਤਾਂ ਨੂੰ ਪਾਣੀ ਦੇਣ ਦਾ ਪ੍ਰਬੰਧ ਕੀਤਾ। ਅੰਗਰੇਜ਼ਾਂ ਤੋਂ ਲੈ ਕੇ ਹੁਣ ਤੱਕ ਜਿਹੜਾ ਵਾਟਰ ਅਲਾਊਂਸ ਰਿਹਾ ਉਹ ਦੋ ਵੇਰ ਵਧਾਇਆ ਗਿਆ ਹੈ ਅਤੇ ਇਹ ਕਾਂਗਰਸ ਰਾਜ ਵਿੱਚ ਵੀ ਵਧਿਆ ਹੈ। ਪਹਿਲਾਂ 1972 ਵਿੱਚ ਯੂ.ਬੀ.ਡੀ.ਸੀ. ਵਾਟਰ ਅਲਾਊਂਸ ਵਧਾਇਆ ਗਿਆ। ਹੁਣ ਸਰਦਾਰ ਬੇਅੰਤ ਸਿੰਘ ਜੀ ਨੇ ਵਧਾਇਆ। ਕਈ ਅਕਾਲੀ ਵੀਰ ਕਹਿੰਦੇ ਹਨ ਕਿ ਅਸੀਂ ਕਿਸਾਨਾਂ ਦੇ ਰਾਖੇ ਹਾਂ

ਪਰ ਦੋ ਤਿੰਨ ਵਾਰ ਅਕਾਲੀ ਸਰਕਾਰ ਬਣੀ ਪਰ ਉਨ੍ਹਾਂ ਨੇ ਕਦੇ ਵੀ ਨਹੀਂ ਸੋਚਿਆ ਕਿ ਵਾਟਰ ਅਲਾਊਂਸ ਵਧਾਇਆ ਜਾਵੇ। ਇਹ ਕਾਂਗਰਸ ਸਰਕਾਰ ਦੀ ਦੇਣ ਹੈ ਕਿ 1972 ਵਿੱਚ ਗਿਆਨੀ ਜ਼ੈਲ ਸਿੰਘ ਨੇ ਵਧਾਇਆ ਅਤੇ ਹੁਣ ਸਰਦਾਰ ਬੇਅੰਤ ਸਿੰਘ ਨੇ ਵਾਟਰ ਅਲਾਊਂਸ ਵਧਾਇਆ ਅਤੇ ਲੋਕਾਂ ਨੂੰ ਫਾਇਦਾ ਦਿੱਤਾ, ਕਿਸਾਨਾਂ ਨੂੰ ਫਾਇਦਾ ਦਿੱਤਾ। ਸਰਕਾਰ ਨੇ ਹੁਣ 105 ਕਰੋੜ ਰੁਪਏ ਇਸ ਮੱਦ ਹੇਠ ਨਹਿਰਾਂ ਚੋੜੀਆਂ ਕਰਨ ਅਤੇ ਪੱਕੀਆਂ ਕਰਨ ਲਈ ਰੱਖੇ ਹਨ। ਇਨ੍ਹਾਂ ਦਾ ਪਾਣੀ ਵੱਧਣ ਨਾਲ ਟਿਊਬਵੈੱਲਾਂ ਤੇ ਭਾਰ ਘਟੇਗਾ। ਜਿਹੜੀ ਗੱਲ ਦਾ ਸਾਨੂੰ ਖਦਸ਼ਾ ਸੀ ਕਿ ਗਰਾਊਂਡ ਲੈਵਲ ਥੱਲੇ ਜਾ ਰਿਹਾ ਹੈ ਉਹ ਨਹੀਂ ਰਹੇਗਾ ਅਤੇ ਯੂ.ਬੀ.ਡੀ.ਸੀ. ਦੇ ਨਾਲ ਜ਼ਿਆਦਾ ਪਾਣੀ ਆਉਣ ਕਰਕੇ ਪਾਣੀ ਦਾ ਲੈਵਲ ਥੱਲੇ ਨਹੀਂ ਜਾਵੇਗਾ। ਇਸ ਤਰ੍ਹਾਂ ਪਾਣੀ ਜ਼ਿਆਦਾ ਹੋਣ ਕਾਰਣ ਕਰਾਪ ਸਿਸਟਮ ਠੀਕ ਹੋਵੇਗਾ। ਇਸ ਗੱਲ ਲਈ ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਬਹੁਤ ਬਹੁਤ ਵਧਾਈ ਦਿੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਮਾਝੇ ਵਾਲਿਆਂ ਖਾਸ ਕਰਕੇ ਗੁਰਦਾਸਪੁਰ ਅਤੇ ਅੰਮ੍ਰਿਤਸਰ ਦੇ ਜ਼ਿਲਿਆਂ ਵਿਚ ਵਾਟਰ ਅਲਾਊਂਸ ਵਧਾਇਆ ਹੈ। ਸਾਡੇ ਗੁਰ-ਦਾਸਪੁਰ ਦਾ ਸਾਢੇ ਤਿੰਨ ਤੋਂ ਸਾਢੇ ਚਾਰ ਅਤੇ ਖਾਰਾ ਮਾਝੇ ਦਾ ਸਾਢੇ ਤਿੰਨ ਤੋਂ ਪੰਜ ਅਲਾਊਂਸ ਵਧਾਇਆ ਹੈ। ਇਹ ਉਨ੍ਹਾਂ ਦੀ ਦੇਣ ਹੈ। ਅਕਾਲੀ ਵੀਰ ਤਾਂ ਇਹ ਹਰ ਵੇਲੇ ਕਹਿੰਦੇ ਹਨ ਕਿ ਪਾਣੀ ਦੇ ਜ਼ੁੰਮੇਵਾਰ ਅਸੀਂ ਹਾਂ, ਅਸੀਂ ਹਰਿਆਣੇ ਪਾਣੀ ਨਹੀਂ ਜਾਣ ਦੇਣਾ ਪਰ ਇਨ੍ਹਾਂ ਨੇ ਇਹ ਨਹੀਂ ਸੋਚਿਆ ਕਿ ਜਿਹੜਾ ਪਾਣੀ ਪਾਕਿਸਤਾਨ ਜਾ ਰਿਹਾ ਹੈ ਜਾਂ ਜਿਹੜਾ ਪਾਣੀ ਵੇਸਟ ਜਾ ਰਿਹਾ ਹੈ ਉਸਨੂੰ ਕਿਸ ਤਰ੍ਹਾਂ ਯੂਟੇਲਾਈਜ਼ ਕਰਨਾ ਹੈ। ਸਰਦਾਰ ਬੇਅੰਤ ਸਿੰਘ ਜੀ ਨੇ ਅਜਿਹੀ ਸਕੀਮ ਬਣਾ ਕੇ ਸਾਡੇ ਤੇ ਅਹਿਸਾਨ ਕੀਤਾ ਹੈ ਜਿਸ ਲਈ ਅਸੀਂ ਉਨ੍ਹਾਂ ਦੇ ਸ਼ੁਕਰਗੁਜ਼ਾਰ ਹਾਂ। (ਥੰਪਿੰਗ)

ਸਪੀਕਰ ਸਾਹਿਬ, ਮੁਕੇਰੀਆਂ ਹਾਈਡਲ ਸਿਸਟਮ ਤੇ ਪੰਜ ਕਰੋੜ ਰੁਪਿਆ ਹੋਰ ਲਗਾ ਕੇ ਪੰਜਵਾਂ ਪਾਵਰ ਹਾਊਸ ਬਣਾਉਣ ਦੀ ਸਕੀਮ ਬਣਾਈ ਹੈ। ਮੈਂ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਮੁਕੇਰੀਆਂ ਹਾਈਡਲ ਸਿਸਟਮ ਵਿਚ ਜਿਹੜੀਆਂ ਊਣਤਾਈਆਂ ਹਨ, ਉਨ੍ਹਾਂ ਬਾਰੇ ਸਰਕਾਰ ਨੂੰ ਵਿਚਾਰ ਕਰਨੀ ਚਾਹੀਦੀ ਹੈ ਕਿਉਂਕਿ ਮੁਕੇਰੀਆਂ ਹਾਈਡਲ ਪ੍ਰਾਜੈਕਟ ਵਿਚ ਸੀਪੇਜ ਬੰਦ ਨਹੀਂ ਹੋਈ ਇਸ ਨਾਲ ਲੋਕਾਂ ਨੂੰ ਬਹੁਤ ਜ਼ਿਆਦਾ ਨੁਕਸਾਨ ਹੋ ਰਿਹਾ ਹੈ। ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਹਾਈ ਪਾਵਰ ਕਮੇਟੀ ਬਣਾਈ ਜਾਵੇ ਅਤੇ ਕਸੂਰਵਾਰ ਅਫਸਰਾਂ ਨੂੰ ਸਜ਼ਾ ਦਿੱਤੀ ਜਾਵੇ ਤਾਂ ਕਿ ਕੁਰੱਪਸ਼ਨ ਕਰਕੇ ਸੀਪੇਜ ਕਾਰਨ ਲੋਕਾਂ ਦਾ ਜੋ ਨੁਕਸਾਨ ਹੋ ਰਿਹਾ ਹੈ, ਉਸ ਨੂੰ ਕੰਟਰੋਲ ਕੀਤਾ ਜਾ ਸਕੇ। ਪਿਛਲੇ ਸਾਲ ਹੜ੍ਹ ਆਏ। ਸਰਕਾਰ ਨੇ ਹਾਈ ਪਾਵਰ ਫਲੱਡ ਕੰਟਰੋਲ ਬੋਰਡ ਬਣਾਇਆ ਜਿਸ ਦੇ ਚੇਅਰਮੈਨ ਸੀ. ਐਮ. ਸਾਹਿਬ ਹਨ। ਇਸ ਸਾਲ ਨੈਚੂਰਲ ਕਲੈਮਿਟੀਜ਼ ਵਾਸਤੇ, ਰੂਰਲ ਡਿਵੈਲਪਮੈਂਟ ਵਾਸਤੇ 20 ਕਰੋੜ ਰੁਪਿਆ ਰੱਖਿਆ ਹੈ। ਅਸੀਂ ਚਾਹੁੰਦੇ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਇਸ ਫਲੱਡ ਬੋਰਡ ਨੂੰ ਚੰਗੀ ਤਰ੍ਹਾਂ ਕੰਟਰੋਲ ਕਰਕੇ ਡਰੇਨੇਜ ਦੇ ਸਿਸਟਮ ਨੂੰ ਪਰਾਪਰ ਕਰਨ। ਕਈ ਥਾਵਾਂ ਤੇ ਹੜ੍ਹਾਂ ਕਰਕੇ ਲੋਕਾਂ ਦਾ ਜੋ ਨੁਕਸਾਨ ਹੋਇਆ ਹੈ, ਉਸ ਦਾ ਮੁਆਵਜ਼ਾ ਅਜੇ ਤੱਕ ਉਨ੍ਹਾਂ ਨੂੰ ਨਹੀਂ ਮਿਲਿਆ। ਮੈਂ ਚਾਹੁੰਦਾ ਹਾਂ ਕਿ ਛੇਤੀ ਤੋਂ ਛੇਤੀ ਮੁਆਵਜ਼ਾ

[ਸਰਦਾਰ ਤ੍ਰਿਪਤ ਰਾਜਿੰਦਰ ਸਿਘ ਬਾਜਵਾ]

ਦਿੱਤਾ ਜਾਵੇ ਔਰ ਨਹਿਰਾਂ ਦੀ, ਡਰੇਨੇਜ਼ ਦੀ ਖੁਦਾਈ ਛੇਤੀ ਕੀਤੀ ਜਾਵੇ। ਰਾਵੀ ਉਤੇ ਜ਼ਿਆਦਾ ਜ਼ੋਰ ਲਗਾਇਆ ਜਾਂਦਾ ਹੈ ਪਰ ਡਰੇਨੇਜ ਡਿਪਾਰਟਮੈਂਟ ਨੂੰ ਬਿਆਸ ਦਰਿਆ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ ਅਤੇ ਜੋ ਜ਼ਰਖੇਜ਼ ਜ਼ਮੀਨ ਬਿਆਸ ਦਰਿਆ ਹਰ ਸਾਲ ਖਰਾਬ ਕਰਦਾ ਹੈ, ਡਰੇਨੇਜ ਡਿਪਾਰਟਮੈਂਟ ਨੂੰ ਉਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਬਹਾਦਰਪੁਰ ਦੀ 200-300. ਏਕੜ ਜ਼ਮੀਨ ਬਿਆਸ ਦਰਿਆ ਰੋੜ ਕੇ ਲੈ ਗਿਆ ਹੈ, ਡਰੇਨੇਜ ਡਿਪਾਰਟਮੈਂਟ ਨੂੰ ਵੀ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਜ਼ਰਖੇਜ਼ ਜ਼ਮੀਨ ਜੋ ਬਿਆਸ ਦਰਿਆ ਰੋੜ ਰਿਹਾ ਹੈ, ਉਸ ਤੋਂ ਬਚਾਇਆ ਜਾ ਸਕੇ। ਜਿਹੜੀ ਡਰੇਨਾਂ ਦੀ ਖੁਦਾਈ ਨਾ ਹੋਣ ਕਰਕੇ ਹੜ੍ਹ ਆਏ ਉਨ੍ਹਾਂ ਦੀ ਖੁਦਾਈ ਛੇਤੀ ਤੋਂ ਛੇਤੀ ਕਰਨੀ ਚਾਹੀਦੀ ਹੈ। ਸਪੀਕਰ ਸਾਹਿਬ, ਜਦੋਂ ਡਰੇਨਾਂ ਬਣਾਈਆਂ ਜਾਂਦੀਆਂ ਹਨ ਜਾਂ ਪਲਾਨ ਕੀਤੀਆਂ ਜਾਂਦੀਆਂ ਹਨ ਤਾਂ ਉਦੋਂ ਪੁਰਾਣੇ ਰਸਤਿਆਂ ਤੇ ਪੁਲਾਂ ਦੀ ਪਰੋਵੀਜ਼ਨ ਨਹੀਂ ਰੱਖੀ ਜਾਂਦੀ। ਲੋਕੀਂ ਆਪ ਛੋਟੀਆਂ ਪਾਈਪਾਂ ਸੁੱਟ ਲੈਂਦੇ ਹਨ ਪਰ ਜਦੋਂ ਹੜ੍ਹ ਆਉਂਦਾ ਹੈ ਤਾਂ ਪਾਣੀ ਦੇ ਲੰਘਣ ਦਾ ਰਸਤਾ ਨਹੀਂ ਹੁੰਦਾ ਅਤੇ ਸਾਰਾ ਰਸਤਾ ਹੜ੍ਹ ਕਾਰਨ ਖਰਾਬ ਹੋ ਜਾਂਦਾ ਹੈ। ਡਰੇਨੇਜ ਦੀ ਸਫਾਈ ਨਾ ਹੋਣ ਕਰਕੇ ਕਰੋੜਾਂ ਰੁਪਏ ਦਾ ਨੁਕਸਾਨ ਹੋ ਜਾਂਦਾ ਹੈ, ਜਿਵੇਂ ਬਟਾਲੇ ਜਾਂ ਕਾਦੀਆਂ ਵਿਖੇ ਨੁਕਸਾਨ ਹੋਇਆ। ਇਸ ਕਰਕੇ ਡਰੇਨਾਂ ਤੇ ਪੁਲਾਂ ਦਾ ਧਿਆਨ ਰੱਖਣਾ ਚਾਹੀਦਾ ਹੈ। ਜਦੋਂ ਡਰੇਨੇਜ਼ ਪਲਾਨ ਕੀਤੀ ਜਾਂਦੀ ਹੈ, ਇਨਾਂ ਦੇ ਜੋ ਰਸਤੇ ਹਨ, ਇਨ੍ਹਾਂ ਦੇ ਪੁੱਲਾਂ ਦੀ ਪਰੋਵੀਜ਼ਨ ਜ਼ਰੂਰ ਕੀਤੀ ਜਾਵੇ। ਇਹ ਸਕੀਮ ਵੀ ਸੀ ਕਿ ਪੰਜਾਬ ਦੀਆਂ ਜੋ ਪੇਂਡੂ ਸੜਕਾਂ ਹਨ, ਉਥੇ ਪੰਜ ਸਾਲ ਪਿੱਛੋਂ ਲੁੱਕ ਪਾਈ ਜਾਵੇਗੀ, ਰਿਪੇਅਰ ਕੀਤੀ ਜਾਵੇਗੀ। ਇਸੇ ਤਰ੍ਹਾਂ ਸਰਕਾਰ ਨੂੰ ਡਰੇਨੇਜ਼ ਡਿਪਾਰਟਮੈਂਟ ਵਿੱਚ ਚਾਹੀਦਾ ਹੈ ਕਿ ਇੰਨੇ ਚਿਰ ਪਿਛੋਂ ਹਰ ਡਰੇਨ ਦੀ ਖੁਦਾਈ ਜ਼ਰੂਰ ਕਰਨੀ ਹੈ। ਮੇਰਾ ਖਿਆਲ ਹੈ ਕਿ ਸਾਡੇ ਇਲਾਕੇ ਕਾਦੀਆਂ ਡਰੇਨ ਨੂੰ ਖੋਦਿਆਂ 10-12 ਸਾਲ ਹੋ ਗਏ ਹਨ, ਏਸੇ ਤਰ੍ਹਾਂ ਕਈ ਹੋਰ ਡਰੇਨਜ਼ ਹਨ ਜਿਨ੍ਹਾਂ ਦੀ ਖੁਦਾਈ ਹੋਇਆਂ ਨੂੰ 20 ਸਾਲ ਹੋ ਗਏ ਹਨ ਜੋ ਇਸ ਵਾਰੀ ਹੜ੍ਹਾਂ ਦੇ ਕਾਰਨ ਬਣੀਆਂ। ਡਰੇਨੇਜ਼ ਨੂੰ ਵੇਲੇ ਸਿਰ, ਪਹਿਲਾਂ ਪ੍ਰਬੰਧ ਕਰਕੇ, ਖੁਦਾਈ ਕੀਤੀ ਜਾਵੇ ਤਾਂ ਜੋ ਉਹ ਇਹੋ ਜਿਹੇ ਭਿਆਨਕ ਹੜ੍ਹਾਂ ਦਾ ਕਾਰਨ ਨਾ ਬਣਨ ਸਗੋਂ ਇਨਾਂ ਹੜ੍ਹਾਂ ਤੋਂ ਬਚਾਉਣ ਦਾ ਕਾਰਨ ਬਣਨ।

ਦੂਜੀ, ਸਪੀਕਰ ਸਾਹਿਬ, ਐਗਰੀਕਲਚਰ ਦੀ ਗੱਲ ਹੈ। ਐਗਰੀਕਲਚਰ ਦੇ ਵਿੱਚ ਸਰਕਾਰ ਨੇ ਬਹੁਤ ਤਰੱਕੀ ਕਰਕੇ ਜੱਟ ਦਾ ਭਲਾ ਕੀਤਾ ਹੈ। ਪਿਛਲੇ ਸਮੇਂ ਨਾਲੋਂ ਇਸ ਨੂੰ ਵੱਧ ਰੇਟ ਦਿਵਾਏ ਹਨ। ਸਰਕਾਰ ਨੇ ਕਿਸਾਨਾਂ ਨੂੰ ਹੋਣ ਵਾਲੀ ਵਾਧੂ ਆਮਦਨ 22 ਕਰੋੜ ਰੁਪਏ ਦੇ ਰਿਕਾਰਡ ਪੱਧਰ ਤੱਕ ਪਹੁੰਚਾ ਕੇ ਫਾਇਦਾ ਦਿੱਤਾ, ਇਹ ਬਹੁਤ ਵੱਡੀ ਅਚੀਵਮੈਂਟ ਹੈ। ਇਹ 22 ਕਰੋੜ ਰੁਪਏ ਇਨਪੁਟਸ ਦੀਆਂ ਕੀਮਤਾਂ ਵਿੱਚ ਵਾਧੇ ਨੂੰ ਹਿਸਾਬ ਵਿੱਚ ਲੈਣ ਤੋਂ ਬਾਅਦ ਪੰਜਾਬ ਸਰਕਾਰ ਨੇ ਕਿਸਾਨੀ ਨੂੰ ਨਿਰੋਲ ਵਾਧਾ ਦਿੱਤੇ ਜਾਣ ਦੀਆਂ ਕੋਸ਼ਿਸ਼ਾਂ ਦਾ ਨਤੀਜਾ ਹੈ। ਪਹਿਲਾਂ

ਵੀ ਅਸੀਂ ਗੰਨਾ ਸੁੱਟ ਕੇ ਆਉਂਦੇ ਸੀ ਪਰ ਇਸ ਵਾਰੀ ਸਰਦਾਰ ਬੇਅੰਤ ਸਿੰਘ ਹੋਰਾਂ ਦੀ ਹਿੰਮਤ ਨਾਲ ਜੱਟ ਗੰਨਾ ਵੇਚ ਕੇ ਆਉਂਦੇ ਰਹੇ ਅਤੇ ਗੰਨਾ ਸੁੱਟਣ ਤੋਂ ਚਾਰ ਘੰਟੇ ਪਿਛੋਂ ਉਸ ਨੂੰ ਕੀਮਤ ਮਿਲ ਜਾਂਦੀ ਰਹੀ। ਇਹ ਬਹੁਤ ਵੱਡੀ ਅਚੀਵਮੈਂਟ ਹੈ। ਅਸੀਂ ਚਾਹਾਂਗੇ ਕਿ ਇਸੇ ਤਰੀਕੇ ਨਾਲ ਸਰਕਾਰ ਜੱਟ ਦੇ ਭਲੇ ਲਈ ਗੰਨੇ ਦਾ ਭਾਅ ਛੇਤੀ ਤੋਂ ਛੇਤੀ ਦਿਵਾਉਂਦੀ ਰਹੇ।

ਪੰਜਾਬ ਦਾ ਜੋ ਵੀ ਅਨਾਜ ਸੈਂਟਰਲ ਪੂਲ ਵਿੱਚ ਲਗਦਾ ਹੈ ਉਹ ਬਹੁਤ ਜ਼ਿਆਦਾ ਹੁੰਦਾ ਹੈ। ਐਫ.ਸੀ.ਆਈ. ਵਾਲੇ ਉਸ ਨੂੰ ਲੁੱਟਦੇ ਰਹੇ ਹਨ , ਮੈਂ ਚਾਹਾਂਗਾ ਕਿ ਇਹੋ ਜਿਹਾ ਕੰਟਰੋਲ ਪੰਜਾਬ ਸਰਕਾਰ ਨੂੰ ਅਨਾਜ ਉੱਤੇ ਬਣਾਉਣਾ ਚਾਹੀਦਾ ਹੈ ਜਿਸ ਨਾਲ ਉਸ ਨੂੰ ਇਹ ਕੰਟਰੋਲ ਆਪਣੇ ਹੱਥਾਂ ਵਿੱਚ ਲੈਣਾ ਚਾਹੀਦਾ ਹੈ ਕਿਉਂਕਿ ਪਿਛਲੇ ਸਾਲ ਦੇਖਿਆ ਹੈ ਕਿ ਸੈਂਟਰ ਦੀ ਸਰਕਾਰ ਨੇ ਸੈਂਟਰਲਪੂਲ ਵਿੱਚ ਜੋ ਸਾਡਾ ਅਨਾਜ ਸੀ, ਉਸ ਦੀ ਪ੍ਰਾਇਸ ਵਧਾਕੇ ਦੋ ਹਜ਼ਾਰ ਕਰੋੜ ਰੁਪਏ ਆਪ ਸੈਂਟਰਲ ਗੌਰਮਿੰਟ ਨੇ ਮੁਨਾਫਾ ਕਮਾਇਆ। ਜੇ ਇਸ ਮੁਨਾਫੇ ਦਾ ਸਾਨੂੰ ਵੀ ਹਿੱਸਾ ਦੇਵੇ ਤਾਂ ਜੋ ਲੜਾਈ ਅਸੀਂ ਅੱਤਵਾਦੀਆਂ ਦੇ ਖ਼ਿਲਾਫ ਲੜਦੇ ਰਹੇ ਹਾਂ ਔਰ ਜਿਹੜੀ ਲੜਾਈ ਸਰਦਾਰ ਬੇਅੰਤ ਸਿੰਘ ਨੇ ਆਣ ਕੇ ਜਿੱਤੀ, ਉਹ ਕਰਜ਼ਾ ਜਿਹੜਾ ਛੇ ਹਜਾਰ ਕਰੋੜ ਰੁਪਿਆ ਸੈਂਟਰ ਤੋਂ ਲਿਆ ਹੈ ਅਸੀਂ ਚਾਹਾਂਗੇ ਕਿ ਸੈਂਟਰ ਦੀ ਸਰਕਾਰ ਨੇ ਸਾਡੇ ਅਨਾਜ ਦੀ ਪ੍ਰਾਈਸ ਵਧਾ ਕੇ ਜਿਹੜਾ ਮੁਨਾਫਾ ਕਮਾਇਆ ਹੈ ਉਸ ਨਾਲ ਸਾਡਾ ਕਰਜ਼ਾ ਮੁਆਫ ਕਰੇ। ਜੇ ਕਰਜ਼ਾ ਨਹੀਂ ਤਾਂ ਕਮ-ਅਜ਼-ਕਮ ਜਿਹੜਾ ਉਸ ਉਤੇ ਵਿਆਜ ਹੈ ਸੈਂਟਰ ਦੀ ਸਰਕਾਰ ਉਹੀ ਮੁਆਫ ਕਰ ਦੇਵੇ। ਜੋ ਸਾਡੀਆਂ ਕਿਸ਼ਤਾਂ ਹਨ ਉਹ ਘਟਾ ਕੇ ਲੰਬੇ ਸਮੇਂ ਦਾ ਕਰਜ਼ਾ ਕਰ ਦਿੱਤਾ ਜਾਵੇ ਤਾਂ ਜੋ ਪੰਜਾਬ ਨੇ ਜਿਹੜੀ ਲੜਾਈ ਲੜੀ ਹੈ, ਉਹ ਇਕੱਲੇ ਪੰਜਾਬ ਦੀ ਲੜਾਈ ਨਹੀਂ, ਉਹ ਤਾਂ ਪਾਕਿਸਤਾਨ ਨਾਲ ਪਰਾਕਸੀ ਵਾਰ ਸੀ, ਉਹ ਤਾਂ ਹਿੰਦੁਸਤਾਨ ਤੇ ਪਾਕਿਸਤਾਨ ਦੀ ਪਰਾਕਸੀ ਵਾਰ ਸੀ, ਇਸ ਲਈ ਸੈਂਟਰ ਦੀ ਸਰਕਾਰ ਨੂੰ ਚਾਹੀਦਾ ਹੈ ਕਿ ਸਰਦਾਰ ਬੇਅੰਤ ਸਿੰਘ ਦੀ ਮੱਦਦ ਕਰਦਿਆਂ ਹੋਇਆਂ, ਸਰਦਾਰ ਬੇਅੰਤ ਸਿੰਘ ਨੂੰ ਸ਼ਾਬਾਸ਼ ਦਿੰਦਿਆਂ ਹੋਇਆ ਜਿਹੜਾ ਖ਼ਰਚਾ ਕਰਕੇ 6 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਸਾਡੇ ਤੇ ਚੜ੍ਹਿਆ ਉਸ ਦਾ ਘੱਟੋ ਘੱਟ ਵਿਆਜ਼ ਹੀ ਮੁਆਫ ਕਰ ਦਿੱਤਾ ਜਾਵੇ। ਕਿਉਂਕਿ ਜੇ ਬਿਹਾਰ ਵਾਲੇ ਆਪਣੇ ਕੋਲੇ ਦੀ ਰਾਇਲਟੀ ਲੈ ਸਕਦੇ ਹਨ, ਆਸਾਮ ਵਾਲੇ ਤੇਲ ਦੀ ਰਾਇਲਟੀ ਲੈ ਸਕਦੇ ਹਨ ਤਾਂ ਪੰਜਾਬ ਦਾ ਵੀ ਹੱਕ ਹੈ ਕਿ ਉਹ ਆਪਣੇ ਅਨਾਜ ਦੀ ਰਾਇਲਟੀ ਕਲੇਮ ਕਰ ਸਕਦਾ ਹੈ। ਜੇ ਰਾਇਲਟੀ ਨਹੀਂ ਦੇਣੀ ਤਾਂ ਅੱਤਵਾਦ ਦੇ ਖਿਲਾਫ ਜਿਹੜੀ ਲੜਾਈ ਲੜੀ ਹੈ ਉਸ ਦਾ ਕਰਜ਼ਾ ਤਾਂ ਜ਼ਰੂਰ ਮੁਆਫ ਕਰ ਦੇਣਾ ਚਾਹੀਦਾ ਹੈ। ਸੋ, ਸਾਰੇ ਹਾਊਸ ਵੱਲੋਂ ਮੈਂ ਸੈਂਟਰਲ ਸਰਕਾਰ ਨੂੰ ਰਿਕੁਐਸਟ ਕਰਾਂਗਾ ਕਿ ਪੰਜਾਬ ਦੀ ਦੇਣ ਨੂੰ ਸਾਹਮਣੇ ਰੱਖਿਆ ਜਾਵੇ।

ਬਾਕੀ ਅਗਰੋ ਬੇਸਿਡ ਦੀ ਜਿਹੜੀ ਇੰਡਸਟਰੀ ਹੈ, ਨਵੀਆਂ ਇੰਡਸਟਰੀਜ਼ ਤਾਂ ਪੰਜਾਬ ਵਿੱਚ ਬੜੀਆਂ ਲੱਗ ਰਹੀਆਂ ਹਨ ਇਸ ਦੇ ਵਿਚ ਕੋਈ ਸ਼ਕ ਨਹੀਂ ਪਰ ਜਿਹੜੀ ਐਗਰੋਬੇਸਿਡ ਇੰਡਸਟਰੀ ਹੈ ਉਸ ਦਾ ਬੁਰਾ ਹਾਲ ਹੋ ਰਿਹਾ ਹੈ। ਜਿਵੇਂ ਸਾਡੀ ਸ਼ੈਲਰ ਇੰਡਸਟਰੀ ਪਿਛਲੇ ਦੋ-ਤਿੰਨ ਸਾਲਾਂ

[ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ]

ਤੋਂ ਨੁਕਸਾਨ ਵਿੱਚ ਜਾ ਰਹੀ ਹੈ, ਤਬਾਹ ਹੋਣ ਵੱਲ ਨੂੰ ਜਾ ਰਹੀ ਹੈ। ਸ੍ਰੀਮਤੀ ਭੱਠਲ ਫੂਡ ਐਂਡ ਸਪਲਾਈ ਮਨਿਸਟਰ ਨੇ ਸੈਂਟਰਲ ਗੌਰਮਿੰਟ ਨਾਲ ਸਾਰੇ ਸ਼ੈਲਰ ਵਾਲਿਆਂ ਦੇ ਹੱਕ ਵਿੱਚ ਲੜਾਈ ਲੜੀ ਅਤੇ ਹੁਣ ਸਰਦਾਰ ਲਾਲ ਸਿੰਘ ਨੇ ਬੜੇ ਜ਼ੋਰ ਨਾਲ ਉਹ ਲੜਾਈ ਜਾਰੀ ਰੱਖੀ, ਮੇਰਾ ਖਿਆਲ ਹੈ ਕਿ ਪੰਜਾਬ ਸਰਕਾਰ ਫੈਸਲਾ ਕਰ ਸਕੇਗੀ ਕਿਉਂਕਿ ਪੰਜਾਬ ਦੇ ਹਾਲਾਤ ਖਰਾਬ ਹੋਣ ਕਰਕੇ ਇਥੇ ਪਰਵਾਸੀ ਮਜ਼ਦੂਰ ਆਉਣੇ ਹੱਟ ਗਏ ਹਨ ਅਤੇ ਝੋਨੇ ਦੀ ਕਟਾਈ ਕੰਬਾਈਨਾਂ ਨਾਲ ਹੋਣ ਲੱਗੀ ਹੈ। ਮੁਐਸਚਰ ਦੀ ਪ੍ਰਸੈਂਟੇਜ਼ ਵੱਧ ਗਈ ਹੈ, ਜਿਸ ਨਾਲ ਸ਼ੈਲਰ ਵਾਲਿਆਂ ਦਾ ਨੁਕਸਾਨ ਹੋਣਾ ਸ਼ੁਰੂ ਹੋ ਗਿਆ ਔਰ ਓਵਰਆਲ ਸ਼ੈਲਰ ਬੰਦ ਹੋਣੇ ਸ਼ੁਰੂ ਹੋ ਗਏ ਹਨ। ਸਪੀਕਰ ਸਾਹਿਬ, ਪਿਛਲੇ, 20 ਸਾਲ ਦਾ ਜਿਹੜਾ ਪਰੋਸੈਸ ਬਣਾਇਆ ਹੋਇਆ ਹੈ ਅਤੇ ਇਕ ਪਰਸੈਂਟੇਜ਼ ਉਨ੍ਹਾਂ ਨੇ ਰੱਖੀ ਹੋਈ ਹੈ ਉਸ ਤੋਂ ਬਾਅਦ ਉਹ ਰਿਵਾਈਜ਼ ਨਹੀਂ ਹੋਈ। ਹੁਣ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਆ ਕੇ ਪੰਜਾਬ ਐਗਰੋ ਇੰਡਸਟਰੀ ਦੀ ਲੜਾਈ ਸੈਂਟਰ ਨਾਲ ਸ਼ੁਰੂ ਕੀਤੀ ਹੈ ਅਤੇ ਰਿਕੁਐਸਟ ਕੀਤੀ ਹੈ ਕਿ ਇਸ ਨੂੰ ਰਿਵਾਈਜ਼ ਕੀਤਾ ਜਾਵੇ ਅਤੇ ਇਸ ਸਾਲ ਇਹ ਸਰਕਾਰ ਰਿਵਾਈਜ਼ ਕਰਨ ਵਾਲੇ ਪਾਸੇ ਪਈ ਹੋਈ ਹੈ। ਹਾਲੀ ਤੱਕ ਉਸ ਦੇ ਰਿਜ਼ਲਟਸ ਸਾਹਮਣੇ ਨਹੀਂ ਆਏ। ਪੰਜਾਬ ਦੇ ਹਾਲਾਤ ਨੂੰ ਮੁੱਖ ਰਖਦੇ ਹੋਏ ਝੋਨੇ ਦੀ ਯੀਲਡ ਪਰ ਕੁਇੰਟਲ ਦੇ ਹਿਸਾਬ ਨਾਲ ਕਰਕੇ ਸ਼ੈਲਰ ਇੰਡਸਟਰੀ ਨੂੰ ਚਲਾਉਣਾ ਚਾਹੀਦਾ ਹੈ ਨਹੀਂ ਤਾਂ ਸ਼ੈਲਰ ਇੰਡਸਟਰੀ ਬੰਦ ਹੋਣ ਵਾਲੀ ਹੈ।

ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਦਿਲਬਾਗ ਸਿੰਘ ਜੀ ਨੇ ਫਾਰੈਸਟਸ ਡੀਪਾਰਟਮੈਂਟ ਨੂੰ ਬੜਾ ਮਜ਼ਬੂਤ ਹੱਥ ਪਾਇਆ ਹੈ। ਮੈਂ ਸਰਦਾਰ ਦਿਲਬਾਗ ਸਿੰਘ ਜੀ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ। ਫਾਰੈਸਟ ਡੀਪਾਰਟਮੈਂਟ ਵਿਚ ਘੱਪਲਾ ਬੰਦ ਕਰਕੇ ਅਤੇ ਕੰਟਰੋਲ ਕਰਕੇ ਕਈ ਸੇਵਿੰਗ ਕੀਤੀਆਂ ਹਨ ਅਤੇ ਦਰੱਖਤ ਹੀ ਵਧਾਏ ਹਨ। ਪਹਿਲਾਂ ਹਾਲਤ ਇਹ ਸੀ ਕਿ ਦਰੱਖਤ ਲਗਣੇ ਪਿੱਛੋਂ ਤੇ ਪੁਟੇ ਪਹਿਲਾਂ ਹੀ ਜਾਂਦੇ ਸਨ। ਹੁਣ ਸਰਦਾਰ ਦਿਲਬਾਗ ਸਿੰਘ ਜੀ ਨੇ ਫਾਰੈਸਟ ਡੀਪਾਰਟਮੈਂਟ ਤੇ ਕਾਫੀ ਅੱਛਾ ਕੰਟਰੋਲ ਕੀਤਾ ਹੈ। ਪਹਿਲਾਂ ਝੂਠੀ ਹਾਜ਼ਰੀ ਲਗਾ ਕੇ ਕਮਾਈ ਕੀਤੀ ਜਾਂਦੀ ਸੀ ਪਰ ਹੁਣ ਇਨਾਂ ਨੂੰ ਚੈਕ ਕੀਤਾ ਹੈ ਅਤੇ ਫਾਰੈਸਟ ਡੀਪਾਰਟਮੈਂਟ ਵਿੱਚ ਚੰਗਾ ਸੁਧਾਰ ਲਿਆਂਦਾ ਹੈ।

ਜਿਹੜੇ ਸਰਕਾਰ ਦੇ ਐਗਰੀਕਲਚਰਲ ਲੋਨਜ਼ ਸਨ ਉਹ ਡਿਵੈਲਪਮੈਂਟ ਬੈਂਕਾਂ ਤੋਂ ਸਰਕਾਰ ਨੇ ਵਧਾਏ ਹਨ ਜਿਨ੍ਹਾਂ ਦੇ ਨਾਲ ਮਾੜੇ ਕਿਸਾਨ ਨੂੰ ਬਹੁਤ ਫਾਇਦਾ ਹੋਇਆ ਹੈ। 21 ਹਜ਼ਾਰ ਦੇ ਕਰੀਬ ਬੈਨੇਫਿਸ਼ਰੀਜ਼ ਨੇ ਬੈਂਕਾਂ ਦੇ ਲੋਨ ਦਾ ਫਾਇਦਾ ਲਿਆ ਹੈ ਅਤੇ ਉਸ ਦੀ ਰਿਕਵਰੀ ਵੀ ਸੋਹਣੀ ਰਹੀ ਹੈ। ਮੈਂ ਚਾਹਾਂਗਾ ਕਿ ਜਿਹੜੀ ਸਬਸਿਡੀ ਜਾਂ ਗਰਾਂਟ ਹੈ ਬਾਰਡਰ ਡਿਸਟ੍ਰਿਕਟ ਵਿੱਚ ਜ਼ਿਆਦਾ ਦੇਣੀ ਚਾਹੀਦੀ ਹੈ ਕਿਉਂਕਿ ਕਿਸਾਨ ਅਤਿਵਾਦ ਵਿੱਚ ਬਹੁਤ ਮਾਰ ਖਾਂਦਾ ਰਿਹਾ ਹੈ ਅਤੇ ਉਸ ਨੂੰ ਸਬਸਿਡੀ ਵੀ ਘੱਟ ਮਿਲਦੀ ਸੀ। ਇਸ ਲਈ ਮੈਂ ਚਾਹਾਂਗਾ ਕਿ ਬਾਰਡਰ ਡਿਸ-ਟ੍ਰਿਕਟ ਵਿੱਚ ਇਹ ਜ਼ਿਆਦਾ ਦਿੱਤੀ ਜਾਣੀ ਚਾਹੀਦੀ ਹੈ। ਇਸ ਦੇ ਨਾਲ ਹੀ ਮੈਂ ਇਹ ਵੀ

ਕਹਿਣਾ ਚਾਹੁੰਦਾ ਹਾਂ ਕਿ ਜੱਟ ਨੂੰ ਟਰੈਕਟਰ ਅਤੇ ਇੰਪਲੀਮੈਂਟਸ ਲਈ ਕਰਜ਼ਾ ਘੱਟ ਰੇਟ ਆਫ ਇੰਟਰੈਸਟ ਤੇ ਮਿਲਣਾ ਚਾਹੀਦਾ ਹੈ ਕਿਉਂਕਿ ਜੱਟ ਦੀ ਇਤਨੀ ਕਪੈਸਿਟੀ ਇੰਟਰੈਸਟ ਦੇਣ ਦੀ ਨਹੀਂ ਹੈ।

ਜਿਥੇ ਮੈਂ, ਸਪੀਕਰ ਸਾਹਿਬ, ਯੂ.ਬੀ.ਡੀ.ਸੀ ਦੀ ਗੱਲ ਕੀਤੀ ਮੈਨੂੰ ਇਕ ਗੱਲ ਦਾ ਚੇਤਾ ਆ ਗਿਆ ਹੈ ਕਿ ਉਸ ਸਿਸਟਮ ਨੂੰ ਚਾਲੂ ਕਰਨ ਲਈ 50 ਲੱਖ ਰੁਪਿਆ ਨਹਿਰਾਂ ਨੂੰ ਰੀਮਾਡਲ ਕਰਨ ਲਈ ਰੱਖਿਆ ਹੈ, ਇਹ 50 ਲੱਖ ਰੁਪਿਆ ਬਹੁਤ ਥੋੜਾ ਹੈ। ਜੇ ਹੋ ਸਕੇ ਤਾਂ 50 ਲੱਖ ਤੋਂ ਇਹ ਰਕਮ ਵਧਾ ਦੇਣੀ ਚਾਹੀਦੀ ਹੈ ਤਾਂ ਕਿ ਜਿਹੜਾ 1997 ਤੱਕ ਥੀਨ ਡੈਮ ਮੁਕੰਮਲ ਕਰਨ ਦਾ ਟੀਚਾ ਰੱਖਿਆ ਗਿਆ ਹੈ ਉਸ ਦੇ ਨਾਲ 1997 ਤਕ ਨਹਿਰਾਂ ਦੀ ਰੀਮਾਡ-ਲਿੰਗ ਵੀ ਜ਼ਰੂਰ ਕਰ ਦਿੱਤੀ ਜਾਵੇ ਤਾਂ ਕਿ ਇਸ ਦਾ ਫਾਇਦਾ ਹੋ ਸਕੇ। ਇਸ ਲਈ ਮੈਂ ਚਾਹੁੰਦਾ ਹਾਂ ਇਹ ਰਕਮ 50 ਲੱਖ ਰੁਪਏ ਤੋਂ ਵਧਾਈ ਜਾਵੇ ਤਾਂ ਕਿ ਨਾਲ ਨਾਲ ਰੀਮਾਡਲਿੰਗ ਦਾ ਕੰਮ ਵੀ 1997 ਤਕ ਹੋ ਸਕੇ।

ਬਾਕੀ, ਸਪੀਕਰ ਸਾਹਿਬ, ਪੁਲਿਸ ਡੀਪਾਰਟਮੈਂਟ ਦੀ ਗੱਲ ਹੈ ਉਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ 3-4 ਸਾਲਾਂ ਵਿੱਚ ਪੁਲਿਸ ਨੇ ਬਹੁਤ ਚੰਗਾ ਕੰਮ ਕੀਤਾ ਹੈ, ਉਨ੍ਹਾਂ ਦੀਆਂ ਜੋ ਡੀਮਾਂਡਜ਼ ਹਨ ਉਨਾਂ ਨੂੰ ਪੂਰਾ ਕਰਨਾ ਚਾਹੀਦਾ ਹੈ। ਅੱਤਵਾਦ ਦੇ ਨਾਲ ਉਨ੍ਹਾਂ ਨੇ ਬੜੇ ਸੋਹਣੇ ਢੰਗ ਨਾਲ ਲੜਾਈ ਲੜੀ ਹੈ ਅਤੇ ਬੜੀਆਂ ਆਪਣੀਆਂ ਕੁਰਬਾਨੀਆਂ ਦਿੱਤੀਆਂ ਹਨ। ਇਸ ਸਾਲ ਆਪਣਾ ਖਰਚ ਵੀ ਉਸ ਨੇ ਘਟਾਇਆ ਹੈ। ਮੈਂ ਪੁਲਿਸ ਨੂੰ ਕੇਵਲ ਇਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਪਹਿਲਾਂ ਸਿਸਟਮ ਸੀ ਇਕ ਡਿਸਟ੍ਰਿਕਟ ਵਾਲੇ ਦੂਸਰੇ ਡਿਸਟ੍ਰਿਕਟ ਵਿਚੋਂ ਜੇ ਕਿਸੇ ਨੂੰ ਚੁੱਕ ਕੇ ਲੈ ਜਾਂਦੇ ਸੀ ਤਾਂ ਇਸ ਗੱਲ ਨੂੰ ਉਹ ਦੱਸਦੇ ਨਹੀਂ ਸਨ। ਮੈਨੂੰ ਇਹ ਇਤਰਾਜ਼ ਨਹੀਂ ਕਿ ਚੁੱਕ ਕੇ ਕਿਉਂ ਲੈ ਕੇ ਜਾਂਦੇ ਹਨ ਮੈਂ ਸਿਰਫ ਇਹੀ ਕਹਿਣਾ ਚਾਹੁੰਦਾ ਹਾਂ ਕਿ ਬੇਸ਼ਕ ਲੋੜ ਹੈ ਤਾਂ ਚੁੱਕ ਕੇ ਲੈ ਜਾਓ ਪਰ ਲੋਕਲ ਪੁਲਿਸ ਦੇ ਚੀਫ ਨੂੰ ਜ਼ਰੂਰ ਇਸ ਗੱਲ ਦੀ ਇਨਫਰਮੇਸ਼ਨ ਹੋਣੀ ਚਾਹੀਦੀ ਹੈ। ਕਾਦੀਆਂ ਦੇ ਕੇਸ ਬਾਰੇ ਮੈਂ ਡੀ.ਜੀ.ਪੀ. ਨੂੰ ਕਿਹਾ ਸੀ ਕਿ ਬੰਦਾ ਚੁੱਕ ਕੇ ਲੈ ਜਾਂਦੇ ਹਨ ਲੇਕਿਨ ਦੱਸਦੇ ਨਹੀਂ ਕਿ ਕਿਥੇ ਖੜਦੇ ਹਨ। ਉਨ੍ਹਾਂ ਦੇ ਘਰ ਦਿਆਂ ਨੂੰ ਪਤਾ ਹੋਣਾ ਚਾਹੀਦਾ ਹੈ, ਡਿਸਟ੍ਰਿਕਟ ਚੀਫ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਿਹੜਾ ਬੰਦਾ ਚੁੱਕ ਕੇ ਲੈ ਗਏ ਹਨ ਉਹ ਕਿਥੇ ਲੈ ਗਏ ਹਨ। ਪਿੰਡ ਦੇ ਸਰਪੰਚ ਨੂੰ ਪਤਾ ਹੋਣਾ ਚਾਹੀਦਾ ਹੈ, ਉਥੇ ਦੇ ਪੁਲਿਸ ਅਫਸਰ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਕਿਥੇ ਲੈ ਕੇ ਗਏ ਹਨ। ਇਨਵੈਸਟੀ-ਗੇਸ਼ਨ ਜੋ ਕਰਨੀ ਹੈ ਉਹ ਜ਼ਰੂਰ ਕਰੋ ਉਸ ਦੇ ਵਿੱਚ ਸਾਡਾ ਕੋਈ ਤੁਅੱਲਕ ਨਹੀਂ ਔਰ ਅਸੀਂ ਚਾਹੁੰਦੇ ਹਾਂ ਕਿ ਜਿਹੜਾ ਮਾੜਾ ਬੰਦਾ ਹੈ ਉਸ ਨੂੰ ਸਜ਼ਾ ਜ਼ਰੂਰ ਮਿਲੇ ਪਰ ਇਤਨਾ ਜ਼ਰੂਰ ਹੋਵੇ ਕਿ ਉਹਦੇ ਘਰਦਿਆਂ ਨੂੰ, ਉਥੇ ਦੇ ਪੁਲਿਸ ਅਫਸਰ ਨੂੰ, ਪਿੰਡ ਦੇ ਸਰਪੰਚ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਉਸ ਬੰਦੇ ਨੂੰ ਕਿਥੇ ਲੈ ਗਏ ਹਨ।

[ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ]

ਸਪੀਕਰ ਸਾਹਿਬ, ਕੈਦੀਆਂ ਦੇ ਖਾਣੇ ਦੇ ਜੇਲਾਂ ਦੇ ਵਿੱਚ ਰੇਟਸ ਰੀਵਾਈਜ਼ ਕੀਤੇ ਹਨ ਅਤੇ ਇਨਕਰੀਜ਼ ਕੀਤੇ ਹਨ, ਇਹ ਬਹੁਤ ਅੱਛੀ ਗੱਲ ਹੈ ਇਹ ਵੀ ਕਰਨਾ ਚਾਹੀਦਾ ਹੈ ਕਿ ਜਦੋਂ ਏਕ ਕੈਦੀ 10-20 ਸਾਲ ਜੇਲ੍ਹ ਵਿਚ ਰਹਿੰਦਾ ਹੈ ਤਾਂ ਉਸ ਦਾ ਬੀਹੇਵੀਅਰ ਅਤੇ ਉਸ ਸਬੰਧੀ ਰਿਪੋਰਟ ਜੇਲ੍ਹ ਦੀ ਡਾਇਰੀ ਜਾਂ ਰਿਕਾਰਡ ਅਨੁਸਾਰ ਪਾਸ ਹੋਣੀ ਚਾਹੀਦੀ ਹੈ, ਪੁਲਿਸ ਰਿਪੋਰਟ ਨਹੀਂ ਹੋਣੀ ਚਾਹੀਦੀ ਕਿਉਂਕਿ ਕੈਦੀ 10-20 ਸਾਲ ਤੋਂ ਜੇਲ ਵਿਚ ਸਜ਼ਾ ਕੱਟ ਰਿਹਾ ਹੁੰਦਾ ਹੈ ਔਰ ਜੇ ਉਸ ਦੇ ਬੀਹੇਵੀਅਰ ਦੀ ਰਿਪੋਰਟ ਉਸ ਦੇ ਪਿਛੋਂ ਮੰਗਵਾਉ ਤਾਂ ਇਹ ਗੱਲ ਠੀਕ ਨਹੀਂ ਲਗਦੀ। ਜੇ ਕਿਸੇ ਵਕਤ ਪੁਲਿਸ ਵਾਲੇ ਰਿਪੋਰਟ ਗਲਤ ਦੇ ਦੇਣ ਤਾਂ ਉਸ ਦੀ ਰਿਹਾਈ ਰੁਕ ਜਾਂਦੀ ਹੈ, ਇਸ ਲਈ ਉਸ ਸਬੰਧੀ ਫੈਸਲਾ ਜੇਲ੍ਹ ਸੁਪਰਡੰਟ ਦੀ ਡਾਇਰੀ ਜਾਂ ਰਿਕਾਰਡ ਮੁਤਾਬਿਕ ਹੋਣਾ ਚਾਹੀਦਾ ਹੈ ਅਤੇ ਉਸ ਦੀ ਰਿਪੋਰਟ ਤੇ ਹੀ ਛੱਡ ਦਿੱਤਾ ਜਾਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਸ ਨੂੰ ਪਾਸ ਕਰ ਦਿੱਤਾ ਜਾਵੇ।

**ਕੈਪਟਨ ਅਮਰਿੰਦਰ ਸਿੰਘ (ਸਮਾਣਾ):** ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਰੀਗੇਸ਼ਨ ਐਂਡ ਪਾਵਰ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਨੂੰ ਪਹਿਲੇ ਹੈਰਾਨਗੀ ਇਸ ਗੱਲ ਦੀ ਹੈ ਕਿ ਇਸ ਸਦਨ ਨੇ ਪਿਛੇ ਪੂਰੇ ਤਿੰਨ ਦਿਨ ਇਰੀਗੇਸ਼ਨ ਐਂਡ ਪਾਵਰ ਉਤੇ ਪੂਰੀ ਬਹਿਸ ਕੀਤੀ ਸੀ ਅਤੇ ਬੜੀ ਗੰਭੀਰਤਾ ਦੇ ਨਾਲ ਬਹਿਸ ਕਰਦੇ ਹੋਏ ਮਤਾ ਪਾਸ ਕੀਤਾ ਸੀ। ਉਸ ਵਕਤ ਪੰਜਾਬ ਵਿਚ ਪਾਣੀ ਅਤੇ ਪਾਵਰ ਦੀ ਗੰਭੀਰ ਸਮੱਸਿਆ ਉਤੇ ਕਾਫੀ ਵਿਚਾਰ ਕੀਤਾ ਗਿਆ ਸੀ ਇਥੇ ਗੌਰਮਿੰਟ ਵਲੋਂ ਐਸ਼ੋਰੈਂਸ ਵੀ ਦਿੱਤੀ ਗਈ ਸੀ। ਜਿਹੜੀਆਂ ਗੱਲਾਂ ਇਥੇ ਹਾਊਸ ਵਿਚ ਹੋ ਚੁੱਕੀਆਂ ਹਨ ਫਿਰ ਉਹੀ ਗੱਲਾਂ ਇਥੇ ਬਹਿਸ ਵਿਚ ਮੇਰੇ ਸਾਥੀ ਦੋਸਤ ਹਾਊਸ ਵਿਚ ਕਰ ਰਹੇ ਹਨ। ਕਦੇ ਕੋਈ ਐਸ.ਵਾਈ.ਐਲ. ਨਹਿਰ ਦੀ ਗੱਲ ਕਰਦਾ ਹੈ ਅਤੇ ਕਦੇ ਕੋਈ ਦੋਆਬਾ ਕੈਨਾਲ ਦੀ ਗੱਲ ਕਰਦਾ ਹੈ ਅਤੇ ਕੋਈ ਕਹਿੰਦਾ ਹੈ ਕਿ ਪੰਜਾਬ ਵਿਚ ਸੱਭ ਤੋਂ ਵੱਡੀ ਨਹਿਰ ਬਣਾਈ ਜਾਵੇ। ਜਦ ਇਨ੍ਹਾਂ ਗੱਲਾਂ ਦੀ ਇਸ ਸਦਨ ਵਿਚ ਬਹਿਸ ਹੋ ਚੁੱਕੀ ਹੈ ਤਾਂ ਮੁੜ ਮੁੜ ਉਹੀ ਗੱਲਾਂ ਕਰੀ ਜਾਣਾ ਕੋਈ ਅੱਛੀ ਗੱਲ ਨਹੀਂ ਹੈ। ਸਾਨੂੰ ਆਪਣਾ ਪਿਛਲਾ 10 ਸਾਲ ਦਾ ਰਿਕਾਰਡ ਵੇਖਣਾ ਚਾਹੀਦਾ ਹੈ ਕਿ ਉਸ ਉਤੇ ਕੀ ਬਹਿਸ ਹੋਈ ਸੀ। ਇਸ ਬਾਰੇ ਕਾਫੀ ਸਵਾਲ ਪਾਰਲੀਮੈਂਟ ਦੇ ਵਿਚ ਆਏ ਅਤੇ ਬਹਿਸ ਹੁੰਦੀ ਰਹੀ। ਸਪੀਕਰ ਸਾਹਿਬ, ਕੋਈ ਐਸਾ ਫੋਰਮ ਨਹੀਂ ਹੋਵੇਗਾ ਜਿਥੇ ਪੰਜਾਬ ਦੇ ਬਾਰੇ ਬਹਿਸ ਨਾ ਹੋਈ ਹੋਵੇ। ਅੱਜ ਐਸੀ ਸਥਿੱਤੀ ਹੈ ਕਿ ਜਿਥੇ ਅਸੀਂ ਅੱਜ ਤੋਂ 10 ਸਾਲ ਪਹਿਲਾਂ ਖੜ੍ਹੇ ਸੀ ਉਥੇ ਹੀ ਫੇਰ ਖੜ੍ਹੇ ਹਾਂ ਕੋਈ ਕਹਿੰਦਾ ਹੈ ਕਿ ਵੱਡੀ ਕੈਨਾਲ ਬਣ ਰਹੀ ਹੈ ਜਿਸ ਦੇ ਨਾਲ ਲੋਕਾਂ ਨੂੰ ਪਾਣੀ ਠੀਕ ਮਿਲੇਗਾ। ਇਤਨਾ ਸਾਰਿਆਂ ਨੂੰ ਪਤਾ ਹੈ ਕਿ ਜਿਹੜੀ ਸਾਡੇ ਨਾਲ ਬੇ-ਇਨਸਾਫੀ ਪਾਣੀ ਦੇ ਬਾਰੇ ਵਿਚ ਹੋਈ ਹੈ ਉਹ ਕੀ ਹੈ? ਸਾਡੇ 5 ਦਰਿਆ ਸਨ। ਢਾਈ ਦਰਿਆ ਸਾਡੇ ਇੰਡੋ-ਪਾਕ ਟਰੀਟੀ ਦੇ ਥੱਲੇ ਪਾਕਿਸਤਾਨ ਨੂੰ ਚਲੇ ਗਏ ਅਤੇ ਜਿਹੜੇ ਸਾਡੇ ਢਾਈ ਦਰਿਆ ਰਹਿ ਗਏ ਉਹ ਸੀ ਬਿਆਸ,

ਸਤਲੁਜ ਅਤੇ ਯਮੁਨਾ ਹੈ ਜਿਸ ਦਾ ਕੰਟਰੋਲ ਬੀ. ਐਮ. ਬੀ ਕੋਲ ਚਲਾ ਗਿਆ ਅਤੇ ਪਾਣੀ ਦੀ ਵੰਡ ਕਰਕੇ ਸਾਡੇ ਕੋਲ ਕੇਵਲ 12.5 ਐਮ. ਏ. ਐਫ. ਪਾਣੀ ਰਹਿ ਗਿਆ ਹੈ। ਅਤੇ 18 ਐਮ. ਏ. ਐਫ ਪਾਣੀ ਹਰਿਆਣਾ ਕੋਲ ਚਲਾ ਗਿਆ ਹੈ। ਤੁਸੀਂ ਬੇਸ਼ਕ ਨਵੇਂ ਵੱਡੇ ਦਰਿਆ ਬਣਵਾ ਲਓ, ਨਵੀਆਂ ਨਹਿਰਾਂ ਬਣਵਾ ਲਓ, ਡੂੰਘੇ ਖੂਹ ਪੁੱਟ ਲਓ ਸਾਡੇ ਕੋਲ ਕੇਵਲ ਪਾਣੀ 12.5 ਐਮ.ਏ.ਐਫ. ਹੀ ਰਹਿਣਾ ਹੈ। ਸਾਨੂੰ ਆਪਣੀ ਪ੍ਰਾਬਲਮਜ਼ ਨੂੰ ਟੈਕਲ ਕਰਨਾ ਚਾਹੀਦਾ ਹੈ ਜਿਹੜੀਆਂ ਪ੍ਰਾਬਲਮਜ਼ ਹਨ ਉਨ੍ਹਾਂ ਨੂੰ ਅਸੀਂ ਸਾਲਵ ਨਹੀਂ ਕਰਦੇ ਇਥੇ ਤੁਸੀਂ ਚੀਫ ਮਨਿਸਟਰ ਦੀ ਹਰ ਗੱਲ ਵਿਚ ਸ਼ਲਾਘਾ ਹੀ ਕਰਕੇ ਜਾਂਦੇ ਹੋ ਪੰਜਾਬ ਵਿਚ ਤੁਹਾਡੀ ਕਾਂਗਰਸ ਪਾਰਟੀ ਦਾ ਚੀਫ ਮਨਿਸਟਰ ਅਤੇ ਹਰਿਆਣਾ ਵਿਚ ਵੀ ਤੁਹਾਡੀ ਕਾਂਗਰਸ ਪਾਰਟੀ ਦਾ ਚੀਫ ਮਨਿਸਟਰ ਹੈ ਅਤੇ ਸੈਂਟਰ ਵਿਚ ਪ੍ਰਾਈਮ ਮਨਿਸਟਰ ਤੁਹਾਡੀ ਕਾਂਗਰਸ ਪਾਰਟੀ ਦਾ ਹੀ ਹੈ ਫੇਰ ਤੁਸੀਂ ਕਿਉਂ ਨਹੀਂ ਇਕੱਠੇ ਬੈਠ ਕੇ ਕੋਈ ਫੈਸਲਾ ਕਰ ਲੈਂਦੇ। ਤੁਸੀਂ ਪੰਜਾਬ ਦਾ ਕੇਸ ਸੁਪਰੀਮ ਕੋਰਟ ਵਿਚ ਕਿਉਂ ਲੈ ਗਏ? ਕੋਰਟ ਵਿਚ ਫੈਸਲਾ ਹੁੰਦੇ ਦੇਰ ਲਗੇਗੀ। ਪਾਣੀ ਦਾ ਅਤੇ ਏਲਾਕੇ ਦੇ ਝਗੜਿਆਂ ਦਾ ਫੈਸਲਾ ਸਰਕਾਰ ਨੂੰ ਆਪਸ ਵਿਚ ਬੈਠ ਕੇ ਕਰਨਾ ਚਾਹੀਦਾ ਹੈ ਤੁਸੀਂ ਸੁਪਰੀਮ ਕੋਰਟ ਜਾਂਦੇ ਹੋ (ਵਿਘਨ) ਇੰਟਰ-ਸਟੇਟ ਵਾਟਰ ਡਿਸਪਿਊਟ ਜਿਸ ਨੂੰ ਤੁਸੀਂ ਟਰਮਜ਼ ਆਫ ਰੈਫਰੈਂਸ ਦੇਵੋਗੇ ਪਤਾ ਨਹੀਂ ਉਸ ਉਤੇ ਸਾਰੇ ਸਹਿਮਤ ਹੁੰਦੇ ਹਨ ਕਿ ਨਹੀਂ? ਇਸ ਲਈ ਮੇਰੀ ਬੇਨਤੀ ਹੈ ਕਿ ਇਕੱਠੇ ਬੈਠ ਕੇ ਸੈਂਟਰ ਦੇ ਨਾਲ ਗੱਲ ਬਾਤ ਕਰਕੇ ਕੋਈ ਫੈਸਲਾ ਕਰਨਾ ਚਾਹੀਦਾ ਹੈ ਤਾਂ ਕਿ ਸਟੇਟ ਦੇ ਲੋਕਾਂ ਨੂੰ ਰਾਹਤ ਮਿਲ ਸਕੇ ਔਰ ਇਸ ਦਾ ਬੋਝ ਚੀਫ ਮਨਿਸਟਰ ਸਾਹਿਬ ਦੇ ਮੋਢਿਆਂ ਉਤੇ ਪਾਉਣਾ ਚਾਹੀਦਾ ਹੈ। ਇਸ ਤਰੀਕੇ ਨਾਲ ਤੁਹਾਡੀ ਸਮੱਸਿਆ ਹੱਲ ਹੋਵੇਗੀ। ਮੈਂ ਪਿਛਲੀ ਬਹਿਸ ਨੂੰ, ਸਪੀਕਰ ਸਾਹਿਬ, ਟੱਚ ਨਹੀਂ ਕਰਨਾ ਚਾਹੁੰਦਾ ਸੀ। ਪੰਜਾਬ ਵਿਚ 105 ਲੱਖ ਏਕੜ ਜ਼ਮੀਨ ਜਿਹੜੀ ਵਾਹੀਯੋਗ ਹੈ ਇਸ ਦੇ ਬਾਰੇ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨੇ 15 ਸਾਲ ਪਹਿਲੇ ਇਹ ਸਾਰੀ ਗੱਲ ਦੱਸੀ ਸੀ ਕਿ ਸਾਨੂੰ ਕਣਕ ਅਤੇ ਜ਼ੀਰੀ ਦੇ ਲਈ ਪਾਣੀ ਦੀ ਘਾਟ ਮਹਿਸੂਸ ਹੋਵੇਗੀ ਔਰ ਜਿਹੜਾ ਪਾਣੀ ਪੰਜਾਬ ਵਿਚ ਇਸ ਵਕਤ ਅਵੇਲੇਬਲ ਹੈ ਉਹ ਸਾਡੇ ਕੋਲ ਕੇਵਲ 12.5 ਐਨ.ਏ.ਐਫ ਹੈ। ਪੰਜਾਬ ਦੀਆਂ ਨਹਿਰਾਂ ਦੇ ਵਿਚ ਪਾਣੀ ਉਤਨਾ ਹੀ ਜਾਉਣਾ ਹੈ ਜਿੰਨਾਂ ਸਾਡੇ ਕੋਲ ਅਵੇਲੇਬਲ ਹੈ। (ਵਿਘਨ)। ਸਪੀਕਰ ਸਾਹਿਬ, ਸਾਢੇ ਚੌਵੀ ਸਾਡੇ ਕੋਲ ਹੈ ਅਤੇ 52.5 ਸਾਨੂੰ ਚਾਹੀਦਾ ਹੈ। ਇਥੇ ਕਿਹਾ ਜਾਂਦਾ ਹੈ ਕਿ ਇਕ ਹੋਰ ਨਹਿਰ ਬਣਾ ਲਓ। ਉਸ ਨਹਿਰ ਦਾ ਫਾਇਦਾ ਕੀ ਹੋਵੇਗਾ? ਇਸ ਤੇ ਗੰਭੀਰਤਾ ਦੇ ਨਾਲ ਵਿਚਾਰ ਕਰਨਾ ਚਾਹੀਦਾ ਹੈ। ਜਿਹੜੀ ਸਾਡੇ ਨਾਲ ਬੇਇਨਸਾਫੀ ਹੋਈ ਹੈ ਜਦੋਂ ਪੰਜਾਬ ਦਾ ਡਿਵੀਜ਼ਨ ਹੋਇਆ ਸੀ ਤਾਂ ਉਸ ਵੇਲੇ 2/3 ਹਿੱਸਾ ਸਾਨੂੰ ਮਿਲਿਆ ਸੀ ਅਤੇ 1/3 ਹਿੱਸਾ ਉਨ੍ਹਾਂ ਨੂੰ ਮਿਲਿਆ ਸੀ। ਚਾਹੇ ਪਾਣੀ, ਚਾਹੇ ਬਿਲਡਿੰਗਾਂ, ਚਾਹੇ ਹੋਰ ਕੋਈ ਚੀਜ਼ ਲੈ ਲਓ ਸਾਰੀਆਂ ਚੀਜ਼ਾਂ 2/3 ਹਿੱਸਾ ਸਾਡੀਆਂ ਅਤੇ 1/3 ਹਿੱਸਾ ਉਨ੍ਹਾਂ ਦੀਆਂ ਸਨ। ਪਾਣੀ ਦਾ ਮਸਲਾ ਆਇਆ ਤਾਂ 2/3 ਹਿੱਸਾ ਸਾਨੂੰ ਮਿਲਣਾ ਚਾਹੀਦਾ ਸੀ ਅਤੇ 1/3 ਹਿੱਸਾ ਪਾਣੀ ਦਾ ਉਨ੍ਹਾਂ ਨੂੰ ਮਿਲਣਾ ਚਾਹੀਦਾ ਸੀ। 2/3 ਹਿੱਸੇ ਨਾਲ ਸਾਡਾ 12 ਐਮ.ਏ.ਐਫ. ਪਾਣੀ

[ਕੈਪਟਨ ਅਮਰਿੰਦਰ ਸਿੰਘ]

ਬਣਦਾ ਹੈ ਪਰ, ਸਪੀਕਰ ਸਾਹਿਬ, 1/3 ਹਿੱਸਾ ਲੈਣ ਵਾਲੇ ਨੂੰ 18 ਐਮ.ਏ. ਐਫ. ਪਾਣੀ ਜਾਂਦਾ ਹੈ। ਇਹ ਜਿਹੜੀ ਪਾਣੀ ਦੀ ਵੱਡੀ ਸਮੱਸਿਆ ਹੈ ਇਸ ਨੂੰ ਸਰਕਾਰ ਹੱਲ ਨਹੀਂ ਕਰਦੀ। ਇਸ ਕਾਂਗਰਸ ਪਾਰਟੀ ਨੇ ਇਸ ਮਸਲੇ ਨੂੰ ਹੱਲ ਨਹੀਂ ਕਰਨਾ। ਕਿਉਂ ਨਹੀਂ ਕਰਨਾ? ਕਿਉਂਕਿ ਜੇ ਇਨ੍ਹਾਂ ਨੂੰ ਕੋਈ ਸੁਝਾਉ ਦਿੰਦਾ ਹੈ ਕਿ ਤੁਸੀਂ ਹਰਿਆਣੇ ਦਾ ਜਿਹੜਾ ਪਾਣੀ ਹੈ ਉਹ ਪੂਰਾ ਕਰੋ। ਤਾਜੇਵਾਲਾ ਹੈਡ ਵਰਕਸ ਆ ਰਿਹਾ ਹੈ । ਨਹਿਰ ਉਥੇ ਬਣੀ ਹੋਈ ਹੈ ਅਤੇ ਪਾਣੀ ਹੋਰ ਆ ਸਕਦਾ ਹੈ। 50 ਐਮ.ਏ.ਐਫ. ਪਾਣੀ ਨੂੰ ਸਪੀਕਰ ਸਾਹਿਬ, ਇਨ੍ਹਾਂ ਨੇ ਨਹੀਂ ਛੇੜਨਾ ਕਿਉਂਕਿ ਜੇ ਛੇੜਿਆ ਤਾਂ ਪੂਰੀ ਯੂ.ਪੀ., ਬਿਹਾਰ, ਜਿਥੇ ਕਾਂਗਰਸ ਪਾਰਟੀ ਦੀ ਸਰਕਾਰ ਹੈ ਉਥੇ ਸਮਸਿਆ ਖੜ੍ਹੀ ਹੋ ਜਾਵੇਗੀ। ਸਾਰੀ ਜਗ੍ਹਾ ਹਲਚਲ ਮਚ ਜਾਵੇਗੀ। ਰਾਜਿਸਥਾਨ ਵਿਚ ਨਰਬਦਾ ਹੈ। 1 ਐਮ.ਏ.ਐਫ. ਪਾਣੀ ਇਸਤੇਮਾਲ ਕਰਦੇ ਹਨ ਪਰ 17 ਐਮ.ਏ.ਐਫ. ਇਸਤੇਮਾਲ ਨਹੀਂ ਕਰਦੇ ਕਿਉਂਕਿ ਗੁਜਰਾਤ ਅਤੇ ਮਹਾਰਾਸ਼ਟਰਾ ਵਿਚ ਹਲਚਲ ਮਚ ਜਾਵੇਗੀ ਪੰਜਾਬ ਇਕ ਐਸਾ ਸੂਬਾ ਹੈ ਜਿਸ ਨੇ ਕਿ ਲੜਨਾ ਨਹੀਂ ਹੈ, ਉਸੇ ਸਟੇਟ ਨੂੰ ਹੀ ਰਗੜੀ ਚਲੋ। ਪੰਜਾਬ ਨੂੰ ਬਹੁਤ ਜ਼ਿਆਦਾ ਨੁਕਸਾਨ ਹੋ ਰਿਹਾ ਹੈ। ਮੁੱਖ ਮੰਤਰੀ ਜੀ ਨੇ ਦੇਖਣਾ ਹੈ ਜੇਕਰ ਉਹ ਇਤਨੇ ਵਜ਼ਨ ਨੂੰ ਚੁੱਕ ਸਕਦੇ ਹਨ ਤਾਂ ਚੁੱਕਣ। ਪ੍ਰਾਈਮ ਮਨਿਸਟਰ ਨੂੰ ਸਾਰੀ ਗੱਲ ਤੋਂ ਜਾਣੂ ਕਰਾਉਣ ਅਤੇ ਉਨ੍ਹਾਂ ਨੂੰ ਮੰਨਾਉਣ। ਆਪਣੇ ਗਵਾਂਢੀ ਹਰਿਆਣਾ ਦੇ ਮੁੱਖ ਮੰਤਰੀ ਨੂੰ ਮੰਨਾਉਣ। ਜੇਕਰ ਇਹ ਸਾਰੀ ਚੀਜ਼ ਕਰ ਦੇਣ ਤਾਂ ਸਾਡੀ ਸਮੱਸਿਆ ਦੂਰ ਹੋਵੇਗੀ। ਬਜਟ ਵਿਚ ਇਸ ਸਬੰਧੀ ਕੋਈ ਸੁਝਾਉ ਨਹੀਂ ਰੱਖੇ ਹਨ। ਲੇਕਿਨ ਮੈਂ ਤੁਹਾਨੂੰ ਇਕ ਕਦਮ ਹੋਰ ਅਗੇ ਲਿਜਾਣਾ ਚਾਹੁੰਦਾ ਹਾਂ ਕਿ ਇਕ ਪਾਸੇ ਪਾਣੀ ਦੀ ਇਹ ਸਮੱਸਿਆ ਹੈ ਅਤੇ ਦੂਜੇ ਪਾਸੇ ਮੈਂ, ਸਪੀਕਰ ਸਾਹਿਬ, ਪਾਵਰ ਸਿਚੂਏਸ਼ਨ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਪੰਜਾਬ ਵਿਚ ਇੰਡਸਟਰੀ ਦੀ, ਬਹੁਤ ਹੀ ਜ਼ਰੂਰਤ ਹੈ। ਇੰਡਸਟਰੀ ਤੋਂ ਬਗੈਰ ਪੰਜਾਬ ਦੀ ਤਰੱਕੀ ਨਹੀਂ ਹੋ ਸਕਦੀ । 2 ਲੱਖ 40 ਹਜ਼ਾਰ ਨੌਜਵਾਨ ਹਰ ਸਾਲ ਬੇਰੋਜ਼ਗਾਰ ਹੋ ਜਾਂਦੇ ਹਨ। ਬੇਰੁਜ਼ਗਾਰੀ ਦੀ ਸਮੱਸਿਆ ਨੂੰ ਦੂਰ ਕਰਨ ਦੀ ਬਹੁਤ ਜ਼ਰੂਰਤ ਹੈ। ਇੰਡਸਟਰੀਲਾਈਜੇਸ਼ਨ ਐਂਡ ਪਾਵਰ ਦੀ ਬਹੁਤ ਜ਼ਰੂਰਤ ਹੈ । ਮੈਂ ਸ਼ਲਾਘਾ ਕਰਦਾ ਹਾਂ ਕਿ 13 ਨਵੇਂ ਹਾਈਡਰੋਇਲੈਕਟ੍ਰਾਨਿਕ ਪਾਵਰ ਰਖੇ ਹਨ ।ਇਕ ਥਰਮਲ ਪਲਾਂਟ ਹੈ। ਇਕ ਨਿਊਕਲੀਅਰ ਹੈ। ਥਰਮਲ ਪਲਾਂਟ ਨੂੰ ਛੇੜ ਕੇ ਇਹ ਪੰਜਾਬ ਵਿਚ ਸਮੱਸਿਆ ਵੱਧ ਰਹੀ ਹੈ। ਇਕ ਇਹੋ ਜਿਹਾ ਸਿਸਟਮ ਹੋਣਾ ਚਾਹੀਦਾ ਹੈ ਜਿਸ ਨਾਲ ਅਸੀਂ ਵੱਧ ਤੋਂ ਵੱਧ ਬਿਜਲੀ ਪੈਦਾ ਕਰੀਏ ਜਿਸ ਤਰ੍ਹਾਂ ਕਿ ਦੁਨੀਆਂ ਦੇ ਦੂਸਰੇ ਮੁਲਕਾਂ ਵਿਚ ਹੁੰਦਾ ਹੈ। ਇਕ ਸਿਸਟਮ ਹੁੰਦਾ ਹੈ ਜਿਥੇ ਕਿ ਪਿੱਟ ਹੈਡਜ਼ ਲਗਾਏ ਜਾਂਦੇ ਹਨ। (ਵਿਘਨ) ਇਕ ਸਾਲ ਤੋਂ ਪੰਜਾਬ ਦੇ ਇੰਜਨੀਅਰ ਕਹਿ ਰਹੇ ਹਨ ਕਿ ਟਰਾਂਸਮਿਸ਼ਨ ਲੌਸ ਹੋ ਜਾਣਗੇ। ਅੱਜ ਕਲ ਬਾਹਰਲੇ ਮੁਲਕਾਂ ਵਿਚ ਇਸ ਵਾਸਤੇ ਤਜਰਬੇ ਹੋ ਚੁਕੇ ਹਨ ਜਿਸ ਨਾਲ ਟਰਾਂਸਮੀਸ਼ਨ ਲੌਸ ਹੋਣ ਦੀ ਸੰਭਾਵਨਾ ਨਹੀਂ ਹੈ। ਰੂਸ ਅਤੇ ਅਮਰੀਕਾ ਵਿਚ 1500 ਮੀਲ ਦੀ ਦੂਰੀ ਤੇ ਥਰਮਲ ਯੂਨਿਟਸ ਹਨ। ਇਸ ਬਾਰੇ ਇਕ ਨੈਸ਼ਨਲ ਪਾਲਿਸੀ ਬਣਾਉ ਜਿਸ ਨਾਲ ਟਰਾਂਸਮੀਸ਼ਨ ਵੱਧ ਤੋਂ ਵੱਧ ਇਸਤੇਮਾਲ ਹੋਣ। ਪਿੱਟ ਹੈਡਜ਼ ਲਗਾਏ ਜਾਣ। ਸਪੀਕਰ ਸਾਹਿਬ, ਮੈਨੂੰ ਬਠਿੰਡਾ ਥਰਮਲ ਪਲਾਂਟ ਦਾ ਪਤਾ ਹੈ ਕਿ ਇਕ ਪਾਸੇ ਤੋਂ ਧੂਆਂ ਆਉਂਦਾ

ਹੈ ਅਤੇ ਦੂਜੇ ਪਾਸੇ ਚਲਿਆ ਜਾਂਦਾ ਹੈ। ਫਿਰ ਦੂਜੇ ਪਾਸੇ ਤੋਂ ਧੂਆਂ ਆਉਂਦਾ ਹੈ ਅਤੇ ਫਿਰ ਪਹਿਲੇ ਵਾਲੇ ਪਾਸੇ ਨੂੰ ਚਲਿਆ ਜਾਂਦਾ ਹੈ। ਇਸ ਤਰ੍ਹਾਂ, ਸਪੀਕਰ ਸਾਹਿਬ, ਬਠਿੰਡਾ ਥਰਮਲ ਪਲਾਂਟ ਵਿਚ ਹੁੰਦਾ ਹੈ। ਇਸ ਤਰ੍ਹਾਂ ਤਾਂ ਬਠਿੰਡਾ ਤਬਾਹ ਕਰ ਦਿਉਗੇ। ਉਥੇ ਹੈਲਥ ਹੈਜ਼ਾਰਡ ਪੈਦਾ ਹੋ ਜਾਵੇਗਾ। ਜਿਹੜੀ ਸੁਆਹ ਹੈ, ਉਸ ਨੂੰ ਕਿਥੇ ਭੇਜਾਂਗੇ। ਜ਼ਿਮੀਂਦਾਰਾਂ ਦੀ ਜ਼ਮੀਨ ਲੈ ਕੇ ਵਿਛਾਈ ਜਾ ਰਹੇ ਹਾਂ ਪਰ ਯੂਟੇਲਾਈਜ਼ ਨਹੀਂ ਕਰ ਸਕਦੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਪੰਜਾਬ ਨੂੰ ਹਾਈਡਰੋ ਇਲੈਕਟ੍ਰਿਕ ਤੇ ਪਾਈਏ। ਇਸ ਦੀ ਹਿੰਦੁਸਤਾਨ ਵਿਚ 15 ਪ੍ਰਤੀਸ਼ਤ ਯੂਟੇਲਾਈਜ਼ੇਸ਼ਨ ਹੋ ਰਹੀ ਹੈ।

ਅੱਗੇ ਮੈਂ ਨਿਊਕਲੀਅਰ ਸਟੇਸ਼ਨ ਦੀ ਗੱਲ ਕਰਨੀ ਚਾਹੰਦਾ ਹਾਂ। ਉਸ ਲਈ ਮੈਂ ਕਾਲ ਅਟੈਨਸ਼ਨ ਨੋਟਿਸ ਵੀ ਕੀਤਾ ਸੀ ਪਰ ਉਹ ਰਿਜੈਕਟ ਕੀਤਾ ਗਿਆ ਸੀ ਕਿ ਇਹ ਪਰੀਮੈਚਿਓਰ ਗੱਲ ਹੈ। ਪਰੀਮੈਚਿਓਰ ਪਰ ਹਾਲੇ ਬਜਟ ਵਿਚ ਵੀ ਇਸ ਬਾਰੇ ਕੁਝ ਨਹੀਂ ਆਇਆ ਅਤੇ ਨਾ ਕੋਈ ਜ਼ਮੀਨ ਖਰੀਦੀ ਗਈ ਹੈ। ਇਸ ਵਾਸਤੇ ਹਾਲੇ ਕੋਈ ਕੰਕਰੀਟ ਪਰੋਪੋਜ਼ਲ ਨਹੀਂ ਬਣੀ। ਲੇਕਿਨ ਪੰਜਾਬ ਨੇ ਇਸ ਦੀ ਡਿਮਾਂਡ ਨੈਸ਼ਨਲ ਪੱਧਰ ਤੇ ਕੀਤੀ ਹੋਈ ਹੈ ਅਤੇ ਪੰਜਾਬ ਨੂੰ ਇਕ ਨਿਊਕਲੀਅਰ ਪਾਵਰ ਸਟੇਸ਼ਨ ਅਲਾਊਡ ਵੀ ਕੀਤਾ ਗਿਆ। ਮੈਂ, ਸਪੀਕਰ ਸਾਹਿਬ, ਆਪ ਦੀ ਇਜਾਜ਼ਤ ਨਾਲ ਇਸ ਗੱਲ ਨੂੰ ਅੱਜ ਚੁੱਕ ਰਿਹਾ ਹਾਂ ਕਿ ਇਸ ਤੇ ਦੋਬਾਰਾ ਵਿਚਾਰ ਕਰਨਾ ਚਾਹੀਦਾ ਹੈ। ਇਸ ਲਈ ਕਰਨਾ ਚਾਹੀਦਾ ਹੈ ਕਿ 1981 ਵਿਚ ਪਾਰਲੀਮੈਂਟ ਵਿਚ ਨਿਊਕਲੀਅਰ ਪਾਵਰ ਸਟੇਸ਼ਨ ਤੇ ਬਹਿਸ ਹੋਈ ਸੀ ਅਤੇ ਉਸ ਬਹਿਸ ਵਿਚ ਮੈਂ ਵੀ ਹਿੱਸਾ ਪਾਇਆ ਸੀ। ਮੈਂ ਡਿਮਾਂਡ ਕਰ ਰਿਹਾ ਸੀ ਕਿ ਪੰਜਾਬ ਵਾਸਤੇ ਇਕ ਨਿਊਕਲੀਅਰ ਪਾਵਰ ਸਟੇਸ਼ਨ ਦਿੱਤਾ ਜਾਵੇ। ਉਦੋਂ ਪ੍ਰਧਾਨ ਮੰਤਰੀ ਅਟਾਮਿਕ ਐਨਰਜੀ ਕਮਿਸ਼ਨ ਦੇ ਚੇਅਰਮੈਨ ਸੀ। ਉਨ੍ਹਾਂ ਨੇ ਕਿਹਾ ਸੀ ਕਿ ਨਹੀਂ ਦੇ ਸਕਦੇ। ਉਹ ਕਹਿੰਦੇ ਹਨ ਕਿ ਪਾਕਿਸਤਾਨ ਪੰਜਾਬ ਦੇ ਨਜ਼ਦੀਕ ਹੈ। ਇਥੇ ਅੱਗੇ ਵੀ ਲੜਾਈਆਂ ਹੋ ਚੁਕੀਆਂ ਹਨ ਅਤੇ ਫੇਰ ਖੁਦਾ ਨਾ ਖਾਸਤਾ ਅਗਰ ਕੋਈ ਇਹੋ ਜਿਹਾ ਹਾਦਸਾ ਹੋ ਜਾਵੇ ਤਾਂ ਫੇਰ ਸਾਰਾ ਏਰੀਆ ਤਬਾਹ ਹੋ ਜਾਵੇਗਾ। ਸਪੀਕਰ ਸਾਹਿਬ, ਪਾਕਿਸਤਾਨ ਨਾਲ ਹੁਣ ਤੱਕ ਸਾਡੀਆਂ ਤਿੰਨ ਲੜਾਈਆਂ ਹੋ ਚੁਕੀਆਂ ਹਨ ਅਤੇ ਇਕ ਪਰੌਕਸੀ ਵਾਰ ਅਸੀਂ ਹੁਣੇ ਲੜ ਕੇ ਹਟੇ ਹਾਂ ਜਿਸ ਨਾਲ ਉਸ ਨੇ ਪੰਜਾਬ ਵਿਚ ਏਨੀ ਤਬਾਹੀ ਕੀਤੀ ਸੀ। ਅੱਜ ਹਾਲੇ ਅਸੀਂ ਕਸ਼ਮੀਰ ਵਿਚ ਵੀ ਦੇਖ ਰਹੇ ਹਾਂ ਕੀ ਹੋ ਰਿਹਾ ਹੈ। ਕੀ ਅਸੀਂ ਨਿਊਕਲੀਅਰ ਸਟੇਸ਼ਨ ਲਗਾ ਕੇ ਪੰਜਾਬ ਵਿਚ ਤਬਾਹੀ ਲਿਆਵਾਂਗੇ ? ਅੱਜ ਦੇਸ਼ ਵਿਚ 8 ਨਿਊਕਲੀਅਰ ਸਟੇਸ਼ਨ ਲਗੇ ਹਨ। ਉਨ੍ਹਾਂ ਦੀ 35—40 ਪ੍ਰਤੀਸ਼ਤ ਯੂਟੇਲਾਈਜ਼ੇਸ਼ਨ ਹੋ ਰਹੀ ਹੈ। ਇਕ ਜਵਾਹਰ ਲਾਲ ਨਹਿਰੂ ਯੂਨੀਵਰਸਿਟੀ ਦੀ ਟੀਮ ਬਣੀ ਸੀ ਬੜੇ ਪ੍ਰਸਿੱਧ ਪ੍ਰੋਫੈਸਰ ਨਰਿੰਦਰ ਸ਼ਰਮਾ ਦੇ ਥੱਲੇ ਅਤੇ ਉਨ੍ਹਾਂ ਨੇ ਜਿਥੇ ਜਿਥੇ ਇਹ ਨਿਊਕਲੀਅਰ ਸਟੇਸ਼ਨ ਹਿੰਦੁਸਤਾਨ ਵਿਚ ਲਗੇ ਹਨ, ਪੂਰਿਆਂ ਨੂੰ ਦੇਖਿਆ ਸੀ। ਇਨ੍ਹਾਂ ਤੇ ਕਿਉਂਕਿ ਸੀਕਰੇਸੀ ਐਕਟ ਅਪਲਾਈ ਕੀਤਾ ਹੈ ਪਰ ਫੇਰ ਵੀ ਉਹ ਜਿੰਨੀ ਇਨਫਰਮੇਸ਼ਨ ਗੈਦਰ ਕਰ ਸਕੇ, ਉਸ ਦੇ ਮੁਤਾਬਿਕ ਉਨ੍ਹਾਂ ਦੇਖਿਆ ਕਿ ਜਿਥੇ ਜਿਥੇ ਵੀ ਇਹ ਅੱਠ ਨਿਊਕਲੀਅਰ ਸਟੇਸ਼ਨ ਲਗੇ ਹਨ, ਉਨ੍ਹਾਂ ਥਾਵਾਂ ਤੇ ਹੁਣ ਤੱਕ 200 ਮੇਜਰ ਇਨਸੀਡੈਂਟਸ ਹੋਏ ਹਨ ਅਤੇ ਉਨ੍ਹਾਂ ਦੇ ਇਰਦ ਗਿਰਦ ਰਹਿਣ ਵਾਲਿਆਂ ਵਿਚੋਂ 3000 ਬੰਦੇ ਅੱਜ ਕੈਂਸਰ ਦੇ ਮਰੀਜ਼ ਹਨ। ਉਥੇ ਰੇਡੀਏਸ਼ਨ ਵੱਧ ਰਹੀ ਹੈ ਅਤੇ ਇਕ ਡਾਊਨਜ਼ ਡਿਜ਼ੀਜ਼.. .. .. ..

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਏਥੇ ਬੈਠੇ ਅਫਸਰ ਗੱਲਾਂ ਕਰ ਰਹੇ ਹਨ। ਇਨ੍ਹਾਂ ਨੂੰ ਗੱਲ ਸੁਣਨੀ ਚਾਹੀਦੀ ਹੈ। ਇਨ੍ਹਾਂ ਨੂੰ ਤੁਸੀਂ ਕਹਿ ਦਿਉ। It is not proper.

**Mr. Speaker** : None should speak.

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ, ਜਿਥੇ ਇਨ੍ਹਾਂ ਦੇ ਇਰਦ-ਗਿਰਦ ਰਹਿੰਦੇ 3,000 ਬੰਦਿਆਂ ਨੂੰ ਅੱਜ ਕੈਂਸਰ ਹੈ, ਉਹ ਮਰੀਜ਼ ਬਣ ਗਏ ਹਨ ਉਥੇ ਹੋਰ ਏਰੀਆ ਦੇ ਵਿਚ ਅੱਜ ਜਿਹੜੇ ਬੱਚੇ ਪੈਦਾ ਹੋ ਰਹੇ ਹਨ, ਉਹ ਡੀਫੋਰਮਡ ਪੈਦਾ ਹੋ ਰਹੇ ਹਨ। ਉਸ ਨੂੰ ਡਾਊਨਜ਼ ਡਿਜ਼ੀਜ਼ ਕਹਿੰਦੇ ਹਨ। ਇਹ ਅਸੀਂ ਸੋਚ ਰਹੇ ਹਾਂ। ਅੱਜ ਅਸੀਂ ਬਾਹਰਲੇ ਵੱਡੇ ਮੁਲਕਾਂ ਵਿਚ ਵੀ ਦੇਖਿਆ ਹੈ। ਚੈਰਨੋਬਲ ਦਾ ਇਂਸੀਡੈਂਟ ਦੇਖਿਆ ਹੈ। ਰੂਸ ਨੇ ਸੈਂਕੜੇ ਮੀਲਾਂ ਤੱਕ ਲੋਕਾਂ ਨੂੰ ਉਥੋਂ ਕੱਢ ਕੇ ਪਰੇ ਕੀਤਾ। ਅਮਰੀਕਾ ਨੇ 1978 ਤੋਂ ਬਾਅਦ ਆਪਣਾ ਇਹ ਪ੍ਰੋਗਰਾਮ ਹੀ ਸ਼ੈਲਫ ਕਰ ਦਿੱਤਾ। ਉਥੇ ਵੀ ਥਰੀ ਮਾਈਲ ਇਂਸੀਡੈਂਟ ਹੋਇਆ ਸੀ। ਯੂ.ਕੇ. ਨੇ ਆਪਣਾ ਪਰੋਗਰਾਮ 1981 ਤੋਂ ਸਸਪੈਂਡ ਕਰ ਦਿੱਤਾ। ਉਥੇ ਵਿੰਟਰ ਕੇਜ ਵਿਚ ਇਹ ਗੱਲ ਹੋਈ ਸੀ। ਇਹ ਜਿਹੜੀਆਂ ਗੱਲਾਂ ਹਨ, ਇਹ ਉਹ ਮੁਲਕ ਵੀ ਸ਼ੈਲਫ ਕਰ ਰਹੇ ਹਨ। ਇਸ ਦਾ ਕਾਰਨ ਹੈ ਕਿ ਜਿਹੜਾ ਸੋਸਾਇਟੀ ਵਿਚ ਡਰ ਹੈ, ਉਹ ਪਰੂਵ ਹੋਇਆ ਹੈ। ਚੈਰਨੋਬਲ, ਥਰੀ ਮਾਈਲ ਵਿਚ ਹੋਇਆ ਹੈ। ਇਨ੍ਹਾਂ ਮੁਲਕਾਂ ਵਿਚ ਲੋਕਾਂ ਦਾ ਐਡਮਨਿਸਟਰੇਸ਼ਨ ਤੇ ਪਰੈਸ਼ਰ ਬਣ ਗਿਆ ਅਤੇ ਐਡਮਨਿਸਟਰੇਸ਼ਨ ਨੂੰ ਆਪਣੇ ਪ੍ਰੋਗਰਾਮ ਨੂੰ ਸ਼ੈਲਫ ਕਰਨਾ ਪਿਆ। ਪਾਤੜਾਂ ਦਾ ਨਾਂ ਚਲਿਆ ਸੀ ਕਿ ਉਥੇ ਯੂਨਿਟ ਲਗਣਾ ਹੈ। ਜੇ ਪਾਕਿਸਤਾਨ ਦੇ ਬਾਰਡਰ ਕੋਲ ਲੈ ਜਾਈਏ ਤਾਂ ਸ਼ਾਇਦ ਪਾਕਿਸਤਾਨ ਕੋਈ ਛੇੜ ਛਾੜ ਨਾ ਕਰੇ ਔਰ ਇਸ ਨੂੰ ਬਾਰਡਰ ਦੇ ਕੋਲ ਲਗਾਈਏ ਤਾਂ ਕਿ ਜੇ ਕਿਤੇ ਕੋਈ ਇਹੋ ਜਿਹੀ ਗੱਲ ਹੋ ਗਈ ਤਾਂ ਉਨ੍ਹਾਂ ਦਾ ਮੁਲਕ ਵੀ ਇਸ ਵਿਚ ਫਸ ਜਾਵੇ। ਪਰ ਇਹ ਤਾਂ ਕਹਿਣ ਦੀਆਂ ਗੱਲਾਂ ਹਨ। ਸਾਡੇ ਇਥੇ ਪੱਛੋਂ ਦੀ ਹਵਾ ਜ਼ਿਆਦਾ ਚਲਦੀ ਹੈ। ਅਗਰ ਇਸ ਤਰ੍ਹਾਂ ਦੀ ਹਵਾ ਪਾਕਿਸਤਾਨ ਬਾਰਡਰ ਤੋਂ ਇਧਰ ਨੂੰ ਚਲ ਪਈ ਤਾਂ ਸਾਰੇ ਪੰਜਾਬ ਵਿਚ ਇਸ ਦੀ ਰੇਡੀਏਸ਼ਨ ਛਾ ਜਾਵੇਗੀ ਪਰ ਇਸ ਪਾਸੇ ਅਸੀਂ ਧਿਆਨ ਨਹੀਂ ਕਰਦੇ। ਜੇ ਕੋਈ ਇਹ ਜਿਹੀ ਗੱਲ ਹੋ ਗਈ ਤਾਂ ਅਸੀਂ ਆਪਣੇ ਬੰਦਿਆਂ ਨੂੰ ਕਿਥੇ ਕਢਾਂਗੇ? ਰੂਸ ਨੇ ਤਾਂ ਤਿੰਨ ਚਾਰ ਸੌ ਮੀਲ ਏਰੀਆ ਵੈਕੇਟ ਕਰ ਲਿਆ। 400 ਮੀਲ ਦਾ ਮਤਲਬ ਹੈ, ਸਾਰਾ ਪੰਜਾਬ। ਅਸੀਂ ਕਿਥੇ ਲੈ ਕੇ ਜਾਵਾਂਗੇ ਆਪਣੇ ਲੋਕਾਂ ਨੂੰ? ਜਦੋਂ ਤੱਕ ਇਸ ਸਮੱਸਿਆ ਨੂੰ ਅਸੀਂ ਪੂਰੀ ਤਰ੍ਹਾਂ ਸਮਝ ਨਾ ਲਈਏ, ਤਦ ਤੱਕ ਇਹ ਫੈਸਲਾ ਲੈਣਾ ਠੀਕ ਨਹੀਂ। ਹਾਲਾਂ ਇਹ ਚੀਜ਼ ਇਸ ਬਜਟ ਦੇ ਵਿਚ ਨਹੀਂ ਹੈ, ਇਸ ਕਰਕੇ ਮੈਂ ਵਕਤ ਰਹਿੰਦੇ ਇਹ ਮਸਲਾ ਉਠਾ ਰਿਹਾ ਹਾਂ। ਜਦੋਂ ਇਹ ਚੀਜ਼ ਬਜਟ ਵਿਚ ਆ ਜਾਵੇਗੀ ਤਾਂ ਉਸ ਵੇਲੇ ਅਸੀਂ ਇਸ ਤੇ ਬਹਿਸ ਕਰਨ ਤੋਂ ਸਿਵਾ ਕੁਝ ਨਹੀਂ ਕਰ ਸਕਾਂਗੇ ਅਤੇ ਇਹ ਚੀਜ਼ ਪਾਸ ਹੋ ਜਾਵੇਗੀ। ਚੰਗਾ ਇਹੀ ਹੈ ਕਿ ਇਸ ਨਿਊਕਲੀਅਰ ਪ੍ਰੋਗਰਾਮ ਨੂੰ ਸ਼ੈਲਵ ਕਰੋ। ਜੇ ਸ਼ੈਲਵ ਨਾ ਕੀਤਾ ਤਾਂ ਵਾਹਿਗੁਰੂ ਕਰੇ, ਇਹੋ ਜਿਹੀ ਘਟਨਾ ਨਾ

ਵਾਪਰੇ ਲੇਕਿਨ ਅਗਰ ਕੋਈ ਇਹੋ ਜਿਹੀ ਗੱਲ ਹੋ ਗਈ ਤਾਂ ਅਸੀਂ ਕਿਥੇ ਕਢਾਂਗੇ ਆਪਣੇ ਲੋਕਾਂ ਨੂੰ ? ਇਸ ਦੀ ਬਜਾਏ ਬਿਹਤਰ ਇਹ ਹੈ ਕਿ ਅਸੀਂ ਆਪਣੇ ਰਿਸੋਰਸਿਜ਼ ਨੂੰ ਹੋਰ ਪਾਸੇ ਲਗਾਈਏ ਜਿਸ ਤਰ੍ਹਾਂ ਕਿ ਇਹ 13 ਪ੍ਰਾਜੈਕਟ ਰੱਖੇ ਹਨ। ਹਾਲਾਂ ਮੈਂ ਇਨ੍ਹਾਂ ਦੀ ਸਟੱਡੀ ਤਾਂ ਨਹੀਂ ਕੀਤੀ ਲੇਕਿਨ ਇਹ ਪ੍ਰਾਜੈਕਟ ਥੀਨ ਡੈਮ ਵਾਂਗ ਨਹੀਂ ਬਣਾਉਣੇ ਚਾਹੀਦੇ। ਥੀਨ ਡੈਮ ਦਾ ਪ੍ਰਾਜੈਕਟ 80 ਕਰੋੜ ਰੁਪਏ ਤੋਂ ਵੱਧ ਕੇ 2000 ਕਰੋੜ ਰੁਪਏ ਤੱਕ ਪੁੱਜ ਗਿਆ। ਇਸ ਤੋਂ ਜਿਹੜੀ ਪਾਵਰ ਪਰ ਯੂਨਿਟ ਪੈਣੀ ਹੈ, ਉਹ ਬਾਕੀ ਪ੍ਰਾਜੈਕਟਾਂ ਦੇ ਮੁਕਾਬਲੇ ਕਿਤੇ ਜ਼ਿਆਦਾ ਅਤੇ ਤਕਰੀਬਨ 10 ਗੁਣਾ ਜ਼ਿਆਦਾ ਪਰ ਯੂਨਿਟ ਪੈਣੀ ਹੈ। ਇਹ ਪ੍ਰਾਜੈਕਟ ਕਿਸੇ ਵੀ ਤਰ੍ਹਾਂ ਢੁਕਵੀਂ ਨਹੀਂ ਹੈ। ਇਸ ਦੀ ਜ਼ਿਆਦਾ ਪਰ ਯੂਨਿਟ ਕਾਸਟ ਦਾ ਨਤੀਜਾ ਕਿਸ ਨੂੰ ਭੁਗਤਣਾ ਪਊ ? ਕਿਸਾਨਾਂ ਨੂੰ। ਉਨ੍ਹਾਂ ਨੂੰ ਜ਼ਿਆਦਾ ਬਿੱਲ ਭਰਨੇ ਪੈਣਗੇ। ਇਸ ਕਰਕੇ ਕੋਸ਼ਿਸ਼ ਇਹ ਹੋਣੀ ਚਾਹੀਦੀ ਹੈ ਕਿ ਇਨ੍ਹਾਂ 13 ਪ੍ਰਾਜੈਕਟਾਂ ਦੀ ਪਰ ਯੂਨਿਟ ਕਾਸਟ ਲੋਅ ਹੋਵੇ। ਕੁਝ ਹੋਰ ਵੀ ਇਸ ਤਰ੍ਹਾਂ ਦੇ ਪ੍ਰਾਜੈਕਟ ਲਭੇ ਜਾ ਸਕਦੇ ਹਨ। ਇਨ੍ਹਾਂ ਵਿਚੋਂ ਕੁਝ ਪ੍ਰਾਜੈਕਟ ਤਾਂ ਇਕ ਅੱਧੇ ਸਾਲ ਵਿਚ ਚੱਲਣ ਵਾਲੇ ਹਨ। ਇਨ੍ਹਾਂ ਪ੍ਰਾਜੈਕਟਾਂ ਨੂੰ ਆਪਾਂ ਨੂੰ ਚੰਗੇ ਤਰੀਕੇ ਦੇ ਨਾਲ ਵੇਖਣਾ ਪਊ ਤਾਂ ਕਿ ਇਨ੍ਹਾਂ ਦੀ ਪਰ ਯੂਨਿਟ ਕਾਸਟ ਘੱਟ ਹੋਵੇ।

ਸਪੀਕਰ ਸਾਹਿਬ, ਇਹ ਜਿਹੜੀ ਪਾਣੀ ਦੀ ਸਮੱਸਿਆ ਹੈ, ਇਸ ਬਾਰੇ ਮੈਂ ਪਹਿਲਾਂ ਵੀ ਕਿਹਾ ਹੈ ਕਿ ਜੇ ਤਾਂ ਸਿਰਫ ਬਹਿਸ ਹੀ ਕਰਾਉਣੀ ਹੈ ਤਾਂ ਬਹਿਸ ਚਾਹੇ ਦੁਬਾਰਾ ਵੀ ਕਰਾ ਲਓ, ਲੇਕਿਨ ਤਦ ਤੱਕ ਇਸ ਦਾ ਕੋਈ ਫਾਇਦਾ ਨਹੀਂ ਹੋਣਾ ਜਦ ਤੱਕ ਇਸ ਮਸਲੇ ਨੂੰ ਸਾਡੇ ਮੁੱਖ ਮੰਤਰੀ ਆਪ ਆਪਣੇ ਮੋਢੇ ਤੇ ਨਹੀਂ ਚੁਕਦੇ। ਜੇ ਪੂਰੀ ਸਰਗਰਮੀ ਨਾਲ ਇਸ ਕੇਸ ਨੂੰ ਨਾ ਲਿਆ ਜਾਵੇ ਤਾਂ ਸੈਂਟਰ ਵਾਲੇ ਇੰਟਰਸਟੇਟ ਵਾਟਰ ਡਿਸਪਿਊਟ ਐਕਟ ਥੱਲੇ ਇਕ ਹੋਰ ਕਮਿਸ਼ਨ ਬਿਠਾ ਦੇਣਗੇ, ਇਸ ਤੋਂ ਜ਼ਿਆਦਾ ਕੋਈ ਵਾਇਦਾ ਨਹੀਂ ਹੋਣਾ। ਮੈਂ ਇਨ੍ਹਾਂ ਨੂੰ ਕਹਾਂਗਾ ਕਿ ਦੂਸਰੀਆਂ ਸਟੇਟਾਂ ਨੂੰ ਨਾਲ ਲੈ ਕੇ ਇਸ ਕੇਸ ਨੂੰ ਸੁਪਰੀਮ ਕੋਰਟ ਲੈ ਜਾਓ। ਮੈਂ ਹੁਣ ਦੀ ਗੱਲ ਨਹੀਂ ਬਲਕਿ ਹਰਿਆਣੇ ਦੇ ਬਣਨ ਤੋਂ ਪਹਿਲਾਂ ਦੀ ਗੱਲ ਕਰਾਂਗਾ। ਜਮਨਾ ਦੇ ਪਾਣੀ ਨੂੰ ਵੀ ਇਸ ਦੇ ਵਿਚ ਪਾ ਕੇ ਸੁਪਰੀਮ ਕੋਰਟ ਜਾਓ। ਇਸ ਬਜਟ ਵਿਚ ਐਸ.ਵਾਈ.ਐਲ. ਕੈਨਾਲ ਵਾਸਤੇ ਇਕ ਕਰੋੜ ਰੁਪਿਆ ਪਾ ਦਿੱਤਾ ਹੈ। ਇਹ ਤਾਂ ਛੋਟੀਆਂ ਛੋਟੀਆਂ ਗੱਲਾਂ ਹਨ, ਕੋਈ ਤਜਰਬੇ ਦੀਆਂ ਗੱਲਾਂ ਨਹੀਂ ਹਨ। ਐਡੇ ਵੱਡੇ ਬਜਟ ਵਿਚ ਇਕ ਕਰੋੜ ਰੁਪਏ ਦਾ ਬਜਟ ਕੋਈ ਜ਼ਿਆਦਾ ਨਹੀਂ ਹੁੰਦਾ। ਇਹ ਤੁਹਾਨੂੰ ਵੀ ਪਤਾ ਹੈ ਅਤੇ ਸਾਨੂੰ ਵੀ ਪਤਾ ਹੈ ਕਿ ਇਹ ਅਸੀਂ ਬਣਨ ਨਹੀਂ ਦੇਣੀ। ਇਸ ਕਰਕੇ ਚੰਗਾ ਹੁੰਦਾ ਜੇਕਰ ਇਹੀ ਪੈਸਾ ਕੋਈ ਹੋਰ ਕੰਮਾਂ ਵਾਸਤੇ ਰਖਿਆ ਗਿਆ ਹੁੰਦਾ। ਤੁਸੀਂ ਇਸ ਨੂੰ ਰੂਰਲ ਡਿਵੈਲਪ-ਮੈਂਟ ਵਾਸਤੇ ਗ੍ਰਾਂਟ ਦੇ ਦਿੰਦੇ। ਦੋ ਦੋ ਲੱਖ ਵੀ ਇਕ ਪਿੰਡ ਨੂੰ ਦਿੱਤਾ ਗਿਆ ਹੁੰਦਾ ਤਾਂ 50 ਪਿੰਡਾਂ ਨੂੰ ਇਹ ਪੈਸਾ ਮਿਲ ਜਾਣਾ ਸੀ। ਉਹ ਇਸ ਪੈਸੇ ਨਾਲ ਆਪਣੀਆਂ ਗਲੀਆਂ ਜਾਂ ਨਾਲੀਆਂ ਜਾਂ ਹੋਰ ਕੋਈ ਇਹੋ ਜਿਹਾ ਕੰਮ ਕਰ ਲੈਂਦੇ। ਇਹ ਤਾਂ ਗਿਮਿਕਰੀ ਦੀਆਂ ਗੱਲਾਂ ਹਨ। ਥੀਨ ਡੈਮ ਵੀ ਇਕ ਗਿਮਿਕਰੀ ਹੀ ਹੈ। ਇਹ ਇਸ ਕਰਕੇ ਹੋ ਗਿਆ ਕਿਉਂਕਿ ਧਰਮ ਯੁੱਧ ਮੋਰਚੇ ਵਿਚ ਇਹ

[ਕੈਪਟਨ ਅਮਰਿੰਦਰ ਸਿੰਘ]

ਅਕਾਲੀ ਦਲ ਨੇ ਮੰਗਿਆ ਸੀ ਅਤੇ ਰਾਜੀਵ—ਲੌਂਗੋਵਾਲ ਸਮਝੌਤੇ ਤੋਂ ਬਾਅਦ ਇਹ ਉਸ ਸਮਝੌਤੇ ਦਾ ਇਕ ਹਿੱਸਾ ਬਣ ਗਿਆ। ਇਸ ਦੀ ਜਿਹੜੀ ਪ੍ਰੋਡਕਟੀਵਿਟੀ ਹੋਣੀ ਹੈ, ਉਹ ਇਸ ਦੀ ਕਾਸਟ ਨਾਲ ਕਮੈਨਸੋਰੇਟ ਨਹੀਂ ਹੈ।

ਸਪੀਕਰ ਸਾਹਿਬ, ਇਥੇ ਟਰੇਜ਼ਰੀ ਬੈਂਚਿਜ਼ ਦੇ ਮੇਰੇ ਕਈ ਕੁਲੀਗਜ਼ ਵਲੋਂ ਲਾਅ ਐਂਡ ਆਰਡਰ ਦਾ ਜ਼ਿਕਰ ਕੀਤਾ ਗਿਆ ਹੈ। ਅਸੀਂ ਇਸ ਲਾਅ ਐਂਡ ਆਰਡਰ ਦੇ ਪੂਰੇ ਹਿੱਸੇਦਾਰ ਹਾਂ। ਇਸ ਦੇ ਬਾਰੇ ਸਾਰਾ ਪੰਜਾਬ ਜਾਣਦਾ ਹੈ। ਇਸ ਕਰਕੇ ਜ਼ਿਰੂਰਤ ਇਹ ਹੈ ਕਿ ਨਾ ਇਹ ਸਾਨੂੰ ਬਲੇਮ ਕਰਨ, ਨਾ ਅਸੀਂ ਇਨ੍ਹਾਂ ਨੂੰ ਕਰੀਏ। ਜਦੋਂ ਲਾਅ ਐਂਡ ਆਰਡਰ ਦੀ ਸਮੱਸਿਆ ਪੰਜਾਬ ਵਿਚ ਚਲੀ, ਉਸ ਵਿਚ ਸਾਡੇ ਲੋਕ ਵੀ ਬਹੁਤ ਜ਼ਿਆਦਾ ਕਤਲ ਹਏ। ਸ਼ਹੀਦ ਹੋਏ ਤਾਂ ਮੈਂ ਨਹੀਂ ਆਖਾਂਗਾ, ਕਤਲ ਹੋਏ। 1991 ਦੀ ਚੋਣ ਵਿਚ ਜਿਹੜੇ ਬੰਦੇ ਕਤਲ ਹੋਏ, ਉਨ੍ਹਾਂ ਵਿਚ 27 ਕੈਂਡੀਡੇਟ ਸਾਡੇ ਸਨ। ਔਰ ਸਾਰੀਆਂ ਪਾਰਟੀਆਂ ਨਾਲੋਂ ਜ਼ਿਆਦਾ ਸਨ। ਅਸੀਂ ਚਾਹੁੰਦੇ ਸੀ ਕਿ ਪੰਜਾਬ ਦੇ ਵਿੱਚ ਡੈਮੋਕਰੇਸੀ ਬਹਾਲ ਹੋਵੇ। ਸਾਨੂੰ ਇਨ੍ਹਾਂ ਛੋਟੀਆਂ ਗੱਲਾਂ ਨੂੰ ਛੱਡਣਾ ਚਾਹੀਦਾ ਹੈ। ਏਨਾ ਸ਼ੁਕਰ ਕਰ ਕਿ ਪੰਜਾਬ ਦੇ ਵਿੱਚ ਨਾਰਮੇਲਸੀ ਆ ਗਈ ਹੈ ਔਰ ਉਸ ਨਾਰਮੇਲਸੀ ਨੂੰ ਅਸੀਂ ਬਰਕਰਾਰ ਰੱਖੀਏ ਤਾਂ ਕਿ ਜਿਹੜੀ ਪਰਾਕਸੀ ਵਾਰ ਪਾਕਿਸਤਾਨ ਲੜ ਰਿਹਾ ਹੈ, ਜੋ ਸਾਜ਼ਿਸ਼ਾਂ ਕਰ ਰਿਹਾ ਹੈ ਅਸੀਂ ਸਾਰੇ ਰਲ ਕੇ ਉਸ ਨੂੰ ਦੂਰ ਰੱਖ ਸਕੀਏ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** (ਸ੍ਰੀ ਹਰਗੋਬਿੰਦਪੁਰ): ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਜਿਹੜੀ ਲਾਅ ਐਂਡ ਆਰਡਰ ਦੀ ਡੀਮਾਂਡ ਹੈ ਉਸ ਤੇ ਬੋਲਣ ਲਈ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦੇ ਸਾਹਮਣੇ ਇਹ ਰੱਖਣਾ ਚਾਹੁੰਦਾ ਹਾਂ ਕਿ ਇਹ ਗੱਲ ਠੀਕ ਹੈ ਕਿ ਅੱਜ ਵਿੰਗੇ ਤਰੀਕੇ ਨਾਲ ਜਾਂ ਅਸਿੱਧੇ ਤਰੀਕੇ ਦੇ ਨਾਲ ਗੱਲ ਇਹ ਕਰ ਲਈ ਜਾਵੇ ਲਾਅ ਐਂਡ ਆਰਡਰ ਦੀ ਔਰ ਇਹਦੇ ਉਤੋਂ ਤਿਲਕ ਦੇ ਲੰਘਣ ਦਾ ਯਤਨ ਕੀਤਾ ਜਾਵੇ ਲੇਕਿਨ ਮੁਸ਼ਕਲ ਗੱਲ ਹੈ ਕਿ ਆਉਣ ਵਾਲਾ ਸਮਾਂ ਤੁਹਾਡੇ ਸਾਹਮਣੇ ਹੈ। ਅੱਜ ਲਾਅ ਐਂਡ ਆਰਡਰ ਦੀ ਜਿਹੜੀ ਸਮੱਸਿਆ ਹੈ ਸਾਡੇ ਸਾਹਮਣੇ ਹੈ ਜਿਹੜੀ ਕਿ ਲੰਮੇ ਸਮੇਂ ਤੋਂ ਲਟਕਦੀ ਹੈ ਔਰ ਅੱਜ ਵੀ ਇਸ ਸਥਿੱਤੀ ਵਿੱਚ ਇਹ ਖੜ੍ਹੀ ਹੈ ਜਿਹੜੀ ਸਾਡੇ ਸਾਹਮਣੇ ਇਹ ਸਵਾਲ ਪੈਦਾ ਕਰਦੀ ਹੈ ਕਿ ਅਸੀਂ ਅਮਨ ਤੇ ਸ਼ਾਂਤੀ ਲਿਆਂਦੀ ਹੈ ਅਤੇ ਸਾਡੇ ਪੰਜਾਬ ਦੇ ਵਿੱਚ ਵਿਕਾਸ ਦਾ ਕੰਮ ਸ਼ੁਰੂ ਹੋਇਆ ਹੈ ਔਰ ਇਸ ਅਮਨ ਨੂੰ ਸਥਾਈ ਬਣਾਏ ਰੱਖਣ ਲਈ ਜਿਹੜੀਆਂ ਸਾਡੇ ਸਾਹਮਣੇ ਹੋਰ ਵੱਡੀਆਂ ਤੋਂ ਵੱਡੀਆਂ ਸਮੱਸਿਆਵਾਂ ਹਨ ਜਿਵੇਂ ਕਿ ਬੇਕਾਰੀ ਹੈ ਉਨ੍ਹਾਂ ਨੂੰ ਹੱਲ ਕਰਨ ਲਈ ਹੋਰ ਯੋਜਨਾਵਾਂ ਲਿਆਉਣੀਆਂ ਚਾਹੀਦੀਆਂ ਹਨ ਔਰ ਉਨ੍ਹਾਂ ਨੂੰ ਅਮਲੀ ਜਾਮਾ ਦੇਣਾ ਚਾਹੀਦਾ ਹੈ।

**ਸ੍ਰੀ ਸਪੀਕਰ:** ਕਾਮਰੇਡ ਗੁਰਨਾਮ ਸਿੰਘ ਜੀ, ਤੁਸੀਂ 10 ਮਿੰਟ ਬੋਲਣਾ ਹੈ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ:** ਸਪੀਕਰ ਸਾਹਿਬ, ਮੈਂ ਤੁਹਾਡਾ ਜ਼ਿਆਦਾ ਸਮਾਂ ਨਹੀਂ ਲਵਾਂਗਾ, ਬਾਹਰਹਾਲ ਇਕੋ ਹੀ ਗੱਲ ਕਰਨਾ ਚਾਹੁੰਦਾ ਹਾਂ। ਅੱਜ ਇਸ ਸਮੱਸਿਆ ਨੂੰ ਜਿਹੜੀ ਕਿ ਲਾਅ ਐਂਡ ਆਰਡਰ ਦੀ ਸਮੱਸਿਆ ਹੈ ਜਿਸ ਥਾਂ ਤੇ ਖੜ੍ਹੀ ਹੈ ਉਸ ਨੂੰ ਪੁਲਿਸ ਨਾਲੋਂ ਵੱਖ ਕਰਕੇ ਨਹੀਂ ਚਲ ਸਕਦੇ ਔਰ ਲਾਅ ਐਂਡ ਆਰਡਰ ਨੂੰ ਮੇਨਟੇਨ ਕਰਨ ਵਿੱਚ ਜਿਸ ਤਰ੍ਹਾਂ ਅੱਜ ਇਹ ਗੱਲ ਤੋਂ ਕੋਈ ਨਾ ਨਹੀਂ ਕਰਦਾ ਕਿ ਪੁਲਿਸ ਨੇ ਕਾਫੀ ਕੁਰਬਾਨੀਆਂ ਦਿੱਤੀਆਂ ਹਨ ਮੈਂ, ਸਪੀਕਰ ਸਾਹਿਬ, ਤੁਹਾਡੇ ਸਾਹਮਣੇ ਇਹ ਗੱਲ ਸਪੱਸ਼ਟ ਰੂਪ ਵਿੱਚ ਕਹਿ ਦੇਣਾ ਚਾਹੁੰਦਾ ਹਾਂ, ਜਿਸ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਪਿਛਲੇ ਸਮੇਂ ਵਿੱਚ ਚਾਹੇ ਕੋਈ ਵੀ ਵਿਰੋਧ ਕਰਦੇ ਰਹੇ ਹਨ ਪਰ ਅੱਜ ਸਰਕਾਰ ਦੇ ਹੋਂਦ ਵਿੱਚ ਹੋਣ ਤੋਂ ਪਿੱਛੋਂ ਅੱਜ ਉਸ ਅਮਨ ਬਹਾਲੀ ਲਈ ਜੋ ਕਦਮ ਪੁੱਟੇ ਜਾ ਰਹੇ ਹਨ ਉਹ ਸ਼ਲਾਘਾਯੋਗ ਹਨ। ਇਸ ਗੱਲ ਤੋਂ ਕੋਈ ਵੀ ਧਿਰ ਨਾ ਨਹੀਂ ਕਰ ਸਕਦੀ (ਥੰਪਿੰਗ) ਇਹ ਇਕ ਠੀਕ ਦਿਸ਼ਾ ਵੱਲ ਕਦਮ ਹੈ। ਜਿਹੜੀ ਦਿਸ਼ਾ ਠੀਕ ਹੈ ਜੇਕਰ ਅਸੀਂ ਉਸ ਦੇ ਇਰਧ ਗਿਰਦ ਹੀ ਘੁੰਮਦੇ ਰਹਾਂਗੇ ਔਰ ਵਿਕਾਸ ਦੇ ਨਾਂ ਤੇ ਲੋਕਾਂ ਦੀਆਂ ਸਮੱਸਿਆਵਾਂ ਵੱਲ ਧਿਆਨ ਨਹੀਂ ਦਿਆਂਗੇ ਤਾਂ ਲੋਕਾਂ ਦੀ ਬੇਚੈਨੀ ਫਿਰ ਲੈ ਡੁੱਬੇਗੀ। ਇਸ ਲਈ ਜ਼ਰੂਰੀ ਹੈ ਕਿ ਇਸ ਗੱਲ ਵੱਲ ਧਿਆਨ ਦਿੱਤਾ ਜਾਵੇ। ਅੱਜ ਇਸ ਗੱਲ ਤੋਂ ਕੋਈ ਨਹੀਂ ਕਹਿ ਸਕਦਾ ਕਿ ਪੁਲਿਸ ਦੇ ਪਰਵਾਰਾਂ ਦੇ ਪਰਵਾਰ ਸ਼ਹੀਦ ਨਹੀਂ ਹੋਏ, ਕੋਈ ਨਹੀਂ ਕਹਿ ਸਕਦਾ ਕਿ ਪੁਲਿਸ ਨੇ ਮੱਲਾਂ ਨਹੀਂ ਮਾਰੀਆਂ, ਇਸ ਗੱਲ ਤੋਂ ਕੋਈ ਨਹੀਂ ਇਨਕਾਰ ਕਰ ਸਕਦਾ ਕਿ ਕਾਂਗਰਸ ਦਾ ਵੱਡਾ ਹਿੱਸਾ ਜਾਂ ਮਜਾਰਿਟੀ ਅੱਤਵਾਦ ਦੇ ਖਿਲਾਫ ਨਹੀਂ ਲੜੀ, ਦੋਵੇਂ ਕਮਿਊਨਿਸਟ ਪਾਰਟੀਆਂ ਵੀ ਅਤਵਾਦ ਦੇ ਖਿਲਾਫ ਲੜੀਆਂ, ਬੀ.ਜੇ.ਪੀ. ਵੀ ਅੱਤਵਾਦ ਦੇ ਖਿਲਾਫ ਲੜੀ, ਸਪੀਕਰ ਸਾਹਿਬ, ਤੁਹਾਡੇ ਸਾਹਮਣੇ ਜਨਤਾ ਦਲ ਵੀ ਅੱਤਵਾਦ ਦੇ ਖਿਲਾਫ ਲੜਿਆ, ਜੰਗ ਲੜੀ। ਸਾਰੇ ਲੋਕ ਅੰਦਰ ਵੜ ਕੇ ਸ਼ਹੀਦ ਨਹੀਂ ਹੋਏ ਬਲਕਿ ਅੱਤਵਾਦ ਦੇ ਖਿਲਾਫ ਮੂੰਹ ਖੋਲ੍ਹ ਕੇ ਸ਼ਹਾਦਤ ਦਿੱਤੀ। ਹੁਣ ਸਵਾਲ ਇਸ ਗੱਲ ਦਾ ਹੈ ਕਿ ਜਿਸ ਅੱਤਵਾਦ ਦੇ ਖ਼ਿਲਾਫ ਲੜਾਈ ਸੀ ਉਹ ਦੋ ਕਿਸਮ ਦਾ ਸੀ। ਮੈਂ ਮੁੱਖ-ਮੰਤਰੀ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਥੇ ਦੋ ਕਿਸਮ ਦਾ ਅੱਤਵਾਦ ਹੈ ਇਕ ਅੱਤਵਾਦ ਉਹ ਹੈ ਜਿਸ ਦੇ ਖਿਲਾਫ ਅਸੀਂ ਲੜੇ ਹਾਂ। ਇਹ ਅੱਤਵਾਦ ਖਾਲਿਸਤਾਨੀ ਅੱਤਵਾਦ ਸੀ ਜਿਹੜਾ ਕਿ ਬਾਹਰਲੀਆਂ ਸਰਕਾਰਾਂ ਦੇ ਇਸ਼ਾਰੇ ਉਤੇ ਹਿੰਦੁਸਤਾਨ ਵਿੱਚ ਆਪਣੀ ਕਿਸਮ ਦਾ ਮਾਹੌਲ ਪੈਦਾ ਕਰਕੇ, ਫਿਰਕੂ ਤਣਾਓ ਪੈਦਾ ਕਰਕੇ, ਮਜ਼ਹਬ ਦੇ ਨਾਂ ਉਤੇ ਘਚੋਲਾ ਕਰਕੇ, ਉਨ੍ਹਾਂ ਨੂੰ ਗੁਰੂਆਂ ਦਾ ਪਵਿੱਤਰ ਜਾਮਾ ਪਹਿਨਾ ਕੇ, ਹਿੰਦੂ ਅਤੇ ਸਿਖ ਦੀ ਕਤਲੋਗਾਰਤ ਕਰਵਾ ਕੇ, ਸਿੱਖ ਜਾਮੇ ਦੇ ਅੰਦਰ ਲੋਕਾਂ ਨੂੰ ਗੁੰਮਰਾਹ ਕਰਕੇ, ਬਾਹਰਲਿਆਂ ਦੇ ਇਸ਼ਾਰੇ ਉਤੇ ਇਕ ਏਜੰਸੀ ਵਜੋਂ ਕੰਮ ਕਰਕੇ, ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਟੁਕੜੇ ਟੁਕੜੇ ਕਰਨਾ ਚਾਹੁੰਦਾ ਹੈ। ਉਸ ਦੇ ਖ਼ਿਲਾਫ ਅਸੀਂ ਲੜਦੇ ਰਹੇ ਹਾਂ। ਉਹ ਰਾਤ ਦਾ ਅੱਤਵਾਦ ਸੀ। ਦੂਜਾ ਦਿਨ ਦਾ ਅੱਤਵਾਦ ਹੈ ਜਿਹੜਾ ਕਿ ਸਰਕਾਰੀ ਅੱਤਵਾਦ ਹੈ। ਅਸੀਂ ਇਨ੍ਹਾਂ ਦੋਨਾਂ ਅੱਤਵਾਦਾਂ ਦੇ ਖਿਲਾਫ ਲੜਾਈ ਲੜ ਰਹੇ ਹਾਂ। ਦੋਵੇਂ ਕਮਿਊਨਿਸਟ ਪਾਰਟੀਆਂ ਨੇ ਇਹ ਲੜਾਈ ਲੜੀ ਹੈ। ਦੇਸ਼ ਭਗਤ ਲੋਕਾਂ ਨੇ ਹਿੰਦੁਸਤਾਨ ਦੇ ਜਮਹੂਰੀਅਤ ਪਸੰਦ ਲੋਕਾਂ ਨੇ. ਇਸ ਦੇ ਖਿਲਾਫ ਲੜਾਈ ਲੜੀ ਹੈ। ਦੋਨਾਂ ਮੁਹਾਜ਼ਾਂ ਉਤੇ ਇਕ

[ਕਾਮਰੇਡ ਗੁਰਨਾਮ ਸਿੰਘ ਧੀਰੋਵਾਲ]

ਖਾਲਿਸਤਾਨੀ ਦਹਿਸ਼ਤਵਾਦ ਦੇ ਖ਼ਿਲਾਫ਼ ਅਤੇ ਦੂਜਾ ਪੁਲਿਸ ਦੇ ਅੰਦਰ ਇਕ ਸੈਕਸ਼ਨ, ਜਿਹੜਾ ਕਿ ਪੁਲਿਸ ਦੇ ਕੀਤੇ ਹੋਏ ਸਹੀ ਕੰਮਾਂ ਨੂੰ, ਨੇਕ ਗੱਲਾਂ ਨੂੰ ਬਰਬਾਦ ਕਰਦਾ ਸੀ ਅਤੇ ਸਾਰੀ ਪੁਲਿਸ ਦਾ ਇਮੇਜ ਖਰਾਬ ਕਰਦਾ ਸੀ, ਲੋਕਾਂ ਦੀ ਲੁੱਟ ਕਰਦਾ ਸੀ। ਰਾਤ ਨੂੰ ਅੱਤਵਾਦੀ ਲੁੱਟਦੇ ਸਨ ਅਤੇ ਦਿਨ ਨੂੰ ਇਹ ਲੁੱਟਦੇ ਸਨ। ਖਾਲਿਸਤਾਨੀ ਅੱਤਵਾਦ ਤਾਂ ਖਤਮ ਹੋਇਆ ਹੈ ਲੇਕਿਨ ਜਿਹੜਾ ਇਹ ਸਰਕਾਰੀ ਅੱਤਵਾਦ ਹੈ ਪੁਲਿਸ ਦੇ ਅੰਦਰ, ਜਿਸ ਨੂੰ ਅਸੀਂ ਨੰਗਿਆਂ ਨਹੀਂ ਕਰਦੇ, ਜਿਸ ਸੈਕਸ਼ਨ ਨੂੰ ਅਸੀਂ ਸਾਹਮਣੇ ਨਹੀਂ ਲਿਆਂਦੇ ਅਤੇ ਸਾਰੀ ਪੁਲਿਸ ਨੂੰ ਦੁੱਧ ਧੋਤੀ ਕਹਿ ਦਿੰਦੇ ਹਾਂ, ਜਿਸ ਤਰ੍ਹਾਂ ਖਾਲਿਸਤਾਨੀ ਦਹਿਸ਼ਤਵਾਦ ਦਾ ਸਫਾਇਆ ਕੀਤਾ ਹੈ, ਉਸੇ ਤਰ੍ਹਾਂ ਹੀ ਇਸ ਸਰਕਾਰੀ ਅੱਤਵਾਦ ਦਾ ਸਫਾਇਆ ਕਰਨਾ ਚਾਹੀਦਾ ਹੈ। ਪੁਲਿਸ ਦੇ ਵਿੱਚ ਵੀ ਦੋ ਤਿੰਨ ਕੈਟਾਗਰੀਆਂ ਹਨ। ਇਕ ਤਾਂ ਉਹ ਪੁਲਿਸ ਵਾਲੇ ਹਨ ਜਿਹੜੇ ਕਿ ਅੱਤਵਾਦ ਦੇ ਖ਼ਿਲਾਫ਼ ਡੱਟ ਕੇ ਲੜਦੇ ਹਨ ਅਤੇ ਲੜਦੇ ਰਹੇ ਹਨ। ਦੂਜੇ ਅਜਿਹੇ ਪੁਲਿਸ ਵਾਲੇ ਹਨ ਜਿਹੜੇ ਅੱਤਵਾਦ ਦੇ ਖ਼ਿਲਾਫ਼ ਲੜਦੇ ਵੀ ਹਨ ਅਤੇ ਪੈਸੇ ਵੀ ਲੈਂਦੇ ਹਨ। ਉਹ ਆਪਣਾ ਖਰਚ ਮੇਨਟੇਨ ਨਹੀ ਕਰ ਸਕਦੇ ਇਸ ਕਰਕੇ ਉਹ ਪੈਸੇ ਲੈਂਦੇ ਹਨ ਭਾਵੇਂ ਕਿ ਖ਼ਿਲਾਫ਼ ਲੜਦੇ ਜ਼ਰੂਰ ਹਨ। ਇਕ ਪੁਲਿਸ ਵਾਲੇ ਉਹ ਹਨ, ਜਿਹੜੇ ਕਿ ਲੋਕਾਂ ਨੂੰ ਲੁੱਟਦੇ ਹਨ, ਲੋਕਾਂ ਦਾ ਚੰਮ ਲਾਹੁੰਦੇ ਹਨ' ਲੋਕਾਂ ਦਾ ਖੂਨ ਪੀਂਦੇ ਹਨ, ਅੱਤਵਾਦ ਦੇ ਨਾਂ ਤੇ ਪਰਮੋਸ਼ਨਾਂ ਲੈਂਦੇ ਹਨ ਅਤੇ ਨਾਲੋਂ ਨਾਲ ਲੋਕਾਂ ਦੀ ਪੂਰੀ ਤਰਬੀ ਲਾਹੁੰਦੇ ਹਨ। ਉਹ ਸੈਕਸ਼ਨ ਪੁਲਿਸ ਦੇ ਵਿਚ ਪਹਿਲਾਂ ਵੀ ਮੌਜੂਦ ਸੀ ਅਤੇ ਅੱਜ ਵੀ ਮੌਜੂਦ ਹੈ। ਜਿਸ ਤਰ੍ਹਾਂ ਪਹਿਲਾਂ ਲੋਕਾਂ ਦੀ ਲੁੱਟ ਕਰਦੇ ਸਨ ਉਸੇ ਢੰਗ ਨਾਲ ਅੱਜ ਵੀ ਥਾਣਿਆਂ ਦੇ ਅੰਦਰ ਕਰ ਰਹੇ ਹਨ। ਮੈਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਨੂੰ ਇਸ ਗੱਲ ਦਾ ਪਤਾ ਹੋਣਾ ਚਾਹੀਦਾ ਹੈ ਕਿ ਜਿਹੜੇ ਉਸ ਵੇਲੇ ਅੱਤਵਾਦੀਆਂ ਨੂੰ ਪਨਾਹ ਦਿੰਦੇ ਸਨ ਅਤੇ ਅੱਜ ਜਦੋਂ ਤੁਹਾਡੀ ਸਰਕਾਰ ਨੇ ਮੋੜ ਕੱਟਿਆ ਹੈ ਅਤੇ ਹਾਲਾਤ ਕੁਝ ਅਨੁਕੂਲ ਹੋਏ ਹਨ, ਉਹ ਲੋਕ ਜਿਹੜੇ ਅੱਤਵਾਦ ਨੂੰ ਪਨਾਹ ਦਿੰਦੇ ਸਨ, ਆਪਣੇ ਘਰਾਂ ਵਿੱਚ ਉਨ੍ਹਾਂ ਨੂੰ ਰੱਖਦੇ ਸਨ, ਅੱਤਵਾਦ ਦੇ ਨਾਂ ਥੱਲੇ ਲੋਕਾਂ ਕੋਲੋਂ ਵੱਡੀਆਂ ਵੱਡੀਆਂ ਰਕਮਾਂ ਉਗਰਾਉਂਦੇ ਸਨ, ਵਸੂਲ ਕਰਦੇ ਸਨ, ਓਹੀ ਅੱਜ ਅੱਤਵਾਦੀਆਂ ਨੂੰ ਆਪਣੇ ਘਰਾਂ ਵਿਚੋਂ ਫੜਾ ਰਹੇ ਹਨ ਅਤੇ ਪੁਲਿਸ ਰਿਕਾਰਡ ਵਿੱਚ ਪੁਲਿਸ ਦੀ ਹਮਦਰਦੀ ਲੈ ਰਹੇ ਹਨ ਅਤੇ ਅੱਜ ਥਾਣਿਆਂ ਵਿੱਚ ਰਾਜ ਪ੍ਰਬੰਧ ਚਲਾ ਰਹੇ ਹਨ, ਮੇਰੇ ਜਿਹੜੇ ਭਰਾ ਟਰੇਜ਼ਰੀ ਬੈਂਚਾਂ ਉਤੇ ਬੈਠੇ ਹੋਏ ਹਨ, ਸਾਡੀ ਤਾਂ ਗਿਣਤੀ ਕੇਵਲ 117 ਦੇ ਹਾਊਸ ਵਿੱਚ ਕੁੱਲ 22-23 ਹੋਵੇਗੀ ਅਤੇ ਉਹ 92 ਹਨ ਜਿਹੜੇ ਕਿ ਰੂਲਿੰਗ ਪਾਰਟੀ ਦੇ ਹਨ ਅਤੇ ਲੱਖਾਂ ਕਰੋੜਾਂ ਦਾ ਪੰਜਾਬ ਦਾ ਅਵਾਮ ਉਨ੍ਹਾਂ ਦੇ ਪਿੱਛੇ ਹੈ ਪਰ ਉਥੇ ਲੋਕ ਦਿਨ-ਦੀਵੀ ਤਲੇ ਜਾਣ। ਜੇਕਰ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਇਸ ਪਾਸੇ ਵੱਲ ਧਿਆਨ ਨਾ ਦਿੱਤਾ ਤਾਂ ਸਾਡੇ ਸਾਹਮਣੇ ਭਵਿੱਖ ਵਿੱਚ ਅਜਿਹੇ ਨਤੀਜੇ ਨਿਕਲਣਗੇ ਜਿਹੜੇ ਕਿ ਨਿਕਲਦੇ ਹੁੰਦੇ ਹਨ ਜਿਹੜੇ ਲੋਕਾਂ ਨੂੰ ਲੁਟ ਰਹੇ ਹਨ, ਉਨ੍ਹਾਂ ਨੂੰ ਡੱਕਣ ਦੀ ਲੋੜ ਹੈ। ਉਨ੍ਹਾਂ ਦੀ ਪੁਜੀਸ਼ਨ ਕੀ ਹੈ, ਇਹ ਨਹੀਂ ਸਮਝਦੇ। ਇਸ ਲਈ ਪਾਰਟੀ ਦੀ ਸ਼ਾਖ ਕੀ ਹੈ, ਇਹ ਸੈਕਸ਼ਨ

ਮੌਜੂਦ ਹੈ ਅਤੇ ਥਾਣਿਆਂ ਅੰਦਰ ਰਾਜ ਕਰਦਾ ਹੈ, । ਇਨ੍ਹਾਂ ਨੂੰ ਅਨ-ਡਿਊ ਪ੍ਰਮੋਸ਼ਨ ਮਿਲੀ ਹੈ। ਇਹ ਉਹ ਲੋਕ ਹਨ ਜਿਹੜੇ ਆਪਣੇ ਸੌੜੇ ਹਿੱਤਾਂ ਕਾਰਨ ਅੱਜ ਵੀ ਪੰਜਾਬ ਦੇ ਅੰਦਰ ਅੱਤਵਾਦ ਦਾ ਝੰਡਾ ਚੁੱਕੀ ਰੱਖਣਾ ਚਾਹੁੰਦੇ ਹਨ। ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਤਵਾਦੀ ਮੁਕਾਏ ਪੁਲਿਸ ਨੇ ਪਰ ਜਿਹੜੇ ਪੁਲਿਸ ਦਾ ਅੱਤਵਾਦ ਹੈ ਇਸ ਨੂੰ ਵੀ ਨੱਥ ਪਾਈ ਜਾਣੀ ਚਾਹੀਦੀ ਹੈ। ਅਤੇ ਇਸ ਤੋਂ ਬਚ ਕੇ ਰਹਿਣਾ ਚਾਹੀਦਾ ਹੈ ਔਰ ਜਿਹੜੀ ਪੁਲਿਸ ਦੀ ਅਸੀਂ ਲਿਪਾ-ਪੋਚੀ ਕਰਦੇ ਹਾਂ, ਜਿਸ ਨੂੰ ਦੁੱਧਾ-ਧੋਤੀ ਕਹਿੰਦੇ ਹਾਂ, ਮੈਂ ਮੁੱਖ ਮੰਤਰੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇ ਇਸ ਵੱਲ ਧਿਆਨ ਨਾ ਦਿੱਤਾ ਗਿਆ ਤਾਂ ਆਉਣ ਵਾਲੇ ਤਿੰਨ ਸਾਲਾਂ ਦੇ ਅੰਦਰ ਰੂਲਿੰਗ ਪਾਰਟੀ ਨੂੰ ਖਤਰਾ ਹੈ। ਅੱਜ ਸਵਾਲ ਆਉਂਦਾ ਹੈ ਕਿ ਅਮਨ ਅਤੇ ਇਨਸਾਫ ਲੋਕਾਂ ਨੂੰ ਕਿਸ ਤਰ੍ਹਾਂ ਮਿਲੇ ਲੋਕਾਂ ਦੀਆਂ ਮੁਸ਼ਕਲਾਂ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਅਮਨ ਅਤੇ ਸ਼ਾਂਤੀ ਦੀ ਗੱਲ ਛੱਡ ਕੇ ਲੋਕਾਂ ਦੀਆਂ ਮੁਸ਼ਕਲਾਂ ਦੇ ਵਿੱਚ ਦਾਖਲ ਹੋ ਕੇ ਆਪਣੀ ਜ਼ਿੰਦਗੀ ਦੇ ਅਮਲ ਨਾਲ ਲੋਕਾਂ ਨੂੰ ਖਿਚਣਾ ਚਾਹੀਦਾ ਹੈ। ਅਜ ਅਸੀਂ ਆਪਣੇ ਫਰਜ਼ ਵੱਲ ਧਿਆਨ ਨਹੀਂ ਦਿੰਦੇ ਅਤੇ ਇਕੱਲੇ ਸਰਦਾਰ ਬੇਅੰਤ ਸਿੰਘ ਦੀ ਸ਼ਲਾਘਾ ਤੇ ਉਪਮਾ ਦੀ ਗੱਲ ਕਰਦੇ ਹਾਂ । ਮੈਂ ਨਹੀਂ ਸਮਝਦਾ ਕਿ ਉਹ ਇਸ ਗੱਲ ਨੂੰ ਨਹੀਂ ਸਮਝਦੇ ਹਨ। ਉਨ੍ਹਾਂ ਦਾ ਬੜਾ ਤਜਰਬਾ ਹੈ, ਜਿਸ ਤਰੀਕੇ ਨਾਲ ਉਨ੍ਹਾਂ ਨੇ ਮਾਹੌਲ ਨੂੰ ਢਾਲ ਕੇ ਠੀਕ ਕੀਤਾ ਹੈ ਮੈਂ ਸਮਝਦਾ ਹਾਂ ਕਿ ਉਨਾਂ ਦੀ ਉਪਮਾਂ ਵੱਲ ਨੂੰ ਜਾਂਦੇ ਹਾਂ ਤਾਂ ਉਹ ਜ਼ਰੂਰ ਸਮਝਦੇ ਹੋਣਗੇ, ਲੇਕਿਨ ਅਸੀਂ ਆਪਣੀ ਜ਼ਬੇਬੰਦੀ ਅਤੇ ਸਰਕਾਰ ਦੇ ਰਾਜ ਵਿੱਚ ਕੰਡੇ ਬੀਜਣ ਲੱਗੇ ਹੋਏ ਹਾਂ। ਮੈਂ ਸਮਝਦਾ ਹਾਂ ਕਿ ਹੁਣ ਇਹ ਜ਼ਿਆਦਾ ਦੇਰ ਨਹੀਂ ਚੱਲੇਗੇ ਕਿ ਅਮਨ ਅਤੇ ਸ਼ਾਂਤੀ ਦੀ ਗੱਲ, ਵਿਕਾਸ ਦੀ ਗੱਲ ਅਸੀਂ ਕਰਦੇ ਰਹੀਏ ਪਰ ਕਰੀਏ ਕੁਝ ਨਾ ਜਿੰਨਾਂ ਚਿਰ ਤੱਕ ਅਸੀਂ ਲੋਕਾਂ ਦੀਆਂ ਮੁਸ਼ਕਲਾਂ ਵੱਲ ਧਿਆਨ ਨਹੀਂ ਦਿੰਦੇ। ਇਹ ਗੱਲਾਂ ਜ਼ਿਆਦਾ ਦੇਰ ਤਕ ਨਹੀਂ ਚਲਦੀਆਂ। ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਦਾ ਧਿਆਨ ਇਸ ਪਾਸੇ ਵੱਲ ਖਿਚਣਾ ਚਾਹੁੰਦੇ ਹਾਂ ਕਿ ਇਕ ਪਾਸੇ ਅਸੀਂ ਪੁਲਿਸ ਦੀ ਕਾਰਗੁਜ਼ਾਰੀ ਤੇ ਲਿਪਾ-ਪੋਚੀ ਕਰਦੇ ਹਾਂ ਪਰ ਦੂਜੇ ਪਾਸੇ ਮੈਂ ਸ੍ਰੀ ਗੁਰੂ ਹਰਗੋਬਿੰਦ ਨਗਰ ਦੀ ਗੱਲ ਕਰਦਾ ਹਾਂ ਕਿ ਜਿੱਥੇ ਕਿ ਇਸਤਰੀਆਂ ਦੇ ਕੇਸ ਸਾਹਮਣੇ ਆਉਂਦੇ ਹਨ, ਪ੍ਰੈਸ ਦੇ ਕੇਸ ਆਉਂਦੇ ਹਨ, ਹਾਈ ਕੋਰਟ ਵਿੱਚ ਕੇਸ ਆਉਂਦੇ ਹਨ, ਬੇ-ਪੱਤੀ ਦੇ ਕੇਸ ਆਉਂਦੇ ਹਨ, ਬਲਤਕਾਰੀ ਦੇ ਕੇਸ ਆਉਂਦੇ ਹਨ ਰੇਪ ਦੇ ਕੇਸ ਆਉਂਦੇ ਹਨ, ਜਿਹੜੇ ਪੁਲਿਸ ਵਾਲੇ ਹਨ, ਜਦ ਇਸ ਤਰ੍ਹਾਂ ਦੀਆਂ ਗੱਲਾਂ ਕਰਨਗੇ ਤਾਂ ਤੁਸੀਂ ਉਨ੍ਹਾਂ ਤੋਂ ਕੀ ਅੰਦਾਜ਼ਾ ਲਗਾ ਸਕਦੇ ਹੋ। ਅਜਨਾਲੇ ਵਾਲੇ ਕੇਸ ਵਿੱਚ ਇਨਕੁਆਇਰੀ ਰਿਪੋਰਟ ਦਾ ਇੰਤਜ਼ਾਰ ਕਰ ਰਹੇ ਹਾਂ ਜਿਨ੍ਹਾਂ ਨੇ ਕਰਾਂਈਮ ਕੀਤਾ। ਪੁਲਿਸ ਵਾਲਿਆਂ ਨੇ ਕਰਾਂਈਮ ਕੀਤਾ ਅਤੇ ਫਿਰ ਪੁਲਿਸ ਵਾਲੇ ਹੀ ਮੁੜ ਕੇ ਇਨਕੁਆਇਰੀ ਅਫਸਰ ਹਨ, ਮੇਰੇ ਸਮਝ ਵਿੱਚ ਗੱਲ ਨਹੀਂ ਆਉਂਦੀ ਕਿ ਉਨ੍ਹਾਂ ਤੋਂ ਇਨਸਾਫ ਦਾ ਕਿਸ ਤਰ੍ਹਾਂ ਦੀ ਤਵੱਕੋ ਰੱਖੀ ਜਾ ਸਕਦੀ ਹੈ। ਗੱਲ ਆਉਂਦੀ ਹੈ ਸ੍ਰੀ ਹਰਗੋਬਿੰਦਪੁਰ ਵਿੱਚ ਪੈਂਦੇ ਥਾਣੇ ਘੁਮਾਨ ਦੀ। ਥਾਣੇ ਦੇ ਅੰਦਰ ਇਕ ਔਰਤ ਅਤੇ ਉਸ ਦੀ ਇਕ ਵਿਆਹੁਤਾ ਲੜਕੀ ਦੋਹਾਂ ਨੂੰ ਅਲਫ ਨੰਗਿਆ ਕਰਕੇ ਨਾਚ ਕਰਵਾਇਆ ਗਿਆ, ਜਦ ਕਿ ਉਸ ਦਾ ਪਤੀ ਚੰਗਾ ਇੰਡਸਟਰੀਲਿਸਟ ਹੈ। ਮੈ ਸੀ.ਐਮ. ਸਾਹਿਬ ਨੂੰ ਮਿਲਿਆ, ਐਸ.ਐਸ.ਪੀ. ਨੂੰ ਮਿਲਿਆ। ਸਰਦਾਰ ਬੇਅੰਤ ਸਿੰਘ ਜੀ ਨੇ ਲਿਖਿਆ ਕਿ ਇਸ ਦੀ ਇਨਕੁਆਇਰੀ ਕਰਕੇ ਰਿਪੋਰਟ ਕਰੋ ਲੇਕਿਨ 8 ਮਹੀਨੇ ਬੀਤਣ ਪਿਛੋਂ ਵੀ ਹੁਣ ਤੱਕ,

[ਕਾਮਰੇਡ ਗੁਰਨਾਮ ਸਿੰਘ ਧੀਰੋਵਾਲ]

ਸੀ.ਐਮ. ਸਾਹਿਬ ਦੇ ਲਿਖਣ ਦੇ ਬਾਵਜੂਦ ਵੀ, ਐਮ.ਐਮ.ਪੀ., ਐਸ.ਪੀ. ਦੇ ਕੰਨ ਤੇ ਜੂੰ ਨਹੀਂ ਸਰਕੀ, ਜੂੰ ਨਹੀਂ ਰੀਂਗੀ। ਡਿਪਟੀ ਕਮਿਸ਼ਨਰ ਨੇ 19/38 ਦੀ ਕਾਰਵਾਈ ਕੀਤੀ ਅਤੇ ਪੀ.ਜੀ.ਓ. ਨੂੰ ਲਿਖ ਦਿੱਤਾ ਕਿ ਇਸ ਦੀ ਰਿਪੋਰਟ ਕੀਤੀ ਜਾਵੇ ਅਤੇ ਉਸਨੇ ਰਿਪੋਰਟ ਕੀਤਾ ਹੈ ਕਿ 15 ਹਜ਼ਾਰ ਰੁਪਏ ਰਿਸ਼ਵਤ ਨਹੀਂ ਲਏ ਲੇਕਿਨ ਬੀਬੀਆਂ ਦੇ ਕੱਪੜੇ ਲੁਹਾ ਕੇ, ਉਨ੍ਹਾਂ ਨੂੰ ਅਲਫ ਨੰਗੀਆਂ ਕੀਤਾ ਗਿਆ ਔਰ ਬਾਪ ਨੂੰ ਵੀ ਅਲਫ ਨੰਗਾ ਕੀਤਾ ਗਿਆ ਔਰ, ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ ਸਾਹਿਬ ਨੇ ਇਸ ਗੱਲ ਨੂੰ ਮੰਨਿਆ ਕਿ ਬਾਕੀ ਤੱਥ ਠੀਕ ਹਨ। ਜੇ ਬਾਕੀ ਤੱਥ ਠੀਕ ਹਨ ਤਾਂ ਫਿਰ ਪੀ.ਜੀ.ਓ. ਦੁਆਰਾ 15,000 ਰੁਪਏ ਲੈਣ ਦੀ ਗੱਲ ਰਿਜੈਕਟ ਕਿਉਂ ਕਰ ਦਿੱਤੀ ਅਤੇ ਕੱਪੜੇ ਲੁਹਾਉਣ ਦੀ ਗੱਲ ਸਵੀਕਾਰ ਕਰ ਲਈ। ਫਿਰ ਐਸ.ਪੀ. ਹੈਡਕੁਆਟਰ ਨੂੰ ਮੁੜ ਇਨਕੁਆਇਰੀ ਲਈ ਕਹਿ ਦਿੱਤਾ ਜਾਵੇ ਤਾਂ ਕਿ ਅੱਤ-ਵਾਦ ਦੇ ਸਮੇਂ ਜੋ 40-50 ਲੱਖ ਜਮ੍ਹਾਂ ਕੀਤੇ, ਉਸ ਵਿਚੋਂ ਐਸ.ਪੀ ਹੈਡਕੁਆਟਰ ਨੂੰ ਇੱਕ ਲੱਖ ਰੁਪਿਆ, ਡੀ.ਐਸ.ਪੀ. ਨੂੰ 50,000 ਰੁਪਏ ਦੇ ਦੇਵੇ ਜੋਗਿੰਦਰ ਸਿੰਘ ਨੂੰ ਦੋ ਲੱਖ ਦੇ ਦਿੱਤਾ ਜਾਵੇ। ਮੈਂ ਬੇਨਤੀ ਕਰਦਾ ਹਾਂ ਕਿ ਜਦੋਂ ਮਾਮਲਾ ਇਸ ਪਵਿੱਤਰ ਹਾਊਸ ਵਿਚ, ਸਦਨ ਵਿਚ ਆਵੇ ਔਰ ਇਨਕੁਆਇਰੀ ਮੁਕੰਮਲ ਹੋਣ ਪਿਛੋਂ ਫਿਰ ਦੁਬਾਰਾ ਇਹ ਕਹਿ ਕੇ ਕੇਸ ਛੱਡ ਦਿੱਤਾ ਜਾਵੇ ਕਿ ਐਸ.ਪੀ. ਹੈਡਕੁਆਟਰ ਇਨਕੁਆਇਰੀ ਕਰੇ ਤਾਂ ਫਿਰ ਇਨਕੁਆਇਰੀ ਕਰਾਉਣ ਦੀ ਕੀ ਜ਼ਰੂਰਤ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅਜਿਹੇ ਕੇਸ ਜਿਨ੍ਹਾਂ ਨਾਲ ਲੋਕਾਂ ਅੰਦਰ ਅੱਗ ਬਲਦੀ ਹੈ, ਜਿਹੜੇ ਲੋਕਾਂ ਦੇ ਬਰਨਿੰਗ ਇਸ਼ੂ ਹਨ, ਉਨ੍ਹਾਂ ਤੇ ਅਗਰ ਸੀ.ਐਮ.ਸਾਹਿਬ ਠੀਕ ਟਾਈਮ ਤੇ ਬੰਦੇ ਨੂੰ ਸਸਪੈਂਡ ਕਰਦੇ, ਉਸ ਦੇ ਖਿਲਾਫ ਕੇਸ ਰਜਿਸਟਰ ਹੋਇਆ ਹੁੰਦਾ ਤਾਂ ਸਾਰੇ ਪੰਜਾਬ ਵਿਚ ਉਨ੍ਹਾਂ ਦੀ ਜੈਕਾਰਾ ਹੁੰਦੀ ਔਰ ਰੂਲਿੰਗ ਪਾਰਟੀ ਮਜ਼ਬੂਤ ਹੁੰਦੀ ਅਤੇ ਆਪੋਜ਼ੀਸ਼ਨ ਪਾਰਟੀਆਂ ਵੀ ਉਸਾਰੂ ਰੋਲ ਅਦਾ ਕਰਦੀਆਂ। ਮੈਂ ਮੁੱਖ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਸ ਬੰਦੇ ਨੂੰ ਬਦਲ ਕੇ ਤਕੜੇ ਸਟੇਸ਼ਨ ਤੇ ਲਗਾ ਦਿੱਤਾ ਗਿਆ ਅਤੇ ਫਿਰ ਬਦਲ ਕੇ ਇੰਸਪੈਕਟਰ ਬਣਾ ਦਿੱਤਾ ਗਿਆ। ਹੁਣੇ ਹੀ ਜਸਬੀਰ ਸਿੰਘ, ਥਾਣੇਦਾਰ ਨੇ ਫਤਿਹਗੜ੍ਹ ਚੂੜੀਆਂ ਵਿਖੇ 20,000 ਰੁਪਏ ਲਏ ਔਰ ਹੁਣ ਉਸ ਨੂੰ ਸਸਪੈਂਡ ਕੀਤਾ ਗਿਆ। ਲਾਈਨ ਹਾਜ਼ਰ ਕੀਤਾ ਗਿਆ ਅਤੇ ਜੇ ਇਹੋ ਕਾਰਵਾਈ ਵਕਤ ਤੇ ਕੀਤੀ ਹੁੰਦੀ ਤਾਂ ਲੋਕਾਂ ਦੀ ਨੁਮਾ-ਇੰਦਗੀ ਵੀ ਹੁੰਦੀ, ਸਾਡੀ ਅਮਨ-ਸ਼ਾਂਤੀ ਦੀ ਮੁਹਿੰਮ ਵੀ ਤਕੜੀ ਹੁੰਦੀ ਔਰ ਵਿਕਾਸ ਦੇ ਕੰਮ ਵੀ ਅੱਗੇ ਵਧਦੇ। ਇਸ ਦੇ ਨਾਲ ਹੀ ਆਪੋਜ਼ੀਸ਼ਨ ਪਾਰਟੀਆਂ ਵੀ ਆਪਣਾ ਕੰਸਟਰਕਟਿਵ ਰੋਲ ਪਲੇਅ ਕਰਦੀਆਂ ਅਸੀਂ ਰੂਲਿੰਗ ਪਾਰਟੀ ਵੱਲ ਘਾਤਕ ਨਹੀਂ ਹੋਵਾਂਗੇ ਬਲਕਿ ਲੋਕਾਂ ਵੱਲ ਘਾਤਕ ਹੋਵਾਂਗੇ। ਸੋ, ਉਸਾਰੂ ਤਰੀਕੇ ਨਾਲ, ਦਰੁੱਸਤ ਤਰੀਕੇ ਨਾਲ ਪ੍ਰੋਗਰਾਮ ਹੋਵੇ ਤਾਂ ਕਿ ਕਮਜ਼ੋਰੀਆਂ ਦੂਰ ਹੋ ਸਕਣ। ਅਸੀਂ ਇਸੇ ਕਰਕੇ ਨੁਕਤਾਚੀਨੀ ਕਰਦੇ ਹਾਂ ਅਤੇ ਵੈਲ ਆਫ ਦੀ ਹਾਊਸ ਵਿਚ ਜਾਂਦੇ ਹਾਂ। ਅਸੀਂ ਪ੍ਰੋਟੈਸਟ ਵਜੋ ਵਾਕ-ਆਊਟ ਕਰਦੇ ਹਾਂ ਪਰ ਇੱਕ-ਦੋ-3 ਮਿੰਟਾਂ ਵਿਚ ਵਾਕ-ਆਊਟ ਕਰਕੇ ਵਾਪਸ ਆ ਜਾਂਦੇ ਹਾਂ, ਹਾਊਸ ਵਿਚ ਆ ਜਾਂਦੇ ਹਾਂ ਤਾਂ ਕਿ ਕਾਰਵਾਈ ਵਿਚ ਦੁਬਾਰਾ ਸ਼ਾਮਲ ਹੋਈਏ। ਜੇ ਮੈਜਾਰਿਟੀ ਦੇ ਬਲਬੋਤੇ ਡਾਂਗ ਨਾਲ ਹਰ ਗੱਲ ਨੂੰ ਨਜ਼ਰ-ਅੰਦਾਜ਼ ਕਰੀਏ ਤਾਂ ਫਿਰ ਲਾਅ ਐਂਡ ਆਰਡਰ ਨੂੰ ਖੱਡੇ ਵਿਚ ਪਾਓ। ਸ਼੍ਰੀਮਤੀ ਇੰਦਰਾ ਗਾਂਧੀ ਦੇ ਸਮੇਂ ਐਮਰਜੰਸੀ ਦੇ ਦਿਨਾਂ ਵਿਚ ਲੋਕੀਂ ਭੱਜ-ਭੱਜ ਕੇ ਸਫਾਂ ਵਿਚ ਜਾਂਦੇ ਸਨ ਲੇਕਿਨ ਜਦ ਰਿਜ਼ਲਟ ਨਿਕਲਿਆ ਤਾਂ ਰਲ ਕੇ ਸਾਰੇ ਜਨਤਾ ਪਾਰਟੀ ਵੱਲ ਦੌੜੇ ਅੱਜ ਉਪਮਾ ਕਰਨ ਵਾਲੇ

ਗਲਤ ਬੰਦੇ ਹਨ ਜਿਹੜੇ ਗਲਤ ਲੀਹਾਂ ਤੇ ਚੱਲਣਾ ਚਾਹੁੰਦੇ ਹਨ ਔਰ ਮੁੱਖ ਮੰਤਰੀ ਸਾਹਿਬ ਦੀ ਦਰੁਸਤ ਅਗਵਾਈ ਨੂੰ ਠੀਕ ਕੰਟਰੀਬਿਊਟ ਨਹੀਂ ਕਰਦੇ ਔਰ ਹਾਊਸ ਦਾ ਸਮਾਂ ਉਪਮਾ ਵਿਚ ਲੰਘਾ ਕੇ ਬਾਹਰ ਚਲੇ ਜਾਂਦੇ ਹਨ।

**ਸ੍ਰੀ ਸਪੀਕਰ:** ਵਾਈਂਡ ਅੱਪ ਕਰੋ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ:** ਮੈਂ ਕਹਿਣਾ ਚਾਹੁੰਦਾ ਹਾਂ ਕਿ ਬਲਦੇਵ ਸਿੰਘ ਐਸ. ਐਚ.ਓ., ਨੇ ਤਸ਼ੱਦਦ ਕੀਤਾ। ਮੈਂ ਮੁੱਖ ਮੰਤਰੀ ਸਾਹਿਬ ਨੂੰ ਮਿਲਿਆ ਅਤੇ ਉਨ੍ਹਾਂ ਲਿਖਿਆ ਕਿ ਇਨਕੁਆਇਰੀ ਤੋਂ ਪਹਿਲਾਂ ਇਸ ਬੰਦੇ ਨੂੰ ਟਰਾਂਸਫਰ ਕਰ ਦਿੱਤਾ ਜਾਵੇ। ਉਸ ਬੰਦੇ ਨੇ ਆਪਣੇ ਬੰਦੇ ਭੇਜ ਕੇ ਕਾਮਰੇਡਾਂ ਤੇ ਹਮਲਾ ਕਰਾਇਆ। ਇਨ੍ਹਾਂ ਨੇ ਫੌਰਨ ਲਿਖਿਆ ਕਿ ਇਸ ਨੂੰ ਸ਼ਿਫਟ ਕਰਕੇ ਇਨਕੁਆਇਰੀ ਕਰਾਈ ਜਾਵੇ। ਚੱਲੋ ਖੈਰ ਜੋ ਕੀਤਾ ਸੋ ਕੀਤਾ ਪਰ ਹੋਇਆ ਕੀ, ਉਸ ਹਮਲੇ ਤੋਂ ਪਿੱਛੋਂ ਉਹ ਟਰਾਂਸਫਰ ਨਹੀਂ ਹੋਇਆ। ਜੱਦੋ-ਜਹਿਦ ਹੋਈ, ਧਰਨੇ ਵਜੇ ਫਿਰ ਉਸ ਨੂੰ ਟਰਾਂਸਫਰ ਕਰ ਦਿੱਤਾ ਗਿਆ। ਉਸ ਦੇ ਖਿਲਾਫ, ਗਰੀਵੈਂਸਿਜ਼ ਕਮੇਟੀ ਕੋਲ ਕੇਸ ਪੇਸ਼ ਹੋਇਆ। ਗਰੀਵੈਂਸ ਕਮੇਟੀ ਨੇ ਸੁਝਾਉ ਦਿੱਤਾ ਕਿ ਇਸ ਬੰਦੇ ਨੇ ਜ਼ਿਆਦਤੀ ਕੀਤੀ ਹੈ ਅਤੇ ਉਸ ਬਾਰੇ ਐਸ.ਡੀ.ਐਮ. ਬਟਾਲਾ ਨੂੰ ਲਿਖਿਆ। ਐਸ.ਡ.ੀ.ਐਮ ਬਟਾਲਾ ਨੇ ਰਿਪੋਰਟ ਕੀਤੀ, ਰਿਪੋਰਟ ਕਰਨ ਦੇ ਬਾਵਜੂਦ ਕਿ ਉਸ ਬੰਦੇ ਨੇ ਜ਼ਿਆਦਤੀਆਂ ਕੀਤੀਆ ਹਨ, ਉਸ ਬਾਰੇ ਪਹਿਲੀ ਵਾਰ ਕੁਐਸਚਨ ਅਸੈਂਬਲੀ ਵਿੱਚ ਭੇਜਿਆ ਤਾਂ ਡਿਸ-ਅਲਾਓ ਕਰ ਦਿੱਤਾ, ਦੂਸਰੀ ਵਾਰ ਭੇਜਿਆ ਪੋਸਟਪੋਨਡ ਕਰ ਦਿੱਤਾ ਤੀਸਰੀ ਵਾਰ ਭੇਜਿਆ ਤਾਂ ਉਸ ਬੰਦੇ ਦਾ ਉਸ ਲਿਸਟ ਦੇ ਅੰਦਰ ਨਾ ਹੀ ਨਹੀਂ ਸੀ। ਡੇਢ ਦੋ ਸਾਲ ਹੋ ਗਏ ਹਨ ਐਸ.ਡੀ.ਐਮ. ਦੀ ਰਿਪੋਰਟ ਨੂੰ, ਜਸਬੀਰ ਸਿੰਘ ਥਾਣੇਦਾਰ ਦੇ ਕੇਸ ਨੂੰ ਉਨ੍ਹਾਂ ਨੂੰ ਅਲਫ ਨੰਗਾ ਕਰਕੇ ਥਾਣੇ ਅੰਦਰ ਨੰਗਾ ਡਾਂਸ ਕਰਨ ਲਈ ਕਿਹਾ ਗਿਆ ਇਨਾਂ ਲੰਬਾ ਸਮਾਂ ਹੋ ਜਾਵੇ ਫਿਰ ਸਰਕਾਰ......... (ਵਿਘਨ)

**Mr. Speaker :** You have repeated it many times. ਰਿਪੀਟ ਨਾ ਕਰੋ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ:** ਮੈਂ, ਸਪੀਕਰ ਸਾਹਿਬ ਤੁਹਾਡੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਅੱਜ ਤਕਰੀਬਨ ਡੇਢ-ਦੋ ਸਾਲ ਹੋ ਗਏ ਹਨ (ਵਿਘਨ) ਖਜ਼ਾਨਾ ਮੰਤਰੀ ਸਾਹਿਬ ਨੂੰ ਦੁੱਖ ਲੱਗਿਆ ਹੈ, ਸੱਚ ਕੌੜਾ ਲਗਦਾ ਹੈ (ਇੱਕ ਆਵਾਜ਼: ਇਹ ਸਵਾਦ ਲੈਂਦੇ ਹਨ)।

**Mr. Speaker :** This is also being repeated. Please wind up.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ:** ਸਪੀਕਰ ਸਾਹਿਬ, ਮੈਂ ਦੋ ਪੁਆਇੰਟ ਕਹਿ ਕਿ ਤੁਹਾਡੇ ਕੋਲੋਂ ਬੈਠਣ ਦੀ ਇਜਾਜ਼ਤ ਲਵਾਂਗਾ। ਪਹਿਲੀ ਗੱਲ ਤਾਂ ਇਸ ਦੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਹਾਂ ਕਿ ਡਿਸਟ੍ਰਿਕਟ ਲੈਵਲ ਉਤੇ ਡਿਸਟ੍ਰਿਕਟ ਕਮੇਟੀ ਬਣਾਉਣੀ ਚਾਹੀਦੀ ਹੈ, ਇਸ ਕਮੇਟੀ ਦੇ ਅੰਦਰ ਐਸ ਐਸ.ਪੀ., ਐਮ.ਐਲ.ਏ., ਜਿਹੜੇ ਦੂਸਰੇ ਨੁਮਾਇੰਦੇ ਹੋਣ।

[ਕਾਮਰੇਡ.ਗੁਰਨਾਮ ਸਿੰਘ ਧੀਰੋਵਾਲ]

ਉਸ ਕਮੇਟੀ ਦੀ ਹਰ ਮਹੀਨੇ ਮੀਟਿੰਗ ਹੋਵੇ । ਉਹ ਕਮੇਟੀ ਛਾਣਬੀਣ ਕਰੇ, ਉਹ ਕਮੇਟੀ ਉਸ ਗੱਲ ਦੀ ਸਕਰੀਨਿੰਗ ਕਰੇ । ਉਸ ਕਮੇਟੀ ਦੇ ਅੰਦਰ ਪਬਲਿਕ ਦੀ ਨੁਮਾਇੰਦਗੀ ਹੋਵੇ ।

ਅਗਲੀ ਗੱਲ ਮੈਂ ਇਹ ਕਰਨਾ ਚਾਹੁੰਦਾ ਹਾਂ ਕਿ ਜਦੋਂ ਕਿਸੇ ਬੰਦੇ ਨੂੰ ਪੁਲਿਸ ਵਲੋਂ ਫੜ ਲਿਆ ਜਾਵੇ ਤਾਂ ਭਾਵੇਂ ਕੋਈ ਉਸ ਨੂੰ ਕਪੂਰਥਲੇ ਲੈ ਜਾਏ, ਕੋਈ ਫਰੀਦਕੋਟ ਲੈ ਜਾਏ, ਕੋਈ ਗੁਰਦਾਸਪੁਰ ਲੈ ਜਾਏ, ਕੋਈ ਅੰਮ੍ਰਿਤਸਰ ਲੈ ਜਾਏ, ਕੋਈ ਘਾਹ ਮੰਡੀ ਲੈ ਜਾਏ.........

**Mr. Speaker** ; Please wind up-

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਤਾਂ ਐਸ.ਐਸ.ਪੀ. ਨੂੰ ਇਸ ਗੱਲ ਦੀ ਇਨਫਰਮੇਸ਼ਨ ਹੋਣੀ ਚਾਹੀਦੀ ਹੈ । ਉਸ ਦੇ ਨੋਟਿਸ ਵਿੱਚ ਹੋਣਾ ਚਾਹੀਦਾ ਹੈ ਕਿ ਫਲਾਣੇ ਬੰਦੇ ਨੂੰ ਚੁੱਕਿਆ ਗਿਆ ਹੈ ਅਤੇ ਫਲਾਣੀ ਥਾਂ ਹੈ । ਮੈਂ ਮਾਨਯੋਗ ਮੁੱਖ ਮੰਤਰੀ ਜੀ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਕਿੰਨੇ ਬੰਦੇ ਜੇਲ੍ਹਾਂ ਦੇ ਅੰਦਰ ਬੰਦ ਹਨ । ਜਦੋਂ ਕਿਸੇ ਬੰਦੇ ਨੂੰ ਚੁੱਕਦੇ ਹਨ ਤਾਂ ਉਸ ਦੇ ਧਿਆਨ ਵਿੱਚ ਹੋਣਾ ਚਾਹੀਦਾ ਹੈ.............. (ਵਿਘਨ)

**Mr. Speaker** : O. K, please resume your seat.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਮੈਂ ਤੁਹਾਡਾ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ, ਮੈਂ ਤੁਹਾਡਾ ਜ਼ਿਆਦਾ ਸਮਾਂ ਇਸ ਕਰਕੇ ਜ਼ਿਆਦਾ ਲਿਆ ਹੈ ਕਿਉਂਕਿ ਲਾਅ ਐਂਡ ਆਰਡਰ ਉਤੇ ਜਿੰਨਾਂ ਸਮਾਂ ਲਿਆ ਜਾਵੇ ਓਨਾਂ ਹੀ ਥੋੜ੍ਹਾ ਹੈ ਜੋ ਮੈਂ ਨਿਗਰ ਸੁਝਾਅ ਦਿੱਤੇ ਹਨ ਉਨਾਂ ਤੇ ਪੂਰਾ ਧਿਆਨ ਦੇਣਾ ਚਾਹੀਦਾ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਸਮਾਪਤ ਕਰਕੇ ਆਪਣੀ ਪਾਰਟੀ ਵੱਲੋਂ ਤੁਹਾਡੇ ਕੋਲੋਂ ਖਿਮਾ ਮੰਗਦਾ ਹਾਂ:।

**ਖੇਤੀਬਾੜੀ ਅਤੇ ਵਣ ਮੰਤਰੀ (ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ)** : ਸਪੀਕਰ ਸਾਹਿਬ, ਮੈਂ ਡਿਮਾਂਡ ਨੰ: 1 ਉਤੇ ਖੇਤੀਬਾੜੀ ਅਤੇ ਜੰਗਲਾਤ ਵਿਭਾਗ ਦੀਆਂ ਕੁੱਝ ਗੱਲਾਂ ਕਰਨੀਆਂ ਹਨ । ਇਸ ਤੋਂ ਪਹਿਲਾਂ ਕਿ ਮੈਂ ਆਪਣੇ ਮਹਿਕਮੇ ਦੀ ਕੋਈ ਗੱਲ ਕਰਾਂ , ਇੱਕ ਮੇਰੇ ਸਾਥੀ ਨੇ ਇਹ ਖਦਸ਼ਾ ਜ਼ਾਹਰ ਕੀਤਾ ਸੀ ਕਿ ਇਸ ਸਾਲ ਖੇਤੀਬਾੜੀ ਦੇ ਬਜਟ ਵਿੱਚ ਘੱਟ ਪੈਸੇ ਰੱਖੇ ਹਨ ਪਿੱਛਲੇ ਸਾਲ 203 ਕਰੋੜ ਰੁਪਏ ਰਖੇ ਸੀ ਅਤੇ ਇਸ ਸਾਲ 184 ਕਰੋੜ ਰੁਪਏ ਰਖੇ ਹਨ ਲੇਕਿਨ ਉਨ੍ਹਾਂ ਨੇ ਸ਼ਾਇਦ ਚੰਗੀ ਤਰਾਂ ਨਹੀਂ ਪੜ੍ਹਿਆਂ । ਪਿਛਲੇ ਸਾਲ ਜਿਹੜੇ 203 ਕਰੋੜ ਸੀ ਉਸ ਵਿੱਚ 33 ਕਰੋੜ ਰੁਪਏ ਸਬਸਿਡੀ ਦੇ ਸੀ, ਇਸ ਸਾਲ ਅਜੇ ਇਹ ਨਹੀਂ ਪਾਈ ਉਸ ਦੇ ਆਉਣ ਤੋਂ ਬਾਅਦ ਇਹ 217.18 ਕਰੋੜ ਦੀ ਰਕਮ ਹੋ ਜਾਵੇਗੀ । ਜਿਹੜਾ ਖਤਰਾ ਸੀ ਖੇਤੀ ਘੱਟ ਗਈ ਹੈ, ਸਰਦਾਰ ਬੇਅੰਤ ਸਿੰਘ ਦੀ ਸਰਕਾਰ ਬਿਲਕੁੱਲ ਸਪੱਸ਼ਟ ਹੈ ਇਸ ਮਾਮਲੇ ਤੇ ਕਿ ਖੇਤੀਬਾੜੀ ਨੂੰ ਤਰੱਕੀ ਤੇ ਲਿਜਾਣਾ ਹੈ ਔਰ ਇਸ ਵੇਲੇ ਕਿਸਾਨ ਖੁਸ਼ ਹੈ । ਇਹ ਗੱਲ ਸਿਰਫ ਕਹਿਣ ਦੀ ਗੱਲ ਨਹੀਂ ਸਪੀਕਰ ਸਾਹਿਬ, ਜਿਸ ਨੇ

ਪੈਸੇ ਕਮਾਏ ਹੋਏ ਹੋਣ ਉਸ ਦੇ ਪੈਸੇ ਆਪਣੇ ਆਪ ਨਜ਼ਰ ਆ ਜਾਂਦੇ ਹਨ। ਇਸ ਸਾਲ ਜਿਹੜੇ ਕਰਜ਼ੇ ਹਨ ਉਹ 82 ਪ੍ਰਤੀਸ਼ਤ ਮੁੜੇ ਹਨ ਜਿਹੜੇ ਅੱਜ ਤਕ ਕਦੇ ਵੀ ਬੈਂਕ ਵਿੱਚ ਕਿਸਾਨ ਨੇ ਨਹੀਂ ਮੋੜੇ। ਇਸੇ ਤਰ੍ਹਾਂ, ਸਪੀਕਰ ਸਾਹਿਬ, ਸਮਾਲ ਸੇਵਿੰਗਜ਼ ਦਾ 247 ਕਰੋੜ ਦੀ ਥਾਂ 336 ਕਰੋੜ ਰੁਪਿਆ ਆਇਆ ਹੈ। ਪਿਛਲੇ ਸਾਲ ਜਦੋਂ ਦੀ ਸਾਡੀ ਸਰਕਾਰ ਬਣੀ ਹੈ 29 ਹਜ਼ਾਰ ਟਰੈਕਟਰ ਨਵਾਂ ਆਇਆ ਹੈ । ਇਸੇ ਤਰ੍ਹਾਂ, ਦੂਲੋ ਸਾਹਿਬ ਇਥੇ ਬੈਠੇ ਨਹੀਂ ਹਨ, 127 ਕਰੋੜ ਸ਼ਰਾਬ ਦੇ ਠੇਕਿਆ ਵਿੱਚ ਜ਼ਿਆਦਾ ਹੈ। ਜਿਸ ਦੀ ਜੇਬ ਵਿੱਚ ਪੈਸੇ ਹੁੰਦੇ ਹਨ ਉਹੀ ਖਰਚਦਾ ਹੈ। ਇਸ ਦੇ ਨਾਲ ਹੀ ਜਿਥੇ ਪੈਸੇ ਕਮਾਏ ਉਥੇ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸੈਂਟਰਲ ਸਰਕਾਰ ਦੇ ਪੂਲ ਵਿੱਚ, 71 ਪ੍ਰਤੀਸ਼ਤ ਗੰਦਮ ਅਤੇ 51 ਪ੍ਰਤੀਸ਼ਤ ਚੌਲਾਂ ਵਿੱਚ, ਉਨਾਂ ਦੇ ਲੰਗਰ ਵਿੱਚ ਹਿੱਸਾ ਪਾਇਆ ਹੈ। ਜਿਥੇ ਪੰਜਾਬ ਦੇ ਕਿਸਾਨ ਨੇ ਆਪਣੀ ਇਤਨੀ ਆਬਾਦੀ ਨੂੰ ਅੰਨ ਦਿੱਤਾ, ਸੈਂਟਰਲ ਪੂਲ ਵਿੱਚ ਦਿੱਤਾ ਉਥੇ ਇਸ ਦੇ ਨਾਲ ਗਵਾਂਢੀ ਯੂਨੀਅਨ ਟੈਰੀਟਰੀ, ਚੰਡੀਗੜ੍ਹ, ਰਜਿਸਸਥਾਨ, ਹਿਮਾਚਲ ਪ੍ਰਦੇਸ਼ ਅਤੇ ਜੰਮੂ ਕਸ਼ਮੀਰ ਨੂੰ ਵੀ ਭੇਜਿਆ, ਉਨ੍ਹਾਂ ਦੇ ਲੰਗਰ ਦਾ ਵੀ ਇੰਤਜ਼ਾਮ ਕੀਤਾ। ਇਸ ਤਰ੍ਹਾਂ ਅਸੀਂ ਖੇਤੀਬਾੜੀ ਵਿੱਚ ਬਹੁਤ ਅੱਗੇ ਗਏ ਹਾਂ। ਇਸ ਤੋਂ ਇਲਾਵਾ ਜਿਸ ਤਰ੍ਹਾਂ ਮੈਂ ਦੱਸਿਆ ਹੈ ਜ਼ਿਮੀਦਾਰ ਖੁਸ਼ਹਾਲ ਹੈ, ਮਿਹਨਤੀ ਹੈ, ਸਰਕਾਰ ਦੀਆਂ ਪਾਲਿਸੀਜ਼ ਠੀਕ ਹਨ, ਸਾਡਾ 3 ਲੱਖ 4 ਹਜ਼ਾਰ ਟਰੈਕਟਰ ਹੈ ਜਿਹੜੇ ਸਾਰੇ ਭਾਰਤ ਦਾ ਤੀਜਾ ਹਿੱਸਾ ਹੈ ਜੋ ਸਾਡੇ ਕੋਲ ਹੈ। ਇਸੇ ਤਰ੍ਹਾਂ ਡੀਜ਼ਲ ਇੰਜਨ ਅਤੇ ਦੂਸਰੇ ਇੰਜਨ 8 ਲੱਖ 75 ਹਜ਼ਾਰ ਹੈ ਜਿਹੜਾ ਸਾਰੇ ਦੇਸ਼ ਤੋਂ ਵੱਧ ਹੈ, ਇਸ ਦਾ ਕੋਈ ਮੁਕਾਬਲਾ ਨਹੀਂ ਹੈ। ਇਸੇ ਤਰ੍ਹਾਂ, ਸਪੀਕਰ ਸਾਹਿਬ, ਮੈਂ ਜ਼ਿਆਦਾ ਲੰਮੇ ਚੌੜੇ ਰੌਲੇ ਵਿੱਚ ਨਹੀਂ ਪੈਂਦਾ, ਹੈ ਕੇਵਲ ਇਕ ਦੋ ਗਲਾਂ ਹੋਰ ਕਰਾਂਗਾਂ। ਅਸੀਂ ਸਮਝਦੇ ਹਾਂ ਕਿ ਇਸ ਦੇ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਅਸੀਂ ਖੇਤੀ ਮਾਮਲੇ ਵਿੱਚ ਬਹੁਤ ਅੱਗੇ ਹਾਂ। 1991-92 ਵਿੱਚ 1 ਕਰੋੜ 23 ਲੱਖ ਦਾ ਅੰਦਾਜ਼ਾ ਸੀ ਲੇਕਿਨ ਇਸ ਗੱਲ ਦੇ ਬਾਜਵਜੂਦ ਕਿ ਜ਼ਮੀਨ ਦੀ ਡਾਈਵਰਸੀਫੀਕੇਸ਼ਨ ਹੋਈ ਹੈ ਤਕਰੀਬਨ ਇਕ ਕਰੋੜ 25 ਲੱਖ ਦੇ ਕਰੀਬ ਸਾਡੀ ਕਣਕ ਜ਼ਿਆਦਾ ਹੋਵੇਗੀ। ਇਸ ਦੇ ਨਾਲ ਹੀ ਤੁਸੀਂ ਸੁਣ ਕੇ ਖੁਸ਼ ਹੋਵੋਗੇ ਕਿ 22 ਹਜ਼ਾਰ ਟਨ ਸੂਰਜਮੁੱਖੀ ਪੈਦਾ ਹੁੰਦਾ ਸੀ ਹੁਣ ਇਸ ਸਾਲ 2 ਲੱਖ ਟਨ ਦੇ ਕਰੀਬ ਹੋਵੇਗਾ ਜਿਹੜਾ ਕਿ ਪੰਜਾਬ ਵਿੱਚ ਅੱਜੇ ਤਕ ਕਦੇ ਵੀ ਨਹੀਂ ਹੋਇਆ ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਖੁਸ਼ਹਾਲੀ ਵਾਲੇ ਪਾਸੇ ਬੜੇ ਅੱਛੇ ਕਦਮ ਚੁੱਕੇ ਹਨ।

ਥੋੜ੍ਹੀ ਜਿਹੀ, ਸਪੀਕਰ ਸਾਹਿਬ, ਮੈਂ ਅਕਾਲੀ ਸਰਕਾਰ ਦੀ ਵੀ ਗੱਲ ਕਰਾਂਗਾ। (ਵਿਘਨ) ਤੁਸੀਂ ਬੈਠੇ ਹੋ ਤੁਸੀਂ ਉਨ੍ਹਾਂ ਨੂੰ ਦੱਸ ਦੇਣਾ। ਸਪੀਕਰ ਸਾਹਿਬ, ਸਾਡੀ ਜਿਹੜੀ ਸਬਸਿਡੀ ਹੈ ਜਿਸ ਦੇ ਰੇਟ ਵੱਧੇ ਹਨ ਉਸ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਕਾਲੀ ਸਰਕਾਰ ਦੇ ਟਾਈਮ 1977-78, 1978-79 ਅਤੇ 1979-80 ਵਿੱਚ 7 ਰੁਪਏ 50 ਪੈਸੇ ਵੱਧੇ ਹਨ। ਇਕ ਸਾਲ 2 ਰੁਪਏ 50 ਪੈਸੇ, ਦੂਸਰੇ ਸਾਲ 2 ਰੁਪਏ 50 ਅਤੇ ਤੀਸਰੇ ਸਾਲ 2 ਰੁਪਏ । ਅਸੀਂ ਦੋ ਸਾਲਾਂ ਵਿੱਚ ਜਦ ਦੇ ਆਏ ਹਾਂ ਅਸੀਂ ਦੋ ਸਾਲਾਂ ਵਿੱਚ 105/- ਭਾਅ ਜ਼ਿਆਦਾ ਦਿੱਤਾ ਹੈ। ਇਸ ਕਰਕੇ ਜ਼ਿਮੀਦਾਰ ਦੇ ਹਾਮੀ ਅਸੀਂ ਹਾਂ, ਸਾਡੇ ਨਾਲੋਂ ਜ਼ਿਆਦਾ ਜ਼ਿਮੀਦਾਰ ਦਾ ਹਾਮੀ ਹੋਰ ਕੋਈ ਨਹੀਂ ਹੋ ਸਕਦਾ। ਇਹ ਮੈਂ ਅੰਕੜੇ ਦੱਸ ਕੇ ਪੋਜੀਸ਼ਨ ਦੱਸ ਰਿਹਾ ਹਾਂ, ਕੋਈ ਆਪਣੀ ਤਾਰੀਫ ਨਹੀਂ ਕਰ ਰਿਹਾ

[ਖੇਤੀਬਾੜੀ ਤੇ ਵਣ ਮੰਤਰੀ]

ਇਸ ਦੇ ਨਾਲ ਪਿਛੋਂ ਝੋਨੇ ਵਿੱਚ ਜੋ ਸਬਸਿਡੀ ਮਿਲਦੀ ਸੀ ਉਹ ਪਿਛਲੇ 3 ਸਾਲਾਂ ਵਿੱਚ 19 ਰੁਪਏ ਸੀ, ਇਸ ਸਾਲ ਸਾਡੇ ਆਉਣ ਤੋਂ ਬਾਅਦ 80 ਰੁਪਏ ਤੋਂ ਲੈ ਕੇ 100 ਰੁਪਏ ਤਕ ਅਸੀਂ ਦਿੱਤਾ ਹੈ। (ਥੰਪਿੰਗ) 3 ਸਾਲ ਵਿੱਚ 19 ਰੁਪਏ ਔਰ ਸਾਡੇ ਆਉਣ ਤੇ 2 ਸਾਲਾਂ ਵਿੱਚ ਹੀ 80 ਰੁਪਏ ਤੋਂ 100 ਰੁਪਏ ਤਕ। ਇਸੇ ਤਰ੍ਹਾਂ ਬਹੁਤ ਸਾਰੀਆਂ ਚੀਜ਼ਾਂ ਜਿਵੇਂ ਕਿ ਸਪਰੇਅ ਪੰਪ ਦਿੱਤੇ ਗਏ ਹਨ, ਸੂਰਜਮੁੱਖੀ ਕਿੱਟਾਂ ਦਿੱਤੀਆਂ ਗਈਆਂ ਹਨ। ਇਸ ਤੋਂ ਬਾਅਦ ਕਣਕ ਦੀਆਂ 17 ਹਜ਼ਾਰ, ਸੋਇਆ-ਬੀਨਜ਼ ਦੀਆਂ 2 ਹਜ਼ਾਰ, ਤੋਰੀਆਂ ਦੀਆਂ 3 ਹਜ਼ਾਰ ਗੋਬੀ ਸਰੋਂ 16 ਹਜ਼ਾਰ, ਔਰ 2 ਹਜ਼ਾਰ ਦੇ ਕਰੀਬ ਥਰੈਸ਼ਰ ਦਿੱਤੇ ਹਨ। ਇਹ ਸਾਰੀ ਬੇਨਤੀ ਮੈਂ ਕੀਤੀ ਹੈ ਔਰ ਇਸ ਦੇ ਨਾਲ ਹੀ ਕੁਝ ਸਬਸਿਡੀ ਵੀ ਆਉਂਦੀ ਹੈ। ਉਹ ਵੀ ਮੈਂ ਦੱਸ ਦਿੰਦਾ ਹਾਂ। ਪਿਛਲੀ ਅਕਾਲੀ ਸਰਕਾਰ ਨੇ ਆਪਣੇ ਸਮੇਂ ਵਿਚ 6 ਕਰੋੜ 48 ਲੱਖ ਸਬਸਿਡੀ ਦਿੱਤੀ ਪਹਿਲੀ ਵਾਰ, ਦੂਜੀ ਵਾਰ 7 ਕਰੋੜ 58 ਲੱਖ ਦੀ ਸਬਸਿਡੀ ਦਿੱਤੀ ਅਤੇ ਤੀਜੀ ਵਾਰ ਫਿਰ 7.58 ਲੱਖ ਦੀ ਸਬਸਿਡੀ ਦਿੱਤੀ ਪਰ ਸਾਡੀ ਇਸ ਸਰਕਾਰ ਨੇ ਇਕ ਸਾਲ ਦੇ ਅੰਦਰ ਹੀ 1992-93 ਵਿਚ 77 ਕਰੋੜ 46 ਲੱਖ 48 ਹਜ਼ਾਰ ਦੀ ਸਬਸਿਡੀ ਦੇ ਦਿੱਤੀ ਹੈ। (ਥੰਪਿੰਗ)

ਸਪੀਕਰ ਸਾਹਿਬ, ਇਕ ਅੱਜ ਕੱਲ ਹੋਰ ਬੜਾ ਜ਼ੋਰ ਚਲ ਰਿਹਾ ਹੈ ਕਿ ਪੰਜਾਬ ਦੇ ਕਿਸਾਨ ਨੂੰ ਕਿੰਨਾ ਪੈਸਾ ਵੰਡਿਆ ਗਿਆ। ਜਦੋਂ ਦੀ ਸਾਡੀ ਸਰਕਾਰ ਆਈ ਹੈ ਇਸ ਸਬੰਧ ਵਿਚ ਕਈ ਅਪੋਜੀਸ਼ਨ ਵਾਲੇ ਕੁਝ ਬੋਲਦੇ ਹਨ ਅਤੇ **ਕਈ** ਮੈਂਬਰਜ਼ ਸਾਹਿਬਾਨ ਸਾਡੇ ਪਾਸੋਂ ਵੀ ਭੁਲੇ ਹੋਏ ਹਨ, ਉਹ ਮੈਂ ਦੱਸ ਦੇਣਾ ਚਾਹੁੰਦਾ ਹਾਂ ਪਿਛਲੇ ਦੋ ਸਾਲਾਂ ਵਿਚ ਜਿਹੜਾ ਮਾਲ ਮੰਡੀ ਵਿਚ ਆਇਆ ਉਹ ਹੈ 2,260 ਕਰੋੜ ਔਰ ਜਿਹੜਾ ਮਾਲ ਪੈਦਾ ਹੋਇਆ ਉਹ ਹੈ 4066 ਕਰੋੜ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**· ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਤੁਹਾਡੇ ਰਾਹੀਂ ਖੇਤੀਬਾੜੀ ਮੰਤਰੀ ਜੀ ਤੋਂ ਇਹ ਜਾਣਕਾਰੀ ਚਾਹੁੰਦਾ ਹਾਂ ਕਿ ਹੁਣ ਇਨ੍ਹਾਂ ਦਾ ਇਕ ਮੈਂਬਰ ਬੋਲ ਰਿਹਾ ਸੀ ਉਸ ਨੇ 100 ਕਰੋੜ ਰੁਪਿਆ ਦਸਿਆ ਹੈ ਹੁਣ ਇਹ ਹੋਰ ਫਿਗਰਜ਼ ਦੇ ਰਹੇ ਹਨ।

**ਖੇਤੀਬਾੜੀ ਅਤੇ ਵਣ ਮੰਤਰੀ** : ਮੇਰਾ ਖਿਆਲ ਹੈ ਕਿ ਇਨ੍ਹਾਂ ਨੇ ਸੁਣਿਆ ਨਹੀਂ ਉਨ੍ਹਾਂ ਨੇ ਕਿਹਾ ਸੀ ਕਿ 200 ਕਰੋੜ, ਮੈਂ ਕਿਹਾ ਹੈ ਕਿ 2,260 ਕਰੋੜ ਮੰਡੀ ਵਿਚ ਆਇਆ, ਔਰ ਜੋ ਖੇਤਾਂ ਵਿਚ ਪੈਦਾ ਹੋਇਆ ਉਹ ਹੈ 4,066 ਕਰੋੜ। ਇਸ ਵਿਚ ਝੋਨਾਂ, ਕਣਕ, ਸੂਰਜਮੁੱਖੀ, ਕਪਾਹ ਆਦਿ ਹੈ। ਇਸ ਵਿਚੋਂ ਜੋ ਮਾਲ ਚੰਡੀਗੜ੍ਹ ਵਿਕਿਆ, ਦੂਜੀਆਂ ਸਟੇਟਾਂ ਵਿਚ ਗਿਆ ਜਾਂ ਸਾਹਮਣੇ ਬੈਠੇ ਸਾਥੀਆਂ ਨੇ ਕੁਝ ਸਮੱਗਲ ਕੀਤਾ ਹੋਵੇਗਾ।.. (ਵਿਘਨ)

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ** ** **

**Expunged as ordered by the Chair.

ਸ੍ਰੀ ਵਿਜੇ ਕੁਮਾਰ ਸਾਥੀ : ** ** **

ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ** ** **

ਸ੍ਰੀ ਸਤਪਾਲ ਗੋਸਾਈਂ: ** ** **

**Finance Minister**: Sir, under which Rules, you are giving time?

**Mr. Speaker.** This is no Points of Order.

**ਖੇਤੀਬਾੜੀ ਅਤੇ ਵਣ ਮੰਤਰੀ :** ਸਪੀਕਰ ਸਾਹਿਬ, ਸਮੱਗਲਿੰਗ ਹੁੰਦੀ ਜ਼ਰੂਰ ਹੈ, ਇਨ੍ਹਾਂ ਦੇ ਟਰੱਕ ਕਰਦੇ ਹਨ ਜਾਂ ਕਿਸੇ ਹੋਰ ਦੇ ਟਰੱਕ ਕਰਦੇ ਹਨ (ਵਿਘਨ) ਸਪੀਕਰ ਸਾਹਿਬ, ਇਹ ਕਿਸਾਨਾਂ ਦੇ ਨਾਲ ਤੁਅੱਲਕ ਰਖਦੀ ਹੈ। ਤੁਸੀਂ ਮੇਰੀ ਗੱਲ ਸੁਣ ਲਓ। ਤੁਹਾਨੂੰ ਸੁਣ ਕੇ ਖੁਸ਼ੀ ਹੋਵੇਗੀ। (ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਅਤੇ ਸ੍ਰੀ ਤਰਸੇਮ ਜੋਧਾਂ ਵਲੋਂ ਵਿਘਨ)ਸਪੀਕਰ ਸਾਹਿਬ, ਜਿਹੜੀ ਵਿਕਰੀ ਹੋਈ ਉਹ 125 ਰੁਪਏ ਹੋਈ ਅਤੇ ਜਿਹੜੀ ਬਿਮਾਰੀਆਂ ਸਾਡੀਆਂ ਫਸਲਾਂ ਨੂੰ ਲਗਦੀਆਂ ਸਨ ਉਸ ਦਾ ਅਸੀਂ ਇਲਾਜ ਕੀਤਾ, ਜਿਸ ਤਰ੍ਹਾਂ ਗੁਲੀ ਡੰਡਾ ਬਿਮਾਰੀ ਫਸਲਾਂ ਨੂੰ ਲਗਦੀ ਹੈ ਅਤੇ ਇਥੇ ਪੁਲੀਟੀਕਲ ਪਾਰਟੀਆਂ ਨੂੰ ਵੀ ਇਹ ਬਿਮਾਰੀ ਲਗੀ ਹੋਈ ਹੈ। ਇਹ ਗੁਲੀ ਡੰਡਾ ਬਿਮਾਰੀ ਫਸਲਾਂ ਲਈ ਖੜੀ ਗੰਭੀਰ ਹੈ। ਇਸ ਦਾ ਅਸੀਂ ਇਲਾਜ ਕੀਤਾ ਹੈ।

*5.20 P.M. | (ਇਸ *ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)।

ਡਿਪਟੀ ਸਪੀਕਰ ਸਾਹਿਬ, ਅਸੀਂ ਜ਼ੀਰੀ ਅਤੇ ਕਣਕ ਦੀ ਪੈਦਾਵਾਰ ਵਿਚ ਵਾਧਾ ਕੀਤਾ ਹੈ ਅਤੇ ਕਾਫੀ ਤਰੱਕੀ ਕੀਤੀ ਹੈ। ਇਨ੍ਹਾਂ 3 ਬਿਮਾਰੀਆਂ ਦੇ ਬਾਵਜੂਦ ਵੀ ਅਸੀਂ ਆਪਣੀ ਪੈਦਾਵਾਰ ਦੇ ਵਿਚ ਵਾਧਾ ਕੀਤਾ ਹੈ ਅਤੇ ਇਨ੍ਹਾਂ ਬਿਮਾਰੀਆਂ ਦੀ ਰੋਕਥਾਮ ਲਈ ਕਾਫੀ ਉਚੇਚੇ ਕਦਮ ਚੁਕੇ ਹਨ। ਥੋੜ੍ਹੀ ਜਿਹੜੀ ਬਿਮਾਰੀ ਰਹਿ ਗਈ ਹੈ ਉਸ ਦਾ ਵੀ ਬਹੁਤ ਜਲਦ ਅਸੀਂ ਖਾਤਮਾ ਕਰ ਦੇਵਾਂਗੇ। (ਸ੍ਰੀ ਵਿਜੇ ਕੁਮਾਰ ਸਾਥੀ ਵਲੋਂ ਵਿਘਨ) ਡਿਪਟੀ ਸਪੀਕਰ ਸਾਹਿਬ, ਅਸੀਂ ਇਨ੍ਹਾਂ ਭਿਆਨਕ ਬਿਮਾਰੀਆਂ ਦਾ ਇਲਾਜ ਕੀਤਾ ਹੈ। ਜਿਹੜੀ ਪਾਣੀ ਦੀ ਕਮੀ ਪੰਜਾਬ ਵਿਚ ਸੀ ਉਸ ਨੂੰ ਦੂਰ ਕਰਨ ਲਈ ਲਿਫਟ ਇਰੀਗੇਸ਼ਨ ਸਕੀਮ ਲਾਗੂ ਕੀਤੀ ਹੈ ਅਤੇ ਡੂੰਘੇ ਟਿਊਬਵੈਲ ਲਗਾਏ ਹਨ। ਇਸ ਤਰ੍ਹਾਂ ਆਪਣੀਆਂ ਫਸਲਾਂ ਨੂੰ ਪਾਣੀ ਦੇਣ ਲਈ ਅਸੀਂ ਤਰੱਕੀ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਖੁਸ਼ ਹੋਵੋਗੇ ਕਿ ਤੁਹਾਡੇ ਹੁਸ਼ਿਆਰਪੁਰ ਦੇ ਇਲਾਕੇ ਵਿਚ ਜਿਸ ਨਾਲ ਤੁਸੀਂ ਸਬੰਧ ਰਖਦੇ ਹੋ ਉਥੇ ਜਿਹੜਾ ਬੇਟ ਦਾ ਏਰੀਆ ਹੈ ਉਥੇ ਅਸੀਂ ਢਾਈ ਕਰੋੜ ਰੁਪਿਆ ਖਰਚ ਕਰਕੇ

**Expunged as ordered by the Chair.

[ਖੇਤੀਬਾੜੀ ਤੇ ਵਣ ਮੰਤਰੀ]

ਲੋਕਾਂ ਨੂੰ ਪਾਣੀ ਦੇਣ ਦਾ ਪ੍ਰਬੰਧ ਕੀਤਾ ਹੈ। ਇਸੇ ਤਰ੍ਹਾਂ ਬਰਾੜ ਸਾਹਿਬ ਦੇ ਇਲਾਕੇ ਭੀਲਲਿੰਗ ਦੀ ਨਹਿਰ ਨੂੰ ਰਾਜਸਥਾਨ ਦੇ ਉਪਰਦੀ ਕੱਢ ਕੇ ਡੱਬਵਾਲੀ ਦੇ ਇਲਾਕੇ ਨੂੰ 1350 ਏਕੜ ਜ਼ਮੀਨ ਨੂੰ ਪਾਣੀ ਦਿੱਤਾ ਹੈ। ਇਹ ਠੀਕ ਹੈ ਕਿ ਸਾਡੇ ਕੋਲ ਪਾਣੀ ਦੀ ਕਮੀ ਹੈ ਪਰ ਅਸੀਂ ਇਸ ਮੁਸ਼ਕਲ ਨੂੰ ਛੇਤੀ ਹੀ ਕਾਬੂ ਕਰ ਲਵਾਂਗੇ। ਔਰ ਸਾਡਾ ਖਿਆਲ ਹੈ ਕਿ ਇਸ ਸਾਰੀ ਪਾਣੀ ਦੀ ਘਾਟ ਨੂੰ ਮੁਖਤਲਿਫ ਤਰੀਕਿਆਂ ਦੇ ਨਾਲ ਅਸੀਂ ਹੱਲ ਕਰ ਲਵਾਂਗੇ। ਮੈਂ ਹੁਣ ਥੋੜ੍ਹੀ ਜਿਹੀ ਗੱਲ ਜੰਗਲਾਤ ਦੇ ਬਾਰੇ ਵੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਜੰਗਲਾਤ ਦਾ 3720 ਏਕੜ ਏਰੀਆ ਸੀ। ਜਿਸ ਵੇਲੇ ਪੰਜਾਬੀ ਸੂਬਾ ਬਣਿਆ ਸੀ ਤਾਂ ਕਾਫੀ ਜੰਗਲਾਤ ਸਾਡੇ ਰਾਜਿਸਥਾਨ ਦੇ ਵਿਚ ਚਲੇ ਗਏ। ਅਸੀਂ ਕੋਸ਼ਿਸ਼ ਕਰਦੇ ਰਹੇ ਕਿ ਇਸ ਦੇ ਵਿਚ ਤਰੱਕੀ ਕੀਤੀ ਜਾਵੇ ਔਰ ਜਦੋਂ ਸਾਡੀ ਸਰਕਾਰ ਇਥੇ ਪੰਜਾਬ ਵਿਚ ਆਈ ਤਾਂ ਅਸੀਂ ਇਥੇ ਪੰਜਾਬ ਵਿਚ ਨੀਮ ਦੇ 5 ਲੱਖ ਦਰੱਖਤ ਲਗਾਏ, 15 ਲੱਖ ਬੂਟੇ ਫਲਾਂ ਦੇ ਲਗਾਏ ਅਤੇ 8 ਲੱਖ ਬੂਟੇ ਫੁੱਲਾਂ ਦੇ ਲਗਾਏ। ਇਸ ਤਰ੍ਹਾਂ ਕਰਕੇ ਅਸੀਂ ਜੰਗਲਾਤ ਦੇ ਖੇਤਰ ਵਿਚ ਕਾਫੀ ਤਰੱਕੀ ਕੀਤੀ ਹੈ ਅਤੇ ਪੰਜਾਬੀ ਸੂਬਾ ਬਣਨ ਦੇ ਨਾਲ ਜਿਹੜੀ ਘਾਟ ਆ ਗਈ ਸੀ ਉਸ ਨੂੰ ਕਾਫੀ ਹੱਦ ਤੱਕ ਪੂਰਾ ਕਰਨ ਦੀ ਅਸੀਂ ਕੋਸ਼ਿਸ਼ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਸਭ ਨਾਲੋਂ ਵਧੀਆ ਗੱਲ ਜਿਹੜੀ ਜੰਗਲਾਤ ਦੇ ਖੇਤਰ ਵਿਚ ਹੋਈ ਹੈ। ਉਹ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਇਸ ਮਹਿਕਮੇਂ ਵਿਚ ਕੁਰੱਪਸ਼ਨ ਹੁੰਦੀ ਹੈ ਉਸ ਕੁਰੱਪਸ਼ਨ ਨੂੰ ਅਸੀਂ ਫੜਿਆ ਹੈ ਅਤੇ ਮਹਿਕਮੇਂ ਦਾ ਇਕ ਕਰੋੜ 90 ਲੱਖ ਰੁਪਿਆ ਅਸੀਂ ਬਚਾਇਆ ਹੈ। ਮਹਿਕਮੇਂ ਵਾਲਿਆਂ ਨੇ ਕਿਹਾ ਕਿ ਇਹ ਪੈਸਾ ਅਸੀਂ ਯੂਜ਼ ਨਹੀਂ ਕਰ ਸਕੇ, ਖਰਚ ਨਹੀਂ ਕੀਤਾ ਗਿਆ। ਜਿਹੜੀਆਂ ਪਹਿਲਾਂ ਘਰ ਬੈਠੇ ਹਾਜ਼ਰੀਆਂ ਲਗ ਜਾਂਦੀਆਂ ਸਨ, ਪੈਸਾ ਚੋਰੀ ਕਰਦੇ ਸਨ, ਜੰਗਲਾਤ ਦੀ ਚੋਰੀ ਕਰਦੇ ਸਨ ਉਸ ਵਿਚ ਰੋਕਥਾਮ ਲਿਆਂਦੀ ਹੈ ਅਤੇ ਇਸ ਤਰ੍ਹਾਂ 1.90 ਕਰੋੜ ਰੁਪਿਆ ਅਸੀਂ ਸਰਕਾਰ ਦਾ ਬਚਾ ਕੇ ਦਿੱਤਾ ਹੈ। ਜਿਹੜਾ ਚੋਰ ਸਿਸਟਮ ਸੀ ਉਸ ਨੂੰ ਵੀ ਅਸੀਂ ਠੀਕ ਕੀਤਾ ਹੈ।

ਹੁਣ ਮੈਂ ਆਪ ਨੂੰ ਐਗਰੋ ਇੰਡਸਟਰੀਜ਼ ਦੇ ਬਾਰੇ ਕੁਝ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਇਸ ਦੇ ਵਿਚ ਕਿੰਨੀ ਤਰੱਕੀ ਕੀਤੀ ਹੈ। ਇਸ ਐਗਰੋ ਇੰਡਸਟਰੀਜ਼ ਦੇ ਰਾਹੀਂ ਅਸੀਂ ਕਿਸਾਨਾਂ ਦਾ ਕਿੰਨਾ ਭਲਾ ਕੀਤਾ ਹੈ ਅਤੇ ਇਸ ਦੇ ਚੰਗੇ ਤਰੀਕੇ ਨਾਲ ਫਸਲਾਂ ਨੂੰ ਵੇਚਿਆ ਹੈ, ਚੰਗੇ ਬੀਜ ਕਿਸਾਨਾਂ ਨੂੰ ਦਿੱਤੇ ਹਨ ਤਾਂ ਕਿ ਚੰਗੀ ਪੈਦਾਵਾਰ ਹੋਵੇ। ਚੰਗੇ ਬੀਜਾਂ ਦੇ ਇਸਤੇਮਾਲ ਲਈ ਅਸੀਂ ਇਕ ਪ੍ਰਾਜੈਕਟ ਲਗਾਇਆ ਹੈ। ਇਸ ਤਰ੍ਹਾਂ ਫੁੱਲ ਜਿਹੜੇ ਹਨ ਉਹ ਐਕਸਪੋਰਟ ਹੁੰਦੇ ਹਨ। (ਵਿਘਨ) ਉਹ ਇਕ ਅਵਤਾਰ ਸਿੰਘ ਹੈ ਜਿਸ ਦੇ ਕੋਲ 10 ਏਕੜ ਜ਼ਮੀਨ ਸੀ, ਇਸ ਵੇਲੇ ਉਹ 100-125 ਏਕੜ ਜ਼ਮੀਨ ਵਿਚ ਫੁੱਲ ਲਗਾ ਕੇ ਬਾਹਰ ਭੇਜਦਾ ਹੈ। ਸਾਡੇ ਜਿਹੜੇ ਬੀਜ ਨੇ ਫੁੱਲਾਂ ਦੇ ਹਾਲੈਂਡ ਦੇ ਵਿਚ ਜਾਂਦੇ ਹਨ। ਇਸੇ ਤਰ੍ਹਾਂ ਪੈਪਸੀ ਵਾਲਿਆਂ ਕੋਲ ਪਹਿਲਾ 14,000 ਟਨ ਸੀ, ਇਸ ਦਫਾ 1 ਲੱਖ ਟਨ ਬੀਜ ਸਾਨੂੰ ਮਿਲਿਆ ਹੈ ਜਿਹੜੀ ਕਿ ਨਵੀਂ ਜਾਣਕਾਰੀ ਦੇ ਕੇ ਐਸਾ ਹੋਇਆ ਹੈ ਅਤੇ ਇਸ ਤਰ੍ਹਾਂ ਜਿਮੀਂਦਾਰ ਨੇ ਵੀ ਬੜੀ ਤਰੱਕੀ ਕੀਤੀ ਹੈ। ਹੁਣ ਪੰਜਾਬ ਦੇ

ਵਿਚ ਦੋਗਲੇ ਕਿਸਮ ਦੇ ਬੀਜ, ਸਾਡਾ ਇਹ ਐਗਰੋ ਤਿਆਰ ਕਰ ਰਿਹਾ ਹੈ ਜੋ ਪਹਿਲਾਂ ਬੰਗਲੌਰ ਅਤੇ ਦੂਸਰੀ ਜਗ੍ਹਾਂ ਪੈਦਾ ਹੁੰਦਾ ਸੀ। ਇਸੇ ਤਰ੍ਹਾਂ ਕੁਝ ਜ਼ਿਆਦਾ ਦੇਰ ਰੱਖਣ ਨਾਲ ਜਿਹੜੇ ਸਾਡੇ ਕੀਨੂੰ ਸੀ ਉਹ ਗਰਮੀ ਨਾਲ ਖਰਾਬ ਹੁੰਦੇ ਸੀ। ਇਨ੍ਹਾਂ ਵਾਸਤੇ ਹੋਰ ਯੂਨਿਟ ਲਗਾ ਕੇ, ਅਬੋਹਰ, ਗੰਗਾਨਗਰ ਅਤੇ ਭੂੰਗਾ ਵਿਚ ਤਿੰਨ ਜਗ੍ਹਾਂ ਤੇ ਸੈਂਟਰ ਬਣਾਕੇ ਉਨ੍ਹਾਂ ਨੂੰ ਠੰਡਾ ਰੱਖਕੇ, ਤੁਸੀਂ ਹੈਰਾਨ ਹੋਵੋਗੇ ਕਿ, ਇਹ ਮਾਲ ਪਹਿਲੀ ਵਾਰ ਬਾਹਰਲੇ ਮੁਲਕਾਂ ਦੀਆਂ ਮੰਡੀਆਂ ਵਿਚ ਜਾਕੇ ਵੇਚਿਆ ਹੈ ਜਿਸ ਦੇ ਨਾਲ ਕਾਫੀ ਪੈਸਾ ਸਾਡੇ ਕੋਲ ਆਇਆ ਹੈ। (ਥੰਪਿੰਗ) ਇਸ ਤੋਂ ਪਹਿਲਾਂ ਇਹ ਗਰਮੀ ਦੇ ਨਾਲ ਖਰਾਬ ਹੋ ਜਾਂਦਾ ਸੀ।

*5.24 P.M. | (ਇਸ *ਸਮੇਂ ਸ਼੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)।

ਸਪੀਕਰ ਸਾਹਿਬ, ਮੇਰੇ ਸਾਥੀ ਕਹਿੰਦੇ ਹਨ ਕਿ ਬਹੁਤ ਹੋ ਗਿਆ ਹੈ, ਸੀ.ਐਮ. ਸਾਹਿਬ ਨੇ ਵੀ ਬੋਲਣਾ ਹੈ। ਇਸ ਕਰਕੇ ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਇਸ ਦੇ ਨਾਲ ਹੀ ਮੈਂ ਬੇਨਤੀ ਕਰਾਂਗਾ ਕਿ ਵੈਸੇ ਤਾਂ ਤੁਸੀਂ ਕੋਈ ਨੁਕਤਾਚੀਨੀ ਨਹੀਂ ਕੀਤੀ ਜੋ ਕਰਨੀ ਚਾਹੀਦੀ ਹੈ (ਵਿਘਨ)। ਇਹ ਮੈਂ ਜਾਣਕਾਰੀ ਦਿੱਤੀ ਹੈ ਜਿਹੜੀ ਕਿ ਸਾਡੇ ਸਾਥੀਆਂ ਨੂੰ ਇਸ ਦੀ ਜ਼ਰੂਰਤ ਸੀ, ਤੁਹਾਨੂੰ ਵੀ ਤਾਂ ਇਸ ਦੀ ਜ਼ਰੂਰਤ ਹੋਵੇਗੀ। ਅਗਾਂਹ ਵਾਸਤੇ ਇਹ ਜਿਹੜਾ ਮਹਿਕਮਾ ਹੈ ਉਸ ਦਾ ਬੜਾ ਸੁਧਾਰ ਕੀਤਾ ਹੈ ਅਤੇ ਅਸੀਂ ਹੋਰ ਵੀ ਸੁਧਾਰ ਕਰਨਾ ਹੈ। ਪੰਜਾਬ ਦਾ ਜ਼ਿਮੀਂਦਾਰ ਖੁਸ਼ਹਾਲ ਹੋਵੇਗਾ ਕਿਉਂਕਿ ਸਰਦਾਰ ਬੇਅੰਤ ਸਿੰਘ ਆਪ ਕਿਸਾਨ ਹੈ ਅਤੇ ਹੱਥਾਂ ਨਾਲ ਹੱਲ ਚਲਾਉਣ ਵਾਲਾ ਕਿਸਾਨ ਹੈ, ਬਹੁਤੇ ਮੁਰਬਿਆਂ ਵਾਲਾ ਕਿਸਾਨ ਨਹੀਂ (ਥੰਪਿੰਗ) (ਵਿਘਨ)

**ਸ਼੍ਰੀ ਸਪੀਕਰ** : ਹਾਂ ਜੀ। ਮੁੱਖ ਮੰਤਰੀ ਜੀ (ਵਿਘਨ)

**ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ)** : ਸਪੀਕਰ ਸਾਹਿਬ, ਕਰ ਲੈਣ ਦਿਓ, ਇਨ੍ਹਾਂ ਨੇ ਘੱਟ ਗਲਾਂ ਕੀਤੀਆਂ ਹਨ। ਬੜਾਂ ਹੀ ਸਮਾਂ ਮਿਲਿਆ ਹੈ ਪਰ ਪਤਾ ਨਹੀਂ ਕਿਤਨੀਆਂ ਗੱਲਾਂ ਆਪਣੇ ਸੀਨੇ ਦੇ ਵਿੱਚ ਛੁਪਾਈ ਬੈਠੇ ਹਨ, ਕਹਿ ਲੈਣ ਦਿਉ। ਜੋ ਗੁਬਾਰ ਕਢਨਾ ਹੈ, ਕੱਢ ਲੈਣ ਦਿਓ।

(ਇਸ ਵੇਲੇ ਕਾਮਰੇਡ ਤਰਸੇਮ ਜੋਧਾਂ ਬੋਲਣ ਲਈ ਖੜ੍ਹੇ ਹੋਏ)

**Mr. Speaker** : Please resume your seat. Chief Minister is on his legs...... (Noise). The leader of the House is on his legs.

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਭਾਵੇਂ ਹਾਊਸ ਦਾ ਟਾਈਮ ਐਕਸਟੈਂਡ ਕਰ ਲਉ ।

**Mr, Speaker**: There is no time. I have given them sufficient time. Unnecessarily you are creating trouble. I have called upon the Leader of the House.

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਔਨ ਹਿਜ਼ ਲੈਗਜ਼ ਨਾ ਕਿਹਾ ਕਰੋ ਔਨ ਹਿਜ਼ ਫੀਟ ਹੁੰਦਾ ਹੈ। (ਵਿਘਨ)

**ਮੁੱਖ ਮੰਤਰੀ** · ਸਪੀਕਰ ਸਾਹਿਬ, ਬਜਟ ਤੇ ਬਹਿਸ ਹੋ ਚੁੱਕੀ ਹੈ। ਮਾਨਯੋਗ ਐਫ. ਐਮ. ਸਾਹਿਬ ਨੇ ਬਜਟ ਦਾ ਜਵਾਬ ਦੇ ਦਿੱਤਾ ਹੈ। ਜਿਤਨੇ ਵੀ ਸਪੀਕਰ ਬੋਲੇ ਹਨ, ਸ਼ਾਇਦ ਹੀ ਪਿਛੇ ਇੰਨੇ ਕਦੇ ਬੋਲੇ ਹੋਣ। ਬਹੁਤ ਥੋੜ੍ਹੀ ਜਿਹੀ ਗੱਲ ਹੁੰਦੀ ਹੈ ਜਿਸ ਬਾਰੇ ਕਿ ਮੈਂਬਰ ਸਾਹਿਬਾਨ ਸਭ ਕੁਝ ਕਹਿ ਜਾਂਦੇ ਹਨ। ਮੈਂ ਬੜੇ ਹੀ ਸਤਿਕਾਰ ਦੇ ਨਾਲ ਉਨ੍ਹਾਂ ਨੂੰ ਸੁਣਦਾ ਰਿਹਾ ਹਾਂ ਔਰ ਮੈਂ ਦੇਖਿਆ ਹੈ ਕਿ ਐਨਾ ਕੋਲ ਮਸਾਲਾ ਮੁੱਕ ਚੁਕਿਆ ਹੈ, ਇਸ ਕਰਕੇ ਹੁਣ ਬੋਲਦੇ ਨਹੀਂ। ਮੈਂ ਸਪੀਕਰ ਸਾਹਿਬ, ਬੇਨਤੀ ਕਰਨਾ ਚਾਹੁੰਦਾ ਹਾਂ ਕਿ ਬਜਟ ਤੇ ਬਹੁਤ ਗਲਾਂ ਹੋ ਚੁਕੀਆਂ ਹਨ, ਡਿਮਾਂਡਾਂ ਤੇ ਵੀ ਗਲਾਂ ਹੋ ਚੁੱਕੀਆਂ ਹਨ ਅਤੇ ਕੱਲ ਐਪਰੋਪਰੀਏਸ਼ਨ ਬਿਲ ਤੇ ਵੀ ਬੋਲਣਾ ਹੈ। ਜੋ ਕੁਝ ਤੁਸੀਂ ਕਹਿਣਾ ਹੈ, ਕਹਿ ਲੈਣਾ। ਮੈਂ ਹੁਣ ਡਿਮਾਂਡ ਨੰ: 15 ਜੋ ਕਿ ਇਰੀਗੇਸ਼ਨ ਐਂਡ ਪਾਵਰ ਬਾਰੇ ਹੈ। ਡਿਮਾਂਡ ਨੰ: 12 ਜੋ ਕਿ ਹੋਮ ਅਫੇਅਰਜ਼ ਅਤੇ ਜਸਟਿਸ ਬਾਰੇ ਹੈ, ਕੁਝ ਗਲਾਂ ਇਨ੍ਹਾਂ ਬਾਰੇ ਕਹਿਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਹੁਣੇ ਹੀ ਸਰਦਾਰ ਦਿਲਬਾਗ ਸਿੰਘ, ਖੇਤੀਬਾੜੀ ਅਤੇ ਵਣ ਮੰਤਰੀ ਜੀ ਨੇ ਦੱਸਿਆ ਹੈ ਕਿ ਕਿਸ ਤਰ੍ਹਾਂ ਖੇਤੀ ਨੇ ਤਰੱਕੀ ਕੀਤੀ ਹੈ ਪੰਜਾਬ ਦੇ ਅੰਦਰ ਔਰ ਕਿਸ ਤਰ੍ਹਾਂ ਮਲਟੀਪਲੀਕੇਸ਼ਨ ਹੋਈ ਹੈ ਔਰ ਕਿਸ ਤਰ੍ਹਾਂ ਚੰਗੇ ਬੀਜ ਲਿਆ ਕੇ ਜਿਹੜੀ ਯੀਲਡ ਬੜੀ ਥੋੜ੍ਹੀ ਹੁੰਦੀ ਸੀ, ਉਹ ਯੀਲਡ ਕਿੰਨੀ ਵਧੀ ਹੈ। ਮੈਂ ਸਿਰਫ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਰੀਗੇਸ਼ਨ ਇਕ ਸਾਧਨ ਹੈ ਜਿਸ ਨਾਲ ਸਾਰੀ ਖੇਤੀ ਉਗਾਈ ਜਾਂਦੀ ਹੈ । ਜੇ ਇਰੀਗੇਸ਼ਨ ਨਾ ਹੁੰਦੀ, ਜੇ ਸਾਡੇ ਕੋਲ ਨਹਿਰਾਂ ਨਾ ਹੁੰਦੀਆਂ, ਉਨ੍ਹਾਂ ਨੂੰ ਚੈਨਲਾਈਜ਼ ਨਾ ਕੀਤਾ ਹੁੰਦਾ, ਜੇ ਬਿਜਲੀ ਨਾ ਹੁੰਦੀ ਤਾਂ ਮੈਂ ਸਮਝਦਾ ਹਾਂ ਕਿ ਅੱਜ ਜੋ ਸਾਡੇ ਪੰਜਾਬ ਅੰਦਰ ਹਰਾ ਇਨਕਲਾਬ ਆਇਆ ਹੈ ਉਹ ਸ਼ਾਇਦ ਹਰਾ ਇਨਕਲਾਬ ਨਾ ਆ ਸਕਦਾ। ਅੱਜ ਸਾਡੇ ਸਟੋਰ ਭਰੇ ਪਏ ਹਨ। ਪਰਸੋਂ, ਸਪੀਕਰ ਸਾਹਿਬ, ਏਥੇ ਸਾਡੇ ਭਾਰਤ ਸਰਕਾਰ ਦੇ ਐਗਰੀਕਲਚਰ ਮਨਿਸਟਰ ਸਾਹਿਬ ਆਏ ਸਨ ਤੇ ਉਨ੍ਹਾਂ ਦੇ ਨਾਲ ਐਫ.ਏ.ਓ. ਦੇ ਚੇਅਰਮੈਨ ਰੋਮ ਤੋਂ ਆਏ ਸਨ। ਉਨ੍ਹਾਂ ਨੂੰ ਹੈਰਾਨੀ ਹੋਈ ਇਹ ਗੱਲ ਦੇਖ ਕੇ ਕਿ ਜੋ ਵੀ ਸਟੋਰ ਹਨ, ਕਿਉਂਕਿ ਉਨ੍ਹਾਂ ਨੇ ਚੱਕਰ ਲਾਇਆ ਸਾਰੇ ਪੰਜਾਬ ਦਾ, ਔਰ ਜੋ ਵੇਅਰਹਾਊਸਿੰਗ ਦੇ ਸਟੋਰ ਹਨ, ਜੋ ਐਫ.ਸੀ.ਆਈ. ਦੇ ਸਟੋਰ ਹਨ, ਉਹ ਸਾਰੇ ਦੇ ਸਾਰੇ ਸਟੋਰ ਕਣਕ ਨਾਲ, ਪੈਡੀ ਨਾਲ ਭਰੇ ਪਏ ਹਨ। (ਥੰਪਿੰਗ) ਇਹ ਹਿੰਮਤ ਕਿਸ ਦੀ ਹੈ? ਇਹ ਹਿੰਮਤ ਹੈ ਜ਼ਿਮੀਂਦਾਰ ਦੀ, ਇਹ ਹਿੰਮਤ ਹੈ ਸਰਕਾਰ ਦੀ, ਅੱਜ ਸਾਨੂੰ ਗੱਡੀਆਂ ਨਹੀਂ ਲਭ ਰਹੀਆਂ,

ਵੇਗਨਾਂ ਨਹੀਂ ਮਿਲ ਰਹੀਆਂ। ਅਸੀਂ ਕਹਿ ਰਹੇ ਹਾਂ ਕਿ ਅਸੀਂ ਆਪਣਾ ਮਾਲ ਦੂਸਰੇ ਸੂਬਿਆਂ ਵਾਸਤੇ ਪੈਦਾ ਕੀਤਾ ਹੈ, ਉਸ ਨੂੰ ਲੈ ਜਾਉ। ਉਹ ਲਿਜਾਣ ਲਈ ਤਿਆਰ ਚਾਹੀਦੇ ਹਨ। ਮਗਰ ਮੈਂ ਸਮਝਦਾ ਹਾਂ ਕਿ ਕੁਤਾਹੀ ਕਿਸੇ ਹੋਰ ਦੀ ਹੋ ਸਕਦੀ ਹੈ, ਅਸੀਂ ਆਪਣਾ ਫਰਜ਼ ਜਿਹੜਾ ਕਣਕ ਨੂੰ ਉਗਾਉਣ ਦਾ ਪੈਡੀ ਨੂੰ ਉਗਾਉਣ ਦਾ ਸੀ, ਉਹ ਪੂਰਾ ਕੀਤਾ ਹੈ। ਅੱਜ 17,000 ਏਕੜ ਦੇ ਕਰੀਬ ਪੰਜਾਬ ਵਿਚ ਕਣਕ ਦਾ ਰਕਬਾ ਘਟਿਆ ਹੈ। ਮੈਂ ਅੰਕੜੇ ਰਿਪੀਟ ਨਹੀਂ ਕਰਦਾ। ਫੇਰ ਵੀ ਸਾਡੇ ਕਣਕ ਦਾ ਝਾੜ ਵਧਿਆ ਹੈ, ਉਪਜ ਜ਼ਿਆਦਾ ਹੋਈ ਹੈ। ਸਪੀਕਰ ਸਾਹਿਬ, ਜੇ ਪਿੰਡਾਂ ਦੇ ਅੰਦਰ ਉਪਜ ਹੋਈ, ਸ਼ਹਿਰਾਂ ਦੇ ਅੰਦਰ ਮਾਲ ਆਇਆ, ਕਣਕ ਅਤੇ ਝੋਨਾ ਆਇਆ ਤਾਂ ਜਿਥੇ ਜ਼ਿਮੀਦਾਰ ਨੂੰ, ਫਾਰਮਰਜ਼ ਨੂੰ ਫਾਇਦਾ ਹੋਇਆ, ਉਥੇ ਉਨ੍ਹਾਂ ਲੋਕਾਂ ਨੂੰ ਵੀ ਫਾਇਦਾ ਹੋਇਆ ਜਿਹੜੇ ਲੋਕ ਉਥੇ ਰੋਜ਼ ਬੋਰੀਆਂ ਚੁਕਦੇ ਹਨ, ਜਿਹੜੇ ਲੋਕ ਪੱਲੇਦਾਰੀ ਦਾ ਕੰਮ ਕਰਦੇ ਹਨ, ਜਿਹੜੇ ਲੋਕ ਟਰੱਕ ਚਲਾਉਂਦੇ ਹਨ, ਜਿਹੜੇ ਲੋਕ ਰੇਹੜੀਆਂ ਉਤੇ ਮਾਲ ਚੁਕਦੇ ਹਨ ਅਤੇ ਉਨ੍ਹਾਂ ਲੋਕਾਂ ਦਾ ਵੀ ਫਾਇਦਾ ਹੋਇਆ ਜਿਹੜੇ ਫਲੋਰ ਮਿੱਲਾਂ ਚਲਾਉਂਦੇ ਹਨ। ਅਗਰ ਅਨਾਜ ਪੈਦਾ ਹੁੰਦਾ ਹੈ ਤਾਂ ਉਹ ਲੋਕ ਜਿਹੜੇ ਪੰਜਾਬ ਵਿਚ ਰਹਿੰਦੇ ਹਨ, ਉਨ੍ਹਾਂ ਨੂੰ ਰੋਜ਼ਗਾਰ ਮਿਲਦਾ ਹੈ। ਜੇ ਪਰੋਡਕਸ਼ਨ ਹੋਵੇ ਤਾਂ ਹੀ ਸੂਬਾ ਖੁਸ਼ਹਾਲ ਹੁੰਦਾ ਹੈ।(ਥੰਪਿੰਗ) ਅਦਰਵਾਈਜ਼ ਰੋਜ਼ਗਾਰ ਵੀ ਮਿਲ ਨਹੀਂ ਸਕਦਾ। ਮੈਂ ਕਹਿਣਾ ਚਾਹਵਾਂਗਾ ਕਿ ਇਰੀਗੇਸ਼ਨ ਐਂਡ ਪਾਵਰ, ਜਿਸ ਦੇ ਬਾਰੇ ਮੈਂ ਅਰਜ਼ ਕੀਤੀ ਹੈ ਕਿ ਇਨ੍ਹਾਂ ਸਾਲਾਂ ਦੇ ਅੰਦਰ ਜਿਹੜਾ 2 ਸਾਲ ਦਾ ਸਮਾਂ ਸਾਨੂੰ ਮਿਲਿਆ ਹੈ ਅਸੀਂ ਬੜੇ ਭਾਰੀ ਉਪਰਾਲੇ ਕੀਤੇ ਹਨ ਸਾਡੇ ਆਉਣ ਤੋਂ ਪਹਿਲਾਂ ਮੈਨੂੰ ਯਾਦ ਹੈ ਕਿ ਕੀ ਹਾਲਤ ਹੁੰਦੀ ਸੀ ਬਿਜਲੀ ਦੀ, ਕੀ ਹਾਲਤ ਹੁੰਦੀ ਸੀ ਪਾਣੀ ਦੀ ਅਤੇ ਇਰੀਗੇਸ਼ਨ ਦੀ? ਅੱਜ ਸਾਨੂੰ ਇਸ ਗੱਲ ਦਾ ਚੰਗੀ ਤਰ੍ਹਾਂ ਪਤਾ ਹੈ ਕਿ 38 ਪ੍ਰਤੀਸ਼ਤ ਜੋ ਸਾਡੀ ਜ਼ਮੀਨ ਹੈ, ਉਹ 38 ਪ੍ਰਤੀਸ਼ਤ ਜ਼ਮੀਨ ਨਹਿਰਾਂ ਦੇ ਨਾਲ ਇਰੀਗੇਟ ਹੁੰਦੀ ਹੈ ਔਰ ਤਕਰੀਬਨ 62 ਪ੍ਰਤੀਸ਼ਤ ਜ਼ਮੀਨ ਐਸੀ ਹੈ ਜਿਸ ਦੇ ਅੰਦਰ ਟਿਊਬਵੈਲ ਲਗੇ ਹੋਏ ਹਨ । ਬਿਜਲੀ ਸਾਨੂੰ ਚਾਹੀਦੀ ਹੈ। ਸਪੀਕਰ ਸਾਹਿਬ, ਜਦੋਂ ਸਾਡੀ ਸਰਕਾਰ ਆਈ, ਮੈਂ ਦੇਖਿਆ ਕਿ ਬਿਜਲੀ ਕਈ ਦਫਾ ਬਿਲਕੁਲ ਹੀ ਨਹੀਂ ਚਲਦੀ ਕਿਉਂਕਿ ਬਿਜਲੀ ਬੋਰਡ ਵਾਲਿਆਂ ਦੇ ਕਈ ਮੁਲਾਜ਼ਮ ਮਾਰੇ ਗਏ ਸਨ। ਗੁਰਦਾਸਪੁਰ ਦੇ ਜ਼ਿਲ੍ਹੇ ਅੰਦਰ, ਅੰਮ੍ਰਿਤਸਰ ਦੇ ਜ਼ਿਲ੍ਹੇ, ਅੰਦਰ ਬਾਰਡਰ ਦੇ ਉਤੇ ਕੋਈ ਵੀ ਮੁਲਾਜ਼ਮ ਬਿਜਲੀ ਬੋਰਡ ਦਾ ਜਾਂਦਾ ਨਹੀਂ ਸੀ। ਮੈਂ ਸਭ ਨਾਲੋਂ ਪਹਿਲਾਂ ਇਹੀ ਅਰਜ਼ ਕਰਾਂਗਾ ਕਿ ਮੈਂ ਪਰਸਨਲੀ ਜਾਂਦਾ ਰਿਹਾ ਹਾਂ। ਮੈਂ ਲਾਅ ਐਂਡ ਆਰਡਰ ਦੀ ਗੱਲ ਬਾਅਦ ਵਿਚ ਕਰਾਂਗਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਥੇ ਜਿਹੜੇ ਅਫਸਰ ਸਨ, ਐਸ.ਈ., ਚੀਫ ਇੰਜੀਨੀਅਰ ਜਾਂ ਐਕਸੀਅਨ., ਉਹ ਮੈਨੂੰ ਦਸਦੇ ਰਹੇ ਕਿ ਕਈ ਸਾਲਾਂ ਤੋਂ ਇਥੇ ਕੋਈ ਮੁਰੰਮਤ ਹੀ ਨਹੀਂ ਕਰ ਸਕੇ। ਕੋਈ ਤਾਰ ਨਵੀਂ ਨਹੀਂ ਬਦਲ ਸਕੇ ਅਤੇ ਉਹੀ ਤਾਰ ਜਿਹੜੀ ਟੁਟੀ ਹੁੰਦੀ ਸੀ, ਉਸਨੂੰ ਗੰਢ ਤਰੁੱਪ ਕਰਕੇ ਕੰਮ ਚਲਾਉਂਦੇ ਰਹੇ। ਕੋਈ ਬਿਜਲੀ ਦਾ ਸਮਾਨ ਉਥੇ ਪਹੁੰਚਦਾ ਨਹੀਂ ਸੀ। ਕੋਈ ਬਿਜਲੀ ਦੇ ਟਰਾਂਸਫਾਰਮਰਜ਼ ਨਹੀਂ ਸਨ। ਅੱਜ ਟਰਾਂਸਫਾਰਮਰਾਂ ਦੀ ਗੱਲ ਕੀਤੀ ਹੈ ਅਰਸ਼ੀ ਸਾਹਿਬ ਨੇ। ਅੱਜ ਤੁਸੀਂ ਜ਼ਰਾ ਸੋਚੋ ਕਿ ਅਸੀਂ ਟਰਾਂਸਫਾਰਮਰਾਂ ਤੇ ਕਿੰਨਾ ਖਰਚ ਕਰ ਰਹੇ ਹਾਂ। ਕਦੀ ਉਹ ਵੀ ਸਮਾਂ ਸੀ ਜਦੋਂ ਕੋਈ ਉਥੇ ਟਰਾਂਸਫਾਰਮਰ ਲਾਉਣ ਨੂੰ ਹੀ ਤਿਆਰ ਨਹੀਂ ਸੀ। ਸੋ, ਅਸੀਂ

[ਮੁੱਖ ਮੰਤਰੀ ]

ਪਾਵਰ ਵਾਲੇ ਪਾਸੇ ਬੜੇ ਉਪਰਾਲੇ ਕੀਤੇ। ਮੈਂ ਰਿਪੀਟ ਨਹੀਂ ਕਰਾਂਗਾ ਕਿਉਂਕਿ ਮੈਂ ਪਹਿਲਾਂ ਹੀ ਬਹੁਤ ਸਾਰੀਆਂ ਗੱਲਾਂ ਇਥੇ ਕਹਿ ਚੁੱਕਾ ਹਾਂ। ਰੋਪੜ ਥਰਮਲ ਪਲਾਂਟ ਦੇ ਅੰਦਰ ਜਿਹੜੇ ਯੂਨਿਟ ਖੜ੍ਹ ਗਏ ਸਨ, ਉਨ੍ਹਾਂ ਨੂੰ ਅਸੀਂ ਚਾਲੂ ਕੀਤਾ। ਪਹਿਲਾਂ ਉਥੇ ਮੁਲਾਜ਼ਮ ਵੀ ਕੰਮ ਨਹੀਂ ਸਨ ਕਰਦੇ ਅਤੇ ਲੇਬਰ ਵੀ ਕੰਮ ਨਹੀਂ ਸੀ ਕਰਦੀ । ਅਸੀਂ ਇਨ੍ਹਾਂ ਸਾਰੀਆਂ ਚੀਜ਼ਾਂ ਦਾ ਇੰਤਜ਼ਾਮ ਕਰਕੇ 5ਵੇਂ ਅਤੇ 6ਵੇਂ ਯੂਨਿਟ ਦਾ ਉਥੇ ਨੀਂਹ-ਪੱਥਰ ਰਖਿਆ। ਇਹ ਦੋ ਸਾਲ ਦੇ ਅੰਦਰ ਤਿਆਰ ਹੋ ਜਾਣਗੇ ਅਤੇ ਇਨ੍ਹਾਂ ਦੇ ਤਿਆਰ ਹੋ ਜਾਣ ਨਾਲ $210 \times 2 = 420$ ਮੈਗਾਵਾਟ ਬਿਜਲੀ ਪੰਜਾਬ ਨੂੰ ਮਿਲੇਗੀ। ਇਥੇ ਹੀ ਬੱਸ ਨਹੀਂ। ਅਸੀਂ ਥੀਨ ਡੈਮ ਦਾ ਕੰਮ ਵੀ ਤੇਜ਼ ਕੀਤਾ। ਇਸ ਬਾਰੇ ਇਥੇ ਬਹੁਤ ਗੱਲਾਂ ਕਹੀਆਂ ਗਈਆਂ ਪਰ ਮੇਰਾ ਖਿਆਲ ਹੈ ਕਿ ਇਸ ਬਾਰੇ ਮੈਂ ਜ਼ਿਆਦਾ ਨਾ ਹੀ ਕਹਾਂ ਕਿਉਂਕਿ ਇਸ ਦਾ ਕੰਮ ਬਕਾਇਦਾ ਹੋ ਰਿਹਾ ਹੈ। ਰਾਜਾ ਸਾਹਿਬ ਇਥੋਂ ਚਲੇ ਗਏ ਹਨ। ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀਆਂ ਕਈ ਵਾਰ ਇਥੇ ਸਰਕਾਰਾਂ ਰਹੀਆਂ ਪਰ ਇਸ ਥੀਨ ਡੈਮ ਨੂੰ ਉਨ੍ਹਾਂ ਤੋਂ ਹੱਥ ਨਹੀਂ ਪਾਇਆ ਗਿਆ ਕਿਉਂਕਿ ਜਦੋਂ ਉਨ੍ਹਾਂ ਦੀ ਸਰਕਾਰ ਆਉਂਦੀ ਸੀ ਅਕਾਲੀ ਦਲ ਦੀ ਤਾਂ ਉਦੋਂ ਇਹ ਸਮਝਦੇ ਸਨ ਕਿ ਸ਼ਾਇਦ ਪੰਜਾਬ ਨੂੰ ਤਰੱਕੀ ਦੇਣਾ ਸਾਡਾ ਕੋਈ ਫਰਜ਼ ਹੀ ਨਹੀਂ। ਉਹ ਸਮਝਦੇ ਸਨ ਕਿ ਇਹ ਪੰਜਾਬ ਸਾਡੀ ਜਾਗੀਰ ਹੈ । ਇਸੇ ਸੋਚ ਨੇ ਹੀ ਉਨ੍ਹਾਂ ਨੂੰ ਬਰਬਾਦ ਕੀਤਾ। ਅੱਜ ਉਸ ਡੈਮ ਤੇ ਕੰਮ ਹੋ ਰਿਹਾ ਹੈ। ਉਸ ਡੈਮ ਤੇ ਦੋ ਹਜ਼ਾਰ ਕਰੋੜ ਨਹੀਂ ਬਲਕਿ ਬਾਈ ਸੌ ਕਰੋੜ ਰੁਪਿਆ ਲੱਗਣਾ ਹੈ ਔਰ ਉਥੋਂ ਦੇ ਮੁਲਾਜ਼ਮ ਅੱਜ ਬਾਕਾਇਦਾ ਕੰਮ ਕਰ ਰਹੇ ਹਨ। ਮੈਂ ਉਥੇ ਜਾ ਕੇ ਉਨ੍ਹਾਂ ਨੂੰ ਇਹ ਗੱਲ ਆਖੀ ਕਿ ਜੇ ਤੁਸੀਂ 1996 ਦੇ ਅੰਤ ਤੱਕ ਇਸ ਨੂੰ ਮੁਕੰਮਲ ਕਰ ਦਿਓ ਤਾਂ ਅਸੀਂ ਇਕ ਸਾਲ ਦੀ ਤਨਖਾਹ ਬੋਨਸ ਦੇ ਤੌਰ ਤੇ ਤੁਹਾਨੂੰ ਸਾਰਿਆਂ ਨੂੰ ਦਿਆਂਗੇ। ਕਿਉਂ? ਕਿਉਂਕਿ ਸਰਕਾਰ ਦੀ ਉਣਸ ਹੈ ਉਨ੍ਹਾਂ ਨਾਲ। ਥੀਨ ਡੈਮ ਤੋਂ ਇਲਾਵਾ ਲਹਿਰਾ ਮੁਹੱਬਤ ਵਾਲੇ ਥਰਮਲ ਪਲਾਂਟ ਦੀ ਗੱਲ ਹੈ। ਉਸ ਵੇਲੇ ਭਾਵੇਂ ਗਵਰਨਰੀ ਰਾਜ ਸੀ ਲੇਕਿਨ ਜੋ ਗੱਲਾਂ ਉਸ ਵੇਲੇ ਹੁੰਦੀਆਂ ਸਨ, ਉਹ ਮੇਰੇ ਅਤੇ ਮੇਰੇ ਸਾਥੀਆਂ ਕੋਲ ਪਹੁੰਚਦੀਆਂ ਰਹਿੰਦੀਆਂ ਸਨ । ਇਹ ਪਿੰਡ ਬਠਿੰਡਾਂ ਜ਼ਿਲ੍ਹੇ ਦੇ ਅੰਦਰ ਹੈ। ਉਥੇ ਜ਼ਮੀਨ ਐਕਵਾਇਰ ਹੋ ਰਹੀ ਸੀ। ਕਈ ਜਗ੍ਹਾਂ ਤੇ ਜ਼ਮੀਨ ਦੇਖੀ ਗਈ। ਜ਼ਮੀਨ ਐਕਵਾਇਰ ਕਰਨ ਵਾਸਤੇ ਬੜੀਆਂ ਭਾਰੀਆਂ ਕਮਜ਼ੋਰੀਆਂ ਪਾਈਆਂ ਜਾ ਰਹੀਆਂ ਸਨ। ਕਈ ਜਗ੍ਹਾਂ ਤੇ ਲੋਕਾਂ ਨੇ ਫਸਲ ਉਗਾ ਲਈ ਸੀ । ਕਈ ਜਗ੍ਹਾਂ ਤੇ ਕਿਸਾਨ ਕਹਿੰਦੇ ਸਨ ਕਿ ਸਾਡੀ ਜ਼ਮੀਨ ਬੜੀ ਮਹਿੰਗੀ ਹੈ, ਸਾਨੂੰ ਇਸ ਦਾ ਮੁੱਲ ਜ਼ਿਆਦਾ ਮਿਲੇ। ਇਹ ਸਾਰੀਆਂ ਗੱਲਾਂ ਹੁੰਦੀਆਂ ਸਨ। ਜਦੋਂ ਸਾਡੀ ਸਰਕਾਰ ਆਈ ਤਾਂ ਅਸੀਂ ਉਸ ਪਿੰਡ ਦੇ ਅੰਦਰ ਜ਼ਮੀਨ ਐਕਵਾਇਰ ਕੀਤੀ ਅਤੇ ਲੋਕਾਂ ਨੂੰ ਉਨ੍ਹਾਂ ਦੀਆਂ ਜ਼ਮੀਨਾਂ ਦੀਆਂ ਪੂਰੀਆਂ ਕੀਮਤਾਂ ਦਿੱਤੀਆਂ। ਹੁਣ ਉਥੇ ਅਸੀਂ 2 ਨੀਂਹ ਪੱਥਰ ਰੱਖ ਕੇ ਆਏ ਹਾਂ ਜਿਹੜੇ ਕਿ ਕੁਝ ਸਾਲਾਂ ਦੇ ਅੰਦਰ ਪੂਰੇ ਹੋ ਜਾਣਗੇ ।

ਇਥੇ ਇਹ ਵੀ ਕਿਹਾ ਗਿਆ ਕਿ ਬਿਜਲੀ ਬੋਰਡ ਬਹੁਤ ਘਾਟੇ ਵਿਚ ਜਾ ਰਿਹਾ ਹੈ। ਪਰ ਆਖਰਕਾਰ ਇਹ ਘਾਟਾ ਕਿਉਂ ਹੈ? ਇਸ ਬਾਰੇ ਕਿਸੇ ਨੇ ਕਦੀ ਸੋਚਿਆ ਹੈ ? ਮੈਂ ਬੇਨਤੀ

ਕਰਾਂਗਾ ਕਿ ਇਹ ਘਾਟਾ ਇਸ ਕਰਕੇ ਹੈ ਕਿਉਂਕਿ ਅਸੀਂ ਕਿਸਾਨਾਂ ਨੂੰ ਸਬਸਿਡੀ ਤੇ ਬਿਜਲੀ ਦਿੰਦੇ ਹਾਂ। ਇਥੇ ਸਰਦਾਰ ਦਿਲਬਾਗ ਸਿੰਘ ਨੇ 76 ਕਰੋੜ ਰੁਪਏ ਦੀ ਸਬਸਿਡੀ ਦੀ ਗੱਲ ਕੀਤੀ ਪਰ ਅਸਲ ਵਿਚ ਇਹ ਸਬਸਿਡੀ ਕਿਤੇ ਜਿਆਦਾ ਹੈ। ਬਿਜਲੀ ਤਿਆਰ ਕਰਨ ਦਾ ਖਰਚਾ 1 ਰੁਪਏ 34 ਪੈਸੇ ਪ੍ਰਤੀ ਯੂਨਿਟ ਪੈਂਦਾ ਹੈ ਪਰ ਕਿਸਾਨਾਂ ਨੂੰ ਅਸੀਂ ਇਹ ਬਿਜਲੀ ਸਿਰਫ 24 ਪੈਸੇ ਪ੍ਰਤੀ ਯੂਨਿਟ ਦੇ ਹਿਸਾਬ ਨਾਲ ਦਿੰਦੇ ਹਾਂ । ਇਸ ਤਰੀਕੇ ਨਾਲ ਇਹ 797 ਕਰੋੜ ਰੁਪਏ ਦੀ ਸਬਸਿਡੀ ਬਣਦੀ ਹੈ । ਅੱਜ ਜੇ ਅਸੀਂ ਪੂਰੇ ਰੇਟ ਤੇ ਕਿਸਾਨਾਂ ਨੂੰ ਬਿਜਲੀ ਦੇਣ ਲਗ ਜਾਈਏ ਤਾਂ ਮੈਨੂੰ ਪਤਾ ਹੈ ਕਿ ਕਿਸਾਨ ਜ਼ਰੂਰ ਔਖੇ ਹੋਣਗੇ ਅਤੇ ਕਹਿਣਗੇ ਕਿ ਸਾਡੇ ਨਾਲ ਧੱਕਾ ਹੋਇਆ ਹੈ। ਇਹ 797 ਕਰੋੜ ਰੁਪਏ ਦੀ ਸਬਸਿਡੀ ਕਿਸੇ ਨੂੰ ਯਾਦ ਨਹੀਂ। ਜਿਹੜੇ ਆਪੋਜੀਸ਼ਨ ਦੇ ਸਾਥੀ ਹਨ, ਮੈਂ ਉਨ੍ਹਾਂ ਨੂੰ ਕਹਾਂਗਾ ਕਿ ਤੁਸੀਂ ਸਟੱਡੀ ਤਾਂ ਕਰਕੇ ਆਇਆ ਕਰੋ। ਇਨ੍ਹਾਂ ਨੂੰ ਪਤਾ ਹੀ ਨਹੀਂ ਹੈ ਕਿ ਕਿਸਾਨਾਂ ਤੇ ਕਿੰਨਾ ਪੈਸਾ ਖਰਚ ਹੋ ਰਿਹਾ ਹੈ। ਹੁਣ ਝੋਨੇ ਦੀ ਫਸਲ ਆਉਣ ਵਾਲੀ ਹੈ ਅਤੇ ਅਸੀਂ ਇਹ ਫੈਸਲਾ ਕੀਤਾ ਹੈ ਕਿ 27 ਹਜ਼ਾਰ ਪੱਕੇ ਕੁਨੈਕਸ਼ਨ ਦੇਣੇ ਹਨ ਔਰ ਇਸ ਤੋਂ ਇਲਾਵਾ 45,000 ਕੱਚੇ ਬਿਜਲੀ ਦੇ ਕੁਨੈਕਸ਼ਨ ਵੀ ਦੇਣੇ ਹਨ। ਇਹ ਕੁਨੈਕਸ਼ਨ ਅਸੀਂ ਝੋਨਾ ਲਗਾਉਣ ਵਾਸਤੇ ਹੀ ਦੇਣੇ ਹਨ। ਆਖਿਰਕਾਰ, ਇਹ ਬਿਜਲੀ ਸਾਡੇ ਕੋਲ ਹੈ ਤਾਂ ਹੀਂ ਅਸੀਂ ਇਹ ਦੇਣੇ ਹਨ। ਮੈਂ ਬੇਨਤੀ ਕਰਾਂਗਾ, ਸਪੀਕਰ ਸਾਹਿਬ, ਕਿ ਅਸੀਂ ਬਿਜਲੀ ਦੀ ਬੜੀ ਲੋੜ ਸਮਝਦੇ ਹਾਂ ਔਰ ਜਿੱਥੋਂ ਕਿਤੋਂ ਵੀ ਬਿਜਲੀ ਮਿਲਦੀ ਹੈ ਚਾਹੇ ਯੂ.ਬੀ.ਡੀ.ਸੀ. ਤੋਂ ਜਾਂ ਕਿਤੋਂ ਵੀ ਮਿਲਦੀ ਹੈ, ਸੈਂਟਰਲ ਪੂਲ ਵਿਚੋਂ ਵੀ ਮਿਲਦੀ ਹੈ ਉਹ ਅਸੀਂ ਲੈ ਕੇ ਦਿੱਤੀ ਹੈ । ਪਿੱਛੇ ਜਿਹੇ, ਸਪੀਕਰ ਸਾਹਿਬ, ਬੜਾ ਝਗੜਾ ਅਖਬਾਰਾਂ ਦੇ ਵਿਚ ਆਉਂਦਾ ਰਿਹਾ ਹਿਮਾਚਲ ਪ੍ਰਦੇਸ਼ ਵਾਲੇ ਕਹਿਣ ਲੱਗੇ ਕਿ ਅਸੀਂ ਪੰਜਾਬ ਵਾਲਿਆਂ ਤੋਂ ਬਿਜਲੀ ਦੇ ਪੈਸੇ ਲੈਣੇ ਹਨ ਹਿਮਾਚਲ ਪ੍ਰਦੇਸ਼ ਦੇ ਅੰਦਰ ਆਪਣੀ ਪਾਰਟੀ ਵੱਲੋਂ ਜਦੋਂ ਮੈਂ ਇਲੈਕਸ਼ਨ ਕਮਪੇਨ ਕਰਨ ਵਾਸਤੇ ਗਿਆ ਸੀ ਉਦੋਂ ਕੋਈ ਸਵਾਲ ਪੈਦਾ ਨਾ ਹੋਇਆ ਲੇਕਿਨ ਉਸ ਤੋਂ ਬਾਅਦ ਇਹ ਸਵਾਲ ਪੈਦਾ ਹੋਇਆ ਕਿ ਬਿਜਲੀ ਦੇ ਪੈਸੇ ਲੈਣੇ ਹਨ, ਅਖਬਾਰਾਂ ਦੇ ਵਿੱਚ ਵੀ ਪੜ੍ਹਦੇ ਰਹੇ ਲੇਕਿਨ ਮੈਂ ਤੁਹਾਨੂੰ ਯਕੀਨ ਦਿਵਾਉਂਣਾ ਚਾਹੁੰਦਾ ਹਾਂ ਕਿ ਅਸੀਂ ਸਿਰਫ ਉਹੀ ਬਿਜਲੀ ਖਰਚਦੇ ਹਾਂ ਜੋ ਪੈਸੇ ਦੇ ਕੇ ਖਰਚਦੇ ਹਾਂ। ਬੀ.ਬੀ.ਐਮ.ਬੀ. ਤੋਂ ਵੀ ਅਸੀਂ ਪੰਜਾਬ ਵਾਸਤੇ ਬਿਜਲੀ ਲੈ ਰਹੇ ਹਾਂ ਔਰ ਲਗਾਤਾਰ ਪੈਸੇ ਦੇ ਰਹੇ ਹਾਂ । ਸਾਡੇ ਵਿੱਚ ਅਜਿਹੀ ਕੋਈ ਗੱਲ ਨਹੀਂ ਕਿ ਅਸੀਂ ਕਿਸੇ ਸਟੇਟ ਦੇ ਪੈਸੇ ਦੱਬੀ ਜਾਈਏ। ਹਿਮਾਚਲ ਪ੍ਰਦੇਸ਼ ਦੇ ਵਿੱਚ ਇਹ ਗੱਲ ਹੈ ਕਿ ਉਥੇ ਬਿਜਲੀ ਖਰਚਣ ਨੂੰ ਜਗ੍ਹਾਂ ਨਹੀਂ, ਕੋਈ ਕਾਰਖਾਨੇ ਨਹੀਂ, ਉਥੇ ਖੇਤੀ ਦਾ ਕੋਈ ਬਹੁਤ ਜ਼ਿਆਦਾ ਕਾਰੋਬਾਰ ਨਹੀਂ, ਉਥੇ ਜਿਹੜੀ ਖੇਤੀ ਹੁੰਦੀ ਹੈ ਉਸ ਨੂੰ ਬਿਜਲੀ ਬਹੁਤ ਘੱਟ ਚਾਹੀਦੀ ਹੈ ਔਰ ਸਾਨੂੰ ਜਿੰਨੀ ਵੀ ਬਿਜਲੀ ਚਾਹੀਦੀ ਹੈ ਉਹ ਅਸੀਂ ਕੋਲੇ ਨਾਲ ਤਿਆਰ ਕਰਦੇ ਹਾਂ। ਉਥੇ ਬਹੁਤ ਆਬਸ਼ਾਰਾਂ ਹਨ, ਪਾਣੀ ਬਹੁਤ ਹੈ, ਉਥੇ ਪਾਣੀ ਨਾਲ ਬਿਜਲੀ ਪੈਦਾ ਹੁੰਦੀ ਹੈ ਲੇਕਿਨ ਸਾਡੀ ਬਦਕਿਸਮਤੀ ਹੈ, ਮੈਂ ਉਨ੍ਹਾਂ ਲੋਕਾਂ ਨੂੰ ਪੁੱਛਣਾ ਚਾਹੁੰਦਾ ਹਾਂ ਜਿਨ੍ਹਾਂ ਨੇ ਪੰਜਾਬੀ ਸੂਬਾ ਬਣਾਇਆ, ਅੱਜ ਉਹ ਇਥੇ ਬੈਠੇ ਨਹੀਂ ਲੇਕਿਨ ਮੈਂ ਸਮੁੱਚੇ ਤੌਰ ਤੇ ਸਾਰੇ ਪੰਜਾਬ ਦੀ ਜ਼ਮੀਰ ਨੂੰ ਟੁੰਭਣਾ ਚਾਹੁੰਦਾ ਹਾਂ ਕਿ ਸ਼ਿਮਲੇ ਤੋਂ ਬਹੁਤ ਨੇੜੇ ਸਾਨੂੰ ਬਿਜਲੀ ਮਿਲ ਸਕਦੀ ਸੀ

[ਮੁੱਖ ਮੰਤਰੀ ]

ਔਰ ਉਹ ਬਿਜਲੀ ਲੈ ਕੇ ਅਸੀਂ ਇਸ ਪੰਜਾਬ ਨੂੰ ਜਿਹੜਾ ਕਿ ਅੱਗੇ ਹੀ ਗੁਲੋ ਗੁਲਜ਼ਾਰ ਹੈ ਉਸ ਨੂੰ ਹੋਰ ਵੀ ਅਗਾਂਹਵਧੂ ਕਰ ਸਕਦੇ ਸੀ ਲੇਕਿਨ ਬਦਕਿਸਮਤੀ ਹੈ ਕਿ ਸਾਡੇ ਸਾਥੀਆਂ ਨੇ ਛੋਟਾ ਜਿਹਾ ਪੰਜਾਬ ਲੈ ਕੇ ਕਹਿ ਦਿੱਤਾ ਕਿ ਚਲੋ ਠੀਕ ਹੈ ਸਾਨੂੰ ਇਹੀ ਸਹੀ ਕਿਉਂਕਿ ਉਹ ਰਾਜ ਕਰਨਾ ਚਾਹੁੰਦੇ ਸੀ ਚਾਹੇ ਛੋਟੀ ਜਗ੍ਹਾਂ ਤੇ ਹੀ ਹੋਵੇ। ਲੇਕਿਨ ਸਾਨੂੰ ਬਿਜਲੀ ਦਾ ਬਹੁਤ ਘਾਟਾ ਪਿਆ। ਇਥੇ ਕੋਲੇ ਦੀ ਗੱਲ ਕੀਤੀ ਗਈ ਹੈ। ਮੈਂ ਦੱਸਣਾ ਚਾਹਾਂਗਾ ਕਿ ਕੋਲੇ ਦੇ ਰੇਕਸ ਦੇ ਰੇਕਸ ਆਉਂਦੇ ਹਨ। ਪਿੱਛੇ ਜਿਹੇ ਦਿੱਲੀ ਦੇ ਵਿੱਚ ਅਫਸਰਾਂ ਦੀ ਮੀਟਿੰਗ ਹੋਈ ਸੀ। ਉਸ ਮੀਟਿੰਗ ਦੇ ਵਿੱਚ ਸਾਡੇ ਚੀਫ ਸੈਕਟਰੀ ਸਾਹਿਬ ਨੇ ਆ ਕੇ ਮੈਨੂੰ ਦੱਸਿਆ ਕਿ ਜੋ ਕੋਲ ਇੰਡੀਆ ਹੈ ਜੋ ਕਿ ਸਾਨੂੰ ਕੋਲਾ ਸਪਲਾਈ ਕਰਦਾ ਹੈ ਉਸ ਨਾਲ ਕਾਫੀ ਤੋਂ ਜ਼ਿਆਦਾ ਬਹਿਸ ਹੋਈ, ਉਸ ਨੂੰ ਕਿਹਾ ਗਿਆ ਕਿ ਸਾਨੂੰ ਮਾੜਾ ਕੋਲਾ ਸਪਲਾਈ ਨਾ ਕਰੋ, ਉਹ ਬੁਰੀ ਕਿਸਮ ਦਾ ਕੋਲਾ ਵੀ ਸਪਲਾਈ ਕਰਦੇ ਹਨ ਔਰ ਅਸੀਂ ਉਸ ਕੋਲੇ ਨੂੰ ਸਾਫ ਕਰਕੇ ਫਿਰ ਆਪਣੇ ਥਰਮਲ ਪਲਾਂਟਾਂ ਦੇ ਵਿੱਚ ਇਸਤੇਮਾਲ ਕਰਦੇ ਹਾਂ ਕਿਉਂਕਿ ਮਾੜਾ ਕੋਲਾ ਹੈਲਥ ਹੇਜ਼ਰਡ ਵੀ ਹੈ। ਹੈਲਥ ਹੇਜ਼ਰਡ ਨੂੰ ਰੋਕਣ ਦੀ ਖਾਤਰ ਸਾਨੂੰ ਆਪਣੀਆਂ ਪਲਾਂਟਸ ਦੀਆਂ ਚਿਮਨੀਆਂ ਵੀ ਉਚੀਆਂ ਕਰਵਾਉਣੀਆਂ ਪਈਆਂ ਔਰ ਨਾਲ ਦ ਨਾਲ ਜੋ ਉਥੇ ਰਾਖ ਪੈਦਾ ਹੁੰਦੀ ਸੀ ਜਿਸ ਨੂੰ ਕਿ ਅਸੀਂ ਸਵਾਹ ਕਹਿੰਦੇ ਹਾਂ ਉਹ ਜਮ੍ਹਾਂ ਹੁੰਦੀ ਜਾਂਦੀ ਸੀ ਔਰ ਲੋਕਾਂ ਨੂੰ ਇਸ ਦਾ ਬੜਾ ਭਾਰੀ ਅਫਸੋਸ ਸੀ ਕਿ ਨਾਲ ਦੇ ਰਹਿਣ ਵਾਲਿਆਂ ਲੋਕਾਂ ਦੇ ਮੂੰਹ ਤੇ ਅਤੇ ਉਨ੍ਹਾਂ ਦੇ ਕਪੜਿਆਂ ਤੇ ਉਹ ਸਵਾਹ ਉਹ ਰਾਖ ਉਡ ਉਡ ਕੇ ਪੈਂਦੀ ਸੀ ਜੋ ਕਿ ਇਕ ਬਿਮਾਰੀ ਦਾ ਕਾਰਨ ਵੀ ਬਣ ਸਕਦੀ ਸੀ। ਅਸੀਂ ਉਸ ਦੇ ਵਾਸਤੇ ਗੁਜਰਾਤ ਦੀ ਅੰਬੂਜਾ ਨਾਲ ਐਮ.ਓ.ਯੂ. ਲਿਖਿਆ ਤਾਂ ਕਿ ਉਹ ਇਥੇ ਸੀਮਿੰਟ ਦਾ ਕਾਰਖਾਨਾ ਲਾਵੇ। ਅੱਜ ਉਹ ਕਾਰ-ਖਾਨਾ ਰੋਪੜ ਦੇ ਵਿੱਚ ਲੱਗ ਰਿਹਾ ਹੈ ਜੋ ਤੁਹਾਡੇ ਸਾਹਮਣੇ ਹੈ। ਇਹ ਰਾਖ ਤੋਂ ਸੀਮਿੰਟ ਬਣਾਉਣ ਵਾਲਾ ਕਾਰਖਾਨਾ ਤਿਆਰ ਹੋਣ ਵਾਲਾ ਹੈ।

ਸਾਡਾ ਯਤਨ ਹੈ ਕਿ ਬਿਜਲੀ ਜ਼ਿਆਦਾ ਦੇਈਏ। ਚੋਰੀ ਦੀ ਗੱਲ ਆਈ ਹੈ, ਅਸੀਂ ਅਫਸਰ ਜ਼ਿੰਮੇਵਾਰ ਬਣਾਏ ਹਨ। ਹਰ ਡਿਵੀਜ਼ਨ ਦੇ ਅੰਦਰ ਅਫਸਰ ਜ਼ਿੰਮੇਵਾਰ ਬਣਾਏ ਹਨ । ਐਸ.ਈ ਜ਼ਿੰਮੇਵਾਰ ਬਣਾਇਆ ਹੈ। ਅੱਜ ਜਿਹੜੀ ਮੌਨੀਟੀਰਿੰਗ ਹੁੰਦੀ ਹੈ ਉਹ ਹੁਣ ਪਟਿਆਲੇ ਬੈਠ ਕੇ ਨਹੀ ਹੁੰਦੀ। ਸਬ ਡਿਵੀਜ਼ਨ ਦੇ ਅੰਦਰ ਐਸ.ਈ.,ਐਕਸੀਅਨ ਅਤੇ ਐਸ.ਡੀ.ਓ. ਜ਼ਿੰਮੇਵਾਰ ਹਨ। ਅਗਰ ਉਨ੍ਹਾਂ ਦੀ ਬਿਜਲੀ ਘੱਟ ਹੋਵੇ ਜਾਂ ਬਿਜਲੀ ਦਾ ਕੋਈ ਨੁਕਸਾਨ ਹੋਇਆ ਹੋਵੇ ਜਾਂ ਕਿਸਾਨ ਨੂੰ ਕੋਈ ਦੁੱਖ ਤਕਲੀਫ ਹੋਵੇ ਜਾਂ ਬਿਜਲੀ ਦੀ ਚੋਰੀ ਹੋਵੇ ਤਾਂ ਜ਼ਿੰਮੇਵਾਰ ਕੌਣ ਹੋਵੇਗਾ ?ਜ਼ਿੰਮੇਵਾਰ ਹੋਵੇਗ ਉਸ ਦਾ ਬੰਦੋਬਸਤ ਕਰਨ ਵਾਲਾ ਅਫਸਰ। ਇਹ ਸਭ ਅਸੀਂ ਬਣਾਇਆ ਹੈ। ਮੈਂ ਸਮਝਦਾ ਹਾਂ ਕਿ ਬਿਜਲੀ ਦੀ ਜਿਹੜੀ ਪ੍ਰਜ਼ੀਸ਼ਨ ਹੈ ਉਹ ਪਾਣੀ ਤੋਂ ਜਾਂ ਮਾਈਕਰੋ ਹਾਈਡਲ ਤੋਂ ਘੱਟ ਮਿਲਦੀ ਹੈ। ਇਸ ਦੇ ਵਾਸਤੇ ਮੈਂ ਇੱਕ ਗੱਲ ਕਹਿੰਦਾ ਹਾਂ ਕਿ 10-12 ਥਾਵਾਂ ਤੇ ਮਾਈਕਰੋ ਬਿਜਲੀ ਪੈਦਾ ਹੁੰਦੀ ਹੈ। ਉਨ੍ਹਾਂ ਪਿੰਡਾਂ ਵਿੱਚ ਜਿਥੇ ਕਿ ਨਹਿਰੀ ਪਾਣੀ ਦੀ ਥੋੜ੍ਹੀ ਜਿਹੀ ਵੀ ਝਾਲ ਗਿਰਦੀ ਹੈ ਉਥੇ ਹੀ ਕੋਸ਼ਿਸ਼ ਕੀਤੀ ਜਾਂਦੀ ਹੈ। ਸਰਹਿੰਦ ਕੈਨਾਲ ਰੋਪੜ ਤੋਂ ਤੁਰਦੀ ਹੈ ਅਤੇ ਲੁਧਿਆਣਾ

ਜ਼ਿਲ੍ਹੇ ਦੇ ਵਿਚ ਦੀ ਲੰਘਦੀ ਹੈ। ਜਿਥੇ ਵੀ ਅਸੀਂ ਫਾਲ ਜਾਂ ਝਾਲ ਦੇਖਦੇ ਹਾਂ ਉਥੇ ਹੀ ਮਾਈਕਰੋ ਬੰਨ ਬਣਾਏ ਜਾਂਦੇ ਹਨ। 12 ਵਿਚੋਂ 4 ਜਗ੍ਹਾ ਤੇ ਤਾਂ ਤਿਆਰ ਹੋ ਚੁੱਕੇ ਹਨ। 12 ਪੁਲਾਂ ਤੇ ਅਸੀਂ ਬੰਨ੍ਹ ਲਗਾ ਕੇ ਜਿਥੇ ਵੀ ਥੋੜ੍ਹੀ ਬਹੁਤ ਝਾਲ ਹੈ, ਉਥੇ ਹੀ ਬਿਜਲੀ ਪੈਦਾ ਕਰਾਂਗੇ। ਉਹ ਬਿਜਲੀ ਅਸੀਂ ਲੋਕਾਂ ਵਾਸਤੇ ਦੇਣੀ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਰੀਗੇਸ਼ਨ ਦੀ ਗੱਲ ਆਈ ਹੈ। ਹੁਣ ਬਿਜਲੀ ਨਾਲ ਇਰੀਗੇਸ਼ਨ ਹੁੰਦੀ ਹੈ। ਨਹਿਰਾਂ ਨਾਲ ਬੜੇ ਭਾਰੀ ਬੰਦੋਬਸਤ ਇਲੈਬੋਰੇਟ ਕੀਤੇ ਹੋਏ ਹਨ। ਨਹਿਰਾਂ ਬਾਰੇ ਮੇਰੇ ਦੋਸਤਾਂ ਨੂੰ ਪਤਾ ਹੈ। ਨਹਿਰਾਂ ਬਠਿੰਡੇ ਨੂੰ ਸੈਲਾਬ ਕਰਦੀਆਂ ਹਨ, ਫਿਰੋਜ਼ਪੁਰ ਨੂੰ ਕਰਦੀਆਂ ਹਨ, ਫਰੀਦਕੋਟ ਨੂੰ, ਅੰਮ੍ਰਿਤਸਰ ਅਤੇ ਗੁਰਦਾਸਪੁਰ ਨੂੰ ਵੀ ਜਾਂਦੀਆਂ ਹਨ। ਉਹ ਬਾਰਡਰ ਦਾ ਏਰੀਆ ਹੈ। ਮੈਨੂੰ ਪਤਾ ਹੈ ਕਿ ਉਥੇ ਪਾਣੀ ਦੀ ਜ਼ਿਆਦਾ ਲੋੜ ਹੈ ਅਤੇ ਪਾਣੀ ਜ਼ਿਆਦਾ ਦੇਈਏ। ਉਥੋਂ ਦਾ ਪਾਣੀ ਖਾਰਾ ਹੈ। ਅਸੀਂ ਡਿਸਟਰੀਬਿਊਸ਼ਨ ਦੇ ਸੂਏ ਅਤੇ ਰਜਬਾਹੇ ਚੌੜੇ ਕੀਤੇ ਹਨ ਔਰ ਫਿਰੋਜ਼ਪੁਰ ਜ਼ਿਲ੍ਹੇ ਦੇ ਅੰਦਰ ਕਿੰਨੇ ਹੀ ਸੂਇਆ ਨੂੰ ਪੱਕਾ ਕੀਤਾ ਹੈ ਉਹ ਮੇਰੇ ਵੀਰ ਗੱਲਾਂ ਕਰਦੇ ਹਨ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਰੀਗੇਸ਼ਨ ਦਾ ਬੰਦੋਬਸਤ ਇਸ ਸਰਕਾਰ ਨੇ ਬੜਾ ਇਲੈਬੋਰੇਟ ਕੀਤਾ ਹੋਇਆ ਹੈ। ਤੁਹਾਡੇ ਸਾਹਮਣੇ ਹੀ ਹੈ ਕਿ ਝੋਨੇ ਦੇ ਮੌਸਮ ਵਿੱਚ ਜਦੋਂ ਵੀ ਕਿਸਾਨ ਜਿੰਨੇ ਵੀ ਮੋਘੇ ਮੰਗਣਗੇ ਅਸੀਂ ਉਨ੍ਹਾਂ ਨੂੰ ਉਤਨੇ ਹੀ ਮੋਘੇ ਦਿਆਂਗੇ (ਥੰਪਿੰਗ) ਅਸੀਂ ਆਊਟ-ਲੈਟ ਬਣਾ ਕੇ ਦਿਆਂਗੇ।

ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਰੀਗੇਸ਼ਨ ਦੇ ਅੰਦਰ ਅਸੀਂ 450 ਕਰੋੜ ਰੁਪਏ ਵਰਲਡ ਬੈਂਕ ਤੋਂ ਲਏ ਹਨ। ਪਿਛਲੇ ਸਾਲ ਅਸੀਂ 72 ਕਰੋੜ ਰੁਪਿਆ ਖਰਚ ਕੀਤਾ ਹੈ। ਇਸ ਸਾਲ ਅਸੀਂ 92 ਕਰੋੜ ਰੁਪਿਆ ਖਰਚ ਕਰਾਂਗੇ। ਬਿਜਲੀ ਉਤੇ ਪਿਛਲੇ ਸਾਲ ਅਸੀਂ 465 ਕਰੋੜ ਰੁਪਿਆ ਰੱਖਿਆ ਸੀ। ਇਸ ਸਾਲ ਇਹ 565 ਕਰੋੜ ਰੁਪਿਆ ਕੀਤਾ ਹੈ ਜਿਹੜਾ ਕਿ 100 ਕਰੋੜ ਰੁਪਏ ਵੱਧ ਹੈ (ਥੰਪਿੰਗ) ਇਰੀਗੇਸ਼ਨ ਵਾਸਤੇ ਪਿਛਲੇ ਸਾਲ 102 ਕਰੋੜ ਦੇ ਮੁਕਾਬਲੇ ਅਸੀਂ ਇਸ ਸਾਲ ਵਧਾ ਕੇ 135 ਕਰੋੜ ਰੁਪਿਆ ਰਖਿਆ ਹੈ। ਸਾਡਾ 48 ਪ੍ਰਤੀਸ਼ਤ ਬੱਜਟ ਇਰੀਗੇਸ਼ਨ ਉਤੇ ਲਗਦਾ ਹੈ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਨਹਿਰਾਂ ਉਤੇ ਜਿੰਨਾ ਸਾਡਾ ਟੋਟਲ ਖਰਚ ਆਉਂਦਾ ਹੈ ਐਸਟੈਬਲਿਸ਼ਮੰਟ ਉਤੇ ਅਤੇ ਮੇਨਟੇਨੈਂਸ ਉਤੇ, ਉਹ 53 ਕਰੋੜ ਰੁਪਏ ਹੁੰਦਾ ਹੈ ਅਤੇ ਜਿਹੜਾ ਸਾਲੀਆ ਆਉਂਦਾ ਹੈ ਉਹ ਕੇਵਲ 12 ਕਰੋੜ ਰੁਪਏ। ਹੁਣ ਅਸੀਂ ਵਧਾ ਕੇ ਇਸ ਨੂੰ ਦੁੱਗਣਾ ਕੀਤਾ ਹੈ ਅਤੇ ਹੁਣ ਇਹ 23 ਜਾਂ ਸਾਢੇ 23 ਕਰੋੜ ਰੁਪਏ ਹੋਵੇਗਾ। ਲੇਕਿਨ ਖਰਚ ਕਿੰਨਾ ਹੁੰਦਾ ਹੈ? 53 ਕਰੋੜ ਰੁਪਏ। ਇਸ ਤਰ੍ਹਾਂ ਜਿਹੜਾ ਬਾਕੀ ਦਾ ਰੁਪਿਆ ਹੈ ਉਹ ਕਿਧਰ ਗਿਆ, ਉਹ ਜ਼ਿਮੀਦਾਰਾਂ ਨੂੰ ਸਬਸਿਡੀ ਦੇ ਤੌਰ ਤੇ ਦਿੱਤਾ ਜਾਂਦਾ ਹੈ (ਥੰਪਿੰਗ) ਸਪੀਕਰ ਸਾਹਿਬ, ਮੈਂ ਉਨ੍ਹਾਂ ਦੋਸਤਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਹਕੀਕਤ ਤੋਂ ਕੰਮ ਲਿਆ ਕਰਨ। ਅੱਜ ਸਾਡੇ ਗੁਰਨਾਮ ਸਿੰਘ ਬੋਲ ਰਹੇ ਸੀ। ਉਹ ਇਕ ਗੱਲ ਸੱਚ ਕਹਿੰਦੇ ਸੀ ਅਤੇ ਦੋ ਝੂਠੀਆਂ ਵੀ ਨਾਲ ਕਹਿ ਦਿੰਦੇ ਸੀ (ਹਾਸਾ) ਕੋਈ ਗੱਲ ਨਹੀਂ ਅਸੀ, ਮੈਂ ਮਾਈਂਡ ਨਹੀਂ ਕਰਦਾ, ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਵਾਏ ਥਾਣੇ ਥਾਣੇ ਦੇ ਮੈਂ ਹੋਰ ਗੱਲ ਨਹੀਂ ਸੁਣੀ। ਇਨ੍ਹਾਂ ਦੇ ਮੂੰਹ ਵਿੱਚ ਥਾਣਾ ਹੀ ਰਿਹਾ ਪਤਾ ਨਹੀਂ ਥਾਣੇਦਾਰ ਨੇ ਕੀ

[ਮੁੱਖ ਮੰਤਰੀ ]

ਕਰ ਦਿਤਾ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਰੀਗੇਸ਼ਨ ਨੂੰ ਅਸੀਂ ਬਹੁਤ ਅਹਿਮ ਸਮਝਿਆ ਹੈ ਔਰ ਇਰੀਗੇਸ਼ਨ ਦੇ ਵਿੱਚ ਅਸੀਂ ਹੋਰ ਵੀ ਸਾਧਨ ਪੈਦਾ ਕੀਤੇ ਹਨ। ਕੰਡੀ ਕੈਨਾਲ ਜਿਹੜੀ ਬਣ ਰਹੀ ਹੈ ਉਸ ਦੀ ਬੜੀ ਭਾਰੀ ਚਰਚਾ ਪਿਛਲੇ ਸਾਲ ਵੀ ਕੀਤੀ ਗਈ। ਪਿਛਲੇ ਸਾਲ ਮੈਂ ਕੰਡੀ ਕੈਨਾਲ ਦਾ ਉਦਘਾਟਨ ਵੀ ਕਰਕੇ ਆਇਆ ਸੀ। ਕੁਝ ਹਿੱਸਾ ਉਸ ਦਾ ਬਣਿਆ ਸੀ ਅਤੇ ਪਾਣੀ ਦਸੂਹੇ ਦੇ ਕੁੱਝ ਏਰੀਏ ਨੂੰ ਲਗਣ ਲੱਗ ਗਿਆ ਹੈ ਜੋ ਪਹਾੜਾਂ ਦੇ ਅੰਦਰ ਹੈ। ਇਸ ਕੈਨਾਲ ਦੇ ਬਣ ਜਾਣ ਨਾਲ ਪਾਣੀ ਦੁਗਣਾ ਹੋ ਜਾਵੇਗਾ ਔਰ ਹੁਸ਼ਿਆਰਪੁਰ ਨੂੰ ਟੱਚ ਕਰੇਗਾ। ਇਹ ਸ਼ਾਹਪੁਰ ਕੰਡੀ ਕੈਨਾਲ ਥੀਨ ਡੈਮ ਬਣਨ ਦੇ ਨਾਲ ਹੀ ਬਣਾਉਣੀ ਸ਼ੁਰੂ ਕੀਤੀ ਹੈ। ਪ੍ਰਾਈਮ ਮਨਿਸਟਰ ਸਾਹਿਬ ਨੇ ਸਾਨੂੰ ਕਿਹਾ ਹੈ ਕਿ ਸਾਰਾ ਪੈਸਾ ਕੰਡੀ ਕੈਨਾਲ ਦਾ ਸੈਂਟਰ ਤੋਂ ਦਿਵਾਵਾਂਗਾ। ਅਗਰ ਸਾਡੀ ਸ਼ਾਹਪੁਰ ਕੰਡੀ ਕੈਨਾਲ ਬਣ ਜਾਵੇਗੀ ਤਾਂ ਮੈਂ ਸਮਝਦਾ ਹਾਂ ਕਿ ਸਾਡਾ ਪਾਣੀਆਂ ਦਾ ਜੋ ਮਸਲਾ ਹੈ ਉਹ ਵੀ ਹੱਲ ਹੋ ਜਾਵੇਗਾ। ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਸਾਡੇ ਕੋਲ ਇਜ਼ਰਾਈਲ ਤੋਂ ਵੀ ਨਵੀਂ ਟੈਕਨੀਕ ਲੈ ਕੇ ਆਏ ਹਨ ਡਿੱਪ ਸਿਸਟਮ ਦੀ ਇਸ ਰਾਹੀਂ ਕਿਸੇ ਬੂਟੇ ਨੂੰ ਪਾਣੀ ਦੇਣ ਦਾ ਸਿਸਟਮ ਹੈ। ਅੱਜ ਕੱਲ ਇੰਨੀ ਭਾਰੀ ਸਾਇੰਸ ਆ ਗਈ ਹੈ। ਇਹ ਇਕ ਸਪਰਿੰਕਲਿੰਗ ਸਿਸਟਮ ਹੈ ਜਿਸ ਰਾਹੀ ਪਾਣੀ ਛਿੜਕਾ ਕੇ ਦਿੱਤਾ ਜਾਂਦਾ ਹੈ। ਕਈ ਬੂਟੇ ਹੁੰਦੇ ਹਨ ਉਨ੍ਹਾ ਨੂੰ ਉਪਰੋਂ ਪਾਣੀ ਦੇਣਾ ਹੁੰਦਾ ਹੈ ਅਤੇ ਜੜ੍ਹਾਂ ਨੂੰ ਪਾਣੀ ਦੇਣ ਦੀ ਲੋੜ ਨਹੀਂ ਹੁੰਦੀ, ਉਸ ਨੂੰ ਇਸ ਸਿਸਟਮ ਰਾਹੀਂ ਪਾਣੀ ਦਿਤਾ ਜਾ ਸਕਦਾ ਹੈ। ਇਸਨੂੰ ਡਿੱਪ ਸਿਸਟਮ ਕਹਿੰਦੇ ਹਨ। ਸਪੀਕਰ ਸਾਹਿਬ ਮੈਂ ਦੱਸਣਾ ਚਾਹੁੰਦਾ ਹਾਂ ਕਿ ਦੂਸਰੇ ਮੁਲਕਾਂ ਵਿੱਚ ਪਾਣੀ ਕਮਪਿਊਟਰ ਨਾਲ ਦਿੱਤਾ ਜਾਂਦਾ ਹੈ ਅੱਜ ਉਹ ਪਾਣੀ ਜਿਹੜਾ ਵੱਡਾ ਸਾਰਾ ਕਿਆਰਾ ਬਣਾ ਕੇ ਪਾਇਆ ਜਾਂਦਾ ਹੈ ਉਸ ਦੀ ਬਚਤ ਹੋਵੇਗੀ ਜਿਹੜੇ ਮੇਰੇ ਭਰਾ ਖੇਤੀ ਕਰਦੇ ਰਹੇ ਹਨ ਉਨ੍ਹਾਂ ਨੂੰ ਪਤਾ ਹੈ, ਮੈਂ ਵੀ ਸਮਝਦਾ ਹਾਂ, ਕਿ ਜ਼ਿਮੀਂਦਾਰਾਂ ਲਈ ਬਿਜਲੀ ਸਸਤੀ ਹੈ ਪਰ ਕਈ ਵਾਰੀ ਉਹ ਸਾਰਾ ਸਿਸਟਮ ਜੋ ਹੈ ਉਸ ਨੂੰ ਉਹ ਅਨੁਭਵ ਨਹੀਂ ਕਰਦਾ, ਉਸ ਨੂੰ ਇਹ ਸਾਰਾ ਕੁਝ ਦੱਸਣ ਦੀ ਗੱਲ ਹੈ। ਅਗਰ ਤੁਸੀਂ ਸਾਡੀ ਮੱਦਦ ਕਰੋ ਤਾਂ ਅਸੀਂ ਦਾਅਵੇ ਨਾਲ ਕਹਿੰਦੇ ਹਾਂ ਕਿ ਅਸੀਂ ਹੋਰ ਵਾਧੂ ਇਰੀਗੇਸ਼ਨ ਕਰ ਸਕਾਂਗੇ। ਡਿੱਪ ਸਿਸਟਮ ਚਾਲੂ ਹੋਵੇ ਤਾਂ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਇਸਦੇ ਚੰਗੇ ਰੀਜ਼ਲਟ ਲਿਆਵਾਂਗੇ ਅਤੇ ਇਸ ਨਾਲ ਪਾਣੀ ਦੀ ਬਚਤ ਕਰਾਂਗੇ। ਜੋ ਖੜੇ ਬੜੇ ਕਿਆਰਿਆਂ ਦੇ ਅੰਦਰ ਪਾਣੀ ਪਾਇਆ ਜਾਂਦਾ ਹੈ ਉਸ ਤੋਂ ਬਚਤ ਹੋਵੇਗੀ। ਇਥੇ ਹੀ ਬਸ ਨਹੀਂ, ਸਪੀਕਰ ਸਾਹਿਬ, ਇਰੀਗੇਸ਼ਨ ਵਿਭਾਗ ਅਤੇ ਟਿਊਬਵੈਲ ਕਾਰਪੋਰੇਸ਼ਨ 45 ਡੀਪ ਟਿਊਬਵੈਲ ਇਨ੍ਹਾਂ ਦਿਨਾਂ ਵਿੱਚ ਲਗਾ ਰਹੀ ਹੈ ਜੋ ਉਹ 45 ਟਿਊਬਵੈਲ ਲਗ ਗਏ ਤਾਂ ਮੈਂ ਸਮਝਦਾ ਹਾਂ ਕਿ ਜੋ ਸਾਡੀ ਬੈਰਾਨੀ ਜ਼ਮੀਨ ਹੈ, ਜਿਥੇ ਪਾਣੀ ਥੋੜ੍ਹਾ ਹੈ ਉਥੇ ਵੀ ਕਾਫੀ ਫਾਇਦਾ ਪੁੱਜੇਗਾ। ਇਕ ਡੰਕਾ ਕੈਨਾਲ ਹੈ ਉਹ ਰਾਜਿਸਥਾਨ ਦੇ ਅੰਦਰ ਜਾਂਦੀ ਹੈ, ਉਥੇ ਜਦੋਂ ਪਾਣੀ ਜਾਂਦਾ ਹੈ ਤਾਂ ਸਿਰਸਾ ਵੀ ਲਗਦਾ ਹੈ। ਪਿਛਲੇ ਦਿਨਾਂ ਦੇ ਅੰਦਰ ਅਸੀਂ ਰਾਜਿਸਥਾਨ ਦੇ ਅਦਰ ਇਲੈਕਸ਼ਨ ਲੜਨ ਵੀ ਗਏ ਸੀ ਤਾਂ ਉਥੇ ਵੀ ਦੇਖਿਆ ਔਰ ਪੰਜਾਬ ਦੇ ਅੰਦਰ ਵੀ ਲੋਕ ਡਿੱਗੀਆਂ ਵਿੱਚ ਪਾਣੀ ਸਟੋਰ ਕਰਦੇ ਹਨ, ਉਥੇ ਵੀ ਡਿੱਗੀਆਂ ਦੇ ਅੰਦਰ ਪਾਣੀ ਸਟੋਰ ਕਰਦੇ ਹਨ ਅਤੇ ਉਸ ਨੂੰ ਦਰੁਸਤ ਕਰਕੇ ਪੀਂਦੇ ਹਨ। ਨਹਾਉਣ ਲਈ ਪਾਣੀ ਦੀ ਬੜੀ ਪ੍ਰਾਬਲਮ

ਹੈ। ਡੰਕਾ ਕੇਨਾਲ ਦੀ ਗੱਲ ਕਰਦੇ ਸੀ, ਜੋ ਰਾਜਿਸਥਾਨ ਨੂੰ ਜਾਂਦੀ ਹੈ।(ਵਿਘਨ) ਉਨ੍ਹਾਂ ਲੋਕਾਂ ਦੀ ਵੱਡੀ ਮੰਗ ਇਹ ਸੀ ਕਿ ਇਨੇ ਕਿਊਸਿਕ ਮਾਂਗਵਾ ਪਾਣੀ ਦਿੱਤਾ ਜਾਵੇ ਔਰ ਅਸੀਂ ਮੰਨਿਆ ਹੈ। ਮੈਂ ਕਿਹਾ ਕਿ ਇਨ੍ਹਾਂ ਨੂੰ ਨਹਾਉਣ ਦੀ ਬੜੀ ਤਕਲੀਫ ਹੈ, ਇਨ੍ਹਾਂ ਨੂੰ ਪਾਣੀ ਦੇ ਦਿਓ। ਇਨ੍ਹਾਂ ਨੂੰ ਥੋੜ੍ਹਾ ਪਾਣੀ ਮਿਲਦਾ ਸੀ, ਇਸ ਕਰਕੇ ਅਸੀਂ ਪਾਣੀ ਦੇ ਰਹੇ ਹਾਂ। ਵਾਟਸ ਰੇਟ ਵੀ ਵਧ ਇਆ ਹੈ। ਗੁਰਦਾਸਪੁਰ ਦਾ ਵਾਟਰ ਰੇਟ ਵਧਾ ਰਹੇ ਹਾਂ, ਅੰਮ੍ਰਿਤਸਰ ਵਿਚ ਵਧਾ ਰਹੇ ਹਾਂ। ਜਿਹੜਾ 3 ਪ੍ਰਤੀਸ਼ਤ ਸੀ ਉਹ 5 ਪ੍ਰਤੀਸ਼ਤ ਕਰ ਰਹੇ ਹਾਂ, ਜਿਹੜਾ ਢਾਈ ਪਰਸੈਂਟ ਸੀ ਉਹ ਪੰਜ ਪਰਸੈਂਟ ਵਧਾ ਰਹੇ ਹਾਂ। ਜਲੰਧਰ ਵਿਚ ਵਾਟਰ ਰੇਟ ਵਧਾਇਆ ਗਿਆ ਹੈ, ਨਕੋਦਰ ਵਿਚ ਵੀ ਵਧ ਇਆ ਗਿਆ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੇ ਇਰੀਗੇਸ਼ਨ ਬਾਰੇ ਬੜਾ ਭਾਰੀ ਇਲੈਬੋਰੇਟ ਬੰਦੋਬਸਤ ਕੀਤਾ ਹੈ। ਮਿੱਤਲ ਸਾਹਿਬ ਚਲੇ ਗਏ, ਕਹਿਣ ਲੱਗੇ ਕਿ ਕਾਲ ਨਾ ਪੈ ਜਾਵੇ। ਉਹ ਜ਼ਮਾਨਾ ਗਿਆ ਜਦੋਂ ਕਾਲ ਪੈ ਜਾਂਦਾ ਸੀ। ਮੈਂ ਬੇਨਤੀ ਕਰਦਾ ਹਾਂ ਕਿ ਕਈ ਗੱਲਾਂ ਬੜੀਆਂ ਭਾਰੀਆਂ ਸਾਡੇ ਮਨ ਵਿਚ ਆ ਜਾਂਦੀਆਂ ਹਨ।

ਅਸੀਂ ਖੇਤੀ ਕਰਨੀ ਹੈ ਔਰ 82 ਪ੍ਰਤੀਸ਼ਤ ਲੋਕ ਖੇਤੀ ਤੇ ਡਿਪੈਂਡ ਕਰਦੇ ਹਨ। ਮਿੱਤਲ ਸਾਹਿਬ ਨੇ ਡੰਕਲ ਰਿਪੋਰਟ ਦੀ, ਡੰਕਲ ਪ੍ਰਸਤਾਵ ਦੀ ਬੜੀ ਭਾਰੀ ਗੱਲ ਕੀਤੀ ਔਰ ਹੁਣ ਉਹ ਇਥੇ ਬੈਠੇ ਨਹੀਂ। ਮੈਨੂੰ ਅਫਸੋਸ ਹੈ ਕਿ ਜਦੋਂ ਡਾਕਟਰ ਸਾਹਿਬ ਨੇ ਸਪੀਚ ਕਰਨੀ ਸੀ, ਬਜਟ ਉਤੇ ਤਾਂ ਸਾਡੇ ਮਾਨਯੋਗ ਜ਼ਿੰਮੇਵਾਰ ਮੈਂਬਰ ਬੀਬੀ ਚਾਵਲਾ ਜੀ, ਇੱਥੇ ਬੈਠੇ ਹਨ, ਮੈਂ ਕਹਿਣਾ ਚਾਹੁੰਦਾ ਹਾਂ ਕਿ ਬੜੀ ਜ਼ਿੰਮੇਵਾਰੀ ਨਾਲ ਤੁਹਾਨੂੰ ਸਪੀਚ ਸੁਣਨੀ ਚਾਹੀਦੀ ਸੀ । ਬਗੈਰ ਲਿਫਾਫੇ ਖੋਲ੍ਹੇ, ਸੀਕਰੇਟ ਡਾਕੂਮੈਂਟਸ ਬਿਨਾਂ ਲਿਫਾਫੇ ਅੰਦਰੋ ਖੋਲ੍ਹੇ, ਡੰਕਲ ਰਿਪੋਰਟ ਬਾਰੇ ਕੁੱਝ ਕਾਗਜ਼ਾਤ ਇੱਥੇ ਸੁੱਟੇ, ਮੈਂ ਪੜ੍ਹੇ ਨਹੀਂ, ਔਰ ਇਨ੍ਹਾਂ ਨੇ ਵਾਕ-ਆਊਟ ਕੀਤਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਡੰਕਲ ਰਿਪੋਰਟ ਤੇ ਸਟੱਡੀ ਕੀਤੀ ਹੈ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ:** ** ** **

**Mr. Speaker** ; This is no Point of Order.

**Shri Vijay Kumar Sathi** ; Point of order, Speaker Sahib.

**Mr. Speaker** ; No Point of Order. Please resume your seat. Don't create disturbance. ਹਾਂ ਜੀ, ਮੁੱਖ ਮੰਤਰੀ ਜੀ ।

**ਮੁੱਖ ਮੰਤਰੀ :** ਸਪੀਕਰ ਸਾਹਿਬ, 1941 ਤੋਂ ਬਾਅਦ ਗਾਰਡ ਸੰਸਥਾ ਬਣੀ। (ਵਿਘਨ) ਮੇਰੀ ਭੈਣ ਨੇ ਡੰਕਲ ਰਿਪੋਰਟ ਤਾਂ ਨਹੀਂ ਫੰਕਲ ਰਿਪੋਰਟ ਪੜ੍ਹੀ ਹੋਵੇਗੀ।(ਸ਼ੋਰ)

**Expunged as ordered by the Chair.

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ** ** *

**Mr. Speaker** : Very good nursery rhyme ਕਿਉਂਕਿ ਤੁਸੀਂ ਖੁਦ ਟੀਚਰ ਰਹਿ ਚੁੱਕੇ ਹੋ। ਬੈਠੋ ਜੀ।

ਮੁੱਖ ਮੰਤਰੀ : ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਪਿਛਲੀ ਵਾਰੀ ਪੁੱਛ ਲਿਆ ਕਿ ਗਿੱਦੜ ਦੇਖਿਆ ਹੈ ਤਾਂ ਇਹ ਦੱਸ ਨਹੀਂ ਸਕੇ। ਹੁਣ ਡੰਕੀ ਦੀ ਗੱਲ ਕਰਦੇ ਹਨ, ਮੈਂ ਨਹੀਂ ਸਮਝਦਾ ਹਾਂ ਕਿ ਇਨ੍ਹਾਂ ਨੇ ਡੰਕੀ ਵੀ ਦੇਖਿਆ ਹੋਵੇ।

ਮੁੱਖ ਸੰਸਦੀ ਸਕੱਤਰ : ਸਪੀਕਰ ਸਾਹਿਬ, ਜਿਹੜੇ ਮਾਨਯੋਗ ਮੈਂਬਰ ਨੇ ਲਫਜ਼ ਕਹੇ ਹਨ these are not in good taste ਉਹ ਐਕਸਪੰਜ ਹੋਣੇ ਚਾਹੀਦੇ ਹਨ।

**Mr, Speaker** : All that is spoken without my permission is not to be reported, that is expunged.

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ: ਡੰਕੀ ਸੀ.ਐਮ.ਸਾਹਿਬ ਨੇ ਸ਼ੁਰੂ ਕੀਤਾ, ਪਹਿਲਾਂ ਉਹ ਕਟਾਓ। ਜਿਹੜਾ ਉਨ੍ਹਾਂ ਨੇ ਕਿਹਾ ਉਹ ਕਢਾਓ, ਚਾਹੇ ਸੀ.ਐਮ. ਦਾ ਡੰਕੀ ਹੋਵੇ।

**Mr. Speaker** ; You resume your seat.

ਮੁੱਖ ਮੰਤਰੀ : ਮੈਂ ਡੰਕੀ ਇਨ੍ਹਾਂ ਨੂੰ ਬਿਲਕੁਲ ਨਹੀਂ ਕਿਹਾ। ਗੱਲ ਇਹ ਹੈ ਕਿ ਜਨਰਲ ਐਗਰੀਮੈਂਟ ਆਫ ਟੈਰਿਫ ਐਂਡ ਟਰੇਡ ਯਾਨੀ ਕਿ ਗੈਟ..

(ਇਸ ਸਮੇਂ ਮਾਨਯੋਗ ਮੈਂਬਰ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਅਤੇ ਸ੍ਰੀ ਵਿਜੇ ਕੁਮਾਰ ਸਾਥੀ ਜੀ ਕੁਝ ਬੋਲ ਰਹੇ ਸਨ ਜੋ ਮਾਈਕ ਬੰਦ ਹੋਣ ਕਾਰਨ ਸੁਣਾਈ ਨਹੀਂ ਦਿੱਤਾ)

ਮੁੱਖ ਮੰਤਰੀ : ਕੋਈ ਗੱਲ ਨਹੀਂ, ਛੇੜ ਲੈਣ ਦਿਉ।(ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੂੰ ਚੁੱਪ ਤਾਂ ਕਰਾਉ।

**Mr. Speaker** : Resume your seats,

ਮੁੱਖ ਮੰਤਰੀ : ਸੋ, ਸਪੀਕਰ ਸਾਹਿਬ, ਮੈਂ ਗੱਲ ਕਰਨੀ ਹੈ ਕਿ ਗੈਟ, ਜਿਸ ਨੂੰ ਕਿਹਾ ਜਾਂਦਾ ਹੈ ਜਨਰਲ ਐਗਰੀਮੈਂਟ ਆਫ ਟੈਰਿਫ ਐਂਡ ਟਰੇਡ, ਸੰਨ 1948 ਦੇ ਅੰਦਰ ਉਹ ਸ਼ੁਰੂ ਹੋਇਆ। ਸਪੀਕਰ ਸਾਹਿਬ, ਕਈ ਨੇਸ਼ਨਜ਼, ਕਈ ਮੁਲਕ ਉਸ ਦੇ ਮੈਂਬਰ ਸਨ। ਅਸਲ ਵਿੱਚ ਗੱਲ ਇਹ ਹੈ ਕਿ ਟਰੇਡ ਐਸੀ ਚੀਜ਼ ਹੈ ਜਿਹੜੀ ਕਿ ਸੀਮਿਤ ਜਗ੍ਹਾ ਦੇ ਅੰਦਰ ਨਹੀਂ ਹੋ ਸਕਦੀ। ਥੋੜ੍ਹੀ ਜਗ੍ਹਾ ਦੇ ਅੰਦਰ ਟਰੇਡ ਹੋ ਨਹੀਂ ਸਕਦੀ ਸੀ, ਸਾਡਾ ਭਾਰਤ, ਸਾਡਾ ਇੰਡੀਆ ਗੈਟ ਦਾ ਫਾਊਂਡਰ ਮੈਂਬਰ

**Expunged as ordered by the Chair.

ਸੀ ਔਰ ਉਹ ਆਪਣੀ ਵਿਉਂਤ ਬਣਾਉਂਦਾ ਰਿਹਾ ਕਿ ਕਿਸ ਤਰ੍ਹਾਂ ਅਸੀਂ ਇਸ ਗੱਲ ਨੂੰ ਪੂਰਾ ਕਰ ਸਕੀਏ ਕਿ ਸਾਰੀ ਦੁਨੀਆਂ ਦੇ ਅੰਦਰ ਟਰੇਡ ਜਿਹੜੀ ਹੈ ਉਹ ਇਕੱਠੀ ਹੋ ਕੇ ਚੱਲੇ ਔਰ ਇੱਕ ਦੂਸਰੇ ਦੀ ਮਦਦ, ਇੱਕ ਦੂਸਰੇ ਮੁਲਕ ਕਰ ਲੈਣ। ਤੁਹਾਨੂੰ ਪਤਾ ਹੀ ਹੈ, ਸਪੀਕਰ ਸਾਹਿਬ, ਕਿ ਯੂਰਪ ਦੇ ਅੰਦਰ, ਯੂਰਪ ਦੇ 14-15 ਮੁਲਕ ਜਿਹੜੇ ਇਕੱਠੇ ਨਹੀਂ ਉਹ ਆਪਣੀ ਟਰੇਡ ਇਕੱਠੇ ਹੋ ਕੇ ਕਰਦੇ ਹਨ ਔਰ ਉਸ ਕੋਲੋਂ ਫਾਇਦਾ ਉਠਾਉਂਦੇ ਹਨ। ਜਿਹੜੀ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਹਿਸ-ਮੁਬਾਹਸਾ ਹੁੰਦਾ ਰਿਹਾ ਔਰ ਆਹਿਸਤਾ-ਆਹਿਸਤਾ ਉਸ ਗੈਟ ਅੰਦਰ ਮੁਲਕ ਜੁਆਇਨ ਕਰਦੇ ਗਏ ਔਰ 107 ਮੁਲਕ ਇਸ ਤਰ੍ਹਾਂ ਉਸ ਗੈਟ ਦੇ ਅੰਦਰ ਸ਼ਾਮਲ ਹੋ ਗਏ। 107 ਮੁਲਕ ਬੜੇ ਮੁਲਕ ਹੁੰਦੇ ਹਨ, ਸਪੀਕਰ ਸਾਹਿਬ, ਔਰ 107 ਮੁਲਕਾਂ ਦੇ ਅੰਦਰ ਉਹ ਮੁਲਕ ਵੀ ਹਨ ਜੋ ਡਿਵੈਲਪਡ ਹਨ ਔਰ ਉਹ ਮੁਲਕ ਵੀ ਹਨ ਜਿਹੜੇ ਡਿਵੈਲਪ ਕਰ ਰਹੇ ਹਨ। ਬੜਾ ਬਹਿਸ-ਮੁਹਾਬਸਾ ਹੋਇਆ ਲੇਕਿਨ ਗੱਲ ਕਿਸੇ ਕਿਨਾਰੇ ਨਾ ਲੱਗੀ ਲੇਕਿਨ ਇੱਕ ਵਾਰੀ ਜਿਸ ਨੂੰ ਡੰਕਲ ਕਿਹਾ ਜਾਂਦਾ ਹੈ, ਉਹ ਪਰੋਫੈਸਰ ਸੀ ਅਮਰੀਕਾ ਦੇ ਅੰਦਰ। ਉਸ ਆਦਮੀ ਨੂੰ ਗੈਟ ਦਾ ਡਾਇਰੈਕਟਰ ਜਨਰਲ ਬਣਾਇਆ ਗਿਆ ਔਰ ਉਸ ਨੂੰ ਕਿਹਾ ਗਿਆ ਕਿ ਤੁਸੀਂ ਆਪਣੀਆਂ ਰਿਪੋਰਟਾਂ ਲਿਖ ਦਿਉ, ਆਪਣੀਆਂ ਪਰਪੋਜ਼ਲਜ਼ ਲਿਖ ਦਿਉ ਔਰ ਉਨ੍ਹਾਂ ਪਰੋਪੋਜ਼ਲਾਂ ਨਾਲ ਅਸੀਂ ਕੋਈ ਕੰਮ, ਕੋਈ ਰਿਜ਼ਲਟ ਕੱਢ ਸਕਦੇ ਹਾਂ ਜਿਨ੍ਹਾਂ ਦੇ ਨਾਲ ਸਾਡੇ ਸਾਰਿਆਂ ਦਾ, ਸਾਰਿਆਂ ਮੁਲਕਾਂ ਦਾ ਉਧਾਰ ਹੋ ਜਾਏਗਾ ਇਹ ਗੱਲਾਂ ਕਾਫੀ ਹੁੰਦੀਆਂ ਰਹੀਆਂ । ਫਿਰ ਅਮਰੀਕਾ ਦੇ ਉਰਗੋ ਦਾ ਇਲਾਕਾ, ਸਪੀਕਰ ਸਾਹਿਬ, ਜਿਥੇ ਬੈਠਕ ਹੋਈ ਸਾਰੇ ਮੁਲਕਾਂ ਦੀ ਬੈਠਕ ਹੋਈ ਔਰ ਉਸ ਉਰਗੋ ਦੇ ਇਲਾਕੇ ਦੇ ਅੰਦਰ ਬੜਾ..............

**Mr. Speaker**: The guillotine will be applied at 6.30 P. M.

**ਮੁੱਖ ਮੰਤਰੀ** ਭਾਰੀ ਬਹਿਸ-ਮੁਬਾਹਸਾ ਹੁੰਦਾ ਰਿਹਾ, ਸਪੀਕਰ ਸਾਹਿਬ, ਔਰ ਡੰਕਲ ਨੇ ਸਾਰੇ ਮੁਲਕਾਂ ਦੇ ਅੰਦਰ ਆਪਣੀਆਂ ਪਰੋਪੋਜ਼ਲਾਂ ਦਿੱਤੀਆਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਦੇ ਵਿਚ ਕਿੰਨੇ ਕਿੰਨੇ ਚੰਗੇ ਮੁਲਕ ਸਨ, ਉਸ ਵਿੱਚ ਅਰਜਨਟਾਈਨਾ ਦੇ ਪਰੈਜ਼ੀਡੈਂਟ ਵੀ ਸਨ, ਉਸ ਨੇ ਕਿਹਾ ਕਿ ਜਿਹੜਾ ਗੈਟ ਹੈ, ਜੋ ਡੰਕਲ ਨੇ ਲਿਖਿਆ ਹੈ ਉਸ ਨੂੰ ਤੁਰੰਤ ਲਾਗੂ ਕਰ ਲੈਣਾ ਚਾਹੀਦਾ ਹੈ ਕਿਉਂਕਿ ਉਹ ਸਮਝਦਾ ਸੀ ਕਿ ਗੈਟ ਦੇ ਅੰਦਰ ਇੱਕ ਐਸੀ ਟਰੇਡ ਸਾਹਮਣੇ ਆਏਗੀ ਜਿਹੜੀ ਸਾਰਿਆਂ ਵਾਸਤੇ ਐਸੀ ਚੀਜ਼ ਹੋਏਗੀ ਜਿਸ ਦੇ ਉਤੇ ਸਾਰੇ ਲੋਕ ਨਾਜ਼ ਕਰਨਗੇ। ਅੱਜ ਮੈਨੂੰ ਇਹ ਕਹਿਣਾ ਪੈਂਦਾ ਹੈ ਕਿ ਇੰਡੀਆ ਨੂੰ ਬਹੁਤ ਸਾਰੀਆਂ ਚੀਜ਼ਾਂ ਆਪ ਕਰੀਏਟ ਕਰਨੀਆਂ ਪੈਂਦੀਆਂ ਹਨ। ਅੱਜ ਅਗਰ ਤੇਲ ਦੀ ਗੱਲ ਕਰੀਏ ਤਾਂ 30 ਪ੍ਰਤੀਸ਼ਤ ਤੇਲ ਇੰਡੀਆ ਬਾਹਰੋਂ ਇਮਪੋਰਟ ਕਰਦਾ ਹੈ ਔਰ ਇਮਪੋਰਟ ਕਰਦਾ ਹੈ 25 ਪ੍ਰਤੀਸ਼ਤ ਉਹ ਚੀਜ਼ਾਂ ਜਿਹੜੀਆਂ ਸਟੀਲ ਬਣਾਉਂਦੀਆਂ ਹਨ ਔਰ ਸਟੀਲ ਬਾਹਰੋਂ ਲੈਂਦੇ ਹਾਂ, ਉਹ ਵੀ ਇਮਪੋਰਟ ਕਰਦੇ ਹਾਂ। 10 ਪ੍ਰਤੀਸ਼ਤ ਇਮਪੋਰਟ ਕਰਏ ਹਾਂ ਮੋਤੀ, ਹੀਰੇ ਜਵਾਹਰਾਤ ਜਿਸ ਨੂੰ ਪੱਥਰਾਂ ਦੀ ਸ਼ਕਲ ਵਿੱਚ ਲਿਆ ਜਾਂਦਾ ਹੈ ਅਤੇ ਜੋ ਬਾਹਰੋਂ ਆਉਂਦਾ ਹੈ ਉਸ ਨੂੰ ਸੂਰਤ ਵਿੱਚ ਔਰ ਬੰਬਈ ਵਿੱਚ ਸਾਡੇ ਕਾਰੀਗਰ ਦਰੁੱਸਤ ਕਰਦੇ ਹਨ

[ਮੁੱਖ ਮੰਤਰੀ]

ਔਰ ਫਿਰ ਸਾਰਾ ਮਾਲ ਜਾਂਦਾ ਹੈ, ਦੁਗਣਿਆਂ ਪੈਸਿਆਂ ਤੇ। ਇਹ ਬਹੁਤ ਵੱਡੀ ਗੱਲ ਹੈ ਜੋ ਕਰਦੇ ਹਾਂ। ਸਪੀਕਰ ਸਾਹਿਬ, ਮੈਨੂੰ ਅਫਸੋਸ ਨਾਲ ਇਹ ਗੱਲ ਕਹਿਣੀ ਪੈਂਦੀ ਹੈ ਕਿ ਜੇ ਮੈਂ ਕੋਈ ਗੱਲ ਕਰਾਂ ਫਿਰ ਕਹਿੰਦੇ ਹਨ ਕਿ ਇਹ ਕਿਉਂ ਗੱਲ ਕਰਦੇ ਹਨ। ਮੈਂ ਇਹ ਗੱਲ ਕਰਾਂ ਕਿ ਜਦੋਂ ਇਨ੍ਹਾਂ ਲੋਕਾਂ ਦੀ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਸਰਕਾਰ ਆਈ, ਸਰਕਾਰ ਆਈ ਵੀ.ਪੀ. ਸਿੰਘ ਦੀ ਜਿਸ ਦੇ ਵਿੱਚ ਇਹ ਲੋਕ ਸਾਰੇ ਭਾਈਵਾਲ ਸਨ ਜੋ ਉਹ ਥੋੜ੍ਹਾ ਚਿਰ ਹੋਰ ਰਹਿ ਜਾਂਦੀ ਤਾਂ ਫਾਰੇਨ ਐਕਸਚੇਂਜ਼ ਜੋ ਅਸੀਂ ਕਮਾਇਆ ਸੀ ਉਹ ਸ਼ਾਇਦ ਸਾਡੇ ਕੋਲ ਨਾ ਰਹਿੰਦਾ। ਤੁਸੀਂ ਹੈਰਾਨ ਹੋਵੋਗੇ ਕਿ 800 ਮਿਲੀਅਨ ਡਾਲਰ ਰਹਿ ਗਿਆ ਸੀ ਜਦੋਂ ਸਾਡੀ ਸਰਕਾਰ ਆਈ ਔਰ ਜਿਸ ਸਰਕਾਰ ਦੇ ਫਾਈਨਾਂਸ ਮਨਿਸਟਰ ਸਰਦਾਰ ਮਨਮੋਹਨ ਸਿੰਘ ਜੀ ਹਨ ਉਨ੍ਹਾਂ ਨੇ ਇਸ ਦੇ ਵਿੱਚ ਇਕ ਐਸਾ ਮੋੜ ਲਿਆਂਦਾ ਕਿ ਜੋ ਸਾਡੀ ਫਾਈਨਾਂਸ ਦੀ ਹਾਲਤ ਮਾੜੀ ਸੀ ਉਸ ਨੂੰ ਚੰਗਾ ਕੀਤਾ ਔਰ ਇਸ ਵੇਲੇ ਸਾਡਾ ਫਾਰੇਨ ਐਕਸਚੇਂਜ਼ 14 ਹਜ਼ਾਰ ਮਿਲੀਅਨ ਡਾਲਰ ਹੈ। (ਥੰਪਿੰਗ) ਡੰਕਲ ਪ੍ਰੋਪੋਜ਼ਲਜ਼ ਦੀ ਮੈਂ ਇਸ ਕਰਕੇ ਗੱਲ ਵੀ ਕਰਨਾ ਚਾਹੁੰਦਾ ਹਾਂ ਕਿ ਜੇ ਕਿਸੇ ਇਕੱਲੇ ਮੁਲਕ ਨਾਲ ਸੌਦਾ ਕੀਤਾ ਜਾਵੇ ਤਾਂ ਉਹ ਬੜਾ ਮਹਿੰਗਾ ਪੈਂਦਾ ਹੈ ਅਤੇ ਉਸ ਦੇ ਵਿੱਚ ਦੀਆਂ ਸ਼ਰਤਾਂ ਜੋ ਹੁੰਦੀਆਂ ਹਨ ਉਹ ਮੰਨਣੀਆਂ ਪੈਂਦੀਆਂ ਹਨ, ਅੱਜ ਉਹ ਸ਼ਰਤਾਂ 107 ਮੁਲਕਾਂ ਦੀਆਂ ਇਕੱਠੀਆਂ ਹਨ ਔਰ ਜੇ ਤਰੱਕੀ ਹੋਵੇਗੀ ਤਾਂ ਉਹ 107 ਮੁਲਕ ਤਰੱਕੀ ਕਰਨਗੇ। (ਥੰਪਿੰਗ)

ਜਿਥੋਂ ਤਕ, ਸਪੀਕਰ ਸਾਹਿਬ, ਐਗਰੀਕਲਚਰ ਦੀ ਗੱਲ ਹੈ, ਐਗਰੀਕਲਚਰ ਦੀ ਬੜੀ ਇਥੇ ਗੱਲ ਚਲਦੀ ਹੈ। ਗੱਲ ਸੀਡ ਦੀ ਕੀਤੀ ਜਾਂਦੀ ਹੈ। ਸਬਸਿਡੀ ਅਸੀਂ ਦਿੰਦੇ ਹਾਂ। ਅੱਜ ਡੰਕਲ ਰਿਪੋਰਟ ਦੇ ਅੰਦਰ ਇਹ ਗੱਲ ਆਈ ਹੈ ਕਿ ਸਬਸਿਡੀ ਘਟਾਉਣੀ ਹੈ। ਲੇਕਿਨ ਸਬਸਿਡੀ ਉਨ੍ਹਾਂ ਮੁਲਕਾਂ ਦੀ ਘਟਾਉਣੀ ਹੈ ਜਿਹੜੇ ਹਾਈਲੀ ਇੰਡਸਟਰੀਅਲਾਈਜ਼ਡ ਹਨ। ਕਈ ਮੁਲਕ ਐਸੇ ਹਨ, ਜਿਸ ਤਰ੍ਹਾਂ ਜਾਪਾਨ, ਜੋ ਇੰਡਸਟਰੀਅਲਾਈਜ਼ਡ ਹਨ। ਐਸੇ ਮੁਲਕਾਂ ਵਿੱਚ, ਜਿਹੜੇ ਇੰਡਸਟਰੀਅਲਾਈਜ਼ਡ ਹਨ ਉਨ੍ਹਾਂ ਵਿੱਚ ਐਗਰੀਕਲਚਰ ਵਾਸਤੇ 70 ਪ੍ਰਤੀਸ਼ਤ ਸਬਸਿਡੀ ਆਪਣੇ ਲੋਕਾਂ ਨੂੰ ਦਿੱਤੀ ਜਿਸ ਨਾਲ ਉਥੇ ਦੇ ਲੋਕ ਆਪਣੀ ਖੇਤੀਬਾੜੀ ਦਾ ਕੰਮ ਕਰ ਸਕਣ। ਇਸ ਤਰ੍ਹਾਂ ਦੇ ਮੁਲਕਾਂ ਨੂੰ ਕੁਝ ਸਬਸਿਡੀ ਵੱਧ ਦਿੱਤੀ ਜਾਂਦੀ ਹੈ ਇਸ ਕਰਕੇ ਕਿ ਲੋਕ ਖੇਤੀਬਾੜੀ ਵਿੱਚ ਲਗਣ। ਸਾਡੀ 5.2 ਪ੍ਰਤੀਸ਼ਤ ਸਬਸਿਡੀ ਹੈ ਔਰ ਸਾਡੀ ਰਿਜ਼ਰਵ ਪਈ ਹੈ, ਅਸੀਂ 10 ਪ੍ਰਤੀਸ਼ਤ ਦੇ ਸਕਦੇ ਹਾਂ ਔਰ ਅਸੀਂ ਦੇਵਾਂਗੇ। ਸੀਡ ਦੀ ਗੱਲ ਕਰਦੇ ਹਨ। ਮੈਕਸੀਕਨ ਸੀਡ ਆਇਆ। ਪਾਲਮਪੁਰ ਵਿੱਚ ਖੋਜ ਹੋਈ, ਯੂਨੀਵਰਸਿਟੀਆਂ ਵਿੱਚ ਖੋਜ ਹੋਈ ਔਰ ਹੋਰ ਬੀਜ ਬਣਾਉਣ ਲਗ ਪਏ। ਜੇ ਅਸਲ ਮਾਅਨਿਆਂ ਵਿੱਚ ਦੇਖੀਏ ਤਾਂ ਸੀਡ ਸਾਡੇ ਕੋਲ ਆਉਣਾ ਕਾਫੀ ਗੱਲ ਹੈ। ਕਿਸੇ ਗੱਲ ਦੀ ਸਾਡੇ ਲਈ ਇਸ ਦੇ ਵਿੱਚ ਪਾਬੰਦੀ ਨਹੀਂ ਹੈ। ਸਾਡੀ ਸਰਕਾਰ ਨੇ, ਸਾਡੀ ਸਰਕਾਰ ਦੇ ਪ੍ਰਧਾਨ ਮੰਤਰੀ ਸ੍ਰੀ ਨਰਸਿਮ੍ਹਾਂ ਰਾਓ ਨੇ ਕਿਹਾ ਸੀ ਕਿ ਮੇਰੀ ਸਰਕਾਰ, ਕਾਂਗਰਸ ਪਾਰਟੀ ਹਮੇਸ਼ਾਂ ਜ਼ਿਮੀਦਾਰਾਂ ਦੀ ਖਾਤਰ ਹੈ ਔਰ ਜੇ ਕੋਈ ਉਸ ਦੇ ਵਿੱਚ ਗੱਲ ਹੋਈ ਤਾਂ ਉਸ ਗੱਲ ਨੂੰ ਅਸੀਂ ਦਰੁਸਤ ਕਰਾਂਗੇ। ਇਹ ਗੱਲ ਸ੍ਰੀ ਨਰਸਿਮ੍ਹਾਂ ਰਾਓ ਜੀ ਨੇ ਕਹੀ। ਅੱਜ ਡੰਕਲ ਪਰੋਪੋਜ਼ਲ ਦੇ ਬਾਰੇ, ਡੰਕਲ ਰਿਪੋਰਟ

ਦੇ ਬਾਰੇ ਪਾਰਲੀਮੈਂਟ ਵਿੱਚ ਬਹਿਸ ਹੋ ਰਹੀ ਹੈ। ਡੰਕਲ ਪਰੋਪੋਜ਼ਲ ਬਾਰੇ ਬੜੀਆਂ ਖਿਲਾਫ ਗੱਲਾਂ ਕੀਤੀਆਂ ਜਾਂਦੀਆਂ ਹਨ। ਸੀਡ ਦੀ ਗੱਲ ਹੈ। ਜੋ ਸੀਡ ਬਾਹਰੋਂ ਲਿਆਉਣਾ ਵੀ ਹੈ, ਪੇਟੈਂਟ ਜੋ ਸੀਡ ਹੈ ਉਸ ਦੀ ਗੱਲ ਹੈ ਉਸ ਤੇ ਨਿਸ਼ਾਨ ਹੈ, ਮੋਹਰ ਹੈ। ਸਾਡੇ ਜ਼ਿਮੀਂਦਾਰ ਆਪਣੇ ਸੀਡ ਪੈਦਾ ਕਰ ਸਕਦੇ ਹਨ। ਉਹ ਆਪਣਾ ਸੀਡ ਪੈਦਾ ਕਰਕੇ ਦੂਜੀਆਂ ਸਟੇਟਾਂ ਵਿਚ ਭੇਜ ਸਕੇਗਾ ਔਰ ਆਪਣੇ ਪੰਜਾਬ ਵਿਚ ਵੀ ਵੰਡ ਸਕੇਗਾ। ਉਸ ਤੇ ਕੋਈ ਪਾਬੰਦੀ ਨਹੀਂ ਹੋਵੇਗੀ। (ਥੰਪਿੰਗ) (ਵਿਘਨ)

**ਸ਼੍ਰੀ ਮਦਨ ਮੋਹਨ ਮਿੱਤਲ** : ** ** **

**Mr. Speaker**: You have spoken in detail. This is no Point of Order.

**Shri Madan Mohan Mittal**: I will request him that G.A.T.T. proposal ......(Interruption)

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਜਿਹੜੀਆਂ ਡੀਮਾਂਡਜ਼ ਅੱਜ ਹਾਊਸ ਦੇ ਸਾਹਮਣੇ ਹਨ ਉਸ ਵਿਚ ਗੈਟ ਦਾ ਕੋਈ ਜ਼ਿਕਰ ਨਹੀਂ ਹੈ ਔਰ ਅਸੀਂ ਇਸ ਵਾਸਤੇ ਇਕ ਮੋਸ਼ਨ ਦਿਤੀ ਹੈ ਕਿ ਡੰਕਲ ਪਰਪੋਜ਼ਲ ਤੇ ਇਕ ਬੈਠਕ ਰਖੀ ਜਾਵੇ। (ਵਿਘਨ)

**Mr. Speaker**: He can speak whatever he likes to speak. You are Unneessarily interrupting him. It is not desirable.

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਗੈਟ ਦੀ ਗੱਲ ਕੀਤੀ ਹੈ ਔਰ ਮਿੱਤਲ ਸਾਹਿਬ ਨੇ ਪੇਟੈਂਟ ਲਾਅ ਦੇ ਬਾਰੇ ਖਦਸ਼ਾ ਜ਼ਾਹਿਰ ਕੀਤਾ ਹੈ। ਮੈਂ ਦੱਸਦਾ ਹਾਂ ਕਿ ਜਦੋਂ ਕਿਸਾਨ ਉਹ ਆਪਣੇ ਖੇਤਾਂ ਵਿਚ ਪੈਦਾ ਕਰੇਗਾ ਤਾਂ ਉਸ ਤੇ ਨਿਸ਼ਾਨ ਨਹੀਂ ਲਾਵੇਗਾ ਔਰ ਬਾਹਰ ਨਹੀਂ ਭੇਜ ਸਕੇਗਾ ਪਰ ਆਪਣੇ ਦੇਸ਼ ਵਿਚ ਦੇ ਸਕਦਾ ਹੈ। (ਵਿਘਨ)

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਹ ਹਾਊਸ ਨੂੰ ਮਿਸਲੀਡ ਕਰ ਰਹੇ ਹਨ। ਇਹ ਰਿਕਾਰਡ ਦੀ ਗੱਲ ਹੈ। ਵਿੱਤ ਮੰਤਰੀ ਨੇ ਇਸ ਗੱਲ ਦੀ ਮਜਬੂਰੀ ਦਸੀ ਹੈ। (ਵਿਘਨ)

(ਇਸ ਵੇਲੇ ਮਾਨਯੋਗ ਮੈਂਬਰ ਸ੍ਰੀ ਵਿਜੇ ਕੁਮਾਰ ਸਾਥੀ ਆਪਣੀ ਸੀਟ ਤੇ ਖੜੇ ਹੋ ਕੇ ਬਾਰ-ਬਾਰ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਇਨ੍ਹਾਂ ਨੂੰ ਬਿਠਾਓ। ਇਹ ਹਰ ਵੇਲੇ ਮੇਰੇ ਨੇੜੇ ਖੜੇ ਹੋ ਜਾਂਦੇ ਹਨ। ਪਤਾ ਨਹੀਂ ਇਨ੍ਹਾਂ ਦੀ ਸੀਟ ਦੇ ਥਲੇ ਕੋਈ ਸਪਰਿੰਗ ਲਗੇ ਹੋਏ ਹਨ (ਹਾਸਾ)।

---

**Expanged as ordered by the Chair.

[ਮੁੱਖ ਮੰਤਰੀ]

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਗਲ ਕਰਨੀ ਚਾਹੁੰਦਾ ਹਾਂ ਕਿ ਇਸ ਦੇ ਅੰਦਰ ਮੈਡੀਸਨਜ਼ ਵੀ ਆਉਂਦੀਆਂ ਹਨ, ਟੈਕਸਟਾਈਲ ਵੀ ਆਉਂਦੀ ਹੈ। ਇਸ ਵੇਲੇ ਅਸੀਂ 30 ਪ੍ਰਤੀਸ਼ਤ ਟੈਕਸਟਾਈਲ ਐਕਸਪੋਰਟ ਕਰਦੇ ਹਾਂ। ਇਹ ਗਲ ਡੰਕਲ ਰਿਪੋਰਟ ਵਿਚ ਆਉਂਦੀ ਹੈ ਕਿ ਜਿਹੜੀ ਅਮਰੀਕਾ ਨੂੰ ਅਸੀਂ ਐਕਸਪੋਰਟ ਕਰਦੇ ਹਾਂ ਉਹ ਇਸ ਦੇ ਲਾਗੂ ਹੋਣ ਨਾਲ ਹੋਰ ਜ਼ਿਆਦਾ ਐਕਸਪੋਰਟ ਹੋਵੇਗੀ। ਉਸ ਲਈ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਇਸ ਨਾਲ ਕਾਟਨ ਦੇ ਭਾਅ ਵਧਣਗੇ। ਜਿਹੜਾ ਜਪਾਨ ਅਜ 70 ਪ੍ਰਤੀਸ਼ਤ ਸਬਸਿਡੀ ਦਿੰਦਾ ਹੈ ਉਹ 10 ਪ੍ਰਤੀਸ਼ਤ ਤੇ ਆਵੇਗਾ ਔਰ ਅਸੀਂ ਆਪਣੀ ਕਣਕ ਬਾਹਰ ਜਾ ਕੇ ਵੇਚ ਸਕਾਂਗੇ। ਸਾਡੀ ਕਣਕ ਮਹਿੰਗੀ ਹੋਵੇਗੀ। ਮੈਂ ਦੱਸਦਾ ਹਾਂ ਕਿ ਪਹਿਲੇ ਇਥੇ ਜ਼ੋਨ ਹੁੰਦੇ ਸਨ, ਜਦੋਂ ਕਣਕ ਜ਼ੋਨ ਤੋਂ ਬਾਹਰ ਨਹੀਂ ਜਾਂਦੀ ਸੀ ਇਕ ਸਟੇਟ ਤੋਂ ਦੂਜੀ ਸਟੇਟ ਵਿਚ ਨਹੀਂ ਵੇਚ ਸਕਦੇ ਸੀ, ਪਰ ਜਦੋਂ ਜ਼ੋਨ ਖਤਮ ਕੀਤੇ ਤਾਂ ਇਕਦਮ ਭਾਅ ਦੁਗਣੇ ਹੋ ਗਏ। ਇਸੇ ਤਰ੍ਹਾਂ ਨਾਲ ਜਦੋਂ ਸਾਡਾ ਮਾਲ ਬਾਹਰ ਜਾਵੇਗਾ ਤਾਂ ਕਿਸਾਨ ਤਰੱਕੀ ਕਰੇਗਾ। ਉਸ ਨੂੰ ਭਾਅ ਜ਼ਿਆਦਾ ਮਿਲੇਗਾ (ਥੰਪਿੰਗ)। ਸਪੀਕਰ ਸਾਹਿਬ, ਜਿਹੜਾ ਸਾਡਾ ਪਬਲਿਕ ਡਿਸਟਰੀਬਿਊਸ਼ਨ ਸਿਸਟਮ ਹੈ ਉਹ ਸਾਡਾ ਉਸੇ ਤਰ੍ਹਾਂ ਹੀ ਚਲੇਗਾ ਅਤੇ ਜਿਹੜੀਆਂ ਸਾਡੀਆਂ ਫੇਅਰ ਪ੍ਰਾਈਸ ਸ਼ਾਪਸ ਹਨ ਜਿਨ੍ਹਾਂ ਦੇ ਰਾਹੀਂ ਅਸੀਂ ਗਰੀਬਾਂ ਨੂੰ ਚੀਜ਼ਾਂ ਸਬਸਿਡੀ ਰੇਟ ਤੇ ਦਿੰਦੇ ਹਾਂ ਉਹ ਉਸੇ ਤਰ੍ਹਾਂ ਦੇਵਾਂਗੇ ਅਤੇ ਇਨ੍ਹਾਂ ਉਤੇ ਡੰਕਲ ਰਿਪੋਰਟ ਦਾ ਕੋਈ ਅਸਰ ਨਹੀਂ ਪਵੇਗਾ। ਇਥੇ ਖਦਸ਼ਾ ਜ਼ਾਹਿਰ ਕੀਤਾ ਗਿਆ ਹੈ ਕਿ ਡੰਕਲ ਪਰਪੋਜ਼ਲ ਨਾਲ ਵਿਦੇਸ਼ੀ ਤਾਕਤਾਂ ਸਾਡੇ ਦੇਸ਼ ਉਤੇ ਰਾਜ ਕਰਨਗੀਆਂ, ਇਥੇ ਕਾਂਗਰਸ ਪਾਰਟੀ ਦੀ ਸਰਕਾਰ ਹੈ। ਸਾਡੇ ਉਪਰ ਕਿਸੇ ਦਾ ਰਾਜ ਨਹੀਂ ਹੋ ਸਕਦਾ। ਇਥੇ ਅਗਰ ਬੀ.ਜੇ.ਪੀ. ਦੀ ਸਰਕਾਰ ਹੁੰਦੀ ਤਾਂ ਕੋਈ ਬਾਹਰਲਾ ਦੇਸ਼ ਇਥੇ ਆ ਸਕਦਾ ਸੀ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** ਤੁਸੀਂ ਵਾਜਪਈ ਬਾਰੇ ਵੀ ਗੱਲ ਕਰ ਲਓ। ਜਿਸ ਨੇ ਜਨੇਵਾ ਵਿੱਚ ਜਾ ਕੇ ਹਿੰਦੁਸਤਾਨ ਦਾ ਨਾਂ ਉੱਚਾ ਕੀਤਾ। ਵਾਜਪਈ ਸਾਹਿਬ ਦੀ ਤਾਰੀਫ ਵਿਚ ਕੁਝ ਕਹਿ ਦਿਓ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਵਾਜਪਈ ਬਾਰੇ ਕੀ ਕਹਿਣਾ ਹੈ ਉਹ ਛੜਾ ਹੈ ਔਰ ਛੜੇ ਦੂਜਿਆਂ ਦਾ ਕੰਮ ਕਰਦੇ ਹਨ। ਉਹ ਸਾਡਾ ਦੋਸਤ ਹੈ, ਉਸ ਬਾਰੇ ਵੀ ਗੱਲ ਕਰਾਂਗਾ।

ਆਖਿਰ ਵਿਚ ਮੈਂ ਡੰਕਲ ਰਿਪੋਰਟ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਦਵਾਈਆਂ ਦੀ ਗੱਲ ਇਥੇ ਚਲੀ ਸੀ, ਉਹ ਕੰਪਨੀਆਂ ਦਵਾਈਆਂ ਬਣਾਉਣਗੀਆਂ ਅਤੇ ਉਹ ਦਵਾਈਆਂ ਇਥੇ ਮਹਿੰਗੀਆਂ ਵੇਚਣਗੀਆਂ। ਪੇਟੈਂਟ ਦਵਾਈਆਂ ਬਾਹਰੋਂ ਆਉਂਦੀਆਂ ਹਨ ਅਤੇ ਉਹ ਮਹਿੰਗੀਆਂ ਮਿਲਦੀਆਂ ਹਨ ਪਰ ਮੈਂ ਕਹਿੰਦਾ ਹਾਂ ਕਿ ਸਾਡੇ ਪੰਜਾਬ ਵਿਚ ਅਤੇ ਹਿੰਦੁਸਤਾਨ ਦੇ ਵਿਚ ਬਹੁਤ ਸਾਰੇ ਲੋਕ ਇਸ ਟਰੇਡ ਵਿਚ ਆ ਗਏ ਹਨ ਅਤੇ ਆਪਣੇ ਕਾਰਖਾਨੇ ਲਗਾ ਰਹੇ ਹਨ। ਸਾਡੇ ਕਾਫੀ ਸਾਇੰਸਦਾਨ ਅਤੇ ਇੰਡਸਟਰੀਲਿਸਟ ਦਵਾਈਆਂ ਬਣਾਉਣ ਵੱਲ ਲਗੇ ਹੋਏ ਹਨ ਅਤੇ ਸਾਨੂੰ ਆਪਣੇ ਇਨਟੇਲੈਕਚੂਅਲਜ਼ ਉਤੇ ਮਾਣ ਹੈ ਕਿ ਉਹ ਅੱਛਾ ਕੰਮ ਇਸ ਦਵਾਈਆਂ ਬਣਾਉਣ ਦੇ ਵਿਚ ਕਰਨਗੇ ਅਤੇ ਆਪਣਾ ਅਤੇ ਦੇਸ਼ ਦਾ ਨਾਂ ਉੱਚਾ ਕਰਨਗੇ।

ਸਪੀਕਰ ਸਾਹਿਬ, ਇਥੇ ਜੇਨੀ ਦੀ ਗੱਲ ਹੈ, ਇਸ ਬੀਜ ਦਾ ਪੰਜਾਬ ਦੇ ਕਿਸਾਨਾਂ ਨੂੰ ਫਾਇਦਾ ਹੋਵੇਗਾ । ਅਗਰ ਚੰਗਾ ਹੋਵੇਗਾ ਤਾਂ ਆਦਮੀ ਚੰਗਾ ਪੈਦਾ ਹੋਵੇਗਾ, ਜੇ ਚੰਗਾ ਬੀਜ ਹੋਵੇਗਾ ਤਾਂ ਫੇਰ ਚੰਗੀ ਨਸਲ ਦੇ ਜਾਨਵਰ ਵੀ ਪੈਦਾ ਹੋਣਗੇ ਅਤੇ ਜੇ ਚੰਗੀ ਕਿਸਮ ਦੇ ਬੀਜ ਹੋਣਗੇ ਤਾਂ ਫਿਰ ਚੰਗੀ ਕਿਸਮ ਦੀ ਫਸਲ ਵੀ ਪੈਦਾ ਹੋਵੇਗੀ। ਕਰਾਸਬਰੀਡ ਹੋਵੇਗੀ। ਮੈਂ ਜੇਨੀ ਬਾਰੇ ਬਹੁਤ ਕੁਝ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਇਥੇ ਸਾਡੀ ਬੀਬੀਆਂ ਭੈਣਾਂ ਬੈਠੀਆਂ ਹੋਈਆਂ ਹਨ। ਮੈਨੂੰ ਜੇਨੀ ਦਾ ਪੰਜਾਬੀ ਵਿਚ ਕੋਈ ਲਫਜ਼ ਨਹੀਂ ਮਿਲਿਆ, ਇਸ ਕਰਕੇ ਮੈਨੂੰ ਸ਼ਰਮ ਆਉਂਦੀ ਹੈ ਕਿ ਇਸ ਬਾਰੇ ਮੈਂ ਬਹੁਤੀ ਕੋਈ ਗੱਲ ਕਰਾਂ। ਸਪੀਕਰ ਸਾਹਿਬ, ਜੇਨੀ ਇਕ ਕਿਸਮ ਹੈ। ਕਰਾਸ ਬਰੀਡ ਦੇ ਨਾਲ ਅਸੀਂ ਅੱਛੀ ਨਸਲ ਦੇ ਜਾਨਵਰ ਅਤੇ ਵੱਛੀਆਂ ਪੈਦਾ ਕਰ ਸਕਦੇ ਹਾਂ। 2 ਲੱਖ ਗਊਆਂ ਨੂੰ ਜਨੀ ਸੀਮਨ ਦਿੱਤਾ ਗਿਆ ਐਕਸਪੋਰਟ ਕੀਤਾ ਹੈ ਅਤੇ 2 ਹਜ਼ਾਰ ਗਊਆਂ ਜਿਨ੍ਹਾਂ ਦੇ ਉਤੇ ਜੇਨੀ ਸੀਮਨ ਇਸਤੇਮਾਲ ਕੀਤਾ ਗਿਆ ਐਕਸਪੋਰਟ ਕੀਤਾ ਹੈ। ਉਸ ਕਰਾਸਬਰੀਡ ਦੇ ਨਾਲ ਉਹ ਅੱਛੀ ਕਿਸਮ ਦੀਆਂ ਗਊਆਂ ਹੋਈਆਂ ਹਨ ਅਤੇ ਦੁੱਗਣਾ ਦੁੱਧ ਦੇ ਰਹੀਆਂ ਹਨ। ਇਸ ਤਰ੍ਹਾਂ ਐਨੀਮਲ ਹਸਬੈਂਡਰੀ ਡਿਪਾਰਟਮੈਂਟ ਨੇ, ਜਿਥੇ ਪਹਿਲੇ ਅਸੀਂ ਗਰੀਨ ਰੈਵੋਲਿਊਸ਼ਨ ਲਿਆਂਦਾ ਸੀ, ਵਾਈਟ ਰੈਵੋਲਿਊਸ਼ਨ ਲਿਆਂਦਾ। ਚੰਗੇ ਬੀਜਾਂ ਦੇ ਨਾਲ ਅਸੀਂ ਅੱਛੀ ਕਿਸਮ ਦੀ ਕਣਕ ਅਤੇ ਜ਼ੀਰੀ ਪੈਦਾ ਕਰ ਸਕਾਂਗੇ ਅਤੇ ਵਧੀਆ ਕਿਸਮ ਦੀ ਪੈਦਾਵਾਰ ਹੋਵੇਗੀ। (ਵਿਘਨ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰਾ ਭਤੀਜਾ ਪਤਾ ਨਹੀਂ ਕਿਹੜੀ ਨਸਲ ਦਾ ਹੈ। (ਥੰਪਿੰਗ) (ਸ਼੍ਰੀ ਵਿਜੇ ਕੁਮਾਰ ਸਾਥੀ ਵਲੋਂ ਵਿਘਨ)

**ਸ਼੍ਰੀ ਸਪੀਕਰ :** ਸਾਥੀ ਜੀ ਬੈਠ ਜਾਓ। Please resume your seat.

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਡੰਕਲ ਰਿਪੋਰਟ ਦੇ ਬਾਰੇ ਤੁਹਾਡੇ ਸਾਹਮਣੇ ਖੁਲਾਸਾ ਰਖਿਆ ਹੈ। ਮੈਂ ਇਕ ਦੋ ਗਲਾਂ ਹੋਰ ਕਹਿ ਕੇ ਬੱਸ ਕਰਦਾ ਹਾਂ ਅਤੇ ਤੁਸੀਂ ਇਨ੍ਹਾਂ ਡੀਮਾਂਡਾਂ ਨੂੰ ਪਾਸ ਕਰ। ਸਪੀਕਰ ਸਾਹਿਬ, ਡਿਮਾਂਡ ਨੰ. 12 ਬਾਰੇ ਇਥੇ ਕਾਫੀ ਚਰਚਾ ਹੋਈ ਹੈ। ਇੱਕ ਗੱਲ ਕਾਮਰੇਡ ਗੁਰਨਾਮ ਸਿੰਘ ਹੋਰੀਂ ਕਹਿ ਰਹੇ ਸੀ ਕਿ ਅੱਜ ਇਥੇ ਅਮਨ ਆਇਆ ਹੈ। ਮੈਂ ਕਦੇ ਵੀ ਕਰੈਡਿਟ ਨਹੀਂ ਲਿਆ। ਸਾਡੀ ਪਾਰਟੀ ਨੇ ਅਮਨ ਲਿਆਂਦਾ, ਅਸੀਂ ਇਕ ਉਪਰਾਲਾ ਬਣੇ। ਮੈਂ ਪਿਛਲੀ ਵਾਰ ਜੋ ਕੁਝ ਕਿਹਾ ਸੀ ਉਸ ਨੂੰ ਰਿਪੀਟ ਨਹੀਂ ਕਰਨਾ ਚਾਹੁੰਦਾ। ਸਾਡੀ ਪਾਰਟੀ ਕੁਰਬਾਨੀਆਂ ਕਰਕੇ ਆਈ ਸੀ, ਇਹ ਇਕ ਹਕੀਕਤ ਹੈ। ਬੰਦੇ ਸਿਰਫ ਫਿਜ਼ੀਕਲੀ ਹੀ ਨਹੀਂ ਮਰੇ, ਇਨਟਲੈਕਚੁਅਲੀ ਵੀ ਮਰੇ, ਦਿਮਾਗੀ ਤੌਰ ਤੇ ਵੀ ਮਰੇ। ਦੂਸਰੇ ਵੀ ਬਹੁਤ ਮਰੇ। ਸਪੀਕਰ ਸਾਹਿਬ, ਮਹਾਰਾਜਾ ਸਾਹਿਬ ਚਲੇ ਗਏ ਹਨ, ਮੈਂ ਇਕ ਦੋ ਗਲਾਂ ਕਰਨੀਆਂ ਚਾਹੁੰਦਾ ਸੀ। ਉਹ ਕਹਿੰਦੇ ਸੀ ਕਿ ਸਾਡੇ ਬੰਦੇ ਵੀ ਮਰੇ। ਮੈਂ ਇਹ ਗੱਲ ਮੰਨਦਾ ਹਾਂ ਕਿ ਬੰਦੇ ਉਨ੍ਹਾਂ ਦੇ ਵੀ ਮਰੇ, ਬਾਕੀ ਹੋਰ ਪਾਰਟੀਆਂ ਦੇ ਬੰਦੇ ਵੀ ਮਰੇ ਲੇਕਿਨ ਕਾਂਗਰਸ ਪਾਰਟੀ ਦੇ 1600 ਬੰਦੇ ਮਰੇ ਤਾਂ ਅਸੀਂ ਇਸ ਹਾਊਸ ਵਿਚ ਦਾਖਲ ਹੋਏ ਸੀ। ਉਨ੍ਹਾਂ ਦੇ 27-28 ਬੰਦੇ ਮਰੇ ਹੋਣਗੇ। ਮੈਨੂੰ ਅਫਸੋਸ ਇਸ

[ਮੁੱਖ ਮੰਤਰੀ ]

ਗੱਲ ਦਾ ਹੈ ਕਿ ਅਸੀਂ ਬੜਾ ਕੂਕਦੇ ਰਹੇ ਕਿ ਬੰਦੇ ਮਾਰੇ ਜਾ ਰਹੇ ਹਨ, ਹਿੰਦੁਸਤਾਨ ਦਾ ਨੁਕਸਾਨ ਹੋ ਰਿਹਾ ਹੈ, ਪੰਜਾਬ ਦਾ ਨੁਕਸਾਨ ਹੋ ਰਿਹਾ ਹੈ, ਪੰਜਾਬ ਦੀ ਸਭਿਅਤਾ ਬਹੁਤ ਵਿਗੜ ਰਹੀ ਹੈ ਲੇਕਿਨ ਸਾਡੀ ਕਿਸੇ ਨੇ ਨਹੀਂ ਸੁਣੀ। ਅੱਜ ਵੀ ਇਹ ਲੋਕ ਭਾਰੇ ਲੈਕਚਰ ਕਰਦੇ ਹਨ, ਅਸੈਂਬਲੀ ਦੇ ਅੰਦਰ ਕਦੇ ਹੀ ਆਉਂਦੇ ਹਨ, ਜਦੋਂ ਮਰਜ਼ੀ ਹੁੰਦੀ ਹੈ ਤਾਂ ਆ ਜਾਂਦੇ ਹਨ, ਅਸੈਂਬਲੀ ਦੀ ਸੈਂਕਟਿਟੀ ਨੂੰ ਨਹੀਂ ਸਮਝਦੇ। ਅਸੀਂ ਕਹਿੰਦੇ ਹਾਂ ਕਿ ਤੁਸੀਂ ਆਪਣੀ ਆਵਾਜ਼ ਖੋਲ੍ਹੋ ਕਿ ਪੰਜਾਬ ਦੇ ਅੰਦਰ ਜ਼ੁਲਮ ਹੁੰਦਾ ਰਿਹਾ ਹੈ। ਅੱਤਵਾਦੀ ਸਾਡੇ ਕੁਝ ਨਹੀਂ ਸੀ ਲਗਦੇ, ਇਹ ਗੱਲ ਹਾਊਸ ਵਿਚ ਕਿਉਂ ਨਹੀਂ ਕਹੀ ਜਾਂਦੀ। ਇਹ ਗੱਲ ਨਹੀਂ ਇਹ ਕਹਿੰਦੇ। ਮੈਨੂੰ ਅਫਸੋਸ ਹੈ ਕਿ ਬੀ.ਐਸ.ਪੀ. ਅਤੇ ਬੀ.ਜੇ.ਪੀ. ਪਾਰਟੀ ਦੇ ਸਾਥੀ ਸਾਹਮਣੇ ਬੈਠੇ ਹਨ ਉਨ੍ਹਾਂ ਦਾ ਅਕਾਲੀ ਪਾਰਟੀ ਦੇ ਨਾਲ ਹਨੀਮੂਨ ਚਲ ਰਿਹਾ ਹੈ ਜਾਂ ਕੋਰਟਸ਼ਿਪ ਚਲ ਰਹੀ ਹੈ। ਇਨ੍ਹਾਂ ਨੂੰ ਕਿਸੇ ਨਾਲ ਪਿਆਰ ਦੀਆਂ ਪੀਂਘਾਂ ਨਹੀਂ ਪਾਉਣੀਆਂ ਚਾਹੀਦੀਆਂ, ਇਨ੍ਹਾਂ ਨੂੰ ਸੋਚ ਸਮਝ ਕੇ ਪੀਂਘਾਂ ਪਾਉਣੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਇਨ੍ਹਾਂ ਨੇ ਅੱਗੇ ਪੀਂਘਾਂ ਪਾ ਕੇ ਵੇਖ ਲਿਆ ਹੈ। ਮੈਂ ਇਨ੍ਹਾਂ ਨੂੰ ਨਸੀਹਤ ਦੇਵਾਂਗਾ ਕਿ ਦੋਬਾਰਾ ਪੀਂਘਾਂ ਨਹੀਂ ਪਾਉਣੀਆਂ ਚਾਹੀਦੀਆਂ। ਉਹ ਝੂਠ ਤੇ ਖੜ੍ਹੇ ਹਨ। ਉਹ ਕਹਿੰਦੇ ਹਨ, ਕਿ ਹਿਊਮਨ ਰਾਈਟਸ ਪੰਜਾਬ ਵਿਚ ਮਹਿਫੂਜ਼ ਨਹੀਂ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਥੇ 25,000 ਬੰਦੇ ਮਾਰੇ। ਸਾਡੀ ਪਾਰਟੀ ਨੇ ਹਿਊਮਨ ਰਾਈਟਸ ਮਹਿਫੂਜ਼ ਕੀਤੇ ਹਨ। (ਥੰਪਿੰਗ) ਤੁਸੀਂ ਪੁਲਿਸ ਦੀਆਂ ਗੱਲਾਂ ਕਰਦੇ ਹੋ। ਪੁਲਿਸ ਨੇ ਬਹੁਤ ਅੱਛਾ ਕੰਮ ਕੀਤਾ ਹੈ, ਇਹ ਸਾਰੇ ਮੰਨਦੇ ਹਨ। ਇਨ੍ਹਾਂ ਦੇ ਆਪਣੇ ਰਿਸ਼ਤੇਦਾਰ ਵੀ ਪੁਲਿਸ ਵਿਚ ਹਨ। ਕਾਮਰੇਡ ਗੁਰਨਾਮ ਸਿੰਘ ਜੀ ਪੁਲਿਸ ਤੇ ਬਹੁਤ ਜ਼ੋਰ ਦਿੰਦੇ ਸਨ ਅਤੇ ਇਕ ਥਾਣੇਦਾਰ ਦੇ ਖਿਲਾਫ ਬੋਲੇ ਸਨ। ਇਨ੍ਹਾਂ ਦਾ ਆਪਣਾ ਰਿਸ਼ਤੇਦਾਰ ਪੁਲਿਸ ਦੇ ਅੰਦਰ ਅਫਸਰ ਹੈ। ਮੈਨੂੰ ਇਹ ਵੀ ਪਤਾ ਹੈ ਕਿ ਕਿਸ ਤਰ੍ਹਾਂ ਸਰਦਾਰ ਗੁਰਨਾਮ ਸਿੰਘ, ਜਦੋਂ ਉਸ ਤੇ ਕੇਸ ਬਣਿਆ ਸੀ, ਤਾਂ ਤੜਪਦੇ ਸੀ। ਆਪਣੇ ਦਿਲ ਦੀ ਗੱਲ ਕਰਨੀ ਚਾਹੀਦੀ ਹੈ, ਦੂਸਰੇ ਦੀ ਗੱਲ ਨਹੀਂ ਕਰਨੀ ਚਾਹੀਦੀ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਲਾਅ ਐਂਡ ਆਰਡਰ ਦਰੁਸਤ ਕਰਨ ਵਾਸਤੇ ਅਸੀਂ ਪੰਜ ਕਮਾਂਡੋਂ ਬਟਾਲੀਅਨਾਂ ਬਣਾਈਆਂ ਅਤੇ ਅਸੀਂ ਪੰਜ ਹੋਰ ਆਪਣੀ ਪੀ.ਏ.ਪੀ. ਦੇ ਅੰਦਰ ਬਟਾਲੀਅਨਾਂ ਖੜੀਆਂ ਕੀਤੀਆਂ। ਬੜੀਆਂ ਬੜੀਆਂ ਖਾਲਿਸਤਾਨ ਕਮਾਂਡੋ ਫੋਰਸ ਸੀ, ਖਾਲਿਸਤਾਨ ਲਿਬਰੇਸ਼ਨ ਫੋਰਸ ਸੀ ਜੋ ਭਿੰਡਰਾਂ-ਵਾਲੇ ਟਾਈਗਰ ਕਹਾਉਂਦੇ ਸੀ, ਉਹ ਲੋਕ ਜਿਨ੍ਹਾਂ ਨੂੰ ਕੋਈ ਕੰਮ ਨਹੀਂ ਸੀ ਅਤੇ ਲੋਕਾਂ ਦਾ ਖੂਨ ਪੀਂਦੇ ਸਨ, ਉਨ੍ਹਾਂ ਨੂੰ ਕਿਸ ਤਰ੍ਹਾਂ ਨੱਥ ਪਾਈ, ਉਸੇ ਪੁਲਿਸ ਦੁਆਰਾ ਹੀ ਪਾਈ ਜਿਸਨੂੰ ਤੁਸੀਂ ਨਿੰਦਦੇ ਹੋ। ਜੰਮੂ ਐਂਡ ਕਸ਼ਮੀਰ ਵਿਚ ਵੀ ਉਹੀ ਪੁਲਿਸ ਹੈ। ਜਦੋਂ ਮੈਂ ਹਿਮਾਚਲ ਅੰਦਰ ਗਿਆ ਤਾਂ ਮੇਰੇ ਤੇ ਇਲਜ਼ਾਮ ਲਾਇਆ ਗਿਆ ਕਿ ਮੈਂ ਸ਼ਾਇਦ ਮਹਾਂ-ਪੰਜਾਬ ਦਾ ਹਾਮੀ ਹਾਂ ਪਰ ਮੈਂ ਅੱਜ ਵੀ ਰਿਪੀਟ ਕਰਨਾ ਚਾਹੁੰਦਾ ਹਾਂ ਕਿ ਮੈਂ ਮਹਾਂ-ਪੰਜਾਬ ਦਾ ਹਾਮੀ ਨਹੀਂ। ਮੈਂ ਇਹ ਗੱਲ ਕਦੇ ਨਹੀਂ ਕਹੀ। ਮੈਂ ਇਸ ਗੱਲ ਦਾ ਹਾਮੀ ਜ਼ਰੂਰ ਹਾਂ ਕਿ ਸਿਕਿਓਰਿਟੀ ਪਰਪਜ਼ ਵਾਸਤੇ ਜੇ.ਐਂਡ ਕੇ., ਪੰਜਾਬ, ਹਿਮਾਚਲ ਪ੍ਰਦੇਸ਼ ਅਤੇ ਹਰਿਆਣਾ ਦਾ ਇਕ ਜ਼ੋਨ ਹੋਣਾ ਚਾਹੀਦਾ ਹੈ। ਜਿੰਨਾ ਚਿਰ ਇਕ ਜ਼ੋਨ ਨਹੀਂ ਹੁੰਦਾ, ਓਨਾਂ ਚਿਰ ਅਸੀਂ ਟੈਰੋਰਿਜ਼ਮ ਨੂੰ ਨੱਥ ਨਹੀਂ ਪਾ ਸਕਦੇ। (ਥੰਪਿੰਗ)।

ਸਪੀਕਰ ਸਾਹਿਬ, ਹੁਣ ਆਈ.ਐਸ.ਆਈ. ਬਾਰੇ ਗੱਲਾਂ ਮਿੱਤਲ ਸਾਹਿਬ ਨੇ ਹਾਊਸ ਦੇ ਅੰਦਰ ਕੀਤੀਆਂ ਹਨ। ਮੈਂ ਮਿੱਤਲ ਸਾਹਿਬ ਦਾ ਰਿਣੀ ਹੋਵਾਂਗਾ ਜੇ ਇਹ ਪੂਰੀ ਕੋਆਪਰੇਸ਼ਨ ਦੇਣ। ਅਸੀਂ ਮਿੱਤਲ ਸਾਹਿਬ, ਤੁਹਾਡੀ ਕੋਆਪਰੇਸ਼ਨ ਲੈ ਕੇ ਅੱਗੇ ਚਲਾਂਗੇ ਔਰ ਉਸ ਆਈ.ਐਸ.ਆਈ. ਦੀਆਂ ਮੈਨੂੰ ਪਤਾ ਹੈ ਇਸ ਗੱਲ ਦਾ ਕਿ ਕਨੇਡਾ ਵਿੱਚ ਉਨ੍ਹਾਂ ਦੀਆਂ ਸ਼ਾਖਾ ਹਨ, ਅਮਰੀਕਾ ਵਿਚ ਉਨ੍ਹਾਂ ਦੀਆਂ ਸ਼ਾਖਾ ਹਨ, ਇੰਗਲੈਂਡ ਵਿਚ ਉਨ੍ਹਾਂ ਦੀਆਂ ਸ਼ਾਖਾ ਹਨ। ਮੈਂ ਇੰਗਲੈਂਡ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਲਿਟੀਗੇਸ਼ਨ ਟਰੀਟੀ ਪਾਸ ਕੀਤੀ ਔਰ ਇਹ ਕਹਿ ਰਹੇ ਹਨ ਕਿ ਜਿਹੜਾ ਵੀ ਆਤੰਕਵਾਦੀ ਇਥੇ ਸਾਡੇ ਆਇਆ ਜਾਂ ਫੜਿਆ ਜਾਵੇਗਾ, ਉਸ ਆਤੰਕਵਾਦੀ ਨੂੰ ਹਿੰਦੁਸਤਾਨ ਦੀ ਸਰਕਾਰ ਲਿਜਾ ਸਕਦੀ ਹੈ। ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਤਲਵਿੰਦਰ ਸਿੰਘ ਪਰਮਾਰ ਜੋ ਬਹੁਤ ਵੱਡਾ ਆਤੰਕਵਾਦੀ ਸੀ, ਉਸਨੇ ਸੈਕਰੇਟੇਰੀਏਟ ਦੇ ਅੰਦਰ ਆ ਕੇ ਹਮਲਾ ਕੀਤਾ ਸੀ ਔਰ ਇਕ ਅਫਸਰ ਦੇ ਗੋਲੀ ਲਗੀ ਸੀ। ਮੈਂ 1982 ਦੀ ਗੱਲ ਕਰ ਰਿਹਾ ਹਾਂ। ਉਸ ਤਲਵਿੰਦਰ ਸਿੰਘ ਨੇ ਕੈਨੇਡਾ ਦੇ ਅੰਦਰ ਜਾ ਕੇ ਕਈ ਸਾਲ ਬਾਅਦ ਦੇਖਿਆ ਕਿ ਆਤੰਕਵਾਦ ਹੁਣ ਪੰਜਾਬ ਦੇ ਅੰਦਰ ਸ਼ੁਰੂ ਹੋ ਗਿਆ ਹੈ, ਉਦੋਂ ਤਾਂ ਉਹ ਖਾਮੋਸ਼ ਰਿਹਾ ਅਤੇ ਜਦੋਂ ਆਤੰਕਵਾਦ ਹੁਣ ਇਥੋਂ ਜਾਣ ਲਗਾ ਤਾਂ ਕੈਨੇਡਾ ਤੋਂ ਆਇਆ ਉਸੇ ਤਲਵਿੰਦਰ ਸਿੰਘ ਪਰਮਾਰ ਨੇ ਸ੍ਰੀਨਗਰ ਵਿਚ ਬੈਠ ਕੇ ਇਸ ਪੰਜਾਬ ਦੇ ਅੰਦਰ ਅੱਗ ਲਾਉਣੀ ਚਾਹੀ। ਮੈਂ ਤਾਂ ਕਹਿ ਰਿਹਾ ਹਾਂ ਕਿ ਅੱਜ ਲੋੜ ਹੈ ਇਸ ਗੱਲ ਦੀ ਕਿ ਜੇ.ਐਂਡ.ਕੇ. ਅਤੇ ਪੰਜਾਬ ਦੀ ਸਿਕਿਓਰਿਟੀ ਇਕੱਠੀ ਕੀਤੀ ਜਾਵੇ। ਉਥੇ ਸ੍ਰੀਨਗਰ ਦੋ ਮੁਸਲਮਾਨ ਅੱਤਵਾਦੀ ਲੜਕੇ ਲੈ ਕੇ, ਉਨ੍ਹਾਂ ਨਾਲ ਭਾਈਵਾਲੀ ਪਾ ਕੇ ਜਲੰਧਰ ਅਤੇ ਲੁਧਿਆਣਾ ਆਉਣ ਲਗਿਆ। ਇਹ ਸਾਡੀ ਪੁਲਿਸ ਹੀ ਸੀ ਕਿ ਜਦੋਂ ਤਲਵਿੰਦਰ ਸਿੰਘ ਅਤੇ ਉਸਦੇ ਨਾਲ ਦੋ ਮੁਸਲਮਾਨ ਲੜਕੇ ਜਿਹੜੇ ਕਿ ਆਤੰਕਵਾਦੀ ਸਨ, ਪੁਲਿਸ ਨੇ ਉਨ੍ਹਾਂ ਨਾਲ ਮੁਕਾਬਲਾ ਕੀਤਾ ਅਤੇ ਉਸਨੂੰ ਮਾਰਿਆ। ਇਹ ਤੁਹਾਡੇ ਸਾਹਮਣੇ ਹੈ।

---

## EXTENSION OF TIME OF THE SITTING

**ਸ੍ਰੀ ਸਪੀਕਰ** : ਹਾਊਸ ਡਿਮਾਂਡਜ਼ ਪਾਸ ਹੋਣ ਤੱਕ ਐਕਸਟੈਂਡ ਕੀਤਾ ਜਾਵੇ, ਕੀ ਇਸ ਦੇ ਲਈ ਹਾਊਸ ਦੀ ਸਹਿਮਤੀ ਹੈ ?

**ਆਵਾਜ਼ਾਂ** : ਹਾਂ ਜੀ, ਹਾਂ ਜੀ।

**ਸ੍ਰੀ ਸਪੀਕਰ** : ਹਾਉਸ ਦਾ ਸਮਾਂ ਡਿਮਾਂਡਜ਼ ਪਾਸ ਹੋਣ ਤਕ ਐਕਸਟੈਂਡ ਕੀਤਾ ਜਾਂਦਾ ਹੈ।

---

## DISCUSSION AND VOTING ON DEMANDS FOR GRANTS RELATING TO THE BUDGET ESTIMATES FOR THE YEAR 1994-95 (*Resumption*)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਗੱਲ ਜੋ ਮਹਾਰਾਜਾ ਸਾਹਿਬ ਨੇ ਕਹੀ ਹੈ, ਹੁਣ ਮਹਾਰਾਜਾ ਸਾਹਿਬ ਤਾਂ ਕਹਿਣਾ ਨਹੀਂ ਚਾਹੀਦਾ ਕਿਉਂਕਿ ਮਹਾਰਾਜੇ ਤਾਂ ਰਹੇ ਨਹੀਂ, ਕੈਪਟਨ ਅਮਰਿੰਦਰ ਸਿੰਘ ਨੇ ਇਹ ਗੱਲ ਆਖੀ ਹੈ ਕਿ ਇਕ ਕਰੋੜ ਰੁਪਿਆ ਐਸ. ਵਾਈ. ਐਲ. ਵਾਸਤੇ ਕਿਉਂ ਰਖਿਆ ਹੈ ? ਮੈਂ ਦੱਸਣਾ ਚਾਹੁੰਦਾ ਹਾਂ ਕਿ ਇਕ ਕਰੋੜ ਰੁਪਿਆ ਅਸੀਂ ਇਸ ਵਾਸਤੇ ਰਖਿਆ ਹੈ ਕਿ ਅਸੀਂ ਉਥੇ ਸਾਈਫਨ ਬਣਾਉਣੇ ਹਨ, ਪੁਲ ਬਣਾਉਣੇ ਹਨ, ਜਿਹੜੇ ਢਹਿ ਗਏ ਹਨ। ਜਦੋਂ ਹੜ੍ਹ ਆਏ ਤਾਂ ਐਸ.ਵਾਈ.ਐਲ. ਟੈਂਕ ਦੀ ਤਰ੍ਹਾਂ ਭਰ ਗਈ ਸੀ ਅਤੇ ਬੰਨ੍ਹ ਲਗਿਆ ਸੀ ਹਰਿਆਣਾ ਵਾਲੇ ਪਾਸੇ। ਉਦੋਂ ਇਹ ਨਹਿਰ ਟੁੱਟੀ, ਇਸਦੇ ਕਿਨਾਰੇ ਟੁੱਟ ਗਏ ਔਰ ਰਾਜਪੁਰੇ ਦਾ, ਘਨੌਰ ਦਾ ਅਤੇ ਮੋਰਿੰਡਾ ਦਾ ਬਹੁਤ ਜ਼ਿਆਦਾ ਨੁਕਸਾਨ ਹੋਇਆ। ਜਿਥੋਂ ਜਿਥੋਂ ਇਹ ਐਸ.ਵਾਈ.ਐਲ. ਨਹਿਰ ਜਾਂਦੀ ਸੀ, ਉਥੋਂ ਉਥੋਂ ਬਰਬਾਦੀ ਕਰਦੀ ਤੁਰੀ ਗਈ। ਕੀ ਇਹ ਬਰਬਾਦੀ ਦੋਬਾਰਾ ਕਰਾਈਏ? ਕੀ ਮੁਰੰਮਤ ਨਾ ਕਰਾਈਏ? ਮੈਂ ਫਿਰ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਸਾਡਾ ਪਾਣੀ ਜਿਹੜਾ ਸਾਨੂੰ 1 ਜੁਲਾਈ, 1985 ਵਿਚ ਮਿਲਦਾ ਸੀ, ਉਹ ਪਾਣੀ ਅੱਜ ਵੀ ਅਸੀਂ ਲੈ ਰਹੇ ਹਾਂ। ਜਦੋਂ ਸ੍ਰੀ ਰਾਜੀਵ ਗਾਂਧੀ ਔਰ ਸੰਤ ਲੌਂਗੋਵਾਲ ਸਮਝੌਤਾ ਹੋਇਆ ਸੀ, ਉਸ ਵਿਚ ਪਹਿਲੀ ਕਲਾਜ ਜੋ ਸੀ, ਉਹ ਇਹੀ ਸੀ ਕਿ ਜਿਹੜਾ ਪਾਣੀ 1 ਜੁਲਾਈ, 1985 ਤੋਂ ਕੋਈ ਹੋਵੇ, ਉਹ ਪਾਣੀ ਸਾਨੂੰ ਮਿਲੇਗਾ। ਜਿਹੜਾ ਪਾਣੀ 1 ਜੁਲਾਈ, 1985 ਨੂੰ ਲੈ ਰਹੇ ਸੀ, ਉਸਦੇ ਅਸੀਂ ਹੱਕਦਾਰ ਹਾਂ। ਉਸ ਪਾਣੀ ਦੀ ਇਕ ਬੂੰਦ ਵੀ ਅਸੀਂ ਨਹੀਂ ਜਾਣ ਦਿਆਂਗੇ, ਖਾਸ ਕਰਕੇ ਅਸੀਂ ਪੰਜਾਬੀ। ਮੈਂ ਬੇਨਤੀ ਕਰਨੀ ਚਾਹੁੰਦਾ ਸੀ ਕਿ ਜੇ ਉਹ ਸੁਣਦੇ ਹੁੰਦੇ ਤਾਂ ਚੰਗਾ ਹੁੰਦਾ। ਅੱਜ ਬਰਨਾਲਾ ਸਾਹਿਬ ਕਹਿੰਦੇ ਰਹਿੰਦੇ ਹਨ ਕਿ ਸਾਡਾ ਰਾਜੀਵ-ਲੌਂਗੋਵਾਲ ਸਮਝੌਤਾ ਕਾਮਯਾਬ ਹੋਵੇ। ਲੇਕਿਨ ਉਨ੍ਹਾਂ ਨੂੰ ਤਾਂ ਆਪਣਾ ਹੀ ਪਤਾ ਨਹੀਂ ਕਿ ਉਨ੍ਹਾਂ ਦੇ ਕਿੰਨੇ ਅਕਾਲੀ ਦਲ ਜਾਂ ਗਰੁੱਪ ਬਣੇ ਹੋਏ ਹਨ। ਅੱਜ ਉਨ੍ਹਾਂ ਨੂੰ ਕੂਕਾਂ ਮਾਰਨ ਤੋਂ ਬਿਨਾਂ ਹੋਰ ਕੋਈ ਕੰਮ ਨਹੀਂ। ਮੈਂ ਅਕਾਲੀ ਦਲ ਵਾਲਿਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇ ਉਨ੍ਹਾਂ ਨੇ ਕੋਈ ਆਪਣੀ ਮੰਗ ਮੰਨਵਾਉਣੀ ਹੈ ਤਾਂ ਉਹ ਸਾਡੇ ਨਾਲ ਮਿਲ ਜਾਣ ਪਰ ਉਹ ਪੰਜਾਬ ਮਸਲੇ ਬਾਰੇ ਸੀਰੀਅਸ ਨਹੀਂ। ਚੰਡੀਗੜ੍ਹ ਬਾਰੇ ਉਹ ਸੀਰੀਅਸ ਨਹੀਂ, ਪਾਣੀਆਂ ਬਾਰੇ ਉਹ ਸੀਰੀਅਸ ਨਹੀਂ ਲੇਕਿਨ ਕਹਿੰਦੇ ਕੀ ਹਨ ਕਿ ਸਾਡੇ ਸਾਨੂੰ ਅਧਿਕਾਰ ਦਿਓ। ਕਿਹੜੇ ਅਧਿਕਾਰ ? ਉਨ੍ਹਾਂ ਦੇ ਨਿੱਜੀ ਅਧਿਕਾਰ। ਜੇ ਇਹ ਨਿੱਜੀ ਅਧਿਕਾਰਾਂ ਦੀ ਗੱਲ ਨਾ ਹੁੰਦੀ ਤਾਂ ਦਿੱਲੀ ਵਿਚ ਪਾਲਮ ਏਅਰ ਪੋਰਟ ਦੇ ਕੋਲ ਬਾਦਲ ਸਾਹਿਬ ਦਾ -ਸਟਾਰ ਹੋਟਲ ਨਾ ਬਣਦਾ। ਇਹ ਗੱਲ ਮੈਂ ਕਈ ਵਾਰ ਰਿਪੀਟ ਕੀਤੀ ਹੈ। ਅੱਜ ਉਨ੍ਹਾਂ ਦੇ ਹੱਕ ਇਹੋ ਜਿਹੇ ਹਨ। ਮੈਂ ਮਿੱਤਲ ਸਾਹਿਬ ਨੂੰ ਕਹਾਂਗਾ ਕਿ ਤੁਸੀਂ ਸਬੂਤ ਤੋਂ ਕੰਮ ਲਓ। ਬਸ, ਸਪੀਕਰ ਸਾਹਿਬ, ਮੈਂ ਇਕ ਗੱਲ ਕਹਿ ਕੇ ਖਿਮਾਂ ਮੰਗਾਂਗਾ। ਆਈ.ਐਸ.ਆਈ. ਅੱਜ ਬੜੀ ਐਕਟਿਵ ਹੈ। ਸਬੂਤ ਵੀ ਬੇਸ਼ੱਕ ਦੇਖ ਲਓ, ਇਹ ਜਿਹੜੀ ਕਿਸੇ ਪਾਕਿਸਤਾਨੀ ਲੇਖਕ ਨੇ ਇਕ ਕਿਤਾਬ ਲਿਖੀ ਹੈ-ਤਹਿਰੀਕੇ-ਮੁਜਾਹਦੀਨ। ਇਥੇ ਹੀ ਬੱਸ ਨਹੀਂ, ਉਨ੍ਹਾਂ ਨੇ ਹੋਰ ਵੀ ਇਹੋ

ਜਿਹੇ ਕਈ ਪੇਪਰ ਛਾਪੇ ਹਨ। ਜਿਹੜੇ ਲੋਕ ਸਾਡੇ ਪੰਜਾਬ ਅਤੇ ਹਿੰਦੁਸਤਾਨ ਦੇ ਖੂਨ ਦੇ ਪਿਆਸੇ ਹਨ, ਉਨ੍ਹਾਂ ਨੇ ਲਾਹੌਰ ਵਿਚ ਸੈਂਟਰਲ ਜੇਲ੍ਹ ਦੇ ਅੰਦਰ ਆਪਣੇ ਅੱਡੇ ਬਣਾਏ ਹੋਏ ਹਨ। ਕਿੰਨੇ ਅਫਸੋਸ ਦੀ ਗੱਲ ਹੈ ਕਿ ਜਦੋਂ ਸ੍ਰੀਮਤੀ ਇੰਦਰਾ ਗਾਂਧੀ ਮਾਰ ਦਿੱਤੀ ਹੋਵੇ ਤਾਂ ਉਥੇ ਲੱਡੂ ਵੰਡੇ ਗਏ ਹੋਣ। ਲੇਕਿਨ ਜਦੋਂ ਜਨਰਲ ਜ਼ਿਆ ਮਰੇ ਤਾਂ ਇਹ ਕਿਹਾ ਜਾਵੇ ਕਿ ਗੁਰਦੁਆਰਿਆਂ ਦੇ ਅੰਦਰ ਭੋਗ ਪਾਓ। ਮੇਰੇ ਪਾਸ ਇਸ ਦੀ ਚਿੱਠੀ ਵੀ ਮੌਜੂਦ ਹੈ, ਜੇ ਕਿਸੇ ਨੇ ਪੜ੍ਹਨੀ ਹੋਵੇ ਤਾਂ ਪੜ੍ਹ ਵੀ ਸਕਦਾ ਹੈ। ਬੜੇ ਅਫਸੋਸ ਦੀ ਗੱਲ ਹੈ ਕਿ ਜ਼ਿਆ ਦਾ ਭੋਗ ਪਾਇਆ। ਤਦੇ ਮੈ ਇਨ੍ਹਾਂ ਨੂੰ ਕਹਿ ਰਿਹਾ ਹਾਂ ਕਿ ਮਿੱਤਲ ਸਾਹਿਬ, ਮੁਹਤਾਫ ਹੋ ਜਾਓ, ਇਨ੍ਹਾਂ ਦੇ ਨਾਲ ਨਾ ਰਲੋ। ਇਨ੍ਹਾਂ ਦਾ ਤਾਂ ਸਰ ਜਾਏਗਾ। ਇਹ ਤਾਂ ਤੁਹਾਡੇ ਬੰਦੇ ਵੀ ਕੁੱਟਦੇ ਹਨ, ਤੁਹਾਡੇ ਬੰਦੇ ਵੀ ਮਾਰਦੇ ਹਨ, ਮੈਨੂੰ ਪਤਾ ਹੈ। ਇਹ ਜਿਹੜੀ ਯੂ.ਪੀ. ਵਿਚ ਕੰਬਾਈਨ ਬਣੀ ਹੈ ਪੁਲੀਟੀਕਲ ਪਾਰਟੀਆਂ ਦੀ, ਜੇ ਇਸੇ ਤਰ੍ਹਾਂ ਹੀ ਡੈਮੋਕਰੇਸੀ ਚਲਣੀ ਹੈ ਤਾਂ ਹਿੰਦੁਸਤਾਨ ਵਿਚੋਂ ਡੈਮੋਕਰੇਸੀ ਅੱਜ ਵੀ ਗਈ ਅਤੇ ਕਲ੍ਹ ਵੀ ਗਈ। ਉਥੇ ਕੀ ਹੋ ਰਿਹਾ ਹੈ ਯੂ.ਪੀ. ਦੇ ਅੰਦਰ? ਕੀ ਯੂ.ਪੀ. ਵਿਚ ਬੀ.ਜੇ.ਪੀ. ਦੇ ਲੀਡਰ ਨਹੀਂ ਮਾਰੇ ਗਏ? ਕੀ ਉਥੇ ਰੇਪ ਨਹੀਂ ਹੋਏ? 8-8 ਲੜਕੀਆਂ ਦੇ ਰੇਪ ਨਹੀਂ ਹੋਏ? ਮੁਲਾਇਮ ਸਿੰਘ ਅਤੇ ਕਾਂਸ਼ੀ ਰਾਮ ਰਲ ਕੇ ਯੂ.ਪੀ. ਦਾ ਸਤਿਆਨਾਸ ਕਰ ਰਹੇ ਨੇ.. ......

**ਸਰਦਾਰ ਨਿਰਮਲ ਸਿੰਘ ਨਿੰਮਾ :** ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੂੰ ਪਹਿਲਾਂ ਆਪਣੀ ਮੰਜੀ ਥੱਲੇ ਸੋਟਾ ਫੇਰਨਾ ਚਾਹੀਦਾ ਹੈ।

**ਸ੍ਰੀ ਸਪੀਕਰ :** ਤੁਸੀਂ ਬੈਠ ਜਾਓ, ਉਨ੍ਹਾਂ ਨੂੰ ਕੰਟੀਨਿਊ ਕਰਨ ਦਿਓ।

**ਮੁੱਖ ਮੰਤਰੀ :** ਮੈਂ ਸਿਰਫ 5 ਮਿੰਟ ਹੋਰ ਲਵਾਂਗਾ ਜੀ। 5 ਮਿੰਟਾਂ ਦੇ ਵਿਚ ਮੈਂ ਵਾਈਂਡ ਅਪ ਕਰ ਦਿਆਂਗਾ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੇਰੀ ਸਬਮਿਸ਼ਨ ਹੈ ਕਿ ਸੀ.ਐਮ. ਸਾਹਿਬ ਨੇ ਬਹੁਤ ਸਾਰੀਆਂ ਐਸੀਆਂ ਗੱਲਾਂ ਕਹੀਆਂ ਹਨ ਜੋ ਕਿ ਠੀਕ ਨਹੀਂ ਹਨ। ਇਨ੍ਹਾਂ ਨੂੰ ਸ਼ਾਇਦ ਪਤਾ ਹੋਵੇਗਾ ਕਿ ਇਹ ਬੜਾ ਪਵਿੱਤਰ ਸਦਨ ਹੈ। ਇਨ੍ਹਾਂ ਨੇ ਸੀਡ ਅਤੇ ਕਰਾਸ ਬਰੀਡਿੰਗ ਦੀਆਂ ਗੱਲਾਂ ਕੀਤੀਆਂ ਹਨ। ਮੈਂ ਸਮਝਦਾ ਹਾਂ ਕਿ ਅਸੀਂ ਇਥੇ ਕੋਈ ਇੰਗਲਿਸ਼ ਦਾ ਰੋਮਾਂਟਿਕ ਨਾਵਲ ਨਹੀਂ ਪੜ੍ਹ ਰਹੇ। (ਵਿਘਨ) ਇਕ ਮਿੰਟ ਮੈਨੂੰ ਸੁਣ ਤਾਂ ਲਵੋ। ਦੂਸਰੀ ਗੱਲ ਇਨ੍ਹਾਂ ਨੇ ਵਾਜਪਾਈ ਜੀ ਬਾਰੇ ਕਹੀ ਹੈ। ਉਨ੍ਹਾਂ ਨੂੰ ਛੜਾ ਕਹਿਣਾ ਇਨ੍ਹਾਂ ਦੀ ਸੀਟ ਤੇ ਬੈਠਣ ਵਾਲੇ ਆਦਮੀ ਨੂੰ ਜਚਦਾ ਨਹੀਂ। ਇਹ ਰਿਮਾਰਕਸ ਅਨਪਾਰਲੀਮੈਂਟਰੀ ਹਨ। ਇਨ੍ਹਾਂ ਨੂੰ ਕ੍ਰਿਪਾ ਕਰਕੇ ਪ੍ਰੋਸੀਡਿੰਗਜ਼ ਵਿਚੋਂ ਬਾਹਰ ਕਢਵਾਓ।

**ਮੁੱਖ ਮੰਤਰੀ :** ਜੇ ਛੜਾ ਲਫਜ਼ ਇਨ੍ਹਾਂ ਨੂੰ ਚੁਭਿਆ ਹੈ ਤਾਂ ਮੈਂ ਇਹ ਲਫਜ਼ ਵਾਪਸ ਲੈਂਦਾ ਹਾਂ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਨਿਰਮਲ ਸਿੰਘ ਨਿੰਮਾ ਬੋਲਣ ਲਈ ਖੜ੍ਹੇ ਹੋਏ)

**Mr. Speaker** : Please resume your seat, Nirmal Ji let him complete.

**ਮੁੱਖ ਮੰਤਰੀ** : ਮੈਂ ਵਾਪਸ ਲੈ ਲੈਂਦਾ ਹਾਂ। ਮੈਂ ਸਪੀਕਰ ਸਾਹਿਬ, 1-2 ਗੱਲਾਂ ਕਹਿ ਕੇ ਮੁਆਫੀ ਮੰਗਦਾ ਹਾਂ। (ਵਿਘਨ)

**Mr. Speaker** : Please resume your seat.

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਆਖਿਰ ਦੇ ਵਿੱਚ ਇਕ ਗੱਲ ਕਹਿਣੀ ਹੈ ਕਿ ਇਨ੍ਹਾਂ ਦਿਨਾਂ ਦੇ ਵਿੱਚ ਬੜੀ ਬਹਿਸ ਚਲਦੀ ਰਹੀ ਹੈ ਔਰ ਕਈ ਵਾਰ ਇਨ੍ਹਾਂ ਨੇ(ਬੀ.ਐਸ.ਪੀ. ਵੱਲ ਇਸ਼ਾਰਾ) ਇਥੇ ਵੈਲ ਆਫ ਦੀ ਹਾਊਸ ਦੇ ਅੰਦਰ ਆ ਕੇ ਰਿਜ਼ਰਵੇਸ਼ਨ ਐਕਟ ਦੀ ਗੱਲ ਕੀਤੀ ਹੈ। ਮੈਂ, ਸਪੀਕਰ ਸਾਹਿਬ, ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਪਾਰਟੀ ਨੂੰ ਉਨ੍ਹਾਂ ਲੋਕਾਂ ਦੇ ਲਈ ਬੜਾ ਦਰਦ ਹੈ, ਜਿਹੜੇ ਲੋਕ ਛੋਟਾ ਕੰਮ ਕਰਨ ਵਾਲੇ ਹਨ ਜਿਹੜੇ ਦਲਿਤ ਹਨ, ਜਿਹੜੇ ਲੋਕ ਹਾਲੇ ਤੱਕ ਦੂਸਰੇ ਲੋਕਾਂ ਦੀਆਂ ਟੱਟੀਆਂ ਸਾਫ ਕਰਦੇ ਹਨ, ਲੋਕਾਂ ਦੇ ਘਰਾਂ ਦੇ ਵਿੱਚ ਜਾ ਕੇ ਡੰਗਰਾਂ ਦਾ ਗੋਹਾ ਚੁਕਦੇ ਹਨ, ਸਾਡੀ ਪਾਰਟੀ ਇਕ ਇਕੱਲੀ ਪਾਰਟੀ ਹੈ ਜਿਹੜੀ ਕਿ ਉਨ੍ਹਾਂ ਦਾ ਖਿਆਲ ਰੱਖਦੀ ਹੈ। ਕਿੰਨੀਆਂ ਹੀ ਹੋਰ ਜਾਤਾਂ ਹਨ। ਮੈਨੂੰ ਅਫਸੋਸ ਹੈ ਕਿ ਬੜਾ ਰੌਲਾ ਪਾਇਆ ਗਿਆ ਲੇਕਿਨ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਭਰਾ ਬਾਲਮੀਕੀ ਹਨ, ਜਿਹੜੇ ਸਾਡੇ ਭਰਾ ਪਛੜੇ ਹੋਏ ਹਨ ਔਰ ਮਜ਼ਬੀ ਸਿੱਖ ਹਨ ਉਨ੍ਹਾਂ ਦੇ ਵਾਸਤੇ ਅਸੀਂ ਉਸੇ ਤਰ੍ਹਾਂ ਜਿਵੇਂ ਕਿ ਪਹਿਲਾਂ ਗਿਆਨੀ ਜ਼ੈਲ ਸਿੰਘ ਜੀ ਨੇ ਕੀਤਾ ਸੀ ਅਸੀਂ ਉਹੀ ਰਖਾਂਗੇ ਔਰ 12½ ਪ੍ਰਤੀਸ਼ਤ ਉਨ੍ਹਾਂ ਨੂੰ ਦੇਵਾਂਗੇ। ਮੈਂ ਇਨ੍ਹਾਂ ਨੂੰ ਕਹਿ ਦੇਣਾ ਚਾਹੁੰਦਾ ਹਾਂ ਬੜੇ ਅਫਸੋਸ ਦੀ ਗੱਲ ਹੈ ਕਿ ਸਵੇਰੇ ਅਫਵਾਹ ਉਠਾ ਦਿੱਤੀ। ਅਸੀਂ ਬੈਕਵਰਡ ਕਲਾਸ ਤੇ ਕਮਿਸ਼ਨ ਬਿਠਾਇਆ ਹੈ। ਅਸੀਂ ਇਕ ਐਚ.ਆਰ. ਸੋਢੀ ਜੱਜ ਬਿਠਾਇਆ ਹੈ ਔਰ ਇਸ ਦਾ ਸੈਕਟਰੀ ਮਿਸਟਰ ਡਾਬੜਾ, ਇਕ ਰਿਟਾਇਰਡ ਆਈ.ਏ.ਐਸ ਸੈਕਟਰੀ ਲਗਾਇਆ ਹੈ। ਸਾਡੇ ਜਿੰਨਾ ਕੰਮ ਬੈਕਵਰਡ ਕਲਾਸਿਜ਼ ਔਰ ਸ਼ੈਡਿਊਲਡ ਕਾਸਟਸ ਵਾਸਤੇ ਕਿਸਨੇ ਕੀਤਾ ਹੋਵੇਗਾ? ਅਸੀਂ ਉਹ ਕਮਿਸ਼ਨ ਬਣਾਇਆ ਹੈ ਜਿਹੜਾ ਜਾਤਾ ਪਾਤਾਂ ਨੂੰ ਛਾਂਟੇਗਾ ਅਤੇ ਅਸੀਂ ਇਹ ਵੀ ਫੈਸਲਾ ਕੀਤਾ ਹੈ ਕਿ ਇਸਾਈ ਜਿਹੜੇ ਕਨਵਰਟ ਹੋਏ ਹਨ ਮਜ਼ਬੀਆਂ ਤੋਂ ਉਨ੍ਹਾਂ ਨੂੰ ਵੀ ਅਸੀਂ ਸ਼ਡਿਊਲਡ ਕਾਸਟਸ ਦਾ ਦਰਜਾ ਦੇਣ ਲਈ ਤਿਆਰ ਹੋਏ ਹਾਂ ਔਰ ਦਿੱਤਾ ਹੈ। ਮੈਨੂੰ ਜਲੰਧਰ ਵਿਖੇ ਇਨ੍ਹਾਂ ਦਾ ਡੇਪੂਟੇਸ਼ਨ ਮਿਲਿਆ ਸੀ। ਮੈਂ ਤੁਹਾਡੇ ਰਾਹੀਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਉਨਾਂ ਨੂੰ ਆਪਣੀ ਹੜਤਾਲ ਵਾਪਸ ਲੈਣੀ ਚਾਹੀਦੀ ਹੈ ਕਿਉਂਕਿ ਅਸੀਂ ਉਨ੍ਹਾਂ ਵਾਸਤੇ ਖੜ੍ਹੇ ਹਾਂ, ਉਨ੍ਹਾਂ ਵਾਸਤੇ ਜਿਉਂਦੇ ਹਾਂ। ਜਿੰਨਾ ਚਿਰ ਉਹ ਸਾਡੇ ਨਾਲ ਨਹੀਂ ਰਲਦੇ ਉਨਾ ਚਿਰ ਅਸੀਂ ਉਨ੍ਹਾਂ ਲਈ ਹਮੇਸ਼ਾਂ ਵਾਸਤੇ ਕੰਮ ਕਰਦੇ ਰਹਾਂਗੇ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦੀ ਹਾਂ।

**Mr. Speaker** : Now, I put demands for Grants to the vote of the House.

**Demand No. 15**

**Mr. Speaker** : Question is—

That a sum of not exceeding Rs. 1,69,77,95,000 on Revenue Account and Rs.9,82,28,06,000 on Capital Account be granted to the Governor to defray the charges that will come in course of payment for the year 1994-95, in respect of Irrigation and Power.

*The Motion was carried.*

**Demand No. 1**

**Mr. Speaker** : Question is—

That a sum not exceeding Rs. 1,57,02,04,000 on Revenue Account and Rs. 27,60,72,000 on Capital Account be granted to the Governor to defray the charges that will come in course of payment for the year 1994-95, in respect of Agriculture and Forests.

*The Motion was carried.*

**Demand No. 12**

**Mr. Speaker** : Question is—

That a sum not exceeding Rs. 4,42,59,65,000 on Revenue Account and Rs. 13,00,00,000 on Capital Account be granted to the Governor to defray the charges that will come in course of payment for the year 1994-95, in respect of Home Affairs and Justice.

*The Motion was carried.*

**Demand No. 2**

**Mr. Speaker** : Question is—

That a sum not exceeding Rs. 55,43,36,000 on Revenue Account and Rs. 2,35,10,000 on Capital Account be granted to the Governor to defray the charges that will come in course of payment for the year 1994-95, in respect of Animal Husbandry and Fisheries.

*The Motion was carried.*

**Demand No. 3**

**Mr. Speaker** : Question is—

That a sum not exceeding Rs.22,10,37,000 on Revenue Account and Rs. 28,17,23,000 on Capital Account be granted to the Governor to defray the charges that will come in course of payment for the year 1994-95, in respect of Co-operation.

*The Motion was carried.*

## Demand No. 4

**Mr. Speaker** : Question is—

That a sum not exceeding Rs. 6,62,03,000 on Revenue Account and Rs. 10,000 on Capital Account be granted to the Governor to defray the charges that will come in course of payment for the year 1994-95, in respect of Defence Services Welfare.

*The Motion was carried.*

## Demand No. 36

**Mr. Speaker** : Question is—

That a sum not exceeding Rs. 5,58,63,000 on Revenue Account be granted to the Governor to defray the charges that will come in course of payment for the year 1994-95 in respect of Elections.

*The Motion was carried.*

## Demand No. 7

**Mr. Speaker** : Question is—

That a sum not exceeding Rs. 18,91,74,000 on Revenue Account be granted to the Governor to defray the charges that will come in course of payment for the year 1994-95, in respect of Excise and Taxation.

*The Motion was carried.*

## Demand No. 8

**Mr. Speaker** : Question is—

That a sum not exceeding Rs.2,62,23,61,000 on Revenue Account and Rs.24,05,35,000 on Capital Account be granted to the Governor to defray the charges that will come in course of payment for the year 1994-95, in respect of Finance.

*The Motion was carried.*

## Demand No. 9

**Mr. Speaker** : Question is—

That a sum not exceeding Rs.6,44,43,000 on Revenue Account and Rs.9,87,04,08,000 on Capital Account be granted to the Governor to defray the charges that will come in course of payment for the year 1994-95, in respect of Food and Supplies.

*The Motion was carried.*

**Demand No. 10**

**Mr. Speaker** : Question is—

That a sum not exceeding Rs. 29,97,14,000 on Revenue Account be granted to the Governor to defray the charges that will come in course of payment for the year 1994-95, in respect of General Administration.

*The Motion was carried.*

**Demand No. 13**

**Mr. Speaker** : Question is—

That a sum not exceeding Rs. 44,66,94,000 on Revenue Account and Rs. 29,86,02,000 on Capital Account be granted to the Governor to defray the charges that will come in course of payment for the year 1994-95, in respect of Industries.

*The Motion was carried.*

**Demand No. 14**

**Mr. Speaker** : Question is—

That a sum not exceeding Rs. 7,93,45,000 on Revenue Account be granted to the Governor to defray the charges that will come in course of payment for the year 1994-95, in respect of Information and Public Relations.

*The Motion was carried.*

**Demand No. 16**

**Mr. Speaker** : Question is—

That a sum not exceeding Rs. 7,59,81,000 on Revenue Account be granted to the Governor to defray the charges that will come in course of payment for the year 1994-95, in respect of Labour and Employment.

*The Motion was carried.*

**Demand No. 17**

**Mr. Speaker** : Question is—

That a sum not exceeding Rs. 42,24,74,000 on Revenue Account and Rs. 1,00,00,51,000 on Capital Account be granted to the Governor to defray the charges that will come in course of payment for the year 1994-95, in respect of Local Government Housing and Urban Development.

*The Motion was carried.*

## Demand No. 18

**Mr. Speaker** : Question is—

That a sum not exceeding Rs. 52,00,000 on Revenue Account be granted to the Governor to defray the charges that will come in course of payment for the year 1994-95, in respect of Personnel and Administrative Reforms.

*The Motion was carried.*

## Demand No. 19

**Mr. Speaker** : Question is—

That a sum not exceeding Rs. 1,20,98,56,000 on Revenue Account and Rs. 1,30,61,71,000 on Capital Account be granted to the Governor to defray the charges that will come in course of payment for the year 1994-95, in respect of Planning.

*The Motion was carried.*

## Demand No. 20

**Mr. Speaker** : Question is—

That a sum not exceeding Rs. 4,00,000 on Revenue Account be granted to the Governor to defray the charges that will come in course of payment for the year 1994-95, in respect of Programme Implementation.

*The Motion was carried.*

## Demand No. 21

**Mr. Speaker** : Question is—

That a sum not exceeding Rs. 2,38,13,54,000 on Revenue Account and Rs. 1,19,07,67,000 on Capital Account be granted to the Governor to defray the charges that will come in course of payment for the year 1994-95, in respect of Public Works.

*The Motion was carried.*

## Demand No. 22

**Mr. Speaker** : Question is—

That a sum not exceeding Rs. 1,09,57,76,000 on Revenue Account be granted to the Governor to defray the charges that will come in course of payment for the year 1994-95, in respect of Revenue and Rehabilitation.

*The Motion was carried.*

**Demand No. 24**

**Mr. Speaker :** Question is—

That a sum not exceeding Rs. 1,44,50,000 on Revenue Account and Rs. 11,81,50,000 on Capital Account be granted to the Governor to defray the charges that will come in course of payment for the year 1994-95, in respect of Science, Technology and Environment.

*The Motion was carried.*

**Demand No. 26**

**Mr. Speaker :** Question is—

That a sum not exceeding Rs 3,54,40,000 on Revenue Account be granted to the Governor to defray the charges that will come in course of payment for the year 1994-95, in respect of State Legislature.

*The Motion was carried.*

**Demand No. 27**

**Mr. Speaker :** Question is—

That a sum not exceeding Rs. 59,30,59,000 on Revenue Account and Rs. 37,29,000 on Capital Account be granted to the Governor to defray the charges that will come in course of payment for the year 1994-95, in respect of Technical Education and Industrial Training.

*The Motion was carried.*

**Demand No. 28**

**Mr. Speaker :** Question is—

That a sum not exceeding Rs. 2,65,33,000 on Revenue Account and Rs. 1,00,00,000 on Capital Account be granted to the Governor to defray the charges that will come in course of payment for the year 1994-95, in respect of Tourism and Cultural Affairs.

*The Motion was carried.*

**Demand No. 29**

**Mr. Speaker :** Question is—

That a sum not exceeding Rs. 1,94,79,30,000 on Revenue Account and Rs. 8,20,00,000 on Capital Account be granted to the Governor to defray the charges that will come in course of payment for the year 1994-95, in respect of Transport.

*The Motion was carried.*

## Demand No. 30

**Mr. Speaker :** Qusetion is—

That a sum not exceeding Rs. 3,21,46,000 on Revenue Account be granted to the Governor to defray the charges that will come in course of payment for the year 1994-95, in respect of Vigilance.

*The Motion was carried.*

**Mr. Speaker :** The House stands adjourned* till 9.00 A.M. on Wednesday, the 30th March, 1994.

*6.46 P.M. | *(The Sabha then adjourned till* 9.00 *A.M. on Wednesday, the* 30*th March,* 1994.)

# APPENDIX

# TO

# PUNJAB VIDHAN SABHA DEBATES

*Dated 29th March, 1994*

**Vol VII No. 16**

## UNSTARRED QUESTIONS AND ANSWERS

### ਪੁਰਾਣੀਆਂ (ਕਰਾਨਿਕ) ਬਿਮਾਰੀਆਂ ਲਈ ਡਾਕਟਰੀ ਖਰਚਿਆਂ ਦੀ ਪ੍ਰਤਿਪੂਰਤੀ

282. (1) ਸਰਦਾਰ ਦਰਸ਼ਨ ਸਿੰਘ ਬਰਾੜ
(2) ਹਰਮਿੰਦਰ ਸਿੰਘ ਜੱਸੀ
: ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ —

(ੳ) ਪੰਜਾਬ ਸਿਵਲ ਸਕੱਤਰੇਤ ਵਿਚ ਉਨ੍ਹਾਂ ਸਰਕਾਰੀ ਕਰਮਚਾਰੀਆਂ ਦੀ ਸ਼੍ਰੇਣੀ-ਵਾਰ ਕੁੱਲ ਗਿਣਤੀ ਕਿੰਨੀ ਹੈ ਜਿਹੜੇ ਪੁਰਾਣੀਆਂ ਬਿਮਾਰੀਆਂ ਲਈ ਡਾਕਟਰੀ ਖਰਚਿਆਂ ਦੀ ਪ੍ਰਤੀਪੂਰਤੀ ਲੈ ਰਹੇ ਹਨ ਅਤੇ ਵੱਖ-ਵੱਖ ਵਿੱਤੀ ਸਾਲਾਂ 1991-92, 1992-93 ਅਤੇ 1993-94 ਦੇ ਦੌਰਾਨ ਇਸ ਤਰ੍ਹਾਂ ਕੁੱਲ ਕਿੰਨੀ ਰਕਮ ਦੀ ਪ੍ਰਤੀਪੂਰਤੀ ਕੀਤੀ ਗਈ ;

(ਅ) ਉਨ੍ਹਾਂ ਕਰਮਚਾਰੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਜਿਹੜੇ ਵੱਖ-ਵੱਖ ਪਿਛਲੇ ਇੱਕ ਸਾਲ, ਦੋ ਸਾਲਾਂ ਅਤੇ ਤਿੰਨ ਸਾਲਾਂ ਤੋਂ ਉਕਤ ਪ੍ਰਤੀਪੂਰਤੀ ਲੈ ਰਹੇ ਹਨ ?

**ਸਰਦਾਰ ਬੇਅੰਤ ਸਿੰਘ :** ਲੋੜੀਂਦੀ ਸੂਚਨਾ ਨਿਮਨ ਅਨੁਸਾਰ ਹੈ ਜੀ :—

(ੳ)

| ਕਲਾਸ | ਕਰੋਨਿਕ ਕਰਮਚਾਰੀਆਂ ਦੀ ਗਿਣਤੀ | ਸਾਲ 1991-92 ਵਿਚ ਕਲੇਮ ਕੀਤੀ ਰਕਮ | ਕਰੋਨਿਕ ਕਰਮਚਾਰੀਆਂ ਦੀ ਗਿਣਤੀ | ਸਾਲ 1992-93 ਵਿਚ ਕਲੇਮ ਕੀਤੀ ਰਕਮ | ਕਰੋਨਿਕ ਕਰਮਚਾਰੀਆਂ ਦੀ ਗਿਣਤੀ | ਸਾਲ 1993-94 ਵਿਚ ਕਲੇਮ ਕੀਤੀ ਰਕਮ |
|---|---|---|---|---|---|---|
| | | ਰੁ: | | ਰੁ: | | ਰੁ: |
| 1. | 17 | 44,637 | 19 | 54,425 | 25 | 62,940 |
| 2. | 48 | 55,532 | 48 | 1,44,179 | 47 | 1,84,254 |
| 3. | 373 | 9,49,388 | 506 | 18,57,528 | 526 | 18,02,503 |
| 4. | 120 | 2,31,973 | 121 | 3,37,923 | 85 | 2,38,663 |
| ਕੁੱਲ | 558 | 12,81,530 | 694 | 23,94,055 | 683 | 22,88,360 |

**ਕਰੋਨਿਕ ਕਰਮਚਾਰੀਆਂ ਦੀ ਕੁਲ ਗਿਣਤੀ ਜੋ ਕਿ ਮੈਡੀਕਲ ਕਲੇਮ ਕਰ ਰਹੇ ਹਨ**

| ਕਲਾਸ | ਪਿਛਲੇ ਇੱਕ ਸਾਲ ਤੋਂ | ਪਿੱਛਲੇ ਦੋ ਸਾਲਾਂ ਤੋਂ | ਪਿਛਲੇ ਤਿੰਨ ਸਾਲਾਂ ਤੋਂ |
|---|---|---|---|
| 1. | 22 | 11 | 3 |
| 2. | 43 | 27 | 16 |
| 3. | 155 | 191 | 255 |
| 4. | 19 | 18 | 48 |
| ਜੋੜ | 239 | 247 | 322 |

**ਬੁਢਲਾਡਾ ਵਿਖੇ ਲਿੰਕ ਸੜਕਾਂ ਬਣਾਉਣਾ**

287. **ਕਾਮਰੇਡ ਹਰਦੇਵ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਕੀ ਕਿਸੇ ਵਿਧਾਨਕਾਰ ਨੇ ਸਰਕਾਰ ਨੂੰ ਅਕਤੂਬਰ, 1993 ਵਿਚ ਸਬ ਡਵੀਜ਼ਨ ਬੁਢਲਾਡਾ ਜ਼ਿਲ੍ਹਾ ਮਾਨਸਾ ਵਿਚ ਨਵੀਆਂ ਲਿੰਕ ਸੜਕਾਂ ਬਣਾਉਣ ਸਬੰਧੀ ਕੋਈ ਪੱਤਰ ਲਿਖਿਆ ਸੀ; ਜੇਕਰ ਅਜਿਹਾ ਹੋਵੇ ਤਾਂ ਪੱਤਰ ਵਿਚ ਕੁੱਲ ਕਿੰਨੀਆਂ ਨਵੀਆਂ ਲਿੰਕ ਸੜਕਾਂ ਬਣਾਉਣ ਲਈ ਬੇਨਤੀ ਕੀਤੀ ਗਈ ਸੀ ;

(ਅ) ਉਕਤ ਭਾਗ (ੳ) ਵਿਚ ਵਰਣਿਤ ਨਵੀਆਂ ਲਿੰਕ ਸੜਕਾਂ ਬਣਾਉਣ ਲਈ ਸਰਕਾਰ ਦੁਆਰਾ ਹੁਣ ਤੱਕ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ?

**ਸਰਦਾਰ ਬੇਅੰਤ ਸਿੰਘ** : (ੳ) ਬੁਢਲਾਡਾ ਵਿਧਾਨ ਸਭਾ ਖੇਤਰ ਦੇ ਮਾਨਯੋਗ ਐਮ.ਐਲ.ਏ. ਕਾਮਰੇਡ ਹਰਦੇਵ ਅਰਸ਼ੀ ਵੱਲੋਂ 5 ਅਕਤੂਬਰ, 1993 ਨੂੰ ਮਾਨਯੋਗ ਸ੍ਰੀ ਹਰਚਰਨ ਸਿੰਘ ਹੀਰੋ, ਚੇਅਰਮੈਨ, ਪੰਜਾਬ ਮੰਡੀ ਬੋਰਡ ਨੂੰ ਬੁਢਲਾਡਾ ਸਬ-ਡਵੀਜਨ, ਜਿਲਾ ਮਾਨਸਾ ਵਿਚ ਭਿੰਨ-ਭਿੰਨ ਸੜਕਾਂ ਬਨਾਉਣ ਬਾਰੇ ਅੱਧ ਸਰਕਾਰੀ ਪੱਤਰ ਲਿਖਿਆ ਗਿਆ ਸੀ। ਇਹ ਬੇਨਤੀ 43 ਲਿੰਕ ਸੜਕਾਂ ਬਨਾਉਣ ਬਾਰੇ ਸੀ।

(ਅ) ਵਿੱਤੀ ਔਕੜ ਕਰਕੇ ਇਹਨਾਂ ਸੜਕਾਂ ਵਾਸਤੇ ਧਨ ਨਹੀਂ ਦਿੱਤਾ ਜਾ ਸਕਿਆ।

## ਤਹਿਸੀਲ ਤਰਨ-ਤਾਰਨ ਵਿਚ ਹੜ੍ਹਾਂ ਦਾ ਸ਼ਿਕਾਰ ਹੋਏ ਵਿਅਕਤੀਆਂ ਨੂੰ ਮੁਆਵਜ਼ੇ ਦੀ ਅਦਾਇਗੀ

294. **ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਸਾਲ 1993 ਵਿਚ ਆਏ ਹੜ੍ਹਾਂ ਦੇ ਕਾਰਣ ਤਹਿਸੀਲ ਤਰਨ-ਤਾਰਨ ਵਿਚ ਦਰਿਆ ਬਿਆਸ ਦੇ ਕਿਨਾਰਿਆਂ ਉੱਤੇ ਸਥਿਤ ਪਿੰਡਾਂ ਵਿਚ ਕਿਸਾਨਾਂ ਦੀਆਂ ਫਸਲਾਂ ਅਤੇ ਘਰਾਂ ਨੂੰ ਕਾਫੀ ਨੁਕਸਾਨ ਹੋਇਆ ਸੀ; ਜੇਕਰ ਅਜਿਹਾ ਹੋਵੇ ਤਾਂ ਉਕਤ ਨੁਕਸਾਨ ਲਈ ਕਿਹੜੇ ਪਿੰਡਾਂ ਵਿਚ ਮੁਆਵਜ਼ਾ ਦੇ ਦਿੱਤਾ ਗਿਆ ਹੈ ਅਤੇ ਇਸ ਤਰ੍ਹਾਂ ਅਦਾ ਕੀਤੇ ਗਏ ਮੁਆਵਜ਼ੇ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਨੁਕਸਾਨ ਸਬੰਧੀ ਮੁਆਵਜ਼ੇ ਦੀ ਅਦਾਇਗੀ ਕਰਨ ਲਈ ਕੀ ਕਸੌਟੀ ਅਪਣਾਈ ਗਈ ?

**ਸਰਦਾਰ ਬੇਅੰਤ ਸਿੰਘ :** (ੳ) ਹਾਂ ਜੀ। ਫ਼ਸਲਾਂ ਅਤੇ ਮਕਾਨਾਂ ਦੇ ਹੋਏ ਨੁਕਸਾਨ ਬਾਰੇ ਪਿੰਡਾਂ ਦੇ ਨਾਂ ਅਤੇ ਉਨ੍ਹਾਂ ਨੂੰ ਦਿੱਤੀ ਗਈ ਰਾਹਤ ਸਬੰਧੀ ਵੇਰਵੇ ਕਰਮਵਾਰ ਅਨੁਲੱਗ-1 ਅਤੇ ਅਨੁਲੱਗ-2 ਵਿੱਚ ਦਿੱਤੇ ਗਏ ਹਨ।

(ਅ) ਫ਼ਸਲਾਂ ਤੇ ਮਕਾਨਾਂ ਦੇ ਹੋਏ ਨੁਕਸਾਨ ਸਬੰਧੀ ਰਾਹਤ ਦਰਾਂ ਦੇ ਵੇਰਵੇ ਅਨੁਲਗ-3 ਵਿੱਚ ਦਿੱਤੇ ਗਏ ਹਨ।

### ANNEXURE--I

### INFORMATION ABOUT PAYMENT OF RELIEF FOR DAMAGE TO CROPS

| Sr. No. | Name of Village | Amount of relief paid (In Rs.) |
|---|---|---|
| 1 | Kiri Bodal | 93,778·00 |
| 2 | Jallalabad | 1,22,827·00 |
| 3 | Bhalojla | 6,205·00 |
| 4 | Chak Desal | 12,494·00 |
| 5 | Dara Pur | 49,147·00 |
| 6 | Kiri Shahi | 31,015·00 |
| 7 | Hothian | 22,643·00 |
| 8 | Pindian | 32,607·00 |

| Sr. No. | Name of Village | Amount of relief Paid |
|---|---|---|
| | | In Rs. |
| 9 | Verowal | 85,292·00 |
| 10 | Hansa Wala | 1,26,644·00 |
| 11 | Khakh | 59,276·00 |
| 12 | Miani | 1,63,869·00 |
| 13 | Goindwal Sahib | 18,671·00 |
| 14 | Johal Dhai Wala | 1,00,399·00 |
| 15 | Kaler Dhai Wala | 2,712·00 |
| 16 | Dhunda | 26,077·00 |
| 17 | Munda (A) | 1,36,500·00 |
| 18 | Munda (B) | 1,09,500·00 |
| 19 | Gujjarpura | 39,000·00 |
| 20 | Gharke | 20,500·00 |
| 21 | Dhun Dhai Wala | 1,61,500·00 |
| 22 | Bhail Dhai Wala | 81,500·00 |
| | Total | 15,02,156·00 |

## ANNEXURE-II

### INFORMATION ABOUT PAYMENT OF RELIEF FOR DAMAGE TO HOUSES

| Sr.No. | Name of Village | Amount of relief paid |
|---|---|---|
| | | (In Rs.) |
| 1 | Munda Pind | 26,000·00 |
| 2 | Kamo Dhai Wala | 16,000·0 |
| 3 | Gujjarpura | 2,000·000 |
| 4 | Chamba Kalan | 22,000·00 |
| 5 | Dhun Dhai Wala | 12,000·00 |
| 6 | Pakhopura | 12,000·00 |
| 7 | Gharka | 2,08,000·00 |
| 8 | Dhunda | 36,000·00 |
| 9 | Hansa Wala | 6,000·00 |

| Sr. No. | Name of Village | | Amount of relief paid |
|---|---|---|---|
| | | | In Rs. |
| 10 | Miani | .. | 12,000·00 |
| 11 | Goindwal | .. | 16,000·00 |
| 12 | Johal Dhai Wala | .. | 8,000·00 |
| 13 | Bhail Dhai Wala | .. | 36,000·00 |
| | Total | .. | 4,12,000·00 |

## ANNEXURE III

### NORMS FOR PAYMENT OF RELIEF FOR DAMAGE TO CROPS AND HOUSES

**I. Damage to Crops**

(i) Where crop is totally damaged in early stage but area can be resown in the same season, farmers may be allowed relief for seeds, fertilizers etc., @ Rs. 250 per acre.

(ii) Where crop is totally damaged in early stage but area cannot be resown, relief at Rs. 500 per acre may be allowed.

(iii) Relief on account of damage of mature standing/harvested crops at the following rates may be allowed:—

(a) Where the loss to standing/harvested crops exceeds 75% .. Rs. 1,000 per acre.

(b) Where the loss to standing/harvested crops exceeds 50%, but does not exceed 75%. .. Rs. 600 per acre.

(c) Where the loss to standing/harvested crops exceed 25%, but does not exceed 50% .. Rs. 300 per acre.

(d) Where the loss does not exceed 25%. .. Nil

**II. Damage of Houses :—**

a) For a fully damaged pucca house .. Rs. 4,000/-

b) For partially damaged pucca house .. Rs. 2,000/-

c) For totally damaged katcha house .. Rs. 2,000/-

d) For partially damaged katcha house .. Rs. 1,000/-

e) For totally damaged hut .. Rs. 500/-

f) For partially damaged hut .. Rs. 250/-

## ਪੰਚਾਇਤੀ ਜਮੀਨ ਤੇ ਨਜਾਇਜ਼ ਕਬਜ਼ਾ ।

281. ਸ੍ਰੀ ਰਾਜਿੰਦਰ ਕੁਮਾਰ : ਕੀ (ਪੇਂਡੂ ਵਿਕਾਸ ਅਤੇ ਪੰਚਾਇਤਾਂ) ਦੇ ਰਾਜ ਮੰਤਰੀ, ਕਿਰਪਾ ਕਰਕੇ ਦੱਸਣਗੇ ਕਿ ਸਾਲ 1932-93 ਤੋਂ ਫਰਵਰੀ, 19..! ਦੌਰਾਨ ਪੰਚਾਇਤੀ ਜ਼ਮੀਨ ਤੇ ਨਜਾਇਜ਼ ਕਬਜ਼ਿਆਂ ਦੇ ਕਿੰਨੇ ਕੇਸ ਵੇਰਵੇ ਸਹਿਤ ਸਰਕਾਰ ਦੇ ਧਿਆਨ ਵਿਚ ਆਏ ਅਤੇ ਇਸ ਦੇ ਨਾਲ ਪੰਚਾਇਤੀ ਜਮੀਨ ਤੇ ਨਜਾਇਜ ਕਾਬਜ਼ਾਂ ਵਿਰੁੱਧ ਕੀ ਕਾਰਵਾਈ ਕੀਤੀ ਗਈ, ਦਾ ਵੇਰਵਾ ਵੀ ਦਿੱਤਾ ਜਾਵੇ ?

ਮਾਸਟਰ ਜਾਗੀਰ ਸਿੰਘ : 5115। ਪੰਚਾਇਤੀ ਜਮੀਨ ਤੇ ਨਜਾਇਜ਼ ਕਬਜ਼ਿਆਂ ਅਤੇ ਨਜਾਇਜ਼ ਕਾਬਜ਼ਾਂ ਵਿਰੁੱਧ ਕੀਤੀ ਗਈ ਕਾਰਵਾਈ ਦਾ ਵੇਰਵਾ ਅਨੁਲੱਗ 'ੳ' ਤੇ ਹੈ ।

*Placed in the Library.

9741 PVS—Govt. Press, (U.T.), Chd.

17

# Punjab Vidhan Sabha Debates

30th March, 1994

Vol. VII—No. 17

OFFICAL REPORT

CONTENTS

*Wednesday, the 30th March, 1994*

| | Page |
|---|---|
| Starred Questions and Answers | .. (17) 1 |
| Points of Order *Re*. Privilege Motion | .. (17) 44 |
| Walk-out | .. (17) 46 |
| Financial Business | |
| The Punjab Appropriation (No. 2) Bill, 1994 | .. (17) 46 |

Punjab Vidhan Sabha Secretariat, Chandigarh.

Price : Rs. 175-0

Personal Explanation by Technical Education and Industrial Training Minister .. (17)47

The Punjab Appropriation (No. 2) Bill, 1994 (*Resumption of consideration*) .. (17)47

Walk-out .. (17)99

Punjab Appropriation (No. 2) Bill, 1994 (*Resumption of consideration*) .. (17)99

Extension of Time of the Sitting .. (17)108

The Punjab Appropriation (No. 2) Bill, 1994 (*Resumption of consideration*) .. (17)1[illegible]

Appendix .. (i)

(17)4:

# PUNJAB VIDHAN SABHA

17)4:

*Wednesday, the 30th March,* 1994

17)99

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 9.00 A.M. Mr. Speaker (Shri Harnam Dass Johar) in the Chair.*

7)99

---

7)10

## STARRED QUESTIONS AND ANSWERS

### ਸੰਗਰੂਰ ਵਣ ਮੰਡਲ ਵਿਚ ਦਰਖਤਾਂ ਦੀ ਗੈਰ-ਕਾਨੂੰਨੀ ਕਟਾਈ ਵਿਰੁੱਧ ਸ਼ਿਕਾਇਤ

***1379. ਸ੍ਰੀਮਤੀ ਵਿਮਲਾ ਡਾਂਗ** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਨੂੰ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ ਜਿਨ੍ਹਾਂ ਨਾਲ ਹਲਫੀਆ ਬਿਆਨ ਵੀ ਲੱਗੇ ਹੋਏ ਹਨ, ਕਿ ਸੰਗਰੂਰ ਵਣ ਮੰਡਲ ਵਿਚ ਹਾਲ ਹੀ ਦੇ ਮਹੀਨਿਆਂ ਵਿਚ 78.35 ਲੱਖ ਰੁਪਏ ਦੀ ਕੀਮਤ ਦੇ ਕੋਈ 25,938 ਦਰੱਖਤ ਗੈਰ-ਕਾਨੂੰਨੀ ਤੌਰ ਤੇ ਕੱਟੇ ਗਏ ਹਨ, ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਤੇ ਕੀਤੀ ਗਈ ਕਾਰਵਾਈ ਦਾ ਵੇਰਵਾ ਕੀ ਹੈ?

**ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ** : ਹਾਂ ਜੀ । ਇਸ ਸਬੰਧੀ ਇਕ ਸਟੇਟਮੈਂਟ ਹਾਊਸ ਦੀ ਮੇਜ਼ ਤੇ ਰੱਖੀ ਹੈ।

### ਸਟੇਟਮੈਂਟ

ਹਾਂ ਜੀ। ਸ/ਸ੍ਰੀ ਗੁਰਚਰਨ ਸਿੰਘ, ਮੇਵਾ ਸਿੰਘ, ਸਾਗਾਰ ਸਿੰਘ, ਦਰਸ਼ਨ ਸਿੰਘ ਢੀਂਡਸਾ, ਬਲਵੀਰ ਸਿੰਘ ਅਤੇ ਰਾਜਾ ਸਿੰਘ ਪ [illegible] ਸੰਗਰੂਰ ਵਣ ਮੰਡਲ ਵਿੱਚ 78.35 ਲੱਖ ਰੁਪਏ ਦੇ 25938 ਰੁੱਖਾਂ ਦੀ ਨਜਾਇਜ਼ ਕਟਾਈ ਸਬੰਧੀ [illegible] ਇਤ ਪ੍ਰਾਪਤ ਹੋਈ ਸੀ। ਇਨ੍ਹਾਂ 6 ਸ਼ਿਕਾਇਤਾਂ ਵਿਚੋਂ ਪੰਜਾਂ ਸ/ਸ੍ਰੀ ਗੁਰਚਰਨ ਸਿੰਘ, ਮੇਵਾ ਸਿੰਘ, [illegible] ਸਿੰਘ, ਦਰਸ਼ਨ ਸਿੰਘ ਢੀਂਡਸਾ ਅਤੇ ਬਲਵੀਰ ਸਿੰਘ ਨੇ ਸ਼ਿਕਾਇਤ ਨਾਲ ਆਪਣਾ ਹਲਫੀਆ ਬਿ[illegible]ਨ ਵੀ ਦਿੱਤਾ ਹੈ। ਇਨ੍ਹਾਂ ਪੰਜਾਂ ਵਿਚੋਂ ਚਾਰ ਬਰਖਾਸਤ ਕੀਤੇ ਵਣ ਗਾਰਡ ਹਨ ਜੋ ਰੁੱਖਾਂ ਦੀ ਨਜਾਇਜ਼ ਕਟਾਈ ਦੇ ਸਬੰਧ ਵਿੱਚ ਫਸੇ ਹੋਏ ਸਨ । ਪੰਜਵਾਂ ਸ਼ਿਕਾਇਤੀ ਸ੍ਰੀ ਦਰਸ਼ਨ ਸਿੰਘ ਢੀਂਡਸਾ ਡਿਊਟੀ ਤੋਂ ਗੈਰ ਹਾਜ਼ਰੀ ਦੇ ਦੋਸ਼ ਵਿੱਚ ਨੌਕਰੀ ਤੋਂ ਬਰਖਾਸਤ ਕੀਤਾ ਗਿਆ ਸੀ। ਛੇਵਾਂ ਸ਼ਿਕਾਇਤੀ ਜੋ ਕਿ ਵਣ ਗਾਰਡ ਹੈ, ਨੇ ਆਪਣਾ ਹਲਫੀਆ ਬਿਆਨ ਨਹੀਂ ਦਿੱਤਾ ਹੈ। ਇਸ ਦੇ ਖਿਲਾਫ ਪੰਜਾਬ ਸਿਵਲ ਸੇਵਾ (ਦੰਡ ਅਤੇ ਅਪੀਲ) ਰੂਲਜ਼, 1970 ਦੇ ਰੂਲ 8 ਦੇ ਤਹਿਤ ਰੁੱਖਾਂ ਦੀ ਨਜਾਇਜ਼ ਕਟਾਈ ਦੇ ਸਬੰਧ ਵਿੱਚ ਅਨੁਸ਼ਾਸਨੀ ਕਾਰਵਾਈ ਹੋ ਰਹੀ ਹੈ

[ਖੇਤੀਬਾੜੀ ਅਤੇ ਜੰਗਲਾਤ ਮੰਤਰੀ]

ਸ੍ਰੀ ਪੀ.ਐਲ.ਕਲੇਰ, ਆਈ.ਐਫ.ਐਸ., ਵਣ ਪਾਲ ਸਾਊਥ ਸਰਕਲ, ਪਟਿਆਲਾ ਨੂੰ ਸ਼ਿਕਾਇਤ ਦੀ ਵਿਸਤਰਿਤ ਪੜਤਾਲ ਕਰਨ ਲਈ ਪੜਤਾਲ ਅਫਸਰ ਨਿਯੁਕਤ ਕੀਤਾ ਗਿਆ ਸੀ। ਉਨ੍ਹਾਂ ਨੇ ਆਪਣੇ ਪੱਤਰ ਮਿਤੀ 22 ਅਪਰੈਲ, 1993 ਰਾਹੀਂ ਪੜਤਾਲ ਰਿਪੋਰਟ ਘੱਲੀ ਹੈ । ਪੜਤਾਲ ਰਿਪੋਰਟ ਵਿੱਚ ਕੋਈ ਦੋਸ਼ ਸਾਬਤ ਨਹੀਂ ਕੀਤਾ ਗਿਆ। ਇਸ ਲਈ ਸ਼ਿਕਾਇਤ ਫਾਈਲ ਕਰ ਦਿੱਤੀ ਗਈ।

**ਸ਼੍ਰੀਮਤੀ ਵਿਮਲਾ ਡਾਂਗ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਜਿਸ ਅਫਸਰ ਨੇ ਇਨਕੁਆਰੀ ਕੀਤੀ ਹੈ, ਕੀ ਉਹ ਉਸੇ ਡਿਪਾਰਟਮੈਂਟ ਦਾ ਹੈ ਜਾਂ ਕਿਸੇ ਹੋਰ ਡਿਪਾਰਟਮੈਂਟ ਦਾ ਹੈ ?

**ਮੰਤਰੀ:** ਸਪੀਕਰ ਸਾਹਿਬ, ਡਿਪਾਰਟਮੈਂਟ ਦਾ ਹੀ ਅਫਸਰ ਹੈ ਅਤੇ ਉਸ ਦਾ ਨਾਂ ਸ੍ਰੀ ਪੀ. ਐਲ. ਕਲੇਰ, ਆਈ. ਐਫ. ਐਸ. ਹੈ ਅਤੇ ਉਹ ਬਹੁਤ ਸੀਨੀਅਰ ਅਫਸਰ ਹੈ।

**ਸ਼੍ਰੀਮਤੀ ਵਿਮਲਾ ਡਾਂਗ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇੱਕ ਗੱਲ ਕਹਿਣਾ ਚਾਹੁੰਦੀ ਹਾਂ ਕਿ ਨਜਾਇਜ਼ ਦਰਖਤਾਂ ਦੀ ਕਟਾਈ ਕਰਕੇ ਸਰਕਾਰ ਦਾ ਲੱਖਾਂ ਰੁਪਏ ਦਾ ਨੁਕਸਾਨ ਹੋਇਆ ਹੈ। ਜੇ ਮੰਤਰੀ ਜੀ ਕਹਿੰਦੇ ਹਨ ਕਿ ਇਨਕੁਆਇਰੀ ਠੀਕ ਹੈ ਅਤੇ ਐਫੀਡੇਵਿਟ ਗਲਤ ਹਨ, ਤਾਂ ਕੀ ਜਿਨ੍ਹਾਂ ਨੇ ਗਲਤ ਐਫੀਡੇਵਿਟ ਦਿੱਤੇ ਹਨ, ਉਨ੍ਹਾਂ ਖਿਲਾਫ ਮੰਤਰੀ ਜੀ ਪ੍ਰਾਸੀ-ਕਿਊਸ਼ਨ ਕਰਨ ਲਈ ਤਿਆਰ ਹਨ ?

**ਮੰਤਰੀ:** ਸਪੀਕਰ ਸਾਹਿਬ, ਜਿਹੜੀ ਪੜਤਾਲ ਹੋਈ ਹੈ, ਅਤੇ ਜਿਨ੍ਹਾਂ ਨੇ ਹਲਫੀਆ ਬਿਆਨ ਦਿੱਤੇ ਹਨ, ਅਗਰ ਉਹ ਗਲਤ ਸਾਬਤ ਹੋਏ ਤਾਂ ਅਸੀਂ ਚਾਰਜ ਕਰਾਂਗੇ, ਸਰਕਾਰ ਸਖਤ ਹੈ। ਵੈਸੇ ਉਹ ਡਿਸਮਿਸ ਹੋ ਚੁੱਕੇ ਹਨ।

**ਸ਼੍ਰੀਮਤੀ ਵਿਮਲਾ ਡਾਂਗ:** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਮਿਲਿਆ । ਮੈਂ ਪੁੱਛਿਆ ਸੀ ਕਿ ਜਿਨ੍ਹਾਂ ਨੇ ਐਫੀਡੇਵਿਟ ਦਿੱਤੇ ਹਨ, ਜੇ ਉਹ ਗਲਤ ਹਨ ਅਤੇ ਇਨਕੁਆਇਰੀ ਠੀਕ ਹੈ ਤਾਂ ਕੀ ਇਹ ਉਨ੍ਹਾਂ ਖਿਲਾਫ ਪ੍ਰਾਸੀਕਿਊਸ਼ਨ ਕਰਨ ਲਈ ਤਿਆਰ ਹਨ?

**ਮੰਤਰੀ:** ਸਪੀਕਰ ਸਾਹਿਬ, ਸਵਰਨ ਸਿੰਘ ਦੇ ਖਿਲਾਫ ਸ਼ਿਕਾਇਤ ਆਈ ਸੀ। ਛੇ ਆਦਮੀਆਂ ਨੇ ਐਫੀਡੇਵਿਟ ਦਿੱਤੇ ਅਤੇ ਇਨਕੁਆਇਰੀ ਅਫਸਰ ਨੇ ਕਿਹਾ ਕਿ ਇਹ ਬੇਗੁਨਾਹ ਹੈ। ਜਿਹੜੇ ਹਲਫੀਆ ਬਿਆਨ ਦੇਣ ਵਾਲੇ ਹਨ, ਉਹ ਪਹਿਲਾਂ ਨਜਾਇਜ਼ ਕਟਾਈ ਵਿਚ ਡਿਸਮਿਸ ਹੋ ਚੁੱਕੇ ਹਨ। ਇਸ ਕਰਕੇ ਇਹ ਹਾਜ਼ਰ ਨਹੀਂ ਹੋਏ । ਇਹ ਸ਼ਿਕਾਇਤ ਗਲਤ ਹੈ ਪਰ ਫਿਰ ਵੀ ਜੇ ਕੋਈ ਐਸੀ ਗੱਲ ਹੈ ਤਾਂ ਅਸੀਂ ਤਿਆਰ ਹਾਂ ।

**ਸ੍ਰੀ ਸਪੀਕਰ:** ਇਨ੍ਹਾਂ ਦਾ ਸਵਾਲ ਸੀ ਕਿ ਜਿਨ੍ਹਾਂ ਦੇ ਐਫੀਡੇਵਿਟ ਗਲਤ ਹਨ, ਕੀ ਉਨ੍ਹਾਂ ਦੇ ਖਿਲਾਫ ਐਕਸ਼ਨ ਲਵੋਗੇ ?

**ਮੰਤਰੀ:** ਬਿਲਕੁਲ ਲਵਾਂਗੇ ਜੀ।

---

ਨਿਸ਼ਾਨ ਵਾਲੇ ਪ੍ਰਸ਼ਨ ਨੰ: 1472 ਅਤੇ 1937

(ਸਬੰਧਿਤ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਏ)

---

**ਸ਼ਲਾਘਾਯੋਗ ਸੇਵਾਵਾਂ ਲਈ ਅਧਿਆਪਕਾਂ ਨੂੰ ਸਨਮਾਨਿਤ ਕਰਨਾ/ਕੌਮੀ ਇਨਾਮ ਦੇਣਾ**

*1382. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿਚ ਅਜਿਹੇ ਅਧਿਆਪਕਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਸ਼ਲਾਘਾਯੋਗ ਸੇਵਾਵਾਂ ਲਈ 1980 ਤੋਂ ਲੈ ਕੇ ਮਾਰਚ, 1993 ਤੱਕ ਰਾਜ ਸਰਕਾਰ ਦੁਆਰਾ ਸਨਮਾਨਿਤ ਕੀਤਾ ਗਿਆ ਹੈ ;

(ਅ) ਕੀ ਸਨਮਾਨਿਤ ਅਧਿਆਪਕਾਂ ਦੀਆਂ ਸੇਵਾਵਾਂ ਵਿੱਚ ਵਾਧਾ ਕੀਤਾ ਜਾਂਦਾ ਹੈ ਜਾਂ ਉਨ੍ਹਾਂ ਨੂੰ ਨਕਦ ਇਨਾਮ ਦਿੱਤੇ ਜਾਂਦੇ ਹਨ; ਜੇਕਰ ਅਜਿਹਾ ਹੋਵੇ; ਤਾਂ ਅਜਿਹੇ ਅਧਿਆਪਕਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀਆਂ ਸੇਵਾਵਾਂ ਵਿਚ ਹੁਣ ਤੱਕ ਵਾਧਾ ਕੀਤਾ ਗਿਆ ਜਾਂ ਨਕਦ ਇਨਾਮ ਦਿੱਤੇ ਗਏ ;

(ੲ) ਉਕਤ ਭਾਗ (ੳ) ਵਿਚ ਵਰਣਿਤ ਅਧਿਆਪਕਾਂ ਵਿੱਚੋਂ ਅਜਿਹੇ ਅਧਿਆਪਕਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ 1980 ਤੋਂ ਲੈ ਕੇ ਮਾਰਚ, 1993 ਤੱਕ ਕੌਮੀ ਇਨਾਮ ਦਿੱਤੇ ਗਏ ?

**ਸਰਦਾਰ ਲਖਮੀਰ ਸਿੰਘ ਰੰਧਾਵਾ**: (ੳ) ਰਾਜ ਵਿੱਚ ਸ਼ਲਾਘਾਯੋਗ ਕੰਮ ਕਰਨ ਲਈ ਰਾਜ ਸਰਕਾਰ ਵੱਲੋਂ ਸਾਲ 1980 ਤੋਂ ਮਾਰਚ, 1993 ਤੱਕ 113 ਅਧਿਆਪਕਾਂ ਨੂੰ ਸਨਮਾਨਿਤ ਕੀਤਾ ਗਿਆ।

(ਅ) ਰਾਜ ਸਰਕਾਰ ਦੀ ਪਾਲਿਸੀ ਅਨੁਸਾਰ ਇਹਨਾਂ ਅਧਿਆਪਕਾਂ ਦੀ ਸੇਵਾ ਵਿੱਚ ਵਾਧਾ ਨਹੀਂ ਕੀਤਾ ਜਾਂਦਾ। ਪਰੰਤੂ ਉਨ੍ਹਾਂ ਦੀ ਆਪਸ਼ਨ ਮੁਤਾਬਿਕ ਇਕ ਸਾਲ ਦੀ ਮੁੜ ਨਿਯੁਕਤੀ ਕਰ ਦਿੱਤੀ ਜਾਂਦੀ ਹੈ ਜਾਂ ਮੁੜ ਨਿਯੁਕਤੀ ਬਦਲੇ ਨਕਦ ਇਨਾਮ ਦਿੱਤਾ ਜਾਂਦਾ ਹੈ । ਉਪਰ 'ੳ' ਵਿੱਚ ਦਰਸਾਏ ਗਏ 113 ਅਧਿਆਪਕਾਂ ਵਿਚੋਂ 31 ਅਧਿਆਪਕਾਂ ਨੂੰ ਮੁੜ ਨਿਯੁਕਤੀ ਦਿੱਤੀ ਗਈ ਹੈ ਤੇ 25 ਅਧਿਆਪਕਾਂ ਨੂੰ ਮੁੜ ਨਿਯੁਕਤੀ ਦੇ ਬਦਲੇ ਨਕਦ ਇਨਾਮ ਦਿੱਤੇ ਗਏ ਹਨ।

(ੲ) ਉੱਪਰ 'ੳ' ਵਿੱਚ ਦਰਸਾਏ ਗਏ ਅਧਿਆਪਕਾਂ ਵਿੱਚੋਂ 39 ਨੈਸ਼ਨਲ ਅਵਾਰਡੀਜ਼ ਹਨ।

**श्रीमती लक्ष्मी काँता चावला** : अध्यक्ष महोदय, शिक्षा मन्त्री जी ने अपने उत्तर में यह बताया है कि 113 अध्यापकों को राज्य की ओर से सम्मानित किया गया है।

[श्रीमती लक्ष्मी कांता चावला]

25 को नगद ईनाम, 31 को पुनः नियुक्ति दी गई, और कुल बनते हैं 56 परन्तु बाकी के बारे में नहीं बताया गया।

**ਮੰਤਰੀ :** ਉਸਦੇ ਵਿੱਚ 39 ਨੈਸ਼ਨਲ ਅਵਾਰਡੀ ਹਨ । ਇਨ੍ਹਾਂ ਨੂੰ ਸਰਵਿਸ ਦੇ ਵਿੱਚ ਦੋ ਸਾਲਾਂ ਦਾ ਵਾਧਾ ਦਿੱਤਾ ਗਿਆ ਔਰ ਇਨ੍ਹਾਂ ਵਿਚੋਂ ਕੋਈ 18 ਨੂੰ ਜੋ ਇਨਾਮ ਬਣਦਾ ਸੀ, ਦਿੱਤਾ ਗਿਆ ਹੈ ।

**श्रीमती लक्ष्मी कांता चावला :** अध्यक्ष महोदय, मैं एक प्रार्थना प्रश्न पूछने से पहले करूंगी। आप शिक्षा मन्त्री रहे हैं। अब यह शिक्षा मन्त्री हैं। व्याकरण का नियम है कि जिस टैंस में प्रश्न पूछा जाए उसी टैंस में उत्तर दिया जाए। उसी तरह जिस भाषा में प्रश्न किया जाये उसी भाषा में उत्तर दिया जाता है और यह हमेशा मुझे दूसरी भाषा में मिलता है टैंस और भाषा की शिक्षा तो स्कूल कालिज में मिलती है।

अब यह प्रश्न है कि जो अध्यापक जिन को स्टेट अवार्ड मिल गया, राष्ट्रीय सम्मान भी मिल गया और उन में से बहुत हैं जिन को अब तक वह धन राशि भी नहीं मिली जो नगद इनाम के रूप में सम्मानित अध्यापक को मिलती है। जो 39 बताए हैं, 39 में से कई रिटायर हो चुके हैं उनको पुनः नियुक्ति या नकद राशि नहीं दी। कुछ सम्मानित अध्यापकों को दो वर्ष की सेवा वृद्धि भी नहीं दी। मेरा अब प्रश्न यह है कि जितने आध्यापक हैं जो स्टेट आवार्ड या राष्ट्रीय सम्मान प्राप्त कर चुके हैं और जिन्हें नगद पुरस्कार राष्ट्रीय सम्मान प्राप्त कर चुके हैं और जिन्हें नगद पुरस्कार सेवा वृद्धि नहीं दी गई, उन्हें कब तक दे देंगे?

**ਮੰਤਰੀ :** ਇਹ ਦੇ ਦਿਆਂਗੇ, ਫਾਈਨਾਂਸ ਡਿਪਾਰਟਮੈਂਟ ਨਾਲ ਮਾਮਲਾ ਟੇਕਅਪ ਕੀਤਾ ਹੋਇਆ ਹੈ । ਫੰਡਾਂ ਦੀ ਅਵੇਲੇਬਿਲਟੀ ਹੋਣ ਤੇ ਦਿੱਤੇ ਜਾਣਗੇ ।

**श्रीमती लक्ष्मी कांता चावला :** 1980 में जिन्हें सम्मान मिल गया आज 1994 के वर्ष तक भी उन्हें पांच हजार रुपए पुरस्कार में देने के लिए राज्य सरकार के पास पैसे नहीं हैं तो यह विधान परिषद् के लिये खर्च कहां से आ रहा है?

**ਸ੍ਰੀ ਸਪੀਕਰ :** ਫੰਡ ਤਾਂ ਪੰਜ ਹਜ਼ਾਰ ਦਿੱਤਾ ਜਾ ਸਕਦਾ ਹੈ । ਐਫ.ਐਮ. ਸਾਹਿਬ ਹੋਰੀਂ ਮਨਜ਼ੂਰ ਕਰ ਲੈਣ ।

**ਮੰਤਰੀ :** ਆਪ ਦੇ ਰਾਹੀਂ ਸਪੀਕਰ ਸਾਹਿਬ, ਸਪਸ਼ਟ ਕਰ ਦਿੰਦਾ ਹਾਂ ਕਿ ਇਹ ਐਵਾਰਡ 1969 ਵਿੱਚ ਚਾਲੂ ਕੀਤੇ ਗਏ ਸੀ । 1979 ਵਿੱਚ ਅਕਾਲੀ ਸਰਕਾਰ ਆਈ । ਅਕਾਲੀ ਸਰਕਾਰ ਤੁਹਾਨੂੰ ਪਤਾ ਹੈ ਅਧਿਆਪਕਾਂ ਦੇ ਸਦਾ ਖਿਲਾਫ਼ ਰਹੀ ਹੈ । ਉਸ ਵੇਲੇ ਅਸੀਂ ਬਿਆਨ ਵੀ

ਜਿੰਦੇ ਰਹੇ ਹਾਂ। ਇਹ 1985 ਵਿੱਚ ਦੁਬਾਰਾ ਚਾਲੂ ਕੀਤੇ ਗਏ ਸੀ। ਉਸ ਪੀਰੀਅਡ ਦੇ ਵਿੱਚ ਕੁੱਝ ਅਧਿਆਪਕ ਸਨ ਜਿਨ੍ਹਾ ਨੂੰ ਨਾ ਫੰਡ ਦਿੱਤੇ ਗਏ ਅਤੇ ਨਾ ਐਕਸਟੈਂਸ਼ਨ ਦਿੱਤੀ ਗਈ। ਇਹ ਸਨਮਾਨ ਦੁਬਾਰਾ ਚਾਲੂ ਹੋਣ ਤੇ ਦੁਬਾਰਾ ਉਨ੍ਹਾਂ ਦੇ ਬਾਰੇ ਫੈਸਲਾ ਕਰ ਰਹੇ ਹਾਂ।

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ in 1969, there was a non-Congress Government which introduced this system according to his version. 1969 ਵਿੱਚ ਸਰਕਾਰ ਕਾਂਗਰਸ ਦੀ ਨਹੀਂ ਸੀ, ਅਕਾਲੀ ਸਰਕਾਰ ਸੀ। ਸਰਦਾਰ ਗੁਰਨਾਮ ਸਿੰਘ ਮੁੱਖ ਮੰਤਰੀ ਸੀ ਔਰ ਮੈਂ ਕਹਿੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਵੀ ਉਸ ਸਰਕਾਰ ਦੇ ਸਮਰਥਕ ਸੀ, ਔਰ ਮੈਂ ਅਗਲੀ ਗੱਲ ਕਰਨੀ ਚਾਹੁੰਦਾ ਹਾਂ ਕਿ 1985 ਵਿੱਚ ਜਦੋਂ ਦੁਬਾਰਾ ਇੰਟਰੋਡਿਊਸ ਕੀਤੇ ਤਾਂ ਉਸ ਵੇਲੇ ਵੀ ਕਾਂਗਰਸ ਸਰਕਾਰ ਨਹੀਂ ਸੀ। ਮੈਂ, ਸਪੀਕਰ ਸਾਹਿਬ, ਤੁਹਾਡੇ ਦੁਆਰਾ ਕਹਿਣਾ ਚਾਹੁੰਦਾ ਹਾਂ ਕਿ 14 ਸਾਲ ਪੂਰੇ ਹੋ ਗਏ, 80 ਤੋਂ ਤੁਰੇ, ਮੈਂ ਤੁਹਾਡੇ ਦੁਆਰਾ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਵੇਗ ਗੱਲ ਕਿਉਂ ਕਹਿ ਰਹੇ ਹਨ। ਭਾਵੇਂ ਕਿਸੇ ਸਰਕਾਰ ਨੇ ਸ਼ੁਰੂ ਕੀਤੇ, ਇਹ ਬਹੁਤ ਚੰਗੀ ਗੱਲ ਸੀ। ਇਨ੍ਹਾਂ ਸਨਮਾਨਾਂ ਬਾਰੇ ਕੋਈ ਨਿਰਧਾਰਤ ਸਮਾਂ ਦੱਸੋ ਕਿ ਕਦੋਂ ਤੱਕ ਇਹ ਪੈਸੇ ਉਨ੍ਹਾਂ ਨੂੰ ਮਿਲ ਜਾਣਗੇ? ਡੇਟ ਬਾਊਂਡ ਕਰ ਦਿਉ ਦੋ ਮਹੀਨੇ, ਚਾਰ ਮਹੀਨੇ, ਛੇ ਮਹੀਨੇ।

**ਮੰਤਰੀ**: ਮਾਨਯੋਗ ਸਪੀਕਰ ਸਾਹਿਬ, ਮਿੱਤਲ ਸਾਹਿਬ ਨੇ ਬਿਨਾਂ ਵਜ੍ਹਾ ਉਨ੍ਹਾਂ ਨੂੰ ਡਿਫੈਂਡ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਨ੍ਹਾਂ ਨੂੰ ਪਤਾ ਨਹੀਂ ਕਿ ਕਿਹੜੇ ਮਹੀਨੇ ਵਿੱਚ ਫੈਸਲਾ ਹੋਇਆ, ਕਿਹੜੇ ਮਹੀਨੇ ਵਿੱਚ ਸਰਕਾਰ ਆਈ ਜਿਸ ਮਹੀਨੇ ਵਿੱਚ ਸਰਕਾਰ ਆਈ ਉਸ ਤੋਂ ਪਹਿਲਾਂ ਦੇ ਪੈਸੇ ਹਨ। ਜਿਸ ਵੇਲੇ ਉਹ ਰਾਜ ਵਿੱਚ ਸੀ, ਉਨ੍ਹਾਂ ਨੇ ਸਪੱਸ਼ਟ ਫੈਸਲਾ ਕੀਤਾ ਕਿ ਕੋਈ ਪੁਰਸਕਾਰ ਨਹੀਂ ਦੇਣਾ। ਪੁਰਸਕਾਰ ਦੇਣੇ ਬੰਦ ਕਰ ਦਿੱਤੇ ਗਏ। ਇਸ ਵੇਲੇ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਹੈ ਜੋ ਅਧਿਆਪਕਾਂ ਦੀ ਬੜੀ ਹਾਮੀ ਹੈ ਉਨ੍ਹਾਂ ਨੇ ਨਾ ਕੇਵਲ ਪੁਰਾਣੇ ਫੈਸਲੇ ਬਹਾਲ ਕੀਤੇ ਬਲਕਿ ਨਵਾਂ ਫੈਸਲਾ ਵੀ ਕੀਤਾ ਹੈ। ਗਿਣਤੀ ਮੁਤਾਬਿਕ ਜੋ ਸਟੇਟ ਐਵਾਰਡ ਹੈ ਉਹ ਸਾਰੇ ਅਧਿਆਪਕਾਂ ਨੂੰ ਦੇਣ ਵਾਸਤੇ ਇਤਨਾ ਫੰਡ ਨਹੀਂ ਆਉਂਦਾ ਅਤੇ ਸਾਰਿਆਂ ਨੂੰ ਪੁਰਸਕਾਰ ਨਹੀਂ ਮਿਲ ਸਕਦੇ ਜੋ ਉਪਰ ਦੇ ਹੁੰਦੇ ਹਨ ਉਹ ਉਪਰ ਚਲੇ ਜਾਂਦੇ ਹਨ, ਇਸ ਲਈ 4-4 ਅਧਿਆਪਕਾਂ ਨੂੰ ਜੋ ਹਨ ਉਨ੍ਹਾਂ ਨੂੰ ਸਰਟੀਫਿਕੇਟ ਦੇਣ ਦਾ ਫੈਸਲਾ ਕੀਤਾ ਹੈ। ਬਹੁਤ ਛੇਤੀ ਉਨ੍ਹਾਂ ਨੂੰ ਪੈਸੇ ਦੇ ਦਿੱਤੇ ਜਾਣਗੇ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ ....

**ਸ੍ਰੀ ਸਪੀਕਰ :** ਮਿੱਤਲ ਸਾਹਿਬ, ਉਨ੍ਹਾਂ ਨੇ ਕਿਹਾ ਹੈ ਕਿ ਬਹੁਤ ਛੇਤੀ ਉਨ੍ਹਾਂ ਨੂੰ ਪੈਸੇ ਦੇ ਦੇਵਾਂਗੇ।

ਸ੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਮੈਂ ਪੁਰਸਕਾਰ ਦੀ ਨੀਤੀ ਬਾਰੇ ਪ੍ਰਸ਼ਨ ਕਰਨਾ ਚਾਹੁੰਦਾ ਹਾਂ। ਜਿਹੜੇ ਟੀਚਰਜ਼ ਨੇ ਅੱਛੀ ਸਰਵਿਸ ਕੀਤੀ ਹੈ ਉਨ੍ਹਾਂ ਨੂੰ ਸਟੇਟ ਐਵਾਰਡ ਜਾਂ ਨੈਸ਼ਨਲ ਐਵਾਰਡ ਦੇਣਾ ਅੱਛੀ ਗੱਲ ਹੈ। There is no dispute about it. ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਟੀਚਰਜ਼ ਨੇ ਅਤਿਵਾਦ ਦੇ ਖਿਲਾਫ ਲੜਾਈ ਲੜੀ ਹੈ ਅਤੇ ਆਪਣੀ ਡਿਊਟੀ ਨੂੰ ਪੂਰੀ ਤਰ੍ਹਾਂ ਨਿਭਾਇਆ ਹੈ, ਕੀ ਸਰਕਾਰ ਦੇ ਇਹ ਗੱਲ ਵਿਚਾਰ ਅਧੀਨ ਹੈ ਕਿ ਉਨ੍ਹਾਂ ਨੂੰ ਵੀ ਆਨਰ ਕੀਤਾ ਜਾਵੇ, ਕੀ ਸਰਕਾਰ ਉਨ੍ਹਾਂ ਨੂੰ ਆਨਰ ਕਰਨ ਲਈ ਕੋਈ ਪਾਲਿਸੀ ਬਣਾਏਗੀ ਕਿ ਵਿਸ਼ੇਸ਼ ਤੌਰ ਤੇ ਉਨ੍ਹਾਂ ਟੀਚਰਜ਼ ਨੂੰ ਜੋ ਆਪਣੀ ਡਿਊਟੀ ਇਨ ਆਡ ਆਵਰਜ਼ ਪੂਰੀ ਤਰ੍ਹਾਂ ਨਿਭਾਉਂਦੇ ਰਹੇ, ਉਨ੍ਹਾਂ ਨੂੰ ਆਨਰ ਕੀਤਾ ਜਾਵੇ ?

ਸ੍ਰੀ ਸਪੀਕਰ : ਇਸ ਸਵਾਲ ਨਾਲ ਇਸ ਦਾ ਕੋਈ ਤਾਅਲੁੱਕ ਨਹੀਂ ਹੈ। ਇਹ ਵੱਖਰਾ ਸਵਾਲ ਹੈ। ਬਹੁਤ ਸਾਰੇ ਟੀਚਰਜ਼ ਤਾਂ ਉਦੋਂ ਆਉਂਦੇ ਹੀ ਨਹੀਂ ਸਨ। (ਵਿਘਨ) ਬਾਰਡਰ ਤੇ ਜਾ ਕੇ ਉਨ੍ਹਾਂ ਨੂੰ ਬੁਲਾਇਆ ਸੀ ਅਤੇ ਸਕੂਲ ਖੁਲਵਾਏ ਸਨ।

ਸ੍ਰੀ ਮਦਨ ਮੋਹਨ ਮਿੱਤਲ: ਸਰ, ਸੈਂਟ ਪਰਸੈਂਟ ਤਾਂ ਗੈਰਹਾਜ਼ਰ ਨਹੀਂ ਸਨ। ਆਫਟਰ ਆਲ ਉਨ੍ਹਾਂ ਨੂੰ ਆਨਰ ਕਰਨਾ ਚਾਹੀਦਾ ਹੈ ਜਿਨ੍ਹਾਂ ਨੇ ਆਡ ਆਵਰਜ਼ ਵਿੱਚ ਆਪਣੀ ਡਿਊਟੀ ਦਿੱਤੀ ਹੈ।

ਸ੍ਰੀ ਸਪੀਕਰ : ਡਿਊਟੀ ਦੇਣੀ ਉਨ੍ਹਾਂ ਦੀ ਬਣਦੀ ਸੀ, ਇਹ ਕੋਈ ਅਹਿਸਾਨ ਨਹੀਂ ਕੀਤਾ (ਵਿਘਨ) ਇਸ ਦੇ ਨਾਲ ਸਵਾਲ ਦਾ ਕੋਈ ਤਾਅਲੁੱਕ ਨਹੀਂ। I do not allow this question.

ਕਾਮਰੇਡ ਹਰਦੇਵ ਅਰਸ਼ੀ : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਵਿੱਦਿਆ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਟੀਚਰਜ਼ ਨੂੰ ਜਿਹੜਾ ਸਟੇਟ ਐਵਾਰਡ ਜਾਂ ਨੈਸ਼ਨਲ ਐਵਾਰਡ ਦਿੱਤਾ ਜਾਂਦਾ ਹੈ ਉਸ ਦੇ ਲਈ ਉਸ ਦੀ ਸਿਲੈਕਸ਼ਨ ਦਾ ਕਰਾਈਟੇਰੀਆ ਕੀ ਹੈ ? ਜਿਹੜੇ ਰਅਲੀ ਡਿਜ਼ਰਵ ਕਰਦੇ ਹਨ ਉਹ ਤਾਂ ਰਹਿ ਜਾਂਦੇ ਹਨ ਅਤੇ ਜਿਹੜੇ ਡਿਜ਼ਰਵ ਨਹੀਂ ਕਰਦੇ ਉਹ ਐਵਾਰਡ ਲੈ ਜਾਂਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਸਿਲੈਕਸ਼ਨ ਦਾ ਕਰਾਈਟੇਰੀਆ ਕੀ ਹੈ ?

ਮੰਤਰੀ : ਸਪੀਕਰ ਸਾਹਿਬ, ਅੱਡ ਅੱਡ ਪੱਧਰ ਤੇ ਕਮੇਟੀਆਂ ਬਣੀਆਂ ਹੋਈਆਂ ਹਨ। ਸਿਲੈਕਸ਼ਨ ਦਾ ਕਰਾਈਟੇਰੀਆ ਜੋ ਹੈ, ਇਸ ਪ੍ਰਕਾਰ ਹੈ :—

| | | | |
|---|---|---|---|
| 1. Qualification | | .. | 18 marks |
| 2. (i) Results | 5 | | 20 marks |
| (ii) Student attendance | 5 | | |
| (iii) Enrolments | 5 | | |
| (iv) Drop out etc. | 5 | | |
| 3. Development including funds for building, beautifications provision for facility like furniture, drinking water from voluntary sources etc. | | | 15 marks |

| | | |
|---|---|---|
| 4. | National integration | 9 marks |
| 5. | Innovation | 5 marks |
| 6. | Use of teaching aid | 2 marks |
| 7. | Special coaching | 2 marks |
| 8. | Co-curricular activities | 5 marks |
| 9. | Publication | 5 marks |
| 10. | Inservice Training | 5 marks |
| 11. | Recognition & awards | 2 marks |
| 12. | ACRS. | 8 Marks |
| 13. | Any other responsibility | 2 marks |
| 14. | Teachers contribution in removing Adult illiteracy | 2 marks |

ਇਹ 100 ਨੰਬਰਾਂ ਦਾ ਕਰਾਈਟੇਰੀਆ ਹੈ ।

## ਜ਼ਿਲ੍ਹਾ ਫਿਰੋਜ਼ਪੁਰ ਵਿਚ ਸਰਕਾਰੀ ਸਕੂਲਾਂ ਨੂੰ ਅਪਗ੍ਰੇਡ ਕਰਨਾ

* 1309. ਸ੍ਰੀ ਬਾਬੂ ਰਾਮ ਚਾਵਲਾ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਫਿਰੋਜ਼ਪੁਰ ਵਿਚ ਵਿੱਤੀ ਸਾਲ 1994-95 ਦੇ ਦੌਰਾਨ ਕਿਸੇ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲਾਂ ਨੂੰ ਕ੍ਰਮਵਾਰ ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਤੱਕ ਅੱਪਗ੍ਰੇਡ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਗਿਣਤੀ ਕਿੰਨੀ-ਕਿੰਨੀ ਹੈ ?

ਸਰਦਾਰ ਲਖਮੀਰ ਸਿੰਘ ਰੰਧਾਵਾ : ਸਾਲ 1994-95 ਦੌਰਾਨ ਸਰਕਾਰ ਵੱਲੋਂ 300 ਪ੍ਰਾਇਮਰੀ ਸਕੂਲਾਂ ਤੋਂ ਮਿਡਲ ਸਕੂਲ, 120 ਮਿਡਲ ਸਕੂਲਾਂ ਤੋਂ ਹਾਈ ਅਤੇ 120 ਹਾਈ ਤੋਂ ਸੀਨੀਅਰ ਸੈਕੰਡਰੀ ਸਕੂਲਾਂ ਦਾ ਪੱਧਰ ਉੱਚਾ ਕਰਨ ਦੀ ਤਜਵੀਜ਼ ਹੈ। ਇਹਨਾਂ ਸਕੂਲਾਂ ਦੀ ਜ਼ਿਲ੍ਹਾਵਾਰ ਵੰਡ ਬਾਰੇ ਅਜੇ ਤੱਕ ਕੋਈ ਫੈਸਲਾ ਨਹੀਂ ਲਿਆ ਗਿਆ।

ਸ੍ਰੀ ਬਾਬੂ ਰਾਮ ਚਾਵਲਾ : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਸ ਸਾਲ ਪ੍ਰਾਇਮਰੀ ਸਕੂਲ ਖੋਲ੍ਹੇ ਹਨ ਅਤੇ ਪ੍ਰਾਇਮਰੀ ਤੋਂ ਮਿਡਲ 300 ਸਕੂਲ ਕੀਤੇ ਹਨ। ਪਰ ਬਹੁਤੇ ਪਿੰਡਾਂ ਵਿਚ ਮਿਡਲ ਸਕੂਲ ਨਾ ਹੋਣ ਕਰਕੇ ਬੱਚਿਆਂ ਨੂੰ ਦੂਰ ਜਾਣਾ ਪੈਂਦਾ ਹੈ, ਕੀ ਸਰਕਾਰ ਹੋਰ ਮਿਡਲ ਸਕੂਲ ਬਣਾਉਣ ਲਈ ਵਿਚਾਰ ਰਖਦੀ ਹੈ?

ਮੰਤਰੀ : ਇਸ ਸਾਲ ਜੋ ਗਿਣਤੀ ਦੱਸੀ ਹੈ, ਉਹੀ ਹੈ, ਹੋਰ ਕੋਈ ਤਜਵੀਜ਼ ਨਹੀਂ ਹੈ। ਸਾਡੀ ਪਰੋਗਰੈਸਿਵ ਪਲਾਨ ਵਿਚ ਇਹ ਹੈ ਕਿ ਜ਼ਿਆਦਾ ਤੋਂ ਜ਼ਿਆਦਾ ਪ੍ਰਾਇਮਰੀ ਸਕੂਲ ਅਪਗਰੇਡ ਕੀਤੇ ਜਾਣ ।

**ਸ੍ਰੀ ਬਾਬੂ ਰਾਮ ਚਾਵਲਾ** : ਕੀ ਮੰਤਰੀ ਸਾਹਿਬ, ਇਹ ਦੱਸਣਗੇ ਕਿ ਇਸ ਸਾਲ ਹੋਰ ਕਿੰਨੇ ਸਕੂਲ ਅਪਗਰੇਡ ਕਰ ਦਿੱਤੇ ਜਾਣਗੇ ਅਤੇ ਕਿੰਨੇ ਸਮੇਂ ਵਿਚ ਅਪਗਰੇਡ ਕਰ ਦਿੱਤੇ ਜਾਣਗੇ ?

**ਸ੍ਰੀ ਸਪੀਕਰ** : ਇਸ ਦਾ ਜਵਾਬ ਤਾਂ ਦੇ ਦਿੱਤਾ ਹੈ 300 ਸਕੂਲ ਹਨ। ਵਕਤ ਤਾਂ ਜਿੰਨਾ ਲੱਗਦਾ ਹੈ ਉਹ ਤਾਂ ਲਗੇਗਾ ਹੀ।

**ਸਰਦਾਰ ਨਿਰਮਲ ਸਿੰਘ ਮਹੰਤ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਇਕ ਨਵੀਂ ਪੰਚਾਇਤ ਬਣੀ ਹੈ ਲੱਖਾ ਸਿੰਘ ਵਾਲਾ। ਕੀ ਉਥੇ ਕੋਈ ਪ੍ਰਾਇਮਰੀ ਸਕੂਲ ਖੋਲ੍ਹਣ ਦਾ ਸਰਕਾਰ ਦਾ ਇਰਾਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਪੰਚਾਇਤਾਂ ਤਾਂ ਬਹੁਤ ਬਣੀਆਂ ਹਨ ਪਰ ਜੋ ਕਰਾਈਟੇਰੀਆ ਦੱਸਿਆ ਹੈ, ਜੇ ਪਿੰਡ ਦਾ ਨਾਂ ਲਿਖ ਕੇ ਦੇਣਗੇ, ਤਾਂ ਜੇ ਉਹ ਉਸ ਕਰਾਈਟੇਰੀਆ ਵਿਚ ਹੋਇਆ ਤਾਂ ਵਿਚਾਰ ਕੀਤਾ ਜਾ ਸਕਦਾ ਹੈ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸਕੂਲ ਅਪਗਰੇਡ ਕੀਤੇ ਹਨ, ਕੀ ਉਥੇ ਹਦਾਇਤਾਂ ਕਰ ਦਿੱਤੀਆਂ ਹਨ ਕਿ ਇਸ ਸਾਲ ਤੋਂ ਉਹ ਚਾਲੂ ਹੋ ਜਾਣਗੇ ?

**ਮੰਤਰੀ** : ਮੈਂ ਸਮਝਿਆ ਨਹੀਂ ।

**ਸ੍ਰੀ ਸਪੀਕਰ** : ਉਨ੍ਹਾਂ ਨੇ ਕਿਹਾ ਹੈ ਕਿ ਜਿਹੜੇ ਸਕੂਲ ਅਪਗਰੇਡ ਇਸ ਸਾਲ ਕੀਤੇ ਹਨ ਕੀ ਉਨ੍ਹਾਂ ਵਿਚ ਪਹਿਲੀ ਅਪਰੈਲ ਤੋਂ ਕਲਾਸਾਂ ਸ਼ੁਰੂ ਕਰਨ ਲਈ ਹਦਾਇਤਾਂ ਕਰ ਦਿੱਤੀਆਂ ਹਨ ?

**ਮੰਤਰੀ** : ਹਾਂ ਜੀ, ਚਿੱਠੀ ਚਲੀ ਗਈ ਹੈ। ਦਾਖਲੇ ਸ਼ੁਰੂ ਕਰਨ ਲਈ ਹਦਾਇਤਾਂ ਇਕ ਦੋ ਦਿਨ ਵਿਚ ਚਲੀਆਂ ਜਾਣਗੀਆਂ।

**ਸ੍ਰੀ ਸਜਵਾਰ ਸਿੰਘ** : ਸਪੀਕਰ ਸਾਹਿਬ, ਮੈਂ ਪਿਛਲੇ ਸੈਸ਼ਨ ਵਿਚ ਬੇਨਤੀ ਕੀਤੀ ਸੀ ਕਿ ਜਿਹੜੀਆਂ ਬਸਤੀਆਂ ਪਿੰਡਾਂ ਵਿਚ ਬਦਲ ਗਈਆਂ ਹਨ, ਕੀ ਉਥੇ ਪ੍ਰਾਇਮਰੀ ਸਕੂਲ ਖੋਲ੍ਹ ਦਿੱਤੇ ਜਾਣਗੇ ? ਪਿੰਡ ਕਿਉਂਕਿ ਜ਼ਿਆਦਾ ਹੋ ਗਏ ਹਨ ਔਰ ਹਰ ਪਿੰਡ ਵਿੱਚ ਸਕੂਲ ਨਹੀਂ, ਕੀ ਇਹ ਹਰ ਪਿੰਡ ਵਿਚ ਸਕੂਲ ਖੋਲ੍ਹ ਦੇਣਗੇ ?

**ਸ੍ਰੀ ਸਪੀਕਰ** : ਉਨ੍ਹਾਂ ਨੇ ਕਰਾਈਟੇਰੀਆ ਦਸਿਆ ਹੈ। ਤੁਸੀਂ ਅਪਲਾਈ ਕਰੋ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸਕੂਲ ਅਪਗਰੇਡ ਕੀਤੇ ਗਏ ਹਨ, ਕੀ ਉਥੇ ਪ੍ਰਿੰਸੀਪਲ ਔਰ ਹੋਰ ਸਟਾਫ ਨਿਯੁਕਤ ਕਰ ਦਿੱਤਾ ਗਿਆ ਹੈ ਜਾਂ ਇਹ ਕਿੰਨੇ ਸਮੇਂ ਵਿਚ ਕਰ ਦੇਣਗੇ ?

ਮੰਤਰੀ: ਅਜੇ ਨਹੀਂ ਕੀਤਾ। ਪੋਸਟਾਂ ਸੈਂਕਸ਼ਨ ਹੋ ਰਹੀਆਂ ਹਨ। ਕੋਸ਼ਿਸ਼ ਕੀਤੀ ਜਾਵੇਗੀ ਕਿ ਜਲਦੀ ਸਟਾਫ ਨਿਯੁਕਤ ਹੋ ਜਾਵੇ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ**: ਜੇ ਸਟਾਫ ਨਹੀਂ ਤਾਂ ਫਿਰ ਦਾਖਲਾ ਕਿਸ ਤਰ੍ਹਾਂ ਹੋਵੇਗਾ?

**ਮੰਤਰੀ**: ਕੋਈ ਵੀ ਸਕੂਲ ਬਿਨ੍ਹਾਂ ਅਧਿਕਾਰੀ ਤੋਂ ਨਹੀਂ ਹੁੰਦਾ। ਜੇ ਪ੍ਰਿੰਸੀਪਲ/ਹੈਡਮਾਸਟਰ ਨਹੀਂ ਤਾਂ ਕੋਈ ਔਫੀਸ਼ੀਏਟਿੰਗ ਹੁੰਦਾ ਹੈ, ਡਰਾਇੰਗ ਐਂਡ ਡਿਸਬਰਸਿੰਗ ਅਫਸਰ ਆਥੋਰਾਈਜ਼ ਕੀਤਾ ਹੁੰਦਾ ਹੈ ਜਿਹੜਾ ਸਕੂਲ ਨੂੰ ਕੰਟਰੋਲ ਕਰਦਾ ਹੈ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਜਿਹੜੇ ਸਕੂਲ ਅਪਗਰੇਡ ਕੀਤੇ ਸਨ, ਉਨ੍ਹਾਂ ਦੀ ਅਪਰੂਵਲ ਐਫ.ਡੀ. ਤੋਂ ਨਹੀਂ ਸੀ ਹੋਈ। ਇਸ ਨਾਲ ਇਹ ਹੋਇਆ ਕਿ ਜਿਹੜਾ ਪਹਿਲਾਂ ਸਟਾਫ ਕੰਮ ਕਰਦਾ ਸੀ ਉਸ ਦੀਆਂ ਤਨਖ਼ਾਹਾਂ ਵਗੈਰਾ ਵੀ ਬੰਦ ਹੋ ਗਈਆਂ ਸਨ। ਜੇ ਸਟਾਫ ਐਫ. ਡੀ. ਤੋਂ ਅਪਰੂਵ ਨਹੀਂ ਹੋਵੇਗਾ ਤਾਂ ਜਿਹੜਾ ਆਲਰੇਡੀ ਸਟਾਫ ਲਗਾ ਹੋਇਆ ਹੈ, ਉਸ ਬਾਰੇ ਸਰਕਾਰ ਨੇ ਕੀ ਹੱਲ ਲੱਭਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਸੀਂ ਕੇਸ ਫਿਨਾਂਸ ਡਿਪਾਰਟਮੈਂਟ ਨੂੰ ਮੂਵ ਕੀਤਾ ਹੋਇਆ ਹੈ। ਬਹੁਤ ਸਾਰੇ ਸਕੂਲਾਂ ਬਾਰੇ ਸੈਂਕਸ਼ਨ ਮਿਲ ਗਈ ਹੈ ਅਤੇ ਥੋੜ੍ਹੇ ਰਹਿ ਗਏ ਹਨ, ਉਨ੍ਹਾਂ ਬਾਰੇ ਅਸੀਂ ਕੋਸ਼ਿਸ਼ ਕਰ ਰਹੇ ਹਾਂ।

---

**ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਨਵੀਆਂ ਪਸ਼ੂ-ਚਿਕਿਤਸਾ ਡਿਸਪੈਂਸਰੀਆਂ ਖੋਲ੍ਹਣਾ**

*1454. **ਸਰਦਾਰ ਸਾਧੂ ਸਿੰਘ**: ਕੀ ਪਸ਼ੂ-ਪਾਲਣ ਤੇ ਮੱਛੀ ਪਾਲਣ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਇਸ ਸਮੇਂ ਕੁਲ ਕਿੰਨੀਆਂ ਪਸ਼ੂ-ਚਿਕਿਤਸਾ ਡਿਸਪੈਂਸਰੀਆਂ ਹਨ;

(ਅ) ਕੀ ਸਰਕਾਰ ਦਾ ਨਿਕਟ ਭਵਿੱਖ ਵਿਚ ਉਕਤ ਜ਼ਿਲ੍ਹੇ ਵਿਚ ਕੋਈ ਪਸ਼ੂ-ਚਿਕਿਤਸਾ ਡਿਸਪੈਂਸਰੀਆਂ ਖੋਲ੍ਹਣ ਦਾ ਵਿਚਾਰ ਹੈ ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ ?

**Sardar Harbans Singh Sidhu** : (a) There are total 25 Veterinary dispensaries in District Fatehgarh Sahib.

[Minister of State for Animal Husbandry and Fisheries]

(b) Yes Sir, Five veterinary dispensaries have been sanctioned during the financial year 1993-94. The details are as under : —

| Sr. No. | Place |
|---|---|
| 1. | Vill. Manupur |
| 2. | Vill. Dadu Majra |
| 3. | Vill. Shivdaspur |
| 4. | Vill. Bibi Pur |
| 5. | Vill. Tarkhan Majra |

Opening of more new Dispensaries will depend upon the demand and justification for the same.

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਮੇਰੇ ਜ਼ਿਲ੍ਹੇ ਵਿਚ 5 ਡਿਸਪੈਂਸਰੀਆਂ ਖੋਲ੍ਹੀਆਂ ਹਨ। ਪਰ ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜੋ 5 ਡਿਸਪੈਂਸਰੀਆਂ ਖੋਲ੍ਹੀਆਂ ਗਈਆਂ ਹਨ, ਇਨ੍ਹਾਂ ਨੂੰ ਸਾਰੇ ਜ਼ਿਲ੍ਹੇ ਵਿਚ ਵੰਡ ਕੇ ਖੋਲ੍ਹਣੀਆਂ ਚਾਹੀਦੀਆਂ ਸਨ। ਪਰ ਇਨ੍ਹਾਂ ਨੇ ਇਹ 5 ਡਿਸਪੈਂਸਰੀਆਂ ਇਕੋ ਹੀ ਸਬ-ਡਵੀਜ਼ਨ ਵਿਚ ਖੋਲ੍ਹ ਦਿੱਤੀਆਂ ਹਨ। ਕੀ ਇਹ ਅੱਗੇ ਤੋਂ ਦੂਜੀ ਸਬ-ਡਵੀਜ਼ਨ ਵਿਚ ਵੀ ਖੋਲ੍ਹਣਗੇ?

**ਰਾਜ ਮੰਤਰੀ**: ਸਪੀਕਰ ਸਾਹਿਬ, ਸਾਨੂੰ ਜਿੱਥੋਂ ਡੀਮਾਂਡ ਆਈ ਸੀ, ਅਸੀਂ ਉਥੇ ਇਹ ਡਿਸਪੈਂਸਰੀਆਂ ਖੋਲ੍ਹ ਦਿੱਤੀਆਂ ਅਗਰ ਹੋਰ ਕੋਈ ਡੀਮਾਂਡ ਆਵੇਗੀ ਤਾਂ ਉਥੇ ਵੀ ਖੋਲ੍ਹ ਦੇਵਾਂਗੇ।

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਵੱਲੋਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਥੇ ਮਨਿਸਟਰ ਸਾਹਿਬ ਡਿਸਪੈਂਸਰੀ ਖੋਲ੍ਹਣ ਲਈ ਅਨਾਊਂਸਮੈਂਟ ਕਰਕੇ ਆਏ ਸਨ ਔਰ ਅਸੀਂ ਲਿਖ ਕੇ ਵੀ ਦਿੱਤਾ ਸੀ ਕਿ ਸਾਡੀ ਸਬ-ਡਿਵੀਜ਼ਨ ਦੇ ਵਿਚ ਡਿਸਪੈਂਸਰੀ ਖੋਲ੍ਹੀ ਜਾਵੇ, ਪਰ ਨਹੀਂ ਖੁੱਲੀ। ਕੀ ਅੱਗੇ ਤੋਂ ਇਸ ਤਰ੍ਹਾਂ ਦੀ ਊਣਤਾਈ ਤਾਂ ਨਹੀਂ ਹੋਵੇਗੀ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਸ ਬਾਰੇ ਧਿਆਨ ਰਖਿਆ ਜਾਵੇਗਾ।

---

**ਜ਼ਿਲ੍ਹਾ ਰੋਪੜ ਵਿਚ ਪਸ਼ੂ-ਚਿਕਿਤਸਾ ਡਾਕਟਰਾਂ ਦੀਆਂ ਖਾਲੀ ਆਸਾਮੀਆਂ ਨੂੰ ਭਰਨਾ**

*1471. **ਸ਼੍ਰੀ ਰਮੇਸ਼ ਦੱਤ ਸ਼ਰਮਾ**: ਕੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਜ਼ਿਲ੍ਹਾ ਰੋਪੜ ਵਿੱਚ ਇਸ ਸਮੇਂ ਪਸ਼ੂ-ਚਿਕਿਤਸਾ ਡਾਕਟਰਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਉਕਤ ਖਾਲੀ ਪਈਆਂ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ ?

**Sardar Harbans Singh Sidhu**: (a) No post of Veterinary Doctor is lying vacant in district Ropar, at present

(b) Question does not arise.

### ਥੀਨ ਡੈਮ ਤੋਂ ਹੋਣ ਵਾਲੇ ਲਾਭ

*1559. **ਸ੍ਰੀ ਜੇ ਕਿਸ਼ਨ ਸੈਣੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਜਿਹੇ ਲਾਭਾਂ ਦੇ ਵੇਰਵੇ ਕੀ ਹਨ ਜੋ ਥੀਨ ਡੈਮ ਦੇ ਮੁਕੰਮਲ ਹੋਣ ਤੇ ਪੰਜਾਬ ਰਾਜ ਅਤੇ ਗੁਆਂਢੀ ਰਾਜਾਂ ਨੂੰ ਵੱਖ-ਵੱਖ ਪ੍ਰਾਪਤ ਹੋਣਗੇ?

**Sardar Jagmohan Singh Kang (Minister of State for Irrigation)** The statement is placed on the Table of the House.

**Statement**

The benefits to accreure from Thein Dam Project to the three States of Punjab, J & K, Himachal Pradesh, are as under :—

| (1) State | Irrigation benefits | Power benefits |
|---|---|---|
| | (Lacs Hac.) | (M. KWH/Annum.) |
| Punjab | 3·16 | 1138 |
| Himachal Pradesh | .. | 69(Free of Cost) |
| J. & K. | 0·32 | 302 (Cost of generation) |
| Total | 3·48 | 1509 |

(2) The River Ravi which causes frequent floods will be tamed and menace of floods shall be reduced.

(3) The Reservoir would be used for development of fishery.

(4) The flow of water to Pakistan would cease enabling India to use water of Ravi.

**ਸ੍ਰੀ ਜੇ ਕਿਸ਼ਨ ਸੈਣੀ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਿਹੜੀ ਸਟੇਟਮੈਂਟ ਹਾਊਸ ਵਿਚ ਲੇਅ ਕੀਤੀ ਹੈ, ਉਹ ਕਾਫੀ ਕਲੀਅਰ ਹੈ ਪਰ ਫੇਰ ਵੀ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਵਰਕਰਜ਼ ਇਸ ਡੈਮ ਦੇ ਕੰਪਲੀਟ ਹੋਣ ਤੋਂ ਬਾਦ ਫਰੀ ਹੋਣਗੇ, ਕੀ ਉਨ੍ਹਾਂ ਦਾ ਕੋਈ ਬੰਦੋਬਸਤ ਸਰਕਾਰ ਵਲੋਂ ਕੀਤਾ ਜਾਇਗਾ ਹੈ ਜਾਂ ਨਹੀਂ ? ਕਿਉਂਕਿ ਇਸ ਦੇ ਵਿਚ ਉਨ੍ਹਾਂ ਦੇ ਰੋਜ਼ਗਾਰ ਦਾ ਮਾਮਲਾ ਹੈ।

**ਰਾਜ ਮੰਤਰੀ** : ਸਪੀਕਰ ਸਾਹਿਬ, ਉਥੇ ਹਜ਼ਾਰਾਂ ਦੀ ਗਿਣਤੀ ਵਿਚ ਵਰਕਰਜ਼ ਅਤੇ ਇੰਜੀਨੀਅਰਜ਼ ਕੰਮ ਕਰ ਰਹੇ ਹਨ। ਇਸ ਬਾਰੇ ਇਮੀਜੀਏਟਲੀ ਸਰਕਾਰ ਨੇ ਹਾਲੇ ਕੋਈ ਵਿਚਾਰ ਨਹੀਂ ਕੀਤਾ, ਲੇਕਿਨ ਲੌਂਗ ਰਨ ਵਿਚ ਸਰਕਾਰ ਵੇਖੇਗੀ ਕਿ ਇਨ੍ਹਾਂ ਨੂੰ ਕਿਸ ਤਰ੍ਹਾਂ ਐਡਜਸਟ ਕਰਨਾ ਹੈ ।

**ਸ੍ਰੀ ਜੈ ਕ੍ਰਿਸ਼ਨ ਸੈਣੀ** : ਸਪੀਕਰ ਸਾਹਿਬ, ਉਥੇ ਵਰਕਰਜ਼ ਕੰਮ ਵਿਚ ਢਿਐ ਇਸ ਕਰਕੇ ਕਰ ਰਹੇ ਹਨ ਕਿ ਉਨ੍ਹਾਂ ਨੂੰ ਪਤਾ ਹੈ ਕਿ ਇਥੇ ਕੰਮ ਖਤਮ ਹੋਣ ਤੋਂ ਬਾਦ ਉਹ ਫਰੀ ਹੋ ਜਾਣਗੇ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਦੀ ਐਡਜਸਟਮੈਂਟ ਬਾਰੇ ਜਲਦੀ ਜਲਦੀ ਕੋਈ ਫੈਸਲਾ ਕਰੇ ਤਾਂਕਿ ਉਨ੍ਹਾਂ ਦੀ ਪਰੇਸ਼ਾਨੀ ਦੂਰ ਹੋ ਸਕੇ।

**ਸ੍ਰੀ ਸਪੀਕਰ** : ਮਨਿਸਟਰ ਸਾਹਿਬ ਨੇ ਕਹਿ ਦਿੱਤਾ ਹੈ ਕਿ ਜਦੋਂ ਵਕਤ ਆਵੇਗਾ, ਉਹ ਜ਼ਰੂਰ ਕਰਨਗੇ।

**ਸ੍ਰੀ ਮਲਕੀਤ ਸਿੰਘ ਬੀਰਮੀ** : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਜਦੋਂ ਇਹ ਕੰਮ ਓਵਰ ਹੋ ਜਾਵੇਗਾ ਤਾਂ ਇਨ੍ਹਾਂ ਵਰਕਰਜ਼ ਅਤੇ ਇੰਜੀਨੀਅਰਜ਼ ਨੂੰ ਹਿਮਾਚਲ ਪ੍ਰਦੇਸ਼ ਦੇ ਕਿਸੇ ਨਵੇਂ ਡੈਮ ਤੇ ਐਡਜਸਟ ਕਰਵਾਇਆ ਜਾਵੇਗਾ। ਕੀ ਇਸ ਬਾਰੇ ਸਰਕਾਰ ਨੇ ਕੋਈ ਹਿਮਾਚਲ ਸਰਕਾਰ ਨਾਲ ਗੱਲ ਬਾਤ ਕੀਤੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਸਾਡਾ ਵਿਚਾਰ ਹੈ ਕਿ ਆਉਣ ਵਾਲੇ ਸਮੇਂ ਵਿਚ ਅਸੀਂ ਸ਼ਾਹਪੁਰ ਕੰਡੀ ਪ੍ਰਾਜੈਕਟ ਜੋ ਕਿ ਸ਼ੁਰੂ ਕਰਨਾ ਹੈ, ਉਸ ਬਾਰੇ ਇਨ੍ਹਾਂ ਵਰਕਰਾਂ ਤੋਂ ਕੰਮ ਲੈਣ ਬਾਰੇ ਤਜਵੀਜ਼ ਐਗਜ਼ਾਮਿਨ ਕਰਾਂਗੇ।

**ਸ੍ਰੀ ਮਲਕੀਤ ਸਿੰਘ ਬੀਰਮੀ**: ਸਪੀਕਰ ਸਾਹਿਬ, ਜਿਹੜੀ ਮੈਂ ਹਿਮਾਚਲ ਦੀ ਗੱਲ ਕੀਤੀ ਹੈ, ਉਸ ਬਾਰੇ ਦੱਸਿਆ ਜਾਵੇ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਹਿਮਾਚਲ ਦੀ ਕੋਈ ਗੱਲ ਨਹੀਂ ਹੋਈ। ਦੂਸਰੀਆਂ ਸਟੇਟਸ ਵਿਚ ਕਿਸ ਤਰ੍ਹਾਂ ਲਗਾ ਸਕਦੇ ਹਾਂ।

**ਕਾਮਰੇਡ ਹਰਦੇਵ ਅਰਸ਼ੀ** : ਇਨ੍ਹਾਂ ਨੇ ਉੱਤਰ ਵਿਚ ਕਿਹਾ ਹੈ ਕਿ ਥੀਨ ਡੈਮ ਦੀ ਕੰਪਲੀਸ਼ਨ ਤੋਂ ਬਾਅਦ ਜੋ ਸ਼ਾਹਪੁਰ ਕੰਡੀ ਪ੍ਰਾਜੈਕਟ ਸ਼ੁਰੂ ਹੋਣਾ ਹੈ, ਇਨ੍ਹਾਂ ਵਰਕਰਾਂ ਨੂੰ ਉੱਥੇ ਐਡਜਸਟ ਕੀਤਾ ਜਾਵੇਗਾ। ਕੀ ਉਹ ਕੰਮ ਗੌਰਮਿੰਟ ਡਿਪਾਰਮੈਂਟ ਕਰੇਗਾ ਜਾਂ ਉਹ ਕੰਮ ਪ੍ਰਾਈਵੇਟ ਅਦਾਰੇ ਨੂੰ ਦਿਤਾ ਜਾਵੇਗਾ ? ਜੇਕਰ ਪ੍ਰਾਈਵੇਟ ਅਦਾਰੇ ਨੂੰ ਦਿਤਾ ਜਾਵੇਗਾ ਤਾਂ ਉਹ ਵਰਕਰਜ ਕਿਸ ਤਰ੍ਹਾਂ ਐਡਜਸਟ ਹੋਣਗੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਆਪਣੇ ਜਵਾਬ ਵਿਚ ਕਿਹਾ ਹੈ ਕਿ ਇਨ੍ਹਾਂ ਵਰਕਰਾਂ ਤੋਂ ਸ਼ਾਹਪੁਰ ਕੰਡੀ ਵਿਚ ਕੰਮ ਲੈਣ ਬਾਰੇ ਕੇਸ ਐਗਜ਼ਾਮਿਨ ਕਰਾਂਗੇ ਕਿਉਂਕਿ ਇਹ ਬਹੁਤ ਛੋਟਾ ਪ੍ਰਾਜੈਕਟ ਹੈ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਜੇਕਰ ਵਾਇਆਬਿਲਿਟੀ ਨੂੰ ਵੇਖਣਾ ਹੈ, ਤਾਂ ਮੰਤਰੀ ਜੀ ਨੇ ਕਿਸ ਤਰ੍ਹਾਂ ਕਹਿ ਦਿੱਤਾ ਹੈ ਕਿ ਜਦੋਂ ਥੀਨ ਡੈਮ ਕੰਪਲੀਟ ਹੋ ਜਾਵੇਗਾ ਤਾਂ ਵਰਕਰਜ਼ ਨੂੰ ਐਡਜਸਟ ਕਰ ਦੇਵਾਂਗੇ ?

**ਸ੍ਰੀ ਸਪੀਕਰ:** ਕੰਮ ਤਾਂ ਨਿਕਲਦਾ ਹੀ ਰਹਿੰਦਾ ਹੈ। ਥੀਨ ਡੈਮ ਪੂਰਾ ਹੋ ਜਾਵੇ। ਇਤਨੇ ਸਾਲਾਂ ਬਾਅਦ ਅਸੀਂ ਪਤਾ ਨਹੀਂ ਇਥੇ ਹੋਵਾਂਗੇ ਜਾਂ ਨਹੀਂ, ਅਜੇ ਤਿੰਨ ਸਾਲ ਪਏ ਹਨ। ਇਹ ਇਤਨਾ ਵੱਡਾ ਪ੍ਰਾਜੈਕਟ ਹੈ। We wish that it should be completed.

**ਸ੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਅਨੰਦਪੁਰ ਹਾਈਡਲ ਪ੍ਰਾਜੈਕਟ ਅਤੇ ਮੁਕੇਰੀਆਂ ਹਾਈਡਲ ਪ੍ਰਾਜੈਕਟ ਤੋਂ ਜਿਹੜੇ ਵਰਕਰਜ਼ ਵਿਹਲੇ ਹੋਏ ਸੀ, ਕੀ ਉਨ੍ਹਾਂ ਵਰਕਰਾਂ ਨੂੰ ਥੀਨ ਡੈਮ ਤੇ ਜਾਂ ਕਿਸੇ ਹੋਰ ਪ੍ਰਾਜੈਕਟ ਤੇ ਐਡਜਸਟ ਕਰਨ ਦਾ ਸਰਕਾਰ ਦਾ ਕੋਈ ਵਿਚਾਰ ਹੈ ਜਾਂ ਕੋਈ ਪਾਲਿਸੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਸੈਪਰੇਟ ਕੁਐਸਚਨ ਦੇ ਦੇਣ ਤਾਂ ਦੱਸ ਦੇਵਾਂਗੇ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ ਜਦੋਂ ਇਕ ਪ੍ਰਾਜੈਕਟ ਤੋਂ ਦੂਜੇ ਪ੍ਰਾਜੈਕਟ ਦੇ ਇੰਪਲਾਈਜ਼ ਦਾ ਕੰਮ ਚਲ ਰਿਹਾ ਹੈ ਅਤੇ ਇਕ ਪ੍ਰਾਜੈਕਟ ਤੋਂ ਇੰਪਲਾਈਜ਼ ਦੂਸਰੇ ਪ੍ਰਾਜੈਕਟ ਤੇ ਲਗਦੇ ਹਨ ਤਾਂ ਇਹ ਪ੍ਰਾਜੈਕਟ ਕਲੋਜ਼ ਵੀ ਹੋ ਗਿਆ ਹੈ ਅਤੇ ਵਰਕਰ ਸਰਪਲਸ ਹੋ ਗਏ ਹਨ। ਮੰਤਰੀ ਜੀ ਨੇ ਕਹਿ ਦਿੱਤਾ ਕਿ ਸੈਪਰੇਟ ਕੁਐਸਚਨ ਦਿਤਾ ਜਾਵੇ। The project is already going on and the list of those who are without job is with the deparment. ਆਪਣੀ ਜਵਾਨੀ ਦਾ ਸਮਾਂ ਲਗਾ ਕੇ ਉਨ੍ਹਾਂ ਵਰਕਰਾਂ ਨੇ ਸਰਕਾਰ ਦੇ ਪ੍ਰਾਜੈਕਟ ਤੇ ਕੰਮ ਕੀਤਾ ਹੈ। Speaker Sahib, plaese give direction that some reply should come.

**ਮੁੱਖ ਮੰਤਰੀ:** ਸਪੀਕਰ ਸਾਹਿਬ ਜਿਹੜਾ ਸਰਪਲਸ ਸਟਾਫ ਹੋਇਆ ਹੈ, ਉਸ ਬਾਰੇ ਮੈਂਬਰ ਸਾਹਿਬ ਮੈਨੂੰ ਰਿਪਰਜੈਂਟੇਸ਼ਨ ਦੇ ਦੇਣ। ਜੇਕਰ ਵੈਕੈਂਸੀਜ਼ ਹੋਈਆਂ ਤਾਂ ਉਨ੍ਹਾਂ ਨੂੰ ਅਕਾਮੋਡੇਟ ਕਰਾਂਗੇ। ਜੇਕਰ ਹੋਰ ਕਿਤੇ ਵੇਕੈਂਸੀਜ਼ ਖਾਲੀ ਹੋਈਆਂ ਤਾਂ ਉਨ੍ਹਾਂ ਵਰਕਰਜ਼ ਨੂੰ ਉਥੇ ਅਕਾਮੋਡੇਟ ਕਰਨ ਦੀ ਕੋਸ਼ਿਸ਼ ਕਰਾਂਗੇ।

**श्रीमती लक्ष्मी कांता चावला** : अध्यक्ष महोदय, एक ओर तो स्थिति यह है कि एक प्रोजक्ट से खाली हुए कर्मचारी बेकार बैठे हैं, दूसरी ओर थीन डैम में बहुत सारा काम प्राईवेट ठेकेदार कर रहे हैं। प्राईवेट ठेकेदारों से काम लेकर सरकार अगर वही काम आनन्दपुर प्रोजेक्ट से खाली हुए कर्मचारियों से कराए, तो उन्हें बेकारी से बचाया जा सकता है, और वह थीन डैम पर काम कर सकते हैं। क्या मंत्री महोदय आश्वासन देंगे

[श्रीमती लक्ष्मीं कांता चावला]

कि वह काम प्राईवेट ठेकेदारों से ले लिया जायेगा और अपने ही बेकार हुए कर्मचारियों को दिया जाएगा ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਉਹੀ ਸਵਾਲ ਹੈ ਜਿਸ ਦਾ ਕਿ ਮੈਂ ਜਵਾਬ ਦੇ ਚੁੱਕਾ ਹਾਂ।

ਨਿਸ਼ਾਨ ਵਾਲਾ ਪ੍ਰਸ਼ਨ ਨੰ: 1562*

**ਸ੍ਰੀ ਸਪੀਕਰ** : ਸਵਾਲ ਨੰ: 1562 ਦੀ ਐਕਸਟੈਨਸ਼ਨ ਮੰਗੀ ਗਈ ਹੈ Next question

———

**ਜ਼ਿਲ੍ਹਾ ਫਿਰੋਜ਼ਪੁਰ ਵਿੱਚ ਆਯੁਰਵੈਦਿਕ ਡਿਸਪੈਂਸਰੀਆਂ ਦੀ ਗਿਣਤੀ**

*1434. **ਸ੍ਰੀ ਬਾਬੂ ਰਾਮ ਚਾਵਲਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਜ਼ਿਲ੍ਹਾ ਫਿਰੋਜ਼ਪੁਰ ਵਿੱਚ ਇਸ ਸਮੇਂ ਸਰਕਾਰੀ ਆਯੁਰਵੈਦਿਕ ਡਿਸਪੈਂਸਰੀਆਂ ਦੀ ਕੁੱਲ ਗਿਣਤੀ ਕਿੰਨੀ ਹੈ ;

(ਅ) ਕੀ ਸਰਕਾਰ ਦੀ ਨੇੜੇ ਭਵਿੱਖ ਵਿੱਚ ਉਕਤ ਜ਼ਿਲ੍ਹੇ ਵਿੱਚ ਕੋਈ ਨਵੀਆਂ ਆਯੁਰਵੈਦਿਕ ਡਿਸਪੈਂਸਰੀਆਂ ਖੋਲ੍ਹਣ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੈ ਤਾਂ ਉਸ ਦੇ ਵੇਰਵੇ ਕੀ ਹਨ ?

**ਸਰਦਾਰ ਹਰਚਰਨ ਸਿੰਘ ਬਰਾੜ** : (ੳ) ਇਸ ਸਮੇਂ ਕੁਲ 38 ਆਯੁਰਵੈਦਿਕ ਡਿਸਪੈਂਸਰੀਆਂ ਹਨ।

(ਅ) ਹਾਂ ਜੀ। ਸਾਲ 1993-94 ਦੌਰਾਨ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਫਤਿਹਗੜ੍ਹ ਕਰੋਟਾਣਾ ਬਲਾਕ ਕੋਟ ਈਸੇ ਖਾਂ ਤਹਿਸੀਲ ਜ਼ੀਰਾ ਵਿਖੇ ਸਰਕਾਰੀ ਆਯੁਰਵੈਦਿਕ ਡਿਸਪੈਂਸਰੀ ਖੋਲ੍ਹਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

**ਸ੍ਰੀ ਬਾਬੂ ਰਾਮ ਚਾਵਲਾ** : ਸਪੀਕਰ ਸਾਹਿਬ ਜਿਹੜੇ ਜ਼ਿਲ੍ਹਾ ਫਿਰੋਜ਼ਪੁਰ ਵਿਚ ਨਵੇਂ ਗ੍ਰਾਮ ਬਣੇ ਹਨ ਉਥੇ ਲੋਕਾਂ ਲਈ ਕੋਈ ਡਿਸਪੈਂਸਰੀ ਨਹੀਂ ਹੈ। ਕੀ ਮੰਤਰੀ ਜੀ ਕੋਈ ਵਿਚਾਰ ਰਖਦੇ ਹਨ ਕਿ ਜਿਥੇ ਨਵੇਂ ਗਰਾਂਮ ਬਣੇ ਹਨ ਉਥੇ ਨਵੀਆਂ ਆਯੁਰਵੈਦਿਕ ਡਿਸਪੈਂਸਰੀਆਂ ਖੋਲ੍ਹ ਦਿਤੀਆਂ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ ਜਦੋਂ ਸਾਡੇ ਕੋਲ ਇਤਨੇ ਪੈਸੇ ਹੋ ਜਾਣਗੇ ਤਾਂ ਹਰ ਇਕ ਪਿੰਡ ਵਿਚ ਡਿਸਪੈਂਸਰੀ ਖੋਲ੍ਹਾਂਗੇ।

**ਸ੍ਰੀ ਮਲਕੀਤ ਸਿੰਘ ਬੀਰਮੀ** : ਸਪੀਕਰ ਸਾਹਿਬ ਜਿਹੜੀਆਂ ਪੰਜਾਬ ਦੇ ਅੰਦਰ ਆਯੁਰਵੈਦਿਕ ਡਿਸਪੈਂਸਰੀਆਂ ਨਾਲ ਅਤੇ ਦੂਸਰੀਆਂ ਐਲੋਪੈਥੀ ਡਿਸਪੈਂਸਰੀਆਂ ਨਾਲ ਇਲਾਜ ਹੁੰਦਾ ਹੈ। ਇਸ ਵਿਚੋਂ ਕਿਹੜਾ ਇਲਾਜ ਚੰਗਾ ਹੁੰਦਾ ਹੈ ਅਤੇ ਕਿਹੜਾ ਇਲਾਜ ਮਾੜਾ ਹੁੰਦਾ ਹੈ ?

*For Starred Question No. 1562 and reply thereto, please see Appendix to this Debate.

ਅਗਰ ਆਯੂਰਵੇਦਿਕ ਇਲਾਜ ਮਾੜਾ ਹੁੰਦਾ ਹੈ ਤਾਂ ਉਨ੍ਹਾਂ ਡਿਸਪੈਂਸਰੀਆਂ ਨੂੰ ਕਿਉਂ ਖੋਲ੍ਹਿਆ ਗਿਆ ਹੈ ਅਤੇ ਅਗਰ ਅੱਛਾ ਹੁੰਦਾ ਹੈ ਤਾਂ ਉਨ੍ਹਾਂ ਡਾਕਟਰਾਂ ਦਾ ਪੇ ਸਕੇਲ ਦੂਜੇ ਡਾਕਟਰਾਂ ਨਾਲੋਂ ਘੱਟ ਕਿਉਂ ਹੈ ?

**ਸ੍ਰੀ ਸਪੀਕਰ** : ਕੱਲ ਵੀ ਇਹੋ ਜਿਹਾ ਕੁਐਸਚਨ ਹੋਇਆ ਸੀ । ਤੁਹਾਡਾ ਵੀ ਕੁਐਸਚਨ ਉਹੋ ਜਿਹਾ ਹੀ ਹੈ। ਸਿਹਤ ਮੰਤਰੀ ਨੂੰ ਜਿਸ ਤਰ੍ਹਾਂ ਦੇ ਮਰਜ਼ੀ ਕੁਐਸਚਨ ਪੁੱਛ ਲਓ ਇਹ ਕੋਈ ਗੱਲ ਨਹੀਂ ਹੈ।

———

**ਮੰਤਰੀ**: ਸਪੀਕਰ ਸਾਹਿਬ, ਅਜੇ ਤੱਕ ਇਸ ਤਰ੍ਹਾਂ ਦੀ ਕੋਈ ਅਸੈਸਮੈਂਟ ਕਰਵਾਈ ਨਹੀਂ ਕਿ ਕਿਥੇ ਇਲਾਜ ਅੱਛਾ ਹੁੰਦਾ ਹੈ ਅਤੇ ਕਿਥੇ ਨਹੀਂ ਹੁੰਦਾ ।

———

### ਸਥਾਨਕ ਸਰਕਾਰ ਵਿਭਾਗ ਵਿਚ ਮੁਕੱਦਮੇਬਾਜ਼ੀ

*1842. **ਸ੍ਰੀ ਸਜਵਾਰ ਸਿੰਘ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਥਾਨਕ ਸਰਕਾਰ ਵਿਭਾਗ ਦੇ ਅਜਿਹੇ ਕੁੱਲ ਕਿੰਨੇ ਕਰਮਚਾਰੀ ਹਨ ਜਿਨ੍ਹਾਂ ਦੇ ਕੇਸ ਇਸ ਸਮੇਂ ਵੱਖ-ਵੱਖ ਅਦਾਲਤਾਂ ਵਿਚ ਪੈਂਡਿੰਗ ਪਏ ਹੋਏ ਹਨ;

(ਅ) ਅਜਿਹੇ ਕੁੱਲ ਕਿੰਨੇ ਕੇਸ ਹਨ ਜਿਨ੍ਹਾਂ ਲਈ ਵਿਭਾਗ ਦੁਆਰਾ ਸਾਲ 1992–93 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਕੇਸਾਂ ਦੀ ਪੈਰਵੀ ਕਰਨ ਲਈ ਪ੍ਰਾਈਵੇਟ ਵਕੀਲ ਕੀਤੇ ਗਏ ਹਨ ਅਤੇ ਹਰ ਇਕ ਵਕੀਲ ਨੂੰ ਦਿੱਤੀ ਗਈ ਰਕਮ ਦਾ ਵੇਰਵਾ ਕੀ ਕੀ ਹੈ?

**Doctor Kewal Krishan** : (a) At present, cases of twenty three employees of the Department of Local Government are pending in different Courts.

(b) During period from 1992-93 to-date, neither any private lawyer has been engaged, nor any payment has been made.

**ਸ੍ਰੀ ਸਜਵਾਰ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਜਾਣਨਾ ਚਾਹੁੰਦਾ ਹਾਂ ਕਿ ਮੰਤਰੀ ਜੀ ਨੇ ਦੱਸਿਆ ਹੈ ਕਿ ਕੁਲ 23 ਕੇਸ ਚਲ ਰਹੇ ਹਨ। ਉਨ੍ਹਾਂ ਵਿਚੋਂ ਕਈ ਕਰਮਚਾਰੀਆਂ ਨੇ ਇਕ ਪਾਸੇ ਸਰਕਾਰ ਦੇ ਖਿਲਾਫ ਕੇਸ ਦਰਜ ਕੀਤੇ ਹੋਏ ਹਨ ਅਤੇ ਦੂਜੇ ਪਾਸੇ ਉਨ੍ਹਾਂ ਨੂੰ ਲਾਹੇਵੰਦ ਸੀਟਾਂ ਤੇ ਵੀ ਲਾਇਆ ਹੋਇਆ ਹੈ। ਕਈ ਨਗਰਪਾਲਿਕਾ ਤੇ ਤੀਜੇ ਦਰਜੇ ਦੇ ਇੰਪਰੂਵਮੈਂਟ ਟਰੱਸਟਾਂ ਦੇ ਇੰਪਲਾਈਜ਼ ਨੂੰ ਪਹਿਲੇ ਦਰਜੇ ਦੇ ਟਰੱਸਟਾਂ ਵਿਚ ਲਾਇਆ ਹੋਇਆ ਹੈ ਅਤੇ ਉਹ ਵੀ ਕਾਡਰ ਤੋਂ ਬਾਹਰ। ਕੀ ਸਰਕਾਰ ਉਨ੍ਹਾਂ ਵਲੋਂ ਕੀਤੇ ਗਏ ਕੋਰਟ ਕੇਸਾਂ ਦੀ ਆੜ ਵਿਚ ਡਰ ਕੇ ਨਾਜਾਇਜ਼ ਲਾਭ ਤਾਂ ਨਹੀਂ ਦੇ ਰਹੀ ?

ਮੰਤਰੀ: ਸਪੀਕਰ ਸਾਹਿਬ, ਜਿਸ ਵੇਲੇ ਕੋਈ ਇੰਪਲਾਈ ਕੋਰਟ ਵਿਚ ਜਾਂਦਾ ਹੈ ਤਾਂ ਉਹ ਗੌਰਮਿੰਟ ਦੇ ਡਿਸੀਜ਼ਨ ਦੇ ਖਿਲਾਫ ਹੀ ਜਾਂਦਾ ਹੈ। ਬਾਕੀ ਕੋਰਟ ਦਾ ਡਿਸੀਜ਼ਨ ਆਉਣ ਦੇ ਬਾਅਦ ਹੀ ਕੋਈ ਐਕਸ਼ਨ ਹੋ ਸਕਦਾ ਹੈ ਕਿਉਂਕਿ ਮਾਮਲਾ ਸਬਜੁਡਿਸ ਹੋ ਜਾਂਦਾ ਹੈ। ਬਾਕੀ ਜਦੋਂ ਤੱਕ ਕੇਸ ਨੂੰ ਵਾਪਸ ਨਾ ਲਿਆ ਜਾਵੇ, ਕੁਝ ਨਹੀਂ ਹੋ ਸਕਦਾ।

**ਸ੍ਰੀ ਸਜਵਾਰ ਸਿੰਘ:** ਸਪੀਕਰ ਸਾਹਿਬ, ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਕਰਮਚਾਰੀਆਂ ਵਲੋਂ ਸਰਕਾਰ ਦੇ ਖਿਲਾਫ ਕੇਸ ਕੀਤੇ ਹੋਏ ਹਨ, ਕੀ ਸਰਕਾਰ ਇਹ ਗੱਲ ਯਕੀਨੀ ਬਣਾਏਗੀ ਕਿ ਕੇਸ ਦੀ ਆੜ ਹੇਠ ਕਿਸੇ ਨੂੰ ਨਜਾਇਜ਼ ਫਾਇਦਾ ਨਹੀਂ ਦਿੱਤਾ ਜਾਵੇਗਾ ਅਤੇ ਫੈਸਲਾ ਹੋਣ ਤੱਕ ਵਿਭਾਗ ਦੇ ਨਿਯਮਾਂ ਨੂੰ ਕਾਇਮ ਰਖਿਆ ਜਾਵੇਗਾ?

**ਮੰਤਰੀ:** ਹਾਂ ਜੀ, ਵਿਭਾਗ ਦੇ ਨਿਯਮਾਂ ਨੂੰ ਕਾਇਮ ਰਖਿਆ ਜਾਵੇਗਾ।

**ਸ੍ਰੀ ਵਿਜੇ ਕੁਮਾਰ ਸਾਥੀ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਦਾਲਤਾਂ ਵਿਚ ਕੇਸ ਪੈਂਡਿੰਗ ਵੀ ਪਏ ਹਨ ਅਤੇ ਪਿਛਲੇ ਫੈਸਲੇ ਵੀ ਹੋਏ ਹਨ। ਇਨ੍ਹਾਂ ਨੂੰ ਇਹ ਗੱਲ ਪਤਾ ਲਗੀ ਹੋਣੀ ਹੈ ਕਿ ਮੋਸਟਲੀ ਕੇਸਾਂ ਦੇ ਫੈਸਲੇ ਇੰਪਲਾਈਜ਼ ਦੇ ਹੱਕ ਵਿਚ ਹੁੰਦੇ ਹਨ। ਕੀ ਮੰਤਰੀ ਜੀ ਅਗਾਂਹ ਵਾਸਤੇ ਵਿਸ਼ਵਾਸ ਦਿਵਾਉਣਗੇ ਕਿ ਜਿਹੜੇ ਇੰਪਲਾਈਜ਼ ਕੋਰਟਾਂ ਵਿਚ ਜਾਂਦੇ ਹਨ ਉਹ ਨਾ ਜਾਣ ਕਿਉਂਕਿ ਇਕ ਤਾਂ ਇਸ ਕਰਕੇ ਸਰਕਾਰ ਦਾ ਖਰਚਾ ਵੀ ਫਾਲਤੂ ਹੁੰਦਾ ਹੈ ਅਤੇ ਦੂਜੇ ਹਾਰ ਵੀ ਦੇਖਣੀ ਪੈਂਦੀ ਹੈ? ਕੀ ਇਹ ਕੋਈ ਇਹੋ ਜਿਹੀ ਵਿਵਸਥਾ ਬਣਾਉਣਗੇ ਕਿ ਇੰਪਲਾਈਜ਼ ਨੂੰ ਕਚਹਿਰੀ ਦਾ ਮੂੰਹ ਨਾ ਦੇਖਣਾ ਪਵੇ ?

**ਸ੍ਰੀ ਸਪੀਕਰ:** ਸਾਥੀ ਜੀ, ਇਹ ਕਿਸ ਤਰ੍ਹਾਂ ਹੋ ਸਕਦਾ ਹੈ। ਜਿਸ ਨੇ ਕਚਹਿਰੀ ਵਿਚ ਜਾਣਾ ਹੈ, ਚਲੇ ਜਾਣਾ ਹੈ। ਕਚਹਿਰੀ ਵਿਚ ਫੈਸਲਾ ਹੋ ਜਾਂਦਾ ਹੈ।

How can they stop them from going to the Court. Please resume your seat.

---

**ਝੂਠੇ ਹਲਫੀਆ ਬਿਆਨਾਂ ਦੇ ਆਧਾਰ ਤੇ ਪਲਾਟਾਂ ਦੀ ਅਲਾਟਮੈਂਟ**

*1843. **ਸ੍ਰੀ ਸਜਵਾਰ ਸਿੰਘ:** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ —

(ੳ) ਕੀ ਸਰਕਾਰ ਦੇ ਧਿਆਨ ਵਿਚ ਇਹ ਆਇਆ ਹੈ ਕਿ ਰਾਜ ਵਿਚ ਮਿਉਂਸਿਪਲ ਕਮੇਟੀਆਂ ਦੇ ਕੁਝ ਕਰਮਚਾਰੀਆਂ ਨੇ ਆਪਣੇ ਆਪ ਨੂੰ ਸੁਧਾਰ ਟਰੱਸਟਾਂ ਦੇ ਕਰਮਚਾਰੀਆਂ ਵਜੋਂ ਦਰਸਾਉਂਦਿਆਂ ਝੂਠੇ ਹਲਫੀਆ ਬਿਆਨਾਂ ਦੇ ਆਧਾਰ ਤੇ ਆਪਣੇ ਨਾਵਾਂ ਤੇ ਜਨਵਰੀ, 1988 ਤੋਂ ਹੁਣ ਤੱਕ ਦੇ ਸਮੇਂ ਦੇ ਦੌਰਾਨ ਪਲਾਟ ਅਲਾਟ ਕਰਵਾਏ ਹਨ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਕਰਮਚਾਰੀਆਂ ਦੀ ਗਿਣਤੀ ਅਤੇ ਵੇਰਵੇ ਕੀ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਦੀ ਕੋਈ ਪੜਤਾਲ ਕੀਤੀ ਗਈ ਹੈ; ਜੇਕਰ ਨਹੀਂ ਤੀ ਇਸਦੇ ਕੀ ਕਾਰਣ ਹਨ ?

**Doctor Kewal Krishan :** (a) Yes Sir, only one employee, namely, Shri K. R. Garg while posted as Executive Officer Improvement Trust Ludhiana has got a flat allotted in the year 1991 on furnishing a false affidavit to the effect that he was a Trust employee.

(b) After conducting a preliminary inquiry the allotment of flat was cancelled and Shri K. R. Garg had been charge-sheeted.

ਸ੍ਰੀ ਸਜਵਾਰ ਸਿੰਘ : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਇਕ ਕਰਮਚਾਰੀ ਨੇ ਲੁਧਿਆਣਾ ਕੋਲ ਪਲਾਟ ਅਲਾਟ ਕਰਾਇਆ ਸੀ। ਪਰ ਮੈਂ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਰੋਪੜ ਨਗਰਪਾਲਿਕਾ ਦੇ ਇਕ ਕਰਮਚਾਰੀ ਵਲੋਂ ਜ਼ੈਲ ਸਿੰਘ ਨਗਰ ਵਿਖੇ ਪਲਾਟ ਅਲਾਟ ਕਰਾਇਆ ਗਿਆ ਸੀ। ਕੀ ਮੰਤਰੀ ਜੀ ਇਸ ਗੱਲ ਦੀ ਇਨਕੁਆਇਰੀ ਕਰਾਕੇ ਸਖਤ ਐਕਸ਼ਨ ਲੈਣਗੇ ?

ਮੰਤਰੀ : ਸਪੀਕਰ ਸਾਹਿਬ ਇਹ ਸਵਾਲ ਅਲੱਗ ਹੈ। ਇਹ ਲਿਖ ਕੇ ਦੇ ਦੇਣਗੇ ਤਾਂ ਇਨਕੁਆਇਰੀ ਕਰਾ ਦਿਆਂਗੇ।

ਸ੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਇਹ ਅਲੱਗ ਸਵਾਲ ਨਹੀਂ ਬਣਦਾ ਇਨ੍ਹਾਂ ਨੇ ਪੂਰੇ ਰਾਜ ਵਿਚੋਂ ਪੁਛਿਆ ਹੈ। ਇਹ ਤਾਂ ਮੰਤਰੀ ਜੀ ਨੂੰ ਪਤਾ ਹੋਣਾ ਚਾਹੀਦਾ ਹੈ। ਰੋਪੜ ਬਾਰੇ ਵੀ ਜਵਾਬ ਵਿਚ ਆ ਸਕਦਾ ਸੀ।

ਮੰਤਰੀ : ਮੇਰੇ ਪਾਸ ਜੋ ਡਿਪਾਰਟਮੈਂਟ ਦੀ ਇਨਫਰਮੇਸ਼ਨ ਹੈ, ਉਸ ਦੇ ਮੁਤਾਬਿਕ ਕੇਵਲ ਕੇ.ਆਰ. ਗਰਗ ਦਾ ਹੀ ਇਸ ਕਿਸਮ ਦਾ ਕੇਸ ਹੈ। ਉਸ ਨੇ ਗਲਤ ਐਫੀਡੇਵਿਟ ਦੇ ਕੇ ਪਲਾਟ ਅਲਾਟ ਕਰਵਾਇਆ ਸੀ। ਉਸ ਦੇ ਖਿਲਾਫ ਕਾਰਵਾਈ ਕੀਤੀ ਗਈ ਹੈ ਅਤੇ ਉਸ ਦਾ ਪਲਾਟ ਕੈਂਸਲ ਹੋ ਗਿਆ ਹੈ। ਅਗਰ ਇਸ ਤੋਂ ਇਲਾਵਾ ਇਨ੍ਹਾਂ ਦੇ ਕੋਲ ਹੋਰ ਕੋਈ ਕੇਸ ਹੈ ਤਾਂ ਉਸ ਦੇ ਬਾਰੇ ਇਹ ਮੈਨੂੰ ਦਸ ਦੇਣ।

**Shri Madan Mohan Mittal :** Mr. Sharma Executive Officer Ropar was allotted a plot in Giani Jail Singh Nagar.

ਮੰਤਰੀ: ਠੀਕ ਹੈ ਜੀ, ਅਸੀਂ ਇਨਕੁਆਇਰੀ ਵੀ ਕਰਾਂਗੇ ਅਤੇ ਐਕਸ਼ਨ ਵੀ ਲਵਾਂਗੇ।

ਸ੍ਰੀ ਮਲਕੀਤ ਸਿੰਘ ਬੀਰਮੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਸਾਡੀਆਂ 3 ਮਿਊਂਸਿਪਲ ਕਾਰਪੋਰੇਸ਼ਨਾਂ ਹਨ, ਇਨ੍ਹਾਂ ਵਿਚੋਂ ਕੋਈ ਐਸੀ ਵੀ ਕਾਰਪੋਰੇਸ਼ਨ ਹੈ ਜਿਸ ਦੇ ਅੰਦਰ ਸਫਾਈ ਮਜ਼ਦੂਰਾਂ ਦੀ ਗਿਣਤੀ ਐਕਚੂਅਲੀ ਘਟ ਹੋਵੇ ਲੇਕਿਨ ਪੇਪਰਾਂ ਵਿਚ ਜ਼ਿਆਦਾ ਦਿਖਾਈ ਜਾਂਦੀ ਹੋਵੇ ਅਤੇ ਜਿਨ੍ਹਾਂ ਨੂੰ ਹਰ ਮਹੀਨੇ ਤਨਖਾਹ ਮਿਲਦੀ ਹੋਵੇ ?

ਮੰਤਰੀ : ਇਹ ਸਵਾਲ ਤਾਂ ਅਯੋਗ ਹੈ । ਇਸ ਸਵਾਲ ਦਾ ਇਸ ਨਾਲ ਕੋਈ ਸਬੰਧ ਨਹੀਂ ਹੈ। ਇਸ ਕਰਕੇ ਇਹ ਇਸ ਬਾਰੇ ਆਪਣਾ ਅਲੱਗ ਸਵਾਲ ਦੇ ਦੇਣ।

---

**ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1429 ਅਤੇ 1428**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਏ)

---

**ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਖਾਲੀ ਪਈਆਂ ਪਸ਼ੂ-ਚਿਕਿਤਸਾ ਡਾਕਟਰ ਦੀਆਂ ਆਸਾਮੀਆਂ ਨੂੰ ਭਰਨਾ**

*1455. **ਸਰਦਾਰ ਸਾਧੂ ਸਿੰਘ** : ਕੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਪਸ਼ੂ ਚਿਕਿਤਸਾ ਡਾਕਟਰਾਂ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਡਾਕਟਰਾਂ ਦੀਆਂ ਉਕਤ ਖਾਲੀ ਪਈਆਂ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ ?

**Sardar Harbans Singh Sidhu** : No post of veterinary Doctor is lying vacant is District Fatehgarh Sahib.

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਦੀ ਬਹੁਤ-ਬਹੁਤ ਮਿਹਰਬਾਨੀ ਜੋ ਇਨ੍ਹਾਂ ਨੇ ਦੱਸਿਆ ਹੈ ਕਿ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਇਨ੍ਹਾਂ ਦੇ ਮਹਿਕਮੇ ਵਿਚ ਕੋਈ ਐਸਾ ਹਸਪਤਾਲ ਜਾਂ ਡਿਸਪੈਂਸਰੀਆਂ ਨਹੀਂ ਹੈ ਜਿਥੇ ਵੈਟਰਨਰੀ ਡਾਕਟਰ ਨਾ ਹੋਵੇ। ਐਸਾ ਹੀ ਹੋਣਾ ਚਾਹੀਦਾ ਹੈ।

---

**ਬਲਾਕ ਵੇਰਕਾ ਵਿਚ ਗੰਦੇ ਨਾਲੇ ਤੇ ਦੁਬਾਰਾ ਪੁਲ ਬਣਾਉਣਾ**

*1378. (1) ਸ੍ਰੀਮਤੀ ਵਿਮਲਾ ਡਾਂਗ
(2) ਕਾਮਰੇਡ ਹਰਦੇਵ ਅਰਸ਼ੀ
(3) ਕਾਮਰੇਡ ਅਜੈਬ ਸਿੰਘ ਰੌਂਤਾ
(4) ਕਾਮਰੇਡ ਗੁਰਨਾਮ ਸਿੰਘ ਧੀਰੋਵਾਲ
} : ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਕੀ ਬਲਾਕ ਵੇਰਕਾ ਵਿਚ ਪਿੰਡ ਗੁਮਾਨਪੁਰਾ ਖਾਸ ਅਤੇ ਪੱਤੀ ਬਾਘੇਵਾਲੀ ਅਤੇ ਹੋਰ ਪਿੰਡਾਂ ਨੂੰ ਜੋੜਨ ਵਾਲੇ ਗੰਦੇ ਨਾਲੇ ਦਾ ਪੁਲ $1\frac{1}{4}$ ਸਾਲ ਤੋਂ ਵੱਧ ਸਮਾਂ ਪਹਿਲਾਂ ਢਹਿਢੇਰੀ ਹੋ ਗਿਆ ਸੀ; ਜੇਕਰ ਅਜਿਹਾ ਹੋਵੇ, ਤਾਂ ਇਹ ਅਸਲ ਵਿਚ ਕਿਸ ਤਰੀਕੇ ਨਾਲ ਢਿਹਾ ਸੀ ਅਤੇ ਇਸ ਦੇ ਕਦੋਂ ਤੱਕ ਦੁਬਾਰਾ ਬਣਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜਗਮੋਹਨ ਸਿੰਘ ਕੰਗ (ਰਾਜ ਮੰਤਰੀ, ਸਿੰਜਾਈ)**: ਹਾਂ ਜੀ।

ਇਹ ਪੈਦਲ ਪੁਲੀ ਫਰਵਰੀ 1990 ਵਿੱਚ ਟੁੱਟੀ ਸੀ।

ਇਸ ਪੁਲੀ ਦੀ ਮੁੜ ਉਸਾਰੀ ਦਾ ਕੰਮ ਵਿੱਤੀ ਸਾਲ 1994-95 ਵਿੱਚ ਸ਼ੁਰੂ ਕਰਨ ਦੀ ਤਜਵੀਜ਼ ਹੈ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਦਸਣਾ ਚਾਹੁੰਦੀ ਹਾਂ ਕਿ ਪਿਛਲੇ ਸਾਲ ਵੀ ਇਹ ਪ੍ਰਾਮਿਸ ਕੀਤਾ ਗਿਆ ਸੀ ਕਿ ਅਸੀਂ ਇਸ ਦੀ ਕੰਸਟ੍ਰਕਸ਼ਨ ਕਰ ਦਿਆਂਗੇ। ਇਹ ਜਿਹੜਾ ਗੰਦਾ ਨਾਲਾ ਹੈ, ਇਸ ਦੇ ਨਾਲ 6-7 ਹੋਰ ਪਿੰਡ ਅਫੈਕਟਿਡ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਆਉਣ ਵਾਲੀਆਂ ਬਰਸਾਤਾਂ ਤੋਂ ਪਹਿਲਾਂ ਪਹਿਲਾਂ ਇਸ ਦੀ ਕੰਸਟ੍ਰਕਸ਼ਨ ਹੋ ਜਾਵੇਗੀ?

**ਰਾਜ ਮੰਤਰੀ ਸਿੰਜਾਈ** : ਸਪੀਕਰ ਸਾਹਿਬ, ਇਸ ਵਾਸਤੇ ਅਸੀਂ 1992-93 ਵਿਚ ਦੋ ਵਾਰ ਪਲੈਨਿੰਗ ਬੋਰਡ ਤੋਂ ਫੰਡ ਮੰਗੇ ਸੀ ਲੇਕਿਨ ਇਹ ਪੈਸੇ ਮਿਲੇ ਨਹੀਂ। ਪਰ ਹੁਣ ਇਸ ਸਾਲ ਇਸ ਪੁਲ ਦੀ ਉਸਾਰੀ ਕਰ ਦਿੱਤੀ ਜਾਵੇਗੀ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਜ਼ਿਲ੍ਹਾ ਪਲੈਨਿੰਗ ਬੋਰਡ ਤੋਂ ਫੰਡ ਮਿਲ ਨਹੀਂ ਸਕੇ ਜਿਸ ਕਰਕੇ ਇਸ ਦੀ ਕੰਸਟ੍ਰਕਸ਼ਨ ਨਹੀਂ ਹੋ ਸਕੀ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਵਾਸਤੇ ਫੰਡ ਹੁਣ ਕੀ ਪਲੈਨਿੰਗ ਬੋਰਡ ਹੀ ਦੇਵੇਗਾ ਜਾਂ ਡਿਪਾਰਟਮੈਂਟ ਆਪਣੇ ਤੌਰ ਤੇ ਇਸ ਪੈਸੇ ਦਾ ਇੰਤਜ਼ਾਮ ਕਰੇਗਾ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੁਖ ਮੰਤਰੀ ਜੀ ਨੇ ਹਦਾਇਤ ਕੀਤੀ ਹੈ ਕਿ ਸਾਰੇ ਪੰਜਾਬ ਵਿਚ ਜਿੰਨੇ ਵੀ ਪੁਲ ਟੁਟੇ ਹੋਏ ਹਨ ਜਾਂ ਜਿਨ੍ਹਾਂ ਦੀ ਹਾਲਤ ਖਸਤਾ ਹੈ, ਉਨ੍ਹਾਂ ਦੀਆਂ ਲਿਸਟਾਂ ਤਿਆਰ ਕੀਤੀਆਂ ਜਾਣ ਅਤੇ ਲੋੜੀਂਦੀ ਕਾਰਵਾਈ ਕਰਕੇ ਉਨ੍ਹਾਂ ਨੂੰ ਰਿਪੇਅਰ ਆਦਿ ਕੀਤੀ ਜਾਵੇ। ਇਸ ਪੁਲ ਨੂੰ ਵੀ ਮੈਰਿਟ ਦੇ ਆਧਾਰ ਤੇ ਲਿਆ ਜਾਵੇਗਾ।

**ਸ੍ਰੀ ਸਪੀਕਰ** : ਉਨ੍ਹਾਂ ਨੇ ਤਾਂ ਪੈਸੇ ਦਾ ਪ੍ਰਬੰਧ ਕਿਥੋਂ ਕਰਨਾ ਹੈ, ਇਸ ਬਾਰੇ ਪੁਛਿਆ ਹੈ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਹ ਇਕ ਛੋਟਾ ਜਿਹਾ ਪੁਲ ਹੈ ਅਤੇ ਮੈਂ ਸਮਝਦਾ ਹਾਂ ਕਿ ਕੋਈ ਅਣਗਹਿਲੀ ਹੋਈ ਹੈ ਜਿਸ ਕਰਕੇ ਇਸ ਦੀ ਕੰਸਟਰਕਸ਼ਨ ਨਹੀਂ ਹੋ ਸਕੀ। ਇਸ ਦੇ ਵਾਸਤੇ ਸਿਰਫ 5 ਲੱਖ ਰੁਪਏ ਦਾ ਸਵਾਲ ਹੈ। ਹੁਣ ਅਸੀਂ ਕਿਤੋਂ ਵੀ ਪੈਸੇ ਦਾ ਇੰਤਜਾਮ ਕਰਕੇ ਇਸ ਦੀ ਕੰਸਟਰਕਸ਼ਨ ਕਰ ਦਿਆਂਗੇ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਪਿਛਲੇ ਫਲੱਡਜ਼ ਦੇ ਦੌਰਾਨ ਇਰੀਗੇਸ਼ਨ ਡਿਪਾਰਟਮੈਂਟ ਦਾ ਇਕ ਪੁਲ ਬਟਾਲੇ ਵਿੱਚ ਟੁੱਟਾ ਸੀ। ਇਸੇ ਤਰ੍ਹਾਂ ਹਾਤੀ ਨਾਲੇ ਦਾ ਪੁਲ ਵੀ

[ਸ੍ਰੀ ਜਗਦੀਸ਼ ਸਾਹਨੀ]

ਟੁੱਟਾ ਸੀ। ਹੁਣ ਫਿਰ ਬਾਰਸ਼ਾਂ ਦਾ ਮੌਸਮ ਆਉਣ ਵਾਲਾ ਹੈ। ਕੀ ਮੰਤਰੀ ਜੀ ਇਨ੍ਹਾਂ ਦੀ ਰਿਪੇਅਰ ਅਤੇ ਕੰਸਟਰਕਸ਼ਨ ਕਰਨ ਦਾ ਆਸ਼ਵਾਸਨ ਦੇਣਗੇ ਅਤੇ ਜੇਕਰ ਹਾਂ, ਤਾਂ ਕਦੋਂ ਤੱਕ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਪੁਲ ਬਾਰੇ ਮੈਂ ਆਪ ਜਾ ਕੇ ਮੌਕਾ ਦੇਖਿਆ ਸੀ। ਇਹ ਗੱਲ ਠੀਕ ਹੈ ਕਿ ਇਹ ਪੁਲ ਟੁੱਟਿਆ ਹੋਇਆ ਹੈ ਪਰੰਤੂ ਦੂਜਾ ਪੁਲ ਮੇਨ ਰੋਡ ਉਤੇ ਬਟਾਲਾ ਵਿਚ ਹੀ ਇਸ ਟੁਟੇ ਹੋਏ ਪੁਲ ਤੋਂ ਕਾਫੀ ਨਜ਼ਦੀਕ ਹੈ ਅਤੇ ਇਸ ਟੁੱਟੇ ਹੋਏ ਪੁਲ ਨੂੰ ਤੁਰੰਤ ਬਣਾਉਣ ਦੀ ਕੋਈ ਖਾਸ ਲੋੜ ਨਹੀਂ ਕਿਉਂਕਿ ਇਸ ਤੇ ਕਾਫੀ ਪੈਸਾ ਲਗਣਾ ਹੈ। ਮੈਨੂੰ ਮੈਂਬਰ ਸਾਹਿਬ ਨੇ ਵਿਸ਼ਵਾਸ ਦਿਵਾਇਆ ਸੀ ਕਿ ਮਿਊਂਸਿਪਲ ਕਮੇਟੀ ਬਟਾਲਾ ਇਸ ਪੁਲ ਨੂੰ ਬਣਾਉਣ ਵਿਚ ਕਾਫੀ ਮਾਲੀ ਸਹਾਇਤਾ ਕਰੇਗੀ। ਜੇਕਰ ਮੈਂਬਰ ਸਾਹਿਬਾਨ ਸਾਡੀ ਇਸ ਵਿਚ ਹੈਲਪ ਕਰਵਾ ਦੇਣ ਤਾਂ ਅਸੀਂ ਉਸ ਦਾ ਕੰਮ ਵੀ ਜਲਦੀ ਸ਼ੁਰੂ ਕਰਵਾ ਦੇਵਾਂਗੇ।

**ਸ੍ਰੀ ਜਗਦੀਸ਼ ਸਾਹਨੀ :** ਉਹ ਨਾਲਾ ਜਿਸ ਕਰਕੇ ਫਲੱਡਜ਼ ਆਏ ਹਨ ਕੀ ਉਸ ਦੀ ਸਫਾਈ ਕਰਨ ਬਾਰੇ ਸਰਕਾਰ ਵਿਚਾਰ ਕਰ ਰਹੀ ਹੈ?

**ਰਾਜ ਮੰਤਰੀ :** ਹਾਂ ਜੀ। ਇਸ ਸਬੰਧਤ ਡਰੇਨ ਦਾ ਇਮੀਜੀਏਟਲੀ ਸਫਾਈ ਦਾ ਕੰਮ ਸ਼ੁਰੂ ਕਰਵਾ ਦਿੱਤਾ ਜਾਵੇਗਾ।

---

### ਕੌਮੀ ਰਾਜ ਮਾਰਗ ਤੇ ਸੜਕ ਦੁਰਘਟਨਾਵਾਂ

*1393. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) 1 ਅਪ੍ਰੈਲ, 1992 ਤੋਂ 23 ਸਤੰਬਰ, 1993 ਤੱਕ ਦੇ ਸਮੇਂ ਦੌਰਾਨ ਅੰਮ੍ਰਿਤਸਰ ਅਤੇ ਬਿਆਸ ਵਿਚਕਾਰ ਕੌਮੀ ਰਾਜ ਮਾਰਗ ਤੇ ਕਿੰਨੀਆਂ ਸੜਕ ਦੁਰਘਟਨਾਵਾਂ ਹੋਈਆਂ ਅਤੇ ਦੁਰਘਟਨਾਵਾਂ ਦੇ ਮੁੱਖ ਕਾਰਨ ਕੀ ਸਨ ;

(ਅ) ਉਕਤ ਦੁਰਘਟਨਾਵਾਂ ਵਿਚ ਵੱਖ-ਵੱਖ ਕਿੰਨੇ ਵਿਅਕਤੀ ਮਰੇ ਅਤੇ ਜ਼ਖਮੀ ਹੋਏ?

**Sardar Beant Singh :** 50 accidents took place on the National Highway between Amritsar and Beas during the period from 1st April, 1992 to 3rd September, 1993, due to heavy rush and negligence of driver of the vehicles.

(b) 47 persons died whereas 73 persons were injured.

**श्रीमती लक्ष्मी कांता चावला :** अध्यक्ष महोदय, मुख्य मन्त्री जी से मैं आप के माध्यम से पूछना चाहती हूं कि जो इन्होंने ब्यास से अमृतसर तक 40 किलोमीटर के

रास्ते पर 50 दुर्घटनाओं के बारे में बताया है जो कि एक मुख्य मार्ग है, यह वे हैं जिन के बारे में थाने में रिपोर्ट दर्ज होती है और यह बहुत बड़ी दुर्घटनायें होती हैं। कुल मिला कर वहाँ पर छोटे बड़े कितने ऐक्सीडेन्ट हुए उस की खबर नहीं दी। यह 40 कि०मी० का रास्ता है और 17 महीनों में इस पर 50 बड़ी दुर्घटनायें हुईं और मुख्य मंत्री साहिब ने कह दिया कि ड्राईवरों की लापरवाही और तेज रफ्तार से गाड़ी चलाने के कारण यह दुर्घटनायें हुईं।

ਸ੍ਰੀ ਸਪੀਕਰ : ਚਾਵਲਾ ਜੀ, ਤੁਸੀਂ ਸਵਾਲ ਪੁੱਛੋ।

श्रीमती लक्ष्मी काँता चावला : सवाल ही तो पूछ रही हूं उस के लिये ही पृष्ठ-भूमि बना रही हूं। स्पीकर साहिब, मैं यह पूछना चाहती हूं कि मुख्य मंत्री जी ने गलत उत्तर क्यों दिया। यह वो सड़क है जिसके बारे में मुख्य मन्त्री द्वारा यह कहा गया था कि 2001 से लेकर 2006 सन् तक इस को चौड़ा करेंगे। मैं पूछना चाहती हूं कि अगर यह ऐक्सीडेन्ट ड्राईवरों की लापरवाही से हुये जिस के कारण 47 आदमी मारे गये और कई व्यक्ति अपंग हो गये तो इस के लिये सम्बन्धित ड्राईवरों को क्या दंड दिया ?

ਮੁੱਖ ਮੰਤਰੀ. ਸਪੀਕਰ ਸਾਹਿਬ, ਇਨ੍ਹਾਂ ਨੇ ਬੜਾ ਲੰਮਾ ਸਵਾਲ ਕੀਤਾ ਹੈ ਔਰ ਗੱਲ ਇਹ ਹੈ ਕਿ ਐਕਸੀਡੈਂਟ ਤਾਂ ਥੋੜ੍ਹੇ ਬਹੁਤ ਰੋਜ਼ ਹੁੰਦੇ ਰਹਿੰਦੇ ਹਨ ਔਰ ਇਨ੍ਹਾਂ ਨਾਲ ਵੀ ਐਕਸੀਡੈਂਟ ਹੋਏ ਹੋਣਗੇ। ਵੈਸੇ ਤਾਂ ਜ਼ਿੰਦਗੀ ਐਕਸੀਡੈਂਟ ਦਾ ਮਜ਼ਮੂਆ ਹੈ। ਐਕਸੀਡੈਂਟ ਹੁੰਦੇ ਰਹਿੰਦੇ ਹਨ। ਗਲ ਇਹ ਹੈ ਕਿ ਜਿੱਥੇ ਮੌਤਾਂ ਹੋਈਆਂ ਹਨ ਉਸ ਦਾ ਮੈਨੂੰ ਵੀ ਬੜਾ ਅਫਸੋਸ ਹੈ। ਇਹ ਸਭ ਨੂੰ ਪਤਾ ਹੈ ਕਿ ਡਰਾਈਵਰਜ਼ ਵੀ ਨੈਗਲੀਜੈਂਸ ਔਰ ਲਾਪਰਵਾਹੀ ਕਰਦੇ ਹਨ ਔਰ ਨਵੀਂ ਵਾਂਗੀ ਬੱਸਾਂ ਦੇ ਅੰਦਰ ਜ਼ਿਆਦਾ ਸਵਾਰੀਆਂ ਵੀ ਬਿਠਾਉਂਦੇ ਹਨ ਔਰ ਜਿਹੜੇ ਅਜਿਹਾ ਕਰਦੇ ਹਨ ਉਨ੍ਹਾਂ ਦਾ ਚਲਾਨ ਵੀ ਹੁੰਦਾ ਹੈ ਔਰ ਐਕਸੀਡੈਂਟ ਦੀ ਸੂਰਤ ਵਿਚ ਉਹ ਕੋਰਟ ਦੇ ਵਿਚ ਜਾਂਦੇ ਹਨ ਤਾਂ ਸਜ਼ਾ ਵੀ ਮਿਲਦੀ ਹੈ।

ਦੂਸਰਾ ਸਵਾਲ ਜਿਹੜਾ ਇਨ੍ਹਾਂ ਨੇ ਕੀਤਾ ਹੈ ਉਹ ਏਨਾ ਸਬੰਧਤ ਤਾਂ ਨਹੀਂ ਲੇਕਿਨ ਅਸੀਂ ਸੈਂਟਰਲ ਗੌਰਮਿੰਟ ਨੂੰ ਲਿਖਿਆ ਹੈ ਕਿ ਨੈਸ਼ਨਲ ਹਾਈ-ਵੇ ਸਰਹੰਦ ਤੋਂ ਲੇ ਕੇ ਜਲੰਧਰ ਫੋਰ ਲੇਨਿੰਗ ਹੋ ਗਿਆ ਹੈ। ਇਸ ਬਾਰੇ ਲਿਖਿਆ ਹੈ ਕਿ ਸਰਹੰਦ ਤੋਂ ਲੇ ਕੇ ਸ਼ੰਭੂ ਬਾਰਡਰ ਤੱਕ ਔਰ ਜਲੰਧਰ ਤੋਂ ਲੈਕੇ ਅੰਮ੍ਰਿਤਸਰ ਤੱਕ ਇਹ ਜੋ ਸੜਕ ਹੈ, ਜਰਨੈਲੀ ਸੜਕ ਹੈ, ਇਸ ਨੂੰ ਵੀ 4 ਲੇਨਿੰਗ ਕੀਤਾ ਜਾਵੇ। ਉਮੀਦ ਹੈ ਕਿ ਸਾਨੂੰ ਇਜਾਜ਼ਤ ਮਿਲ ਜਾਵੇਗੀ ਔਰ ਉਸ ਨਾਲ ਐਕਸੀਡੈਂਟ ਥੋੜ੍ਹੇ ਬਹੁਤ ਜ਼ਰੂਰ ਘਟਣਗੇ।

श्रीमती लक्ष्मी काँता चावला : स्पीकर साहिब, मेरा प्रश्न मुख्य मन्त्री जी से है कि जो लोग सड़कों पर ड्राईवरों की लापरवाही के कारण मारे गये उन मरने वालों

[श्रीमती लक्ष्मी कांता चावला]

के परिवारों को सरकार की ओर से कोई सहायता दी जाती है और जितने ऐक्सीडेन्ट इनकी गाड़ियों से हुये जो इनकी जिप्सियां साईरन बजाती जाती हैं और लोगों को सड़क से अपने आपको बचाने के लिये अपनी गाड़ी को नीचे हटाना पड़ता है ?

ਮੁੱਖ ਮੰਤਰੀ : ਸਪੀਕਰ ਸਾਹਿਬ, ਅਜਿਹੀ ਕੋਈ ਪਰੋਵੀਜ਼ਨ ਤਾਂ ਨਹੀਂ । ਲੇਕਿਨ ਜਿਹੜੇ ਲੋਕ ਕੋਰਟਸ ਦੇ ਵਿੱਚ ਕੰਪਨਸੇਸ਼ਨ ਵਾਸਤੇ ਜਾਂਦੇ ਹਨ, ਉਨ੍ਹਾਂ ਨੂੰ ਜੋ ਕੰਪਨਸੇਸ਼ਨ ਮਿਲਦਾ ਹੈ ਉਹ ਦਿੱਤਾ ਜਾਂਦਾ ਹੈ। ਔਰ ਜਿਹੜੀ ਇਹ ਹਾਰਨ ਦੀ ਗੱਲ ਕਰਦੇ ਹਨ, ਮੈਂ ਇਹ ਕਹਿ ਕੇ ਮੁਆਫੀ ਮੰਗਦਾ ਹਾਂ ਕਿ ਇਨ੍ਹਾਂ ਮੈਂਬਰ ਸਾਹਿਬਾ ਦੀ ਗੱਡੀ ਤਾਂ ਸਭ ਨਾਲੋਂ ਜ਼ਿਆਦਾ ਹਾਰਨ ਵਜਾਉਂਦੀ ਜਾਂਦੀ ਹੈ, ਮੈਂ ਆਪ ਕਈ ਵਾਰੀ ਦੇਖੀ ਹੈ ।

श्रीमती लक्ष्मी कांता चावला : मुख्य मन्त्री जी ने कहा है कि जिन्दगी एक हादसा है। मेरी जिन्दगी में सब से बड़ा हादसा यह हुआ है कि मेरा यह विश्वास था कि इस सदन में आकर झूठ नहीं सुनना पड़ेगा। लेकिन मुझे यहाँ आकर 90 प्रतिशत झूठ ही सुनना पड़ता है। मुख्य मंत्री तो हवाई जहाज से सफर करते हैं। उनको कैसे पता चलता है कि मेरी गाड़ी ज्यादा हार्न बजाती है और उनको हवाई जहाज से मैं कैसे दिखाई दे जाती हूं ?

**Mr. Speaker** : This is no question.

ਮੁੱਖ ਮੰਤਰੀ : ਸਪੀਕਰ ਸਾਹਿਬ, ਮੈਂ ਤਾਂ ਹਵਾਈ ਜਹਾਜ਼ ਰਾਹੀਂ ਬਹੁਤ ਹੀ ਘੱਟ ਸਫਰ ਕੀਤਾ ਹੈ । ਜਿਨਾ ਮੈਂ ਸੜਕਾਂ ਤੇ ਸਫਰ ਕੀਤਾ ਹੈ, ਉਸ ਦਾ ਇਹ ਮੁਕਾਬਲਾ ਨਹੀਂ ਕਰ ਸਕਦੇ ।

ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਜਦੋਂ ਮੈਂ 70 ਸਾਲਾ ਦੀ ਹੋ ਜਾਵਾਂਗੀ ਤਾਂ ਮੇਰਾ ਸਫਰ ਤੁਹਾਡੇ ਨਾਲੋਂ ਕਿਤੇ ਜ਼ਿਆਦਾ ਹੋਵੇਗਾ ।

ਸ੍ਰੀ ਵਿਜੇ ਕੁਮਾਰ ਸਾਥੀ : ਸਪੀਕਰ ਸਾਹਿਬ, ਜਿਹੜੇ ਸੜਕਾਂ ਤੇ ਹਾਦਸੇ ਹੁੰਦੇ ਹਨ ਉਹ ਕਈ ਡਿਪਾਰਟਮੈਂਟਾਂ ਦੀਆਂ ਗਲਤੀਆਂ ਕਾਰਣ ਹੁੰਦੇ ਹਨ। ਕਈ ਵਾਰੀ ਸੜਕਾਂ ਉਤੇ ਟੋਏ ਵਗੈਰਾ ਹੁੰਦੇ ਹਨ ਜਾਂ ਸੜਕਾਂ ਖਰਾਬ ਹੁੰਦੀਆਂ ਹਨ। ਮਹਿਕਮਿਆਂ ਦੀਆਂ ਗਲਤੀਆਂ ਕਾਰਨ ਅਜਿਹੇ ਹਾਦਸਿਆਂ ਵਿਚ ਜਿਹੜੇ ਲੋਕ ਮਰ ਜਾਂਦੇ ਹਨ, ਕੀ ਸਰਕਾਰ ਉਨ੍ਹਾਂ ਨੂੰ ਕੋਈ ਮੁਆਵਜ਼ਾ ਦੇਣ ਦਾ ਵਿਚਾਰ ਰੱਖਦੀ ਹੈ? ਕੀ ਮੁੱਖ ਮੰਤਰੀ ਸਾਹਿਬ ਇਸ ਬਾਰੇ ਕੁਝ ਕਹਿਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਜਨਰਲ ਸਵਾਲ ਕਰ ਰਹੇ ਹਨ। ਜੇਕਰ ਕੋਈ ਸਰਕਾਰੀ ਗਲਤੀ ਨਾਲ ਹੋਇਆ ਐਕਸੀਡੈਂਟ ਇਨ੍ਹਾਂ ਦੀ ਨਜ਼ਰ ਵਿੱਚ ਹੈ ਤਾਂ ਇਹ ਮੇਰੇ ਧਿਆਨ ਵਿੱਚ ਲਿਆ ਦੇਣ।

---

**ਪੰਜਾਬ ਰਾਜ ਬਿਜਲੀ ਬੋਰਡ ਦੇ ਇਕ ਐਕਸੀਅਨ ਅਤੇ ਜੂਨੀਅਰ ਇੰਜੀਨੀਅਰ ਵਿਰੁੱਧ ਦੋਸ਼**

*1595. (1) **ਕਾਮਰੇਡ ਗੁਰਨਾਮ ਸਿੰਘ ਧੀਰੇਵਾਲ**
(2) **ਕਾਮਰੇਡ ਅਜੈਬ ਸਿੰਘ ਰੌਂਤਾ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਗੁਰਦਾਸਪੁਰ ਵਿਚ ਲੱਗੇ ਪੰਜਾਬ ਰਾਜ ਬਿਜਲੀ ਬੋਰਡ ਦੇ ਇਕ ਕਾਰਜਕਾਰੀ ਇੰਜੀਨੀਅਰ ਅਤੇ ਜੂਨੀਅਰ ਇੰਜੀਨੀਅਰ ਵਿਰੁੱਧ ਗੰਭੀਰ ਦੋਸ਼ਾਂ ਬਾਰੇ ਕਿਸੇ ਵਿਧਾਨਕਾਰ ਤੋਂ ਜੁਲਾਈ, 1993/ਜਨਵਰੀ, 1994 ਵਿਚ ਕੋਈ ਪ੍ਰਤੀਬੇਨਤੀ ਪ੍ਰਾਪਤ ਹੋਈ; ਜੇਕਰ ਅਜਿਹਾ ਹੋਵੇ ਤਾਂ ਉਸ ਵਿਚ ਲਗਾਏ ਗਏ ਦੋਸ਼ਾਂ ਦੀ ਸੂਚੀ ਅਤੇ ਉਨ੍ਹਾਂ ਤੇ ਕੀਤੀ ਗਈ ਕਾਰਵਾਈ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

**Sardar Beant Singh** : Yes Sir. The requisite information is laid on the Table of the House.

**Statement**

The complaint of July, 1993 contained allegations regarding corruption and shielding of undesirable offical (s). Allegations againt Er. Hardev Singh XEN Batala have not been proved in the enquiry. Disciplinary action against Shri. Shatarjit Singh, J.E. II is being taken. He has been posted against a non-public dealing seat.

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਸ਼੍ਰੀ ਹਰਦੇਵ ਸਿੰਘ, ਕਾਰਜਕਾਰੀ ਇੰਜੀਨੀਅਰ, ਬਟਾਲਾ ਦੇ ਵਿਰੁੱਧ ਕੋਈ ਦੋਸ਼ ਸਿੱਧ ਨਹੀਂ ਹੋਏ। ਸ਼੍ਰੀ ਛਤਰਜੀਤ ਸਿੰਘ ਜੇ.ਈ. ਦੇ ਖਿਲਾਫ ਅਨੁਸ਼ਾਸਨੀ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਉਸ ਨੂੰ ਨਾਨ ਪਬਲਿਕ ਡੀਲਿੰਗ ਸੀਟ ਤੇ ਬਦਲ ਦਿੱਤਾ ਗਿਆ ਹੈ। ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਸ਼੍ਰੀ ਛਤਰਜੀਤ ਸਿੰਘ ਜੇ.ਈ. ਦੇ ਖਿਲਾਫ ਕਾਰਵਾਈ ਕਦੋਂ ਤੱਕ ਪੂਰੀ ਕਰ ਲਈ ਜਾਵੇਗੀ ? ਅਗਲੀ ਗੱਲ ਕਿ ਕੀ ਕੇਵਲ ਸੀਟ ਦਾ ਬਦਲਣਾ ਹੀ ਸਜ਼ਾ ਹੈ ? ਇਕ ਜੇ.ਈ. ਦੇ ਖਿਲਾਫ ਤਾਂ ਕਾਰਵਾਈ ਹੋ ਰਹੀ ਹੈ, ਕੀ ਬਾਕੀ ਦੇ ਬਾਰੇ ਅਫਸਰ ਦੁੱਧ ਧੋਤੇ ਹਨ ?

**ਮੁੱਖ ਮੰਤਰੀ** : ਇਸ ਕੇਸ ਦੀ ਇਨਕੁਆਇਰੀ ਕਰਵਾਈ ਗਈ ਸੀ। ਐਕਸੀਅਨ ਜ਼ਿੰਮੇਂਵਾਰ ਨਹੀਂ ਪਾਇਆ ਗਿਆ। ਜੇ.ਈ. ਜ਼ਿੰਮੇਂਵਾਰ ਪਾਇਆ ਗਿਆ ਅਤੇ ਉਸ ਨੂੰ ਸਜ਼ਾ ਦਿੱਤੀ ਗਈ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਮੇਰੀ ਨਾਲੇਜ ਦੇ ਮੁਤਾਬਿਕ ਇਹ ਬੜਾ ਸੀਰੀਅਸ ਕੇਸ ਹੈ। ਮੈਂ ਇਸ ਦੀ ਇਨਕੁਆਰੀ ਦੁਬਾਰਾ ਵੀ ਕਰਵਾਵਾਂਗਾ ਅਤੇ ਜਿਹੜੇ ਵੀ ਹੋਰ ਦੋਸ਼ੀ ਪਾਏ ਗਏ, ਉਨ੍ਹਾਂ ਨੂੰ ਸਜ਼ਾ ਦਿੱਤੀ ਜਾਵੇਗੀ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1543

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

### ਐਮ.ਬੀ.ਬੀ.ਐਸ. ਕੋਰਸ ਵਿੱਚ ਦਾਖਲਾ

*1404. (1) ਕਾਮਰੇਡ ਅਜੈਬ ਸਿੰਘ ਰੌਂਤਾ
(2) ਸ੍ਰੀਮਤੀ ਵਿਮਲਾ ਡਾਂਗ } : ਕੀ ਡਾਕਟਰੀ

ਸਿੱਖਿਆ ਅਤੇ ਖੋਜ ਅਤੇ ਸਰਕਾਰੀ ਮੈਡੀਕਲ ਅਤੇ ਡੈਂਟਲ ਕਾਲਜਾਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿੱਚ ਚਾਲੂ ਵਿਦਿਅਕ ਸਾਲ ਦੇ ਦੌਰਾਨ ਐਮ.ਬੀ.ਬੀ.ਐਸ. ਕੋਰਸ ਲਈ ਸਰਕਾਰੀ ਡਾਕਟਰੀ ਕਾਲਜਾਂ ਵਿਚ ਦਾਖਲ ਹੋਏ ਵਿਦਿਆਰਥੀਆਂ ਦੇ ਕਾਲਜ-ਵਾਰ ਨਾਂ ਅਤੇ ਉਨ੍ਹਾਂ ਦੇ ਪਿਤਾ ਦਾ ਨਾਂ ਅਤੇ ਪਤੇ ਕੀ ਕੀ ਹਨ ;

(ਅ) ਕੀ ਉਕਤ ਸਾਰੇ ਵਿਦਿਆਰਥੀਆਂ ਨੇ ਪੀ.ਐਮ.ਟੀ. ਦਾ ਇਮਤਿਹਾਨ ਪਾਸ ਕਰ ਲਿਆ ਹੈ ਸੀ ਅਤੇ/ਜਾਂ ਕੀ ਉਨ੍ਹਾਂ ਲਈ ਕੋਈ ਹੋਰ ਘੱਟੋ ਘੱਟ ਯੋਗਤਾਵਾਂ ਜਾਂ ਸ਼ਰਤਾਂ ਪੂਰੀਆਂ ਕਰਨਾ ਜ਼ਰੂਰੀ ਸੀ ?

**Shri Brahm Mohindra :** (a) The lists of the candidates admitted during the session 1993 in the MBBS course in the Medical Colleges Patiala, Amritsar and Faridkot are enclosed.

(b) Yes, all the candidates have been admitted as per the merit in the PMT conducted by the Punjabi University, Patiala and Central Board of Secondary Education New Delhi. The candidates admitted to the MBBS course also fulfilled the other conditions notified by the Government from time to time.

**List of students admitted in MBBS Course Session, 1993**

MEDICAL COLLEGE AMRITSAR

| S. No. | Name & Father's name | Address |
|---|---|---|
| 1 | Monika Pandhi, d/o Dr. Sarvjit Pandhi | G.T. Road, Dina Nagar, Distt. Gurdaspur. |
| 2 | Anuradha, d/o Sh. Mool Raj Sharma | H. No. 1082, Bank St., Islamabad, Amritsar. |

| Sr. No. | Name & Father's Name | Address |
|---|---|---|
| 3 | Bhupinder Kaur, d/o Sh. Niranjan Singh | D-130, Ranjit Avenue, Amritsar. |
| 4 | Harpreet Kaur, d/o Sh. Gurjant Singh | Ajit Road, St. No. 12, Bhatinda. |
| 5 | Inderdeep Kaur d/o Sh. Tejinder Singh | H.No. 27, Housing Board Conlony, Ranjit Avenue, Sector-IV, Amritsar. |
| 6 | Jeetinder Kaur d/o Sh. Harvinder Singh | C/O Jagmohan Singh, H.No. 1542, Ranjit Pura, P.O. Khalsa College, Amritsar. |
| 7 | Jagjit Kaur, d/o Sh. Santokh Singh | V. &.P.O. Massanian, Teh. Batala, Distt. Gurdaspur. |
| 8 | Kanwalpreet, d/o Sh. Jaswinder Singh Sodhi | 257, Zail Singh Nagar, Ropar. |
| 9 | Mamta Bansal, d/o Sh. Janak Raj Bansal | Bansal St. Kotkapura, Dstt. Faridkot. |
| 10 | Monika Sehgal, d/o Sh. S.K. Sehgal | 139, Guru Teg Bahadpur Nagar, Jalandhar City. |
| 11 | Monika Sood, d/o Sh. Raj Kumar Sood | 255/6 Central Town, Jalandhar City |
| 12 | Navpreet Arora, d/o Sh. Varinder Singh | 424, Master Tara Singh Nagar, Jalandhar. |
| 13 | Neerja Arora, d/o Sh. Sunder Sham Arora, Addl. Distt. and Session Judge Amritsar | A-14 Canal Coloney, Amritsar. |
| 14 | Nidhi Jain, d/o Sh. Satya Bhushan Jain | H.No. 1009, Sector 21-B, Chandigarh. |
| 15 | Nisha Narang, d/o Sh. Ishar Singh | 12-A, Gopal, Nagar, Majitha Road, Amritsar |
| 16 | Pankaj Goel, s/o Sh. Sushil Goel | Sheel Hospital, Jaitu, Distt. Faridkot |
| 17 | Preneet Somal, d/o Sh. Jagjit S. Somal | 610-L, Model Town, Ludhinana |
| 18 | Rajni Khurana, d/o Sh. Kewal Khurana | H.No. J-1/6, Gobind Coloney, Rajpura, Distt. Patiala |
| 19 | Rupinder Kaur, d/o Sh. Ajit Singh | V. & P.O. Pandori Gota, Teh: Tran Taran, Distt. Amritsar |

[Minister for Medical Education and Research]

| Sr. No. | Name & Father,s Name | Address |
|---|---|---|
| 20 | Sarika Aggarwal, d/o Sh. D.K. Aggarwal | 87-A, GG-I Pocket MIG Flats Vikas Puri, New Delhi-18. |
| 21 | Seema Sharma, d/o Harbans Lal | 533-Mota Singh Nagar Jalandhar City. |
| 22 | Nonia Goyal, d/o Sh. Pyara Lal Goyal | A-1, Improvement Trust Flats, Patel Chowk, Pathankot. |
| 23 | Sonmeet Sohal, d/o Sh. Puran Singh Sohal | Sohal House, Civil Line, Gurdaspur. |
| 24 | Sikhmandeep Kaur, d/o Sh. Piara Singh | 4406-A, Dyal Nagar, Jalandhar |
| 25 | Amandeep, s/o Sh. Raj Kumar Gupta | H.No. 196/11, Onkar Nagar, Gurdaspur. |
| 26 | Ameet Singh, s/o Bhupinder Singh | 201, Hardev Nagar, Near Sports Colleges, Jalandhar City. |
| 27 | Amit Khurana, s/o Ram Saroop Khurana | 207, Mohalla Sher Garh, Kapurthala. |
| 28 | Amit Sharma, s/o Ram Dass Sharma | V. & P.O. Bhatwan, Teh. Pathankot. |
| 29 | Amrit Pal Singh, s/o Amrik Singh | 45, Kashmir Avenue, Amritsar. |
| 30 | Anand Chabra, s/o Sh. G.R. Chabra | 22 Type V, GGSTP, Power Colony, Ropar |
| 31 | Anuj Tiwari, s/o Dr. D.D. Tiwari | 298, Police Line, Amritsar |
| 32 | Arvind Roop Singh, s/o Sh. Jai Roop Singh | B-17, Guru Nanak Dev University Campus, Amritsar |
| 33 | Darshan Singh Grewal, s/o Jaspal Singh Grewal | H.No. 127, Satnam Pura, Phagwara-2, Distt. Kapurthala |
| 34 | Gurpreet Singh, s/o Sh. Mohinder Singh | 381-C, Urban Estate, Focal Point, Phase-I, Ludhiana |
| 35 | Khushdeep Singh Arora, s/o Harbhajan Singh Arora | 189 Partap Nagar, G.T. Road, Amritsar |
| 36 | Manu K.D., s/o Sh. Krishan Dev | H No. 3522 St. No. 3, Azad Nagar, Putli Garh, Amritsar. |
| 37 | Monpreet Singh, s/o Sh. Karamjit Singh | Mohalla, Shankar Nagar, Tibri Road, Gurdaspur |
| 38 | Mukesh Shrma, s/o Sh. Sukhdev Sharma, | Guru Teg Bahadur Nagar, St. No. 7, Bhatinda |

| Sr. No. | Name & Father's Name | Address |
|---|---|---|
| 39 | Naresh Jyoti, s/o Sh. Sanji Ram | C/o Ram Chand, H. No. 529, Krishan Nagar, Gurdaspur. |
| 40 | Navdeep Nayyer, s/o Sh. B.S. Nayyer | H. No. 71, Phase 3-A, S.A.S. Nagar, Mohali. |
| 41 | Pankaj Gupta, s/o Sh. Hira Lal Gupta | H. No. D-21, Tharmal Colony, Bhatinda. |
| 42 | Puneet Gupta, s/o Sh. Sushil Bhushan Gupta | C/o M/S, Madan Amrit Traders Court Road, Moga. |
| 43 | Puneet Kumar, s/o Sh. Sham Sunder | P-16, CGH Complex, Andreus Ganj, Extension, New Delhi. |
| 44 | Rajan Sharma, s/o Sh. H.R. Darvesh | H. No. 803, Sector 4 Panchkula, Distt. Ambala. |
| 45 | Rajneesh Kumar, s/o Sh. Mohinder Pal | H.No. 9127, St. Sethi, Guru Bazar Tran Taran, Distt. Amritsar |
| 46 | Rajiv Dhawan, s/o Sh. Gulshan Dhawan | T.V. Road, Near Railway Crossing Chheharta, Amritsar. |
| 47 | Rajiv Mahajan, s/o Sh. Jagdish Raj Mahajan | H.No. J-6, Main Bazar |
| 48 | Raj Kumar Arora, s/o Sh. Prem Rattan | H.No. 1851/18, St. No. 1, Shastri Nagar, Majitha Road, Amritsar |
| 49 | Ravinder Singh, s/o Sh. Rattan Singh | H.No. 32, Vill. Kot Sadique, P.O. Basti Guzan, Jalandhar. |
| 50 | Ravi Kakar, s/o Sh. Om Parkash Kakar | H. No. 266, Sector 22-A, Chandigarh |
| 51 | Rishi Mohan Goenka, s/o Sh. Ram Avtar | H. No. 1606, Ram Gali, Katra, Ahluwalia, Amritsar |
| 52 | Sanjeev Mahajan, s/o Sh. Som Kumar | H. No. 3636, Gali No. 1, Tandon Nagar, Batala Road, Amritsar |
| 53 | Sudhi Gupta s/o S.D. Gupta | W.C. 116, Opp. Civil Hospital, Jalandhar |
| 54 | Sukeerat Singh s/o Jatinder Singh | B-126, Ranjit Avenue, Amritsar |
| 55 | Sunil Sharma s/o Sh. Diwarka Nath | H No. 173/III, Dharam Pura Colony, Batala |
| 56 | Sunil Verma s/o Sh. Sat Pal Verma | 37/III, Dharam Pura Colony Batala |
| 57 | Vikas Dhawan s/o Shri Sat Pal Dhawan | Ho No. 1280, Sector 25-C, Chandigarh |

[Minister for Medical Education and Research]

| Sr. No. | Name & Father's Name | Address |
|---|---|---|
| 58 | Vikas Gawri s/o Dr. Satish Gawri | C/o Gawri Nursing Home, Bhatinda Road, Muktsar |
| 59 | Vishal Mahajan s/o Sh. Ved Parkash | New Mahajan Cloth House, Gandhi Chowk, Gurdaspur |
| 60 | Brijendra Gupta s/o Sh. Tilak Raj Gupta (Prof.) | Sain Gargh, Pathankot |
| 61 | Sandeep Gupta s/o Sh. Sudarshan Pal | Municipal Town Banner, Municipal Corporation, Amritsar |
| 62 | Harvinder Kumar s/o Sh. Dev Raj | H. No. 22, St. 9, Ferozepur Cantt. |
| 63 | Manider Singh s/o Sh. Hardev Singh | H. No. 1747, Phase, 7, S.A.S. Nagar, Mohali. |
| 64 | Nidhi Aggarwal d/o Sh. Satish Kumar | 347-B, J.P. Nagar, Jalandhar City |
| 65 | Anit Kumari d/o Sh. Hari Ram | Opp. Police Station Tanda Urmer Distt. Hoshiarpur |
| 66 | Harkirat Gill d/o Sh. K.S. Gill | 9 Power Colony-I, Model Town, Patiala |
| 67 | Inderjit Kaur Kang d/o Sh. Kirpal Singh | H. No. B-23/248, Islamabad Distt. Hoshiarpur |
| 68 | Kuldip Kaur d/o Sh. Swaran Singh | H. No. 2364, Indra Colony, Majitha Road, Amritsar |
| 69 | Mamta Rani d/o Sh. Sewa Ram | H. No. 48, St. No. 4, New Suraj, Ganj Jalandhar |
| 70 | Puja Bains d/o Sh. R.K. Bains | PSEB Colony, Circular Road, Kapurthala |
| 71 | Sunita Kumari d/o Swarn Dass | C/O Satnam Singh, Court of Sh. Nirmal Dass, Addl. Distt. and Session, Amritsar |
| 72 | Usha d/o Sh. Des Raj | H. No. 127, Ward No. 2, New Sant Nagar, Trimmu Road, Gurdaspur |
| 73 | Amandeep Singh s/o Sh. Sarwan Singh Pardesi | Mohabat Nagar, Kapurthala |
| 74 | Amandeep Singh s/o Sh. Harbhajan Singh | Mohalla Prem Pura, Phagwara |
| 75 | Anil Kumar s/o Sh. Jagdish Chander | New Colony, Chack Phajura, Teh. Pathankot Distt. Gurdaspur |

| Sr. No. | Name & Father s Name | Address |
|---|---|---|
| 76 | Dinesh Kumar s/o Sh. Mehar Chand | H. No. WK-88, Basti Guzan, Jalandhar |
| 77 | Harbhajan Singh s/o Sh. Surjit Singh | Vill. Dharam Pura, New Colony, Near S.T. Pal Convent School Dasua, Distt. Hoshiarpur |
| 78 | Harinder Pal Singh s/o Sh. Sukhwinder Singh | H. No. A-489, Ranjit Avenue, Amritsar |
| 79 | Jatinder Jit Singh s/o Sh. Joginder Singh | 120, Basant Avenue, Amritsar |
| 80 | Lal Chand, s/o Sh. Piara Ram | V. & P.O. Tahli, Teh. Nakodar, Distt. Jalandhar |
| 81 | Jarinder Singh s/o Sh. Gurbax Singh | H. No. B IX, 424/4, Santokh Pura, Jalandhar |
| 82 | Naveen Kataria s/o Sh. C.L. Kataria | C/o A.D. (T-A) Albert Road, Amritsar |
| 83 | Naveen Kumar s/o Gurcharan Lal | H. No. 2055/XV-14, St. No. 1, Tehsil Pura, Amritsar |
| 84 | Parminder Jit s/o Sh. H.S. Badan | T & C, Section, T-A/3, Thimaya Road (Cantt Amritsar) |
| 85 | Rakesh Kumar s/o Sh. Diwan Chand | Mohan Niwas Jail Road, Gurdaspur |
| 86 | Rajwinder Singh s/o Shri Bant Singh | Branch Manager, State Bank of Patiala, Talwandi Sabhon, Distt. Bhatinda |
| 87 | Ravi Kumar s/o Sh. Ram Parkash | 366, Urban Estate, Phase-II, Jalandhar |
| 88 | Ravi Kumar s/o Sh. Romal Chand | Vill. & P.O. Paniar, Distt. Gurdaspur |
| 89 | Sandeep Rai, s/o Sh. Jagdish Rai | Een. PSEB, Power Colony, Jail Road, Gurdaspur |
| 90 | Sanjeev Kumar s/o Sh. Shiv Dayal | H. No. B-1/54, Ward No. 2, Shahpuri Gate, Sujanpur, Distt. Gurdaspur |
| 91 | Sukhraj Singh s/o Sh. Joginder Singh | H. No. 94, Murgi Mohalla, Batala |
| 92 | Sukhwinder Singh s/o Sh. Ajit Singh | Vill. Bahga, Distt. Hoshiarpur |

ਸ੍ਰੀ ਹੰਸ ਰਾਜ ਜੋਸਨ (ਜਲਾਲਾਬਾਦ) : ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਐਪਰੋਪਰੀਏਸ਼ਨ ਬਿਲ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਇਸ ਸਦਨ ਦੇ ਵਿੱਚ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਬਜਟ ਰੱਖਿਆ ਔਰ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣੀ ਨੂੰ ਤਕਰੀਬਨ ਦੋ ਸਾਲ ਹੋ ਚੁੱਕੇ ਹਨ ਔਰ ਦੋ ਸਾਲਾਂ ਦੇ ਵਿੱਚ ਇਸ ਸਦਨ ਦੇ ਵਿੱਚ ਤਿੰਨ ਬਜਟ ਪੇਸ਼ ਕੀਤੇ ਗਏ ਔਰ ਤਿੰਨੋਂ ਬਜਟ ਟੈਕਸ ਰਹਿਤ ਸਨ ਕਿਉਂਕਿ ਜਦੋਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਤਾਕਤ ਵਿੱਚ ਆਈ ਉਸ ਵੇਲੇ ਪੰਜਾਬ ਦੀ ਹਾਲਤ ਤਹਿਸ ਨਹਿਸ ਸੀ, ਪੰਜਾਬ ਦੀ ਇਕਾਨਮੀ ਤਹਿਸ ਨਹਿਸ ਸੀ ਪਰ ਫਿਰ ਵੀ ਸਰਦਾਰ ਬੇਅੰਤ ਸਿੰਘ ਜੀ ਦੇ ਉਪਰਾਲਿਆਂ ਸਦਕਾ ਔਰ ਡਾਕਟਰ ਕੇਵਲ ਕ੍ਰਿਸ਼ਨ ਜੀ ਦੀ ਮਿਹਨਤ ਦੇ ਸਦਕਾ ਇਹ ਟੈਕਸ ਰਹਿਤ ਬਜਟ ਪੇਸ਼ ਕੀਤੇ ਗਏ। ਜਿਸ ਨਾਲ ਕਿ ਪੰਜਾਬ ਦੇ ਲੋਕਾਂ ਦੀ ਤਰੱਕੀ ਹੋਈ ਔਰ ਪੰਜਾਬ ਦੇ ਹਰ ਵਰਗ ਨੇ ਇਹ ਬਜਟ ਦੀ ਪਰਸ਼ੰਸਾ ਕੀਤੀ। ਪਿਛਲੇ ਸਾਲ ਇਹ ਜਿਹੜਾ ਪਲਾਨ ਸੀ ਇਹ 1250 ਅਰਬ ਦਾ ਸੀ। ਇਸ ਵਾਰ ਉਹ 1450 ਅਰਬ ਰੁਪਏ ਕਰ ਦਿੱਤਾ ਗਿਆ। ਇਹਦੇ ਨਾਲ ਹਾਊਸ ਦੇ ਅੰਦਰ ਹੀ ਪਰਸ਼ੰਸਾ ਨਹੀਂ ਹੋਈ ਸਗੋਂ ਹਾਊਸ ਤੋਂ ਬਾਹਰ ਵੀ ਲੋਕਾਂ ਨੇ ਇਸ ਦੀ ਪਰਸ਼ੰਸਾ ਕੀਤੀ ਹੈ। ਜਦੋਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਤਾਕਤ ਵਿੱਚ ਆਈ ਤਾਂ ਉਨਤ ਗਰਾਮ ਸਕੀਮ ਜਿਹੜੀ ਇਨ੍ਹਾਂ ਨੇ ਪਿੰਡਾਂ ਦੀ ਤਰੱਕੀ ਵਾਸਤੇ ਲਿਆਂਦੀ ਇਹ ਇਕ ਅਹਿਮ ਕਦਮ ਚੁੱਕਿਆ ਕਿਉਂਕਿ ਇਸ ਸਰਕਾਰ ਤੋਂ ਪਹਿਲਾਂ ਮੈਂ ਕਹਾਂਗਾ ਕਿ ਕੋਈ ਸਰਕਾਰ ਅਜਿਹੀ ਨਹੀਂ ਆਈ ਜਿਸ ਨੇ ਪਿੰਡਾਂ ਦੇ ਬਾਰੇ ਚੰਗੀ ਤਰ੍ਹਾਂ ਸੋਚਿਆ ਹੋਵੇ। ਪੰਜਾਬ ਦੇ ਪਿੰਡਾਂ ਦੀ ਤਰੱਕੀ ਵੱਲ ਆਪਣਾ ਧਿਆਨ ਦਿੱਤਾ ਹੋਵੇ ਪਰ ਜਦੋਂ ਸਾਡੀ ਸਰਕਾਰ ਪਹਿਲਾਂ ਬਣੀ ਤਾਂ ਉਸ ਵੇਲੇ 100 ਕਰੋੜ ਰੁਪਿਆ ਇਨ੍ਹਾਂ ਪਿੰਡਾਂ ਦੀ ਤਰੱਕੀ ਵਾਸਤੇ ਰੱਖਿਆ ਔਰ ਕਈ ਪਿੰਡਾਂ ਨੂੰ ਉਨਤ ਗਰਾਮ ਸਕੀਮ ਵਿੱਚ ਰੱਖਿਆ ਹੈ। ਇਸ ਵਾਸਤੇ ਜਿਹੜਾ ਪਿਛਲੀ ਵਾਰ ਬਜਟ ਰੱਖਿਆ ਸੀ ਉਹਦੇ ਵਿੱਚ ਇਹ ਰੁਪਿਆ 200 ਕਰੋੜ ਰੁਪਿਆ ਸੀ। ਇਸ ਵਾਰ ਇਹ 225 ਕਰੋੜ ਰੁਪਿਆ ਪਿੰਡਾਂ ਦੇ ਵਿਕਾਸ ਵਾਸਤੇ ਰੱਖੇ ਗਏ ਹਨ। ਸਰਦਾਰ ਬੇਅੰਤ ਸਿੰਘ ਜੀ ਚਾਹੁੰਦੇ ਹਨ ਕਿ ਪਿੰਡਾਂ ਨੂੰ ਸ਼ਹਿਰਾਂ ਵਰਗਾ ਬਣਾ ਦਿੱਤਾ ਜਾਵੇ ਉਸੇ ਤਰ੍ਹਾਂ ਦੀਆਂ ਸਹੂਲਤਾਂ ਦਿੱਤੀਆਂ ਜਾਣ ਜਿਸ ਤਰ੍ਹਾਂ ਕਿ ਸ਼ਹਿਰਾਂ ਦੇ ਵਿੱਚ ਉਪਲਬਧ ਹਨ। ਕਿਉਂਕਿ ਪਿਛਲੇ 10 ਸਾਲਾਂ ਦੇ ਵਿੱਚ ਪੰਜਾਬ ਦੇ ਵਿੱਚ ਦੇਖਣ ਵਿੱਚ ਆਇਆ ਹੈ ਕਿ ਏਥੇ ਜੰਗਲ ਦਾ ਰਾਜ ਰਿਹਾ ਔਰ ਜੰਗਲ ਰਾਜ ਦੇ ਵਿੱਚ ਪੰਜਾਬ ਨੂੰ ਛੋਟੇ ਤੋਂ ਲੈ ਕੇ ਇਨ੍ਹਾਂ ਸਾਰੇ ਲੋਕਾਂ ਨੂੰ ਮੁੱਖ ਰਖਦੇ ਹੋਏ ਪਿੰਡਾਂ ਦੇ ਲੋਕਾਂ ਦੀ ਤਰੱਕੀ ਵਾਸਤੇ ਸਰਦਾਰ ਬੇਅੰਤ ਸਿੰਘ ਜੀ ਨੇ ਸੋਚਿਆ ਕਿ ਪਿੰਡਾਂ ਦੇ ਵਿੱਚ ਉਹ ਸਹੂਲਤਾਂ ਮੁਹੱਈਆ ਕੀਤੀਆਂ ਜਾਣ ਜੋ ਸ਼ਹਿਰਾਂ ਦੇ ਵਿੱਚ ਦਿੱਤੀਆਂ ਜਾਣੀਆਂ ਹਨ। ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਪੰਜ ਕੰਪੋਨੈਂਟਸ ਪਰੋਗਰਾਮ ਪਿੰਡਾਂ ਵਾਸਤੇ ਦਿੱਤਾ। ਜਿਸ ਦੇ ਨਾਲ ਪਿੰਡਾਂ ਦੀਆਂ ਗਲੀਆਂ ਪਕੀਆਂ ਕਰਨੀਆਂ, ਖਾਲੀਆਂ ਪੱਕੀਆਂ ਕਰਨੀਆਂ, ਫਿਰਨੀਆਂ ਪੱਕੀਆਂ ਕਰਨੀਆਂ ਅਤੇ ਉਸ ਦੇ ਨਾਲ ਵਾਟਰ ਡਿਸਪੋਜ਼ਲ ਦਾ ਪ੍ਰਬੰਧ ਕਰਨਾ। ਇਸ ਦੇ ਨਾਲ ਅਡੀਸ਼ਨ ਕਰਕੇ ਗਰੀਬ ਲੋਕਾਂ ਦੇ ਵਾਸਤੇ ਲੈਟਰੀਨਜ਼ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ। ਇਸ ਸਕੀਮ ਦੇ ਤਹਿਤ 5500 ਪਿੰਡ ਪਿਛਲੇ ਸਾਲ ਲਿਆਂਦੇ ਗਏ ਸਨ। ਇਸ ਸਾਲ ਵਿੱਚ ਸਾਡੇ ਫਾਈਨੈਂਸ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ

[ਸ੍ਰੀ ਹੰਸ ਰਾਜ ਜੋਸਨ]

11000 ਪਿੰਡਾਂ ਨੂੰ ਕਵਰ ਕੀਤਾ ਜਾਵੇਗਾ। ਮੈਂ ਜਿਹੜਾ ਇਹ ਐਪਰੋਪਰੀਏਸ਼ਨ ਬਿੱਲ ਲਿਆਂਦਾ ਗਿਆ ਹੈ, ਉਸ ਦੀ ਪਰੋੜਤਾ ਕਰਦਾ ਹਾਂ, ਹਮਾਇਤ ਕਰਦਾ ਹਾਂ ਕਿ ਇਹ ਪਾਸ ਹੋਣਾ ਚਾਹੀਦਾ ਹੈ।

ਇਸ ਤੋਂ ਬਾਅਦ ਮੈਂ ਵੈਟਰਨਰੀ ਡਿਪਾਰਟਮੈਂਟ ਬਾਰੇ ਕਹਿਣਾ ਚਾਹਾਂਗਾ। ਸਾਡੇ ਵੇਖਣ ਵਿਚ ਆਇਆ ਹੈ ਕਿ ਪਿਛਲੇ ਸਾਲ 10-12 ਸਾਲਾਂ ਵਿੱਚ ਕੋਈ ਵੀ ਨਵਾਂ ਪਸ਼ੂ ਹਸਪਤਾਲ ਜਾਂ ਪਸ਼ੂ ਡਿਸਪੈਂਸਰੀ ਨਹੀਂ ਖੋਲ੍ਹੀ ਗਈ। ਪਰੰਤੂ ਪਿਛਲੇ ਦੋ ਸਾਲਾਂ ਵਿੱਚ 200 ਨਵੀਆਂ ਪਸ਼ੂ ਡਿਸਪੈਂਸਰੀਆਂ, 60 ਪਸ਼ੂ ਹਸਪਤਾਲ ਅਤੇ ਪੰਜ ਪਸ਼ੂ ਚਕਿਤਸਾ ਕੇਂਦਰ ਖੋਲ੍ਹੇ ਗਏ ਹਨ। ਨਾਲ ਹੀ ਸਾਡੇ ਬਾਰਡਰ ਦੇ ਇਲਾਕੇ ਦੇ ਜ਼ਿਲਿਆਂ ਵਾਸਤੇ, ਫਿਰੋਜ਼ਪੁਰ, ਗੁਰਦਾਸਪੁਰ ਅਤੇ ਅੰਮ੍ਰਿਤਸਰ ਵਿੱਚ ਮੋਬਾਈਲ ਵੈਨਾਂ ਰਾਹੀਂ ਪਸ਼ੂ ਧਨ ਦੀ ਸੰਭਾਲ ਦਾ ਪ੍ਰਬੰਧ ਕੀਤਾ ਗਿਆ ਹੈ। ਨਵੇਂ ਸਾਲ ਦੇ ਬਜਟ ਵਿੱਚ 300 ਪਸ਼ੂ ਡਿਸਪੈਂਸਰੀਆਂ 5 ਪਸ਼ੂ ਚਕਿਤਸਾ ਕੇਂਦਰ ਅਤੇ 6 ਪਸ਼ੂ ਹਸਪਤਾਲ ਖੋਲੇ ਜਾਣਗੇ। ਮੈਂ ਇਸ ਦੀ ਪੁਰਜ਼ੋਰ ਪਰੋੜਤਾ ਕਰਦਾ ਹਾਂ। ਇਸ ਦੇ ਨਾਲ ਸਰਦਾਰ ਬੇਅੰਤ ਸਿੰਘ ਜੀ ਨੇ 10 ਕਰੋੜ ਰੁਪਏ ਦੀ ਲਾਗਤ ਨਾਲ ਰਾਮਪੁਰਾ ਫੂਲ ਵਿੱਚ ਇਕ ਵੈਟਰਨਰੀ ਕਾਲਜ ਖੋਲ੍ਹਣ ਦਾ ਐਲਾਨ ਕੀਤਾ ਹੈ। ਉਥੇ ਸਾਡੇ ਸਾਰੇ ਪੰਜਾਬ ਦੇ ਅਤੇ ਆਲੇ ਦੁਆਲੇ ਦੇ ਬਾਰਡਰ ਦੇ ਏਰੀਏ ਦੇ ਲੋਕ ਡਾਕਟਰ ਬਣ ਸਕਣਗੇ ਅਤੇ ਪੰਜਾਬ ਰਾਜ ਦੀ ਚੰਗੀ ਤਰ੍ਹਾਂ ਨਾਲ ਸੇਵਾ ਕਰ ਸਕਣਗੇ ਅਤੇ ਸਾਡੇ ਪਸ਼ੂ ਧਨ ਦੀ ਚੰਗੀ ਤਰ੍ਹਾਂ ਸੰਭਾਲ ਕਰ ਸਕਣਗੇ।

ਇਸ ਤੋਂ ਬਾਅਦ ਮੈਂ ਐਜੂਕੇਸ਼ਨ ਦੇ ਸਬੰਧ ਵਿਚ ਕਹਿਣਾ ਚਾਹਾਂਗਾ। ਪਿਛਲੇ 14-15 ਸਾਲਾਂ ਦੇ ਵਿਚ ਕੋਈ ਵੀ ਪੰਜਾਬ ਵਿੱਚ ਸਕੂਲ ਅਪਗਰੇਡ ਨਹੀਂ ਸੀ ਕੀਤਾ ਗਿਆ ਲੋਕ ਤਾਂ ਇਹ ਭੁੱਲ ਹੀ ਗਏ ਸਨ ਕਿ ਕੋਈ ਸਰਕਾਰ ਇਥੇ ਆਵੇਗੀ ਅਤੇ ਪਿੰਡਾਂ ਵਿਚ ਸਕੂਲਾਂ ਨੂੰ ਅਪਗਰੇਡ ਕਰੇਗੀ ਪਰ ਸਾਡੀ ਸਰਕਾਰ ਨੇ, ਸਰਦਾਰ ਬੇਅੰਤ ਸਿੰਘ ਜੀ ਦੀ ਮਿਹਨਤ ਅਤੇ ਰੰਧਾਵਾ ਸਾਹਿਬ ਦੀ ਮਿਹਨਤ ਸਦਕਾ ਇਸ ਸਾਲ ਵਿੱਚ 425 ਸਕੂਲ ਅਪਗਰੇਡ ਕਰਨ ਦਾ ਫੈਸਲਾ ਕੀਤਾ ਹੈ। ਇਹੋ ਜਿਹੀਆਂ ਥਾਵਾਂ ਤੇ ਸਕੂਲ ਅਪਗਰੇਡ ਕੀਤੇ ਹਨ ਜਿਥੇ ਕਿ ਵਾਕਿਆ ਹੀ ਇਨ੍ਹਾਂ ਦੀ ਲੋੜ ਸੀ। ਕਿਉਂਕਿ ਮੈਂ ਜਦੋਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਮਿਲਦਾ ਹੁੰਦਾ ਸੀ ਤਾਂ ਉਹ ਕਹਿੰਦੇ ਸਨ ਕਿ ਫਿਰੋਜ਼ਪੁਰ ਜ਼ਿਲ੍ਹੇ ਵਿਚ ਸਕੂਲ ਬਹੁਤ ਘੱਟ ਹਨ। ਇਸੇ ਕਰਕੇ ਹੀ ਉਨ੍ਹਾਂ ਨੇ ਕਿਹਾ ਹੈ ਕਿ ਸਾਡੀ ਲੋੜ ਨੂੰ ਮੱਦੇਨਜ਼ਰ ਰੱਖਦੇ ਹੋਏ ਵੱਧ ਤੋਂ ਵੱਧ ਸਕੂਲ ਅਪਗਰੇਡ ਕੀਤੇ ਜਾਣਗੇ। 200 ਪ੍ਰਾਇਮਰੀ ਸਕੂਲਾਂ ਤੋਂ ਮਿਡਲ ਸਕੂਲ 120 ਮਿਡਲ ਤੋਂ ਹਾਈ ਸਕੂਲ ਅਤੇ 100 ਹਾਈ ਤੋਂ 10+2 ਸਕੂਲ ਬਣਾਉਣ ਦਾ ਫੈਸਲਾ ਕੀਤਾ ਹੈ। ਇਸ ਦੇ ਨਾਲ ਪੰਜਾਬ ਵਿਚ, ਖਾਸ ਕਰਕੇ ਦਿਹਾਤ ਦੇ ਲੋਕਾਂ ਨੂੰ, ਜਿਹੜੇ ਕਿ ਆਪਣੇ ਬੱਚਿਆਂ ਨੂੰ ਅੰਗਰੇਜ਼ੀ ਸਕੂਲਾਂ ਵਿਚ ਨਹੀਂ ਪੜ੍ਹਾ ਸਕਦੇ, ਆਪਣੇ ਬੱਚਿਆਂ ਨੂੰ ਪੜ੍ਹਾ ਸਕਣਗੇ। ਇਸ ਦੇ ਨਾਲ ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਸਾਡੇ ਜਲਾਲਾਬਾਦ ਵਿਚ ਇੱਕ ਡੀ.ਏ.ਵੀ. ਕਾਲਜ ਖੁਲ੍ਹਿਆ ਹੋਇਆ ਹੈ ਜਿਥੇ ਕਿ 700 ਬੱਚੇ ਪੜ੍ਹਦੇ ਹਨ। ਉਥੋਂ ਫਿਰੋਜ਼ਪੁਰ 60 ਕਿਲੋਮੀਟਰ ਦੂਰ ਹੈ ਅਤੇ ਅਬੋਹਰ 36 ਕਿਲੋਮੀਟਰ ਦੂਰ ਹੈ ਅਤੇ ਉਸ 100

ਕਿਲੋਮੀਟਰ ਦੇ ਏਰੀਏ ਵਿੱਚ ਹੋਰ ਕੋਈ ਵੀ ਅਜਿਹੀ ਇੰਸਟੀਚਿਊਸ਼ਨ ਨਹੀਂ ਜਿਥੇ ਕਿ ਗਰੀਬ ਬੱਚੇ ਪੜ੍ਹ ਸਕਣ ਉਸ ਕਾਲਜ ਨੂੰ ਚਲਦੇ ਨੂੰ ਤਕਰੀਬਨ 8 ਸਾਲ ਹੋ ਚੁੱਕੇ ਹਨ। ਉਹ ਕਾਲਜ ਆਲੇ-ਦੁਆਲੇ ਦੇ ਪਿੰਡਾਂ ਦੇ ਸਰਪੰਚ ਆਪਣੀ ਮਿਹਨਤ ਨਾਲ ਪਿਛਲੇ 8 ਸਾਲਾਂ ਤੋਂ ਚਲਾ ਰਹੇ ਹਨ। ਮੈਂ ਬੇਨਤੀ ਕਰਾਂਗਾ ਕਿ ਇਸ ਕਾਲਜ ਨੂੰ ਬਾਰਡਰ ਏਰੀਏ ਦੇ ਬੇਸ ਤੇ, ਬੈਕਵਰਡ ਏਰੀਏ ਦੇ ਬੇਸ ਤੇ ਗਰਾਂਟ-ਇਨ-ਏਡ ਵਿੱਚ ਲਿਆ ਜਾਵੇ ਕਿ ਉਥੇ ਵੱਡੀ ਗਿਣਤੀ ਵਿੱਚ ਬੱਚਿਆਂ ਦੇ ਭਵਿੱਖ ਦਾ ਸਵਾਲ ਹੈ। ਨਾਲੇ ਪਿੰਡਾਂ ਦੇ ਸਰਪੰਚ ਕਿੰਨਾ ਕੁ ਚਿਰ ਉਸ ਨੂੰ ਚਲਾ ਸਕਦੇ ਹਨ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਫਿਰ ਬੇਨਤੀ ਕਰਗਾ ਕਿ ਜਾਂ ਉਸ ਕਾਲਜ ਨੂੰ ਗਰਾਂਟ-ਇਨ-ਏਡ ਅਧੀਨ ਲਿਆ ਜਾਵੇ ਅਤੇ ਜਾਂ ਕੋਈ ਟੈਂਪਰੇਰੀ ਗਰਾਂਟ ਦਾ ਪ੍ਰਬੰਧ ਕੀਤਾ ਜਾਵੇ ਤਾਂ ਕਿ ਉਥੇ ਬੱਚਿਆਂ ਦਾ ਫਿਊਚਰ ਖਰਾਬ ਨਾ ਹੋਵੇ। ਪਿਛਲੇ 12-13 ਸਾਲਾਂ ਤੋਂ 100 ਕਿਲੋਮੀਟਰ ਦੀ ਦੂਰੀ ਤੇ ਫਿਰੋਜ਼ਪੁਰ ਅਤੇ ਅਬੋਹਰ ਵਗੈਰਾ ਕੇਵਲ ਕੁਝ ਕੁ ਬੱਚੇ ਹੀ ਪੜਨ ਜਾ ਸਕਦੇ ਹਨ। ਜਿਥੇ ਜਲਾਲਾਬਾਦ 700 ਵਿਦਿਆਰਥੀ ਪੜ੍ਹਦੇ ਹਨ ਉਨ੍ਹਾਂ ਵਿਚੋਂ ਬਹੁਤੇ ਅਨੁਸੂਚਿਤ ਜਾਤੀਆਂ ਨਾਲ ਸਬੰਧ ਵੀ ਰੱਖਦੇ ਹਨ ਅਤੇ ਬੈਕਵਰਡ ਕਲਾਸਿਜ਼ ਨਾਲ ਵੀ ਸਬੰਧ ਰੱਖਦੇ ਹਨ। ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਕਾਲਜਾਂ ਨੂੰ ਗਰਾਂਟ ਇਨ-ਏਡ ਦਿੱਤੀ ਜਾਵੇ।

ਇਸਦੇ ਨਾਲ ਹੀ ਟੈਕਨੀਕਲ ਐਜੂਕੇਸ਼ਨ ਹੈ। ਜਦੋਂ ਦੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਹੋਂਦ ਵਿੱਚ ਆਈ ਹੈ ਇਸ ਨੇ ਐਜੂਕੇਸ਼ਨ ਦੇ ਨਾਲ ਨਾਲ ਟੈਕਨੀਕਲ ਐਜੂਕੇਸ਼ਨ ਦਾ ਵੀ ਉਪਰਾਲਾ ਕੀਤਾ ਹੈ ਅਤੇ ਪੰਜਾਬ ਦੇ ਵਿੱਚ ਮੈਂ ਸਮਝਦਾ ਹਾਂ ਫਿਰੋਜ਼ਪੁਰ ਜ਼ਿਲ੍ਹੇ ਨੂੰ ਜੇ ਸੰਭਾਲਿਆ ਹੈ ਤਾਂ ਸਰਦਾਰ ਬੇਅੰਤ ਸਿੰਘ ਜੀ ਨੇ ਹੀ ਸੰਭਾਲਿਆ ਹੈ। ਜਿਥੇ ਟੈਕਨੀਕਲ ਐਜੂਕੇਸ਼ਨ ਅਤੇ ਇੰਜੀ-ਨੀਅਰਿੰਗ ਕਾਲਿਜ ਦਾ ਨੀਂਹ ਪੱਥਰ ਰੱਖ ਕੇ ਆਏ ਹਨ। ਮੈਂ ਬੇਨਤੀ ਕਰਾਂਗਾ ਕਿ ਇਹੋ ਜਿਹੀ ਪਾਲਿਸੀ ਬਣਾਈ ਜਾਵੇ ਕਿ ਜਿਹੜੇ ਗਰੀਬ ਬੱਚੇ ਹਨ ਉਨ੍ਹਾਂ ਦੀ ਐਡਮਿਸ਼ਨ ਜ਼ਿਆਦਾ ਕੀਤੀ ਜਾਵੇ ਅਤੇ ਕੋਸ਼ਿਸ਼ ਕਰਕੇ ਬੈਕਵਰਡ ਏਰੀਏ ਦਾ ਕੋਟਾ ਫਿਕਸ ਕੀਤਾ ਜਾਵੇ ਤਾਂ ਕਿ ਉਹ ਬੱਚੇ ਵੀ ਇੰਜੀਨੀਅਰ ਬਣ ਸਕਣ। ਇਸ ਦੇ ਨਾਲ ਹੀ ਸੀ.ਐਮ. ਸਾਹਿਬ ਪਿੱਛੇ ਜਿਹੇ ਜਲਾਲਾਬਾਦ ਵਿੱਚ ਗਏ ਸਨ ਅਤੇ ਆਈ.ਟੀ.ਆਈ. ਦਾ ਐਲਾਨ ਕਰਕੇ ਆਏ ਸਨ। ਮੈਂ ਟੈਕਨੀਕਲ ਐਜੂਕੇਸ਼ਨ ਮਨਿਸਟਰ ਦਾ ਅਤੇ ਸੀ.ਐਮ. ਸਾਹਿਬ ਦਾ ਧੰਨਵਾਦੀ ਹਾਂ ਜਿਹੜਾ ਉਨ੍ਹਾਂ ਨੇ ਆਈ.ਟੀ.ਆਈ. ਪਛੜੇ ਇਲਾਕੇ ਵਿੱਚ ਖੋਲ੍ਹ ਕੇ ਉਥੇ ਦੇ ਇਲਾਕੇ ਦੀ ਤਰੱਕੀ ਲਈ ਉਪਰਾਲਾ ਕੀਤਾ ਹੈ, ਇਸਦੇ ਨਾਲ ਇਹ ਇਲਾਕਾ ਤਰੱਕੀ ਕਰੇਗਾ। ਇਸਦੇ ਨਾਲ ਹੀ ਜਿਹੜਾ ਐਪਰੋਪਰੀਏਸ਼ਨ ਬਿਲ ਹੈ, ਮੈਂ ਇਸਦੇ ਬਾਰੇ ਕਹਾਂਗਾ ਕਿ ਮੈਂ ਇਸਦੀ ਹਮਾਇਤ ਕਰਦਾ ਹਾਂ। ਇਸਦੇ ਨਾਲ ਹੀ ਸਪੋਰਟਸ ਦਾ ਸਬੰਧ ਹੈ ਕਿਉਂਕਿ ਪੰਜਾਬ ਦੇ ਹਾਲਾਤ ਵਿਗੜਨ ਕਰਕੇ, ਜਿਹੜੇ ਪੰਜਾਬ ਦੇ ਨੌਜਵਾਨ ਬੱਚੇ ਸਨ ਉਹ ਦੂਜੇ ਪਾਸੇ ਲੱਗ ਗਏ ਸਨ ਅਤੇ ਅੱਤਵਾਦ ਦਾ ਰਾਜ ਹੋ ਗਿਆ ਅਤੇ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਜਿਹੜਾ ਯੂਥ ਦੇ ਵਾਸਤੇ, ਪਿਛਲੇ ਸਾਲ 11.50 ਕਰੋੜ ਰੁਪਿਆ ਰੱਖਿਆ ਸੀ, ਇਸ ਸਾਲ 14 ਕਰੋੜ ਰੁਪਿਆ ਰੱਖਿਆ ਗਿਆ ਹੈ, ਜਿਸ ਨਾਲ 2 ਜ਼ਿਲ੍ਹਾ ਪੱਧਰ ਤੇ ਸਟੇਡੀਅਮ ਬਣਨਗੇ, 10 ਬਲਾਕ

[ਸ੍ਰੀ ਹੰਸ ਰਾਜ ਜੋਸ਼ਨ]

ਪੱਧਰ ਤੇ ਅਤੇ 132 ਖੇਡ ਮੈਦਾਨ ਪਿੰਡਾਂ ਵਿਚ ਬਣਾਏ ਜਾਣਗੇ ਅਤੇ ਇਸਦੇ ਨਾਲ ਪੰਜਾਬ ਦੇ ਨੌ-ਜਵਾਨਾਂ ਨੂੰ ਇੱਕ ਜੋਸ਼ ਮਿਲੇਗਾ ਅਤੇ ਉਹ ਪਲੇਅਰ ਬਣਨਗੇ ਅਤੇ ਉਨ੍ਹਾਂ ਦੀ ਚੰਗੀ ਸੋਚ ਹੋਵੇਗੀ ਅਤੇ ਪੰਜਾਬ ਦੀ ਤਰੱਕੀ ਵਾਸਤੇ ਚੰਗੇ ਕੰਮ ਕਰਨਗੇ। ਇਸਦੇ ਨਾਲ ਹੀ ਮੈਡੀਕਲ ਅਤੇ ਹੈਲਥ ਸਰਵਿਸਜ਼ ਦੇ ਬਾਰੇ ਪਿਛਲੇ ਸਾਲ ਜਿਹੜਾ ਬਜਟ ਆਇਆ ਉਹ 33 ਕਰੋੜ ਰੁਪਿਆ ਰਖਿਆ ਗਿਆ ਸੀ ਅਤੇ ਉਸਦੇ ਨਾਲ ਸਲੱਮ ਏਰੀਏ ਵਿੱਚ ਹਸਪਤਾਲ ਅਤੇ ਡਿਸਪੈਂਸਰੀਆਂ ਖੋਲ੍ਹੀਆਂ ਗਈਆਂ। ਇਸ ਸਾਲ ਸਰਦਾਰ ਬੇਅੰਤ ਸਿੰਘ ਜੀ ਦੀ ਮਿਹਰਬਾਨੀ ਨਾਲ 43 ਕਰੋੜ ਰੁਪਿਆ ਰੱਖਿਆ ਗਿਆ ਹੈ ਜਿਸ ਦੇ ਨਾਲ 8 ਡਿਸਪੈਂਸਰੀਆਂ ਸਲੱਮ ਏਰੀਏ ਵਾਸਤੇ ਜਿਹੜੇ ਸ਼ਹਿਰਾਂ ਵਿੱਚ ਹਨ, ਉਥੇ ਖੋਲ੍ਹਣ ਦੀ ਵਿਵਸਥਾ ਕੀਤੀ ਗਈ ਹੈ। ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਹੜੇ ਇਲਾਕਿਆਂ ਵਿੱਚ ਅਜੇ ਡਿਸਪੈਂਸਰੀਆਂ ਅਤੇ ਹਸਪਤਾਲ ਘੱਟ ਹਨ ਉਥੇ ਵੀ ਖੋਲ੍ਹਣ ਦਾ ਉਪਰਾਲਾ ਕੀਤਾ ਜਾਵੇ ਅਤੇ ਦਿਹਾਤੀ ਏਰੀਏ ਵਿੱਚ ਡਿਸਪੈਂਸਰੀਆਂ ਖੋਲ੍ਹਣ ਦਾ ਪ੍ਰਬੰਧ ਕੀਤਾ ਜਾਵੇ। ਇਸ ਦੇ ਨਾਲ ਹੀ ਸੋਸ਼ਲ ਵੈਲਫੇਅਰ ਡੀਪਾਰਟਮੈਂਟ ਵਾਸਤੇ ਪਿਛਲੇ ਸਾਲ ਸਰਕਾਰ ਨੇ 19.26 ਕਰੋੜ ਰੁਪਿਆ ਰੱਖਿਆ ਸੀ ਅਤੇ ਇਸ ਸਾਲ 26.21 ਕਰੋੜ ਰੁਪਿਆ ਰਖਿਆ ਗਿਆ ਹੈ ਅਤੇ ਇਸਦੇ ਨਾਲ ਪੈਨਸ਼ਨਾਂ ਦੀ ਅਦਾਇਗੀ ਬਾਕਾਇਦਾ ਠੀਕ ਤਰੀਕੇ ਨਾਲ ਹੋ ਜਾਵੇਗੀ। ਹੈਂਡੀਕੈਪਸ ਵੀ ਪੈਨਸ਼ਨ ਠੀਕ ਤਰੀਕੇ ਨਾਲ ਲੈ ਸਕਣਗੇ। ਮੈਂ ਬੇਨਤੀ ਕਰਾਂਗਾ ਕਿ ਸ਼ਡਿਊਲਡ ਕਾਸਟ ਅਤੇ ਬੈਕਵਰਡ ਕਲਾਸਿਜ਼ ਦੇ ਵਾਸਤੇ ਕਿਉਂਕਿ, ਸਪੀਕਰ ਸਾਹਿਬ, 14-15 ਸਾਲ ਪੰਜਾਬ ਵਿੱਚ ਕੋਈ ਨਵੀਂ ਧਰਮਸ਼ਾਲਾ ਨਹੀਂ ਬਣਾਈ ਗਈ ਅਤੇ ਨਾ ਹੀ ਪੁਰਾਣੀਆਂ ਦੀ ਰਿਪੇਅਰ ਹੋਈ ਹੈ ਅਤੇ ਹਮੇਸ਼ਾਂ ਪੰਚਾਇਤਾਂ ਦੇ ਵਿੱਚ ਵਾਦ-ਵਿਵਾਦ ਰਹਿੰਦਾ ਸੀ ਕਿ ਸੋਸ਼ਲ ਵੈਲਫੇਅਰ ਡੀਪਾਰਟਮੈਂਟ ਪੈਸੇ ਦੇਵੇਗਾ ਤਾਂ ਨਵੀਂ ਧਰਮਸ਼ਾਲਾ ਬਣਾਵਾਂਗੇ ਅਤੇ ਜੇ ਸਰਕਾਰ ਪੈਸੇ ਦੇਵੇਗੀ ਤਾਂ ਰੀਪੇਅਰ ਕਰਾਂਗੇ ਇਸ ਲਈ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ 200 ਨਵੀਆਂ ਧਰਮਸ਼ਾਲਾਵਾਂ ਦਾ ਪ੍ਰਬੰਧ ਕੀਤਾ ਹੈ ਅਤੇ ਅੱਗੇ ਨਵੀਂ ਧਰਮਸ਼ਾਲਾ ਲਈ 15,000 ਰੁਪਏ ਦਿਤੇ ਗਏ ਸੀ ਪਰ ਸਰਦਾਰ ਬੇਅੰਤ ਸਿੰਘ ਜੀ ਨੇ ਹਰੀਜਨਾਂ ਦੀ ਤਰੱਕੀ ਲਈ ਰਾਹ ਖੋਲ੍ਹੇ ਅਤੇ ਮੈਨੂੰ ਦੱਸਣ ਲੱਗਿਆ ਖੁਸ਼ੀ ਹੁੰਦੀ ਹੈ ਕਿ ਧਰਮਸ਼ਾਲਾ ਦੀ ਗਿਣਤੀ ਵਧਾ ਕੇ 400 ਨਵੀਆਂ ਧਰਮਸ਼ਾਲਾਵਾਂ ਬਣਾਈਆਂ ਜਾਣਗੀਆਂ ਅਤੇ ਕਾਫੀ ਰੀਪੇਅਰ ਦਾ ਵੀ ਪ੍ਰਬੰਧ ਕੀਤਾ ਗਿਆ ਹੈ ਅਤੇ ਇਸਦੇ ਨਾਲ ਹੀ ਸਪੀਕਰ ਸਾਹਿਬ ਮੈਂ ਬੇਨਤੀ ਕਰਾਂਗਾ ਕਿ ਕਿਉਂਕਿ ਪਹਿਲਾਂ ਪੰਜਾਬ ਵਿੱਚ 15,000 ਰੁਪਏ ਇਸ ਮੰਤਵ ਲਈ ਦਿਤੇ ਜਾਂਦੇ ਸਨ ਉਹ ਸਰਦਾਰ ਸਾਹਿਬ ਨੇ ਉਨ੍ਹਾਂ ਨੂੰ ਵਧਾ ਕੇ 50,000 ਰੁਪਏ ਕਰ ਦਿਤਾ ਹੈ। ਅੱਜਕੱਲ੍ਹ ਮਹਿੰਗਾਈ ਦਾ ਜ਼ਮਾਨਾ ਹੈ ਅਤੇ ਇੰਨੀ ਰਕਮ ਨਾਲ ਧਰਮਸ਼ਾਲਾ ਨਹੀਂ ਬਣ ਸਕਦੀ, ਇਸ ਲਈ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹ ਰਕਮ ਵਧਾਈ ਜਾਵੇ ਤਾਂ ਇਸਦੇ ਨਾਲ ਧਰਮਸ਼ਾਲਾਵਾਂ ਬਣ ਸਕਣ।

ਇਸ ਦੇ ਨਾਲ ਹੀ ਮੈਂ ਟੂਰਿਜ਼ਮ ਡਿਪਾਰਟਮੈਂਟ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਪੰਜਾਬ ਦੇ ਹਾਲਾਤ ਮਾੜੇ ਹੋਣ ਕਾਰਨ ਟੂਰਿਜ਼ਮ ਡਿਪਾਰਟਮੈਂਟ ਤਹਿਸ ਨਹਿਸ ਹੋ ਗਿਆ ਔਰ ਸਾਡੀ ਸਰਕਾਰ ਨੇ ਇਸ ਵਾਸਤੇ ਰੁਪਏ ਦੀ ਵਿਵਸਥਾ ਕਰਕੇ ਮੋਗੇ ਔਰ ਹੋਰ ਕਈ ਜਗ੍ਹਾ ਤੇ ਟੂਰਿਜ਼ਮ ਕੰਪਲੈਕਸ ਬਣਾਏ। ਇਸ ਵਾਰੀ ਵੀ ਕਾਫੀ ਰੁਪਿਆ ਇਸ ਵਾਸਤੇ ਰੱਖਿਆ ਗਿਆ ਹੈ। ਮੈਂ, ਸਪੀਕਰ

ਸਾਹਿਬ, ਤੁਹਾਡੇ ਰਾਹੀਂ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਸਰਬ ਸੰਮਤੀ ਨਾਲ ਇਹ ਐਪਰੋਪਰੀਏਸ਼ਨ ਬਿਲ ਪਾਸ ਹੋਣਾ ਚਾਹੀਦਾ ਹੈ ਔਰ ਨਾਲ ਹੀ ਬੇਨਤੀ ਕਰਾਂਗਾ ਕਿ ਸਾਡੇ ਫਿਰੋਜ਼ਪੁਰ ਜ਼ਿਲ੍ਹੇ ਵਿਚ ਕੋਈ ਵੀ ਟੂਰਿਜ਼ਮ ਕੰਪਲੈਕਸ ਨਹੀਂ ਹੈ ਔਰ ਇਸ ਕਰਕੇ ਜਲਾਲਾਬਾਦ ਜਾਂ ਇਸ ਦੇ ਨੇੜੇ-ਤੇੜੇ ਕੋਈ ਟੂਰਿਜਮ ਕੰਪਲੈਕਸ ਬਣਾਇਆ ਜਾਵੇ ਤਾਂ ਕਿ ਬੈਠਣ-ਉਠਣ ਦੀ ਜਗ੍ਹਾ ਬਣ ਸਕੇ।

ਇਸ ਦੇ ਨਾਲ ਹੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਐਮ.ਐਲ.ਏਜ਼. ਨੂੰ ਵੀ ਪਾਵਰਾਂ ਦਿੱਤੀਆਂ ਹਨ। ਉਹ ਹੁਣ ਸ਼ਡਿਊਲਡ ਕਾਸਟਸ ਲੋਕਾਂ ਨੂੰ ਸੌਰਟੀਫਿਕੇਟ ਬਣਾ ਕੇ ਦੇ ਸਕਦੇ ਹਨ ਔਰ ਨਾਲ ਹੀ ਬੈਕਵਰਡ ਕਲਾਸਿਜ ਦੇ ਸਰਟੀਫਿਕੇਟ ਵੀ ਬਣਾ ਕੇ ਦੇ ਸਕਦੇ ਹਨ। ਇਹ ਬੜਾ ਵੱਡਾ ਕੰਮ ਹੈ ਕਿਉਂਕਿ ਪਹਿਲਾਂ ਗਰੀਬ ਲੋਕਾਂ ਨੂੰ ਸਰਟੀਫਿਕੇਟ ਬਣਾਉਣ ਲਈ ਐਸ. ਡੀ.ਐਮ. ਦੀ ਕਚਹਿਰੀ ਜਾਣਾ ਪੈਂਦਾ ਸੀ, ਬੜੇ ਗੇੜੇ ਮਾਰਨੇ ਪੈਂਦੇ ਸਨ ਪਰ ਹੁਣ ਐਮ.ਐਲ.ਏਜ਼ ਨੂੰ ਪਾਵਰਾਂ ਦਿੱਤੀਆਂ ਗਈਆਂ ਹਨ। ਉਨ੍ਹਾਂ ਦੀ ਆਪਣੇ ਹਲਕੇ ਵਿਚ ਹਰ ਬੰਦੇ ਨਾਲ ਵਾਕਫੀਅਤ ਹੁੰਦੀ ਹੈ ਔਰ ਹੁਣ ਉਹ ਚਾਹੇ ਬੈਕਵਰਡ ਕਲਾਸਿਜ਼ ਦੇ ਲੋਕ ਹੋਣ ਚਾਹੇ ਸ਼ਡਿਊਲਡ ਕਾਸਟਸ ਦੇ ਲੋਕ ਹੋਣ, ਸਰਟੀਫਿਕੇਟ ਬਣਾ ਕੇ ਦੇ ਸਕਦੇ ਹਨ। ਇਸ ਕਰਕੇ ਇਹੋ ਜਿਹੀਆਂ ਚੀਜ਼ਾਂ ਪਾਸ ਹੋਣੀਆਂ ਚਾਹੀਦੀਆਂ ਹਨ।

ਇਸ ਦੇ ਨਾਲ ਹੀ ਰੋਡਜ਼ ਔਰ ਬ੍ਰਿਜਿਜ਼ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ। ਪਿਛਲੀ ਵਾਰੀ ਜਦੋਂ ਬਜਟ 1993–94 ਦਾ ਪਾਸ ਹੋਇਆ ਤਾਂ 21.82 ਕਰੋੜ ਰੁਪਏ ਦੀ ਵਿਵਸਥਾ ਰੱਖੀ ਗਈ ਸੀ ਔਰ ਸਾਡੀ ਸਰਕਾਰ ਨੇ ਹੁਣ 26.83 ਕਰੋੜ ਰੁਪਿਆ ਰੱਖਿਆ ਹੈ ਔਰ ਇਹ ਪੁੱਲਾਂ ਅਤੇ ਸੜਕਾਂ ਵਾਸਤੇ ਰੱਖਿਆ ਹੈ। ਇਹ ਵੀ ਜ਼ਿਕਰ ਕੀਤਾ ਗਿਆ ਹੈ ਕਿ ਕੋਟਕਪੂਰੇ ਔਰ ਕੁਰਾਲੀ ਵਿਚ ਫਲਾਈ-ਓਵਰ ਬ੍ਰਿਜ ਬਣਾਇਆ ਜਾ ਰਿਹਾ ਹੈ ਔਰ ਮੈਂ ਬੇਨਤੀ ਕਰਦਾ ਹਾਂ ਕਿ ਫਿਰੋਜ਼ਪੁਰ ਜ਼ਿਲ੍ਹੇ ਨਾਲ ਪਾਕਿਸਤਾਨ ਦੀ ਹੱਦ ਲੱਗਦੀ ਹੈ ਔਰ ਨਾਲ ਹੀ ਸਤਲੁਜ ਦਰਿਆ ਜਾਂਦਾ ਹੈ। ਸਾਡੇ ਹਲਕੇ ਵਿਚ ਦੋ ਬਰਾਂਚਿਜ਼ ਚਾਲੂ ਹੋ ਜਾਂਦੀਆਂ ਹਨ ਔਰ ਇੱਕ ਮੇਨ ਬਰਾਂਚ ਹਿੰਦੁਸਤਾਨ ਪਾਕਿਸਤਾਨ ਦੀ ਹੱਦ ਨਾਲ ਹੈ ਔਰ ਇੱਕ ਬਰਾਂਚ ਪੰਜਾਬ ਦੀ ਹੱਦ ਵਿਚ ਸਾਡੇ ਹਲਕੇ ਵਿਚ ਆ ਜਾਂਦੀ ਹੈ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਬੇਨਤੀ ਕਰਾਂਗਾ ਕਿ ਉਥੇ ਵੀ ਪੁੱਲ ਦੀ ਵਿਵਸਥਾ ਕੀਤੀ ਜਾਵੇ ਤਾਂ ਕਿ ਜਿਹੜੇ 4-5 ਪਿੰਡ ਉਸ ਬਰਾਂਚ ਤੋਂ ਬਾਹਰ ਰਹਿ ਜਾਂਦੇ ਹਨ ਔਰ ਫਲੱਡ ਦੌਰਾਨ ਵੀ ਉਨ੍ਹਾਂ ਨੂੰ ਕਾਫੀ ਮੁਸ਼ਕਲ ਆਉਂਦੀ ਹੈ, ਉਨ੍ਹਾਂ ਪਿੰਡਾਂ ਦੇ ਲੋਕ ਠੀਕ ਤਰੀਕੇ ਨਾਲ ਆਪਣੀ ਜ਼ਿੰਦਗੀ ਬਿਤਾ ਸਕਣ।

ਇਸ ਦੇ ਨਾਲ, ਸਪੀਕਰ ਸਾਹਿਬ, ਮੈਂ ਕੋਆਪਰੇਟਿਵ ਡਿਪਾਰਟਮੈਂਟ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਪਿਛਲੇ ਸਾਲ 701 ਕਰੋੜ ਰੁਪਿਆ ਲੋਕਾਂ ਨੂੰ ਦੇ ਕੇ ਕਰਜ਼ਿਆਂ ਦਾ ਪ੍ਰਬੰਧ ਕੀਤਾ ਔਰ ਇਹ ਬੜੀ ਅੱਛੀ ਗੱਲ ਹੈ ਕਿਉਂਕਿ ਜਦੋਂ ਜ਼ਿਮੀਦਾਰ ਆੜ੍ਹਤੀਏ ਕੋਲੋਂ ਪੈਸੇ ਲੈਣ ਜਾਂਦਾ ਹੈ ਤਾਂ ਉਹ ਉਸ ਦੀ ਜ਼ਮੀਨ ਗਿਰਵੀ ਰੱਖ ਲੈਂਦਾ ਹੈ ਪਰ ਸਾਡੀ ਸਰਕਾਰ ਨੇ ਜ਼ਿਮੀਂਦਾਰ ਨੂੰ 25,000

[ਸ਼੍ਰੀ ਹੰਸ ਰਾਜ ਜੋਸਨ]

ਰੁਪਏ ਦਾ ਕੈਸ਼ ਕਰੈਡਿਟ ਦਿੱਤਾ ਹੈ ਔਰ ਹੋਰ ਵੀ ਪੈਸੇ ਦੀ ਵਿਵਸਥਾ ਕੀਤੀ ਹੈ ਔਰ ਹੁਣ 777 ਕਰੋੜ ਰੁਪਿਆ ਕੈਸ਼ ਕਰੈਡਿਟ ਵਜੋਂ ਦਿੱਤਾ ਜਾਵੇਗਾ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ 25,000 ਤੋਂ ਵਧਾਕੇ 50,000 ਕਰ ਦਿੱਤਾ ਜਾਵੇ ਤਾਂ ਕਿ ਜ਼ਿਮੀਦਾਰ ਨੂੰ ਆੜ੍ਹਤੀਏ ਦਾ ਮੂੰਹ ਨਾ ਦੇਖਣਾ ਪਵੇ। ਉਹ ਠੀਕ ਸਮੇਂ ਤੇ ਦਵਾਈ ਪਾ ਸਕੇ ਔਰ ਖਾਦ ਲੈ ਸਕੇ ਤਾਂ ਕਿ ਉਸ ਦੀ ਵਾਹੀ ਠੀਕ ਢੰਗ ਨਾਲ ਹੋ ਸਕੇ। ਸਪੀਕਰ ਸਾਹਿਬ, ਇਸ ਕਰਕੇ ਇਹੋ ਜਿਹੀਆਂ ਚੀਜ਼ਾਂ ਸਰਬ ਸੰਮਤੀ ਨਾਲ ਪਾਸ ਹੋਣੀਆਂ ਚਾਹੀਦੀਆਂ ਹਨ।

ਇਸ ਦੇ ਨਾਲ ਹੀ ਪਿਛਲੇ ਸਾਲ ਐਗਰੀਕਲਚਰ ਵਿਚ ਸਰਕਾਰ ਨੇ ਬੜੀ ਸਬਸਿਡੀ ਦਿੱਤੀ ਔਰ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਸਬਸਿਡੀ ਬਾਰੇ ਬੇਨਤੀ ਕਰਾਂਗਾ ਕਿ ਜੋ ਸਬਸਿਡੀ ਜ਼ਿਮੀਦਾਰ ਨੂੰ ਦਿੱਤੀ ਜਾਂਦੀ ਹੈ, ਚਾਹੇ ਉਹ ਟਰੈਕਟਰ ਤੇ ਹੋਵੇ, ਚਾਹੇ ਦਵਾਈ ਤੇ ਹੋਵੇ, ਚਾਹੇ ਖਾਦ ਤੇ ਹੋਵੇ, ਉਸ ਦਾ ਇਹੋ ਜਿਹਾ ਸਿਸਟਮ ਬਣਾਇਆ ਜਾਵੇ ਕਿ ਸਿੱਧੀ ਸਬਸਿਡੀ ਜ਼ਿਮੀਂਦਾਰ ਨੂੰ ਮਿਲ ਸਕੇ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਦੋ ਸਾਲ ਪੰਜਾਬ ਦੀ ਸਰਕਾਰ ਬਣੀ ਨੂੰ ਹੋ ਗਏ ਹਨ ਔਰ ਇਨ੍ਹਾਂ ਦੋ ਸਾਲਾਂ ਵਿਚ ਸਰਦਾਰ ਬੇਅੰਤ ਸਿੰਘ ਜੀ ਨੇ, ਜ਼ਿਮੀਦਾਰਾਂ ਔਰ ਕਿਸਾਨਾਂ ਵਾਸਤੇ ਬਹੁਤ ਕੁੱਝ ਕੀਤਾ ਹੈ। ਸਾਡੇ ਅਕਾਲੀ ਵੀਰ ਛੱਜਲਵੱਡੀ ਸਾਹਿਬ ਬੈਠੇ ਹਨ। ਪ੍ਰਕਾਸ਼ ਸਿੰਘ ਬਾਦਲ ਪੰਜਾਬ ਦੇ ਚੀਫ ਮਨਿਸਟਰ ਰਹੇ ਔਰ ਸੈਂਟਰ ਵਿਚ ਐਗਰੀਕਲਚਰ ਮਨਿਸਟਰ ਵੀ ਰਹੇ। ਬਰਨਾਲਾ ਸਾਹਿਬ ਪੰਜਾਬ ਦੇ ਚੀਫ ਮਨਿਸਟਰ ਵੀ ਰਹੇ ਔਰ ਐਗਰੀਕਲਚਰ ਮਨਿਸਟਰ ਵੀ ਰਹੇ ਔਰ ਉਸ ਟਾਈਮ ਉਹ 1-1 ਰੁਪਿਆ ਵਧਾ ਸਕੇ ਸਨ। (ਵਿਘਨ) ਸਰਦਾਰ ਬੇਅੰਤ ਸਿੰਘ ਜੀ ਦੀ ਮਿਹਨਤ ਸਦਕਾ, ਉਨ੍ਹਾਂ ਦੀ ਲੜਾਈ ਸਦਕਾ, ਉਨ੍ਹਾਂ ਨੇ ਝੋਨੇ ਦਾ ਰੇਟ ਦੋ ਸਾਲਾਂ ਵਿੱਚ 105 ਰੁਪਏ ਵਧਾ ਦਿੱਤਾ ਹੈ। ਇਸ ਦੇ ਨਾਲ ਨਰਮਾ ਇਸ ਟਾਈਮ ਦੋ ਹਜ਼ਾਰ ਰੁਪਏ ਕੁਵਿੰਟਲ ਵਿਕ ਰਿਹਾ ਹੈ। ਇਹ ਸਾਰਾ ਸਿਹਰਾ ਸਰਦਾਰ ਬੇਅੰਤ ਸਿੰਘ ਦੇ ਸਿਰ ਜਾਂਦਾ ਹੈ। ਉਨ੍ਹਾਂ ਨੇ ਜੋ ਜ਼ਿਮੀਦਾਰਾਂ ਵਾਸਤੇ ਕੀਤਾ ਹੈ ਹੋਰ ਕਿਸੇ ਸਰਕਾਰ ਨੇ ਨਹੀਂ ਕੀਤਾ।

ਇਹ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਹਾਊਸ ਵਿੱਚ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੀ 70 ਪ੍ਰਤੀਸ਼ਤ ਤੋਂ ਜ਼ਿਆਦਾ ਆਬਾਦੀ ਪਿੰਡਾਂ ਵਿੱਚ ਰਹਿੰਦੀ ਹੈ। ਇਹ ਜੋ ਬਜਟ ਟੈਕਸ ਰਹਿਤ ਡਾਕਟਰ ਕੇਵਲ ਕ੍ਰਿਸ਼ਨ ਹੋਰਾਂ ਲਿਆਂਦਾ ਹੈ ਇਹ ਦੇ ਵਿਚੋਂ 58 ਪ੍ਰਤੀਸ਼ਤ ਹਿੱਸਾ ਪਿੰਡਾਂ ਦੀ ਉਨਤੀ ਦੇ ਵਾਸਤੇ, ਇਹ ਦੀ ਤਰੱਕੀ ਦੇ ਵਾਸਤੇ, ਪਿੰਡਾਂ ਦੇ ਲੋਕਾਂ ਦੀ ਬਿਹਤਰੀ ਦੇ ਵਾਸਤੇ ਖਰਚ ਕੀਤਾ ਜਾਏਗਾ। ਇਸ ਲਈ ਇਹ ਜਿਹੜਾ ਐਪਰੋਪਰੀਏਸ਼ਨ ਬਿੱਲ ਹੈ, ਮੈਂ ਇਸ ਦੀ ਹਮਾਇਤ ਕਰਦਾ ਹਾਂ ਕਿ ਇਸ ਨੂੰ ਪਾਸ ਕਰਨਾ ਚਾਹੀਦਾ ਹੈ।

ਇਸ ਦੇ ਨਾਲ ਹੀ ਇਰੀਗੇਸ਼ਨ ਦੇ ਸਬੰਧ ਵਿੱਚ, ਸਾਡੇ ਮੁੱਖ ਮੰਤਰੀ ਸਾਹਿਬ ਨੇ ਕਿਹਾ ਸੀ 14 ਸੌ ਕਰੋੜ ਰੁਪਏ ਨਹਿਰਾਂ ਪੱਕੀਆਂ ਕਰਨ ਵਾਸਤੇ ਰਖਿਆ ਹੈ ਔਰ ਮੇਰੇ ਹਲਕੇ ਵਿੱਚ ਅੱਠ ਨਹਿਰਾਂ ਪੱਕੀਆਂ ਹੋ ਰਹੀਆਂ ਹਨ। ਇਹ ਦੇ ਨਾਲ ਮੈਂ ਬੇਨਤੀ ਕਰਾਂਗਾ ਕਿ ਸਾਡੇ ਫਿਰੋਜ਼ਪੁਰ

ਡਿਵੀਜ਼ਨ ਵਿੱਚ ਮਮਦੋਟ, ਅਤੇ ਦੂਸਰੀ ਨਹਿਰ ਲਾਧੋਕੇ ਮਾਈਨਰ, 40-50 ਕਿਲੋਮੀਟਰ ਹਨ, ਇਨ੍ਹਾਂ ਨੂੰ ਵੀ ਵਰਲਡ ਬੈਂਕ ਦੀ ਸਕੀਮ ਅਧੀਨ ਲਿਆਂਦਾ ਜਾਵੇ। ਉਨ੍ਹਾਂ ਨਹਿਰਾਂ ਨੂੰ ਪੱਕਾ ਕੀਤਾ ਜਾਵੇ। ਉਨ੍ਹਾਂ ਨਹਿਰਾਂ ਵਿੱਚ ਜਿਹੜੇ ਪਿਛਲੇ 10-10 ਪਿੰਡ ਹਨ ਉਨ੍ਹਾਂ ਵਿੱਚ ਪਾਣੀ ਪਹੁੰਚਦਾ ਨਹੀਂ।

ਇਸ ਦੇ ਨਾਲ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦੇ ਨੋਟਿਸ ਵਿੱਚ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਨਹਿਰਾਂ ਦੇ ਨਾਲ ਨਾਲ ਖਾਲਿਆਂ ਦਾ ਪ੍ਰਬੰਧ ਵੀ ਕੀਤਾ ਜਾਵੇ, ਖਾਲੇ ਪੱਕੇ ਕਰਵਾਏ ਜਾਣ। ਇੱਕ ਹੋਰ ਤੁਹਾਡੇ ਰਾਹੀਂ ਸਰਕਾਰ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀ ਨਹਿਰ ਪੱਕੀ ਬਣਦੀ ਹੈ ਉਸ ਦੇ ਥੱਲੇ ਪੋਲੀਥੀਨ ਵਿਛਾਇਆ ਜਾਂਦਾ ਹੈ, ਉਸ ਪੋਲੀਥੀਨ ਨੂੰ ਬੰਦ ਕੀਤਾ ਜਾਵੇ। ਪੋਲੀਥੀਨ ਪੀਰਾਈਟ ਨੂੰ ਬੰਦ ਕਰਨ ਵਾਸਤੇ ਵਿਛਾਉਂਦੇ ਹਨ। ਇਸ ਨੂੰ ਨਾ ਵਿਛਾਇਆ ਜਾਵੇ। ਕਿਉਂਕਿ ਇਸ ਤਰ੍ਹਾਂ ਨਾ ਕਰਨ ਨਾਲ ਪਾਣੀ ਮਿੱਠਾ ਰਹਿੰਦਾ ਹੈ। ਜੇਕਰ ਨਹਿਰਾਂ ਸਿੰਜਣੋਂ ਬਿਲਕੁੱਲ ਬੰਦ ਹੋ ਗਈਆਂ ਤਾਂ ਪਾਣੀ ਠੀਕ ਨਹੀਂ ਰਹੇਗਾ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਪੋਲੀਥੀਨ ਵਗੈਰਾ ਨਹੀਂ ਵਿਛਾਉਣਾ ਚਾਹੀਦਾ ਅਤੇ ਇਹ ਦੇ ਨਾਲ ਖਾਲੇ ਵੀ ਪੱਕੇ ਬਣਾਉਣੇ ਚਾਹੀਦੇ ਹਨ।

ਇਹ ਦੇ ਨਾਲ ਹੀ, ਸਪੀਕਰ ਸਾਹਿਬ, ਰੈਵੇਨਿਊ ਡਿਪਾਰਟਮੈਂਟ ਦੇ ਬਾਰੇ ਇੱਕ ਗੱਲ ਤੁਹਾਡੇ ਨੋਟਿਸ ਵਿੱਚ ਲਿਆਂਵਾਗਾ ਕਿ ਪੰਜਾਬ ਦੇ ਵਿੱਚ ਜਿਹੜੇ ਸਾਡੀ ਸਰਕਾਰ ਨੇ ਦੋ ਜ਼ਿਲ੍ਹੇ ਬਣਾਏ ਹਨ, 9 ਸਬ-ਡਿਵੀਜ਼ਨਾਂ ਬਣਾਈਆਂ, ਪੰਜ-ਸੱਤ ਤਹਿਸੀਲਾਂ ਬਣਾਈਆਂ ਔਰ 16 ਨਵੇਂ ਬਲਾਕ ਬਣਾਏ ਹਨ। ਸਬ-ਡਿਵੀਜ਼ਨਾਂ ਨੇੜੇ ਬਣਾਈਆਂ ਗਈਆਂ, ਜ਼ਿਲ੍ਹੇ ਨੇੜੇ ਬਣਾਏ ਗਏ, ਤਹਿਸੀਲਾਂ ਨੇੜੇ ਬਣਾਈਆਂ ਗਈਆਂ, ਬਲਾਕ ਨੇੜੇ ਬਣਾਏ ਗਏ, ਇਸ ਦੇ ਨਾਲ ਆਮ ਲੋਕਾਂ ਨੂੰ, ਜਿਹੜੇ ਆਲੇ-ਦੁਆਲੇ ਦੇ ਲੋਕ ਹਨ ਉਨ੍ਹਾਂ ਨੂੰ ਬੜੀ ਸਹੂਲਤ ਮਿਲੇਗੀ, ਆਪਣੇ ਕੰਮ-ਕਾਰ ਠੀਕ ਤਰੀਕੇ ਨਾਲ, ਥੋੜੇ ਪੈਸੇ ਖਰਚ ਕਰਕੇ ਆਸਾਨੀ ਨਾਲ ਕੰਮ ਕਰ ਸਕਣਗੇ, ਇਹ ਬੜਾ ਸ਼ਲਾਘਾਯੋਗ ਕੰਮ ਹੈ, ਇਸ ਲਈ ਵੀ ਇਸ ਬਿਲ ਨੂੰ ਪਾਸ ਕਰਨਾ ਚਾਹੀਦਾ ਹੈ।

ਇਹ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਸਾਡੇ ਜਲਾਲਾਬਾਦ ਸ਼ਹਿਰ ਹੈ ਉਥੇ ਸਬ-ਡਵੀਜ਼ਨ ਬਣਾਉਣੀ ਚਾਹੀਦੀ ਹੈ ਕਿਉਂਕਿ ਆਲੇ ਦੁਆਲੇ 40 ਕਿਲੋਮੀਟਰ ਵਿੱਚ ਕੋਈ ਸਬ-ਡਿਵੀਜ਼ਨ ਨਹੀਂ। ਫਿਰੋਜ਼ਪੁਰ-ਫਾਜ਼ਿਲਕਾ ਵਿੱਚ ਤਕਰੀਬਨ 110 ਕਿਲੋਮੀਟਰ ਦਾ ਪੈਂਡਾ ਪੈਂਦਾ ਹੈ, ਉਹ ਦੇ ਵਿੱਚ ਕੋਈ ਸਬ-ਡਿਵੀਜ਼ਨ ਨਹੀਂ ਹੈ। ਮੈਂ, ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਸਾਡੇ ਜਲਾਲਾਬਾਦ ਵੀ ਸਬ-ਡਵੀਜ਼ਨ ਬਣਾਈ ਜਾਵੇ ਤਾਂ ਜੋ ਉਥੇ ਲੋਕ ਆਪਣੀ ਤਰੱਕੀ ਦੇ ਬਾਰੇ, ਆਪਣੀ ਉਨਤੀ ਦੇ ਬਾਰੇ ਕੁਝ ਕਰ ਸਕਣ ਅਤੇ ਪ੍ਰਸਾਸ਼ਨ ਦਾ ਠੀਕ ਆਨੰਦ ਮਾਣ ਸਕਣ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਬੇਨਤੀ ਕਰਾਂਗਾ ਕਿ ਫਿਰੋਜ਼ਪੁਰ ਜ਼ਿਲ੍ਹਾ ਜਿਹੜਾ ਹੈ ਉਹ ਸਾਰਾ ਪਾਕਿਸਤਾਨ ਦੇ ਨਾਲ ਲਗਦਾ ਹੈ ਸਾਡੇ ਮੁੱਖ ਮੰਤਰੀ ਸਾਹਿਬ ਨੇ

[ਸ੍ਰੀ ਹੰਸ ਰਾਜ ਜੋਸ਼ਨ ]

ਗੱਲ ਕਹੀ ਕਿ 27 ਹਜ਼ਾਰ ਬਿਜਲੀ ਦੇ ਨਵੇਂ ਕੁਨੈਕਸ਼ਨ ਦਿੱਤੇ ਜਾਣਗੇ, ਉਹ ਦੇ ਨਾਲ 45 ਹਜ਼ਾਰ ਟੈਂਪਰੇਰੀ ਕੁਨੈਕਸ਼ਨ ਵੀ ਦਿੱਤੇ ਜਾਣਗੇ ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਬਾਰਡਰ ਦਾ ਖਾਸ, ਤੌਰ ਤੇ ਪੰਜ ਕਿਲੋਮੀਟਰ ਤੱਕ ਜਿਹੜੇ ਲੋਕ ਬੈਠੇ ਹਨ, ਉਨ੍ਹਾਂ ਨੂੰ ਪ੍ਰਿਆਰਿਟੀ ਦੇ ਬੇਸ ਤੇ ਪੱਕੇ ਕੁਨੈਕਸ਼ਨ ਦਿੱਤੇ ਜਾਣ ਨਾਲ ਦੀ ਨਾਲ ਟੈਂਪਰੇਰੀ ਕੁਨੈਕਸ਼ਨ ਵੀ ਬਾਰਡਰ ਤੇ ਦਿੱਤੇ ਜਾਣ।

ਇਹ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਦੇ ਨੋਟਿਸ ਵਿੱਚ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਮਮਦੋਟ ਪਿੰਡ ਜਿਹੜਾ ਕਿ ਬਿਲਕੁੱਲ ਪਾਕਿਸਤਾਨ ਦੀ ਹੱਦ ਦੇ ਨਾਲ ਲਗਦਾ ਹੈ, ਉਥੇ ਲੋਕ ਗਰੀਬ ਲੋਕ ਹਨ। ਉਹ ਆਪਣੀ ਰੋਟੀ ਵਾਸਤੇ ਕਾਸ਼ਤ ਕਰਦੇ ਹਨ ਔਰ ਸਾਡੇ ਅੰਨ ਭੰਡਾਰ ਵਿੱਚ ਬੜਾ ਵੱਡਾ ਹਿਸਾ ਪਾ ਰਹੇ ਹਨ। ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ, ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਦੇ ਲਈ ਕੋਈ ਨਾ ਕੋਈ ਜਲਦੀ ਤੋਂ ਜਲਦੀ ਕਾਨੂੰਨ ਬਣਾਇਆ ਜਾਵੇ ਜਿਸ ਨਾਲ ਕਿ ਉਨ੍ਹਾਂ ਨੂੰ ਰਾਈਟ ਦਿੱਤਾ ਜਾਵੇ ਅਤੇ ਉਹ ਵੀ ਟਰੈਕਟਰ ਲੈਣ ਜਾਂ ਆਪਣੀਆਂ ਹੋਰ ਸਹੂਲਤਾਂ ਲੈ ਸਕਣ। ਇਹੋ ਜਿਹੀਆਂ ਗੱਲਾਂ ਪਾਸ ਹੋਣੀਆਂ ਚਾਹੀਦੀਆਂ ਹਨ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਦੇ ਨੋਟਿਸ ਵਿਚ ਇਹ ਗੱਲ ਵੀ ਲਿਆਉਣੀ ਚਾਹੁੰਦਾ ਹਾਂ ਕਿ ਫਿਰੋਜ਼ਪੁਰ ਜਿਹੜਾ ਬਾਰਡਰ ਦੇ ਨਾਲ ਲਗਦਾ ਇਲਾਕਾ ਹੈ ਉਥੇ ਰਾਇ ਸਿੱਖ ਬਰਾਦਰੀ ਬਹੁਤ ਪਿੱਛੇ ਹੈ। ਸਿਰਕੀਬੰਦ ਅਤੇ ਮਾਤਾਮੇ ਇਕੋ ਹੀ ਬਰਾਦਰੀ ਹੈ। ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਸਿਰਕੀਬੰਦ ਬਰਾਦਰੀ ਦੇ ਸਰਟੀਫੀਕੇਟ ਬਣਾਉਣੇ ਚਾਹੀਦੇ ਹਨ ਤਾਂ ਕਿ ਉਹ ਵੀ ਨੌਕਰੀਆਂ ਵਿੱਚ, ਰਿਜ਼ਰਵੇਸ਼ਨ ਵਿੱਚ ਭਾਗੀਦਾਰ ਬਣ ਸਕਣ। ਆਖਿਰ ਵਿੱਚ, ਸਪੀਕਰ ਸਾਹਿਬ, ਮੈਂ ਇਹ ਕਹਾਂਗਾ ਕਿ ਇਸ ਐਪਰੋ-ਪਰੀਏਸ਼ਨ ਬਿਲ ਤੇ ਇਸ ਪਵਿੱਤਰ ਸਦਨ ਵਿੱਚ ਬੋਲਣ ਲਈ ਤੁਸੀਂ ਮੈਨੂੰ ਸਮਾਂ ਦਿੱਤਾ ਹੈ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਇਸ ਐਪਰੋਪਰੀਏਸ਼ਨ ਬਿਲ ਦੀ ਪੁਰਜ਼ੋਰ ਹਮਾਇਤ ਕਰਦਾ ਹਾਂ। ਅਤੇ ਕਹਿਣਾ ਚਾਹੁੰਦਾ ਹਾਂ ਕਿ ਇਹ ਅੱਪਰੋਪਰੀਏਸ਼ਨ ਬਿਲ ਪਾਸ ਹੋਣਾ ਚਾਹੀਦਾ ਹੈ। ਜੈ ਹਿੰਦ।

**ਸਰਦਾਰ ਰਾਜ ਸਿੰਘ ਖੇੜੀ** (ਸ਼ੇਰਪੁਰ, ਐਸ.ਸੀ): ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਆਪ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਮੈਨੂੰ ਇਸ ਐਪਰੋਪਰੀਏਸ਼ਨ ਬਿਲ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਸਭ ਤੋਂ ਪਹਿਲਾਂ ਪਸ਼ੂ ਪਾਲਣ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਇਸ ਦੇ ਵਿੱਚ ਕੋਈ ਸ਼ਕ ਨਹੀਂ ਕਿ 70 ਪ੍ਰਤੀਸ਼ਤ ਤੋਂ ਵੱਧ ਜਿਹੜੇ ਲੋਕ ਹਨ ਉਹ ਦਿਹਾਤ ਨਾਲ ਸਬੰਧ ਰਖਦੇ ਹਨ, ਪਿੰਡਾਂ ਵਿੱਚ ਰਹਿਣ ਵਾਲੇ ਲੋਕ ਹਨ ਔਰ ਇਹ ਵੀ ਠੀਕ ਹੈ ਕਿ ਸਰਕਾਰ ਵੱਡੇ ਪੈਮਾਨੇ ਤੇ ਲੋਕਾਂ ਨੂੰ ਧਿਆਨ ਵਿੱਚ ਰਖਦੇ ਹੋਏ ਕੋਸ਼ਿਸ਼ ਕਰ ਰਹੀ ਹੈ ਲੇਕਿਨ ਜਦੋਂ ਅਸੀਂ ਪਿੰਡਾਂ ਵਿੱਚ ਨਜ਼ਰ ਮਾਰਦੇ ਹਾਂ ਤਾਂ ਪਿੰਡਾਂ ਦੇ ਵਿੱਚ ਡੰਗਰਾਂ ਦੇ ਇਲਾਜ ਕਰਨ ਦਾ ਕੰਮ ਕਾਫੀ ਅਧੂਰਾ

ਨਜ਼ਰ ਆਉਂਦਾ ਹੈ। ਕਾਫੀ ਇਲਾਕਿਆਂ ਦੇ ਪਿੰਡਾ ਵਿਚ ਲੋਕਾਂ ਨੂੰ ਇਹ ਸਹੂਲਤਾਂ ਮਿਲਦੀਆਂ ਨਜ਼ਰ ਨਹੀਂ ਆਉਂਦੀਆਂ ਜਾਂ ਸਸਤਾ ਇਲਾਜ ਆਪਣੇ ਡੰਗਰਾਂ ਨੂੰ ਪਹੁੰਚਾਉਣ ਲਈ ਕਿਸੇ ਸਰਕਾਰੀ ਹਸਪਤਾਲ ਜਾਂ ਡਿਸਪੈਂਸਰੀਆਂ ਵਿੱਚ ਪ੍ਰਾਪਤ ਕਰ ਸਕਣ। ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਬੁਨਿਆਦੀ ਤੌਰ ਤੇ ਸਰਕਾਰ ਨੂੰ ਇਹ ਚਾਹੀਦਾ ਹੈ ਕਿ ਪਿੰਡਾਂ ਦੇ ਲੋਕਾਂ ਨੂੰ, ਪਿੰਡਾਂ ਦੇ ਲੋਕਾਂ ਦੀਆਂ ਸਹੂਲਤਾਂ ਨੂੰ ਧਿਆਨ ਵਿੱਚ ਰਖਦੇ ਹੋਏ ਪਿੰਡਾਂ ਵਿੱਚ ਨਜ਼ਦੀਕ ਤੋਂ ਨਜ਼ਦੀਕ ਡਿਸਪੈਂਸਰੀਆਂ ਜਾਂ ਹਸਪਤਾਲ ਦਾ ਇੰਤਜ਼ਾਮ ਹੋਣਾ ਚਾਹੀਦਾ ਹੈ ਜਾਂ ਹਫਤੇ ਵਿੱਚ 2-4 ਦਿਨ ਹੀ ਡਾਕਟਰਾਂ ਨੂੰ ਡਿਪਿਊਟ ਕਰਨਾ ਚਾਹੀਦਾ ਹੈ ਤਾਂ ਕਿ ਉਹ ਪਿੰਡਾਂ ਵਿਚ ਜਾਣ ਅਤੇ ਲੋਕਾਂ ਦੇ ਪਸ਼ੂਆਂ ਦੀਆਂ ਬਿਮਾਰੀਆਂ ਦਾ ਇਲਾਜ਼ ਕਰ ਸਕਣ ਅਤੇ ਇਸ ਤਰ੍ਹਾਂ ਗਰੀਬ ਲੋਕਾਂ ਦੀ ਮਦਦ ਕਰ ਸੱਕਣ।

ਸਪੀਕਰ ਸਾਹਿਬ, ਸਹਿਕਾਰਤਾ ਦੀ ਗੱਲ ਇਥੇ ਬੜੀ ਆਈ ਹੈ। ਮੈਨੂੰ ਇਹ ਗੱਲ ਬੜੇ ਦੁੱਖ ਨਾਲ ਕਹਿਣੀ ਪੈਂਦੀ ਹੈ ਕਿ 3-4 ਮਹੀਨੇ ਹੋ ਗਏ ਹਨ ਲਗਭਗ ਮੈਂ ਸਹਿਕਾਰਤਾ ਮੰਤਰੀ ਜੀ ਦੇ ਧਿਆਨ ਵਿਚ ਲਿਖ ਕੇ ਵੀ ਆਪਣੇ ਵਲੋਂ ਔਰ ਪੰਚਾਂ ਅਤੇ ਸਰਪੰਚਾਂ ਵਲੋਂ ਵੀ ਦਿੱਤਾ ਸੀ ਪਰ ਅੱਜ ਤਕ ਕੋਈ ਵੀ ਮੈਨੂੰ ਅਸਰ ਹੁੰਦਾ ਨਜ਼ਰ ਨਹੀਂ ਆਇਆ। ਇਕ ਮੇਰੇ ਹਲਕੇ ਸ਼ੇਰਪੁਰ ਵਿਚ ਟਿੱਬਾ ਪਿੰਡ ਹੈ, ਉਸ ਟਿੱਬਾ ਪਿੰਡ ਅਤੇ ਗੰਢਾ ਸਿੰਘ ਵਾਲੇ ਦੀ ਇਕ ਸਾਂਝੀ ਕੋਆਪਰੇਟਿਵ ਸੋਸਾਇਟੀ ਹੈ ਅਤੇ ਉਥੇ ਦਾ ਜੋ ਸੈਕਟਰੀ ਹੈ ਉਸ ਨੇ 45 ਲੱਖ ਰੁਪਏ ਦਾ ਫਰਾਡ ਕੀਤਾ ਹੈ। ਮੈਂ ਇਸ ਸਬੰਧ ਵਿੱਚ ਮੰਤਰੀ ਜੀ ਨੂੰ ਮਿਲਿਆ ਸੀ ਔਰ ਉਸ ਇਲਾਕੇ ਦੇ ਪੰਚ ਔਰ ਸਰਪੰਚਾਂ ਨੂੰ ਡੈਪੂਟੇਸ਼ਨ ਦੇ ਤੌਰ ਤੇ ਮਿਲਿਆ, ਮੈਂ ਰਿਟਨ ਵੀ ਦਿੱਤਾ ਪਰ ਅੱਜ ਤਕ ਉਸ ਸੈਕਟਰੀ ਤੇ ਕੋਈ ਐਕਸ਼ਨ ਨਹੀਂ ਹੋਇਆ। ਜਿਨ੍ਹਾਂ ਲੋਕਾਂ ਨਾਲ 45 ਲੱਖ ਰੁਪਏ ਦਾ ਫਰਾਡ ਕੀਤਾ ਉਹ ਲੋਕ ਵਾਰ ਵਾਰ ਮੇਰੇ ਕੋਲ ਆਉਂਦੇ ਹਨ ਅਤੇ ਮੰਗ ਕਰਦੇ ਹਨ ਕਿ ਸਾਨੂੰ ਇਨਸਾਫ ਮਿਲਣਾ ਚਾਹੀਦਾ ਹੈ। ਉਨ੍ਹਾਂ ਨੇ ਏ.ਆਰ. ਅਤੇ ਹੋਰ ਅਧਿਕਾਰੀਆਂ ਤਕ ਅਪਰੋਚ ਕੀਤੀ ਪਰ, ਸਪੀਕਰ ਸਾਹਿਬ, ਉਨ੍ਹਾਂ ਨੂੰ ਕੋਈ ਇਨਸਾਫ ਨਹੀਂ ਮਿਲਿਆ। ਇਸ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਅਸੀਂ ਇਥੇ ਸਹਿਕਾਰਤਾ ਦੀ ਗੱਲ ਕਰਦੇ ਹਾਂ ਤਾਂ ਠੀਕ ਹੈ ਸਰਕਾਰ ਵਲੋਂ ਸਹੂਲਤਾਂ ਬਹੁਤ ਸਾਰੀਆਂ ਦਿੱਤੀਆਂ ਜਾਂਦੀਆਂ ਹਨ ਪਰ ਜੇ ਅਸੀਂ ਇਸ ਨੂੰ ਡੂੰਘਾਈ ਨਾਲ ਨਜ਼ਰ ਮਾਰੀਏ ਤਾਂ ਅਸੀਂ ਵੇਖਦੇ ਹਾਂ ਔਰ ਇਹ ਗੱਲ ਅੱਖੋਂ ਓਹਲੇ ਵੀ ਨਹੀਂ ਕੀਤੀ ਜਾ ਸਕਦੀ ਕਿ ਇਕ ਵੱਡੇ ਪੱਧਰ ਤੇ ਇਸ ਵਿੱਚ ਘਪਲਾ ਹੋ ਰਿਹਾ ਹੈ। ਜਿਹੜੇ ਸਹਿਕਾਰਤਾ ਦੇ ਸੈਕਟਰੀ ਹਨ ਉਹ ਪ੍ਰਧਾਨਾਂ ਨਾਲ ਮਿਲਕੇ ਪਿੰਡਾਂ ਵਿਚ ਜਿਹੜੇ ਇਲੀਟਰੇਟ ਲੋਕ ਹਨ, ਮਜ਼ਦੂਰ ਹਨ, ਖੇਤਾਂ ਵਿਚ ਕੰਮ ਕਰਦੇ, ਹਨ ਉਨ੍ਹਾਂ ਨਾਲ ਵੱਡੇ ਪੈਮਾਨੇ ਤੇ ਫਰਾਡ ਕਰਦੇ ਹਨ। ਇਸ ਲਈ ਮੈਂ ਸਰਕਾਰ ਦਾ ਧਿਆਨ ਇਸ ਗੱਲ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਇਹੋ ਜਿਹੇ ਮੁਲਾਜ਼ਮਾਂ ਨੂੰ ਔਰ ਕਮੇਟੀ ਦੇ ਮੈਂਬਰਾਂ ਨੂੰ ਜਿਹੜੇ ਕਿਸਾਨਾਂ ਅਤੇ ਮਜ਼ਦੂਰਾਂ ਨੂੰ ਲੁਟਦੇ ਹਨ ਉਨ੍ਹਾਂ ਦੀ ਇਨਕੁਆਇਰੀ ਕਰਵਾਕੇ ਉਨ੍ਹਾਂ ਨੂੰ ਜ਼ਰੂਰ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ।

[ਸਰਦਾਰ ਰਾਜ ਸਿੰਘ ਖੇੜੀ]

ਇਕ ਗੱਲ ਮੈਂ ਖੁਰਾਕ ਸਪਲਾਈ ਦੇ ਬਾਰੇ ਵੀ ਜ਼ਰੂਰ ਕਰਨੀ ਹੈ। ਇਹ ਠੀਕ ਹੈ ਕਿ ਸਰਕਾਰ ਨੇ ਪਿੰਡਾਂ ਵਿਚ ਕਾਫੀ ਡਿਪੋ ਖੋਲ੍ਹੇ ਹਨ ਲੇਕਿਨ ਇਹ ਗੱਲ ਮੈਂ ਪਹਿਲਾਂ ਵੀ ਕਈ ਵਾਰ ਕਹਿ ਚੁੱਕਾ ਹਾਂ ਔਰ ਇਹ ਹਰ ਪਿੰਡ ਵਿਚ ਨਜ਼ਰ ਆਉਂਦਾ ਹੈ ਜਿਹੜੇ ਇਹ ਡਿਪੋ ਹਨ ਇਹ ਸਰਕਾਰ ਦੇ ਆਪਣੇ ਪੁਲੀਟੀਕਲ ਬੰਦੇ ਲੈ ਜਾਂਦੇ ਹਨ, ਜਿਨ੍ਹਾਂ ਦੀ ਸਰਕਾਰ ਤਕ ਅਪਰੋਚ ਹੁੰਦੀ ਹੈ ਉਹ ਲੈ ਲੈਂਦੇ ਹਨ। ਮੈਂ ਆਪਣੇ ਪਿੰਡ ਦੀ ਹੀ ਗੱਲ ਕਰਦਾ ਹਾਂ। ਇਹ ਗੱਲ ਮੈਂ ਉਥੇ ਆਪਣੀ ਕੰਨੀ ਸੁਣੀ ਹੈ ਕਿ ਜਦੋਂ ਉਥੇ ਕੋਈ ਤੇਲ ਆਦਿ ਚੀਜ਼ ਡਿਪੋ ਤੇ ਵੰਡਣੀ ਹੋਵੇ ਤਾਂ ਤਕਰੀਬਨ ਐਤਵਾਰ ਵਾਲੇ ਦਿਨ ਹੀ ਗੁਰਦੁਆਰਾ ਸਾਹਿਬ ਵਿਖੇ ਲਾਊਡ ਸਪੀਕਰ ਤੇ ਅਨਾਊਂਸ ਕੀਤਾ ਜਾਂਦਾ ਹੈ ਕਿ ਅੱਜ ਤੇਲ ਮਿਲੇਗਾ ਜਿਸ ਨੇ ਲੈਣਾ ਹੈ ਲੈ ਲੈਣ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਸਰਕਾਰ ਸਸਤੇ ਭਾਅ ਤੇ ਚੀਜ਼ਾਂ ਵੰਡਣ ਲਈ ਕਹਿੰਦੀ ਹੈ ਤਾਂ ਇਹ ਜਿਹੜੇ ਡਿਪੋ ਹੋਲਡਰਜ਼ ਹਨ ਇਹ ਮਹੀਨੇ ਵਿਚ ਇਕ ਦੋ ਵਾਰੀ ਚੀਜ਼ਾਂ ਵੰਡ ਦਿੰਦੇ ਹਨ ਔਰ ਬਾਕੀ ਸਾਰਾ ਮਾਲ ਬਲੈਕ ਵਿਚ ਵੇਚ ਦਿੰਦੇ ਹਨ। ਇਸ ਵਿਚ ਬੜਾ ਵਡਾ ਫਰਾਡ ਹੋ ਰਿਹਾ ਹੈ। ਸਰਕਾਰ ਨੂੰ ਇਸ ਪਾਸੇ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਪਿੰਡਾਂ ਵਿਚ ਜਿਹੜੇ ਗਰੀਬ ਲੋਕ ਰਹਿੰਦੇ ਹਨ ਅਤੇ ਜਿਨ੍ਹਾਂ ਨੂੰ ਇਨ੍ਹਾਂ ਚੀਜ਼ਾਂ ਦੀ ਲੋੜ ਹੈ, ਉਹ ਮਿਲ ਸਕੇ।

ਹੁਣ ਮੈਂ ਇਕ ਗੱਲ ਸਿਹਤ ਅਤੇ ਪਰਿਵਾਰ ਭਲਾਈ ਬਾਰੇ ਕਰਨੀ ਹੈ। ਮੈਂ ਪਹਿਲਾਂ ਵੀ ਇਹ ਕਹਿਣ ਦੀ ਕੋਸ਼ਿਸ਼ ਕੀਤੀ ਹੈ ਹੁਣ ਮੈਂ ਫਿਰ ਦੱਸਦਾ ਹਾਂ ਕਿ ਪਿੰਡਾਂ ਵਿਚ ਜਿਹੜੇ ਮਜ਼ਦੂਰ ਹਨ ਔਰ ਜਿਹੜੇ ਬਹੁਤ ਸਾਰੇ ਗਰੀਬ ਲੋਕ ਹਨ, ਉਹ 10-20 ਰੁਪਏ ਦਿਹਾੜੀ ਤੇ ਕੰਮ ਕਰਦੇ ਹਨ ਅਤੇ ਬੜੀ ਮੁਸ਼ਕਲ ਨਾਲ ਗੁਜ਼ਾਰਾ ਕਰਦੇ ਹਨ। ਉਨ੍ਹਾਂ ਲੋਕਾਂ ਦੇ ਘਰਾਂ ਵਿਚ ਜਦੋਂ ਕੋਈ ਬਿਮਾਰੀ ਆ ਜਾਂਦੀ ਹੈ ਤਾਂ ਉਨ੍ਹਾਂ ਨੂੰ ਕੋਈ ਸਰਕਾਰੀ ਦਵਾਈ ਪਿੰਡਾਂ ਵਿਚ ਨਹੀਂ ਮਿਲਦੀ ਫਿਰ ਜਦੋਂ ਉਹ ਨੇੜੇ ਦੇ ਸ਼ਹਿਰਾਂ ਜਾਂ ਕਸਬਿਆਂ ਵਿਚ ਜਾਂਦੇ ਹਨ ਤਾਂ ਜਿਹੜੇ ਪ੍ਰਾਈਵੇਟ ਡਾਕਟਰ ਹਨ, ਜਿਨ੍ਹਾਂ ਨੇ ਆਪਣੇ ਕਲੀਨਿਕ ਖੋਲ੍ਹੇ ਹੋਏ ਹਨ ਉਹ ਉਨ੍ਹਾਂ ਨੂੰ ਬੜੇ ਵੱਡੇ ਪੈਮਾਨੇ ਤੇ ਲੁਟਦੇ ਹਨ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਦਵਾਈ ਇਨ੍ਹਾਂ ਪਿੰਡਾਂ ਵਿਚ ਡਿਸਬਰਸਮੈਂਟ ਵਾਸਤੇ ਦਿੱਤੀ ਜਾਂਦੀ ਹੈ, ਉਹ ਇਨ੍ਹਾਂ ਲੋਕਾਂ ਨੂੰ ਨਹੀਂ ਮਿਲਦੀ ਬਲਕਿ ਜਿਹੜੇ ਪ੍ਰਾਈਵੇਟ ਕਲੀਨਿਕ ਵਾਲੇ ਹਨ, ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਨ੍ਹਾਂ ਦੇ ਕਲੀਨਿਕਸ ਤੇ ਇਹ ਦਵਾਈਆਂ ਚਲੀਆਂ ਜਾਂਦੀਆਂ ਹਨ ਜਾਂ ਹੋਰ ਕੈਮਿਸਟ ਦੀਆਂ ਦੁਕਾਨਾਂ ਤੇ ਆਮ ਇਹ ਦਵਾਈਆਂ ਨਜ਼ਰ ਆਉਂਦੀਆਂ ਹਨ। ਸਰਕਾਰੀ ਹਸਪਤਾਲਾਂ ਦੇ ਵਿਚ ਜਿਹੜੇ ਜ਼ਿੰਮੇਵਾਰ ਡਾਕਟਰ ਲਗੇ ਹੋਏ ਹਨ, ਉਹ ਦਵਾਈਆਂ ਬਲੈਕ ਵਿੱਚ ਪ੍ਰਾਈਵੇਟ ਕਲੀਨਿਕਸ ਨੂੰ ਵੇਚ ਦਿੰਦੇ ਹਨ। ਜਿਹੜੀਆਂ ਦਵਾਈਆਂ ਗਰੀਬ ਲੋਕਾਂ ਨੂੰ ਸਰਕਾਰੀ ਹਸਪਤਾਲਾਂ ਦੇ ਵਿਚ ਮਿਲਣੀਆਂ ਚਾਹੀਦੀਆਂ ਹਨ ਉਹ ਉਨ੍ਹਾਂ ਨੂੰ ਹਸਪਤਾਲਾਂ ਦੇ ਵਿਚ ਨਹੀਂ ਮਿਲਦੀਆਂ। ਸਰਕਾਰ ਡਾਕਟਰੀ ਸਹੂਲਤਾਂ ਲੈਣ ਦੇ ਵਕਤ ਡਾਕਟਰ ਉਨ੍ਹਾਂ ਨੂੰ ਮਹਿੰਗੀਆਂ ਦਵਾਈਆਂ ਲਿਖਕੇ ਦਿੰਦੇ ਹਨ ਅਤੇ ਕਹਿੰਦੇ ਹਨ ਕਿ ਇਹ ਦਵਾਈਆਂ ਤੁਹਾਨੂੰ ਫਲਾਣੀ ਪ੍ਰਾਈਵੇਟ, ਦਵਾਈਆਂ ਵਾਲੀ ਦੁਕਾਨ ਤੋਂ ਮਿਲਣਗੀਆਂ। ਸਰਕਾਰ ਹਸਪਤਾਲਾਂ ਦੇ ਵਿਚ ਪੈਰਾਸਿਟਾਮੋਲ. ਕਰੋਫੀਨਲ

ਐਂਪੀਸਲੀਨ, ਕੱਫ ਸੀਰਪ ਵਗੈਰਾ ਸ਼ੀਸ਼ੀ ਵਿਚ ਪਾ ਕੇ ਮਿਲਦਾ ਹੈ । ਪਰ ਗਰੀਬਾਂ ਨੂੰ ਐਂਟੀ ਬਾਇਓਟਿਕ ਦਵਾਈਆਂ ਨਹੀਂ ਮਿਲਦੀਆਂ ਜਿਹੜੀਆਂ ਵੱਡੇ ਪੈਮਾਨੇ ਵਿਚ ਗਰੀਬਾਂ ਦੇ ਇਲਾਜ ਲਈ ਸਹੀ ਸਾਬਤ ਹੁੰਦੀਆਂ ਹਨ। ਇਸ ਬਾਰੇ ਸਰਕਾਰ ਨੂੰ ਕੁਝ ਸੋਚਣਾ ਚਾਹੀਦਾ ਹੈ। ਪ੍ਰਾਈਵੇਟ ਦੁਕਾਨਾਂ ਵਾਲਿਆਂ ਦੇ ਨਾਲ ਡਾਕਟਰਾਂ ਦੀ ਆਪਸ ਵਿਚ ਮਿਲੀ ਭੁਗਤ ਹੁੰਦੀ ਹੈ । ਲੇਕਿਨ, ਸਪੀਕਰ ਸਾਹਿਬ, ਸਰਕਾਰ ਅੱਜ ਤੱਕ ਇਸ ਵੱਲ ਧਿਆਨ ਨਹੀਂ ਦੇ ਸਕੀ। ਸਰਕਾਰੀ ਹਸਪਤਾਲਾਂ ਦੇ ਵਿਚ ਦਵਾਈਆਂ ਸਰਕਾਰ ਵਲੋਂ ਗਰੀਬਾਂ ਦੇ ਵਾਸਤੇ ਜਿਹੜੀਆਂ ਸਪਲਾਈ ਕੀਤੀਆਂ ਜਾਂਦੀਆਂ ਹਨ ਉਹ ਮਿਲਦੀਆਂ ਨਹੀਂ ਹਨ। ਇਹ ਜਿਹੜੇ ਦਵਾਈਆਂ ਬਲਕ ਵਿਚ ਵੇਚਦੇ ਹਨ, ਉਨ੍ਹਾਂ ਦੇ ਖਿਲਾਫ ਹਾਲੇ ਤੱਕ ਕੋਈ ਕਾਰਵਾਈ ਨਹੀਂ ਕੀਤੀ ਗਈ । ਇਸ ਬਿਮਾਰੀ ਦਾ ਇਲਾਜ ਕਰਨਾ ਚਾਹੀਦਾ ਹੈ ਤਾਂ ਕਿ ਗਰੀਬਾਂ ਨੂੰ ਜਿਹੜੀ ਸਰਕਾਰ ਵਲੋਂ ਸਹੂਲਤ ਮਿਲਣੀ ਚਾਹੀਦੀ ਹੈ ਉਹ ਮਿਲ ਸਕੇ।

ਬਿਜਲੀ ਦੇ ਬਾਰੇ ਇਥੇ ਗੱਲ ਕੀਤੀ ਗਈ। ਇਹ ਠੀਕ ਹੈ ਕਿ ਸਾਡੇ ਸਾਇੰਸਦਾਨਾਂ ਨੇ ਇਥੋਂ ਤੱਕ ਐਕਸਪੈਰੀਮੈਂਟ ਕਰਕੇ ਦੱਸ ਦਿੱਤਾ ਹੈ ਕਿ 2002 ਤੱਕ ਜਿਹੜੀ ਪੰਜਾਬ ਵਿਚ ਪਾਣੀ ਸਤਾ ਹੈ ਉਹ ਕਾਫੀ ਹੇਠਾਂ ਨੂੰ ਚਲੀ ਜਾਵੇਗੀ ਅਤੇ ਪਾਣੀ ਬਾਰੇ ਸਾਡੀ ਹਾਲਤ ਬੜੀ ਤਰਸਯੋਗ ਹੋਵੇਗੀ। ਇਹ ਚੀਜ਼ ਸਾਨੂੰ ਨਜ਼ਰ ਆ ਰਹੀ ਹੈ। ਸਪੀਕਰ ਸਾਹਿਬ, ਇਥੇ ਬੜੇ ਦੁੱਖ ਦੀ ਗੱਲ ਹੈ ਕਿ ਜਿਹੜੇ ਮਜ਼ਦੂਰ ਪਿੰਡਾਂ ਦੇ ਵਿਚ ਖੂਹ ਪੁਟਣ ਦਾ ਕੰਮ ਕਰਦੇ ਹਨ ਉਨ੍ਹਾਂ ਨੂੰ ਸਿਰਫ 20-30 ਰੁਪਏ ਰੋਜ਼ ਮਿਲਦੇ ਹਨ। ਉਨ੍ਹਾਂ ਨੂੰ ਆਪਣਾ ਪੇਟ ਪਾਲਣ ਲਈ ਅਤੇ ਬੱਚਿਆਂ ਨੂੰ ਪਾਲਣ ਲਈ ਬੜੀ ਮੇਹਨਤ ਕਰਨੀ ਪੈਂਦੀ ਹੈ। ਉਨ੍ਹਾਂ ਨੂੰ ਜ਼ਮੀਨ ਦੇ ਵਿਚੋਂ ਪਾਣੀ ਕੱਢਣ ਲਈ 40-40 ਫੁੱਟ ਥੱਲੇ ਤੱਕ ਖੁਦਾਈ ਕਰਨੀ ਪੈਂਦੀ ਹੈ । ਕਈ ਵਾਰ ਖੂਹੀ ਪੁੱਟਦੇ ਹੋਏ ਅਸੀਂ ਅਖਬਾਰਾਂ ਦੇ ਵਿਚ ਪੜ੍ਹਦੇ ਹਾਂ ਕਿ ਕਿਧਰੇ 3 ਆਦਮੀ ਮਰ ਗਏ ਕਿਧਰੇ ਖੂਹੀ ਪੁਟਦੇ ਹੋਏ 5 ਆਦਮੀ ਮਰ ਗਏ। ਇਨ੍ਹਾਂ ਜਾਨਾਂ ਨੂੰ ਬਚਾਉਣ ਲਈ ਸਰਕਾਰ ਵਲੋਂ ਕੋਈ ਉਪਰਾਲੇ ਕਰਨੇ ਚਾਹੀਦੇ ਹਨ। ਉਨ੍ਹਾਂ ਨੂੰ 20-30 ਰੁਪਏ ਦਿਹਾੜੀ ਦੇ ਬਦਲੇ ਕਈ ਵਾਰ ਉਨ੍ਹਾਂ ਦੇ ਆਦਮੀ ਖੂਹੀ ਪੁੱਟਦੇ ਹੋਏ ਮਰ ਜਾਂਦੇ ਹਨ ਅਤੇ ਘਰ ਵਿਚ ਚੀਕ ਚਿਹਾੜਾ ਪੈ ਜਾਂਦਾ ਹੈ। ਪੰਜਾਬ ਦੇ ਗਰੀਬ ਮਜ਼ਦੂਰਾਂ ਦੇ ਲਈ ਅਤੇ ਦਲਿਤ ਲੋਕਾਂ ਦੇ ਲਈ ਸਰਕਾਰ ਨੂੰ ਖਾਸ ਧਿਆਨ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਦੀ ਰੋਜ਼ੀ ਰੋਟੀ ਦੇ ਲਈ ਵਧੀਆ ਤਰੀਕੇ ਕੱਢਣੇ ਚਾਹੀਦੇ ਹਨ। ਜਿਹੜੇ ਮਜ਼ਦੂਰਾਂ ਦੀ ਕੰਮ ਕਰਦੇ ਹੋਏ ਮੌਤ ਹੋ ਜਾਂਦੀ ਹੈ ਉਨ੍ਹਾਂ ਦੇ ਘਰਾਂ ਵਿਚ ਵੈਣ ਪੈ ਜਾਂਦੇ ਹਨ। ਸਪੀਕਰ ਸਾਹਿਬ, ਹੁਣ ਮੈਂ ਬਿਜਲੀ ਬਾਰੇ ਗੱਲ ਕਰਨੀ ਚਾਹੁੰਦਾ ਹਾਂ ਗਰਮੀਆਂ ਦਾ ਮੌਸਮ ਆ ਗਿਆ ਹੈ ਅਤੇ ਬਿਜਲੀ ਦੀ ਸਪਲਾਈ ਤੇ ਪਿੰਡਾਂ ਦੇ ਵਿਚ ਕੱਟ ਲਗਾਈ ਜਾਂਦੀ ਹੈ ਜਦ ਕਿ ਇਸ ਦੀ ਛੋਟ ਪਿੰਡਾਂ ਵਾਲਿਆਂ ਨੂੰ ਮਿਲਣੀ ਚਾਹੀਦੀ ਹੈ।

ਇਸ ਤੋਂ ਅਗਲੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਵਿਚ ਸਕੂਲਾਂ ਦੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਤਾਂ ਕਿ ਪਿੰਡਾਂ ਦੇ ਬੱਚੇ ਪੜ੍ਹ ਲਿਖ ਸਕਣ। ਪਿੰਡਾਂ ਦੇ ਸਕੂਲਾਂ ਦੇ ਵਿਚ ਜਿਹੜੇ ਘਟੀਆ ਕਿਸਮ ਦੇ ਮਾਸਟਰ ਹੁੰਦੇ ਹਨ ਅਤੇ ਜਿਹੜੇ ਸ਼ਰਾਬੀ ਕਬਾਬੀ ਹੁੰਦੇ ਹਨ

[ਸਰਦਾਰ ਰਾਜ ਸਿੰਘ ਖੇੜੀ]

ਅਤੇ ਜਿਨ੍ਹਾਂ ਨੂੰ ਸ਼ਹਿਰਾਂ ਦੇ ਵਿਚੋਂ ਕੱਢ ਕੇ ਪਿੰਡਾਂ ਵਿਚ ਸਜ਼ਾ ਦੇ ਤੌਰ ਤੇ ਲਗਾਇਆ ਜਾਂਦਾ ਹੈ ਉਹ ਪਿੰਡਾਂ ਦੇ ਵਿਚ ਕੰਮ ਨਹੀਂ ਕਰਦੇ । ਇਸ ਲਈ ਮੇਰੀ ਬੇਨਤੀ ਹੈ ਕਿ ਘਟੀਆ ਕਿਸਮ ਦੇ ਮਾਸਟਰ ਪਿੰਡ ਵਿਚ ਨਾ ਲਗਾਏ ਜਾਣ।

ਜਿਹੜੀ ਟਰਾਂਸਪੋਰਟ ਦੀਆਂ ਸਹੂਲਤਾਂ ਪਿੰਡਾਂ ਦੇ ਵਿਚ ਇਸ ਵਕਤ ਮਿਲ ਰਹੀ ਹੈ ਉਸ ਬਾਰੇ ਮੈਂ ਸਰਕਾਰ ਨੂੰ ਦੱਸਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਪਿੰਡਾਂ ਵਿਚ ਵੀ ਟੁੱਟੀਆਂ ਬੱਸਾਂ ਨਜ਼ਰ ਆਉਂਦੀਆਂ ਹਨ ਜਿਹੜੀਆਂ ਕਦੇ ਪੂਰੇ ਟਾਈਮ ਸਿਰ ਨਹੀਂ ਆਉਂਦੀਆਂ। ਕਦੇ ਬੱਸ ਦੇ ਟਾਇਰ ਦਾ ਪਟਾਕਾ ਪੈ ਜਾਂਦਾ ਹੈ ਅਤੇ ਕਦੇ ਪੰਪ ਖਰਾਬ ਹੋ ਜਾਂਦਾ ਹੈ। ਕਦੇ ਡਰਾਈਵਰ ਘੁਟ ਪੀ ਕੇ ਬੱਸ ਚਲਾਉਂਦਾ ਹੈ ਔਰ ਪਤਾ ਨਹੀਂ ਕਦੋਂ ਬਸ ਨੂੰ ਦਰਖਤ ਨਾਲ ਮਾਰ ਦੇਵੇ। ਇਸ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਪਿੰਡਾਂ ਵਿਚ ਡਾਕਟਰ ਵੀ ਅਨ-ਸਿਖਿਅਤ ਮਿਲਦੇ ਹਨ। ਹਜ਼ਾਰਾਂ ਹੀ ਕੇਸ ਸਾਡੇ ਸਾਹਮਣੇ ਆਉਂਦੇ ਹਨ ਜੋ ਪਰਕਟਿਸ ਡਾਕਟਰ ਪਿੰਡਾਂ ਵਿਚ ਕਰਦੇ ਹਨ ਉਹ ਪੂਰੀ ਤਰ੍ਹਾਂ ਕੁਆਲੀਫਾਈਡ ਨਹੀਂ ਹੁੰਦੇ। ਪਿੰਡਾਂ ਵਿਚ ਜੋ ਸਰਕਾਰ ਵਲੋਂ ਡਾਕਟਰ ਲਾਇਆ ਜਾਂਦਾ ਹੈ ਉਹ ਅਜਿਹਾ ਟੀਕਾ ਲਗਾਉਂਦੇ ਹਨ ਜਿਸ ਨਾਲ ਜਾਨ ਚਲੀ ਜਾਂਦੀ ਹੈ। ਅਨ-ਸਿਖਿਅਤ ਡਾਕਟਰ ਪਿੰਡਾਂ ਵਿਚ ਪ੍ਰਾਈਵੇਟ ਪਰੈਕਟਿਸ ਵੀ ਕਰਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਲੋਕਾਂ ਵੱਲ ਪੰਜਾਬ ਸਰਕਾਰ ਨੂੰ ਖਾਸ ਧਿਆਨ ਦੇਣਾ ਚਾਹੀਦਾ ਹੈ। ਪਿੰਡਾਂ ਦੇ ਲੋਕ ਦੇਸ਼ ਦੀ ਆਜ਼ਾਦੀ ਵਿਚ ਅਤੇ ਹੋਰ ਦੂਸਰੀਆਂ ਲੜਾਈਆਂ ਵਿਚ ਸਭ ਤੋਂ ਅਗੇ ਹੁੰਦੇ ਹਨ। ਪਿੰਡਾਂ ਵਿਚ ਰਹਿਣ ਵਾਲੇ ਲੋਕਾਂ ਨੇ ਦੇਸ਼ ਦੀ ਖਾਤਿਰ ਅਤੇ ਪੰਜਾਬ ਦੀ ਖਾਤਰ ਬੜਾ ਚੰਗਾ ਰੋਲ ਅਦਾ ਕੀਤਾ ਹੈ।

**ਸ੍ਰੀ ਸਪੀਕਰ :** ਰਾਜ ਸਿੰਘ ਜੀ, ਵਾਈਂਡ ਅਪ ਕਰੋ।

**ਸਰਦਾਰ ਰਾਜ ਸਿੰਘ ਖੇੜੀ :** ਸਪੀਕਰ ਸਾਹਿਬ, ਮੈਂ ਇਕ ਦੋ ਗੱਲਾਂ ਆਪਣੇ ਇਲਾਕੇ ਦੀਆਂ ਕਰਨੀਆਂ ਚਾਹਵਾਂਗਾ । ਜਿਹੜੇ ਅਪੋਜ਼ੀਸ਼ਨ ਦੇ ਮੈਂਬਰ ਹੁੰਦੇ ਹਨ, ਉਹ ਵੀ ਆਪਣੇ ਇਲਾਕੇ ਨੂੰ ਰਿਪਰੇਜ਼ੈਂਟ ਕਰਦੇ ਹਨ ਅਤੇ ਲੋਕਾਂ ਨੇ ਉਨ੍ਹਾਂ ਨੂੰ ਨੁਮਾਇੰਦਗੀ ਦਿੱਤੀ ਹੈ। ਮੈਨੂੰ ਇਹ ਗੱਲ ਦੁੱਖ ਦੇ ਨਾਲ ਕਹਿਣੀ ਪੈਂਦੀ ਹੈ ਕਿ ਮੰਤਰੀ ਸਾਹਿਬਾਨ ਜਦੋਂ ਟੂਰ ਤੇ ਉਥੇ ਜਾਂਦੇ ਹਨ ਤਾਂ ਉਨ੍ਹਾਂ ਦੇ ਕੁਝ ਚਹੇਤੇ ਉਨ੍ਹਾਂ ਦੇ ਨਾਲ ਹੁੰਦੇ ਹਨ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਜਿਹੜੇ ਅਪੋਜ਼ੀਸ਼ਨ ਦੇ ਮੈਂਬਰ ਹੁੰਦੇ ਹਨ, ਉਨ੍ਹਾਂ ਦੇ ਹਲਕਿਆਂ ਦੇ ਨਾਲ ਮਤਰੇਈ ਮਾਂ ਵਾਲਾ ਸਲੂਕ ਕੀਤਾ ਜਾਂਦਾ ਹੈ। ਚਾਹੇ ਪਲੈਨਿੰਗ ਬੋਰਡ ਦੀ ਗੱਲ ਹੋਵੇ, ਚਾਹੇ ਕੋਈ ਹੋਰ ਗੱਲ ਹੋਵੇ, ਜਿਹੜਾ ਐਮ.ਐਲ.ਏ. ਆਪਣੇ ਹਲਕੇ ਦੇ ਬਾਰੇ ਰਿਕੂਮੈਂਡੇਸ਼ਨ ਦਿੰਦਾ ਹੈ ਮੈਨੂੰ ਬੜੇ ਦੁੱਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਉਸ ਨੂੰ ਕੰਡੈਮ ਕੀਤਾ ਜਾਂਦਾ ਹੈ। ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਜਿਹੜਾ ਵੀ ਐਮ.ਐਲ.ਏ ਆਪਣੇ ਇਲਾਕੇ ਨੂੰ ਰਿਪਰੇਜ਼ੈਂਟ ਕਰਦਾ ਹੈ ਤਾਂ ਉਸ ਦੀ ਰਿਕੂਮੈਂਡੇਸ਼ਨ ਨੂੰ ਪਹਿਲ ਦੇ ਆਧਾਰ ਤੇ ਮੰਨਣੀ ਚਾਹੀਦੀ ਹੈ। ਸਪੀਕਰ ਸਾਹਿਬ, ਮੈਂ ਦੋ ਸਾਲਾਂ ਤੋਂ ਪਹਿਲੀ ਵਾਰ ਅਸੈਂਬਲੀ ਵਿਚ ਬੋਲ ਰਿਹਾ ਹਾਂ।

"ਇਕ ਵਾਰੀ ਸੰਗ ਖੁੱਲ ਜਾਏ, ਤੇਰਾ ਮੁੜ ਕੇ ਵਸਾਹ ਨਾ ਖਾਵਾਂ।"

ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਪਿਛਲੇ ਸਾਲ ਇਕ ਟਰੱਕ ਯੂਨੀਅਨ ਹੋਂਦ ਵਿਚ ਆਈ ਹੈ। ਉਸ ਯੂਨੀਅਨ ਵਿਚ 11 ਮੈਂਬਰ ਕਮੇਟੀ ਵਿਚ ਬਣਾਏ ਗਏ। ਉਸ ਤੋਂ ਬਾਅਦ ਸਪੀਕਰ ਸਾਹਿਬ, ਕੀ ਹੋਇਆ? ਕਾਂਗਰਸ ਸਰਕਾਰ ਹੈ, ਮਾਫ ਕਰਨਾ, ਮੰਤਰੀ ਸਾਹਿਬਾਨ ਦੇ ਕੁਝ ਚਿੱਟੇ ਕਪੜੇ ਪਾਉਣ ਵਾਲੇ ਲੋਕ ਆਏ। ਉਨ੍ਹਾਂ ਦਾ ਕੰਟਰੈਕਟ ਕੀ ਹੈ? ਮੈਨੂੰ ਬੜੇ ਦੁੱਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਜਿਹੜੇ ਮੰਤਰੀਆਂ ਦੇ ਚਹੇਤੇ ਸਨ ਉਨ੍ਹਾਂ ਨੇ ਟਰੱਕ ਯੂਨੀਅਨ ਦੇ ਨਾਲ 13 ਲੱਖ ਰੁਪਏ ਦਾ ਫਰਾਡ ਕੀਤਾ ਔਰ ਉਨ੍ਹਾਂ ਨੂੰ ਮਾਰਿਆ। ਸਪੀਕਰ ਸਾਹਿਬ, ਟਰੱਕ ਯੂਨੀਅਨ ਨੂੰ ਦੋਬਾਰਾ ਮੇਰੇ ਕੋਲ ਫੇਰ ਆਉਣਾ ਪਿਆ। ਮੈਂ ਇਸ ਸਬੰਧੀ ਕਾਲ ਅਟੈਨਸ਼ਨ ਮੋਸ਼ਨ ਵੀ ਦਿੱਤੀ ਸੀ ਪਰ ਤੁਸੀਂ ਕਿਹਾ ਹੈ ਕਿ ਬਜਟ ਤੇ ਬੋਲ ਸਕਦੇ ਹੋ। ਮੈਂ ਇਹ ਗੱਲ ਦੱਸਣੀ ਚਾਹੁੰਦਾ ਹਾਂ ਕਿ ਜਿਹੜੇ ਲੋਕਾਂ ਨੇ ਉਥੇ ਟਰੱਕ ਓਪਰੇਟਰਾਂ ਨਾਲ ਫਰਾਡ ਕੀਤਾ, ਮੈਂ ਇਹ ਰਿਕੁਐਸਟ ਕਰਾਂਗਾ ਕਿ ਸਰਕਾਰ ਨੂੰ ਇਸ ਗੱਲ ਵੱਲ ਧਿਆਨ ਦੇਣਾ ਚਾਹੀਦਾ ਹੈ। ਜਿਨ੍ਹਾਂ ਟਰੱਕਾਂ ਦੇ ਮਾਲਕਾਂ ਨਾਲ ਏਡਾ ਫਰਾਡ ਹੋਇਆ ਹੈ, ਉਨ੍ਹਾਂ ਨੂੰ ਇਨਸਾਫ ਦਿਵਾਉਣ ਲਈ ਸਰਕਾਰ ਨੂੰ ਮੈਦਾਨ ਵਿਚ ਉਨ੍ਹਾਂ ਦੇ ਹੱਕਾਂ ਦੀ ਰਾਖੀ ਲਈ ਆਉਣਾ ਚਾਹੀਦਾ ਹੈ।

ਦੂਜੀ ਗੱਲ, ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਜਦੋਂ ਸਰਦਾਰ ਬੇਅੰਤ ਸਿੰਘ ਰੈਵਨਿਊ ਮਨਿਸਟਰ ਹੁੰਦੇ ਸੀ ਉਦੋਂ ਮੇਰੇ ਹਲਕੇ ਸ਼ੇਰਪੁਰ ਵਿਚ ਗਏ। ਮੈਂ ਤਾਂ ਉਦੋਂ ਪੜ੍ਹਦਾ ਹੁੰਦਾ ਸੀ, ਮੇਰੇ ਇਲਾਕੇ ਦੇ ਲੋਕ ਦੱਸਦੇ ਹਨ। ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਨੇ ਉਥੇ ਇਹ ਗੱਲ ਕਹੀ ਸੀ, ਬਾਕਾਇਦਾ ਤੌਰ ਤੇ ਲੋਕਾਂ ਦੇ ਸਾਹਮਣੇ ਇਹ ਐਲਾਨ ਕੀਤਾ ਸੀ ਕਿ ਮੈਂ ਸ਼ੇਰਪੁਰ ਨੂੰ ਸਬ-ਤਹਿਸੀਲ ਬਣਾ ਦਿਆਂਗਾ ਔਰ ਇਕ ਹਫਤੇ ਵਿਚ ਸਬ-ਤਹਿਸੀਲ ਦਾ ਕੰਮ ਸ਼ੁਰੂ ਹੋ ਜਾਵੇਗਾ। ਮੈਂ ਇਹ ਗੱਲ ਦੋਬਾਰਾ ਫੇਰ ਕਹਾਂਗਾ, ਕਿਉਂਕਿ ਅੱਜ ਉਹ ਮੁੱਖ-ਮੰਤਰੀ ਹਨ ਅਤੇ ਉਨ੍ਹਾਂ ਦੇ ਧਿਆਨ ਵਿਚ ਤੁਹਾਡੇ ਰਾਹੀਂ ਲਿਆਉਣਾ ਚਾਹੁੰਦਾ ਹਾਂ ਕਿ ਪਰਮ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਦੇ ਹੱਥ ਵਿਚ ਹੁਣ ਮੌਕਾ ਹੈ ਅਤੇ ਇਹ ਉਨ੍ਹਾਂ ਦੀ ਆਪਣੀ ਅਨਾਊਂਸਮੈਂਟ ਹੈ, ਮੈਂ ਨਹੀਂ ਕਹੀ। (ਵਿਘਨ) ਕਦੇ ਅਸੀਂ ਵੀ ਕਰ ਲਵਾਂਗੇ, ਕਹਿੰਦੇ ਹਨ ਕਿ "ਦੱਬੀ ਚਲ ਘੋੜਾ, ਕਦੇ ਤਾਂ ਪਿੰਡ ਆਊਗਾ ਹੀ"। (ਹਾਸਾ) ਸਪੀਕਰ ਸਾਹਿਬ, ਮੈਂ ਮੁੱਖ-ਮੰਤਰੀ ਸਾਹਿਬ ਨੂੰ ਤੁਹਾਡੇ ਰਾਹੀਂ ਕਹਾਂਗਾ ਕਿ ਸ਼ੇਰਪੁਰ ਨੂੰ ਸਬ-ਤਹਿਸੀਲ ਬਣਾ ਦੇਣ।

ਇਕ ਮੇਰੇ ਹਲਕੇ ਸ਼ੇਰਪੁਰ ਵਿਚ ਕਾਫੀ ਵੱਡੇ ਪੈਮਾਨੇ ਤੇ ਇਹ ਗੱਲ ਧਿਆਨ ਵਿੱਚ ਆਉਂਦੀ ਹੈ ਕਿ ਉਥੇ ਜਿਹੜਾ ਬਸ ਸਟੈਂਡ ਹੈ, ਉਥੇ ਕਾਫੀ ਰਸ਼ ਰਹਿੰਦਾ ਹੈ। ਉਥੇ ਰੇਹੜੀਆਂ ਦਾ ਰਸ਼ ਅਤੇ ਕਾਰਾਂ ਦੀ ਯੂਨੀਅਨ ਵੀ ਉਥੇ ਹੀ ਹੈ। ਉਥੇ ਰਸ਼ ਕਾਰਣ ਕਈ ਐਕਸੀਡੈਂਟ ਹੋਏ ਹਨ ਮੌਤਾਂ ਹੋ ਚੁੱਕੀਆਂ ਹਨ, ਅਤੇ ਬੜਾ ਨੁਕਸਾਨ ਹੋਇਆ ਹੈ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਰਿਕੁਐਸਟ ਕਰਾਂਗਾ ਕਿ ਸ਼ੇਰਪੁਰ ਵਿਚ ਇਕ ਬਸ ਸਟੈਂਡ ਬਕਾਇਦਾ ਤੌਰ ਤੇ ਪਰਸਨਲ ਇੰਟਰੈਸਟ ਲੈ ਕੇ ਬਣਾ ਦੇਣਾ ਚਾਹੀਦਾ ਹੈ।

[ਸਰਦਾਰ ਰਾਜ ਸਿੰਘ ਖੇੜੀ]

ਬਾਕੀ ਮੇਰੇ ਹਲਕੇ ਵਿਚ ਇਕੋ ਟੈਨ ਪਲੱਸ ਟੂ ਦਾ ਸਕੂਲ ਹੈ। ਮੇਰਾ ਹਲਕਾ ਲਗਭਗ ਪੇਂਡੂ ਏਰੀਆ ਹੈ ਅਤੇ ਪੇਂਡੂ ਹੋਣ ਦੇ ਨਾਤੇ ਅੱਜ ਤੱਕ ਇਕ ਵਾਰੀ ਹੀ ਉਥੇ ਲਹਿਣਾ ਸਿੰਘ ਕਾਂਗਰਸ ਦਾ ਜਿੱਤਿਆ ਹੈ ਅਤੇ ਉਸ ਤੋਂ ਬਾਅਦ ਸ਼ਾਇਦ ਹੀ ਕੋਈ ਕਾਂਗਰਸ ਦਾ ਜਿੱਤਿਆ ਹੋਵੇ। ਸ਼ਾਇਦ ਇਹੋ ਦੁਖਾਂਤ ਹੋ ਸਕਦਾ ਹੈ। ਮੇਰੀ ਬੇਨਤੀ ਹੈ, ਉਥੇ, ਸਪੀਕਰ ਸਾਹਿਬ, ਲੜਕੀਆਂ ਦਾ ਇਕ ਕਾਲਜ ਜ਼ਰੂਰ ਹੋਣਾ ਚਾਹੀਦਾ ਹੈ। (ਘੰਟੀ) ਸਪੀਕਰ ਸਾਹਿਬ, ਮੈਨੂੰ ਇਕ ਮਿੰਟ ਹੋਰ ਬੋਲ ਲੈਣ ਦਿਉ। ਮੈਂ ਪਹਿਲੀ ਵਾਰੀ ਆਪਣੇ ਹਲਕੇ ਬਾਰੇ ਗੱਲ ਕਰ ਰਿਹਾ ਹਾਂ।

**ਸ੍ਰੀ ਸਪੀਕਰ**: ਮੈਨੂੰ ਤੁਹਾਡੇ ਨਾਲ ਪੂਰੀ ਹਮਦਰਦੀ ਹੈ।

**ਸਰਦਾਰ ਰਾਜ ਸਿੰਘ ਖੇੜੀ**: ਸਪੀਕਰ ਸਾਹਿਬ, ਮੈਂ ਆਪ ਮੰਨਦਾ ਹਾਂ ਕਿ ਉਥੇ ਟੈਨ ਪਲੱਸ ਟੂ ਦਾ ਇਕ ਸਕੂਲ ਹੈ। ਪਰ ਮੈਂ ਤੁਹਾਡੇ ਰਾਹੀਂ ਇਹ ਗੱਲ ਜ਼ਰੂਰ ਸਰਕਾਰ ਤੱਕ ਪਹੁੰਚਾਉਣਾ ਚਾਹੁੰਦਾ ਹਾਂ ਕਿ ਉਥੇ ਲੜਕੀਆਂ ਲਈ ਇਕ ਕਾਲਜ ਖੋਲ੍ਹ ਦਿੱਤਾ ਜਾਵੇ। ਸ਼ੇਰਪੁਰ ਇਕ ਪੇਂਡੂ ਇਲਾਕਾ ਹੈ। ਇਸ ਲਈ ਜ਼ਰੂਰੀ ਹੈ ਕਿ ਉਥੋਂ ਦੇ ਲੋਕ ਵੀ ਆਪਣੀਆਂ ਬੱਚੀਆਂ ਨੂੰ ਕਾਲਜ ਦੀ ਐਜੂਕੇਸ਼ਨ ਦਿਵਾ ਸਕਣ। ਸਪੀਕਰ ਸਾਹਿਬ, ਜਿਹੜੀ ਮਾਂ ਪੜ੍ਹੀ ਲਿਖੀ ਹੁੰਦੀ ਹੈ, ਜਿਹੜੇ ਘਰ ਦੀ ਔਰਤ ਪੜ੍ਹੀ ਲਿਖੀ ਹੁੰਦੀ ਹੈ, ਉਸ ਘਰ ਦੀ ਰਸੋਈ ਸੁਖੀ ਹੁੰਦੀ ਹੈ ਜਿਸ ਘਰ ਦੀ ਰਸੋਈ ਸੁਖੀ ਹੁੰਦੀ ਹੈ, ਉਸ ਘਰ ਦਾ ਮਾਹੌਲ ਵਧੀਆ ਹੁੰਦਾ ਹੈ ਅਤੇ ਜਿਸ ਘਰ ਦਾ ਮਾਹੌਲ ਵਧੀਆ ਹੁੰਦਾ ਹੈ, ਉਸ ਘਰ ਦੇ ਬੱਚੇ ਵੱਧ ਤੋਂ ਵੱਧ ਐਜੂਕੇਸ਼ਨ ਪ੍ਰਾਪਤ ਕਰਿਆ ਕਰਦੇ ਹਨ। ਇਸ ਲਈ ਸਰਕਾਰ ਨੂੰ ਬਾਕਾਇਦਾ ਤੌਰ ਤੇ ਸ਼ੇਰਪੁਰ ਵਿਚ ਕੁੜੀਆਂ ਲਈ ਕਾਲਜ ਖੋਲ੍ਹ ਦੇਣਾ ਚਾਹੀਦਾ ਹੈ।

ਬਾਕੀ ਸੜਕਾਂ ਦਾ ਹਾਲ ਤਾਂ ਠੀਕ ਹੀ ਹੈ। ਕਿਨਾਰੇ ਉਖੜੇ ਹੋਏ ਹਨ। ਦੂਜੇ ਤੋਂ ਤੀਜਾ ਗੀਅਰ ਗੱਡੀ ਦਾ ਪੈਂਦਾ ਨਹੀਂ। ਇਸ ਵੱਲ ਵੀ ਸਰਕਾਰ ਨੂੰ ਕਾਫੀ ਧਿਆਨ ਦੇਣਾ ਚਾਹੀਦਾ ਹੈ। ਇਸਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹੋਇਆ ਰਜ਼ਾ ਲੈਂਦਾ ਹਾਂ। ਜੈ ਭੀਮ, ਜੈ ਭਾਰਤ।

**ਸ੍ਰੀ ਸਪੀਕਰ** : ਰਾਜ ਸਿੰਘ ਜੀ, ਤੁਹਾਡੇ ਹਲਕੇ ਵਿਚ ਕੋਈ ਮੰਤਰੀ ਗਿਆ ਸੀ ਔਰ ਸਕੂਲ ਅਪਗ੍ਰੇਡ ਕਰਕੇ ਆਇਆ ਸੀ, ਤੁਹਾਨੂੰ ਯਾਦ ਹੋਵੇਗਾ।

ਸਰਦਾਰ ਨਿਰਮਲ ਸਿੰਘ ਨਿੰਮਾ (ਬੈਠੇ ਬੈਠੇ) : ਹਾਂ ਜੀ, ਅੱਜ ਦੇ ਸਪੀਕਰ ਸਾਹਿਬ।

**ਸ੍ਰੀ ਜੈ ਕਿਸ਼ਨ ਸੈਣੀ (ਜਲੰਧਰ ਕੇਂਦਰੀ)** : ਸਪੀਕਰ ਸਾਹਿਬ, ਮੈਂ ਤੁਹਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਮੌਕਾ ਦਿੱਤਾ ਹੈ ਕਿ ਐਪਰੋਪਰੀਏਸ਼ਨ ਬਿੱਲ ਬਾਰੇ ਬੋਲ ਸਕਾਂ। ਮੈਂ ਇਸ ਬਿੱਲ ਦੀ ਤਾਈਦ ਕਰਦਾ ਹੋਇਆ ਇਹ ਗੱਲ ਜ਼ਰੂਰ ਕਰਾਂਗਾ ਕਿ 2 ਸਾਲ ਦੇ ਵਕਫੇ ਵਿਚ 8-10 ਸਾਲ ਦਾ ਦਹਿਸ਼ਤ ਦਾ ਦੌਰ ਖਤਮ ਹੋਇਆ ਅਤੇ ਫੇਰ ਐਸਾ ਦੌਰ ਆਇਆ ਹੈ ਕਿ ਸ਼ਾਂਤੀ ਅਤੇ ਡਿਵੈਲਪਮੈਂਟ

ਦੀਆਂ ਗੱਲਾਂ ਸ਼ੁਰੂ ਹੋ ਗਈਆਂ ਹਨ। ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਸਰਕਾਰ ਨੇ ਐਪਰੋ-ਪਰੀਏਸ਼ਨ ਬਿੱਲ ਪੇਸ਼ ਕੀਤਾ ਹੈ ਅਤੇ ਉਸ ਵਿਚ ਕੋਈ ਟੈਕਸ ਨਹੀਂ ਲਗਾਇਆ। ਜੇ ਅਸੀਂ ਇਹੋ ਸੋਚੀਏ ਕਿ ਇਸ ਸਾਲ ਜ਼ਿਆਦਾ ਤੋਂ ਜ਼ਿਆਦਾ ਕੰਮ ਡਿਵੈਲਪਮੈਂਟ ਦੇ ਹੋ ਸਕਣ ਤਾਂ ਇਹ ਕੰਮ ਤਦੇ ਹੀ ਹੋ ਸਕਦਾ ਹੈ ਜੇ ਇਸ ਤੇ ਠੀਕ ਤਰੀਕੇ ਨਾਲ ਅਮਲ ਕੀਤਾ ਜਾਵੇ ਅਤੇ ਪੂਰਾ ਐਕਸ਼ਨ ਲਿਆ ਜਾਵੇ। ਇਹ ਅਮਨ ਅਤੇ ਸ਼ਾਂਤੀ ਤਦੇ ਹੀ ਮੁਸਤਕਿਲ ਰਹਿ ਸਕਦੀ ਹੈ ਜੇ ਅਸੀਂ ਡਿਵੈਲਪਮੈਂਟ ਵਾਲੇ ਪਾਸੇ ਪੂਰੀ ਤਰ੍ਹਾਂ ਡਟ ਕੇ ਲੱਗ ਜਾਈਏ। ਅਗਰ ਬਿਜਲੀ ਜ਼ਿਆਦਾ ਹੋਵੇਗੀ ਤਾਂ ਖੇਤੀਬਾੜੀ ਅਤੇ ਇੰਡਸਟਰੀ ਦੀ ਡਿਵੈਲਪਮੈਂਟ ਵੀ ਸਹੀ ਤਰੀਕੇ ਨਾਲ ਹੋਵੇਗੀ। ਪਿੰਡਾਂ ਦਾ ਵਿਕਾਸ ਵੀ ਸਹੀ ਤਰੀਕੇ ਨਾਲ ਹੋਵੇਗਾ। ਫਿਰ ਪਿੰਡ ਵਾਲੇ ਲੋਕ ਇਹ ਨਹੀਂ ਸੋਚਣਗੇ ਕਿ ਅਸੀਂ ਸ਼ਹਿਰਾਂ ਨਾਲੋਂ ਪਿੱਛੇ ਰਹਿ ਗਏ ਹਾਂ। ਜੇ ਸਾਰਿਆਂ ਨੂੰ ਸੈਟਿਸਫੈਕਸ਼ਨ ਹੋਵੇਗੀ, ਤਾਂ ਹੀ ਇਹ ਸ਼ਾਂਤੀ ਮੁਸਤਕਿਲ ਰਹਿ ਸਕੇਗੀ। ਬਿਜਲੀ ਦੇ ਵਾਸਤੇ ਇਸ ਸਰਕਾਰ ਨੇ 460 ਕਰੋੜ ਰੁਪਏ ਤੋਂ 560 ਕਰੋੜ ਰੁਪਏ ਦਾ 20 ਪ੍ਰਤੀਸ਼ਤ ਦਾ ਵਾਧਾ ਕੀਤਾ ਹੈ। ਰਣਜੀਤ ਸਾਗਰ ਡੈਮ 1996 ਤੱਕ ਪੂਰਾ ਕਰਨ ਲਈ ਜਿਹੜੀ ਯੋਜਨਾ ਬਣਾਈ ਹੈ, ਉਹ ਬਹੁਤ ਹੀ ਅੱਛੀ ਗੱਲ ਹੈ। ਇਸ ਦੇ ਲਈ ਮੈਂ ਇਸ ਸਰਕਾਰ ਨੂੰ ਵਧਾਈ ਦਿੰਦਾ ਹਾਂ। ਇਸ ਤੋਂ ਇਲਾਵਾ ਬਠਿੰਡੇ ਵਿਖੇ 210 ਮੈਗਾਵਾਟ ਦੇ 2 ਥਰਮਲ ਪਲਾਂਟ ਲਗਾਉਣ ਵਾਸਤੇ ਜਿਹੜਾ ਨੀਂਹ-ਪੱਥਰ ਰਖਿਆ ਹੈ, ਉਹ ਵੀ ਬਹੁਤ ਅੱਛਾ ਕੰਮ ਕੀਤਾ ਹੈ। ਇਨ੍ਹਾਂ ਯੂਨਿਟਸ ਦੇ ਲਗਣ ਨਾਲ 420 ਮੈਗਾਵਾਟ ਬਿਜਲੀ ਸਾਨੂੰ ਹੋਰ ਮਿਲੇਗੀ। ਜ਼ਿਆਦਾ ਬਿਜਲੀ ਮਿਲਣ ਕਰਕੇ ਇੰਡਸਟਰੀ ਵਾਲਿਆਂ ਨੂੰ ਪੂਰੀ ਸਪਲਾਈ ਮਿਲਿਆ ਕਰੇਗੀ ਅਤੇ ਲੋਕ ਜ਼ਿਆਦਾ ਇੰਡਸਟਰੀ ਲਗਾ ਸਕਣਗੇ। ਬਿਜਲੀ ਦੀ ਪੈਦਾਵਾਰ ਹੋਰ ਵਧਾਉਣ ਲਈ ਹਾਈਡਲ ਪ੍ਰਾਜੈਕਟਾਂ ਵਿਚ ਹਿੱਸੇਦਾਰ ਬਣਨ ਵਾਸਤੇ ਸਾਨੂੰ ਹਿਮਾਚਲ ਪ੍ਰਦੇਸ਼ ਦੀ ਸਰਕਾਰ ਨਾਲ ਕੋਲੈਬੋਰੇਸ਼ਨ ਕਰਨੀ ਚਾਹੀਦੀ ਹੈ।

ਟੈਕਨੀਕਲ ਐਜੂਕੇਸ਼ਨ ਵਾਸਤੇ ਐਤਕੀ 28.25 ਕਰੋੜ ਰੁਪਏ ਤੋਂ ਵਧਾ ਕੇ 260 ਕਰੋੜ ਰੁਪਏ ਕੀਤੇ ਗਏ ਹਨ। ਟੈਕਨੀਕਲ ਐਜੂਕੇਸ਼ਨ ਇਕ ਐਸੀ ਐਜੂਕੇਸ਼ਨ ਹੈ ਜਿਸ ਨਾਲ ਅਸੀਂ ਆਪਣਾ ਵਿਕਾਸ ਕਰ ਸਕਦੇ ਹਾਂ। ਅੱਜ ਉਹ ਯੁਗ ਹੈ ਜਿਸ ਵਿਚ ਸਾਰੇ ਲੋਕ ਕੰਪਿਊਟਰ ਮਸ਼ੀਨਾਂ ਨਾਲ ਕੰਮ ਕਰਦੇ ਹਨ। ਟੈਕਨੀਕਲ ਐਜੂਕੇਸ਼ਨ ਦੇਣ ਨਾਲ ਲੇਟੈਸਟ ਟੈਕਨਾਲੋਜੀ ਅਡਾਪਟ ਹੁੰਦੀ ਹੈ। ਇਤਨਾ ਪੈਸਾ ਰੱਖਣ ਲਈ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ। ਇਸ ਸਰਕਾਰ ਨੇ ਇਸ ਦੇ ਵਾਸਤੇ ਜ਼ਿਆਦਾ ਅਮਾਊਂਟ ਰੱਖ ਕੇ ਠੀਕ ਧਿਆਨ ਦਿੱਤਾ ਹੈ। ਇਸ ਨਾਲ ਸਾਡੇ ਬੱਚੇ ਲੇਟੈਸਟ ਟੈਕਨਾਲੋਜੀ ਸਿੱਖ ਸਕਣਗੇ ਅਤੇ ਅਸੀਂ ਆਪਣੀ ਇੰਡਸਟਰੀ ਨੂੰ ਹੋਰ ਜ਼ਿਆਦਾ ਡਿਵੈਲਪ ਕਰ ਸਕਾਂਗੇ। ਇਸ ਦੇ ਲਈ ਮੈਂ ਸੀ.ਐਮ. ਸਾਹਿਬ ਅਤੇ ਐਫ.ਐਮ. ਸਾਹਿਬ ਨੂੰ, ਮੁਬਾਰਕਬਾਦ ਦਿੰਦਾ ਹਾਂ। ਇੰਡਸਟਰੀ ਦੇ ਹੋਰ ਨਵੇਂ ਯੂਨਿਟਸ ਲਗਣ, ਇਸ ਦੇ ਵਾਸਤੇ ਗੌਰਮਿੰਟ ਨੇ ਕਈ ਪਾਲਿਸੀਜ਼ ਡੈਕਲੇਅਰ ਕੀਤੀਆਂ ਹਨ ਜਿਨ੍ਹਾਂ ਕਰਕੇ ਬਹੁਤ ਸਾਰੇ ਨਵੇਂ ਯੂਨਿਟਸ ਪੰਜਾਬ ਵਿਚ ਆ ਰਹੇ ਹਨ। ਜਿਸ ਤਰ੍ਹਾਂ ਸ੍ਰੀ ਰਾਮ ਗਰੁੱਪ ਹੈ, ਰੌਣਕ ਗਰੁੱਪ ਹੈ, ਬਿਰਲਾ ਗਰੁੱਪ ਹੈ, ਗੁਜਰਾਤ ਏ.ਸੀ.ਸੀ. ਵਾਲੇ ਹਨ ਵਗੈਰਾ। ਇਸ ਦੇ ਨਾਲ ਜਿਸ ਤਰ੍ਹਾਂ ਡਾਕਟਰ ਸਾਹਿਬ ਨੇ ਦਸਿਆ ਹੈ,

[ਸ਼੍ਰੀ ਜੈ ਕਿਸ਼ਨ ਸੈਣੀ]

55400 ਲੋਕਾਂ ਨੂੰ ਰੋਜ਼ਗਾਰ ਮਿਲੇਗਾ। ਇਸ ਇਕੱਲੀ ਇਕੱਲੀ ਫੈਕਟਰੀ ਵਿਚ 10-10 ਹਜ਼ਾਰ ਵਰਕਰ ਕੰਮ ਕਰਨਗੇ। ਸਾਡੇ ਨੌਜਵਾਨਾਂ ਨੂੰ ਜੇ ਇਸ ਤਰੀਕੇ ਦੇ ਨਾਲ ਐਮਪਲਾਇਮੈਂਟ ਮਿਲ ਗਈ, ਉਹ ਕੰਮ ਕਰਨ ਲੱਗ ਪਏ ਤਾਂ ਇਹ ਜਿਹੜੀ ਸ਼ਾਂਤੀ ਆਈ ਹੈ, ਪਿਆਰ ਬਣਿਆ ਹੈ, ਇਹ ਜ਼ਿਆਦਾ ਕਾਇਮ ਰਹਿ ਸਕੇਗਾ। ਇਸ ਤੋਂ ਇਲਾਵਾ ਪੰਜਾਬ ਸਟੇਟ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ, ਪੰਜਾਬ ਸਟੇਟ ਇਲੈਕਟਰਾਨਿਕਸ ਡਿਵੈਲਪਮੈਂਟ ਕਾਰਪੋਰੇਸ਼ਨ ਅਤੇ ਪੰਜਾਬ ਸਮਾਲ ਸਕੇਲ ਇੰਡਸਟਰੀਜ ਡਿਵੈਲਪਮੈਂਟ ਕਾਰਪੋਰੇਸ਼ਨ ਨਾਲ ਜਿਹੜੇ ਯੂਨਿਟਸ ਲੱਗਣਗੇ, ਉਸ ਦੇ ਨਾਲ ਵੀ ਅਨਇੰਪਲਾਇਮੈਂਟ ਘਟੇਗੀ। ਮੈਂ, ਫਾਈਨਾਂਸ ਮਨਿਸਟਰ ਦਾ ਧੰਨਵਾਦ, ਕਰਦਾ ਹਾਂ ਜਿਨ੍ਹਾਂ ਨੇ 4 ਫੋਕਲ ਪੁਆਇੰਟਾਂ ਵਾਸਤੇ 10 ਕਰੋੜ ਰੁਪਿਆ ਅਤੇ ਸਬਸਿਡੀ ਦੇਣ ਵਾਸਤੇ 31 ਕਰੋੜ ਰੁਪਿਆ ਰੱਖਿਆ ਹੈ। ਇਹ 31 ਕਰੋੜ ਰੁਪਿਆ ਨਵੀਆਂ ਫੈਕਟਰੀਆਂ ਲਗਾਉਣ ਵਾਸਤੇ ਲੈਂਡ, ਸਬਸਿਡੀ, ਸੇਲਜ਼ ਟੈਕਸ ਰਿਇਮਬਰਸਮੈਂਟ, ਆਕਟਰਾਏ ਅਤੇ ਇੰਟਰੇਸਟ ਫਰੀ ਲੋਨ ਲਈ ਰੱਖੇ ਗਏ ਹਨ ਮੈਂ ਐਫ.ਐਮ. ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਰਕਮ ਬੜੀ ਥੋੜ੍ਹੀ ਹੈ। ਇਸ ਵਿਚੋਂ 16 ਕਰੋੜ ਰੁਪਿਆ 1993-94 ਦੇ ਬੈਕਲਾਗ ਦਾ ਨਿਕਲ ਜਾਣਾ ਹੈ ਅਤੇ ਇਸ ਸਾਲ ਵਾਸਤੇ ਸਿਰਫ 15 ਕਰੋੜ ਰੁਪਿਆ ਰਹਿ ਜਾਣਾ ਹੈ। ਮੈਂ ਸਮਝਦਾ ਹਾਂ ਕਿ ਅਗਰ ਅਸੀਂ ਇੰਡਸਟਰੀ ਡੀਵੈਲਪ ਕਰਨੀ ਹੈ ਔਰ ਜੇਕਰ ਅਸੀਂ ਚਾਹੁੰਦੇ ਹਾਂ ਕਿ ਪੰਜਾਬ ਦੇ ਵਿੱਚ ਜ਼ਿਆਦਾ ਇੰਡਸਟਰੀ ਲਗੇ ਤਾਂ ਜਿਹੜਾ 15 ਕਰੋੜ ਰੁਪਏ ਇਨਸੈਂਟਿਵ ਦਾ ਰਖਿਆ ਹੈ ਉਹ ਵਧਾ ਕੇ 50-60 ਕਰੋੜ ਰੁਪਏ ਕਰ ਦੇਣਾ ਚਾਹੀਦਾ ਹੈ ਤਾਂ ਕਿ ਲੋਕਾਂ ਨੂੰ ਪ੍ਰੋਤਸਾਹਨ ਮਿਲੇ। ਲੋਕੀ ਸਮਝਣ ਕਿ ਜੇਕਰ ਅਸੀਂ ਇੰਡਸਟਰੀ ਲਗਾਵਾਂਗੇ ਤਾਂ ਸਾਨੂੰ ਸਬਸਿਡੀ ਮਿਲ ਜਾਵੇਗੀ। ਇਸ ਦੇ ਨਾਲ ਹੀ ਮੈਂ ਬੇਨਤੀ ਕਰਾਂਗਾ ਕਿ ਮੈਂ ਦੇਖਿਆ ਹੈ ਕਿ ਫੈਕਟਰੀਆਂ ਦੀ ਅਪਗਰੇਡੇਸ਼ਨ ਔਰ ਮਸ਼ੀਨਾਂ ਦੀ ਅਪਗਰੇਡੇਸ਼ਨ ਸਾਡੇ ਕੋਈ ਨਹੀਂ ਹੈ। ਬਟਾਲਾ, ਜਲੰਧਰ, ਫਗਵਾੜਾ, ਗੋਰਾਇਆ ਔਰ ਲੁਧਿਆਣਾ ਵਿਖੇ ਪੁਰਾਣੇ ਓਲਡ ਟਾਈਪ ਦੀਆਂ ਫੈਕਟਰੀਆਂ ਹਨ ਜਿਨ੍ਹਾਂ ਵਿੱਚ ਪੁਰਾਣੀਆਂ ਮਸ਼ੀਨਾਂ ਤੇ ਹੀ ਲੋਕੀ ਕੰਮ ਕਰਦੇ ਹਨ। ਅਗਰ ਇਹ ਨਵੀਂ ਟੈਕਨਾਲੋਜੀ ਅਡਾਪਟ ਕਰ ਲੈਣ ਔਰ ਫੈਕਟਰੀ ਮਾਲਕ ਪੁਰਾਣੀ ਮਸ਼ੀਨਰੀ ਵੇਚ ਕੇ ਨਵੀਂ ਮਸ਼ੀਨਰੀ ਤੇ ਕੰਮ ਕਰਨਾ ਸ਼ੁਰੂ ਕਰ ਦੇਣ ਔਰ ਸਰਕਾਰ ਉਨ੍ਹਾਂ ਨੂੰ ਨਵੀਂ ਮਸ਼ੀਨਰੀ ਖਰੀਦਣ ਵਾਸਤੇ ਸਬਸਿਡੀ ਦੇ ਦੇਵੇ ਤਾਂ ਨਵੀਆਂ ਮਸ਼ੀਨਾਂ ਦੇ ਨਾਲ ਉਸ ਦੀ ਪਰੋਡਕਸ਼ਨ ਵੀ ਵਧ ਸਕਦੀ ਹੈ ਔਰ ਮਾਲ ਦੀ ਕੁਆਲਟੀ ਵੀ ਅੱਛੀ ਹੋ ਸਕਦੀ ਹੈ। ਮੈਂ ਬੇਨਤੀ ਕਰਾਂਗਾ ਕਿ ਅਪਗਰੇਡੇਸ਼ਨ ਵਾਸਤੇ ਕੋਈ ਨਾ ਕੋਈ ਪਰੋਵੀਜ਼ਨ ਰਖਣਾ ਚਾਹੀਦਾ ਹੈ ਤਾਂ ਕਿ ਲੋਕ ਇਧਰ ਨੂੰ ਤੁਰਨ ਔਰ ਆਪਣੀਆਂ ਪੁਰਾਣੀਆਂ ਫੈਕਟਰੀਆਂ ਨੂੰ ਨਵੇਂ ਸਿਸਟਮ ਅਨੁਸਾਰ ਚਲਾਉਣ ਜਿਸ ਨਾਲ ਕਿ ਪਰੋਡਕਸ਼ਨ ਵੀ ਜ਼ਿਆਦਾ ਹੋਵੇ ਅਤੇ ਕੁਆਲਟੀ ਦਾ ਮਾਲ ਮਿਲ ਸਕੇ। ਇਸ ਦੇ ਨਾਲ ਹੀ ਮੈਂ ਇਕ ਹੋਰ ਗੱਲ ਕਹਾਂਗਾ ਕਿ ਪਿਛਲੇ ਦਿਨਾਂ ਦੇ ਵਿੱਚ ਸੈਂਟਰਲ ਐਕਸਾਈਜ਼ ਡੀਊਟੀ ਲਗਾਈ ਗਈ ਹੈ ਇਸ ਨਾਲ ਸਾਡੀਆਂ ਬਹੁਤ ਸਾਰੀਆਂ ਫੈਕਟਰੀਆਂ ਜਲੰਧਰ, ਬਟਾਲਾ, ਲੁਧਿਆਣਾ ਅਤੇ ਗੋਰਾਇਆ ਦੀਆਂ ਫੈਕਟਰੀਆਂ ਤੇ ਈਫੈਕਟ ਹੋਇਆ ਹੈ । ਰੋਟਰੀ ਫਰਨੈਂਸ ਔਰ ਕਪਲ ਫਰਨੈਂਸ ਜਿਹੜੇ ਕਿ ਮਾਲ ਤਿਆਰ ਕਰਕੇ ਅੱਗੇ ਲੋਕਾਂ ਨੂੰ ਦਿੰਦੇ ਹਨ ਉਹ ਜਿਹੜਾ ਮਾਲ ਤਿਆਰ

ਕਰਦੇ ਹਨ ਉਹ ਫਿਨਿਸ਼ਡ ਗੁਡਜ਼ ਨਹੀਂ ਹੁੰਦਾ ਸਿਰਫ ਰਾਅ ਮੈਟੀਰੀਅਲ ਦੀ ਸ਼ਕਲ ਦੇ ਵਿੱਚ ਹੁੰਦਾ ਹੈ। ਢਾਲ ਕੇ ਦਿੰਦੇ ਹਨ। ਸੈਂਟਰਲ ਗੌਰਮਿੰਟ ਨੇ ਕਿਹਾ ਹੈ ਕਿ ਜਿਸ ਵੀ ਪਰੋਡਕਟ ਤੇ ਨਾਂ ਲਿਖਿਆ ਹੋਵੇਗਾ ਉਸ ਤੇ ਸ਼ੁਰੂ ਤੋਂ ਹੀ ਐਕਸਾਈਜ਼ ਡੀਊਟੀ ਲਗਾਈ ਜਾਵੇ । ਉਸ ਨੂੰ ਕੋਈ ਐਗਜ਼ੈਂਪਸ਼ਨ ਨਹੀਂ ਹੋਵੇਗੀ। ਜਿਹੜਾ ਉਹ ਮਾਲ ਬਣਾਉਂਦੇ ਹਨ ਉਹ ਫਿਨਿਸ਼ਡ ਗੁੱਡ ਨਹੀਂ ਹੈ। ਉਹ ਮਾਲ 6-7 ਪਰਾਸੈਸ ਕਰਨ ਤੋਂ ਬਾਅਦ ਫਿਨਿਸ਼ਡ ਹੁੰਦਾ ਹੈ, ਉਹ ਤਾਂ ਕੇਵਲ ਰਾਅ-ਮੈਟੀ-ਰੀਅਲ ਹੀ ਹੁੰਦਾ ਹੈ। ਮੇਰੀ ਬੇਨਤੀ ਹੈ ਕਿ ਉਸ ਤੇ ਕੋਈ ਐਕਸਾਈਜ਼ ਡੀਊਟੀ ਨਹੀਂ ਲਗਣੀ ਚਾਹੀਦੀ। ਮੈਂ ਸਮਝਦਾ ਹਾਂ ਕਿ ਹੁਣ ਸਾਡੇ ਏਥੇ ਪੰਜਾਬ ਦੇ ਵਿੱਚ ਵਿਧਾਨ ਸਭਾ ਦਾ ਇਜਲਾਸ ਚੱਲ ਰਿਹਾ ਹੈ। ਏਥੋਂ ਕੋਈ ਰੈਜ਼ੋਲਿਊਸ਼ਨ ਪਾਸ ਕਰਕੇ ਭੇਜਣਾ ਚਾਹੀਦਾ ਹੈ ਕਿ ਜਿਹੜੇ ਇਸ ਤਰ੍ਹਾਂ ਦੇ ਯੂਨਿਟਸ ਹਨ, ਜਿਹੜੇ ਸਿਰਫ ਰਾਅ-ਮੈਟੀਰੀਅਲ ਦੀ ਸ਼ਕਲ ਦੇ ਵਿੱਚ ਮਾਲ ਦਿੰਦੇ ਹਨ ਔਰ ਪਰੋਡਕਟ ਨਹੀਂ ਬਣਾਉਂਦੇ ਉਨ੍ਹਾਂ ਤੇ ਸੈਂਟਰਲ ਐਕਸਾਈਜ਼ ਡਿਊਟੀ ਨਹੀਂ ਲਗਣੀ ਚਾਹੀਦੀ। ਜਿਸ ਤਰ੍ਹਾਂ ਹੁਣੇ ਸ੍ਰੀਰਾਮ ਗਰੁੱਪ ਆਫ ਇੰਡਸਟਰੀ ਦੇ ਰਿਹਾ ਹੈ ਉਹਦੇ ਨਾਲ ਵੀ 100-200 ਇਨਸਿਲਰੀ ਯੂਨਿਟ ਕੰਮ ਕਰਨਗੇ। ਜੇਕਰ ਇਨ੍ਹਾਂ ਦਾ ਕੋਈ ਮਾਰਕਾ ਹੋਵੇਗਾ ਤਾਂ ਉਨ੍ਹਾਂ ਤੇ ਵੀ ਐਕਸਾਈਜ਼ ਡੀਊਟੀ ਲੱਗੇਗੀ । ਇਹ ਚੀਜ਼ ਪਹਿਲੀ ਅਪਰੈਲ ਤੋਂ ਬਾਅਦ ਚਾਲੂ ਹੋ ਜਾਣੀ ਹੈ ਇਸ ਲਈ ਇਹ ਜ਼ਰੂਰੀ ਹੈ ਕਿ ਜੇਕਰ ਸਰਕਾਰ ਚਾਹੁੰਦੀ ਹੈ ਤਾਂ ਸਰਕਾਰ ਨੂੰ ਕੋਈ ਉਪਰਾਲੇ ਕਰਨੇ ਚਾਹੀਦੇ ਹਨ ਤਾਂ ਕਿ ਛੋਟੀਆਂ ਫੈਕਟਰੀਆਂ ਬੰਦ ਹੀ ਨਾ ਹੋ ਜਾਣ । ਇਕੱਲੀ ਇਕੱਲੀ ਫੈਕਟਰੀ ਵਾਲੇ ਨੂੰ ਇਹ ਬੜੀ ਮੁਸ਼ਕਲ ਪੇਸ਼ ਆਏਗੀ। ਇਸ ਲਈ ਇਸ ਬਾਰੇ ਕੋਈ ਰੈਜ਼ੋਲਿਊਸ਼ਨ ਪਾਸ ਕਰਕੇ ਸੈਂਟਰਲ ਗੌਰਮਿੰਟ ਨੂੰ ਭੇਜਣਾ ਚਾਹੀਦਾ ਹੈ।

ਮੈਂ ਮੁੱਖ ਮੰਤਰੀ ਸਾਹਿਬ ਔਰ ਡਾਕਟਰ ਕੇਵਲ ਕ੍ਰਿਸ਼ਨ ਜੀ ਨੂੰ ਬਹੁਤ ਬਹੁਤ ਮੁਬਾਰਿਕਬਾਦ ਦਿੰਦਾ ਹਾਂ ਜਿਨ੍ਹਾਂ ਨੇ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ 842 ਕਰੋੜ ਰੁਪਏ ਰੱਖੇ ਜਿਸ ਨਾਲ ਸਾਰੇ ਪਿੰਡ ਉਨਤ ਗਰਾਮ ਸਕੀਮ ਅਧੀਨ ਆ ਜਾਣਗੇ ਔਰ ਇਸ ਨਾਲ ਪਿੰਡਾਂ ਦੇ ਵਿੱਚ ਹਰ ਜਗ੍ਹਾ ਬਿਜਲੀ ਦੀ ਸਪਲਾਈ ਬਾਰੇ, ਪਾਣੀ ਦੀ ਸਪਲਾਈ ਬਾਰੇ ਕੋਸ਼ਿਸ਼ ਕੀਤੀ ਜਾਵੇਗੀ ਅਤੇ ਹਰ ਪਿੰਡ ਨੂੰ ਸੜਕ ਹੋਵੇਗੀ ਔਰ ਸਾਡੀ ਜਿਹੜੀ 70 ਪ੍ਰਤੀਸ਼ਤ ਆਬਾਦੀ ਪਿੰਡਾਂ ਦੇ ਵਿੱਚ ਰਹਿੰਦੀ ਹੈ ਉਸ ਨੂੰ ਬੈਨੀਫਿਟ ਮਿਲੇਗਾ। ਇਸ ਦੇ ਨਾਲ ਹੀ ਅਰਬਨ ਡੀਵੈਲਪਮੈਂਟ, ਸ਼ਹਿਰੀ ਵਿਕਾਸ ਦੇ ਵਿੱਚ ਵੀ ਵਿਸ਼ਵ ਬੈਂਕ ਔਰ ਹੁਡਕੋ ਤੋ ਸਕੀਮਾਂ ਲੈ ਕੇ ਸ਼ਹਿਰਾਂ ਦੀ ਡੀਵੈਲਪਮੈਂਟ ਵਾਸਤੇ ਪਰੋਗਰਾਮ ਰੱਖੇ ਗਏ ਹਨ। ਮੈਂ ਇਸ ਗੱਲ ਲਈ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਗੰਗਾ ਐਕਸ਼ਨ ਪਲਾਨ ਦੀ ਤਰ੍ਹਾਂ ਹੀ ਏਥੇ ਸਤਲੁਜ ਐਕਸ਼ਨ ਪਲਾਨ ਵਾਸਤੇ 10 ਕਰੋੜ ਰੁਪਏ ਰੱਖੇ ਗਏ ਹਨ। ਜੋ ਕਿ ਬਹੁਤ ਅੱਛਾ ਹੈ। ਇਸ ਨਾਲ ਜਲੰਧਰ ਵਿੱਚ ਜੋ ਪਾਣੀ ਦਾ, ਸੀਵਰੇਜ ਦਾ ਡਿਸਪੋਜ਼ਲ ਹੈ ਉਹ ਸਤਲੁਜ ਵਿੱਚ ਗਿਰਦਾ ਹੈ ਔਰ ਜਿੱਥੋਂ ਉਹ ਲੰਘਦਾ ਹੈ ਉਸ ਨਾਲ ਕੋਈ ਇਕ ਕਰੋੜ ਰੁਪਏ ਦਾ ਸਬ-ਸਟੇਸ਼ਨ ਬਣਿਆ ਹੋਇਆ ਹੈ ਉਹ ਖਰਾਬ ਹੋ ਰਿਹਾ ਹੈ। ਜੇਕਰ ਇਹ ਟਰੀਟਮੈਂਟ ਪਲਾਂਟ ਲੱਗ ਜਾਣ ਔਰ ਪਾਣੀ ਸਾਫ ਹੋ ਜਾਵੇ ਤਾਂ ਉਹ ਵੀ ਠੀਕ ਹੋ ਸਕਣਗੇ । 17 ਕਰੋੜ ਰੁਪਿਆ ਅਰਬਨ ਐਂਡ ਰੂਰਲ ਪ੍ਰਾਜੈਕਟ ਵਾਸਤੇ ਰੱਖਿਆ ਗਿਆ ਹੈ ਔਰ 18 ਕਰੋੜ ਰੁਪਏ ਸਲੱਮ ਬਸਤੀਆਂ

[ਸ਼੍ਰੀ ਜੇ ਕਿਸ਼ਨ ਸੈਣੀ]

ਵਾਸਤੇ ਰੱਖੇ ਗਏ ਹਨ। ਮੈ ਸਮਝਦਾ ਹਾਂ ਕਿ ਇਹ ਪੈਸਾ ਸ਼ਹਿਰਾਂ ਦੇ ਵਿਕਾਸ ਵਾਸਤੇ ਔਰ ਸਲੱਮਜ਼ ਦੇ ਵਿਕਾਸ ਵਾਸਤੇ ਬਹੁਤ ਘੱਟ ਹੈ। ਕਿਉਂਕਿ ਜਿਹੜੀਆਂ ਸਲੱਮਜ਼ ਵਿੱਚ ਬਸਤੀਆਂ ਹੁੰਦੀਆਂ ਹਨ, ਉਹ ਨਾ ਤਾਂ ਅਪਰੂਵਡ ਹੁੰਦੀਆਂ ਹਨ ਅਤੇ ਨਾ ਹੀ ਉਨ੍ਹਾਂ ਨੂੰ ਕੋਈ ਪੁੱਛਦਾ ਹੈ । ਜਿਨੀਆਂ ਨਵੀਆਂ-2 ਜਗ੍ਹਾਂ ਸ਼ਹਿਰ ਦੇ ਆਲੇ-ਦੁਆਲੇ ਬਣੀਆਂ ਹੋਈਆਂ ਹਨ, ਉਨ੍ਹਾਂ ਵੱਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਉਥੇ ਰਹਿਣ ਵਾਲੇ ਲੋਕਾਂ ਨੂੰ ਅੱਛੀ ਲਾਈਫ ਮਿਲ ਸਕੇ। ਇਕ ਅਰਜ਼ ਮੈਂ ਹੋਰ ਕਰਨਾ ਚਾਹੁੰਦਾ ਹਾਂ ਕਾਰਪੋਰੇਸ਼ਨਾਂ ਦੇ ਵਿੱਚ ਜਿਹੜਾ ਹਾਊਸ ਟੈਕਸ ਪਿਛੇ ਜਿਹੇ ਲਗਾਇਆ ਗਿਆ ਹੈ, ਉਸ ਦੇ ਬਾਰੇ ਵਿੱਚ ਇਹ ਕਹਿਣਾ ਚਾਹੁੰਦਾ ਹਾਂ ਕਿ ਭਾਵੇਂ ਕੋਈ ਵੀ ਟੈਕਸ ਨਾ ਲਗਾਇਆ ਜਾਂਦਾ ਪਰ ਫਰਮਾਂ ਵਾਲੇ ਹਰ ਸਾਲ ਕੁਝ ਨਾ ਕੁਝ ਰੇਟ ਵਧਾਉਦੇ ਰਹਿੰਦੇ ਹਨ ਅਤੇ ਥੋੜ੍ਹੀ ਥੋੜ੍ਹੀ ਮਹਿੰਗਾਈ ਲਗਾਤਾਰ ਆਪਣੀ ਰਫਤਾਰ ਨਾਲ ਵੱਧਦੀ ਰਹਿੰਦੀ ਹੈ ਇਸ ਤਰ੍ਹਾਂ ਜਿਹੜੇ ਇੰਪਲਾਈ ਹਨ, ਨੌਕਰੀ ਕਰਦੇ ਹਨ ਜਾਂ ਰਿਟਾਇਰਡ ਮੁਲਾਜ਼ਮ ਹਨ, ਉਨ੍ਹਾਂ ਵਾਸਤੇ ਬੜਾ ਔਖਾ ਹੋ ਜਾਂਦਾ ਹੈ ਟੈਕਸ ਦੇਣਾ। ਉਨ੍ਹਾਂ ਵਿਚੋਂ ਬਹੁਤੇ ਲੋਕ ਅਜਿਹੀ ਥਾਵਾਂ ਤੇ ਰਹਿੰਦੇ ਹਨ ਜਿਹੜੀਆਂ ਕਿ ਮਿਊਂਸਪਲ ਲਿਮਿਟ ਦੇ ਅੰਦਰ ਤਾਂ ਆ ਜਾਂਦੀਆਂ ਹਨ ਪਰ ਉਹ ਜਗ੍ਹਾ ਬਹੁਤ ਨੀਵੀਆਂ ਹੁੰਦੀਆਂ ਹੈ। ਉਥੇ ਪਹਿਲਾਂ ਜਾਂ ਤਾਂ ਟੋਏ ਵਗੈਰਾ ਹੁੰਦੇ ਹਨ ਜਾਂ ਫਿਰ ਛੱਪੜ ਵਾਲੀ ਜਗ੍ਹਾ ਹੁੰਦੀ ਹੈ। ਉਹੋ ਜਿਹੀ ਜਗ੍ਹਾ ਤੇ ਉਹ ਮਕਾਨ ਬਣਾ ਕੇ ਰਹਿੰਦੇ ਹਨ। ਉਨ੍ਹਾਂ ਨੂੰ 10 ਮਰਲੇ ਤੱਕ ਹਾਊਸ ਟੈਕਸ ਤੋਂ ਛੋਟ ਹੋਣੀ ਚਾਹੀਦੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਨੂੰ ਇਹ ਟੈਕਸ ਜ਼ਰੂਰ ਮੁਆਫ ਕਰ ਦੇਣਾ ਚਾਹੀਦਾ ਹੈ ਤਾਂ ਕਿ ਉਹ ਲੋਕ ਵੀ ਕੁਝ ਰਿਲੀਫ ਮਹਿਸੂਸ ਕਰ ਸਕਣ । ਮੈਂ ਡਾਕਟਰ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਨੇ 5 ਮਰਲੇ ਦੀ ਮਲਟੀਸਟੋਰੀ ਬਣਾਉਣ ਵਾਲਿਆਂ ਨੂੰ ਹਾਊਸ ਟੈਕਸ ਤੋਂ ਐਗਜ਼ੈਂਪਸ਼ਨ ਦਿੱਤੀ ਹੈ ਉਸੇ ਤਰ੍ਹਾਂ ਉਨ੍ਹਾਂ ਲੋਕਾਂ ਨੂੰ ਕੁਝ ਐਸੇ ਢੰਗ ਨਾਲ ਰਾਹਤ ਦਿੱਤੀ ਜਾਵੇ ਜਿਹੜੇ ਕਿ ਸਲੱਮਜ਼ ਏਰੀਆ ਵਿੱਚ ਰਹਿੰਦੇ ਹਨ, ਅਣ-ਡਿਵੈਲਪਡ ਕਲੋਨੀਆਂ ਵਿੱਚ ਹਨ ਜਿਥੇ ਕਿ ਨਾ ਲਾਈਟ ਦਾ ਪ੍ਰਬੰਧ ਹੈ, ਨਾ ਸੀਵਰੇਜ ਦਾ ਅਤੇ ਨਾ ਵਾਟਰ-ਸਪਲਾਈ ਦਾ ਪ੍ਰਬੰਧ ਹੈ, ਉਨ੍ਹਾਂ ਲੋਕਾਂ ਨੂੰ 10 ਮਰਲੇ ਤੱਕ ਹਾਊਸ ਟੈਕਸ ਦੀ ਐਗਜ਼ੈਂਪਸ਼ਨ ਹੋਣੀ ਚਾਹੀਦੀ ਹੈ ਤਾਂ ਕਿ ਉਹ ਵੀ ਆਪਣਾ ਜੀਵਨ ਸੁਖੀ ਗੁਜ਼ਾਰ ਸਕਣ ਅਤੇ ਕਾਰਪੋਰੇਸ਼ਨ ਨੂੰ ਟੈਕਸ ਵੀ ਦੇ ਸਕਣ।

ਇਸ ਦੇ ਨਾਲ ਮੈਂ ਨਗਰ ਟਰਾਂਸਪੋਰਟ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਇਹ ਨਗਰ ਟਰਾਂਸਪੋਰਟ ਤਿੰਨ ਕਾਰਪੋਰੇਸ਼ਨਾਂ ਵਿਚ ਹੈ। ਅਸੀਂ ਪਿਛਲੇ ਦੋ ਸਾਲ ਤੋਂ ਬੇਨਤੀ ਕਰਦੇ ਆ ਰਹੇ ਹਾਂ ਕਿ ਇਹ ਜ਼ਰੂਰ ਬੰਦ ਹੋਣੀ ਚਾਹੀਦੀ ਹੈ। ਇਸ ਨਾਲ 50-60 ਲੱਖ ਰੁਪਏ ਦਾ ਤਾਂ ਜਲੰਧਰ ਨੂੰ ਫਾਇਦਾ ਹੋਵੇਗਾ। ਇਸ ਨੂੰ ਸਰਕਾਰ ਨੂੰ ਆਪਣੇ ਢੰਗ ਨਾਲ ਚਲਾਉਣਾ ਚਾਹੀਦਾ ਹੈ । ਚਲਾਉਣਾ ਜ਼ਰੂਰ ਚਾਹੀਦਾ ਹੈ ਕਿਉਂ ਜੋ ਬੱਚਿਆਂ ਨੇ ਸਕੂਲ ਜਾਣਾ ਹੁੰਦਾ ਹੈ ਅਤੇ ਲੋਕਾਂ ਨੇ ਹੋਰ ਦੂਜੀਆਂ ਥਾਵਾਂ ਉਤੇ ਜਾਣਾ ਹੁੰਦਾ ਹੈ। ਆਟੋ ਅਤੇ ਟੈਕਸੀਆਂ ਉਤੇ ਜ਼ਿਆਦਾ ਪੈਸਾ ਖਰਚ ਹੁੰਦਾ ਹੈ। ਕਾਰਪੋਰੇਸ਼ਨ ਤੋਂ ਇਹ ਟਰਾਂਸਪੋਰਟ ਲੈ ਕੇ ਸਰਕਾਰ ਨੂੰ ਆਪਣੇ ਤਰੀਕੇ ਨਾਲ ਚਲਾਉਣੀ ਚਾਹੀਦੀ ਹੈ ਤਾਂ ਕਿ ਸ਼ਹਿਰ ਦੇ ਲੋਕਾਂ ਨੂੰ ਸਹੂਲਤ ਮਿਲ ਸਕੇ। ਸੇਲਜ਼ ਟੈਕਸ ਸਬੰਧੀ ਮੈਂ ਮੁਬਾਰਕਬਾਦ

ਦਿੰਦਾ ਹਾਂ ਕਿ ਫਾਰਮ 22-ਏ ਖਤਮ ਕਰ ਦਿੱਤਾ ਹੈ। ਲੇਕਿਨ ਜਿਹੜੀ ਆਮ ਵਪਾਰੀਆਂ ਦੀ ਡਿਮਾਂਡ ਹੈ ਉਹ ਹੈ ਐਸ.ਟੀ. 22 ਦੀ ਹੈ। ਮੈਂ ਸਰਕਾਰ ਦਾ ਧੰਨਵਾਦੀ ਹਾਂ ਕਿ ਪਿਛਲੇ ਦੋ ਸਾਲਾਂ ਵਿੱਚ ਉਸ ਨੇ ਸੇਲਜ਼ ਟੈਕਸ ਤੇ ਮਾਰਕੀਟਿੰਗ ਫੀਸ ਨਾਲ ਦੀਆਂ ਸਟੇਟਾਂ ਦੇ ਬਰਾਬਰ ਕੀਤਾ ਹੈ। ਇਸ ਨਾਲ ਸੇਲ ਵਿਚ ਫਰਕ ਪਿਆ ਹੈ। ਠੀਕ ਹੈ ਕਿ ਲੋਕਾਂ ਨੂੰ ਫਾਇਦ ਹੋਇਆ ਹੈ। ਲੇਕਿਨ ਐਸ.ਟੀ.22 ਨਾਲ ਵਪਾਰੀਆਂ ਨੂੰ ਬੜੀ ਪਰੇਸ਼ਾਨੀ ਹੁੰਦੀ ਹੈ। ਮੈਂ ਬੇਨਤੀ ਕਰਾਂਗਾ ਕਿ ਇਸ ਬਾਰੇ ਵੀ ਸਰਕਾਰ ਨੂੰ ਜ਼ਰੂਰ ਕੁਝ ਸੋਚਣਾ ਚਾਹੀਦਾ ਹੈ। ਵਪਾਰੀ ਪ੍ਰਿੰਟਿਡ ਫਾਰਮ ਐਫੀਡੇਵਿਟ ਦੀ ਸ਼ਕਲ ਵਿਚ ਆਪਣੇ ਨਾਲ ਰੱਖਣ ਅਤੇ ਸਾਈਨ ਕਰ ਦੇਣ ਇਸ ਨਾਲ ਉਨ੍ਹਾਂ ਨੂੰ ਐਸ.ਟੀ. 22 ਫਾਰਮ ਕਿਸੇ ਪਾਸਿਓਂ ਲਿਆਉਣਾ ਨਹੀਂ ਪਵੇਗਾ। ਬਿੱਲ ਉਤੇ ਹੀ ਸਾਈਨ ਕਰਕੇ ਉਹ ਆਪਣਾ ਕੰਮ ਕਰ ਸਕਣਗੇ ਇਸ ਤਰ੍ਹਾਂ ਦੀ ਵਿਵਸਥਾ ਕੀਤੇ ਜਾਣ ਨਾਲ ਆਮ ਵਪਾਰੀਆਂ ਨੂੰ ਸਹੂਲਤ ਮੁਹੱਈਆ ਹੋ ਸਕੇਗੀ ਪਾਣੀ ਦੇ ਟੈਕਸ ਬਾਰੇ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪਹਿਲਾਂ ਇਕ ਟੂਟੀ ਦਾ ਰੇਟ 8/- ਰੁਪਏ ਹੁੰਦਾ ਹੁਣ 30-/ ਰੁਪਏ ਹੋ ਗਿਆ ਹੈ । ਇਸ ਬਾਰੇ ਮੈਨੂੰ ਪਤਾ ਲੱਗਾ ਹੈ ਕਿ ਕਨਸਿਡਰ ਹੋ ਰਿਹਾ ਹੈ। ਇਸ ਨੂੰ ਸਸਤੇ ਰੇਟਾਂ ਤੇ ਲਿਆਉਣਾ ਚਾਹੀਦਾ ਹੈ ਤਾਂ ਕਿ ਲੋਕਾਂ ਨੂੰ ਪੀਣ ਦਾ ਪਾਣੀ ਸਸਤੇ ਦਰਾਂ ਤੇ ਮਿਲ ਸਕੇ (ਵਿਰੋਧੀ ਧਿਰਾਂ ਵੱਲੋਂ ਥੰਪਿੰਗ)।

ਕਾਰਪੋਰੇਸ਼ਨਾਂ ਨੂੰ ਚਲਾਉਣ ਵਾਸਤੇ ਜਾਂ 'ਏ' ਕਲਾਸ ਮਿਊਂਸਪੈਲਟੀਆਂ ਨੂੰ ਚਲਾਉਣ ਵਾਸਤੇ ਫੰਡ ਵਧਾਉਣ ਦੀ ਲੋੜ ਹੈ। ਮੈਂ ਬੇਨਤੀ ਕਰਦਾ ਹਾਂ ਕਿ ਐਕਟ ਵਿੱਚ ਕੋਈ ਇਹੋ ਜਿਹੀ ਪਰੋ-ਵੀਜ਼ਨ ਹੋਣੀ ਚਾਹੀਦੀ ਹੈ ਕਿ ਜਿੰਨੀਆਂ ਵੀ ਰਜਿਸਟਰੀਆਂ ਸ਼ਹਿਰ ਵਿਚ ਹੋਣ ਉਸ ਵਿਚੋਂ ਕੁਝ ਸ਼ੇਅਰ ਨਿਗਮ ਕਮੇਟੀ ਨੂੰ ਮਿਲੇ ਜਿਹੜਾ ਕਿ ਪਹਿਲਾਂ ਨਹੀਂ ਮਿਲਦਾ । ਇਸੇ ਤਰ੍ਹਾਂ ਐਂਟਰਟੇਨਮੈਂਟ ਟੈਕਸ ਵਿਚੋਂ ਟੋਕਨ ਟੈਕਸ ਦੇ ਵਿਚੋਂ ਵੀ ਸ਼ੇਅਰ ਮਿਲਣਾ ਚਾਹੀਦਾ ਹੈ। ਇਸ ਤਰ੍ਹਾਂ ਜੇਕਰ ਥੋੜ੍ਹਾ ਬਹੁਤਾ ਕੰਪਨਸੇਸ਼ਨ ਹੋ ਜਾਵੇ ਤਾਂ ਚੰਗੀ ਗੱਲ ਹੈ। ਇਸਦੀ ਵਿਵਸਥਾ ਕੋਈ ਬਣਾਉਣੀ ਚਾਹੀਦੀ ਹੈ।

ਰੋਡਜ਼ ਐਂਡ ਬਿਲਡਿੰਗਜ਼ ਦੇ ਬਾਰੇ ਵੀ ਮੈਂ ਬਹੁਤ ਬਹੁਤ ਮੁਬਾਰਿਕਬਾਦ ਦਿੰਦਾ ਹਾਂ ਸਰਕਾਰ ਨੂੰ ਕਿ ਸਰਕਾਰ ਨੇ ਸਭ ਪਾਸੇ ਨਵੀਆਂ ਸੜਕਾਂ ਬਣਾਉਣੀਆਂ ਸ਼ੁਰੂ ਕੀਤੀਆਂ ਹਨ। ਜਲੰਧਰ ਦੇ ਵਿੱਚ ਵੀ ਫਲਾਈ-ਓਵਰ ਬਰਿਜ, ਕੁਰਾਲੀ ਵਿਚ ਵੀ ਫਲਾਈ-ਓਵਰ ਬਰਿਜ। ਜਲੰਧਰ ਵਿਚ ਫੋਰ ਲਾਈਨ ਸੜਕਾਂ ਕੰਪਲੀਟ ਹੋ ਰਹੀਆਂ ਹਨ ਜਿਸ ਦੇ ਨਾਲ ਐਕਸੀਡੈਂਟ ਘਟੇ ਹਨ। ਮੈਂ ਬੇਨਤੀ ਕਰਾਂਗਾ ਕਿ ਜਲੰਧਰ ਦੇ ਬਾਈ-ਪਾਸ ਨੂੰ ਲੁਧਿਆਣੇ ਵਾਂਗ ਫੋਰ ਲਾਈਨ ਬਣਾਇਆ ਜਾਵੇ ਇਸ ਦੇ ਨਾਲ ਐਕਸੀਡੈਂਟ ਕਾਫੀ ਘੱਟਣਗੇ ਕਿਉਂਕਿ ਦੋਵੇਂ ਪਾਸੇ ਇੰਡਸਟਰੀਅਲ ਏਰੀਆ ਅਤੇ ਫੋਕਲ ਪੁਆਇੰਟ ਬਣ ਗਏ ਹਨ। ਅਗਲੇ ਸਾਲ ਜੇ ਸਰਕਾਰ ਇਹ ਕੰਮ ਲੈ ਲਵੇ ਤਾਂ ਕਾਫੀ ਐਕਸੀਡੈਂਟ ਘੱਟ ਸਕਦੇ ਹਨ। ਮੈਂ ਮੁਬਾਰਿਕਬਾਦ ਦੇਵਾਂਗਾ ਸੀ.ਐਮ. ਸਾਹਿਬ ਨੂੰ, ਡਾਕਟਰ ਸਾਹਿਬ ਨੂੰ ਕਿ ਪਿਛਲੇ ਦਿਨਾਂ ਵਿਚ ਇਨ੍ਹਾਂ ਨੇ ਮੈਡੀਕਲ ਕਾਲਜ ਖੋਲ੍ਹੇ ਅਤੇ ਇੰਜੀਨੀਅਰਿੰਗ ਕਾਲਜ ਖੋਲ੍ਹੇ ਹਨ ਜਿਸ ਦੇ ਨਾਲ ਬੱਚੇ ਸਟੱਡੀ ਕਰਕੇ ਡਾਕਟਰ ਅਤੇ ਇੰਜੀਨੀਅਰ ਬਣ ਸਕਣਗੇ। ਮੈਂ ਮੁਬਾਰਿਕਬਾਦ ਦਿੰਦਾ ਹਾਂ ਸਪੋਰਟਸ ਮਨਿਸਟਰ ਸਾਹਿਬ ਨੂੰ, ਸੀ.ਐਮ. ਸਾਹਿਬ ਨੂੰ ਅਤੇ ਡਾਕਟਰ ਸਾਹਿਬ ਨੂੰ ਕਿ

[ਸ਼੍ਰੀ ਜੇ ਕਿਸ਼ਨ ਸੈਣੀ]

ਇਨ੍ਹਾਂ ਨੇ ਕਿਹਾ ਹੈ ਕਿ ਖੇਡਾਂ ਵਿੱਚ ਰੁਚੀ ਵਾਸਤੇ ਹਰ ਜ਼ਿਲ੍ਹੇ ਵਿੱਚ ਦੋ ਦੋ ਸਟੇਡੀਅਮ ਬਲਾਕ ਪੱਧਰ ਤੇ ਬਣਾਏ ਜਾਣਗੇ ਅਤੇ ਪਿੰਡਾਂ ਵਿੱਚ ਖੇਡਾਂ ਦੇ ਮੈਦਾਨ ਬਣਾਏ ਜਾਣਗੇ। ਮੈਨੂੰ ਖੁਸ਼ੀ ਹੈ ਕਿ ਜਿਹੜੇ ਸਾਡੇ ਵਿਹਲੇ ਨੌਜਵਾਨ ਫਿਰਦੇ ਸਨ ਉਹ ਖੇਡਾਂ ਵੱਲ ਜਾਣਗੇ ਅਤੇ ਪੰਜਾਬ ਦਾ ਨਾਂ ਉਚਾ ਕਰਨਗੇ। ਮੈਂ ਇਸ ਗੱਲ ਦੀ ਵੀ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਧਰਮਸ਼ਾਲਾਵਾਂ ਬਣਾਉਣ ਲਈ 2 ਕਰੋੜ ਰੁਪਿਆ ਰੱਖਿਆ ਗਿਆ ਹੈ ਅਤੇ 50,000/- ਰੁਪਏ ਗਰਾਂਟ ਪਹਿਲਾਂ ਜੋ 30,000/- ਰੁਪਏ ਦਿਤੀ ਜਾਂਦੀ ਸੀ ਵਧਾ ਕੇ ਦਰ ਕਰ ਦਿਤੀ ਗਈ ਹੈ ਇਸਦੇ ਨਾਲ 400 ਨਵੀਆਂ ਧਰਮਸ਼ਾਲਾਵਾਂ ਬਣਨਗੀਆਂ। ਮੇਰੀ ਬੇਨਤੀ ਹੈ ਕਿ ਸ਼ਹਿਰਾਂ ਦੇ ਵਿੱਚ ਵੀ ਜਿਹੜੇ ਮੇਨ ਵੱਡੇ ਸ਼ਹਿਰ ਉਥੇ ਵੀ ਕਮਿਊਨਿਟੀ ਸੈਂਟਰ/ਹਾਲ ਐਸੇ ਬਣਾਏ ਜਾਣੇ ਚਾਹੀਦੇ ਹਨ ਜਿੱਥੇ ਮੈਰਿਜਿਜ਼ ਹੋ ਸਕਣ ਅਤੇ ਹੋਰ ਫੰਕਸ਼ਨ ਹੋ ਸਕਣ ਕਿਉਂਕਿ ਕਈਆਂ ਨੇ ਮੈਰਿਜ਼ ਪਲੇਸਿਜ਼ ਬਣਾਈਆਂ ਹੋਈਆਂ ਹਨ ਅਤੇ ਉਹ ਇੰਨੇ ਜ਼ਿਆਦਾ ਚਾਰਜਿਜ਼ ਲੈਂਦੇ ਹਨ ਕਿ ਆਮ ਕਾਮਨ ਬੰਦਾ 25-25, 30-30 ਹਜ਼ਾਰ ਰੁਪਏ ਖਰਚਾ ਨਹੀਂ ਦੇ ਸਕਦਾ, ਬਰਦਾਸ਼ਤ ਨਹੀਂ ਕਰ ਸਕਦਾ ਅਤੇ ਜੇ ਕਾਮਨ ਹਾਲ ਬਣਾ ਦਿਤੇ ਜਾਣ ਤਾਂ ਚੰਗੀ ਗੱਲ ਹੈ ਮੈਂ ਸਾਊਥ ਵਿੱਚ ਗਿਆ ਤਾਂ ਮਦਰਾਸ ਵਿੱਚ ਵੇਖਿਆ ਕਿ ਉਥੇ ਮੈਰਿਜਿਜ਼ ਕਮਿਊਨਟੀ ਹਾਲ ਵਿਚ ਹੀ ਹੁੰਦੀਆਂ ਹਨ ਅਤੇ ਤਿੰਨ ਚਾਰ ਦਿਨਾਂ ਲਈ ਬੜੇ ਹੀ ਨਾਮੀਨਲ ਚਾਰਜਿਜ਼ 13-14 ਹਜ਼ਾਰ ਰੁਪਏ ਲਏ ਜਾਂਦੇ ਹਨ। ਇਸ ਤਰ੍ਹਾਂ ਦੀ ਵਿਵੱਸਥਾ ਪੰਜਾਬ ਦੇ ਸ਼ਹਿਰਾਂ ਵਿੱਚ ਵੀ ਹੋਣੀ ਚਾਹੀਦੀ ਹੈ। ਹੋਰ ਜ਼ਿਆਦਾ ਨਾ ਕਹਿੰਦਾ ਹੋਇਆ ਮੈਂ ਇਸ ਬਿਲ ਦੀ ਤਾਈਦ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਸਰਕਾਰ ਇਸ ਬਾਰੇ ਜ਼ਰੂਰੀ ਸੋਚ-ਵਿਚਾਰ ਕਰੇਗੀ। ਧੰਨਵਾਦ ਜੈ ਹਿੰਦ।

**ਸ਼੍ਰੀ ਸਤਪਾਲ ਗੋਸਾਈਂ (ਲੁਧਿਆਣਾ ਪੂਰਬੀ)** : ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਅਭਾਰੀ ਹਾਂ ਕਿ ਤੁਸੀਂ ਮੈਨੂੰ ਐਪਰੋਪਰੀਏਸ਼ਨ ਬਿਲ ਤੇ ਬੋਲਣ ਦਾ ਟਾਈਮ ਦਿੱਤਾ ਹੈ ਲੇਕਿਨ ਇਸ ਬਿਲ ਤੇ ਬੋਲਣ ਤੋਂ ਪਹਿਲਾਂ ਮੈਂ ਜਿਹੜੀਆਂ ਪੰਜਾਬ ਪੁਲਿਸ ਵਲੋਂ ਧੱਕੇ ਸ਼ਾਹੀਆਂ ਹੋ ਰਹੀਆਂ ਹਨ ਉਸਦੇ ਬਾਰੇ ਦੋ ਸ਼ਬਦ ਬੋਲਾਂਗਾ। 24 ਤਰੀਕ ਨੂੰ, 24 ਮਾਰਚ ਨੂੰ ਲੁਧਿਆਣੇ ਵਿੱਚ 2 ਬੱਚੀਆਂ ਇੱਕ ਸੁਖਵਿੰਦਰ ਕੌਰ ਅਤੇ ਦੂਸਰੀ ਜਸਬੀਰ ਕੌਰ ਦੋਵੇਂ 15 ਸਾਲਾਂ ਦੀਆਂ ਹਨ, ਆਪਣੇ ਨੌਵੀਂ ਕਲਾਸ ਦੇ ਪੇਪਰ ਦੇ ਕੇ ਦਿਨ ਦਾ ਟਾਈਮ ਸੀ ਕੋਈ 10-10.30 ਵੱਜੇ ਦਾ ਸਕੂਲ ਵਿਚੋਂ ਨਿਕ-ਲੀਆਂ। ਇਕ ਮੈਟਾਡੋਰ ਵਾਲਾ ਆਇਆ ਉਸਦੇ ਨਾਲ ਦੋ ਹੋਰ ਬੰਦੇ ਵੀ ਸਨ ਉਨ੍ਹਾਂ ਨੇ ਉਨ੍ਹਾਂ ਦੇ ਮੂੰਹ ਤੇ ਕਪੜਾ ਰੱਖ ਕੇ ਮੈਟਾਡੋਰ ਵਿੱਚ ਸੁੱਟ ਲਿਆ। ਇਹ 24 ਤਰੀਕ ਦਾ ਵਾਕਿਆ ਹੈ ਪਹਿਲਾਂ ਪੁਲਿਸ ਉਸਦੀ ਐਫ.ਆਈ.ਆਰ. ਦਰਜ ਨਾ ਕਰੇ ਫਿਰ ਐਸ.ਐਸ.ਪੀ. ਨੇ ਦਖਲ ਦੇ ਕੇ ਐਫ.ਆਈ. ਆਰ. ਦਰਜ ਕਰਾਈ ਪਰ ਅੱਜ ਤੱਕ ਉਹ ਬਰਾਮਦ ਨਹੀਂ ਕੀਤੀਆਂ ਗਈਆਂ। ਇਸ ਦੀ ਬੈਕ-ਗਰਾਊਂਡ ਇਹ ਹੈ ਕਿ ਇੱਕ ਪੁਲੀਟੀਕਲ ਲੀਡਰ ਦਾ ਲੜਕਾ ਇਸ ਵਿੱਚ ਇਨਵਾਲਵ ਹੈ ਅਤੇ ਉਹ ਲੜਕੀਆਂ ਚੁਕਵਾ ਕੇ ਲੈ ਕੇ ਗਿਆ ਹੈ। ਸਪੀਕਰ ਸਾਹਿਬ, ਇਸ ਤਰ੍ਹਾਂ ਦੀਆਂ ਵਾਰਦਾਤਾਂ ਹੋ ਰਹੀਆਂ ਹਨ। ਜਿਸ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੀ ਅਸੀਂ ਪ੍ਰਸੰਸ਼ਾ ਕਰਦੇ ਹਾਂ ਅਤੇ

ਸਰਕਾਰ ਦੀਆਂ ਗੱਲਾਂ ਕਰਦੇ ਹਾਂ ਉਥੇ ਪੁਲਿਸ ਬਹੁਤ ਸਾਰੀਆਂ ਵਧੀਕੀਆਂ ਕਰ ਰਹੀ ਹੈ ਇਸ ਨੂੰ ਨੱਥ ਪਾਈ ਜਾਣੀ ਚਾਹੀਦੀ ਹੈ। ਇਹ ਠੀਕ ਹੈ ਕਿ ਪੁਲਿਸ ਨੇ ਅੱਤਵਾਦ ਨੂੰ ਨੱਥ ਪਾ ਕੇ ਬੜਾ ਸ਼ਲਾਘਾਯੋਗ ਕੰਮ ਕੀਤਾ ਹੈ ਲੇਕਿਨ ਹੁਣ ਪੁਲਿਸ ਅੱਛਾ ਯੋਗਦਾਨ ਨਹੀਂ ਪਾ ਰਹੀ ਹੈ।

ਸਪੀਕਰ ਸਾਹਿਬ, ਇੱਕ ਕੇਸ ਮੈਂ ਹੋਰ ਪੁਲਿਸ ਵਧੀਕੀਆਂ ਦਾ ਦੱਸਣਾ ਚਾਹੁੰਦਾ ਹਾਂ 186 ਰਣਧੀਰ ਨਗਰ ਲੁਧਿਆਣਾ ਦੀ ਕੁਲਦੀਪ ਕੌਰ ਨਾਲ 15-20 ਦਿਨ ਪਹਿਲਾਂ ਇੱਕ ਕਾਂਸ-ਟੇਬਲ ਨੇ ਬਲਾਤਕਾਰ ਕੀਤਾ ਲੇਕਿਨ ਉਸ ਦੀ ਐਫ.ਆਈ.ਆਰ. ਦਰਜ ਨਹੀਂ ਕੀਤੀ ਗਈ। ਸਪੀਕਰ ਸਾਹਿਬ, ਅਗਰ ਕਾਂਸਟੇਬਲ ਬਲਾਤਕਾਰ ਕਰਦਾ ਹੈ ਤਾਂ ਉਸ ਨੂੰ ਬਲਾਤਕਾਰ ਕਰਨ ਦੀ ਛੋਟ ਨਹੀਂ ਹੈ। ਇਸ ਕਰਕੇ ਉਸ ਦੇ ਖਿਲਾਫ 376-77 ਦੇ ਤਹਿਤ ਐਫ.ਆਈ.ਆਰ. ਦਰਜ ਹੋਣੀ ਚਾਹੀਦੀ ਹੈ ਔਰ ਉਸ ਦੇ ਖਿਲਾਫ ਐਕਸ਼ਨ ਹੋਣਾ ਚਾਹੀਦਾ ਹੈ। ਇਹ ਸਾਰੀ ਪੁਲਿਸ ਦੀ ਕਾਰਗੁਜ਼ਾਰੀ ਹੈ। ਮੈਂ ਸਮਝਦਾ ਹਾਂ ਕਿ ਅੱਤਵਾਦ ਖਤਮ ਹੋਣ ਤੋਂ ਬਾਅਦ ਟਾਊਟ ਆ ਗਏ ਹਨ ਜਿਹੜੇ ਕਿ ਥਾਣਿਆਂ ਵਿਚ ਬੈਠੇ ਹਨ। ਉਹ ਇੱਕ ਐਮ.ਐਲ.ਏਜ਼ ਨਾਲੋਂ ਜ਼ਿਆਦਾ ਪਾਵਰ ਰੱਖਦੇ ਹਨ। ਉਹ ਆਪ ਵਾਰਦਾਤਾਂ ਕਰਦੇ ਹਨ। ਮੈਂ 2-3 ਵਾਰੀ ਐਸ.ਐਸ.ਪੀ. ਦੇ ਨਾਲੇਜ ਵਿਚ ਇਹ ਗੱਲ ਲਿਆਂਦੀ ਹੈ। ਇਹ ਠੀਕ ਹੈ ਕਿ ਉਹ ਇਮਾਨਦਾਰ ਅਫਸਰ ਹੈ ਲੇਕਿਨ ਥੱਲੇ ਜਿਸ ਐਸ.ਪੀ. ਫੋਕਲ ਪੁਆਇੰਟ ਨੂੰ ਕਿਹਾ ਹੈ ਕਿ ਜੇ ਕਿਸੇ ਨੂੰ ਮੁਸ਼ਕਲ ਆਵੇ ਤਾਂ ਉਹ ਹੈਲਪ ਕਰੇ ਪਰ ਉਹ ਆਪ ਚੈਨੀਆਂ ਉਤਾਰਦੇ ਹਨ ਔਰ ਜੇਬ ਕਤਰਦੇ ਹਨ। ਉਨ੍ਹਾਂ ਨੂੰ ਐਮ.ਐਲ.ਏਜ਼ ਨਾਲੋਂ ਜ਼ਿਆਦਾ ਸਥਾਨ ਮਿਲਦਾ ਹੈ, ਕੁਰਸੀ ਮਿਲਦੀ ਹੈ, ਅਜਿਹਾ ਨਹੀਂ ਹੋਣਾ ਚਾਹੀਦਾ। ਪੰਜਾਬ ਵਿਚ ਇਸ ਤਰ੍ਹਾਂ ਦਾ ਰਾਜ ਹੋ ਰਿਹਾ ਹੈ। ਸ਼ਾਇਦ ਸੀ.ਐਮ. ਸਾਹਿਬ ਦੀ ਨਾਲੇਜ ਵਿਚ ਇਹ ਗੱਲ ਨਹੀਂ ਹੈ। ਮੈਂ ਉਨ੍ਹਾਂ ਦੇ ਨਾਲੇਜ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਉਹ ਇਨ੍ਹਾਂ ਨੂੰ ਨੱਥ ਪਾਉਣ ਦਾ ਪੂਰਾ ਜ਼ੋਰ ਲਗਾਉਣ ਤਾਂ ਕਿ ਚਾਹੇ ਪੁਲਿਸ ਅਫਸਰ ਹੋਵੇ ਚਾਹੇ ਐਸ.ਪੀ ਰੈਂਕ ਦਾ ਕੋਈ ਹੋਵੇ, ਉਹ ਇਹੋ ਜਿਹੇ ਕੰਮ ਨਾ ਕਰਨ। ਇਹ ਅੱਛੀ ਗੱਲ ਨਹੀਂ ਹੈ।

ਸਪੀਕਰ ਸਾਹਿਬ, ਇਸ ਦੇ ਨਾਲ ਸਾਡੇ ਇੰਡਸਟਰੀ ਡਿਪਾਰਟਮੈਂਟ ਜਾਂ ਕਾਰਪੋਰੇਸ਼ਨ ਵਿਚ ਅਨ-ਇੰਪਲਾਇਡ ਯੂਥ 35,000/- ਰੁ: ਦੇ ਲੋਨ ਲੈਣ ਲਈ ਅਪਲਾਈ ਕਰਦੇ ਹਨ। ਕਾਰਪੋਰੇਸ਼ਨਾਂ ਜਾਂ ਇੰਡਸਟਰੀ ਡਿਪਾਰਟਮੈਂਟ ਉਨ੍ਹਾਂ ਦੇ ਕੇਸ ਰਿਕਮੈਂਡ ਕਰਕੇ ਬੈਂਕਾਂ ਨੂੰ ਭੇਜ ਦਿੰਦੇ ਹਨ। ਫਿਰ ਉਹ ਯੂਥ ਬੈਂਕਾਂ ਦੇ ਚੱਕਰ ਕੱਟਦੇ ਰਹਿ ਜਾਂਦੇ ਹਨ ਪਰ ਉਨ੍ਹਾਂ ਦਾ ਲੋਨ ਉਦੋਂ ਤੱਕ ਡਿਲੀਵਰ ਨਹੀਂ ਹੁੰਦਾ ਜਦ ਤੱਕ ਬੈਂਕ ਵਾਲਿਆਂ ਨੂੰ 5—10 ਪ੍ਰਤੀਸ਼ਤ ਨਾ ਦਿੱਤਾ ਜਾਵੇ। ਇਸ ਕਰਕੇ ਐਫ.ਐਮ. ਸਾਹਿਬ ਨੂੰ ਕੋਈ ਕਾਨੂੰਨ ਬਣਾਉਣਾ ਚਾਹੀਦਾ ਹੈ ਅਤੇ ਉਹ ਬੈਂਕ ਅਫਸਰ ਜਿਹੜੇ ਰਿਸ਼ਵਤ ਲਏ ਬਗੈਰ ਪੈਸਾ ਨਹੀਂ ਦਿੰਦੇ, ਉਨ੍ਹਾਂ ਦੇ ਖਿਲਾਫ ਕਾਰਵਾਈ ਕਰਨੀ ਚਾਹੀਦੀ ਹੈ। ਇਸ ਦੇ ਨਾਲ ਹੀ, ਤੁਸੀਂ ਕਹੋਗੇ ਕਿ ਪਹਿਲਾਂ ਤਾਂ ਪੁਲਿਸ ਦੀ ਨਿੰਦਿਆ ਕਰਦਾ ਹੈ, ਮੈਂ ਇਹ ਵੀ ਕਹਾਂਗਾ ਕਿ ਕਾਂਸਟੇਬਲ ਤੋਂ ਐਸ.ਐਸ.ਪੀ. ਲੈਵਲ ਤੱਕ ਜਿਹੜੀ ਉਨ੍ਹਾਂ ਦੀ ਤਨਖਾਹ ਹੈ, ਉਸ ਨੂੰ ਵਧਾਉਣ ਬਾਰੇ ਵੀ ਵਿਚਾਰ ਕਰਨਾ ਚਾਹੀਦਾ ਹੈ।

[ਸ੍ਰੀ ਸਤਪਾਲ ਗੋਸਾਈਂ]

ਸੇਲਜ਼ ਟੈਕਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੰਤਰੀ ਸਾਹਿਬ ਬੈਠੇ ਨਹੀਂ ਹਨ ਲੇਕਿਨ ਐਫ.ਐਮ. ਸਾਹਿਬ ਬੈਠੇ ਹਨ, ਸੇਲਜ਼ ਟੈਕਸ ਦੇ ਜਿਹੜੇ ਬੈਰੀਅਰ ਬਣਾਏ ਗਏ ਹਨ, ਉਹ ਕੁਰੱਪਸ਼ਨ ਦੇ ਅੱਡੇ ਹਨ। ਜਿਸ ਤਰ੍ਹਾਂ ਹਰਿਆਣਾ ਸਰਕਾਰ ਨੇ ਇਨ੍ਹਾਂ ਨੂੰ ਖਤਮ ਕੀਤਾ ਹੈ, ਉਸੇ ਤਰ੍ਹਾਂ ਪੰਜਾਬ ਸਰਕਾਰ ਨੂੰ ਵੀ ਇਹ ਖਤਮ ਕਰਕੇ ਕਰੈਡਿਟ ਲੈਣਾ ਚਾਹੀਦਾ ਹੈ ਕਿਉਂਕਿ ਜਿਹੜਾ ਵੀ ਉਥੇ ਕੁਰੱਪਟ ਅਫਸਰ ਲਗਦਾ ਹੈ, ਉਹ ਸੌਦਾ ਤਹਿ ਕੀਤੇ ਬਗੈਰ ਟਰੱਕ ਨਹੀਂ ਜਾਣ ਦਿੰਦਾ। ਇਹ ਬੜਾ ਵੱਡਾ ਮਸਲਾ ਹੈ। ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ।

ਹੌਜ਼ਰੀ ਬਾਰੇ ਸੈਣੀ ਸਾਹਿਬ ਨੇ ਬਹੁਤ ਕੁਝ ਕਿਹਾ ਹੈ। ਇਸੇ ਤਰ੍ਹਾਂ ਸਟੀਲ ਅਤੇ ਰਬੜ ਤੇ ਐਕਸਾਈਜ਼ ਡਿਊਟੀਆਂ ਲੱਗੀਆਂ ਹਨ ਜਿਸ ਨਾਲ ਗਰੀਬ ਮਾਰ ਹੋਈ ਹੈ। ਗਰੀਬ ਆਦਮੀ ਜਿਹੜਾ ਚੱਪਲ ਪਾਉਂਦਾ ਹੈ, ਬੂਟ ਨਹੀਂ ਪਾ ਸਕਦਾ ਉਸ ਦੇ ਚੱਪਲ ਦਾ ਰੇਟ ਵੀ ਢਾਈ ਗੁਣਾਂ ਵਧਾ ਦਿੱਤਾ ਗਿਆ, ਉਸ ਤੇ ਵੀ ਟੈਕਸ ਲਗਾਇਆ ਗਿਆ ਹੈ। ਇਸ ਬਾਰੇ ਐਫ.ਐਮ. ਸਾਹਿਬ ਨੂੰ ਜਾਂ ਸੀ.ਐਮ. ਸਾਹਿਬ ਨੂੰ ਛੋਟ ਦੇਣੀ ਚਾਹੀਦੀ ਹੈ। ਸਿਰਫ ਸਿਵਿੰਗ ਮਸ਼ੀਨ ਜਾਂ ਧਾਈਕਲ ਪਾਰਟਸ ਤੇ ਐਕਸਾਈਜ਼ ਡਿਊਟੀ ਛੱਡੀ ਹੈ। ਫਾਊਂਡਰੀ ਉਪਰ ਵੀ ਐਕਸਾਈਜ਼ ਡਿਊਟੀ ਲਗਾਈ ਗਈ ਹੈ। ਇਸ ਤਰ੍ਹਾਂ ਇਹ ਐਕਸਾਈਜ਼ ਡਿਊਟੀ ਦਾ ਦੌਰ ਸ਼ੁਰੂ ਕੀਤਾ ਹੈ। ਮੇਰੀ ਬੇਨਤੀ ਹੈ ਕਿ ਇਸ ਬਾਰੇ ਯੂਨੀਅਨ ਨਾਲ ਗੱਲਬਾਤ ਕਰਕੇ ਮਨਮੋਹਨ ਸਿੰਘ ਨੂੰ ਅਪਰੋਚ ਕਰਨੀ ਚਾਹੀਦੀ ਹੈ ਤਾਂ ਕਿ ਪੰਜਾਬ ਜੋ ਪਛੱੜ ਗਿਆ ਹੈ, ਉਸ ਨੂੰ ਲਾਈਨ ਤੇ ਲਿਆਉਣ ਵਾਸਤੇ ਯਤਨ ਕੀਤਾ ਜਾ ਸਕੇ।

ਇੱਕ ਮੇਰਾ ਸਬਜੈਕਟ ਹੈ ਲੈਂਡ ਗਰੇਬਰ ਦਾ। ਲੈਂਡ ਗਰੇਬਰ ਦੇ ਲਈ ਕੋਈ ਕਾਨੂੰਨ ਬਣਾਉਣਾ ਚਾਹੀਦਾ ਹੈ। ਫਾਈਨਾਂਸ ਮਨਿਸਟਰ ਸਾਹਿਬ ਨੇ ਇੱਕ ਵਾਰੀ ਖਬਰ ਦਿੱਤੀ ਸੀ, ਅਨਾਊਂਸਮੈਂਟ ਕੀਤੀ ਸੀ ਕਿ ਐਸਾ ਕਾਨੂੰਨ ਬਣਾਵਾਂਗੇ ਤਾਂ ਕਿ ਲੈਂਡ ਗਰੇਬਰ ਲੈਂਡ ਗਰੇਬ ਨਾ ਕਰ ਸਕੇ। ਫਾਇਨਾਂਸ ਮਨਿਸਟਰ ਸਾਹਿਬ ਨੂੰ ਮੈਂ ਜਾਤੀ ਤੌਰ ਤੇ ਰਿਕੁਐਸਟ ਵੀ ਕੀਤੀ ਸੀ, ਬੜੀ ਅੱਛੀ ਸੋਚ ਹੈ ਇਨ੍ਹਾਂ ਦੀ। ਲੇਕਿਨ, ਸਪੀਕਰ ਸਾਹਿਬ, ਜੋ ਲੁਧਿਆਣੇ ਲੈਂਡ ਗਰੇਬਿੰਗ ਹੈ, ਉਸ ਨੂੰ ਤਾਂ ਚੀਫ ਮਨਿਸਟਰ ਸਾਹਿਬ ਜਿਨ੍ਹਾਂ ਚਿਰ ਨੱਥ ਨਹੀਂ ਪਾਉਣਗੇ ਉਦੋਂ ਤੱਕ ਉਨ੍ਹਾਂ ਨੂੰ ਪ੍ਰੋਤਸਾਹਨ ਮਿਲਦਾ ਜਾਏਗਾ। ਸਰਕਾਰੀ ਲੈਂਡ ਗਰੇਬਿੰਗ ਹੋਵੇ ਜਾਂ ਸੈਮੀ-ਸਰਕਾਰੀ ਹੋਵੇ ਜਾਂ ਕਿਸੇ ਹੋਰ ਦੀ ਜਗ੍ਹਾ ਹੋਵੇ, ਲੈਂਡ ਗਰੇਬਿੰਗ ਕਰਨਾ, ਕਬਜ਼ਾ ਕਰਨਾ ਜੁਰਮ ਹੈ ਇਸ ਸਬੰਧ ਵਿਚ ਜਦੋਂ ਤੱਕ ਕਾਨੂੰਨ ਨਹੀਂ ਬਣਾਇਆ ਜਾਏਗਾ ਸ਼ਹਿਰਾਂ ਵਿੱਚ ਲੈਂਡ ਗਰੇਬਿੰਗ ਹੁੰਦੀ ਰਹੇਗੀ।

ਸਪੀਕਰ ਸਾਹਿਬ, ਵਿਜੇ ਜੀ ਨੇ ਐਫੀਡੈਵਿਟ ਦਿੱਤਾ ਸੀ ਕਿ ਇੱਕ ਆਦਮੀ ਨੂੰ, ਬੱਚੇ ਨੂੰ ਪੁਲਿਸ ਨੇ ਮਾਰ ਦਿਤਾ। ਐਫ.ਆਈ.ਆਰ ਦੀ ਕਾਪੀ ਦਿਖਾਈ ਪਰ ਫਿਰ ਵੀ ਕੋਈ ਸੁਣਵਾਈ ਨਾ ਹੋਵੇ ਤਾਂ ਮੈਂ ਸਮਝਦਾ ਹਾਂ ਕਿ ਠੀਕ ਨਹੀਂ। ਇਸ ਦੀ ਪੂਰੀ ਛਾਣਬੀਣ ਹੋਣੀ ਚਾਹੀਦੀ ਹੈ। ਕੋਈ ਐਮ.ਐਲ.ਏ. ਪੂਰਾ ਵਿਸਥਾਰ ਵਿਚ ਦੱਸੇ, ਚਾਹੇ ਪੁਆਇੰਟ ਆਫ ਆਰਡਰ ਤੇ ਦੱਸੇ, ਚਾਹੇ ਸਪੀਚ ਵਿਚ, ਉਸ ਤੇ ਐਕਸ਼ਨ ਜ਼ਰੂਰ ਹੋਣਾ ਚਾਹੀਦਾ ਹੈ।

ਮੈਂ ਆਪਣੇ ਏਰੀਏ ਬਾਰੇ ਕੁਝ ਗੱਲਾਂ ਕਰਨੀਆਂ ਚਾਹੁੰਦਾ ਹਾਂ। ਲੁਧਿਆਣੇ ਦੇ ਵਿੱਚ, ਮੇਰੀ ਕਾਂਸਟੀਚਿਊਂਸੀ ਵਿੱਚ ਜੇਲ੍ਹ ਰੋਡ ਹੈ। ਉਥੇ ਬੜਾ ਵੱਡਾ ਪਾਰਕ ਹੈ। ਪਹਿਲਾਂ ਉਥੇ ਜੇਲ੍ਹ ਵਾਲੇ ਹੁੰਦੇ ਸੀ, ਉਹ ਸਬਜ਼ੀਆਂ ਵਗੈਰਾ ਲਾਉਂਦੇ ਸੀ ਲੇਕਿਨ ਇਸ ਵੇਲੇ ਟੋਟਲ ਵਿਹਲਾ ਪਿਆ ਹੈ। ਇਸ ਦੇ ਨਾਲ ਛੋਟੀਆਂ-ਛੋਟੀਆਂ ਬਸਤੀਆਂ ਹਨ ਜਿਵੇਂ ਅਮਰਪੁਰ ਆਦਿ ਮੇਰੀ ਬੇਨਤੀ ਹੈ ਕਿ ਉਸ ਜਗ੍ਹਾ ਨੂੰ ਕਾਰਪੋਰੇਸ਼ਨ ਨੂੰ ਦੇ ਦੇਣਾ ਚਾਹੀਦਾ ਹੈ ਤਾਂ ਕਿ ਉਹ ਉਥੇ ਅੱਛੇ ਪੌਦੇ ਲਾਉਣ, ਔਰ ਲੋਕ ਸ਼ਾਮ ਨੂੰ ਬੈਠ ਸਕਣ। ਉਸ ਏਰੀਏ ਵਿੱਚ ਅੱਗੇ ਕੋਈ ਪਾਰਕ ਨਹੀਂ ਹੈ ਇਸ ਕਰਕੇ ਉਹ ਪਾਰਕ ਸਰਕਾਰ ਕਾਰਪੋਰੇਸ਼ਨ ਨੂੰ ਦੇਵੇ ਜਾਂ ਇੰਪਰੂਵਮੈਂਟ ਟਰੱਸਟ ਨੂੰ, ਤਾਂ ਕਿ ਉਥੇ ਡਿਵੈਲਪਮੈਂਟ ਹੋਵੇ, ਔਰ ਪੋਲਿਊਸ਼ਨ ਘਟ ਸਕੇ।

ਉਸ ਤੋਂ ਬਾਅਦ ਇਹ ਦੇ ਨਾਲ ਇੱਕ ਜੇਲ੍ਹ ਦਾ ਫਾਰਮ ਹੈ, ਜਿਸ ਵਿੱਚ ਈਸਾਰ ਨਗਰੀ ਅਮਰਪੁਰ, ਅਜੀਤ ਨਗਰ ਆਦਿ ਪੈਂਦੇ ਹਨ। ਤਿੰਨ ਵਾਰਡ 36 ਨੰ:, 33 ਨੰ:, 30 ਨੰ: ਨਾਲ ਲਗਦੇ ਹਨ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਉਥੇ ਮਿੰਨੀ ਰੋਜ਼ ਗਾਰਡਨ ਬਣਾਉਣੇ ਚਾਹੀਦੇ ਹਨ। ਉਸ ਏਰੀਏ ਵਿੱਚ ਕੋਈ ਐਸੀ ਜਗ੍ਹਾ ਨਹੀਂ ਕੋਈ ਐਸੀ ਸੈਰਗਾਹ ਨਹੀਂ ਜਿਥੇ ਬੱਚਿਆਂ ਨਾਲ ਲੋਕ ਬੈਠ ਸਕਣ। ਉਸ ਏਰੀਏ ਵਿੱਚ ਘਰ ਨੇੜੇ-ਨੇੜੇ ਹਨ ਔਰ ਕਈ ਟੀ.ਬੀ. ਦੇ ਮਰੀਜ਼ ਹਨ। ਲੋਕਾਂ ਨੂੰ ਬਿਮਾਰੀ ਤੋਂ ਬਚਾਉਣ ਲਈ ਮਿੰਨੀ ਰੋਜ਼ ਗਾਰਡਨ ਉਥੇ ਮਸਟ ਹੋਣੇ ਚਾਹੀਦੇ ਹਨ।

ਮੈਂ ਕੁਰੱਪਸ਼ਨ ਦੇ ਖਿਲਾਫ ਕਹਿਣਾ ਚਾਹੁੰਦਾ ਹਾਂ, ਜਿਸ ਵਿੱਚ ਅਸੀਂ ਸਾਰੇ ਐਮ.ਐਲ.ਏ. ਆ ਜਾਂਦੇ ਹਾਂ, ਜਿਸ ਵਿੱਚ ਮਨਿਸਟਰ ਸਾਹਿਬ ਆ ਜਾਂਦੇ ਹਨ, ਸਾਰੇ ਹੀ ਇਸ ਵਿੱਚ ਆ ਜਾਂਦੇ ਹਨ। ਇੱਕ ਐਸਾ ਕਾਨੂੰਨ ਬਣਾਉਣਾ ਚਾਹੀਦਾ ਹੈ ਕਿ ਜਿਹੜਾ ਸਾਡਾ ਅਸਾਸਾ ਹੈ, ਜਾਇਦਾਦ ਹੈ, ਉਸ ਦੀ ਲਿਸਟ ਬਣਾਉਣੀ ਚਾਹੀਦੀ ਹੈ ਜਦੋਂ ਐਮ.ਐਲ.ਏ. ਬਣਦਾ ਹੈ ਉਸ ਤੋਂ ਪਹਿਲਾਂ ਅਤੇ ਬਾਅਦ ਵਿਚ ਉਸ ਨੇ ਪੰਜ ਸਾਲਾਂ ਵਿੱਚ ਕੀ ਬਣਾਇਆ ਤੇ ਕੀ ਗਵਾਇਆ ਹੈ, ਇਹ ਲਿਸਟ ਬਣਾਉਣੀ ਚਾਹੀਦੀ ਹੈ। ਅਗਰ ਇਹ ਅਸਾਸਾ ਅਸੀਂ ਨਹੀਂ ਕਰਾਂਗੇ, ਇਹ ਚੈਕ ਅਸੀਂ ਨਹੀਂ ਕਰਾਂਗੇ ਤਾਂ ਹਰ ਆਦਮੀ ਆਜ਼ਾਦ ਹੋਵੇਗਾ, ਜਿੰਨੀ ਮਰਜੀ ਰਿਸ਼ਵਤ ਲਵੇ ਔਰ ਬੱਚੇ ਦੇ ਨਾਮ, ਜ਼ਨਾਨੀ ਦੇ ਨਾਮ ਜਮ੍ਹਾਂ ਕਰਵਾਏ। ਇਸ ਨੂੰ ਰੋਕਣਾ ਚਾਹੀਦਾ ਹੈ। ਮੇਰੀ ਰਿਕੁਐਸਟ ਹੈ ਕਿ ਜੇ ਪੰਜਾਬ ਨੂੰ, ਹਿੰਦੁਸਤਾਨ ਨੂੰ, ਬਚਾਉਣਾ ਹੈ ਤਾਂ ਕੋਈ ਕਾਨੂੰਨ ਲਾਗੂ ਕਰਨਾ ਚਾਹੀਦਾ ਹੈ।

ਮੇਰੇ ਦੋਸਤ ਜੈ ਕਿਸ਼ਨ ਸੈਣੀ ਕਾਰਪੋਰੇਸ਼ਨ ਦੇ ਬਾਰੇ ਗੱਲਾਂ ਕਹਿ ਰਹੇ ਸੀ ਔਰ ਆਨਰੇਬਲ ਫਾਇਨੈਂਸ ਮਨਿਸਟਰ ਨੋਟ ਕਰ ਰਹੇ ਸੀ ਮੈਂ ਸਮਝਦਾ ਹਾਂ ਕਿ ਇਹ ਮਸਲਾ ਬੜਾ ਅਹਿਮ ਹੈ। ਬਿਜਲੀ ਦੀ ਜਿਹੜੀ ਕੰਜ਼ਪਸ਼ਨ ਹੈ ਇਸ ਦੇ ਵਿਚੋਂ ਕਾਰਪੋਰੇਸ਼ਨ ਨੂੰ ਸ਼ੇਅਰ ਮਿਲਣਾ ਚਾਹੀਦਾ ਹੈ। ਐਕਸਾਈਜ਼ ਡਿਊਟੀ ਵਿਚੋਂ ਸ਼ੇਅਰ ਮਿਲਣਾ ਚਾਹੀਦਾ ਹੈ, ਸਟੈਂਪ ਡਿਊਟੀ ਵਿਚੋਂ ਅਤੇ ਇਨਕਮ ਟੈਕਸ ਤੋਂ ਵੀ ਸ਼ੇਅਰ ਮਿਲਣਾ ਚਾਹੀਦਾ ਹੈ। (ਵਿਘਨ) ਜਿਸ ਰੇਸ਼ੋ ਵਿੱਚ ਜਲੰਧਰ ਵਿੱਚ, ਲੁਧਿਆਣਾ ਵਿੱਚ, ਅੰਮ੍ਰਿਤਸਰ ਵਿੱਚ ਇਨ੍ਹਾਂ ਤਿੰਨੇ ਵੱਡੀਆਂ ਵੱਡੀਆਂ ਕਾਰਪੋਰੇਸ਼ਨਾਂ ਵਿਚ ਜਿਹੜਾ ਪੈਸਾ ਸਰਕਾਰ ਨੂੰ ਜਾਂਦਾ ਹੈ, ਚਾਹੇ ਸਰਕਾਰ ਨੂੰ ਜਾਂਦਾ ਹੈ ਚਾਹੇ ਸੈਂਟਰ ਨੂੰ ਜਾਂਦਾ ਹੈ, ਉਸ ਦੇ ਲਈ ਮੈਂ

[ਸ੍ਰੀ ਸਤਪਾਲ ਗੋਸਾਈਂ]

ਅਰਨੈਸਟ ਰਿਕੁਐਸਟ ਕਰਾਂਗਾ ਕਿ, ਇਨ੍ਹਾਂ ਦੀ ਸਿਰਦਰਦੀ ਵੀ ਖਤਮ ਹੁੰਦੀ ਹੈ ਸਪੀਕਰ ਸਾਹਿਬ, ਉਸ ਦੇ ਵਿਚੋਂ 5-7 ਪ੍ਰਤੀਸ਼ਤ ਪੈਸਾ ਕਾਰਪੋਰੇਸ਼ਨ ਨੂੰ ਦਿੱਤਾ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਇੰਗਲੈਂਡ ਮਾਨਚੈਸਟਰ ਆਫ ਇੰਗਲੈਂਡ ਹੈ ਇਸੇ ਤਰ੍ਹਾਂ ਲੁਧਿਆਣਾ ਵੀ ਮਾਨਚੈਸਟਰ ਆਫ ਪੰਜਾਬ ਹੋ ਸਕਦਾ ਹੈ ਅਤੇ ਅੰਮ੍ਰਿਤਸਰ ਅਤੇ ਉਹ ਜਲੰਧਰ ਦੀਆਂ ਕਾਰਪੋਰੇਸ਼ਨਜ਼ ਦੀ ਸੇਵਾ ਵੀ ਕਰ ਸਕਦਾ ਹੈ। ਜੇ ਕਾਰਪੋਰੇਸ਼ਨ ਨੂੰ 5-7 ਪ੍ਰਤੀਸ਼ਤ ਪੈਸਾ ਦਿੱਤਾ ਜਾਵੇ ਇਸ ਦੇ ਨਾਲ ਡਿਵੈਲਪਮੈਂਟ ਦਾ ਕਾਫੀ ਤੁਹਾਨੂੰ ਸਹਿਯੋਗ ਹੋ ਸਕਦਾ ਹੈ। ਸਪੀਕਰ ਸਾਹਿਬ, ਇਹ ਗੱਲਾਂ ਜਿਹੜੀਆਂ ਮੈਂ ਰੱਖੀਆਂ ਹਨ ਇਸ ਦੇ ਨਾਲ ਹੀ ਮੈਂ ਇਕ ਹੋਰ ਗੱਲ ਕਹਿਣਾ ਚਾਹੁੰਦਾ ਹਾਂ। ਮੈਂ ਸੈਣੀ ਸਾਹਿਬ ਨੂੰ ਵੀ ਇਹ ਗੱਲ ਕਹੀ ਸੀ ਸ਼ਾਇਦ ਉਹ ਭੁੱਲ ਗਏ ਹਨ, ਇਕ ਇਕ ਪੀ.ਸੀ.ਐਸ. ਜੱਜ ਕਾਰਪੋਰੇਸ਼ਨਜ਼ ਨੂੰ ਦਿੱਤਾ ਜਾਣਾ ਚਾਹੀਦਾ ਹੈ। ਕਈ ਕੇਸਿਜ਼ ਵਿੱਚ ਚਾਲਾਨ ਹੋਏ ਨੂੰ 2-2 ਸਾਲ ਹੋ ਗਏ ਹਨ ਕੋਈ ਫੈਸਲਾ ਨਹੀਂ ਹੁੰਦਾ। ਜੇ ਲੁਧਿਆਣਾ ਕਾਰਪੋਰੇਸ਼ਨ ਨੂੰ ਇਕ ਪੀ.ਸੀ.ਐਸ. ਜੱਜ, (ਜੂਡੀਸ਼ੀਅਲ) ਦਿੱਤਾ ਜਾਵੇ ਤਾਂ ਇਸ ਦੇ ਨਾਲ ਮੈਂ ਸਮਝਦਾ ਹਾਂ ਕਿ ਪੰਜਾਬ ਦਾ ਸਾਰਾ ਪਾਣੀ ਲੋਕਾਂ ਨੂੰ ਫਰੀ ਹੋ ਸਕਦਾ ਹੈ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਲੋਕਾਂ ਨੂੰ ਪਾਣੀ ਫਰੀ ਦੇਣਾ ਚਾਹੀਦਾ ਹੈ, ਸੀਵਰੇਜ ਫਰੀ ਦੇਣਾ ਚਾਹੀਦਾ ਹੈ ਔਰ ਇਸ ਦੇ ਨਾਲ ਜੋ ਘਾਟਾ ਪਏਗਾ ਉਹ ਘਾਟਾ ਜੂਡੀਸ਼ਲ ਜੱਜ ਮੁਕੱਰਰ ਕਰਕੇ ਪੂਰਾ ਕੀਤਾ ਜਾ ਸਕਦਾ ਹੈ। ਇਸੇ ਤਰ੍ਹਾਂ ਮੈਂ ਅਗੇ ਵੀ ਰਿਕੁਐਸਟ ਕੀਤੀ ਸੀ ਹੁਣ ਵੀ ਰਿਕੁਐਸਟ ਕਰਾਂਗਾ ਕਿ ਜਿਹੜੇ ਕਾਊਂਸਲਰ ਜਿੱਤ ਕੇ ਆਏ ਹਨ ਉਨ੍ਹਾਂ ਨੂੰ ਟੈਲੀਫੋਨ ਜਾਂ ਹੋਰ ਜਿਹੜੀਆਂ ਸਹੂਲਤਾਂ ਇਸ ਤਰ੍ਹਾਂ ਦੀਆਂ ਹਨ ਉਹ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ ਤਾਂ ਕਿ ਉਹ ਲੁਧਿਆਣਾ ਸ਼ਹਿਰ, ਜਲੰਧਰ ਸ਼ਹਿਰ ਅਤੇ ਅੰਮ੍ਰਿਤਸਰ ਸ਼ਹਿਰ ਦੇ ਲੋਕਾਂ ਦੀ ਸੇਵਾ ਜ਼ਿਆਦਾ ਕਰ ਸਕਣ।

ਇਸ ਤੋਂ ਬਾਅਦ ਮੈਂ, ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾ ਕਿ ਚੁੰਗੀਆਂ ਦੇ ਜੋ ਰੇਟ ਵਧਾਏ ਹਨ, ਹਾਊਸ ਟੈਕਸ ਦੇ ਜੋ ਰੇਟ ਵਧਾਏ ਹਨ ਉਹ ਬਹੁਤ ਜ਼ਿਆਦਾ ਹਨ। 2400 ਪ੍ਰਤੀਸ਼ਤ, 400 ਪ੍ਰਤੀਸ਼ਤ ,900 ਪ੍ਰਤੀਸ਼ਤ, 3,000 ਪ੍ਰਤੀਸ਼ਤ ਰੇਟ ਵਿੱਚ ਵਾਧਾ ਕੀਤਾ ਗਿਆ ਹੈ। ਇਸ ਰੇਟ ਵਿੱਚ ਥੋੜ੍ਹਾ ਬਹੁਤ ਨਹੀਂ ਮੈਂ ਕਹਾਂਗਾ ਕਿ ਬਹੁਤ ਘੱਟ ਕਰੋ ਅਗਰ ਲੁਧਿਆਣੇ ਦੀ ਇੰਡਸਟਰੀ ਨੂੰ ਬਚਾਉਣਾ ਹੈ ਤਾਂ ਇਤਨੀ ਚੁੰਗੀ ਜੋ ਤੁਸੀਂ ਵਧਾ ਦਿੱਤੀ ਹੈ ਉਸ ਨੂੰ ਘੱਟ ਕਰੋ। ਇਹ ਸਾਰਾ ਬੋਝ ਕਿਸ ਤੇ ਪੈਣਾ ਹੈ? ਅਮੀਰ ਤਾਂ ਇਹ ਪੇਅ ਕਰ ਦੇਣਗੇ ਪਰ ਆਮ ਆਦਮੀ ਨਹੀਂ ਪੇਅ ਕਰ ਸਕਣਗੇ। ਇਹ ਰੇਟ ਵੱਧਣ ਨਾਲ ਅਲਟੀਮੇਟਲੀ ਬੋਝ ਗਰੀਬ ਆਦਮੀ ਤੇ ਪੈਣਾ ਹੈ ਕਿਉਂਕਿ ਇਸ ਦੇ ਨਾਲ ਮਹਿੰਗਾਈ ਇਤਨੀ ਵੱਧ ਜਾਣੀ ਹੈ ਕਿ ਅਗੇ ਹੀ ਸਾਡੇ ਲੋਕਾਂ ਦੀ ਕਮਰ ਟੁੱਟੀ ਹੋਈ ਹੈ, ਹੋਰ ਟੁੱਟੇਗੀ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਨੂੰ ਘਟਾਇਆ ਜਾਵੇ।

ਸਪੀਕਰ ਸਾਹਿਬ, ਅਤਿਵਾਦ ਕਿਸੇ ਨੇ ਜਮਾਇਆ, ਕਿਸੇ ਨੇ ਪਾਲਿਆ ਅਤੇ ਕਿਸ ਨੇ ਇਸ ਦੀ ਸੇਵਾ ਕੀਤੀ ਮੇਰਾ ਇਸ ਗੱਲ ਦੇ ਨਾਲ ਕੋਈ ਤੁਅੱਲਕ ਨਹੀਂ ਹੈ। ਮੈਂ ਤਾਂ ਇਹ ਗੱਲ ਕਹਿਣਾ

ਚਾਹੁੰਦਾ ਹਾਂ ਕਿ ਜਿਸ ਨੇ ਮੇਰੀ ਮੁਖਾਲਫਤ ਕੀਤੀ, ਸ੍ਰੀ ਰਾਜਿੰਦਰ ਸੈਣੀ ਨੇ, ਉਸ ਨੂੰ ਕਾਂਗਰਸ ਪਾਰਟੀ ਨੇ ਟਿਕਟ ਦਿੱਤੀ। ਇਸ ਵੇਲੇ ਉਹ ਅਤਿਵਾਦ ਦੇ ਕੇਸ ਵਿੱਚ ਅੰਦਰ ਹੈ। ਮੈਂ ਇਤਨਾ ਜ਼ਰੂਰ ਇਥੇ ਕਹਿਣਾ, ਚਾਹੁੰਦਾ ਹਾਂ ਕਿ ਇਹ ਦੇਖ ਲਓ ਇਸ ਹਾਊਸ ਵਿੱਚ ਤਾਂ ਕਿਧਰੇ 2-4 ਪ੍ਰਤੀਸ਼ਤ ਐਸੇ ਜਿੱਤ ਕੇ ਤਾਂ ਨਹੀਂ ਆ ਗਏ ਜਿਸ ਤਰ੍ਹਾਂ ਲੁਧਿਆਣੇ ਵਿੱਚ ਮੇਰੇ ਖਿਲਾਫ ਕਾਂਗਰਸ ਟਿਕਟ ਤੇ ਲੜਿਆ ,ਇਸ ਦੀ ਇਨਕੁਆਇਰੀ ਕਰਾਉਣ ਕਿ ਆਇਆ ਹੋਰ ਤਾਂ 2-4 ਦੋਸਤ ਇਥੇ ਨਹੀਂ ਆ ਗਏ। ਇਤਨਾ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਆਭਾਰੀ ਹਾਂ ਕਿ ਤੁਸੀਂ ਮੈਨੂੰ ਐਪਰੋਪਰੀਏਸ਼ਨ ਬਿਲ ਤੇ ਬੋਲਣ ਦਾ ਸਮਾਂ ਦਿੱਤਾ। ਇਹ ਠੀਕ ਹੈ ਕਿ ਮੇਰੀ ਇਸ ਤੇ ਸਹਿਮਤੀ ਤਾਂ ਨਹੀਂ ਹੈ ਲੇਕਿਨ ਮੈਂ ਸਮਝਦਾ ਹਾਂ ਕਿ ਵਿੱਤ ਮੰਤਰੀ ਸਾਹਿਬ ਦੀ ਸੋਚ ਕੰਸਟ੍ਰਕਟਿਵ ਹੈ ਇਸ ਬਿਲ ਨੂੰ ਜਿਸ ਤਰ੍ਹਾਂ ਮੈਂ ਕਿਹਾ ਹੈ ਠੀਕ ਕਰਕੇ ਪਾਸ ਕਰਵਾਉਣ ਦਾ ਯਤਨ ਕਰਨਗੇ।

**ਪੰਡਿਤ ਸੋਮ ਦੱਤ ਸ਼ਰਮਾ (ਬਰਨਾਲਾ):** ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਐਪਰੋਪਰੀਏਸਨ ਬਿਲ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੇਰੇ ਬਹੁਤ ਸਾਰੇ ਦੋਸਤਾਂ ਨੇ ਇਥੇ ਗੱਲਾਂ ਕੀਤੀਆਂ ਹਨ ਮੈਂ ਉਨ੍ਹਾਂ ਗੱਲਾਂ ਨੂੰ ਦੁਹਰਾਉਣਾ ਨਹੀਂ ਚਾਹੁੰਦਾ। ਕੁਝ ਗੱਲਾਂ ਕੁਰੱਪਸ਼ਨ ਦੀਆਂ ਕੀਤੀਆਂ ਗਈਆਂ ਹਨ, ਕੁਝ ਗੱਲਾਂ ਹੋਰ ਕੀਤੀਆਂ ਗਈਆਂ ਹਨ, ਇਨ੍ਹਾਂ ਦੇ ਵਿਚਾਰਾਂ ਨਾਲ ਮੈਂ ਆਪਣੇ ਕੁਝ ਵਿਚਾਰ ਇਸ ਹਾਊਸ ਦੇ ਵਿੱਚ ਰੱਖਾਂਗਾ। ਸਪੀਕਰ ਸਾਹਿਬ, ਖੇਤੀਬਾੜੀ ਵਿੱਚ ਸਾਡਾ ਜੋ ਸੂਬਾ ਹੈ ਉਹ ਬਹੁਤ ਅਗੇ ਹੈ। ਇਸ ਦੇ ਕਈ ਸਾਧਨ ਹਨ, ਕਈ ਰੀਜ਼ਨਜ਼ ਹਨ ਕਿਉਂਕਿ ਪੰਜਾਬ ਨੇ ਜੋ ਖੇਤੀਬਾੜੀ ਵਿੱਚ ਤਰੱਕੀ ਕੀਤੀ ਉਸ ਦੇ ਲਈ ਇਸ ਨੂੰ ਇਕ ਮਹਾਨ ਸ਼ਖਸ਼ੀਅਤ ਮਿਲੀ ਸੀ। ਉਹ ਮੈਂ ਦੱਸਦਾ ਹਾਂ ਕਿ ਦੇਸ਼ ਆਜ਼ਾਦ ਹੋਣ ਤੋਂ ਪਹਿਲਾਂ ਰਾਵਲਪਿੰਡੀ ਵਿਚ ਉਸ ਵੇਲੇ 27-28 ਮਣ ਕਣਕ ਘੁਮਾ ਵਿਚੋਂ ਹੁੰਦੀ ਸੀ ਪਰ ਇਸ ਪਾਸੇ ਮਾਲਵੇ ਦੇ ਇਲਾਕੇ ਵਿਚ, ਇਸ ਧਰਤੀ ਤੇ 7-8 ਮਣ ਕਣਕ ਘੁਮਾ ਵਿਚੋਂ ਹੁੰਦੀ ਸੀ। ਦੇਸ਼ ਦਾ ਬਟਵਾਰਾ ਹੋਇਆ ਤਾਂ ਉਸ ਵੇਲੇ ਸਾਨੂੰ ਭਾਰਤ ਦਾ ਰੈਬਰ ਬਹੁਤ ਚੰਗਾ ਮਿਲਿਆ ਉਹ ਸਨ ਪੰਡਿਤ ਨਹਿਰੂ ਜੀ ਜਿਸ ਨੇ ਪੰਜਾਬ ਦੀ ਧਰਤੀ ਤੇ ਭਾਖੜਾ ਡੈਮ ਦਿੱਤਾ ਅਤੇ ਜਦੋਂ ਇਸ ਦਾ ਉਦਘਾਟਨ ਹੋਇਆ ਤਾਂ ਉਸ ਵੇਲੇ ਰਸ਼ੀਆ ਦੇ ਮਹਾਨ ਸ਼ਖਸ਼ੀਅਤ ਸ੍ਰੀ ਖੁਰਸਚੇਵ ਇਥੇ ਆਏ ਸਨ। ਉਸ ਤੋਂ ਬਾਅਦ ਪੰਜਾਬ ਦੀ ਧਰਤੀ ਨੂੰ ਖੇਤੀਬਾੜੀ ਦੇ ਹਿਸਾਬ ਨਾਲ ਉਚਾ ਚੁਕਣ ਵਾਲੇ ਸਰਦਾਰ ਪ੍ਰਤਾਪ ਸਿੰਘ ਕੈਰੋਂ ਸਨ ਜਿਨ੍ਹਾਂ ਨੇ ਇਥੇ ਐਗਰੀਕਲਚਰ ਯੂਨੀਵਰਸਿਟੀ ਦਿੱਤੀ। ਪਰ ਦੂਜੇ ਪਾਸੇ ਕਿਉਂਕਿ ਪਾਕਿਸਤਾਨ ਨੂੰ ਕੋਈ ਚੰਗਾ ਰੈਬਰ ਨਹੀਂ ਸੀ ਮਿਲਿਆ, ਕੋਈ ਚੰਗਾ ਲੀਡਰ ਨਹੀਂ ਸੀ ਮਿਲਿਆ ਉਸ ਦਾ ਨਤੀਜਾ ਇਹ ਹੋਇਆ ਕਿ ਉਥੇ ਜਿਥੇ ਪਹਿਲੇ ਪਹਿਲੇ 28 ਮਣ ਕਣਕ ਘੁਮਾ ਵਿਚ ਹੁੰਦੀ ਸੀ ਉਹ ਘੱਟ ਕੇ 7-8 ਮਣ ਰਹਿ ਗਈ ਅਤੇ ਪੰਜਾਬ ਵਿਚ ਸਾਡੀ ਧਰਤੀ ਤੇ ਜਿਥੇ ਪਹਿਲੇ 7-8 ਮਣ ਹੁੰਦੀ ਸੀ ਉਹ ਵੱਧ ਕੇ 47 ਮਣ ਹੋ ਗਈ। ਸਪੀਕਰ ਸਾਹਿਬ, ਜਦੋਂ ਵੀ ਇਥੇ ਕਾਂਗਰਸ ਸਰਕਾਰ ਆਈ ਉਨ੍ਹਾਂ ਨੇ ਲੋਕਾਂ ਦੇ ਭਲੇ ਲਈ, ਦੇਸ਼ ਭਲਾਈ ਲਈ, ਸਮੂਚੇ ਕਿਸਾਨਾਂ ਲਈ, ਖੇਤ ਮਜ਼ਦੂਰਾਂ ਲਈ, ਦੁਕਾਨਦਾਰਾਂ ਲਈ, ਅਤੇ ਹੋਰ ਹਰ ਵਰਗ ਦੇ ਲੋਕਾਂ ਲਈ ਭਲੇ ਦਾ ਕੰਮ ਸੋਚਿਆ। ਖੇਤੀਬਾੜੀ ਦੇ ਵੱਧਣ ਨਾਲ ਸਿਰਫ ਕਿਸਾਨ ਨੂੰ ਹੀ ਫਾਇਦਾ ਨਹੀਂ ਹੋਇਆ, ਬਲਕਿ ਹਰ ਦੁਕਾਨਦਾਰ ਅਤੇ ਆੜਤੀਏ ਨੂੰ ਵੀ ਇਸ ਨਾਲ ਫਾਇਦਾ ਹੋਇਆ ਅਤੇ ਦੇਸ਼ ਨੂੰ ਵੀ ਫਾਇਦਾ ਹੋਇਆ।

[ਪੰਡਿਤ ਸੋਮ ਦੱਤ ਸ਼ਰਮਾ]

ਸਪੀਕਰ ਸਾਹਿਬ, ਹੁਣ ਦੀ ਕਾਂਗਰਸ ਸਰਕਾਰ ਨੇ ਵੀ ਖੇਤੀ ਵੱਲ ਬਹੁਤ ਧਿਆਨ ਦਿੱਤਾ ਔਰ ਜਿਸ ਦਾ ਨਤੀਜਾ ਇਹ ਹੋਇਆ ਕਿ ਲੱਖਾਂ ਟਨ ਅਨਾਜ ਦਾ ਦੇਸ਼ ਨੂੰ ਫਾਇਦਾ ਹੋਇਆ ਹੈ। ਮੈਂ ਸਮਝਦਾ ਹਾਂ ਕਿ ਜਿਹੜਾ 105/- ਰੁਪਏ ਕਣਕ ਦਾ ਭਾਅ ਵਧਾ ਕੇ ਦਿੱਤਾ, ਇਹ ਸਾਡੀ ਸਰਕਾਰ ਦਾ ਫਰਜ਼ ਬਣਦਾ ਸੀ, ਇਸ ਦੀ ਡਿਊਟੀ ਸੀ ਜਿਹੜੀ ਇਸ ਨੇ ਨਿਭਾਈ ਹੈ। ਇਸ ਲਈ ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਸੱਚੇ ਦਿਲੋਂ ਡਿਊਟੀ ਨਿਭਾਈ। ਕਣਕ ਦੇ ਰੇਟ ਵਧਾਏ, ਝੋਨੇ ਦੇ ਰੇਟ ਵਧਾਏ ਔਰ ਇਸ ਦਾ ਨਤੀਜਾ ਹੈ ਕਿ ਪਹਿਲੀ ਵਾਰ ਕਿਸਾਨਾਂ ਨੇ ਆਪਣੀਆਂ ਕਿਸ਼ਤਾਂ ਮੋੜੀਆਂ ਹਨ। ਇਸ ਗੱਲ ਦਾ ਕਰੈਡਿਟ ਸਰਦਾਰ ਬੇਅੰਤ ਸਿੰਘ ਜੀ ਨੂੰ ਜਾਂਦਾ ਹੈ।

ਇਸ ਤੋਂ ਅੱਗੇ ਬਿਜਲੀ ਦੀ ਗੱਲ ਹੋਈ ਹੈ। ਇਸ ਵਾਸਤੇ ਸਾਡੀ ਸਰਕਾਰ ਨੇ ਲਹਿਰਾ ਮੁਹੱਬਤ ਦੇ ਨੇੜੇ ਥਰਮਲ ਪਲਾਂਟ ਸ਼ੁਰੂ ਕੀਤਾ। ਬੜੀ ਚੰਗੀ ਗੱਲ ਹੈ। ਇਸ ਸਬੰਧ ਵਿਚ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਪਿਛਲੇ ਸਾਲ ਗਵਰਨਰ ਐਡਰੈਸ ਤੇ ਬੋਲਦੇ ਹੋਏ ਵੀ ਮੈਂ ਇਹ ਰਾਏ ਦਿੱਤੀ ਸੀ ਕਿ ਜਿੰਨੇ ਵੀ ਫਾਲਜ਼ ਹਨ, ਨਹਿਰਾਂ ਤੇ ਜਿੰਨੇ ਫਾਲਜ਼ ਭਾਖੜਾ ਡੈਮ ਤੋਂ ਨਿਕਲਦੇ ਹਨ ਜਾਂ ਹੋਰ ਨਹਿਰਾਂ ਤੋਂ ਨਿਕਲਦੇ ਹਨ, ਜਿਵੇਂ ਨਦਾਮਪੁਰ ਵਿਚ ਫਾਲ ਤੇ 2-ਢਾਈ ਕਰੋੜ ਰੁਪਿਆ ਲਾਕੇ 14-15 ਕਿਲੋਵਾਟ ਬਿਜਲੀ ਪੈਦਾ ਕੀਤੀ ਹੈ, ਇਸੇ ਤਰ੍ਹਾਂ ਜਿੰਨੇ ਵੀ ਫਾਲਜ਼ ਹਨ ਉਥੇ ਹੋਰ ਬਿਜਲੀ ਪੈਦਾ ਕੀਤੀ ਜਾ ਸਕਦੀ ਹੈ। ਕਿਉਂਕਿ ਜਿਹੜੀ ਕੋਲੇ ਵਾਲੀ ਬਿਜਲੀ ਹੈ ਉਹ ਮਹਿੰਗੀ ਪੈਂਦੀ ਹੈ ਪਰ ਇਹ ਫਾਲਜ਼ ਵਾਲੀ ਬਿਜਲੀ ਸਸਤੀ ਮਿਲਣੀ ਹੈ। ਇਸ ਲਈ ਮੈਂ ਸਰਦਾਰ ਬੇਅੰਤ ਸਿੰਘ ਅਤੇ ਮਹਾਨ ਅਰਥ ਸ਼ਾਸਤਰੀ ਡਾਕਟਰ ਕੇਵਲ ਕ੍ਰਿਸ਼ਨ ਜੀ ਦਾ ਇਧਰ ਧਿਆਨ ਦਿਵਾਵਾਂਗਾ ਔਰ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਸਿਰਫ ਫਰਟੇਲਾਈਜ਼ਰ ਔਰ ਦਵਾਈਆਂ ਹੀ ਕਿਸਾਨਾਂ ਨੂੰ ਨਹੀਂ ਦਿੱਤੀਆਂ ਬਲਕਿ ਪਿੰਡਾਂ ਨੂੰ ਸੜਕਾਂ ਦੇ ਕੇ ਉਨ੍ਹਾਂ ਦਾ ਫਾਇਦਾ ਕੀਤਾ ਹੈ ਇਸ ਨਾਲ ਉਨ੍ਹਾਂ ਦੀ ਜਿਣਸ ਮੰਡੀਆਂ ਵਿਚ ਜਲਦੀ ਆ ਸਕਦੀ ਹੈ। ਮੈਂ ਮੁਬਾਰਕਬਾਦ ਦਿੰਦਾ ਹਾਂ ਸਿਵਿਲ ਸਪਲਾਈ ਦੇ ਮਹਿਕਮੇਂ ਨੂੰ ਜਿਨ੍ਹਾਂ ਨੇ ਬਹੁਤ ਸਾਰੀਆਂ ਮੰਡੀਆਂ ਬਣਾ ਕੇ ਗਰੀਬ ਲੋਕਾਂ ਦਾ ਫਾਇਦਾ ਕੀਤਾ ਹੈ ਔਰ ਹੁਣ ਉਹ ਜਲਦੀ ਹੀ ਆਪਣਾ ਮਾਲ ਮੰਡੀਆਂ ਵਿਚ ਲਿਆ ਸਕਦੇ ਹਨ।

ਸਪੀਕਰ ਸਾਹਿਬ, ਇਸ ਤੋਂ ਅੱਗੇ ਜੰਗਲਾਤ ਦੀ ਗੱਲ ਆਈ ਹੈ, ਮੈਂ ਕਿਸੇ ਸਰਕਾਰ ਦਾ ਨਾਂ ਨਹੀਂ ਲੈਂਦਾ, 1977 ਵਿਚ ਇਕ ਸਰਕਾਰ ਨੇ ਇਕ ਸਕੀਮ ਚਲਾਈ ਜਿਸ ਕਾਰਨ 40-40 ਫੁੱਟ ਡੂੰਘੀਆਂ ਖੂਹੀਆਂ ਹੋ ਗਈਆਂ। ਜਿਸ ਨਾਲ ਕਾਫੀ ਬੱਚਿਆਂ ਦੀ ਵੀ ਮੌਤ ਹੋਈ। ਉਸ ਸਰਕਾਰ ਨੇ ਇਹ ਫੈਸਲਾ ਲੈ ਲਿਆ ਕਿ ਸਫੈਦੇ ਦੇ ਦਰਖਤ ਜ਼ਿਆਦਾ ਲਾਏ ਜਾਣ। ਸਪੀਕਰ ਸਾਹਿਬ, ਉਸ ਸਰਕਾਰ ਨੇ ਕਿਉਂ ਸਫੈਦੇ ਦੇ ਦਰਖਤ ਲਗਾਏ? ਕਿਉਂਕਿ ਉਹ ਸਰਕਾਰ ਸਰਮਾਏਦਾਰਾਂ ਨਾਲ ਮਿਲੀ ਹੋਈ ਸੀ ਅਤੇ ਸਫੈਦੇ ਦਾ ਦਰੱਖਤ ਪੇਪਰ ਮਿਲਾਂ ਵਿਚ ਯੂਜ਼ ਹੁੰਦਾ ਹੈ ਇਹ ਜਿਹੜੀ ਸੋਚ ਉਸ ਸਰਕਾਰ ਦੀ ਸਫੈਦਾ ਲਗਾਉਣ ਦੀ ਸੀ ਉਹ ਗਲਤ ਸੀ ਜਿਸ ਦੇ ਨਾਲ ਪੰਜਾਬ ਵਿਚ ਪਾਣੀ ਦੀ ਸੱਤਾ ਹੇਠਾਂ ਨੂੰ ਚਲੀ ਗਈ ਹੈ। ਇਸ ਦਾ ਕਾਰਨ ਇਹ ਹੈ ਕਿ ਸਫੈਦਾ ਜਿਥੇ ਹੋਵੇਗਾ ਉਹ ਪਾਣੀ ਨੂੰ ਖਿੱਚ ਕੇ ਰੱਖੇਗਾ। ਇਸ ਕਰਕੇ ਧਰਤੀ ਸਾਡੀ ਸੁੱਕ ਰਹੀ ਹੈ। ਇਹੀ ਕਾਰਣ ਸੀ ਕਿ

ਪਹਿਲੇ ਸਾਡੇ ਲੋਕ ਨੀਮ ਦਾ ਦਰੱਖਤ, ਪਿੱਪਲ ਦਾ ਦਰਖਤ ਅਤੇ ਬਰੋਟੇ ਦਾ ਦਰਖਤ ਲਗਾਉਂਦੇ ਸੀ। ਜਿਸ ਦੇ ਨਾਲ ਪਲਿਊਸ਼ਨ ਖਤਮ ਹੁੰਦੀ ਸੀ । ਨੀਮ ਦੇ ਦਰੱਖਤ ਨਾਲ ਪਾਲਿਊਸ਼ਨ ਉਤੇ ਕਾਬੂ ਪਾਇਆ ਜਾ ਸਕਦਾ ਹੈ ਔਰ ਜਿਹੜਾ ਪਿਪਲ ਦਾ ਦਰੱਖਤ ਹੈ ਉਹ ਦਿਨ ਨੂੰ ਵੀ ਆਕਸਾਸੀਜ ਛੱਡਦਾ ਹੈ ਅਤੇ ਰਾਤ ਨੂੰ ਵੀ ਆਕਸੀਜਨ ਛੱਡਦਾ ਹੈ । ਇਸ ਦੇ ਨਾਲ ਵੀ ਪਾਲਿਊਸ਼ਨ ਖਤਮ ਹੁੰਦਾ ਹੈ। ਸਫੈਦਾ ਲਗਾਉਣ ਨਾਲ ਧਰਤੀ ਵਿਚ ਪਾਣੀ ਦੀ ਸੱਤਾ ਹੇਠਾਂ ਨੂੰ ਚਲੀ ਗਈ ਹੈ ਅਤੇ ਇਸ ਨਾਲ ਸਾਨੂੰ ਕਾਫੀ ਨੁਕਸਾਨ ਹੋ ਰਿਹਾ ਹੈ ।

ਸਪੀਕਰ ਸਾਹਿਬ, ਜਿਹੜੇ ਸਾਡੇ ਇੰਜੀਨੀਅਰਜ਼ ਹਨ ਜਿਨ੍ਹਾਂ ਨੇ ਪਹਾੜਾਂ ਦੀ ਛਾਤੀ ਚੀਰ ਕੇ ਪਾਣੀ ਨੂੰ ਕਢਿਆ ਅਤੇ ਬਿਜਲੀ ਪੈਦਾ ਕੀਤੀ ਉਨ੍ਹਾਂ ਦੀ ਰਿਪੋਰਟ ਕੌਣ ਲਿਖਦਾ ਹੈ ? ਇਕ ਆਈ. ਏ. ਐਸ. ਅਫਸਰ ਲਿਖਦਾ ਹੈ । ਜ਼ਦ ਕਿ ਉਸ ਦੀ ਏ. ਸੀ. ਆਰ. ਉਸ ਮਹਿਕਮੇਂ ਦੇ ਟੈਕਨੀਕਲ ਅਫਸਰ ਨੂੰ ਲਿਖਣੀ ਚਾਹੀਦੀ ਹੈ ਨਾ ਕਿ ਆਈ. ਏ. ਐਸ. ਲਿਖੇ । ਇਸ ਰਿਜ਼ੈਟਮੈਂਟ ਨੂੰ ਖਤਮ ਕਰਨਾ ਚਾਹੀਦਾ ਹੈ। ਇਸ ਕੰਮ ਵਿਚ ਸਰਕਾਰ ਨੂੰ ਢੋਲ ਨਹੀਂ ਕਰਨੀ ਚਾਹੀਦੀ। ਡਾਕਟਰ ਸਾਹਿਬ ਨੂੰ ਮੈਂ ਕਹਾਂਗਾ ਕਿ ਇੰਜੀਨੀਅਰਜ਼ ਦੀ ਹੌਸਲਾਅਫਜ਼ਾਈ ਲਈ ਇਸ ਸਿਸਟਮ ਨੂੰ ਚੇਂਜ ਕਰ ਦੇਣਾ ਚਾਹੀਦਾ ਹੈ । ਸਾਡੇ ਇੰਜੀਨੀਅਰਜ਼ ਨੇ ਦਸਿਆ ਹੈ ਕਿ ਕਿਸ ਤਰ੍ਹਾਂ ਅਸੀਂ ਸੂਰਜ ਦੀ ਰੋਸ਼ਨੀ ਨਾਲ ਫਾਇਦਾ ਉਠਾ ਸਕਦੇ ਹਾਂ। ਕਿਸ ਤਰ੍ਹਾਂ ਇਸ ਦੇ ਨਾਲ ਜ਼ਿਆਦਾ ਬਿਜਲੀ ਔਰ ਪਾਣੀ ਪੈਦਾ ਕਰ ਸਕਦੇ ਹਾਂ ਅਤੇ ਜਿਹੜਾ ਪਾਣੀ ਦਾ ਫਾਲ ਨਹਿਰਾਂ ਤੇ ਗਿਰਦਾ ਹੈ, ਇਸ ਪਾਣੀ ਨੂੰ ਕਿਸ ਤਰ੍ਹਾਂ ਅਸੀਂ ਇਕੱਠਾ ਕਰਕੇ ਰਖ ਸਕਦੇ ਹਾਂ। ਜਿਹੜਾ ਖਦਸਾ ਇਥੇ ਜ਼ਾਹਿਰ ਕੀਤਾ ਗਿਆ ਹੈ ਕਿ ਆਉਣ ਵਾਲੇ 20-25 ਸਾਲਾਂ ਦੇ ਵਿਚ ਪਾਣੀ ਦੀ ਕਮੀ ਇਤਨੀ ਮਹਿਸੂਸ ਹੋ ਜਾਵੇਗੀ ਕਿ ਸਾਨੂੰ ਪਾਣੀ ਦੇ ਲਈ ਤਰਸਨਾ ਪਵੇਗਾ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਜਿਸ ਤਰ੍ਹਾਂ ਅਸੀਂ ਕਿਸਾਨਾਂ ਦੀ ਮਦਦ ਕੀਤੀ ਹੈ ਅਤੇ ਲਾਅ ਐਂਡ ਆਰਡਰ ਉਤੇ ਕੰਟਰੋਲ ਪਾਇਆ ਹੈ ਉਸੇ ਤਰ੍ਹਾਂ ਪਾਣੀ ਦੀ ਜਿਹੜੀ ਕਮੀ ਅੱਜ ਤੋਂ 20 ਸਾਲਾਂ ਬਾਅਦ ਹੋਣੀ ਹੈ ਉਸਦਾ ਇਲਾਜ ਸਾਨੂੰ ਅੱਜ ਹੀ ਕਰਨਾ ਚਾਹੀਦਾ ਹੈ ਅਤੇ ਸਾਨੂੰ ਆਪਣੀਆਂ ਸਕੀਮਾਂ 100 ਸਾਲ ਤੱਕ ਦੀ ਸੋਚ ਨਾਲ ਬਣਾਉਣੀਆਂ ਚਾਹੀਦੀਆਂ ਹਨ ਤਾਂ ਕਿ ਆਉਣ ਵਾਲੇ 100 ਸਾਲ ਤੱਕ ਉਸ ਚੀਜ਼ ਦੀ ਕਮੀ ਮਹਿਸੂਸ ਨਾ ਹੋਵੇ।

ਸਪੀਕਰ ਸਾਹਿਬ ਕੁਝ ਲੋਕ ਸਰਦਾਰ ਬੇਅੰਤ ਸਿੰਘ ਦਾ ਇਮੇਜ ਖਰਾਬ ਕਰਨ ਦੀ ਕੋਸ਼ਿਸ਼ ਕਰ ਰਹੇ ਹਨ ਚਾਹੇ ਉਹ ਲੋਕ ਸਿਆਸੀ ਹਨ ਅਤੇ ਚਾਹੇ ਉਹ ਅਫਸਰਸ਼ਾਹੀ ਵਿਚ ਹਨ। ਸਾਨੂੰ ਉਨ੍ਹਾਂ ਤੋਂ ਬਚਣਾ ਚਾਹੀਦਾ ਹੈ। ਜਿਹੜੇ ਸਾਡੇ ਕੁਰੱਪਟ ਅਫਸਰ ਪੰਜਾਬ ਵਿਚ ਕੰਮ ਕਰ ਰਹੇ ਹਨ ਅਤੇ ਆਪਣੀ ਅਫਸਰਸ਼ਾਹੀ ਕਰਕੇ ਆਪਣੇ ਰਿਸ਼ਤੇਦਾਰਾਂ ਨੂੰ ਫਾਇਦਾ ਪਹੁੰਚਾ ਰਹੇ ਹਨ। ਇਸ ਤਰ੍ਹਾਂ ਇਕ ਉਚ ਅਧਿਕਾਰੀ ਨੇ ਆਪਣੇ ਰਿਸ਼ਤੇਦਾਰ ਨੂੰ ਜਿਸ ਦੀਆਂ 6 ਭੱਠੀਆਂ ਲਗੀਆਂ ਹੋਈਆਂ ਹਨ, 1200 ਬੋਗੀ ਕੋਇਲਾ ਲੈ ਕੇ ਦਿੱਤਾ ਹੈ ਜਦ ਕਿ ਦੂਸਰੇ ਨੂੰ 400 ਬੋਗੀ ਕੋਇਲਾ ਮਿਲਿਆ ਔਰ ਜਿਸ ਨੂੰ 400 ਬੋਗੀ ਕੋਇਲਾ ਮਿਲਿਆ ਉਸ ਨੇ ਉਸ ਨਾਲੋਂ ਦੂਗਣੀ ਪੈਦਾਵਾਰ ਕੀਤੀ ਔਰ ਜਿਸ ਨੂੰ 1200

[ਪੰਡਿਤ ਸੋਮ ਦੱਤ ਸ਼ਰਮਾ]

ਬੋਗੀ ਕੋਇਲਾ ਮਿਲਿਆ ਉਸ ਨੇ ਘੱਟ ਪੈਦਾਵਾਰ ਕੀਤੀ। ਇਸ ਤਰ੍ਹਾਂ ਦੇ ਜਿਹੜੇ ਕੁਰੱਪਟ ਅਫਸਰ ਲਗੇ ਹੋਏ ਹਨ ਉਨ੍ਹਾਂ ਦੇ ਖਿਲਾਫ ਸਖਤ ਤੋਂ ਸਖਤ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ। ਮੈਂ ਇਸ ਪਵਿੱਤਰ ਹਾਊਸ ਦੇ ਵਿਚ ਇਸ ਦੀ ਮੰਗ ਕਰਦਾ ਹਾਂ। (ਅਪੋਜੀਸ਼ਨ ਪਾਰਟੀ ਦੇ ਬੈਂਚਾਂ ਵਲੋਂ ਥੰਪਿੰਗ) ਇਸ ਦੀ ਇਨਕੁਆਇਰੀ ਕੀਤੀ ਜਾਣੀ ਚਾਹੀਦੀ ਹੈ। ਕੱਰਪਸ਼ਨ ਨੂੰ ਦੂਰ ਕਰਨ ਲਈ ਸਾਨੂੰ ਅਤੇ ਆਪੋਜ਼ੀਸ਼ਨ ਨੂੰ ਮਿਲ ਕੇ ਸਾਥ ਦੇਣਾ ਚਾਹੀਦਾ ਹੈ। ਜਿਹੜੇ ਕੁਰੱਪਟ ਅਫਸਰ ਲਗੇ ਹੋਏ ਹਨ ਉਨ੍ਹਾਂ ਨੂੰ ਖੂੰਜੇ ਲਗਾਇਆ ਜਾਵੇ ਅਤੇ ਉਨ੍ਹਾਂ ਦੀ ਜਵਾਬ ਤਲਬੀ ਕੀਤੀ ਜਾਣੀ ਚਾਹੀਦੀ ਹੈ। ਚਾਹੇ ਉਹ ਪੁਲਿਸ ਦਾ ਅਫਸਰ ਹੋਵੇ ਚਾਹੇ ਆਈ.ਏ.ਐਸ. ਅਫਸਰ ਹੋਵੇ। ਜਿਹੜਾ ਵੀ ਸਾਡੇ ਮਹਾਨ ਲੀਡਰ ਦੀ ਸ਼ਖਸੀਅਤ ਨੂੰ ਅਤੇ ਇਮੇਜ ਨੂੰ ਖਰਾਬ ਕਰਨ ਦੀ ਕੋਸ਼ਿਸ਼ ਕਰਦਾ ਹੈ ਉਸ ਦੇ ਵਿਰੁੱਧ ਸਖਤ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ ਔਰ ਇਹ ਪ੍ਰੋਸੈਸ ਸ਼ੁਰੂ ਕਰ ਦੇਣਾ ਚਾਹੀਦਾ ਹੈ। ਜਿਹੜੀ ਫਿਰਕਾ ਪ੍ਰਸਤੀ ਨੂੰ ਸਰਦਾਰ ਬੇਅੰਤ ਸਿੰਘ ਨੇ ਦੂਰ ਕੀਤਾ ਹੈ ਉਸਨੂੰ ਹੁਣ ਫਿਰ ਕੁਝ ਫਿਰਕਾ ਪ੍ਰਸਤ ਤਾਕਤਾਂ ਸਰਦਾਰ ਸਾਹਿਬ ਨੂੰ ਬਦਨਾਮ ਕਰਨ ਦੀਆਂ ਚਾਲਾਂ ਚਲ ਰਹੀਆਂ ਹਨ। ਉਨ੍ਹਾਂ ਤੋਂ ਸਾਨੂੰ ਸਾਵਧਾਨ ਰਹਿਣਾ ਚਾਹੀਦਾ ਹੈ ਤੇ ਫਿਰਕਾਪ੍ਰਸਤੀ ਨੂੰ ਦਬਾ ਦੇਣਾ ਚਾਹੀਦਾ ਹੈ ਤਦ ਹੀ ਅਸੀਂ ਤਰੱਕੀ ਕਰ ਸਕਦੇ ਹਾਂ। ਕੌਮਪ੍ਰਸਤ ਤਾਕਤਾਂ ਨੂੰ ਇਕੱਠੇ ਹੋ ਕੇ ਫਿਰਕਾਪ੍ਰਸਤ ਤਾਕਤਾਂ ਦੇ ਖਿਲਾਫ ਲੜਾਈ ਕਰਨੀ ਪਵੇਗੀ।

ਸਪੀਕਰ ਸਾਹਿਬ, ਮੈਂ ਇੱਕ ਗੱਲ ਹੋਰ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਤੇ ਪੰਜਾਬ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਹੋ ਸਕਦਾ ਹੈ ਕਿ ਮੇਰਾ ਵੀ ਕੋਈ ਹਿਤੈਸ਼ੀ ਹੋਵੇ ਅਤੇ ਹੋ ਸਕਦਾ ਹੈ ਕਿ ਕਿਸੇ ਹੋਰ ਦਾ ਵੀ ਹਿਤੈਸ਼ੀ ਹੋਵੇ। ਇਤਨਾ ਰੌਲਾ ਪਾਏ ਜਾਣ ਦੇ ਬਾਵਜੂਦ ਜੇਕਰ ਅਸੀਂ ਅਤਿਵਾਦ ਖਤਮ ਕਰ ਸਕਦੇ ਹਾਂ ਤਾਂ ਕੀ ਅਸੀਂ ਕੁਰੱਪਸ਼ਨ ਨੂੰ ਖਤਮ ਨਹੀਂ ਕਰ ਸਕਦੇ? (ਥੰਪਿੰਗ) ਸਾਰੇ ਤੁਹਾਡੇ ਨਾਲ ਹਨ। ਇਥੇ ਕੁਰਪਸ਼ਨ ਦੀਆਂ ਗੱਲਾਂ ਸਾਰੇ ਕਰਦੇ ਹਨ। ਤੁਸੀਂ ਕੁਰੱਪਸ਼ਨ ਨੂੰ ਨਕੇਲ ਪਾਉ। ਇਹ ਲੋਕ ਬੈਠੇ ਹਨ। (ਥੰਪਿੰਗ) ਮੈਨੂੰ ਪਤਾ ਹੈ ਕਿ ਕੁਰੱਪਸ਼ਨ ਕੀ ਹੁੰਦੀ ਹੈ?(ਵਿਘਨ)

**ਸ੍ਰੀ ਸਪੀਕਰ :** ਜਦੋਂ ਕੋਈ ਮੈਂਬਰ ਬੋਲਦਾ ਹੋਵੇ ਤਾਂ ਡਿਸਟਰਬ ਨਹੀਂ ਕਰਨਾ ਚਾਹੀਦਾ।

**ਪੰਡਿਤ ਸੋਮ ਦੱਤ ਸ਼ਰਮਾ :** ਸਪੀਕਰ ਸਾਹਿਬ, ਮੈਨੂੰ ਪਤਾ ਹੈ ਜਿਹੜੀ ਗੱਲ ਹੋ ਸਕਦੀ ਹੈ ਅਤੇ ਜਿਹੜੀ ਗੱਲ ਹੋ ਰਹੀ ਹੈ। ਵਿਰੋਧੀ ਧਿਰ ਵਾਲਿਆਂ ਨੇ ਕੁਝ ਗੱਲਾਂ ਕਹੀਆਂ ਹਨ ਜਿਹੜੀਆਂ ਕਿ ਸਾਡੇ ਸਾਹਮਣੇ ਆਈਆਂ ਹਨ। ਸਾਨੂੰ ਉਨ੍ਹਾਂ ਬਾਰੇ ਸੋਚਣਾ ਪਵੇਗਾ। ਅੱਜ ਟਰੇਜ਼ਰੀ ਬੈਂਚਿਜ਼ ਦੇ ਲੋਕ ਵੀ ਇਥੇ ਹਾਊਸ ਵਿਚ ਬੈਠੇ ਹਨ। ਤੁਸੀਂ ਕੋਈ ਹਿੰਮਤ ਕਰੋ। ਮੈਨੂੰ ਪਤਾ ਹੈ ਕਿ ਸਾਰੇ ਲੋਕ ਇਹ ਇਮਾਨਦਾਰ ਹਨ। ਪੰਜਾਬ ਦੇ ਲੋਕ, ਹਿੰਦੁਸਤਾਨ ਦੇ ਲੋਕ ਚਾਹੁੰਦੇ ਹਨ ਕਿ ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਦੇ ਤੌਰ ਤੇ ਪੰਜਾਬ ਵਿਚ 15—20 ਸਾਲ ਰਾਜ ਕਰਨ। ਪੰਜਾਬ ਵਿਚ ਅਮਨ ਲਿਆਉਣ ਵਾਲੇ ਦੇਵਤਾ ਨੂੰ ਪੰਜਾਬ ਦੇ ਲੋਕ ਚਾਹੁੰਦੇ ਹਨ ਕਿ ਸਰਦਾਰ ਬੇਅੰਤ ਸਿੰਘ ਜੀ

ਇਥੇ ਪੰਜਾਬ ਵਿਚ ਰਹਿਣ। ਪਰ ਕਦੀ ਵਾਰ ਉਨ੍ਹਾਂ ਨੂੰ ਭੀ ਕੁਝ ਗੱਲਾਂ ਤੇ ਚਾਦਰ ਪਾਉਣੀ ਪੈਂਦੀ ਹੈ। ਸਾਰੀਆਂ ਗੱਲਾਂ ਹੁੰਦੀਆਂ ਹਨ। (ਥੰਪਿੰਗ) ਸਰਦਾਰ ਸਾਹਿਬ ਨੇ ਕੁਰੱਪਟ ਲੋਕਾਂ ਨੂੰ ਨੱਥ ਪਾਈ, ਮਿਸਾਲ ਦੇ ਤੌਰ ਤੇ ਦਰਬੰਗੇ ਸਾਹਿਬ ਐਸ.ਪੀ. ਨੂੰ ਨਹੀਂ ਛੱਡਿਆ। ਰਗੜ ਕੇ ਰੱਖ ਦਿਤਾ। ਪਰਮਾਰ ਵਰਗੇ ਐਸ.ਪੀ. ਨੂੰ ਨਹੀਂ ਛੱਡਿਆ, ਉਨ੍ਹਾਂ ਤੇ 311 ਲਗਾ ਦਿਤੀ। ਸਪੀਕਰ ਸਾਹਿਬ, ਇਸ ਗੱਲ ਦੀ ਇਨਕੁਆਇਰੀ ਕਰਾਉ। ਸਰਦਾਰ ਕਰਮ ਸਿੰਘ ਗਿੱਲ ਵਜ਼ੀਰ ਇਥੇ ਹਾਊਸ ਵਿਚ ਬੈਠੇ ਹਨ। ਲੁਧਿਆਣੇ ਵਿਚ 1200 ਬੋਗੀ ਜਿਸਨੂੰ ਮਿਲਦੀ ਹੈ ਇਸ ਦੇ ਵਿਚੋਂ 1,000 ਬੋਗੀ ਕਿਥੇ ਜਾਂਦੀਆਂ ਹਨ? 50 ਲੱਖ ਰੁਪਏ ਦਾ ਮਾਲ ਕਿਥੇ ਜਾਂਦਾ ਹੈ? ਸਪੀਕਰ ਸਾਹਿਬ, ਅਰਥ ਸ਼ਾਮਤਰੀ ਡਾਕਟਰ ਸਾਹਿਬ, ਇਥੇ ਬੈਠੇ ਹਨ। ਡਾਕਟਰ ਸਾਹਿਬ ਨੇ ਕੋਈ ਟੈਕਸ ਨਵਾਂ ਪੰਜਾਬ ਦੇ ਲੋਕਾਂ ਤੇ ਨਹੀਂ ਲਗਾਇਆ। ਇਹ ਜਿਹੜਾ ਪਿਛਲਾ ਟੈਕਸ ਗਵਰਨਰੀ ਰਾਜ ਵਿਚ ਲੋਕਾਂ ਤੇ ਲਗਾ ਸੀ। ਅਰਥ ਸ਼ਾਸਤਰੀ ਡਾਕਟਰ ਸਾਹਿਬ ਨੂੰ ਮੈਂ ਕਹਾਂਗਾ ਕਿ 5 ਮਰਲੇ ਤੱਕ ਤੁਸੀਂ ਟੈਕਸ ਮਾਫ ਕੀਤਾ ਹੈ। 5 ਮਰਲੇ ਜਗ੍ਹਾ ਕੀ ਹੁੰਦੀ ਹੈ? ਇਹ ਸਿਰਫ ਤਿੰਨ ਬਿਸਵੇ ਜਗ੍ਹਾ ਹੁੰਦੀ ਹੈ। ਇਸ ਨੂੰ ਵਧਾਕੇ ਸਾਢੇ ਸੱਤ ਮਰਲੇ ਤੱਕ ਟੈਕਸ ਮਾਫ ਹੋਣਾ ਚਾਹੀਦਾ ਹੈ। ਪਾਣੀ ਦਾ ਰੇਟ ਪਿਛੇ ਕਿਤਨਾ ਵਧਿਆ ਹੋਇਆ ਹੈ। ਇਹ ਰੇਟ ਵਾਪਿਸ ਲੈ ਲੈਣਾ ਚਾਹੀਦਾ ਹੈ। ਸ਼ਡਿਊਲਡ ਕਾਸਟਾਂ ਅਤੇ ਗਰੀਬਾਂ ਨੂੰ ਜੋ ਪਾਣੀ ਦਾ ਰੇਟ ਪਹਿਲਾਂ ਲੱਗਾ ਹੋਇਆ ਹੈ ਉਹ ਕਿਥੋਂ ਦੇਣਗੇ। ਸਵਿਰੇਜ ਲਈ ਜਦੋਂ ਪਾਣੀ ਟੈਂਕੀ ਤੋਂ ਲੈਣਾ ਹੁੰਦਾ ਹੈ ਤਾਂ ਉਸ ਦਾ ਦੁਗਣਾ ਰੇਟ ਚਾਰਜ ਕਰਦੇ ਹਨ। ਤੁਸੀਂ ਤਾਂ ਬਿਨਾਂ ਟੈਕਸ ਬਜਟ ਪੇਸ਼ ਕੀਤਾ ਹੈ ਪਰ ਪਹਿਲਾਂ ਦੇ ਤਿੰਨ ਟੈਕਸ ਲਗੇ ਹੋਏ ਹਨ। ਉਹ ਗਰੀਬਾਂ ਦੇ ਟੈਕਸ ਮਾਫ ਹੋਣੇ ਚਾਹੀਦੇ ਹਨ। ਸਪੀਕਰ ਸਾਹਿਬ, ਮੈਂ ਇਕ ਦੋ ਗੱਲਾਂ ਹੋਰ ਕਹਾਂਗਾ ਕਿ ਜੇਕਰ ਸਰਕਾਰ ਖਾੜਕੂਆਂ ਨਾਲ ਟਕਰ ਲੈ ਸਕਦੀ ਹੈ ਤਾਂ ਕੁੱਰਪਸ਼ਨ ਦੂਰ ਕਿਉਂ ਨਹੀਂ ਕਰ ਸਕਦੀ? ਕੁੱਰਪਸ਼ਨ ਨੂੰ ਅਸੀਂ ਨੱਥ ਪਾ ਸਕਦੇ ਹਾਂ। ਸਪੀਕਰ ਸਾਹਿਬ, ਇਥੇ ਰਾਜ ਸਿੰਘ ਜੀ ਨੇ ਬੋਲਦੇ ਹੋਏ ਤੌਖਲਾ ਜ਼ਾਹਿਰ ਕੀਤਾ ਸੀ ਅਤੇ ਪਸ਼ੂ ਪਾਲਣ ਵਿਭਾਗ ਬਾਰੇ ਵੀ ਕਿਹਾ ਸੀ ਕਿ ਪਿੰਡਾਂ ਵਿਚ ਜਦੋਂ ਪਸ਼ੂਆਂ ਨੂੰ ਕੋਈ ਬਿਮਾਰੀ ਪੈਂਦੀ ਹੋਵੇ ਤਾਂ ਸੂਏ ਲਗਦੇ ਹਨ ਸਾਡੇ ਇਲਾਕੇ ਵਿਚ ਵੀ ਹਾਸਟਨ ਨਸਲ ਦੀਆਂ ਗਊਆਂ ਹਨ। ਉਨ੍ਹਾਂ ਨੂੰ ਸਏ ਲਗੇ ਹਨ। ਸਪੀਕਰ ਸਾਹਿਬ, ਟੀਕੇ ਪਸ਼ੂਆਂ ਨੂੰ ਲਗਣ ਕਾਰਨ ਜਿਹੜੀਆਂ ਗਊਆਂ ਪਹਿਲਾਂ 15-16 ਕਿਲੋਂ ਦੁੱਧ ਦਿੰਦੀਆਂ ਸਨ ਉਹ ਹੁਣ 22 ਅਤੇ 23 ਕਿਲੋ ਤੱਕ ਦੁੱਧ ਦਿੰਦੀਆਂ ਹਨ। ਕਈ ਗਊਆਂ ਤਾਂ 28 ਕਿਲੋ ਤੱਕ ਵੀ ਪਹੁੰਚ ਗਈਆਂ ਹਨ। ਗਿਲਡ ਦੀ ਬਿਮਾਰੀ ਦੀ ਸਮਸਿਆ ਵੀ, ਸਪੀਕਰ ਸਾਹਿਬ, ਆਮ ਹੈ। ਪਸ਼ੂ ਪਾਲਣ ਮੰਤਰੀ ਜੀ ਨੇ ਇਸ ਵੱਲ ਧਿਆਨ ਦਿਤਾ ਹੈ।

ਹੁਣ ਮੈਂ ਇਹ ਹੋਰ ਬੇਨਤੀ ਕਰਾਂਗਾ ਕਿ ਤਕਨੀਕੀ ਵਿਦਿਆ ਮੰਤਰੀ ਜੀ ਹਾਊਸ ਵਿਚ ਇਥੇ ਬੈਠੇ ਹਨ। ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਬਹੁਤ ਕੁਝ ਕੀਤਾ ਹੈ ਅਤੇ ਬਹੁਤ ਕੁਝ ਮਿਲੇਗਾ। ਸਪੀਕਰ ਸਾਹਿਬ, ਕਰਮ ਸਿੰਘ ਦੇ ਨਾਂ ਤੇ ਇਕ ਪਾਲਿਟੈਕਨਿਕ ਕਾਲਜ ਬਣਾਉਣ ਦਾ ਐਲਾਨ ਹੋਇਆ ਹੈ। ਡਾਕਟਰ ਸਾਹਿਬ, ਉਸ ਵੱਲ ਵੀ ਧਿਆਨ ਦਿਉ। ਮੈਂ ਡਾਕਟਰ ਸਾਹਿਬ ਨੂੰ ਇਹ

[ਪੰਡਿਤ ਸੋਮ ਦੱਤ ਸ਼ਰਮਾ]

ਵੀ ਬੇਨਤੀ ਕਰਦਾ ਹਾਂ, ਸਪੀਕਰ ਸਾਹਿਬ, ਕਿ ਜਿਹੜੇ ਸਕੂਲ ਬਣਾ ਕੇ ਅਸੀਂ ਦੇ ਦੇਂਦੇ ਹਾਂ, ਹਸਪਤਾਲ ਬਣਾ ਕੇ ਅਸੀਂ ਦੇ ਦੇਂਦੇ ਹਾਂ ਉਥੇ ਟੀਚਰ ਅਤੇ ਡਾਕਟਰ ਕਿਉਂ ਨਹੀਂ ਲਗਾਏ ਜਾਂਦੇ ਅਤੇ ਦੂਜੇ ਪਾਸੇ ਜਿਹੜੇ ਲੋਕ ਆਪ ਹੀ ਸਕੂਲ ਅਤੇ ਹਸਪਤਾਲ ਬਣਾ ਕੇ ਦਿੰਦੇ ਹਨ, ਉਨ੍ਹਾਂ ਨੇ ਸਰਕਾਰ ਤੋਂ ਇਕ ਪੈਸਾ ਵੀ ਨਹੀਂ ਮੰਗਿਆ ਤੁਸੀਂ ਉਥੇ ਡਾਕਟਰ ਕਿਉਂ ਨਹੀਂ ਦੇ ਸਕਦੇ। ਇਕ ਚਾਨਣਵਾਲ ਪਿੰਡ ਵਿਚ ਸਾਢੇ ਸੱਤ ਏਕੜ ਜ਼ਮੀਨ ਤੇ ਹਸਪਤਾਲ ਬਣਾਇਆ ਹੈ, ਕੈਨੇਡਾ ਦੇ ਇਕ ਬੰਦੇ ਦੀ ਜਿਸਦੀ ਮੌਤ ਹੋ ਗਈ ਸੀ, ਉਸ ਦੀ ਯਾਦ ਵਿਚ ਅਤੇ ਤੁਸੀਂ ਆਪ ਚਲ ਕੇ ਦੇਖੋ ਨਜ਼ਾਰਾ, ਕਿੰਨੀਆਂ ਬਿਲਡਿੰਗਾਂ ਬਣਾ ਕੇ ਦਿੱਤੀਆਂ ਹਨ, ਹਰ ਡਾਕਟਰ ਨੂੰ ਕੋਠੀ ਬਣਾ ਕੇ ਦਿੱਤੀ ਹੈ ਹਰ ਚੌਥੇ ਦਰਜੇ ਦੇ, ਤੀਜੇ ਦਰਜੇ ਦੇ ਅਤੇ ਦੂਜੇ ਦਰਜੇ ਦੇ ਕਰਮਚਾਰੀ ਨੂੰ ਮਕਾਨ ਬਣਾ ਕੇ ਦਿੱਤੇ ਹਨ ਪਰ ਉਥੇ ਡਾਕਟਰ ਕੋਈ ਹੈ ਨਹੀਂ। ਜਿਹੜੀਆਂ ਇਥੇ ਕਰਾਈਟੇਰੀਆ ਦੀਆਂ ਗੱਲਾਂ ਚਲਦੀਆਂ ਹਨ.. .. ...... ।

**ਸ਼੍ਰੀ ਸਪੀਕਰ :** ਵਾਈਂਡ ਅਪ ਕਰੋ ਜੀ।

**ਪੰਡਿਤ ਸੋਮ ਦੱਤ ਸ਼ਰਮਾ :** ਸਪੀਕਰ ਸਾਹਿਬ, ਮੈਂ ਕਰਾਈਟੇਰੀਆ ਦੀ ਗੱਲ ਕਰਦਾ ਹਾਂ। ਅਸੀਂ ਸਕੂਲ ਬਣਾ ਕੇ ਦਿੱਤੇ ਅਸੀਂ ਹਸਪਤਾਲ ਬਣਾ ਕੇ ਦਿੱਤੇ ਫੇਰ ਕਰਾਈਟੇਰੀਆ ਪੁੱਛਣ ਦਾ ਕੀ ਮਤਲਬ ਹੈ। ਪਰ ਸਕੂਲਾਂ ਵਿਚ ਟੀਚਰ ਨਾ ਪਹੁੰਚਣ, ਹਸਪਤਾਲਾਂ ਵਿਚ ਡਾਕਟਰ ਨਾ ਪਹੁੰਚਣ, ਇਸ ਚੀਜ਼ ਵੱਲ ਧਿਆਨ ਦੇਣ ਦੀ ਜ਼ਰੂਰਤ ਹੈ। ਬਾਕੀ ਜੇ ਕੋਈ ਚੰਗੀ ਗੱਲ ਹੋਵੇ, ਏਡੀ ਵੱਡੀ ਗੱਲ ਹੋਵੇ ਤਾਂ ਅਪੋਜ਼ੀਸ਼ਨ ਵਾਲਿਓ, ਉਸ ਦੀ ਮੁਬਾਰਕਬਾਦ ਵੀ ਦੇਣੀ ਚਾਹੀਦੀ ਹੈ। ਇਹ ਨਹੀਂ ਕਿ ਹਰ ਵਕਤ ਨੁਕਤਾਚੀਨੀ ਤੇ ਹੀ ਲਗੇ ਰਹੋ। ਉਹੀ ਗੱਲ ਹੋਈ ਕਿ "ਵਹਿੜਕੇ ਨੇ ਛੜ ਮਾਰੀ ਕਹਿੰਦੀ, ਦਾਦੇ ਮੰਗੌਣੇ ਵਿਹੜੇ ਨੇ ਮਾਰੀ"। ਬਾਕੀ ਜੇ ਕੋਈ ਗਲਤ ਗੱਲ ਹੈ ਤਾਂ ਛੱਡ ਦਿਉ, ਤੁਹਾਡੀ ਸਰਕਾਰ ਤੇ ਕੋਈ ਸ਼ੱਕ ਨਹੀਂ ਕਰਦਾ। ਸਰਕਾਰ ਤੇ ਜਿਹੜਾ ਗ੍ਰਹਿਣ ਲਗ ਰਿਹਾ ਹੈ ਉਸ ਨੂੰ ਠੀਕ ਕਰਨ ਬਾਰੇ ਸੋਚੋ। ਇਹ ਸਾਡਾ ਸਾਰਿਆਂ ਦਾ ਫਰਜ਼ ਹੈ ਜਿਵੇਂ ਕਿਸੇ ਸ਼ਾਇਰ ਨੇ ਕਿਹਾ ਹੈ :

"ਡੂਬ ਸਕਤੀ ਹੈ ਮੇਰੇ ਆਂਸੂ ਮੇ ਸਾਰੀ ਕਾਇਨਾਤ,
ਦੇਖਨੇ ਕੋ ਇਕ ਕਤਰਾ ਹੈ ਮਗਰ ਤੂਫਾਂ ਭੀ ਹੈ"।

ਰਿਸ਼ਵਤ ਵੀ ਇਕ ਕਤਰਾ ਹੀ ਲਗਦਾ ਹੈ। ਜੇ ਇਸ ਵਿਚ ਵਹਿ ਗਏ ਤਾਂ ਤੂਫਾਨ ਆ ਜਾਵੇਗਾ। ਮੈਨੂੰ ਗੌਰਵ ਹੈ ਆਪਣੇ ਸੀ.ਐਮ. ਸਾਹਿਬ ਤੇ, ਮੈਨੂੰ ਗੌਰਵ ਹੈ ਉਸ ਮਹਾਨ ਜੋਧੇ ਤੇ ਜਿਸ ਨੇ ਕੁਰੱਪਸ਼ਨ ਨੂੰ ਪੂਰੀ ਤਰ੍ਹਾਂ ਹੱਥ ਪਾਇਆ ਹੈ, ਲੇਕਿਨ, ਸਪੀਕਰ ਸਾਹਿਬ, ਜ਼ਰਾ ਹੋਰ ਤਕੜਾ ਹੱਥ ਪਾਓ।

**ਸ਼੍ਰੀ ਸਪੀਕਰ :** ਤੁਸੀਂ ਹੁਣ ਵਾਈਂਡ ਅਪ ਕਰੋ।

**ਪੰਡਿਤ ਸੋਮ ਦੱਤ ਸ਼ਰਮਾ :** ਸਪੀਕਰ ਸਾਹਿਬ, ਮੈਂ ਕਿਸੇ ਦੇ ਖਿਲਾਫ ਕੋਈ ਗੱਲ ਨਹੀਂ ਕਹਿ ਰਿਹਾ। ਮੈਂ ਕਿਸੇ ਦੇ ਖਿਲਾਫ ਕੁਝ ਨਹੀਂ ਕਹਿਣਾ ਚਾਹੁੰਦਾ। ਤੁਸੀਂ ਤਾਂ ਆਪ ਇਸ ਗੱਲ ਦੇ

ਹੱਕ ਵਿਚ ਹੋ। ਡਾਕਟਰ ਸਾਹਿਬ ਆਪ ਇਸ ਗੱਲ ਦੇ ਹੱਕ ਵਿਚ ਹਨ ਕਿ ਕੁਰੱਪਸ਼ਨ ਤੇ ਨੱਥ ਪਾਈ ਜਾਵੇ ਤਾਂ ਕਿਉਂ ਨਹੀਂ ਪੈਂਦੀ ਇਹ ਗੱਲ ਸਾਰੇ ਹਾਊਸ ਵਿਚ ਕਹੀ ਜਾਂਦੀ ਹੈ। ਸਾਰਾ ਹਾਊਸ ਸੀ.ਐਮ. ਸਾਹਿਬ ਦੇ ਨਾਲ ਹੈ, ਸਰਕਾਰ ਦੇ ਮਗਰ ਹੈ, ਸਾਰੀ ਅਪੋਜੀਸ਼ਨ ਇਸ ਗੱਲ ਤੇ ਨਾਲ ਹੈ। ਇਥੇ ਕਿਹਾ ਜਾਂਦਾ ਹੈ ਸਰਦਾਰ ਬੇਅੰਤ ਸਿੰਘ ਬਾਰੇ ਕਿ "ਅੱਸੀ ਸੱਤ ਸਤਾਸੀ ਐਮ.ਐਲ.ਏ. ਵਾਲੇ ਬਾਬੇ ਤੇਰੀ ਸਦਾ ਜੈ ਹੋਵੇ (ਹਾਸਾ)" ਪਰ ਫੇਰ ਕਿਹੜੀ ਚੀਜ਼ ਹੈ ਜਿਹੜੀ ਸਰਦਾਰ ਬੇਅੰਤ ਸਿੰਘ ਦੇ ਇਮੇਜ ਨੂੰ ਖਰਾਬ ਕਰਨਾ ਚਾਹੁੰਦੀ ਹੈ? ਕੀ ਅਸੀਂ ਚਾਹੁੰਦੇ ਹਾਂ ਕਿ ਸੀ.ਐਮ. ਸਾਹਿਬ ਦੀ ਇਮੇਜ ਖਰਾਬ ਹੋਵੇ ਉਨ੍ਹਾਂ ਤੇ ਅਟੈਕ ਹੋਵੇ, ਅਸੀਂ ਇਹ ਬਿਲਕੁਲ ਨਹੀਂ ਹੋਣ ਦਿਆਂਗੇ। ਤੁਹਾਡਾ ਫਰਜ਼ ਬਣਦਾ ਹੈ, ਸਾਡੀ ਡਿਊਟੀ ਬਣਦੀ ਹੈ, ਅਪੋਜ਼ੀਸ਼ਨ ਤੁਹਾਡੇ ਨਾਲ ਬੈਠੀ ਹੈ। ਜੇ ਕੋਈ ਗਲਤ ਕੰਮ ਹੈ, ਉਸਨੂੰ ਛੱਡ ਦਿਉ। ਜੋ ਠੀਕ ਹੈ ਕਰੋ। ਸਪੀਕਰ ਸਾਹਿਬ ਮੈਂ ਅੰਤ ਵਿਚ ਇਹੀ ਗੱਲ ਕਹਿ ਕੇ ਬੈਠਦਾ ਹਾਂ ਕਿ ਡਾਕਟਰ ਸਾਹਿਬ ਨੇ ਇਕ ਵਧੀਆ ਬਜਟ ਪੇਸ਼ ਕੀਤਾ ਹੈ। ਬਜਟ ਮੰਗਾਂ ਤੇ ਸਾਰੇ ਮੈਂਬਰ ਸਾਹਿਬਾਨ ਬੋਲੇ ਹਨ। ਜੇ ਕਿਸੇ ਨੂੰ ਮੇਰੀ ਗੱਲ ਕੌੜੀ ਲੱਗੀ ਹੋਵੇ ਤਾਂ ਮਹਿਸੂਸ ਨਾ ਕਰੇ। ਪੰਡਿਤ ਸੋਮ ਦੱਤ ਨੇ ਸਾਫ ਗੱਲ ਕਹਿਣੀ ਸਿੱਖੀ ਹੈ। ਮੈਂ ਤਾਂ ਦੋ ਜਹਾਂ ਦੇ ਵਾਲੀ ਤੋਂ ਸਿੱਖੀ ਹੈ, ਸਿੱਖੀ ਦੇ ਇਤਿਹਾਸ ਤੋਂ ਜਿਹੜਾ ਸੱਚਾ ਸੁੱਚਾ ਹੈ, ਉਸ ਤੋਂ ਸਿੱਖੀ ਹੈ, ਅਕਾਲੀਆਂ ਤੋਂ ਨਹੀਂ ਸਿੱਖੀ। ਮੈਨੂੰ ਉਨ੍ਹਾਂ ਅਕਾਲੀਆਂ ਨਾਲ ਨਫਰਤ ਹੈ ਜਿਨ੍ਹਾਂ ਨੇ ਖਾਲਿਸਤਾਨ ਬਣਾਉਣਾ ਚਾਹਿਆ, ਆਪਣੀਆਂ ਕੋਠੀਆਂ ਅਤੇ ਮਹੱਲ ਬਣਾ ਲਏ। ਮੈਂ ਉਨ੍ਹਾਂ ਦੀ ਨੁਕਤਾਚੀਨੀ ਨਹੀਂ ਕਰਦਾ। ਅਕਾਲੀ ਗੱਲਾਂ ਤਾਂ ਬੜੀਆਂ ਕਰਦੇ ਹਨ ਪਰ ਆਪ ਲੱਖਾਂ ਏਕੜ ਜ਼ਮੀਨ ਤੇ ਕਬਜ਼ਾ ਕਰੀ ਬੈਠੇ ਹਨ। ਇਨਕੁਆਇਰੀ ਕਰਾ ਕੇ ਦੇਖ ਲਓ, ਪਿੰਡਾਂ ਵਿਚ ਪੰਚਾਇਤਾਂ ਦੀਆਂ ਕਿੰਨੀਆਂ ਜ਼ਮੀਨਾਂ ਤੇ ਉਨ੍ਹਾਂ ਦੇ ਕਬਜ਼ੇ ਹਨ। ਇਸ ਕਰਕੇ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ...........। (ਵਿਘਨ) ਚਲੋ ਆਪਾਂ ਅਕਾਲੀਆਂ ਦੀ ਕੀ ਗੱਲ ਕਰਨੀ ਹੈ। ਮੈਂ ਉਸ ਵੇਲੇ ਦੀ ਗੱਲ ਕਰਨੀ ਚਾਹੁੰਦਾ ਹਾਂ ਕਿ ਜਦੋਂ ਸੈਂਟਰ ਵਿਚ ਮੁਰਾਰਜੀ ਡਿਸਾਈ ਅਤੇ ਚਰਨ ਸਿੰਘ ਚੁਣ ਕੇ ਆਏ ਸਨ। ਜਦੋਂ ਅਕਾਲੀਆਂ ਨੂੰ ਪੁਛਿਆ ਗਿਆ ਕਿ ਤੁਸੀਂ ਕਿਸ ਨੂੰ ਪ੍ਰਧਾਨ ਮੰਤਰੀ ਚਾਹੁੰਦੇ ਹੋ ਤਾਂ 9 ਜਣੇ ਮੁਰਾਰਜੀ ਡਿਸਾਈ ਦੇ ਹੱਕ ਵਿਚ ਬੋਲੇ ਅਤੇ 9 ਜਣੇ ਚਰਨ ਸਿੰਘ ਦੇ ਹੱਕ ਵਿਚ। ਜਦੋਂ ਉਨ੍ਹਾਂ ਤੋਂ ਪੁਛਿਆ ਗਿਆ ਕਿ ਇਹ ਕੀ ਗੱਲ ਬਣੀ ਤਾਂ ਅਕਾਲੀ ਕਹਿਣ ਲੱਗੇ-ਦੇਖੋ ਜੀ, ਸਾਡੀ ਸੁਣ ਲਓ। ਇਸ ਵਿਚ ਸਾਡਾ ਕੀ ਕਸੂਰ ਹੈ? ਸਾਨੂੰ ਤਾਂ ਦੋਨਾਂ ਤੋਂ ਹੀ ਡਰ ਲਗਦਾ ਹੈ। ਇਨ੍ਹਾਂ ਦਾ ਅਫੀਮਚੀਆਂ ਵਾਲਾ ਹਾਲ ਹੈ। ਦੋ ਅਮਲੀਆਂ ਨੇ ਤੋਲਾ ਤੋਲਾ ਅਫੀਮ ਛਕ ਲਈ। ਅਫੀਮ ਦਾਨਸ਼ਾ ਹੋਇਆ ਤਾਂ ਇਕ ਜਣਾਂ ਕਹਿਣ ਲੱਗਾ, ਸ਼ੇਰ ਆਂਡੇ ਦਿੰਦਾ ਹੈ। ਦੂਜਾ ਕਹਿਣ ਲੱਗਾ, ਨਹੀਂ, ਸ਼ੇਰ ਬੱਚੇ ਦਿੰਦਾ ਹੈ। ਜਦ ਉਨ੍ਹਾਂ ਦੀ ਆਪਸ ਵਿਚ ਗੱਲ ਨਾ ਨਿਬੜੀ ਤਾਂ ਉਨ੍ਹਾਂ ਕਿਹਾ ਕਿ ਚਲੋ ਕਿਸੇ ਹੋਰ ਤੋਂ ਫੈਸਲਾ ਕਰਾ ਲੈਂਦੇ ਹਾਂ। ਸ਼ਾਮ ਦਾ ਵੇਲਾ ਸੀ। ਉਹ ਕਿਸੇ ਮੇਰੇ ਵਰਗੇ ਕੋਲ ਚਲੇ ਗਏ। ਮੁੰਡਿਆਂ ਨੇ ਆਪਣੀ ਗੱਲ ਦੱਸੀ। ਲਾਲਾ ਜੀ ਨੇ ਹੁੱਕਾ ਪੀਤਾ ਤੇ ਸੋਚਣ ਲੱਗਾ ਕਿ ਜੇ ਇਸ ਦੀ ਗੱਲ ਮੰਨੀ ਤਾਂ ਦੂਜਾ ਨਰਾਜ਼ ਹੋ ਜਾਏਗਾ। ਜੇ ਦੂਸਰੇ ਦੀ ਗੱਲ ਮੰਨੀ ਤਾਂ ਪਹਿਲਾ ਨਰਾਜ਼ ਹੋ ਜਾਏਗਾ। ਡਰਦਾ ਉਹ ਦੋਨਾਂ ਤੋਂ ਹੀ ਸੀ। ਇਸ ਕਰਕੇ ਉਹ ਸੋਚ ਕੇ ਕਹਿਣ ਲੱਗਾ-ਓਏ ਮੁੰਡਿਓ, ਸ਼ੇਰ ਜੰਗਲੀ ਜਾਨਵਰ ਹੈ ਜਾਂ ਨਹੀਂ? ਉਹ ਕਹਿਣ ਲੱਗੇ -ਹੈ। ਫਿਰ ਉਸ ਨੇ

[ਪੰਡਤ ਸੋਮ ਦੱਤ ਸ਼ਰਮਾ]

ਪੁਛਿਆ ਕਿ ਸ਼ੇਰ ਜੰਗਲ ਦਾ ਰਾਜਾ ਹੈ ਜਾਂ ਨਹੀਂ? ਉਨ੍ਹਾਂ ਕਿਹਾ-ਹੈ। ਫਿਰ ਉਸ ਨੇ ਕਿਹਾ ਕਿ ਜੇ ਉਹ ਜੰਗਲ ਦਾ ਰਾਜਾ ਹੈ ਅਤੇ ਜ਼ੋ ਰਾਵਰ ਜਾਨਵਰ ਹੈ ਕੀ ਕੋਈ ਉਸ ਨੂੰ ਕੁਝ ਪੁਛ ਸਕਦਾ ਹੈ ? ਉਹ ਭਾਵੇਂ ਅੰਡੇ ਦੇਵੇ ਅਤੇ ਭਾਵੇਂ ਬੱਚੇ; ਅਕਾਲੀਆਂ ਦਾ ਵੀ ਇਹੀ ਹਾਲ ਹੈ। ਅਕਾਲੀਆਂ ਦੀ ਗੱਲ ਛੱਡਿਆ ਕਰੋ। ਅਕਾਲੀ ਤਾਂ ਐਨੇ ਭਲੇਮਾਣਸ ਹਨ ਕਿ ਸਾਨੂੰ ਉਨ੍ਹਾਂ ਨੇ ਇਥੇ ਬਿਠਾ ਦਿੱਤਾ ਹੈ। ਅਕਾਲੀਆਂ ਨੇ ਤਾਂ ਬੇੜਾ ਗਰਕ ਕਰ ਦਿੱਤਾ ਹੈ, ਅਗਾਂਹ ਨੂੰ ਹੋਰ ਵੀ ਕਰਨਗੇ । ਤੁਸੀਂ ਕਾਮਰੇਡ, ਉਨ੍ਹਾਂ ਨੂੰ ਸਮਝਾਇਆ ਕਰੋ। ਬੀ.ਜੇ.ਪੀ. ਵਾਲਿਓ, ਤੁਸੀਂ ਵੀ ਉਨ੍ਹਾਂ ਨੂੰ ਸਮਝਾਓ । ਇਸ ਦੇ ਨਾਲ ਹੀ ਮੈਂ ਇਸ ਐਪਰੋਪਰੀਏਸ਼ਨ ਬਿੱਲ ਦੀ ਪਰੋੜਤਾ ਕਰਦਾ ਹੋਇਆ ਡਾਕਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ. ਬੜੇ ਸੁਜੱਜੇ ਢੰਗ ਨਾਲ ਇਹ ਬਜਟ ਪੇਸ਼ ਕੀਤਾ ਹੈ। ਮੇਰੇ ਸਾਥੀ ਝਿਜਕਦੇ ਹਨ ਜਦ ਮੈਂ ਉਨ੍ਹਾਂ ਨੂੰ ਟੋਡਰ ਮੱਲ ਕਹਿੰਦਾ ਹਾਂ। (ਵਿਘਨ) ਮੈਂ ਕਿਉਂ ਨਾ ਕਹਾਂ? ਟੋਡਰ ਮੱਲ ਕੋਈ ਛੋਟਾ ਆਦਮੀ ਸੀ। ਇਹ ਉਹੀ ਆਦਮੀ ਸੀ ਜਿਸ ਨੇ ਨਵਾਬ ਦਾ ਚੈਲਿੰਜ ਕਬੂਲ ਕੀਤਾ। ਹੰਕਾਰਿਆ ਨਵਾਬ ਕਹਿੰਦਾ ਹੈ-ਹੈ ਕੋਈ ਮਾਈ ਦਾ ਲਾਲ ਜਿਹੜਾ ਸਸਕਾਰ ਦੀ ਜ਼ਮੀਨ ਵਾਸਤੇ ਪੈਸੇ ਦੇਵੇ, ਉਸ ਵੇਲੇ ਕੌਣ ਅੱਗੇ ਆਇਆ? ਦੀਵਾਨ ਟੋਡਰ ਮੱਲ। ਉਸ ਨੇ ਕਿਹਾ, ਹਾਂ, ਮੈਂ ਸੰਸਕਾਰ ਕਰਾਂਗਾ। ਉਹ ਜ਼ਮੀਨ ਕਿੱਲਿਆਂ ਦੇ ਭਾਅ ਨਹੀਂ ਸੀ ਮਿਲੀ, ਮੁਰੱਬਿਆਂ ਦੇ ਭਾਅ ਨਹੀਂ ਸੀ ਮਿਲੀ। ਕਿਵੇਂ ਮਿਲੀ ਸੀ? ਪੈਸੇ ਵਿਛਾ ਕੇ ਦੀਵਾਨ ਟੋਡਰ ਮੱਲ ਜਦ ਅਸ਼ਰਫੀਆਂ ਵਿਛਾਉਣ ਲੱਗਿਆ ਤਾਂ ਹੰਕਾਰਿਆ ਨਵਾਬ ਕਹਿਣ ਲੱਗਾ-ਨਹੀਂ, ਖੜ੍ਹਵੀਆਂ ਰੱਖੋ। ਦੀਵਾਨ ਟੋਡਰ ਮੱਲ ਨੇ ਸਾਰੀ ਜਮੀਨ ਤੇ ਖੜ੍ਹਵੀਆਂ ਮੋਹਰਾ ਰੱਖ ਦਿੱਤੀਆਂ। ਫਿਰ ਹੀ ਮੇਰੇ ਗੁਰੂ ਦੇ ਬੱਚਿਆਂ ਦਾ ਉਥੇ ਸਸਕਾਰ ਹੋਇਆ। ਅੱਜ ਤੁਸੀਂ ਟੋਡਰ ਮੱਲ ਨੂੰ ਕਿਵੇਂ ਭੁਲਾ ਸਕਦੇ ਹੋ ? ਜੇ ਉਸ ਨੂੰ ਭੁਲਾਉਣਾ ਹੈ ਤਾਂ ਪਹਿਲਾਂ ਮਾਤਾ ਗੁਜਰੀ ਜੀ ਦਾ ਬੁਰਜ ਢਾਹੁਣਾ ਪਵੇਗਾ। ਮਾਤਾ ਗੁਜਰੀ ਜੀ ਦਾ ਗੁਰਦੁਆਰਾ ਢਾਹੁਣਾ ਪਵੇਗਾ। ਜਿੰਨੀ ਦੇਰ ਉਹ ਗੁਰਦੁਆਰਾ ਮੌਜੂਦ ਹੈ, ਉਨੀ ਦੇਰ ਟੋਡਰ ਮੱਲ ਦਾ ਨਾਂ ਵੀ ਜ਼ਿੰਦਾ ਰਹੇਗਾ ਜਿਸ ਨੇ ਬੱਚਿਆ ਦਾ ਸਸਕਾਰ ਕੀਤਾ ਸੀ। ਪਰ ਉਹ ਗੁਰਦੁਆਰਾ ਤੁਸੀਂ ਢਾਹ ਨਹੀਂ ਸਕਦੇ ਪਰ ਇਨ੍ਹਾਂ ਅਕਾਲੀਆਂ ਦਾ ਇਹ ਵੀ ਕੋਈ ਪਤਾ ਨਹੀਂ, ਇਨ੍ਹਾਂ ਦਾ ਇਹ ਵੀ ਕੋਈ ਇਤਬਾਰ ਨਹੀਂ ਕਿ 2-4 ਸੌ ਖਾੜਕੂ ਲਿਆ ਕੇ ਉਹ ਵੀ ਢਾਹ ਦੇਣ। ਸੋ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਵਾਸਤੇ ਟਾਈਮ ਦਿੱਤਾ ਹੈ। ਮੈਂ ਤਾਂ ਚਾਹ ਪੀਣ ਜਾ ਰਿਹਾ ਸੀ। ਤੁਸੀਂ ਹੁਕਮ ਕੀਤਾ ਬੋਲਣ ਵਾਸਤੇ ਤਾਂ ਮੈਂ ਬੋਲਣਾ ਸ਼ੁਰੂ ਕੀਤਾ । ਤੁਹਾਡਾ ਹੁਕਮ ਤਾਂ ਸਾਡੇ ਵਾਸਤੇ ਜਰਨੈਲੀ ਹੁਕਮ ਹੈ। ਅੰਤ ਵਿਚ ਮੈਂ ਇਸ ਬਿਲ ਦਾ ਸਮੱਰਥਨ ਕਰਦਾ ਹੋਇਆ ਸੀ.ਐਮ. ਸਾਹਿਬ ਨੂੰ ਅਰਜ਼ ਕਰਾਂਗਾ ਕਿ ਇਹ ਜਿਹੜੀ ਕੁਰੱਪਸ਼ਨ ਦੀ ਦੀਮਕ ਲੱਗ ਗਈ ਹੈ, ਇਸ ਤੋਂ ਪੰਜਾਬ ਨੂੰ ਬਚਾਇਆ ਜਾਵੇ। ਧੰਨਵਾਦ।

**ਸ਼੍ਰੀ ਸਪੀਕਰ :** ਜਿਹੜੇ ਜਿਹੜੇ ਕੇਸਾਂ ਦਾ ਤੁਹਾਨੂੰ ਪਤਾ ਹੈ, ਉਹ ਲਿਖ ਕੇ ਤੁਸੀਂ ਜ਼ਰੂਰ ਭਿਜਵਾਓ। ਐਵੇਂ ਜਨਰਲੀ ਕਹੀ ਜਾਣ ਦਾ ਕੋਈ ਲਾਭ ਨਹੀਂ ਹੈ।

**ਪੰਡਿਤ ਸੋਮ ਦੱਤ ਸ਼ਰਮਾ :** ਜੇ ਤੁਸੀਂ ਹੁਕਮ ਦਿਓ ਤਾਂ ਮੈਂ ਹੁਣੇ ਹੀ ਦੱਸ ਸਕਦਾ ਹਾਂ। ਤੁਹਾਡੀ ਮਰਜ਼ੀ ਹੈ, ਜਿਵੇਂ ਮਰਜ਼ੀ ਕਰੋ। ਜੇ ਕਹਿੰਦੇ ਹੋ ਤਾਂ ਮੈਂ ਲਿਖ ਕੇ ਵੀ ਭੇਜ ਦਿਆਂਗਾ।

**ਕਾਮਰੇਡ ਤਰਸੇਮ ਜੋਧਾਂ (ਕਿਲਾ ਰਾਏਪੁਰ) :** ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਲੋਕਾਂ ਦੇ ਡਿੱਗ ਰਹੇ ਜੀਵਨ ਪੱਧਰ ਵੱਲ ਦਿਵਾਉਣਾ ਚਾਹੁੰਦਾ ਹਾਂ । ਇਥੇ ਬੜੀ ਪਰਸ਼ੰਸਾ ਹੋਈ ਹੈ ਸਰਕਾਰ ਦੀ ਕਿ ਕਿਸਾਨਾਂ ਨੂੰ ਬੜੇ ਭਾਅ ਦੇ ਦਿੱਤੇ, ਮਜ਼ਦੂਰਾਂ ਨੂੰ ਬਹੁਤ ਕੁਝ ਦੇ ਦਿੱਤਾ ਪਰ ਜਦੋਂ ਅਸੀਂ ਲੋਕਾਂ ਦੇ ਵਿੱਚ ਜਾਂਦੇ ਹਾਂ ਤਾਂ ਗਰੀਬਾਂ ਦੇ ਚੁੱਲਿਆਂ ਦੀ ਅੱਗ ਅੱਜ ਬੁੱਝ ਰਹੀ ਹੈ। ਸਪੀਕਰ ਸਾਹਿਬ, ਜੇ ਮੇਰੇ ਟਰੇਜ਼ਰੀ ਬੈਂਚਿਜ਼ ਵਾਲੇ ਵੀਰ ਉਪਰਲੇ ਲੋਕਾਂ ਨੂੰ ਛੱਡ ਕੇ ਥੱਲੇ ਦੇ ਵਰਗ ਦੇ ਲੋਕਾਂ ਦੇ ਘਰਾਂ ਦੇ ਵਿੱਚ ਜਾਂ ਮਜ਼ਦੂਰਾਂ ਦੀਆਂ ਕੁੱਲੀਆਂ ਦੇ ਵਿੱਚ ਜਾਣ, ਸ਼ਡਿਊਲਡ ਕਾਸਟਾਂ ਦੀਆਂ ਬਸਤੀਆਂ ਦੇ ਵਿੱਚ ਜਾਣ ਤਾਂ ਉਥੋਂ ਪਤਾ ਲਗਦਾ ਹੈ ਕਿ ਲੋਕਾਂ ਦੀ ਅਸਲ ਹਾਲਤ ਕੀ ਹੈ । ਸਰਕਾਰ ਨੇ ਗੱਲ ਕੀਤੀ ਹੈ ਮਿਨੀਮੱਮ ਵੇਜਿਜ਼ ਰਿਵਾਈਜ਼ ਕਰਨ ਦੀ । ਸਰਕਾਰ ਮਜ਼ਦੂਰਾਂ ਨੂੰ ਕੁਝ ਨਹੀਂ ਦੇ ਰਹੀ, ਉਨ੍ਹਾਂ ਨਾਲ ਧੱਕਾ ਕਰ ਰਹੀ ਹੈ। ਸਿਰਫ ਬਿਆਨ-ਬਾਜ਼ੀ ਹੀ ਹੈ। ਜਿਸ ਢੰਗ ਨਾਲ ਬਜਟ ਦੇ ਵਿੱਚ ਕਿਹਾ ਗਿਆ ਹੈ ਕਿ ਮਿਨੀਮੱਮ ਵੇਜਿਜ਼ ਵਿੱਚ ਵਾਧਾ ਕੀਤਾ ਜਾਵੇਗਾ। ਇਹ ਪਹਿਲਾਂ ਵੀ 3-4 ਵਾਰ ਕਿਹਾ ਜਾ ਚੁਕਿਆ ਹੈ ਔਰ ਸਰਕਾਰ ਦੇ ਵਜ਼ੀਰਾਂ ਦੀ ਆਦਤ ਹੈ, ਬਿਆਨ ਦੇ ਦਿੰਦੇ ਹਨ, ਥਾਂ ਥਾਂ ਤੇ ਬਿਆਨ ਦਿੱਤੇ ਜਾਂਦੇ ਹਨ, ਪਰ ਅਮਲ ਘੱਟ ਕੀਤਾ ਜਾਂਦਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮਿਨੀਮੱਮ ਵੇਜਿਜ਼ 1987 ਵਿੱਚ ਰਿਵਾਈਜ਼ ਕੀਤੇ ਗਏ, ਫਿਰ 1989 ਵਿੱਚ, ਫਿਰ 1991 ਵਿੱਚ ਡੀਊ ਸੀ ਔਰ ਅੱਜ ਢਾਈ ਸਾਲ ਹੋਰ ਉਪਰ ਬੀਤ ਗਏ ਹਨ, ਹੁਣ ਤਕ ਰਿਵਾਈਜ਼ ਨਹੀਂ ਕੀਤੇ ਗਏ। ਆਉਣ ਵਾਲੇ 6 ਮਹੀਨੇ ਦਾ ਸਮਾਂ ਸਤੰਬਰ ਤੱਕ ਦਾ ਮੰਗਿਆ ਹੈ ਇਹ ਕਿਉਂ ਮੰਗਿਆ ਜਾ ਰਿਹਾ ਹੈ। ਇਸ ਨਾਲ ਸਾਨੂੰ ਖਦਸ਼ਾ ਹੀ ਨਹੀਂ, ਸਾਨੂੰ ਭੁਲੇਖਾ ਹੀ ਨਹੀਂ ਸਗੋਂ ਸਾਨੂੰ ਇਸ ਗੱਲ ਦਾ ਪੂਰਾ ਯਕੀਨ ਹੈ ਕਿ ਸਰਕਾਰ ਉਤੇ ਮਾਲਕਾਂ ਦਾ ਪੂਰਾ ਦਬਾਅ ਹੈ, ਮਾਲਕ ਹਰ ਢੰਗ ਨਾਲ, ਸਨਅੱਤੀ ਫੈਕਟਰੀਆਂ ਦੇ ਮਾਲਕ ਜਿਹੜੇ ਹਨ ਉਹ ਸਰਕਾਰ ਤੇ ਆਪਣਾ ਗਲਬਾ ਰੱਖ ਰਹੇ ਹਨ ਔਰ ਸਰਕਾਰ ਦੀ ਇਹ ਆਪਣੀ ਮਜਬੂਰੀ ਹੈ ਕਿ ਸਰਕਾਰ ਆਪਣਾ ਕੰਮ ਕਾਰ ਚਲਾਉਣ ਵਾਸਤੇ, ਇਲੈਕਸ਼ਨਾਂ ਵਾਸਤੇ ਇਨ੍ਹਾਂ ਨੂੰ ਉਨ੍ਹਾਂ ਦੀ ਜ਼ਰੂਰਤ ਹੈ। ਇਹ ਸਰਕਾਰ ਆਪਣੇ ਪੰਜ ਸਾਲ ਪੂਰੇ ਕਰਨ ਵਾਲੇ ਪਾਸੇ ਜਾ ਰਹੀ ਹੈ। ਇਹ ਚਾਹੁੰਦੀ ਹੈ ਕਿ ਛੇ ਮਹੀਨੇ ਰਹਿ ਗਏ ਹਨ ਹੋ ਸਕਦਾ ਹੈ ਕਿ ਇਸ ਤੋਂ ਵੀ ਅੱਗੇ ਪਾ ਦਿੱਤਾ ਜਾਵੇ। ਸਪੀਕਰ ਸਾਹਿਬ, ਤੁਸੀਂ ਵੀ ਲੁਧਿਆਣੇ ਦੇ ਰਹਿਣ ਵਾਲੇ ਹੋ। ਕੋਈ ਕਮੇਟੀ ਬਣਾ ਲਓ, ਮਜ਼ਦੂਰਾਂ ਦੀਆਂ ਕੁੱਲੀਆਂ ਦੇ ਵਿੱਚ ਆਪਾਂ ਚਲੀਏ, ਉਨ੍ਹਾਂ ਦੇ ਘਰ ਘਰ ਚਲੀਏ, ਉਹ ਇਕ ਇਕ ਕਮਰੇ ਦੇ ਵਿੱਚ 15-15 ਮਜ਼ਦੂਰ ਰਹਿੰਦੇ ਹਨ ਜਿੱਥੇ ਨਾ ਪਾਣੀ ਦਾ ਪਰਬੰਧ ਹੈ, ਨਾ ਲਾਈਟ ਦਾ, ਨਾ ਬਿਜਲੀ ਦਾ ਕੋਈ ਪਰਬੰਧ ਹੈ ਔਰ ਮਜ਼ਦੂਰਾਂ ਨੂੰ ਬੀਮਾਰੀਆਂ ਲੱਗੀਆਂ ਹੋਈਆਂ ਹਨ। ਸਪੀਕਰ ਸਾਹਿਬ, ਮੈਂ ਬਹੁਤੀ ਗੱਲ ਨਹੀਂ ਕਰਨਾ ਚਾਹੁੰਦਾ ਇਥੇ ਦੋ ਕਿਸਮ ਦੇ ਕਾਨੂੰਨ ਹਨ, ਇਹ ਕਿੱਥੋਂ ਦਾ ਇਨਸਾਫ ਹੈ। ਅਮੀਰਾਂ ਵਾਸਤੇ ਵੱਖਰਾ ਕਾਨੂੰਨ ਹੈ, ਔਰ ਗਰੀਬਾਂ ਵਾਸਤੇ ਵੱਖਰੇ ਕਾਨੂੰਨ ਹਨ । ਜਿਹੜੇ ਲੇਬਰ ਵਾਸਤੇ, ਮਜ਼ਦੂਰਾਂ ਵਾਸਤੇ ਕੋਈ ਕਾਨੂੰਨ ਬਣਾਏ ਗਏ ਹਨ ਉਹ, ਸਪੀਕਰ ਸਾਹਿਬ, ਤੁਸੀਂ ਲੁਧਿਆਣੇ ਦੇ ਵਿੱਚ ਜਾ ਕੇ ਆਪ ਦੇਖ ਲਓ ਕੋਈ ਮੈਡੀਕਲ ਸਹੂਲਤ ਨਹੀਂ ਹੈ, ਨਾ ਕੋਈ ਬੋਨਸ ਮਿਲਦਾ ਹੈ ਨਾ ਮਿਨੀਮੱਮ ਵੇਜਿਜ਼ ਦਿੱਤੇ ਜਾਂਦੇ ਹਨ ਔਰ ਨਾ ਕੋਈ ਹਾਜ਼ਰੀ ਲਗਦੀ ਹੈ ਔਰ ਮਜ਼ਦੂਰਾਂ ਦਾ

[ਕਾਮਰੇਡ ਤਰਸੇਮ ਜੋਧਾਂ]

ਜਿਹੜਾ ਜੀਵਨ ਪੱਧਰ ਹੈ ਉਹ ਹੇਠਾਂ ਨੂੰ ਡਿਗਦਾ ਜਾ ਰਿਹਾ ਹੈ। ਸਰਕਾਰ ਦੀਆਂ ਨੀਤੀਆਂ ਕਾਰਨ ਜਿਹੜੀ ਸਮਾਲ ਸਕੇਲ ਇੰਡਸਟਰੀ ਹੈ ਉਹ ਤਬਾਹ ਹੋ ਰਹੀ ਹੈ। ਸਮਾਲ ਸਕੇਲ ਇੰਡਸਟਰੀ ਜਿਹੜੀ ਕਿ ਪਹਿਲਾਂ ਹੀ ਕਿਸ਼ਤਾਂ ਦੇ ਵਿੱਚ ਚਲਦੀ ਹੈ। ਕੋਈ ਛੇ ਮਹੀਨੇ, ਕੋਈ 8 ਮਹੀਨੇ, ਕੋਈ 9 ਮਹੀਨੇ। ਜੇਕਰ ਰੂਸ ਵੱਲੋਂ ਹੌਜ਼ਰੀ ਦਾ ਕੋਈ ਆਰਡਰ ਆ ਜਾਵੇ ਤਾਂ ਉਹ ਚਲਦੀ ਹੈ ਅੱਜ ਉਹ ਲਗਾਤਾਰ ਬੰਦ ਹੋ ਰਹੀ ਹੈ। ਕੰਮ ਦੀਆਂ ਦਿਹਾੜੀਆਂ ਘੱਟ ਰਹੀਆਂ ਹਨ। ਅੱਜ ਪੰਜਾਬ ਦੇ ਲੋਕਾਂ ਨਾਲ ਕੋਈ ਇਨਸਾਫ ਨਹੀਂ ਹੋ ਰਿਹਾ ਹੈ। ਵਰਲਡ ਬੈਂਕ ਔਰ ਆਈ.ਐਮ.ਐਫ. ਦੇ ਦਬਾਅ ਹੇਠ ਆ ਕੇ ਸਰਕਾਰ ਜੋ ਨੀਤੀਆਂ ਤਿਆਰ ਕਰਦੀ ਹੈ ਉਸ ਨਾਲ ਪੰਜਾਬ ਦੀ, ਦੇਸ਼ ਦੀ ਇੰਡਸਟਰੀ ਤਬਾਹ ਹੋਣ ਜਾ ਰਹੀ ਹੈ। ਇਸ ਕਰਕੇ ਮੈਂ ਸਰਕਾਰ ਦੇ ਪਾਸੋਂ ਮੰਗ ਕਰਾਂਗਾ ਕਿ ਪੰਜਾਬ ਦੇ ਲੋਕਾਂ ਨੂੰ ਇਨਸਾਫ ਨਹੀਂ ਮਿਲਦਾ। ਜੇ ਅਮਨ ਦੀ ਗੱਲ ਕਰੀਏ ਤਾਂ ਮੈਂ ਪੁਲਿਸ ਦਾ ਵਿਰੋਧ ਨਹੀਂ ਕਰਦਾ ਜਿਨ੍ਹਾਂ ਨੇ ਕੁਰਬਾਨੀਆਂ ਦਿੱਤੀਆਂ ਹਨ, ਜਿਨਾਂ ਦੇ ਟੱਬਰਾਂ ਦੇ ਟੱਬਰ ਮਾਰੇ ਗਏ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਵਲੰਟੀਅਰਜ਼ ਉਨ੍ਹਾਂ ਦੇ ਪਰਿਵਾਰਾਂ ਦੀ ਰੱਖਿਆ ਕਰਨ ਵਾਸਤੇ ਗਏ। ਅਮਨ ਨੂੰ ਲਿਆਉਣ ਵਾਸਤੇ ਪੰਜਾਬ ਦੇ ਲੋਕਾਂ ਦੇ ਵੱਡੇ ਹਿੱਸੇ ਨੂੰ ਇਨਸਾਫ ਨਹੀਂ ਮਿਲ ਰਿਹਾ। ਇਸ ਤੋਂ ਇਲਾਵਾ ਮੈਂ ਇਹ ਗੱਲ ਵੀ ਕਰਾਂਗਾ ਕਿ ਕਿੰਨੀਆਂ ਸਕੀਮਾਂ ਬਣ ਰਹੀਆਂ ਹਨ ਪਰ ਸਰਕਾਰ ਪਰਚਾਰ ਬੜਾ ਕਰਦੀ ਹੈ, ਦੂਰਦਰਸ਼ਨ ਜਿਹੜਾ ਹੈ ਉਹ ਕਾਂਗਰਸ ਦਰਸ਼ਨ ਹੈ। ਜੇਕਰ 15 ਮਿੰਟ ਖਬਰਾਂ ਆਉਂਦੀਆਂ ਹਨ ਤਾਂ 12-13 ਮਿੰਟ ਨੀਂਹ ਪੱਥਰ ਰੱਖਣ ਬਾਰੇ ਔਰ ਕੋਈ ਹਾਰ ਪਾਉਂਦਾ ਦਿਖਾਇਆ ਜਾਂਦਾ ਹੈ, ਕੋਈ ਗਾਣੇ ਵਜਾਉਣੇ ਕਰਦੀ ਪਰਮਿੰਦਰ ਸੰਧੂ ਗਾ ਰਹੀ ਹੈ, ਇਹ ਸਾਰਾ ਕੁਝ ਦਿਖਾਇਆ ਜਾ ਰਿਹਾ ਹੈ। ਪਰਚਾਰ ਬੜਾ ਹੈ। ਪਰਚਾਰ ਦੀ ਕੋਈ ਕਮੀ ਨਹੀਂ ਹੈ। ਜਿੱਥੋਂ ਤੱਕ ਉਨ੍ਹਾਂ ਲੋਕਾਂ ਨੂੰ ਕੋਈ ਸਹੂਲਤ ਮਿਲਣ ਦਾ ਸਵਾਲ ਹੈ ਉਹ ਉਨ੍ਹਾਂ ਲੋਕਾਂ ਨੂੰ ਕੋਈ ਮਿਲ ਨਹੀਂ ਰਹੀ। ਸ਼ਡਿਊਲਡ ਕਾਸਟਸ ਔਰ ਸ਼ਡਿਊਲਡ ਟਰਾਈਬਜ਼ ਨੂੰ ਕੋਈ ਸਹੂਲਤ ਨਹੀਂ ਮਿਲ ਰਹੀ। ਖੇਤੀ ਮਜ਼ਦੂਰ ਵਾਸਤੇ ਔਰ ਜਿਹੜੇ ਡਾਊਨ ਟਰਾਡਨ ਲੋਕ ਹਨ ਜੇਕਰ ਸਰਕਾਰ ਨੂੰ ਉਨ੍ਹਾਂ ਨਾਲ ਕੋਈ ਹਮਦਰਦੀ ਹੈ ਤਾਂ ਉਨ੍ਹਾਂ ਦੇ ਸਰਬ-ਪੱਖੀ ਵਿਕਾਸ ਵਾਸਤੇ ਕਾਨੂੰਨ ਬਣਾਏ ਜਾਣ ਕਿ ਜਿਸ ਨੂੰ ਕੰਮ ਨਹੀਂ ਮਿਲਦਾ ਉਸ ਨੂੰ ਸਰਕਾਰ ਕੰਮ ਦੇਵੇ ਜਾਂ ਸਰਕਾਰ ਬੇਕਾਰੀ ਭੱਤਾ ਦੇਵੇ। ਸਰਕਾਰ ਖੇਤ ਮਜ਼ਦੂਰਾਂ ਨੂੰ ਕੋਈ ਸਹੂਲਤ ਦੇਣ ਦਾ ਇਰਾਦਾ ਨਹੀਂ ਰਖਦੀ।

ਕਿਸਾਨਾਂ ਵਾਸਤੇ ਬੜਾ ਚਰਚਾ ਹੋਇਆ ਹੈ ਕਿ 2000 ਕਰੋੜ ਰੁਪਏ ਵੱਧ ਦਿੱਤੇ ਗਏ ਗਏ ਹਨ। ਸਪੀਕਰ ਸਾਹਿਬ, ਨਰਮੇ ਉਤੇ ਅਮਰੀਕਨ ਸੁੰਡੀ ਨੇ ਹਮਲਾ ਕੀਤਾ ਦਵਾਈਆਂ ਦੀਆਂ ਕੀਮਤਾਂ ਮਹਿੰਗੀਆਂ ਹੋ ਗਈਆਂ ਇਥੇ ਹੀ ਨਹੀਂ ਦਵਾਈਆਂ ਵਿੱਚ ਮਿਲਾਵਟ ਵੀ ਹੋਈ ਹੈ ਪਰ ਫਿਰ ਵੀ ਅਮਰੀਕਨ ਸੁੰਡੀ ਮਰੀ ਨਹੀਂ। ਜਿਥੇ ਪਹਿਲਾਂ ਨਰਮੇ ਦਾ ਝਾੜ 100 ਕੁਇੰਟਲ ਨਿਕਲਦਾ ਸੀ ਉਹ ਘੱਟ ਕੇ 40 ਕੁਇੰਟਲ ਰਹਿ ਗਿਆ। ਸਪੀਕਰ ਸਾਹਿਬ, ਇਹ ਨਰਮੇ ਦੇ ਚੰਗੇ ਭਾਅ ਦੀ ਗੱਲ ਕਰਦੇ ਹਨ, ਮੈਂ ਕਹਿੰਦਾ ਹਾਂ ਕਿ ਕਾਟਨ ਕਾਰਪੋਰੇਸ਼ਨ ਆਫ ਇੰਡੀਆ ਮੰਡੀ ਵਿਚੋਂ ਬਾਹਰ ਨਿਕਲ ਗਈ ਜਿਸ ਦੇ ਨਾਲ ਮਾਰਕੀਟ ਵਿੱਚ ਨਰਮੇ ਦੀਆਂ ਕੀਮਤਾਂ ਇਕ ਦਮ 500/- ਰੁਪਏ ਤੱਕ

ਥੱਲੇ ਡਿੱਗ ਪਈਆਂ। ਝੋਨੇ ਦੀ ਗੱਲ ਆਈ ਹੈ। ਜਿੰਨੀ ਇਸ ਵਾਰੀ ਕਿਸਾਨਾਂ ਦੀ ਝੋਨੇ ਦੇ ਵੇਲੇ ਲੁੱਟ ਕੀਤੀ ਗਈ ਇੰਨੀ ਕਦੇ ਵੀ ਪਹਿਲਾਂ ਨਹੀਂ ਹੋਈ ਹੋਣੀ, ਕਿਉਂਕਿ ਸ਼ੈਲਰਾਂ ਵਾਲਿਆਂ ਨੂੰ ਫਾਇਦਾ ਦੇਣਾ ਸੀ। ਪੂਸਾ-44 ਕਿਸਮ ਦੇ ਝੋਨੇ ਦਾ ਭਾਅ ਘਟ ਗਿਆ। ਮੰਡੀਆਂ ਵਿੱਚ 20-20 ਦਿਨ ਝੋਨਾਂ ਰੁਲਦਾ ਰਿਹਾ, ਉਨ੍ਹਾਂ ਦਾ ਝੋਨਾ ਸੁੱਕ ਗਿਆ, ਰੁਲ ਗਿਆ। ਮੈਨੂੰ ਟੈਲੀਫੂਨ ਆਇਆ ਕਿ ਸਰਕਾਰ ਨੇ ਜਲੰਧਰ ਜ਼ਿਲ੍ਹੇ ਵਿੱਚ ਫਾਈਨ ਕੁਆਲਟੀ ਪੂਸਾ-44 ਦੀ ਖਰੀਦ ਕੀਤੀ ਪਰ ਉਨ੍ਹਾਂ ਨੂੰ ਬੋਨਸ ਨਹੀਂ ਦਿੱਤਾ ਜਾ ਰਿਹਾ। ਗੱਲਾਂ ਜ਼ਿਆਦਾ ਕੀਤੀਆਂ ਜਾਂਦੀਆਂ ਹਨ ਪਰ ਮਿਲਦਾ-ਮਿਲਾਉਂਦਾ ਕੱਖ ਵੀ ਨਹੀਂ। ਇਹ ਨਰਮੇ ਦੀ ਗੱਲ ਕਰਦੇ ਹਨ, ਸਪੀਕਰ ਸਾਹਿਬ, ਖਾਦਾਂ ਦੀਆਂ ਕੀਮਤਾਂ ਵਧੀਆ ਹਨ ਤੇ ਬਲੈਕ ਵਧੀ ਹੈ, ਕੀੜੇ ਮਾਰ ਦਵਾਈਆਂ ਦੇ ਭਾਅ ਵਧੇ ਹਨ ਅਤੇ ਬਲੈਕ ਵੀ ਵਧੀ ਹੈ ਅਤੇ ਨਾਲ ਮਿਲਾਵਟ ਵੀ ਵਧੀ ਹੈ। ਇੰਜਨਾ ਦੀਆਂ ਕੀਮਤਾਂ, ਪੁਰਜ਼ਿਆਂ ਦੀਆਂ ਕੀਮਤਾਂ ਜਿਹੜੇ ਕਿ ਕਿਸਾਨਾਂ ਨੇ ਖਰੀਦਣੇ ਹੁੰਦੇ ਹਨ, ਟਰੈਕਟਰਾਂ ਦੀ ਕੀਮਤਾਂ ਵਧੀਆਂ ਹਨ। ਜਿਹੜੀਆਂ ਵੀ ਵਸਤੂਆਂ ਜਾਂ ਮਸ਼ੀਨਰੀ ਕਿਸਾਨਾਂ ਨੇ ਖਰੀਦਣੀ ਹੁੰਦੀ ਹੈ ਉਨ੍ਹਾਂ ਸਾਰਿਆਂ ਦੇ ਹੀ ਭਾਅ ਵਧੇ ਹਨ। ਜੇ ਗਿਣਨ ਲੱਗੀਏ ਤਾਂ ਲਿਸਟ ਬਹੁਤ ਲੰਮੀ ਹੋ ਜਾਵੇਗੀ। ਸਾਡੇ ਪੰਜਾਬ ਦੇ ਕਿਸਾਨ ਨੇ, ਜਿਸ ਨੇ ਦੇਸ਼ ਦੀ ਭੁੱਖਮਰੀ ਨੂੰ ਦੂਰ ਕੀਤਾ ਹੈ। ਉਸ ਖੇਤੀ, ਜਿਸ ਨੂੰ 'ਖੇਤੀ ਕਰਮਾਂ ਸੇਤੀ' ਕਿਹਾ ਜਾਂਦੀ ਹੈ, ਜੇਕਰ ਮੌਸਮ ਖਰਾਬ ਹੋ ਜਾਵੇ ਤਾਂ ਉਹ ਤਬਾਹ ਹੋ ਜਾਂਦੀ ਹੈ, ਜੇਕਰ ਔੜ ਲਗ ਜਾਵੇ ਤਾਂ ਵੀ ਉਹ ਤਬਾਹ ਹੋ ਜਾਂਦੀ ਹੈ, ਜੇਕਰ ਗੜ੍ਹੇ ਪੈ ਜਾਣ ਤਾਂ ਵੀ ਉਹ ਤਬਾਹ ਹੋ ਜਾਂਦੀ ਹੈ, ਜੇਕਰ ਫਸਲਾਂ ਨੂੰ ਬਿਮਾਰੀ ਲਗ ਜਾਵੇ ਤਾਂ ਵੀ ਉਹ ਤਬਾਹ ਹੋ ਜਾਂਦਾ ਹੈ, ਕੁਰੱਪਸ਼ਨ ਹੇਰਾਫੇਰੀ ਅਤੇ ਦਵਾਈਆਂ ਮਿਲਾਵਟੀ ਹੋਣ ਨਾਲ ਵੀ ਕਿਸਾਨ ਤਬਾਹ ਹੁੰਦਾ ਹੈ। ਸੱਚੀ ਗੱਲ ਇਹ ਹੈ ਕਿ ਕਿਸਾਨ ਤਬਾਹ ਹੀ ਹੁੰਦਾ ਜਾ ਰਿਹਾ ਹੈ ਅਤੇ ਕਿਸਾਨੀ ਟੁੱਟ ਰਹੀ ਹੈ, ਛੋਟੇ ਕਿਸਾਨਾਂ ਦੀਆਂ ਜ਼ਮੀਨਾਂ ਵਿੱਕ ਰਹੀਆਂ ਹਨ।

ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਰਿਕਵਰੀ ਬਹੁਤ ਚੰਗੀ ਹੋਈ ਹੈ। ਪਰ ਮੈਂ ਕਹਿੰਦਾ ਹਾਂ ਕਿ ਤੁਸੀਂ ਜਾ ਕੇ ਆੜ੍ਹਤੀਆਂ ਦੀਆਂ ਵਹੀਆਂ ਵੇਖੋ, ਸੁਸਾਇਟੀਆਂ ਦੀਆਂ ਵਹੀਆਂ ਵੇਖੋ, ਕਿਸ ਤਰ੍ਹਾਂ ਕਿਸਾਨਾਂ ਦੇ ਸਿਰ ਤੇ ਕਰਜ਼ੇ ਚੜ੍ਹਦੇ ਜਾ ਰਹੇ ਹਨ। ਦੁਕਾਨਦਾਰਾਂ ਤੋਂ ਉਨ੍ਹਾਂ ਨੂੰ ਰੋਜ਼ਮਰਾ ਦੀਆਂ ਵਸਤਾਂ ਉਧਾਰ ਨਹੀਂ ਮਿਲਦੀਆਂ। ਛੋਟਾ ਕਿਸਾਨ ਦਿਨੋ ਦਿਨ ਕੰਗਾਲ ਹੋ ਰਿਹਾ ਹੈ। ਇਹ ਉਨ੍ਹਾਂ ਨੂੰ ਰਾਹਤ ਦੀਆਂ ਗੱਲਾਂ ਕਰਦੇ ਹਨ।

ਬਿਜਲੀ ਦੀ ਗੱਲ ਕੀਤੀ ਗਈ ਹੈ ਮੈਂ ਦੱਸਦਾ ਹਾਂ ਕਿ ਢਾਈ-ਢਾਈ ਕਰੋੜ ਦੀ ਅਤੇ ਤਿੰਨ-ਤਿੰਨ ਕਰੋੜ ਦੀ ਚੋਰੀ ਕੀਤੀ ਜਾਂਦੀ ਹੈ ਬਿਜਲੀ ਵਿੱਚ। ਮੈਂ ਇਹੋ ਜਿਹੀਆਂ ਬੜੀਆਂ ਉਦਾਹਰਣਾਂ ਦੇ ਸਕਦਾ ਹਾਂ ਕਿ ਐਕਸੀਅਨ ਅਤੇ ਐਸ. ਈ. ਉਨ੍ਹਾਂ ਵੱਡੀਆਂ ਫਰਮਾਂ ਅੱਗੋਂ ਲੰਘ ਨਹੀਂ ਸਕਦੇ। ਜੇਕਰ ਉਨ੍ਹਾਂ ਦੇ ਖਿਲਾਫ ਕੋਈ ਬੋਲਦਾ ਹੈ ਤਾਂ ਉਨ੍ਹਾਂ ਦੀਆਂ ਬਦਲੀਆਂ ਕਰਾ ਦਿੱਤੀਆਂ ਜਾਂਦੀਆਂ ਹਨ। ਉਹ ਵੱਡੇ ਵੱਡੇ ਫਰਮਾਂ ਦੇ ਮਾਲਕ ਬਿਜਲੀ ਦੀ ਕਰੋੜਾਂ ਰੁਪਏ ਦੀ ਚੋਰੀ ਹੜੱਪ ਰਹੇ ਹਨ। ਮੈਂ 50 ਬਿੱਲ ਲਿਆ ਸਕਦਾ ਹਾਂ, ਜਿਨ੍ਹਾਂ ਮਜ਼ਦੂਰਾਂ ਨੂੰ 400-500-600 ਰੁਪਏ ਪ੍ਰਤੀ

[ਕਾਮਰੇਡ ਤਰਸੇਮ ਜੋਧਾਂ]

ਮਹੀਨਾ ਬਿੱਲ ਭੇਜੇ ਜਾ ਰਹੇ ਹਨ। ਦੋ ਬਿੱਲ ਮੇਰੇ ਕੋਲ ਐਸੇ ਵੀ ਆਏ ਹਨ ਜਿਨ੍ਹਾਂ ਦੀ ਕੋਈ ਸੀਲ ਵੀ ਨਹੀਂ ਟੁੱਟੀ ਹੋਈ ਅਤੇ ਕੋਈ ਚੋਰੀ ਵੀ ਨਹੀਂ ਕੀਤੀ ਪਰ ਉਨ੍ਹਾਂ ਨੂੰ 4800 ਅਤੇ 5400 ਰੁਪਏ ਦੇ ਬਿੱਲ ਭੇਜੇ ਗਏ ਹਨ। ਜਿਹੜੀ ਬਿਜਲੀ ਬੋਰਡ ਵਿੱਚ ਕੁਰੱਪਸ਼ਨ ਚਲ ਰਹੀ ਹੈ ਜੇ ਉਸ ਨੇ ਇਹ ਕੁਰੱਪਸ਼ਨ ਬੰਦ ਨਾ ਕੀਤੀ ਤਾਂ ਇਹ ਠੀਕ ਨਹੀਂ ਹੋਵੇਗਾ। ਉਨ੍ਹਾਂ ਦੇ ਕੁਨੈਕਸ਼ਨ ਕੱਟੇ ਜਾਣੇ ਚਾਹਿਦੇ ਹਨ। ਇਹ ਘਾਟਾ ਗਲਤ ਕਾਰਵਾਈਆਂ ਕਾਰਨ ਪਿਆ ਹੋਵੇ ਅਤੇ ਉਸ ਦਾ ਬੋਝ ਆਮ ਲੋਕਾਂ ਉਤੇ ਸੁਟਿਆ ਜਾਵੇ ਤੇ ਘਾਟਾ ਦੂਰ ਕੀਤਾ ਜਾਵੇ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਇਹ ਘਾਟਾ ਕਦੀ ਵੀ ਦੂਰ ਨਹੀਂ ਹੋ ਸਕਦਾ ਭਾਵੇਂ ਤੁਸੀਂ ਕਿੰਨੇ ਬਿਜਲੀ ਦੇ ਰੇਟ ਵਧਾ ਲਓ। ਮੈਂ ਕਹਿਣਾ ਚਾਹੁੰਦਾ ਹਾਂ ਕਿ ਟੈਕਸ ਚੋਰੀ ਕਰਨ ਵਾਲਿਆ ਨੂੰ ਸਾਹਮਣੇ ਕਰੋ। ਜਿਹੜੇ ਮਿੱਲ ਮਾਲਕ ਚੋਰੀ ਕਰਦੇ ਹਨ, ਮੈਂ ਕਹਿਣਾ ਨਹੀਂ ਚਾਹੁੰਦਾ ਕਿ ਉਹ ਪਤਾ ਨਹੀਂ ਇਨ੍ਹਾਂ ਦੇ ਜੇਠ ਲਗਦੇ ਹਨ, ਉਨ੍ਹਾਂ ਕੰਨੀ ਤਾਂ ਝਾਕਦੇ ਤੱਕ ਨਹੀਂ। ਜੇਕਰ ਕਿਸੇ ਮਿੱਲ ਵਿੱਚ ਮਜ਼ਦੂਰਾਂ ਨਾਲ ਕੋਈ ਝਗੜਾ ਹੋਵੇ ਅਤੇ ਮਜ਼ਦੂਰ ਕਾਨੂੰਨ ਲਾਗੂ ਕਰਨ ਦੀ ਗੱਲ ਕਰਨ ਤਾਂ ਉਨ੍ਹਾਂ ਨੂੰ ਪੁਲਿਸ ਕੋਲੋਂ ਡਾਗਾਂ ਮਰਵਾਈਆਂ ਜਾਂਦੀਆਂ ਹਨ। ਦਯਾਨੰਦ ਮੈਡੀਕਲ ਹਸਪਤਾਲ ਵਿਚ ਕੀ ਹੋਂਦਾ ਹੈ। ਲੋਕਾਂ ਦੀ ਚਮੜੀ ਲਾਹੀ ਜਾ ਰਹੀ ਹੈ। ਮੈਂ ਵੀ ਉਥੇ ਇਲਾਜ ਕਰਾਉਣ ਗਿਆ ਹਾਂ ਭਾਵੇਂ ਕੋਈ ਧਰਮ ਦੇ ਨਾਂ ਤੇ ਹਸ-ਪਤਾਲ ਖੋਲ੍ਹ ਲਵੇ ਜਾਂ ਗੁਰੂਆਂ ਦੇ ਨਾਂ ਤੇ, ਉਥੇ ਨਿਰੀ ਲੁੱਟ ਕੀਤੀ ਜਾਂਦੀ ਹੈ। ਸਰਕਾਰ ਨੂੰ ਇਸ ਪਾਸੇ ਵੱਲ ਧਿਆਨ ਦੇਣਾ ਚਾਹੀਦਾ ਹੈ। ਸਾਡੇ ਪਬਲਿਕ ਡਿਸਟਰੀਬਿਊਸ਼ਨ ਸਿਸਟਮ ਉਤੇ ਗੈਟ ਦਾ ਮਾਰੂ ਹਮਲਾ ਹੋ ਰਿਹਾ ਹੈ, ਡੰਕਲ ਦਾ ਅਤੇ ਵਰਲਡ ਬੈਂਕ ਦਾ ਮਾਰੂ ਹਮਲਾ ਹੋ ਰਿਹਾ ਹੈ। ਜੇਕਰ ਪਬਲਿਕ ਡਿਸਟਰੀਬਿਊਸ਼ਨ ਸਿਸਟਮ ਖਤਮ ਕਰ ਦਿੱਤਾ ਤਾਂ, ਸਪੀਕਰ ਸਾਹਿਬ ਜਿਹੜੇ ਲੋਕਾਂ ਨੂੰ ਇਥੇ ਪਹਿਲਾਂ ਹੀ ਦਿਹਾੜੀਆਂ ਨਹੀਂ ਮਿਲਦੀਆਂ, ਉਜਰਤਾਂ ਨਹੀਂ ਮਿਲਦੀਆਂ, ਉਨ੍ਹਾਂ ਦਾ ਕੀ ਹਾਲ ਹੋਵੇਗਾ। ਅੱਜ ਤੋਂ 15-20 ਸਾਲ ਪਹਿਲਾਂ ਤਾਂ ਅਨੁਸੂਚਿਤ ਜਾਤੀਆਂ ਅਤੇ ਸ਼ਡਿਊਲਿਡ ਟਰਾਈਬਜ਼ ਲੋਕਾਂ ਦੇ ਬੱਚਿਆਂ ਨੂੰ ਨੌਕਰੀਆਂ ਮਿਲ ਜਾਂਦੀਆਂ ਸਨ ਪਰ ਅੱਜ ਉਨ੍ਹਾਂ ਦੀਆਂ ਛਾਂਟੀਆਂ ਕੀਤੀਆਂ ਜਾ ਰਹੀਆਂ ਹਨ। ਸਰਕਾਰ ਦੀਆਂ ਨਵੀਆਂ ਨੀਤੀਆਂ ਜੋ ਹਨ ਉਨ੍ਹਾਂ ਅਨੁਸਾਰ ਕਈ ਕਾਰਖਾਨੇ/ਦਫਤਰ ਬੰਦ ਕੀਤੇ ਜਾ ਰਹੇ ਹਨ ਅਤੇ ਸਰਕਾਰ ਦਾ ਸਾਰਾ ਪਬਲਿਕ ਸੈਕਟਰ ਵੇਚਿਆ ਜਾ ਰਿਹਾ ਹੈ। ਤੁਸੀਂ ਗੱਲਾਂ ਕਰਦੇ ਹੋ ਕਿ ਮਲਟੀਪਰਪਜ਼ ਰੋਜ਼ਗਾਰ ਦੇਣ ਦੀ, ਮੈਂ ਕਹਿੰਦਾ ਹਾਂ ਕਿ ਜਿੱਥੇ ਮਲਟੀਨੈਸ਼ਨਲ ਕੰਪਨੀਜ਼ ਆਉਣਗੀਆਂ, ਨਵੀਆਂ ਟੈਕਨੀਕਸ ਲੈ ਕੇ ਆਉਣਗੀਆਂ, ਉਹ ਸਾਡੀ ਇੰਡਸਟਰੀਜ਼ ਨੂੰ ਤਬਾਹ ਕਰ ਦੇਣਗੀਆਂ। ਜਿੱਥੇ 7-8 ਸੌ ਬੰਦਿਆਂ ਨੂੰ ਰੋਜ਼ਗਾਰ ਮਿਲਣਾ ਚਾਹੀਦਾ ਹੈ ਉਥੇ ਉਹ 4-5 ਸੌ ਬੰਦਿਆ ਨਾਲ ਕੰਮ ਚਲਾ ਲੈਣਗੇ। ਸਪੀਕਰ ਸਾਹਿਬ, ਉਨ੍ਹਾਂ ਨੇ ਇੱਥੇ ਪੈਸਾ ਕਮਾਉਣ ਆਉਣਾ ਹੈ। ਇਕ ਈਸਟ ਇੰਡੀਆ ਕੰਪਨੀ ਆਈ ਅਤੇ ਉਹ ਸਾਰੇ ਭਾਰਤ ਤੇ ਹੀ ਕਬਜ਼ਾ ਕਰ ਬੈਠੀ ਸੀ। ਸਪੀਕਰ ਸਾਹਿਬ, ਇਸ ਤਰ੍ਹਾਂ ਦੀਆਂ ਜੋ ਕੰਪਨੀਆਂ ਅਮਰੀਕਾ ਵਿੱਚ ਹਨ ਅਤੇ ਉਨ੍ਹਾਂ ਦੀਆ ਪਾਲਿਸੀਆਂ ਕਾਰਨ ਉਹ ਬੰਦ ਹੋ ਰਹੀਆਂ ਹਨ, ਉਹ ਹੁਣ ਸਾਡੇ ਦੇਸ਼ ਵਿੱਚ ਆਉਣਗੀਆਂ ਅਤੇ ਪੈਸਾ ਲੁੱਟ ਕੇ ਲੈ ਜਾਣਗੀਆਂ ਕਿਉਂਕਿ ਪੈਸਾ ਉਹ ਲਿਜਾ ਸਕਦੇ ਹਨ। ਇਥੇ ਕਿਹਾ ਜਾਂਦਾ ਹੈ ਕਿ ਟਰੇਡਰਜ਼ ਨੂੰ ਸ਼ਾਂਤੀ ਚਾਹੀਦੀ ਹੈ। ਮਜ਼ਦੂਰ

ਦੇ ਪੇਟ ਵਿੱਚ ਰੋਟੀ ਨਾ ਹੋਵੇ ਉਹ ਭੁੱਖਾ ਮਰਦਾ ਹੋਵੇ ਪਰ ਉਹ ਰਹਿ ਨਹੀਂ ਸਕਦਾ ਕਿ ਮੈਨੂੰ ਰੋਟੀ ਦਿਓ। ਜੇ ਯੂਨੀਅਨ ਬਣਾ ਕੇ ਆਪਣੀ ਰੋਟੀ ਦੀ ਮੰਗ ਕਰੇਗਾ ਤਾਂ ਉਸ ਤੇ ਪਾਬੰਦੀ ਹੋਵੇਗੀ। ਪਬਲਿਕ ਦੇ ਜੋ ਜ਼ਮਹੂਰੀ ਹੱਕ ਹਨ ਉਨ੍ਹਾਂ ਨੂੰ ਖਤਮ ਕੀਤਾ ਜਾਵੇਗਾ।

ਇੱਕ ਗੱਲ ਮੈਂ ਹੋਮ ਬਾਰੇ ਕਹਿਣੀ ਚਾਹੁੰਦਾ ਹਾਂ ਕਿ ਪੁਲਿਸ ਬਾਰੇ ਬੜੀ ਚਰਚਾ ਹੁੰਦੀ ਰਹੀ ਹੈ। ਮੈਂ ਐਸੀ ਪਾਰਟੀ ਦੇ ਨਾਲ ਸਬੰਧ ਰੱਖਦਾ ਹਾਂ ਜਿੰਨ੍ਹਾਂ ਨੇ ਕਦੇ ਖਾੜਕੂ ਨਹੀਂ ਕਿਹਾ, ਤੁਹਾਡੇ ਸਵਾਲਾਂ ਵਿੱਚ ਖਾੜਕੂ ਸ਼ਬਦ ਵਰਤੇ ਗਏ ਹਨ ਪਰ ਅਸੀਂ ਹਮੇਸ਼ਾਂ ਅੱਤਵਾਦੀ ਕਿਹਾ ਹੈ। ਅਸੀਂ ਉਨ੍ਹਾਂ ਪੁਲਿਸ ਕਰਮਚਾਰੀਆਂ ਨੂੰ ਸਲਾਮ ਕੀਤਾ ਜਿੰਨ੍ਹਾਂ ਨੇ ਲੋਕਾਂ ਦੀ ਖਾਤਿਰ, ਜਾਨਾਂ ਵਾਰ ਦਿੱਤੀਆਂ। ਅੱਤਵਾਦ ਦਾ ਨਾਸ ਕੀਤਾ। ਪਰ ਜਿੱਥੇ ਕਿਤੇ ਪੁਲਿਸ ਕਰਮਚਾਰੀਆਂ ਵਲੋਂ ਆਮ ਜਨਤਾ ਨਾਲ ਧੱਕਾ ਹੁੰਦਾ ਹੈ ਉਥੇ ਅਸੀਂ ਆਪਣੇ ਕੰਨ ਬੰਦ ਨਹੀਂ ਕਰ ਸਕਦੇ। ਅੱਜ ਅੱਤਵਾਦੀ ਨਹੀਂ ਮਾਰੇ ਜਾ ਰਹੇ ਬਲਕਿ ਲੋਕਾਂ ਨੂੰ ਤੰਗ ਕੀਤਾ ਜਾ ਰਿਹਾ ਹੈ। ਕੱਲ ਕੀ ਡਰਾਮਾ ਹੋਇਆ ਰਮੇਸ਼ ਕੰਵਰ ਸਿੰਘ ਅੱਤਵਾਦੀ ਦੇ ਬਾਰੇ। ਥੋੜੀ ਬਹੁਤ ਤਾਂ ਸ਼ਰਮ ਰਖਣੀ ਚਾਹੀਦੀ ਹੈ। ਕੱਲ੍ਹ ਕੀ ਕੀਤਾ ਗਿਆ ਹੈ, ਕੀ ਉਸਦੇ ਨਾਲ ਸਰਕਾਰ ਦੀ ਬਦਨਾਮੀ ਨਹੀਂ ਹੋ ਰਹੀ ਹੈ ? ਸਰਕਾਰ ਇਸ ਤਰ੍ਹਾਂ ਦੇ ਡਰਾਮੇ ਕਰਕੇ ਕੀ ਨਾਮਨਾ ਖੱਟਣਾ ਚਾਹੁੰਦੀ ਹੈ। ਮੋਗੇ ਵਿੱਚ ਨਕਲ ਮਾਰਦਾ ਫੜਿਆ ਗਿਆ ਤਾਂ ਉਸਨੂੰ ਮਾਰ ਦਿਤਾ। ਲੁਧਿਆਣੇ ਵਿਚ ਜੂਸ ਨਹੀਂ ਪਿਲਾਇਆ ਤਾਂ ਕੁੱਟ ਕੁੱਟ ਕੇ ਮਾਰ ਦਿਤਾ। ਸਪੀਕਰ ਸਾਹਿਬ ਮੈਂ ਆਪਣੀ ਗੱਲ ਕਰਦਾ ਹਾਂ। ਮੈਂ, ਪਾਂਡੇ ਜੀ ਅਤੇ ਗੁਲਜ਼ਾਰ ਸਿੰਘ ਗੱਲਾਂ ਕਰ ਰਹੇ ਸੀ ਤਾਂ ਮੇਰਾ ਭਾਣਜਾ ਆ ਗਿਆ। ਪਾਂਡੇ ਸਾਹਿਬ ਬੈਠੇ ਹਨ ਉਹ ਗਵਾਹ ਹਨ, ਉਸ ਨੇ ਆ ਕੇ ਕਿਹਾ ਕਿ ਸਾਡੇ ਘਰ ਗੋਲੀ ਚਲਾ ਦਿਤੀ ਗਈ ਹੈ। ਮੈਂ ਪੁਛਿਆ ਤਾਂ ਉਸ ਨੇ ਦੱਸਿਆ ਕਿ ਉਨ੍ਹਾਂ ਦਾ ਨੌਕਰ ਗੱਡੀ ਲੈ ਕੇ ਆ ਰਿਹਾ ਸੀ ਅਤੇ ਉਧਰੋਂ ਪੁਲਿਸ ਵਾਲਿਆਂ ਦੀ ਜੀਪ ਆ ਰਹੀ ਸੀ, ਉਸ ਦੀ ਗੱਡੀ ਉਨ੍ਹਾਂ ਦੇ ਆਉਣ ਤੱਕ ਸੜਕ ਪਾਰ ਨਾ ਕਰ ਸਕੀ ਤਾਂ ਪੁਲਿਸ ਵਾਲਿਆਂ ਨੇ ਉਸ ਨੂੰ ਢਾਹ ਕੇ ਰੈਫਲਾਂ ਦੇ ਬੱਟਾਂ ਨਾਲ ਕੁਟਿਆ ਅਤੇ ਗੋਲੀ ਵੀ ਚਲਾਈ। ਸਪੀਕਰ ਸਾਹਿਬ ਉਨ੍ਹਾਂ ਨੂੰ ਪਤਾ ਹੈ ਕਿ ਇੱਥੇ ਮੇਰੀ ਭੈਣ ਰਹਿੰਦੀ ਹੈ, ਇਕ ਐਮ.ਐਲ.ਏ. ਦੀ ਭੈਣ ਦੇ ਕਾਮਿਆਂ ਨਾਲ ਇਸ ਤਰ੍ਹਾਂ ਦਾ ਦੁਰ-ਵਿਵਹਾਰ ਕੀਤਾ ਤਾਂ ਆਮ ਜਨਤਾ ਦਾ ਕੀ ਹਾਲ ਹੋਵੇਗਾ। ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਅੱਤਵਾਦ ਦਾ ਅਸੀਂ ਡੱਟ ਕੇ ਮੁਕਾਬਲਾ ਕੀਤਾ ਹੈ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਅੱਜ ਅੱਤਵਾਦ ਨੂੰ ਪਾਲਿਆ ਜਾ ਰਿਹਾ ਹੈ। ਅੱਤਵਾਦੀ ਨੂੰ ਅੱਜ ਟਰੇਜ਼ਰੀ ਬੈਂਚਾਂ ਤੇ ਬੈਠੇ ਮੈਂਬਰ ਸ਼ੈਲਟਰ ਦਿੰਦੇ ਹਨ। ਉਨ੍ਹਾਂ ਦੀ ਕਿਰਪਾ ਸਦਕਾ ਉਹ ਉਨ੍ਹਾਂ ਦੇ ਘਰਾਂ ਵਿੱਚ ਰਹਿੰਦੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਉਹ ਲੋਕ ਹਨ ਜਿਨ੍ਹਾਂ ਤੇ ਮੁਕਦਮੇ ਚਲਾਏ ਹਨ ਪਰ ਉਹ ਮੂਹਰਲੀਆਂ ਸਫਾਂ ਵਿਚ ਹਨ ਅਤੇ ਉਹ ਕਾਂਗਰਸ ਦੇ ਲੀਡਰ ਬਣੇ ਹੋਏ ਹਨ ਅਤੇ ਪੁਲਿਸ ਦੇ ਟਾਊਟ ਬਣੇ ਹਨ। ਮੈਂ ਗੁਸਾਂਈ ਸਾਹਿਬ ਅਤੇ ਧੀਰੋਵਾਲ ਜੀ ਨਾਲ ਸਹਿਮਤ ਹਾਂ। ਸਪੀਕਰ ਸਾਹਿਬ, ਜਿਨ੍ਹਾਂ ਨੇ ਲੋਕਾਂ ਨੂੰ ਕੁੱਟ ਕੁੱਟ ਕੇ ਉਨ੍ਹਾਂ ਦੇ ਆਹੂ ਲਾਹ ਦਿਤੇ ਅਤੇ ਲੁੱਟ-ਖਸੁੱਟ ਮਚਾਈ ਹੋਈ ਹੈ, ਉਨ੍ਹਾਂ ਨੂੰ ਅਸੀਂ ਅੱਤਵਾਦੀਆਂ ਤੋਂ ਘੱਟ ਕਿਵੇਂ ਕਹਿ ਸਕਦੇ ਹਾਂ। ਅਸੀਂ ਅੱਤਵਾਦ ਦੇ ਹਮੇਸ਼ਾਂ ਖਿਲਾਫ ਰਹੇ ਹਾਂ, ਪਰ ਹੁਣ ਪੁਲਿਸ ਵਧੀਕੀਆਂ ਕਰ ਰਹੀ ਹੈ, ਇੱਕ ਦੋ ਜਾਂ ਚਾਰ ਵਧੀਕੀਆਂ ਨਹੀਂ; ਅਣਗਿਣਤ

**[ਕਾਮਰੇਡ ਤਰਸੇਮ ਜੋਧਾਂ]**

ਵਧੀਕੀਆਂ ਕੀਤੀਆਂ ਜਾ ਰਹੀਆਂ ਹਨ। ਰਾੜਾ ਸਾਹਿਬ ਵਿਖੇ ਕਾਲਜ ਵਿੱਚ ਮੁੰਡਿਆਂ ਦਾ ਆਪਸ ਵਿੱਚ ਝਗੜਾ ਹੋ ਗਿਆ ਅਤੇ ਪੁਲਿਸ ਨੇ ਪੰਜ ਮੁੰਡੇ ਫੜ੍ਹ ਕੇ ਉਨ੍ਹਾਂ ਦਾ ਕਾਲਾ ਮੂੰਹ ਕਰ ਦਿਤਾ ਅਤੇ ਜਦੋਂ ਪ੍ਰੋਫੈਸਰ ਕਹਿਣ ਲੱਗਾ ਕਿ ਇਹ ਗੱਲ ਠੀਕ ਨਹੀਂ ਤਾਂ ਉਨ੍ਹਾਂ ਨੇ ਕਿਹਾ ਕਿ ਤੇਰਾ ਮੂੰਹ ਵੀ ਕਾਲਾ ਕਰ ਦਿੰਦੇ ਹਾਂ। ਮੈਂ ਸਮਝਦਾ ਹਾਂ ਕਿ ਇਹ ਗੱਲ ਠੀਕ ਨਹੀਂ ਹੈ ਸਿਟੀਜ਼ਨਜ਼ ਦੀ ਸੁਣਵਾਈ ਨਾ ਹੋਵੇ ਅਤੇ ਜਿਸ ਨੂੰ ਚਾਹਿਆ ਕੁੱਟ ਦਿਓ, ਇਸ ਤੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਕੁਰੱਪਸ਼ਨ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੁਰੱਪਸ਼ਨ ਉਪਰੋਂ ਖਤਮ ਹੋਣੀ ਚਾਹੀਦੀ ਹੈ। ਪੰਡਿਤ ਜੀ ਨੇ ਠੀਕ ਕਿਹਾ ਹੈ। ਕੁਰੱਪਸ਼ਨ ਖ਼ਤਮ ਕਰਨ ਵਾਸਤੇ ਕੁਝ ਵਜ਼ੀਰਾਂ ਨੇ ਹੱਥ ਪਾਇਆ ਹੈ। ਮਾਨਯੋਗ ਦਿਲਬਾਗ ਸਿੰਘ ਜੀ ਨੇ ਕੁਝ ਕੇਸ ਫੜੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਤਕੜੇ ਹੋ ਕੇ ਫੜੋ। ਅਸੀਂ ਤੁਹਾਡੇ ਨਾਲ ਹਾਂ । ਕੁਰੱਪਸ਼ਨ ਇੱਥੋਂ ਖਤਮ ਹੋਣੀ ਚਾਹੀਦੀ ਹੈ । ਅੱਜ ਪੈਸੇ ਇਕੱਠੇ ਕੀਤੇ ਜਾ ਰਹੇ ਹਨ, ਪਲਾਟਾਂ, ਜ਼ਮੀਨਾਂ ਤੇ ਨਾਜਾਇਜ਼ ਕਬਜ਼ਾ ਕੀਤਾ ਜਾ ਰਿਹਾ ਹੈ। ਕਿਸ ਅਫਸਰ ਦੀ ਹਿੰਮਤ ਹੈ, ਕਿਸ ਥਾਣੇਦਾਰ ਦੀ ਹਿੰਮਤ ਹੈ ਕਿ ਉਹ ਅਜਿਹਾ ਕਰੇ ? ਇਨ-ਕੁਆਇਰੀ ਕਰਵਾ ਕੇ ਦੇਖ ਲਓ। 3000/- ਰੁ: ਤਨਖਾਹ ਲੈਣ ਵਾਲਾ ਥਾਣੇਦਾਰ 20-20, 30-30, 40-40 ਲੱਖ ਦੀ ਜਾਇਦਾਦ ਬਣਾਈ ਬੈਠਾ ਹੈ। ਸਪੀਕਰ ਸਾਹਿਬ, ਤੁਸੀਂ ਹਾਊਸ ਦੀ ਕਮੇਟੀ ਬਣਾ ਲਓ ਜਿਹੜੀ ਜਾ ਕੇ ਚੈਕ ਕਰੇ ਕਿਉਂਕਿ ਚੋਰ ਨੂੰ ਚੋਰ ਨਹੀਂ ਫੜ ਸਕਦਾ। ਚੋਰ ਚੋਰੀ ਕਰਦਾ ਅਤੇ ਦੂਸਰਾ ਚੋਰ ਉਸ ਨੂੰ ਬਚਾਉਣ ਲਈ ਆ ਜਾਂਦਾ ਹੈ । ਇੱਕ ਕੁਰੱਪਸ਼ਨ ਕਰਦਾ ਹੈ ਅਤੇ ਜਿਹੜਾ ਇਨਕੁਆਇਰੀ ਕਰਦਾ ਹੈ, ਉਹ ਵੀ ਕੁਰੱਪਟ ਹੁੰਦਾ ਹੈ। ਅਸੀਂ ਜਦੋਂ ਇੱਥੇ ਆਏ ਸੀ ਤਾਂ ਕੀ ਲੈ ਕੇ ਆਏ ਸੀ। ਅੱਜ ਪੁਲੀਟੀਕਲ ਪਾਰਟੀਆਂ ਦੇ ਲੀਡਰ, ਰੂਲਿੰਗ ਪਾਰਟੀ ਔਰ ਅਪੋਜ਼ੀਸ਼ਨ ਪਾਰਟੀਆਂ, ਇਨ੍ਹਾਂ ਦੀਆਂ ਜੋ ਜਾਇਦਾਦਾਂ ਹਨ ਉਸ ਦੇ ਗੋਸ਼ਵਾਰੇ ਲਏ ਜਾਣ, ਇਨਕੁਆਇਰੀਆਂ ਕਰਵਾਈਆਂ ਜਾਣ। ਇਸ ਕਰਕੇ, ਸਪੀਕਰ ਸਾਹਿਬ, ਪੰਜਾਬ ਦਾ ਇਥੋਂ ਕੁਰੱਪਸ਼ਨ ਦੂਰ ਕਰਨ ਅਤੇ ਅਮਨ ਕਾਇਮ ਰੱਖਣ ਦੀ ਸਾਡੀ ਦਿਲੀ ਇੱਛਾ ਹੈ।

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ।

**ਕਾਮਰੇਡ ਤਰਸੇਮ ਜੋਧਾਂ** : ਇਸ ਵਾਸਤੇ ਅਸੀਂ ਰੂਲਿੰਗ ਪਾਰਟੀ ਨੂੰ ਪੂਰਾ ਸਹਿਯੋਗ ਦੇਣ ਲਈ ਤਿਆਰ ਹਾਂ ਔਰ ਪੱਕਾ ਅਮਨ ਲਿਆਉਣ ਵਾਸਤੇ ਬੇਨਤੀ ਕਰਦੇ ਹਾਂ ਔਰ ਕਹਿੰਦੇ ਹਾਂ ਕਿ ਦਿੱਲੀ ਦਰਬਾਰ ਦਾ ਦਰਵਾਜ਼ਾ ਖੜਕਾਓ ਔਰ ਪਾਣੀਆਂ ਦਾ ਮਸਲਾ, ਪੰਜਾਬੀ ਬੋਲਦੇ ਇਲਾਕਿਆਂ ਦਾ ਮਸਲਾ, 1984 ਦੇ ਦੰਗਾ ਕਾਰੀਆਂ ਦਾ ਮਸਲਾ, ਜਿਨ੍ਹਾਂ ਨੂੰ ਹੱਲ ਕਰਵਾਉਣ ਬਾਰੇ ਸਰਕਾਰ ਵਚਨਬੱਧ ਹੈ, ਉਨ੍ਹਾਂ ਸਾਰੇ ਸਰਕਾਰ ਦਿੱਲੀ ਸਰਕਾਰ ਨਾਲ ਗੱਲ ਕਰੇ ਔਰ ਕੁਰੱਪਸ਼ਨ, ਧੱਕੇਸ਼ਾਹੀ ਬੰਦ ਹੋਵੇ । ਇਸ ਦੇ ਨਾਲ ਹੀ ਅਫਸਰ ਜੋ ਲੁੱਟੀ ਜਾ ਰਹੇ ਹਨ ਅਤੇ ਪੁਲਿਸ ਵਧੀਕੀਆਂ ਹਨ, ਉਹ ਵੀ ਬੰਦ ਹੋਣ।

ਸ੍ਰੀ ਸਪੀਕਰ : ਵਾਈਂਡ ਅਪ ਕਰੋ।

ਕਾਮਰੇਡ ਤਰਸੇਮ ਜੋਧਾਂ : ਪੰਜਾਬ ਦਾ ਬੰਦਾ ਨਪੀੜਿਆ ਜਾ ਰਿਹਾ ਹੈ। ਉਹ ਮਹਿਸੂਸ ਕਰ ਰਿਹਾ ਹੈ ਕਿ ਉਸ ਨੂੰ ਇਨਸਾਫ ਨਹੀਂ ਮਿਲ ਸਕਦਾ। ਇਸ ਕਰਕੇ ਮੈਂ ਸਰਕਾਰ ਨੂੰ, ਟਰੇਜ਼ਰੀ ਬੈਂਚਿਜ਼ ਨੂੰ ਕਹਿੰਦਾ ਹਾਂ ਕਿ ਪੰਜਾਬ ਦੇ ਜੋ ਹਾਲਾਤ ਵਿਗੜ ਰਹੇ ਹਨ, ਉਨ੍ਹਾਂ ਨੂੰ ਦੂਰ ਕਰਨ ਵਾਸਤੇ ਉਪਰਾਲੇ ਕਰੋ। ਇਸ ਕਰਕੇ ਮੈਂ ਇਸ ਐਪਰੋਪਰੀਏਸ਼ਨ ਬਿੱਲ ਤੇ ਅਸਹਿਮਤੀ ਪ੍ਰਗਟ ਕਰਦਾ ਹਾਂ। ਧੰਨਵਾਦ।

ਸ੍ਰੀ ਵਿਜੇ ਕੁਮਾਰ ਸਾਥੀ (ਬਾਘਾ ਪੁਰਾਣਾ) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਐਪਰੋਪਰੀਏਸ਼ਨ ਬਿੱਲ ਤੇ ਬੋਲਣ ਦਾ ਸਮਾਂ ਦਿੱਤਾ ਹੈ। ਮਾਨਯੋਗ ਵਿੱਤ ਮੰਤਰੀ ਸਾਹਿਬ ਨੂੰ ਕਈ ਸੱਜਣਾਂ ਨੇ 'ਚਾਣਕੀਆ ਜੀ' ਕਿਹਾ ਹੈ। ਚਾਣਕੀਆ ਵਾਲੀ ਨੀਤੀ ਅਨੁਸਾਰ ਇਹ 61.3 ਕਰੋੜ ਦਾ ਘਾਟਾ ਨਹੀਂ, ਐਕਚੂਅਲੀ ਇਹ ਵਾਧਾ ਹੈ। ਸਰਕਾਰੀ ਬੈਂਚਿਜ਼ ਵਾਲੇ ਸ਼ਾਇਦ ਮੇਰੀ ਇਸ ਗੱਲ ਤੇ ਖੁਸ਼ ਹੋਣ ਐਕਚੂਅਲ; ਜੋ 23 ਕਰੋੜ ਦਾ ਸਰਪਲੱਸ ਰੱਖਿਆ ਹੈ, ਉਸ ਨੂੰ ਲੁਕੋਇਆ ਗਿਆ ਹੈ। ਕੁਲੈਕਸ਼ਨ ਅੰਡਰ ਰੇਟ ਕਰਕੇ ਲੁਕੋਇਆ ਗਿਆ ਹੈ। ਕੁਲੈਕਸ਼ਨ ਘੱਟ ਕੀਤੀ ਦਿਖਾਈ ਗਈ ਹੈ। ਡਾਕਟਰ ਸਾਹਿਬ, ਹੁਣ ਚਾਣਕੀਆ ਵਾਲੀ ਗੱਲ ਸਮਝਣ। ਪਰ ਸੀ. ਐਮ. ਸਾਹਿਬ ਕਹਿੰਦੇ ਹਨ ਕਿ ਪੰਜਾਬ ਦੀ ਫਾਇਨਾਂਸ ਦੀ ਪੁਜੀਸ਼ਨ ਬੜੀ ਤਕੜੀ ਹੈ। ਆਓ ਘੋਖੀਏ। 1450 ਕਰੋੜ ਦੀ ਗੱਲ ਕੀਤੀ ਗਈ ਹੈ ਅਤੇ ਪਿਛਲੇ ਸਾਲ ਬਾਰੇ ਜੋਸ਼ਨ ਸਾਹਿਬ ਨੇ 1150 ਕਰੋੜ ਦੀ ਗੱਲ ਕੀਤੀ ਹੈ। ਪਿਛਲੇ ਸਾਲ ਅਤੇ ਇਸ ਸਾਲ ਦੇ ਰੇਟਾਂ ਦਾ ਕੀ ਫਰਕ ਹੈ? ਇਨਫੂਲੇਸ਼ਨ ਕਿੰਨੀ ਵੱਧਣੀ ਹੈ। ਉਸ ਨਾਲ ਤਰੱਕੀ ਦਾ ਕਿੰਨਾ ਰੌਲਾ ਪੈਣਾ ਹੈ। ਆਪਾਂ ਉਸ ਗੱਲ ਨੂੰ ਲੁਕੋਂਦੇ ਹਾਂ। ਰੁਪਏ ਵਧਾਏ ਦੇਖ ਲੈਂਦੇ ਹਾਂ ਪਰ ਇਹ ਨਹੀਂ ਦੇਖਦੇ ਕਿ ਰੁਪਏ ਦਾ ਮੁੱਲ ਕਿੰਨਾ ਘੱਟ ਗਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ, ਫਾਇਨਾਂਸ ਮਨਿਸਟਰ ਸਾਹਿਬ ਨੂੰ, ਕਿ ਬਜਟ ਘਾਟੇ ਵਾਲਾ ਨਹੀਂ, ਵਾਧੇ ਵਾਲਾ ਹੈ ਔਰ ਮੈਂ ਇਹ ਸਮਝਦਾ ਹਾਂ ਕਿ ਇਹ ਬਜਟ ਜਿਹੜਾ ਫਾਇਨੈਂਸ ਮਨਿਸਟਰ ਸਾਹਿਬ ਨੇ ਲਿਆਂਦਾ ਹੈ ਇਹ ਵਰਲਡ ਬੈਂਕ ਦੇ ਅਧੀਨ ਲਿਆਂਦਾ ਜਾਪਦਾ ਹੈ। ਉਨ੍ਹਾਂ ਦੀਆਂ ਹਦਾਇਤਾਂ ਦੇ ਮੁਤਾਬਿਕ ਇਸ ਬਜਟ ਨੂੰ ਬਣਾਇਆ ਗਿਆ ਹੈ।

ਸਪੀਕਰ ਸਾਹਿਬ, ਮੈਂ ਮਹਿਕਮੇਂ ਦੀ ਗੱਲ ਕਰਾਂ ਸੋਸ਼ਲ ਵੈਲਫੇਅਰ ਦੇ ਮੰਤਰੀ ਜੀ ਬੈਠੇ ਹਨ। ਸੋਸ਼ਲ ਵੈਲਫੇਅਰ ਜਿਹੜਾ ਹੈ ਇਹ ਪਛੜੀਆਂ ਸ਼ਰੇਣੀਆਂ ,ਗਰੀਬਾਂ ਦਾ ਮਹਿਕਮਾ ਹੈ। ਇਨ੍ਹਾਂ ਨੇ ਬੜੀਆਂ ਸਕੀਮਾਂ ਲਿਆਂਦੀਆਂ ,ਮਗਰ ਇਨ੍ਹਾਂ ਨੂੰ ਇਹ ਵੀ ਪਤਾ ਹੈ ਕਿ ਕਈ ਸਕੀਮਾਂ ਜਿਹੜੀਆਂ ਚੰਗੀਆਂ ਸੀ ਉਨ੍ਹਾਂ ਬੰਦ ਕਰ ਦਿੱਤੀਆਂ। ਪਤਾ ਨਹੀਂ ਕਿਉਂ ਕਰ ਦਿੱਤੀਆਂ, ਕਿਹੜੇ ਜ਼ੋਰ ਹੇਠਾਂ ਕਰ ਦਿੱਤੀਆਂ ? ਉਨ੍ਹਾਂ ਵਿਚੋਂ ਇੱਕ ਸਕੀਮ ਦੱਸ ਦਿੰਦਾ ਹਾਂ, ਮਾਵਾਂ ਜਿਹੜੀਆਂ ਬੱਚੇ ਨੂੰ ਜਨਮ ਦਿੰਦੀਆਂ ਹਨ ਜਾਂ ਛੇ ਸਾਲ ਤੋਂ ਘੱਟ ਬੱਚੇ ਸੀ ਉਨ੍ਹਾਂ ਲਈ ਨਿਊਟ੍ਰੀਸ਼ਨ ਸਕੀਮ ਚੱਲੀ ਸੀ, ਉਹ ਹੁਣ ਕਲੋਜ਼ ਕਰ ਦਿੱਤੀ। ਕਿਉਂਕਿ ਇਸ ਦਾ ਕੋਈ ਜ਼ਿਕਰ ਨਹੀਂ। ਮੰਤਰੀ ਜੀ ਬੈਠੇ ਹਨ,

[ਸ਼੍ਰੀ ਵਿਜੇ ਕੁਮਾਰ ਸਾਥੀ]

ਮੈਂ ਤਾਂ ਸਮਝਦਾ ਹਾਂ ਉਹ ਬੰਦ ਹੋ ਗਈ ਹੈ ਪਰ ਇਹ ਸਿਰ ਹਿਲਾਉਂਦੇ ਨੇ ਕਿ ਨਹੀਂ ਹੋਈ, ਦੇਖ ਲਵਾਂਗੇ। ਮੈਨੂੰ ਪਤਾ ਹੈ ਜਿਹੜੀਆਂ ਬੰਦ ਹੋ ਗਈਆਂ ਹਨ ਇਹ ਮੈਂ ਉਦਾਹਰਣ ਦਿੱਤੀ ਹੈ।

ਹੁਣ ਮੈਂ ਐਜੂਕੇਸ਼ਨ ਦੀ ਗੱਲ ਕਰਾਂ। ਐਜੂਕੇਸ਼ਨ ਦੇ ਵਿੱਚ ਟੋਟਲ ਬਜਟ ਦਾ 10 ਪ੍ਰਤੀਸ਼ਤ ਸੈਂਟਰ ਸਰਕਾਰ ਦੀਆਂ ਹਦਾਇਤਾਂ ਦੇ ਮੁਤਾਬਿਕ ਖਰਚਾ ਕਰਨਾ ਹੈ। ਮਗਰ ਅੱਜ ਕਿੰਨਾ ਖਰਚਾ ਹੋ ਰਿਹਾ ਹੈ ? ਆਇਆ ਅਸੀਂ ਕੇਂਦਰ ਦੀਆਂ ਹਦਾਇਤਾਂ ਤੇ ਅਮਲ ਕਰਦੇ ਹਾਂ ? ਬਿਲਕੁਲ ਨਹੀਂ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ 3.15 ਕਰੋੜ ਸਿਰਫ ਬਿਲਡਿੰਗਾਂ ਲਈ ਰਖਿਆ ਹੈ। ਠੀਕ ਹੈ ਪੜ੍ਹਾਈ ਲਈ ਬਿਲਡਿੰਗਾਂ ਵੀ ਜ਼ਰੂਰੀ ਹਨ ਲੇਕਿਨ ਜਿਹੜਾ ਇਹ ਉਪਬੰਧ ਹੈ, ਟੀਚਰ ਨਵੇਂ ਲਗਣੇ ਹਨ, ਤਨਖਾਹਾਂ ਨੇ, ਬੱਚਿਆਂ ਦੀ ਪੜ੍ਹਾਈ ਦੀਆਂ ਕਿਤਾਬਾਂ, ਹੋਰ ਸਮਾਨ ਜਿਹੜਾ ਬੱਚਿਆਂ ਨੂੰ ਦੇਣਾ ਹੈ, ਇਹ ਬਹੁਤ ਘੱਟ ਪੈਸਾ ਰੱਖਿਆ ਗਿਆ ਹੈ। ਮੈਂ ਇਹ ਸਮਝਦਾ ਹਾਂ ਕਿ ਇਸ ਗੱਲ ਨੂੰ ਫਾਇਨੈਂਸ ਮਨਿਸਟਰ ਸਾਹਿਬ ਨੂੰ ਦੇਖ ਲੈਣਾ ਚਾਹੀਦਾ ਹੈ।

ਸਪੀਕਰ ਸਾਹਿਬ, ਹੈਲਥ ਦੀ ਗੱਲ ਕਰਦਾ ਹਾਂ, ਹੈਲਥ ਲਈ ਟੋਟਲ ਬਜਟ ਦਾ 1.05 ਰਖਿਆ ਹੈ। ਜਿਹੜਾ ਕਿ 5 ਪ੍ਰਤੀਸ਼ਤ ਚਾਹੀਦਾ ਹੈ। ਦਵਾਈਆਂ ਦਾ ਕਿੰਨਾ ਰੇਟ ਵਧਾਇਆ ਗਿਆ ਹੈ? ਲੋਕ ਇਹ ਸਹਿਨ ਨਹੀਂ ਕਰ ਸਕਦੇ। ਰੂਰਲ ਏਰੀਏ ਦੀ ਗੱਲ ਕਰਦੇ ਹਨ, ਰੂਰਲ ਏਰੀਏ ਵਿੱਚ ਡਾਕਟਰ ਕਿਉਂ ਨਹੀਂ ਜਾਂਦੇ ? ਉਥੇ ਡਾਕਟਰ ਹੈ ਨਹੀਂ, ਜੇ ਹੈ ਤਾਂ ਜਾਂਦੇ ਨਹੀਂ । ਇੱਕ ਦਿਨ ਜਾਂਦੇ ਹਨ ਤਾਂ 15 ਦਿਨ ਦੀ ਹਾਜ਼ਰੀ ਲਾ ਦਿੰਦੇ ਹਨ। ਜੇਕਰ ਕਿਸੇ ਡਾਕਟਰ ਨੂੰ ਪੁੱਛੀਏ ਤਾਂ ਉਹ ਕਹਿੰਦਾ ਹੈ ਇਥੇ ਦਵਾਈ ਨਹੀਂ ਹੈ। ਹੈਲਥ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਜਿਥੇ ਡਾਕਟਰ ਨਹੀਂ ਉਥੇ ਕੰਪਾਊਡਰ ਕੰਮ ਕਰਦੇ ਹਨ। ਜੇਕਰ ਕੰਪਾਉਂਡਰ ਨੇ ਗਲਤ ਦਵਾਈ ਦਿੱਤੀ ਤਾਂ ਜ਼ਿੰਮੇਵਾਰ ਡਾਕਟਰ ਹੋਵੇਗਾ। ਸਪੀਕਰ ਸਾਹਿਬ, ਸੋ ਮੈਂ ਸਮਝਦਾ ਹਾਂ ਕਿ ਹੈਲਥ ਮਹਿਕਮਾ ਬਹੁਤ ਡਾਊਨ ਹੈ ਹੈਲਥ ਲਈ ਜ਼ਿਆਦਾ ਉਪਬੰਧ ਕਰਨਾ ਚਾਹੀਦਾ ਹੈ ।

ਹੁਣ ਮੈਂ ਰੋਡਵੇਜ਼ ਦੀ ਗੱਲ ਕਰਨਾ ਚਾਹੁੰਦਾ ਹਾਂ। ਸਪੀਕਰ ਸਾਹਿਬ, 62 ਕਰੋੜ ਰੁਪਏ ਦਾ ਪ੍ਰਾਮਿਸ ਕੀਤਾ ਸੀ, ਸੀ.ਐਮ. ਸਾਹਿਬ ਨੇ, ਇਸ ਸਮੇਂ ਨਵੇਂ ਬਜਟ ਵਿੱਚ। ਮੈਂ ਕਹਾਂਗਾ ਕਿ ਐਪ-ਰੋਪਰੀਏਸ਼ਨ ਬਿੱਲ ਵਿੱਚ ਕੋਈ ਜ਼ਿਕਰ ਨਹੀਂ। ਹੁਣ ਗੱਲ ਨਿੱਜੀਕਰਨ ਵੱਲ ਤੁਰੀ ਹੈ। ਅੱਜ ਉਨ੍ਹਾਂ ਡਰਾਈਵਰਾਂ ,ਕੰਡਕਟਰਾਂ ਅਤੇ ਕਰਮਚਾਰੀਆਂ ਦੇ ਸਿਰ ਹਥੌੜਾ ਵਜ ਰਿਹਾ ਹੈ। ਇਸ ਕਰਕੇ ਸਰਕਾਰ ਨੇ, ਸੀ.ਐਮ. ਸਾਹਿਬ ਨੇ ਜਿਹੜਾ ਪ੍ਰਾਮਿਸ ਕੀਤਾ ਸੀ ਕਿ ਅਸੀਂ 62 ਕਰੋੜ ਰੁਪਏ ਰੱਖਾਂਗੇ, ਇਹ ਦੀ ਵੀ ਕੋਈ ਗੱਲ ਨਹੀਂ।

ਐਗਰੀਕਲਚਰ ਦੀ ਗੱਲ ਚੱਲੀ, ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਨੇ ਕੱਲ੍ਹ ਬੜੇ ਰੰਗੀਨ ਮੂਡ ਵਿੱਚ ਆ ਕੇ ਗੱਲਾਂ ਕਹੀਆਂ। ਮੁੱਖ ਮੰਤਰੀ ਜੀ ਨੇ ਬੜੀਆਂ ਉਦਾਹਰਣਾਂ ਦਿੱਤੀਆਂ। ਇਥੇ ਸਰਦਾਰ ਦਿਲਬਾਗ ਸਿੰਘ ਜੀ ਬੈਠੇ ਹਨ ਸਾਨੂੰ ਸਮਗਲਰ ਦੱਸਿਆ ਗਿਆ। ਮੈਂ ਤੁਹਾਨੂੰ ਲਿਸਟ ਦੇ ਸਕਦਾ ਹਾਂ ਕਿ ਤੁਹਾਡੇ ਵਿਚੋਂ ਕਿੰਨਿਆਂ ਦੇ ਸਮਗਲਰਾਂ ਨਾਲ ਸਬੰਧ ਹਨ, ਕਿੰਨਿਆਂ

ਦੀ ਭੁੱਕੀ ਵਿਕਦੀ ਹੈ,ਕਿੰਨਿਆਂ ਦੇ ਡੋਡੇ ਵਿਕਦੇ ਹਨ,ਕਿਨੇ ਬੰਦਿਆਂ ਦਾ ਕੀ ਕਾਰੋਬਾਰ ਹੈ, ਕਿੰਨਿਆਂ ਦੇ ਮਹਿੰਦਰ ਕਰਮੇ ਨਾਲ ਸਬੰਧ ਹਨ, ਕਿੰਨਿਆਂ ਦੇ ਹਥਿਆਰ ਆਉਂਦੇ ਹਨ ? ਮੈਂ ਇਹ ਕਹਿਣਾ ਚਾਹੁੰਦਾ ਹਾਂ,ਸਪੀਕਰ ਸਾਹਿਬ, ਕਿ ਇਹ ਗੱਲਾਂ ਹਨ ਜਿਹੜੀਆਂ ਸਾਡੇ ਨਾਲ ਨਾ ਕਰੋ ।

**ਸ੍ਰੀ ਸਪੀਕਰ :** ਐਪਰੋਪਰੀਏਸ਼ਨ ਬਿੱਲ ਤੇ ਬੋਲੋ।

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕੱਲ੍ਹ ਮਾਨਯੋਗ ਮੁੱਖ ਮੰਤਰੀ ਜੀ ਬੜੇ ਭਾਵੁਕ ਹੋ ਕੇ ਕਹਿ ਰਹੇ ਸੀ.. (ਵਿਘਨ) .. ਤੁਹਾਨੂੰ ਵੀ ਪਤਾ ਹੀ ਹੈ। ਜੇ ਕਹੋ ਤਾਂ ਮੈਂ ਐਫ.ਆਈ.ਆਰ ਦੀ ਕਾਪੀ ਲਿਆ ਕੇ ਦਿਖਾ ਦਿੰਦਾ ਹਾਂ।

**ਸ੍ਰੀ ਸਪੀਕਰ :** ਮੇਰੇ ਨਾਲ ਗੱਲ ਕਰੋ।

**ਸ੍ਰੀ ਵਿਜੇ ਕੁਮਾਰ ਸਾਥੀ :** ਮੈਨੂੰ ਇਹ ਦੱਸੋ ਕਿ 2 ਮਹੀਨੇ ਪਹਿਲਾਂ ਮੋਗੇ ਦੇ ਵਿੱਚ ਦੋ ਜਗ੍ਹਾਂ ਪੁਲਿਸ ਕਿਉਂ ਇਕੱਠੀ ਹੋਈ?(ਵਿਘਨ) ਪੁਲਿਸ ਚਾਹੁੰਦੀ ਸੀ ਕਿ ਇਕ ਸਮੱਗਲਰ ਨੂੰ ਪੋਲੀਟੀਸ਼ੀਅਨ ਦੇ ਘਰੇ ਫੜਿਆ ਜਾਵੇ ਪਰ ਉਸ ਪੋਲੀਟੀਸ਼ੀਅਨ ਨੇ ਉਸ ਨੂੰ ਧੱਕੇ ਨਾਲ ਬਾਹਰ ਕੱਢਣ ਦੀ ਕੋਸ਼ਿਸ਼ ਕੀਤੀ । ਪੁਲਿਸ ਨੇ ਉਸ ਨੂੰ ਫੜਿਆ।

**ਮੁੱਖ ਸੰਸਦੀ ਸਕੱਤਰ :** ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਵੇਗ ਐਲੀਗੇਸ਼ਨ ਨਾ ਲਾਉਣ । (ਵਿਘਨ) ਇਨ੍ਹਾਂ ਨੂੰ ਕਹੋ ਕਿ ਐਪਰੋਪਰੀਏਸ਼ਨ ਬਿੱਲ ਤੇ ਬੋਲਣ।

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਜਿਥੋਂ ਤਕ ਐਗਰੀਕਲਚਰ ਦਾ ਤੁਅੱਲਕ ਹੈ, ਜਿਹੜੇ ਅਲਾਈਡ ਐਗਰੀਕਲਚਰ ਰਿਸਟਸ ਹਨ ਉਨ੍ਹਾਂ ਲਈ ਫਾਇਦਾ ਸੋਚਿਆ ਗਿਆ ਹੈ ਪਰ ਜਿਹੜੇ ਮਾਰਜਨਲ ਫਾਰਮਰਜ਼ ਹਨ ਉਨ੍ਹਾਂ ਦੀ ਧੌਣ ਤੇ ਹੋਰ ਗੋਡਾ ਰੱਖਿਆ ਗਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਮਾਰਜਨਲ ਫਾਰਮਰਜ਼ ਦੀ ਰਾਖੀ ਕਰੋ ਨਹੀਂ ਤਾਂ ਉਹ ਖ਼ਤਮ ਹੋ ਜਾਵੇਗਾ।

**ਸ੍ਰੀ ਸਪੀਕਰ :** ਵਾਈਂਡ ਅਪ ਕਰੋ।

**ਸ੍ਰੀ ਵਿਜੇ ਕੁਮਾਰ ਸਾਥੀ :** ਬਸ ਜੀ, ਥੋੜ੍ਹੀ ਜਿਹੀ ਗੱਲ ਰਹਿ ਗਈ ਹੈ।

ਇਮਪਲਾਈਜ਼ ਦੀ ਗੱਲ ਚਲੀ,ਇਮਪਲਾਈਜ਼ ਨੂੰ ਬੋਨਸ ਦਾ ਵਾਇਦਾ ਕੀਤਾ ਹੋਇਆ ਹੈ ਉਹ ਪੂਰਾ ਕਰਨਾ ਚਾਹੀਦਾ ਹੈ। ਮਿਨੀਮਮ ਵੇਜਿਜ਼ ਲਈ ਇਸ ਸਰਕਾਰ ਨੇ ਵਾਇਦਾ ਕੀਤਾ ਹੈ, ਮਿਨੀਮਮ ਵੇਜਿਜ਼ ਲਾਗੂ ਨਹੀਂ ਹੋ ਰਹੀਆਂ। ਡਾਕਟਰ ਸਾਹਿਬ ਨੂੰ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੋ ਸਰਕਾਰ ਨੇ ਵਾਇਦੇ ਕੀਤੇ ਹਨ ਉਹ ਪੂਰੇ ਕਰਨੇ ਚਾਹੀਦੇ ਹਨ ।

ਜਿਥੋਂ ਤਕ, ਸਪੀਕਰ ਸਾਹਿਬ, ਹੋਮ ਦੀ ਗੱਲ ਹੈ ਉਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਤਾਂ ਟਾਪ ਹੈਵੀ ਐਡਮਨਿਸਟਰੇਸ਼ਨ ਦੇ ਅਫਸਰ ਹਨ ਉਨ੍ਹਾਂ ਲਈ ਤਾਂ ਕੁਝ ਕੀਤਾ ਹੈ,

[ਸ੍ਰੀ ਵਿਜੈ ਕੁਮਾਰ ਸਾਥੀ]

ਦੇਖ ਲਓ ਸਾਢੇ 4 ਅਰਬ ਰੁਪਿਆ ਪੰਜਾਬ ਦੀ ਹੋਮ ਦੇ ਲਈ ਰੱਖਿਆ ਗਿਆ ਹੈ, ਜੇ ਹੁਣ ਅਮਨ ਅਮਾਨ ਹੋ ਗਿਆ ਹੈ ਤਾਂ ਇਸ ਦੇ ਵਿਚ ਛਾਂਟੀ ਕਰਨੀ ਚਾਹੀਦੀ ਹੈ ਔਰ ਇਸ ਦੇ ਲਈ ਜਿਹੜੀ ਇਤਨੀ ਭਾਰੀ ਰਕਮ ਰੱਖੀ ਗਈ ਹੈ ਉਹ ਘੱਟ ਕਰਨੀ ਚਾਹੀਦੀ ਹੈ। ਇਕ ਪਾਸੇ ਤਾਂ, ਸਪੀਕਰ ਸਾਹਿਬ, ਇਤਨੀ ਵੱਡੀ ਰਕਮ ਪੁਲਿਸ ਦੇ ਲਈ, ਹੋਮ ਦੇ ਲਈ ਰੱਖੀ ਗਈ ਹੈ ਪਰ ਦੂਸਰੇ ਪਾਸੇ ਤੁਸੀਂ ਦੇਖੋ ਕਿ ਜਿਹੜੇ ਕਰਮਚਾਰੀ ਪੁਲਿਸ ਦੇ ਨਾਲ ਰਲ ਕੇ ਮਦਦ ਕਰਦੇ ਹਨ, ਹੋਮਗਾਰਡ ਦੇ ਉਨ੍ਹਾਂ ਲਈ ਇਤਨੀ ਘੱਟ ਰਕਮ, 25 ਹਜ਼ਾਰ ਰੁਪਏ ਦੀ ਰੱਖੀ ਗਈ ਹੈ, ਇਹ ਰਕਮ ਵਧਾਉਣੀ ਚਾਹੀਦੀ ਹੈ। ਸਪੀਕਰ ਸਾਹਿਬ, ਇਥੇ ਕੁਰੱਪਸ਼ਨ ਦੀ ਗੱਲ ਕੀਤੀ ਗਈ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕੁਰੱਪਸ਼ਨ ਦੀ ਗੱਲ ਲੈ ਲਓ ਅਤੇ ਉਸ ਦੇ ਵਿੱਚ ਰੰਗ ਰਲੀਆਂ ਦੀ ਗੱਲ ਵੀ ਵਿਚੇ ਲੈ ਲਓ ਤਾਂ ਆਪ ਨੂੰ ਪਤਾ ਲਗੇਗਾ ਕਿ ਇਕ ਅਖਬਾਰ ਵਿੱਚ ਆਇਆ ਹੈ ਕਿ ਇਕ ਐਮ.ਐਲ.ਏ., ਇਕ ਐਮ.ਪੀ. ਦਾ ਮੁੰਡਾ ਕੀ ਕਰਦਾ ਫੜਿਆ ਗਿਆ? ਅਖਬਾਰਾਂ ਵਿੱਚ ਇਤਨੀਆਂ ਖਬਰਾਂ ਆਉਂਦੀਆਂ ਹਨ, ਕਦੋਂ ਘੋਖ ਕਰਵਾਈ ਹੈ । ਇਨ੍ਹਾਂ ਦੀ ਘੋਖ ਕਰਵਾਉਣ ਤਾਂ ਤੁਹਾਨੂੰ ਪਤਾ ਲਗੇਗਾ ਕਿ ਕੀ ਕੁਝ ਹੋ ਰਿਹਾ ਹੈ। ਪਿਛੇ ਜਿਹੇ ਅਖਬਾਰ ਵਿੱਚ ਇਕ ਖਬਰ ਛਪੀ ਕਿ ਇਕ ਵੀ.ਆਈ.ਪੀ. ਦੇ ਨਜ਼ਦੀਕੀ ਦਾ ਕਾਰਖਾਨਾ ਹੈ, ਪਤਾ ਨਹੀਂ ਵੀ.ਆਈ.ਪੀ. ਹੈ ਜਾਂ ਵੀ. ਵੀ. ਆਈ. ਪੀ. । ਗੈਸ ਦੇ ਸਲੰਡਰਾਂ ਨਾਲ ਬਹੁਤੇ ਸਾਰੇ ਲੋਕਾਂ ਦੀਆਂ ਮੌਤਾਂ ਹੋ ਗਈਆਂ, ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਮੁੱਖ ਮੰਤਰੀ ਸਾਹਿਬ ਕਦੇ ਘੋਖ ਕਰਵਾ ਕੇ ਤਾਂ ਦੇਖੋ ਇਹ ਵੀ.ਆਈ.ਪੀ. ਕੌਣ ਹੈ ?

**ਸ੍ਰੀ ਸਪੀਕਰ:** ਵਾਈਂਡ ਅਪ ਕਰੋ।

**ਸ੍ਰੀ ਵਿਜੈ ਕੁਮਾਰ ਸਾਥੀ:** ਆਖਿਰ ਵਿੱਚ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਅਤੇ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਦੁਆਉਣਾ ਚਾਹੁੰਦਾ ਹਾਂ ਕਿ ਇਕ ਉਹ ਸਮਾਂ ਸੀ ਜਦੋਂ ਦੇਸ਼ ਦੀ ਆਜ਼ਾਦੀ ਲਈ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਜੀ ਨੇ ਫਾਂਸੀ ਦੇ ਫੰਧੇ ਨੂੰ ਚੁੰਮਦੇ ਗੀਤ ਗਾਇਆ ਸੀ ਕਿ—

"ਮਾਇ ਮੇਰਾ ਰੰਗ ਦੇ ਬਸੰਤੀ ਚੋਲਾ"।

ਪਰ ਚੋਲਾ ਅੱਜ ਚੋਲੀ-ਚੋਲੀ ਵਿੱਚ ਬਦਲ ਚੁੱਕਿਆ ਹੈ। ਅੱਜ, ਸਪੀਕਰ ਸਾਹਿਬ, ਇਹੋ ਜਿਹੇ ਪ੍ਰੋਗਰਾਮ ਹੋ ਰਹੇ ਹਨ ਜਿਨ੍ਹਾਂ ਨਾਲ ਸਾਡੇ ਜੀਵਨ ਦਾ ਸਤੱਰ ਨੀਵਾਂ ਹੁੰਦਾ ਜਾ ਰਿਹਾ ਹੈ। ਇਕ ਪਾਸੇ ਦੇਸ਼ ਦੇ ਲੋਕ, ਪੰਜਾਬ ਦੇ ਲੋਕ ਭੁੱਖੇ ਮਰ ਰਹੇ ਹਨ ਅਤੇ ਦੂਸਰੇ ਪਾਸੇ ਇਸ ਤਰ੍ਹਾਂ ਦੇ ਰੰਗ ਰਲੀਆਂ ਦੇ ਪ੍ਰੋਗਰਾਮ ਚਲਦੇ ਹਨ। (ਵਿਘਨ) ਮੈਂ ਡਾਕਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਬਿਲ ਦੇ ਵਿੱਚ ਸੋਧਾਂ ਕਰਨ ਵਾਲੀਆਂ ਹਨ।

ਇਥੇ, ਸਪੀਕਰ ਸਾਹਿਬ, ਇੰਡਸਟਰੀ ਦੀ ਗੱਲ ਕੀਤੀ ਗਈ ਹੈ। ਮੈਂ ਅਗੇ ਵੀ ਗੱਲ ਕੀਤੀ ਸੀ ਹੁਣ ਵੀ ਕਹਿਣਾ ਚਾਹੁੰਦਾ ਹਾਂ, ਇਥੇ ਬੜਾ ਕਿਹਾ ਜਾਂਦਾ ਹੈ ਕਿ ਇੰਡਸਟਰੀ ਦੀ ਅੱਪ ਲਿਫਟ

ਵਾਸਤੇ ਬਾਹਰੋਂ ਬੜਾ ਰੁਪਿਆ ਆਇਆ ਹੈ, ਲੁਧਿਆਣੇ ਵਿੱਚ ਇਕ ਕੰਪਨੀ ਹੈ ਉਸ ਦੇ 70 ਪ੍ਰਤੀਸ਼ਤ ਬੇਨਾਮੀ ਸ਼ੇਅਰ ਹਨ। ਅੱਜ ਤੁਸੀਂ ਅਗਰ ਇਨ੍ਹਾਂ ਗੱਲਾਂ ਦੀ ਘੋਖ ਕਰਵਾਉ, ਘੋਖ ਕਰਵਾ ਕੇ ਦੇਖੋ ਤਾਂ ਤੁਹਾਨੂੰ ਪਤਾ ਲਗੇਗਾ ਕਿ ਕਿਸ ਤਰ੍ਹਾਂ ਮਾਲ ਛੱਕਿਆ ਜਾ ਰਿਹਾ ਹੈ, ਕਿਸ ਤਰ੍ਹਾਂ ਦੋਨੋਂ ਹੱਥਾਂ ਨਾਲ ਲੁਟਿਆ ਜਾ ਰਿਹਾ ਹੈ। ਸੋਮ ਦੱਤ ਜੀ ਨੇ ਵੀ ਜ਼ਿਕਰ ਕੀਤਾ ਹੈ।

**Mr. Speaker** : Sathi ji, please resume your seat. You have taken too much time.

**ਸ੍ਰੀ ਵਿਜੇ ਕੁਮਾਰ ਸਾਥੀ** : ਅੱਜ ਵੇਖਣਾ ਹੈ, ਆਇਆ ਕੌਣ ਇਮਾਨਦਾਰ ਹੈ.. । ਸਪੀਕਰ ਸਾਹਿਬ, ਇਕ ਮਿੰਟ।

## WALK-OUT

(ਇਸ ਸਮੇਂ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਅਤੇ ਸਰਦਾਰ ਨਿਰਮਲ ਸਿੰਘ ਨਿੰਮਾ ਬੋਲਣ ਲਈ ਖੜੇ ਸਨ।)

**Mr Speaker** : I have given plenty of time to all parties. ਹਰ ਇਕ ਪਾਰਟੀ ਦਾ ਇਕ ਇਕ ਮੈਂਬਰ ਬੋਲ ਚੁੱਕਾ ਹੈ। Please resume your seat. ਹੁਣ ਐਫ.ਐਮ. ਸਾਹਿਬ ਬੋਲਣਗੇ।

**ਸਰਦਾਰ ਨਿਰਮਲ ਸਿੰਘ ਨਿੰਮਾ**: ਅਸੀਂ ਪਰੋਟੈਸਟ ਵਜੋਂ ਵਾਕਆਊਟ ਕਰਦੇ ਹਾਂ (ਵਿਘਨ)

(ਇਸ ਵੇਲੇ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਅਤੇ ਸਰਦਾਰ ਨਿਰਮਲ ਸਿੰਘ ਨਿੰਮਾ ਹਾਊਸ ਵਿਚੋਂ ਵਾਕ ਆਊਟ ਕਰ ਗਏ।)

## THE PUNJAB APPROPRIATION NO. 2 BILL, 1994

(*Resumption of consideration*)

**ਵਿੱਤ ਮੰਤਰੀ (ਡਾਕਟਰ ਕੇਵਲ ਕ੍ਰਿਸ਼ਨ)**: ਸਪੀਕਰ ਸਾਹਿਬ, ਮੈਂ ਤੁਹਾਡਾ ਮਸ਼ਕੂਰ ਹਾਂ ਕਿ ਤੁਸੀਂ ਅਪੋਜ਼ੀਸ਼ਨ ਨੂੰ ਜ਼ਿਆਦਾ ਟਾਈਮ ਦਿੱਤਾ ਹੈ। 5 ਮੈਂਬਰ ਅਪੋਜ਼ੀਸ਼ਨ ਦੇ ਬੋਲੇ ਹਨ, ਹਰ ਪਾਰਟੀ ਨੂੰ ਟਾਈਮ ਦਿੱਤਾ ਹੈ ਔਰ ਕਾਂਗਰਸ ਵਲੋਂ 3 ਮੈਂਬਰ ਬੋਲੇ ਹਨ। ਇਹ ਜਿਹੜਾ ਐਪਰੋ-ਪਰੀਏਸ਼ਨ ਬਿੱਲ ਹੈ ਇਸ ਤੇ ਅਪੋਜ਼ੀਸ਼ਨ ਨੂੰ ਟਾਈਮ ਜ਼ਿਆਦਾ ਦੇਣਾ ਚੰਗਾ ਲਗਦਾ ਹੈ। ਅਸੀਂ ਕ੍ਰਿਟੀਸਿਜ਼ਮ ਅਤੇ ਨੁਕਤਾਚੀਨੀ ਦਾ ਸਵਾਗਤ ਕਰਦੇ ਹਾਂ ਔਰ ਚਾਹੁੰਦੇ ਹਾਂ ਕਿ ਇਸ ਵਿਚ ਮੈਂਬਰਜ਼ ਜ਼ਿਆਦਾ ਤੋਂ ਜ਼ਿਆਦਾ ਹਿੱਸਾ ਲੈਣ। ਲੇਕਿਨ ਅਫਸੋਸ ਹੈ ਕਿ ਗਵਰਨਰ ਐਡਰੈਸ ਤੋਂ ਲੈ ਕੇ

[ਵਿੱਤ ਮੰਤਰੀ]

ਹੁਣ ਤਕ ਇਕ ਦੋ ਮੈਂਬਰਾਂ ਨੂੰ ਛੱਡ ਕੇ ਹੋਰ ਸਭ ਨੇ ਉਹੀ ਪੁਰਾਣੀਆਂ ਗਲਾਂ ਹੀ ਦੁਹਰਾਈਆਂ ਹਨ ਔਰ ਨਵੇਂ ਸੁਝਾਵ ਬਹੁਤ ਘੱਟ ਦਿੱਤੇ ਹਨ। ਇਸ ਦਾ ਸਾਨੂੰ ਅਫਸੋਸ ਹੈ। ਲੇਕਿਨ ਕਿਉਂਕਿ ਮੈਂਬਰਾਂ ਦਾ ਯੋਗਦਾਨ ਹੈ ਇਸ ਲਈ ਅਸੀਂ ਇਸ ਦਾ ਸਵਾਗਤ ਕਰਦੇ ਹਾਂ।

ਸਪੀਕਰ ਸਾਹਿਬ, ਇਹ 8748 ਕਰੋੜ, 61 ਲੱਖ ਅਤੇ 91 ਹਜ਼ਾਰ ਦਾ ਐਪਰੋਪਰੀਏਸ਼ਨ ਬਿੱਲ ਹੈ ਜਿਸ ਦੇ ਪਾਸ ਹੋਣ ਨਾਲ ਸਾਨੂੰ, ਪੰਜਾਬ ਸਰਕਾਰ ਨੂੰ ਕਨਸਾਲੀਡੇਟਿਡ ਫੰਡਜ਼ ਵਿਚੋਂ ਪੈਸਾ ਕਢਾਉਣ ਦੀ ਇਜਾਜ਼ਤ ਮਿਲ ਜਾਵੇਗੀ। ਸਪੀਕਰ ਸਾਹਿਬ, ਜਿਨ੍ਹਾਂ ਹਾਲਾਤ ਵਿਚ ਪੰਜਾਬ ਸਰਕਾਰ ਹੋਂਦ ਵਿਚ ਆਈ, ਉਹ ਸਾਰਿਆਂ ਦੇ ਸਾਹਮਣੇ ਹੈ। ਉਹਦੇ ਵਿਚ ਅਮਨ ਸ਼ਾਂਤੀ ਕਾਇਮ ਕਰਨ ਦੀ ਗੱਲ ਮੈਂ ਦੁਹਰਾਉਣਾ ਨਹੀਂ ਚਾਹੁੰਦਾ ਲੇਕਿਨ ਉਸ ਵਾਸਤੇ ਪੈਸੇ ਦੀ ਵਿਵਸਥਾ ਕਰਨਾ ਬਹੁਤ ਜ਼ਰੂਰੀ ਸੀ। ਪੈਸੇ ਦੇ ਬਿਨਾਂ ਨਾ ਅਤਿਵਾਦ ਦਾ ਮੁਕਾਬਲਾ ਹੋ ਸਕਦਾ ਹੈ, ਨਾ ਪ੍ਰਭਾਵਿਤ ਲੋਕਾਂ ਨੂੰ ਰਾਹਤ ਮਿਲ ਸਕਦੀ ਹੈ ਔਰ ਨਾ ਹੀ ਪੰਜਾਬ ਦਾ ਵਿਕਾਸ ਹੋ ਸਕਦਾ ਹੈ ਅਸੀਂ ਮਹਿਸੂਸ ਕਰਦੇ ਹਾਂ ਕਿ ਪੰਜਾਬ ਸਰਕਾਰ ਨੇ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੇ ਇਸ ਨੂੰ ਠੀਕ ਤਰੀਕੇ ਨਾਲ ਨਾ ਚਲਾਉਂਦੇ ਤਾਂ ਪੰਜਾਬ ਦਾ ਅੱਜ ਵਿਕਾਸ ਨਹੀਂ ਹੋਣਾ ਸੀ । ਇਸ ਲਈ ਮੈਂ ਕਹਿ ਸਕਦਾ ਹਾਂ ਕਿ..

"ਪੱਥਰ ਕੀਤੀ ਤਕਦੀਰ ਸਬੰਧ ਸ਼ਕਤੀ ਹੈ
ਸ਼ਰਤ ਯਹ ਹੈ ਕਿ ਸਲੀਕੇ ਮੈਂ ਤਰਾਸ਼ਾ ਜਾਏ"

ਸੋ ਸਰਦਾਰ ਬੇਅੰਤ ਸਿੰਘ ਜੀ ਨੇ ਇਕ ਅੱਛੇ ਤਰੀਕੇ ਨਾਲ ਪੈਸੇ ਦਾ ਬੰਦੋਬਸਤ ਕੀਤਾ। ਸਪੀਕਰ ਸਾਹਿਬ, ਅਸੀਂ ਕਰਜ਼ਈ ਹੋ ਚੁੱਕੇ ਸੀ। ਹੁਣ ਮੈਨੂੰ ਖੁਸ਼ੀ ਹੈ ਕਿ ਜਿਹੜੇ ਕਦਮ ਪੰਜਾਬ ਸਰਕਾਰ ਨੇ ਚੁੱਕੇ ਹਨ ਉਸ ਨਾਲ ਪੰਜਾਬ ਦੀ ਇਕਤਸਾਦੀ ਹਾਲਤ ਠੀਕ ਹੋਈ ਹੈ ਔਰ ਚਾਰੋਂ ਤਰਫੋਂ ਸਰਕਾਰ ਨੇ ਤਰੱਕੀ ਕੀਤੀ ਹੈ। ਇਸ ਦੀ ਸਰਾਹਨਾ ਸਿਰਫ ਪੰਜਾਬ ਦੇ ਲੋਕਾਂ ਨੇ ਹੀ ਨਹੀਂ ਕੀਤੀ ਬਲਕਿ ਸੈਂਟਰ ਨੇ ਵੀ, ਜਦੋਂ ਮੈਂ ਮੁੱਖ ਮੰਤਰੀ ਜੀ ਦੇ ਨਾਲ ਪ੍ਰਧਾਨ ਮੰਤਰੀ ਸਾਹਿਬ ਕੋਲ ਗਏ ਤਾਂ ਉਥੇ ਸੈਂਟਰ ਦੇ ਵਿੱਤ ਮੰਤਰੀ ਵੀ ਸਨ, ਹੋਮ ਮਨਿਸਟਰ ਵੀ ਸਨ ਉਸ ਵੇਲੇ ਉਨ੍ਹਾਂ ਨੇ ਬੜੇ ਚੰਗੇ ਸ਼ਬਦਾਂ ਵਿਚ ਇਹ ਗੱਲ ਕਹੀ ਸੀ ਕਿ ਜੋ ਕੰਮ ਅੱਜ ਦੀ ਪੰਜਾਬ ਸਰਕਾਰ ਨੇ ਕੀਤੇ ਹਨ ਉਹ ਕੋਈ ਹੋਰ ਨਹੀਂ ਕਰ ਸਕਦਾ ਸੀ ਪੰਜਾਬ ਸਰਕਾਰ ਨੇ ਜੋ ਫੈਸਲੇ ਲਏ ਹਨ, ਪਿਛਲੇ 2 ਸਾਲਾਂ ਦੇ ਵਿਚ, ਉਸ ਦੇ ਨਾਲ ਸਾਨੂੰ 800 ਕਰੋੜ ਰੁਪਿਆ ਹੋਰ ਮਿਲਿਆ ਹੈ ਜਿਸ ਨਾਲ ਸਾਡੀ ਹਾਲਤ ਸੁਧਰੀ ਹੈ । ਜ਼ਰੂਰਤ ਸੀ ਕਿ ਅਸੀਂ ਪੈਸੇ ਦਾ ਬੰਦੋਬਸਤ ਕਰਦੇ, ਇਥੇ ਅਸੀਂ ਪੰਜਾਬ ਵਿਚ ਅਮਨ ਲਿਆਉਂਦੇ ਅਤੇ ਲੋਕਾਂ ਨੂੰ ਸਾਫ ਸੁਥਰਾ ਪ੍ਰਸ਼ਾਸਨ ਦਿੰਦੇ। ਜਿਹੜੀ ਲੋਕਾਂ ਦੀਆਂ ਸੋਸ਼ਲ ਸਰਵਿਸ ਹਨ, ਭਲਾਈ ਦੇ ਕੰਮ ਹਨ ਔਰ ਨਾਲ ਦੇ ਨਾਲ ਪੰਜਾਬ ਦੀ ਇਕਨੌਮੀਕਲ ਗਰੋਥ ਵਿਚ, ਇੰਡਸਟਰੀ ਦੇ ਵਿਚ, ਐਗਰੀਕਲਚਰ ਦੇ ਵਿਚ ਵੀ ਵਾਧਾ ਹੋਇਆ ਹੈ ਅਤੇ ਸਮਾਲ ਸਕੇਲ ਇੰਡਸਟਰੀ ਵਿਚ ਵੀ ਤਰੱਕੀ ਕੀਤੀ ਹੈ। ਸਪੀਕਰ ਸਾਹਿਬ, ਮੈਨੂੰ ਇਹ ਦੱਸਣ ਵਿਚ ਖੁਸ਼ੀ ਹੁੰਦੀ ਹੈ ਕਿ ਪੰਜਾਬ ਦੀ ਡੋਮੈਸਟਿਕ ਗਰੋਥ ਜਿਹੜੀ 1991-92 ਵਿਚ 2 ਪ੍ਰਤੀਸ਼ਤ ਤੋਂ ਵੀ ਘੱਟ ਗਈ ਸੀ ਉਸ ਨੂੰ

ਅਸੀਂ ਵਧਾ ਕੇ 4½ ਪ੍ਰਤੀਸ਼ਤ ਤੱਕ ਲੈ ਗਏ ਹਾਂ। ਪੰਜਾਬ ਨੇ ਪਹਿਲੀ ਵਾਰ ਬਾਹਰਲੇ ਮੁਲਕਾਂ ਦੇ ਵਿਚ ਸਮਾਲ ਸਕੇਲ ਇੰਡਸਟਰੀ ਦਾ 700 ਤੋਂ 800 ਕਰੋੜ ਤਕ ਰੁਪਏ ਦਾ ਮਾਲ ਐਕਸਪੋਰਟ ਕੀਤਾ। ਅਸੀਂ ਕੁੱਲ 1500 ਕਰੋੜ ਰੁਪਏ ਤੋਂ ਵੱਧ ਦਾ ਮਾਲ ਤਿਆਰ ਕੀਤਾ ਹੈ। ਸਾਥੀ ਸਾਹਿਬ ਨੇ ਇਥੇ ਖਦਸ਼ਾ ਜ਼ਾਹਿਰ ਕੀਤਾ ਸੀ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਆਪਣੀ ਪਲਾਨ 1450 ਕਰੋੜ ਰੁਪਏ ਦੀ ਬਣਾਈ ਹੈ। ਸਾਥੀ ਸਾਹਿਬ ਨੇ ਕਿਹਾ ਹੈ ਕਿ ਇਸ ਨਾਲ ਮਹਿੰਗਾਈ ਵਧੇਗੀ ਅਤੇ ਇਨਫਲੇਸ਼ਨ ਵਧੇਗੀ। ਮੈਨੂੰ ਖੁਸ਼ੀ ਹੁੰਦੀ ਅਗਰ ਇਹ ਇਸ ਗੱਲ ਦੀ ਕਦਰ ਕਰਦੇ ਕਿ ਇਨ੍ਹਾਂ ਹਾਲਾਤ ਦੇ ਬਾਵਜੂਦ ਪੰਜਾਬ ਸਰਕਾਰ ਨੇ ਆਪਣੀ ਪਲਾਨ 800 ਕਰੋੜ ਤੋਂ ਲੈ ਕੇ 1450 ਕਰੋੜ ਰੁਪਏ ਦੀ ਬਣਾਈ ਹੈ। ਪਹਿਲੇ ਸਾਡੀ 1250 ਕਰੋੜ ਦੀ ਪਲਾਨ ਸੀ ਔਰ ਇਸ ਸਾਲ ਇਸ ਨੂੰ ਵਧਾ ਕੇ 1450 ਕਰੋੜ ਰੁਪਏ ਦੀ ਕਰ ਦਿੱਤੀ ਹੈ। ਇਸ ਪਲਾਨ ਦੇ ਵਿਚ ਸਾਡੇ ਰੀਸੋਰਸਿਜ਼ ਹਨ ਜਿਹੜੇ ਅਸੀਂ ਇਨਕਰੀਜ਼ ਕੀਤੇ ਹਨ। ਸਾਡੇ ਰੀਸੋਰਸਿਜ਼ 540 ਕਰੋੜ ਰੁਪਏ ਦੇ ਹਨ ਅਤੇ 600 ਕਰੋੜ ਰੁਪਿਆ ਸਾਨੂੰ ਸੈਂਟਰਲ ਗੌਰਮਿੰਟ ਨੇ ਦੇਣ ਲਈ ਕੁਮਿਟਮੈਂਟ ਕੀਤੀ ਹੈ ਇਹ ਸਪੈਸ਼ਲ ਟਰਮ ਲੋਨ ਦੇਣਗੇ ਅਤੇ 370 ਕਰੋੜ ਰੁਪਿਆ ਜਿਹੜਾ ਰਹਿ ਗਿਆ ਹੈ ਉਸ ਨੂੰ ਅਸੀਂ ਪੂਰਾ ਕਰਨ ਦੀ ਕੋਸ਼ਿਸ਼ ਕਰਾਂਗੇ। ਪਿਛਲੇ ਸਾਲ 1993-94 ਵਿਚ ਜਿਹੜੇ ਟੈਕਸ ਪੰਜਾਬ ਵਿਚ ਲਗੇ ਹੋਏ ਸਨ ਉਸ ਦੀ ਅਸੀਂ ਉਗਰਾਹੀ ਕੀਤੀ ਹੈ ਅਤੇ ਜਿਹੜਾ ਸਾਡਾ 15 ਪ੍ਰਤੀਸ਼ਤ ਟੀਚਾ ਸੀ ਉਸ ਨਾਲੋਂ ਜਿਆਦਾ ਕੀਤਾ ਹੈ। ਐਕਸਾਈਜ਼ ਐਂਡ ਟੈਕਸੇਸ਼ਨ ਡਿਪਾਰਟਮੈਂਟ ਨੇ ਸਾਨੂੰ 1400 ਕਰੋੜ ਰੁਪਿਆ, ਜਿਹੜਾ ਟੀਚਾ ਸੀ, ਉਸ ਨਾਲੋਂ ਵੀ ਜ਼ਿਆਦਾ 1700 ਕਰੋੜ ਰੁਪਿਆ ਇਕੱਠਾ ਕਰਕੇ ਦਿੱਤਾ ਹੈ। ਇਸ ਦੇ ਨਾਲ 294 ਕਰੋੜ ਰੁਪਿਆ ਵਾਧੂ ਮਿਲੇਗਾ। ਇਸੇ ਤਰ੍ਹਾਂ ਸਮਾਲ ਸੇਵਿੰਗ ਵਿਚ 100 ਕਰੋੜ ਰੁਪਏ ਦਾ ਪਿਛਲੇ ਸਾਲ ਟੀਚਾ ਸੀ ਅਤੇ ਇਹ ਸਾਨੂੰ 130 ਕਰੋੜ ਰੁਪਿਆ ਮਿਲਿਆ ਹੈ। ਉਮੀਦ ਹੈ ਕਿ ਆਉਣ ਵਾਲੇ ਸਾਲ ਵੀ ਸਾਨੂੰ 100 ਕਰੋੜ ਰੁਪਿਆ ਹੋਰ ਮਿਲੇਗਾ। ਸਪੀਕਰ ਸਾਹਿਬ, ਪਹਿਲੀ ਵਾਰ, ਪਬਲਿਕ ਅੰਡਰ-ਟੇਕਿੰਗਜ਼ ਕਾਰਪੋਰੇਸ਼ਨ ਨੇ ਜਿਹੜੀਆਂ ਘਾਟੇ ਵਿਚ ਚਲ ਰਹੀਆਂ ਸਨ, ਖੁਸ਼ੀ ਦੀ ਗੱਲ ਹੈ, ਕਿ ਉਨ੍ਹਾਂ ਨੇ ਸਾਨੂੰ 31 ਕਰੋੜ ਰੁਪਿਆ ਵਾਪਸ ਕੀਤਾ ਹੈ ਇਹ 3% ਪਬਲਿਕ ਅੰਡਰਟੇਕਿੰਗਜ਼ ਹਨ ਜਿਨ੍ਹਾਂ ਨੇ ਪੈਸਾ ਸਾਨੂੰ ਵਾਪਸ ਕੀਤਾ ਹੈ ਅਤੇ ਉਮੀਦ ਹੈ ਕਿ ਆਉਣ ਵਾਲੇ ਸਾਲਾਂ ਦੇ ਵਿਚ ਵੀ ਇਹ ਸਾਨੂੰ ਪੈਸਾ ਵਾਪਸ ਕਰਨਗੀਆਂ ਔਰ 20 ਕਰੋੜ ਰੁਪਿਆ ਸਾਨੂੰ ਹੋਰ ਮਿਲੇਗਾ। ਸਪੀਕਰ ਸਾਹਿਬ, ਜਿਹੜੀਆਂ ਜਾਇਦਾਦਾਂ ਅੰਡਰ ਵੈਲਿਊ ਪਹਿਲੇ ਵਿਕਦੀਆਂ ਸਨ ਉਹ ਹੁਣ ਨਹੀਂ ਵਿਕਣ-ਗੀਆਂ ਇਸ ਬਾਰੇ ਅਸੀਂ ਯਤਨ ਕਰ ਰਹੇ ਹਾਂ। ਲੈਂਡ ਦੀ ਕੀਮਤ ਇਸ ਤਰ੍ਹਾਂ ਬਣਾਈ ਜਾਵੇਗੀ ਤਾਂ ਕਿ ਕੋਈ ਘੱਟ ਵੈਲਿਊ ਨਾ ਪਾਏ ਅਤੇ ਅੰਡਰ ਵੈਲਿਊ ਦੀ ਰਜਿਸਟਰੀ ਨਾ ਕੀਤੀ ਜਾਵੇ। ਇਸ ਤਰੀਕੇ ਨਾਲ ਸਾਨੂੰ 100 ਕਰੋੜ ਰੁਪਿਆ ਜ਼ਿਆਦਾ ਆਵੇਗਾ ਅਤੇ ਸਮਾਲ ਸੇਵਿੰਗਜ਼ ਦੇ ਵਿਚੋਂ ਵੀ 100 ਕਰੋੜ ਰੁਪਿਆ ਆਵੇਗਾ। ਇਸ ਦੇ ਨਾਲ ਹੀ 10 ਪ੍ਰਤੀਸ਼ਤ ਜਿਹੜੀ ਕੱਟ ਨਾਨ ਪਲਾਨ ਐਕਸਪੈਂਡੀਚਰ ਉਤੇ ਲਗਾਈ ਗਈ ਸੀ ਉਸ ਦੇ ਨਾਲ ਅਸੀਂ ਬਚਤ ਕੀਤੀ ਹੈ ਅਤੇ ਪੰਜਾਬ ਦੀ ਹਿਸਟਰੀ ਵਿਚ ਇਹ ਪਹਿਲੀ ਦਫਾ ਹੋਇਆ ਹੈ ਕਿ ਅਸੀਂ 3.96 ਕਰੋੜ ਰੁਪਿਆ ਨਾਨ ਪਲਾਨ

[ਵਿੱਤ ਮੰਤਰੀ]

ਐਕਸਪੈਂਡੀਚਰ ਦੇ ਵਿਚ ਕੱਟ ਲਗਾ ਕੇ ਬਚਾਦੇ ਹਨ ਅਤੇ ਇਹ 4 ਪ੍ਰਤੀਸ਼ਤ ਬਣਦਾ ਹੈ। ਅਸੀਂ ਆਪਣੇ ਨਾਨ ਪਲਾਨ ਐਕਸਪੈਂਡੀਚਰ ਦੇ ਵਿਚ ਕਮੀ ਲਿਆਂਦੀ ਹੈ। ਸਪੀਕਰ ਸਾਹਿਬ, ਨਾਨ ਪਲਾਨ ਦੇ ਖਰਚੇ ਘਟਾ ਕੇ ਅਸੀਂ 238 ਕਰੋੜ ਦੀ ਬਚਤ ਕੀਤੀ ਹੈ ਅਤੇ ਅਗਲੇ ਸਾਲ 100 ਕਰੋੜ ਰੁਪਏ ਦੀ ਹੋਰ ਬਚਤ ਹੋਵੇਗੀ। ਇਸ ਤਰ੍ਹਾਂ ਕੁੱਲ 370 ਕਰੋੜ ਰੁਪਏ ਮਿਲ ਜਾਣਗੇ। ਇਹ ਜਿਹੜਾ ਗੈਪ ਹੈ। ਸਪੀਕਰ ਸਾਹਿਬ, ਬਿਨਾ ਕੋਈ ਨਵਾਂ ਟੈਕਸ ਲਗਾਏ ਗੈਪ ਪੂਰਾ ਕਰਾਂਗੇ। ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ ਸਾਰੇ ਪੰਜਾਬ ਦੇ ਲੋਕਾਂ ਨੂੰ ਵੀ ਅਤੇ ਸਾਰੇ ਮਾਨਯੋਗ ਮੈਂਬਰਾਂ ਨੂੰ ਵੀ ਕਿ ਜੋ ਟੈਕਸ ਦੀ ਉਗਰਾਹੀ ਹੈ, ਉਹ 15 ਪ੍ਰਤੀਸ਼ਤ ਤੋਂ 21 ਪ੍ਰਤੀਸ਼ਤ ਹੋ ਸਕਦੀ ਹੈ। ਅਸੀਂ ਮਹਿਸੂਸ ਕਰਦੇ ਹਾਂ ਕਿ ਅਗਰ ਲੋਕਾਂ ਦਾ ਸਹਿਯੋਗ ਮਿਲੇ, ਮਾਨਯੋਗ ਮੈਂਬਰਾਂ ਦਾ ਸਹਿਯੋਗ ਮਿਲੇ ਤਾਂ ਇਹ ਉਗਰਾਹੀ 50 ਪ੍ਰਤੀਸ਼ਤ ਤਕ ਜ਼ਿਆਦਾ ਹੋ ਸਕਦੀ ਹੈ। ਉਹ ਕਿਸ ਤਰ੍ਹਾਂ ਹੋ ਸਕਦੀ ਹੈ। ਸਪੀਕਰ ਸਾਹਿਬ, ਬਦ-ਕਿਸਮਤੀ ਹੈ ਕਿ ਸਾਡੀ ਆਦਤ ਬਣ ਗਈ ਹੈ ਕਿ ਟੈਕਸ ਨੂੰ ਬਚਾਉਣਾ ਹੈ। ਚੋਰੀ ਕਰਨ ਵਾਲਾ ਸ਼ਬਦ ਕੌੜਾ ਲਗੇਗਾ ਇਸ ਸ਼ਬਦ ਦੇ ਨਾਲ ਗੁੱਸਾ ਵੀ ਆ ਜਾਂਦਾ ਹੈ ਅਤੇ ਬੜੀ ਤਕਲੀਫ ਵੀ ਹੋ ਜਾਂਦੀ ਹੈ। ਪਰ ਇਹ ਇਕ ਸਚਾਈ ਹੈ। ਇਹ ਇਕ ਇਨਸਾਨ ਦੀ ਨੇਚਰ ਬਣ ਗਈ ਹੈ, ਇਨਸਾਨ ਦਾ ਸੁਭਾਅ ਬਣ ਗਿਆ ਹੈ ਕਿ ਅਸੀਂ ਟੈਕਸ ਬਚਾਉਣਾ ਹੈ। ਸਪੀਕਰ ਸਾਹਿਬ, ਇਸ ਪੈਸੇ ਨਾਲ ਬਲੈਕਮਨੀ ਜਨਰੇਟ ਹੁੰਦੀ ਹੈ। ਇਹ ਕਾਲਾ ਧਨ ਪੈਦਾ ਕਰਦਾ ਹੈ। ਇਥੇ ਕੁਰੱਪਸ਼ਨ ਦੀ ਬੜੀ ਚਰਚਾ ਹੋਈ ਹੈ। ਕਈ ਐਸੀਆਂ ਸਟੇਟਸ ਵੀ ਹਨ ਜਿਥੇ ਕਿ ਲੋਕਾਂ ਕੋਲ ਕਾਲਾ ਧਨ ਨਹੀਂ ਹੈ। ਮੈਂ ਪੜੌਸੀ ਹਿਮਾਚਲ ਸਟੇਟ ਦੀ ਮਿਸਾਲ ਦਿੰਦਾ ਹਾਂ ਕਿ ਉਥੇ ਲੋਕਾਂ ਨੂੰ ਬੜੇ ਤੰਗ ਹੋ ਕੇ ਆਪਣੀ ਜ਼ਿੰਦਗੀ ਬਤੀਤ ਕਰਨੀ ਪੈਂਦੀ ਹੈ। ਹਿਮਾਚਲ ਵਿਚ ਕੁਰਪਸ਼ਨ ਬਰਾਏ ਨਾਮ ਹੈ। ਹਿਮਾਚਲ ਵਿਚ ਆਮ ਚਰਚਾ ਕੁਰਪਸ਼ਨ ਦੀ ਨਹੀਂ ਹੈ। ਲੇਕਿਨ, ਸਪੀਕਰ ਸਾਹਿਬ, ਮੈਂ ਪੰਜਾਬ ਦੇ ਲੋਕਾਂ ਨੂੰ ਤੁਹਾਡੇ ਰਾਹੀਂ ਬੇਨਤੀ ਕਰਨਾ ਚਾਹਵਾਂਗਾ ਕਿ ਉਹ ਆਪਣੇ ਸੁਭਾਅ ਨੂੰ ਛੱਡ ਦੇਣ ਅਤੇ ਇਸ ਵਿਚ ਮੈਂ ਵੀ ਆਪਣੇ ਆਪ ਨੂੰ ਸ਼ਾਮਲ ਕਰਦਾ ਹਾਂ ਅਸੀਂ ਇਸ ਸੁਭਾਅ ਨੂੰ ਛੱਡ ਦੇਈਏ ਅਤੇ ਮਹਿਸੂਸ ਕਰੀਏ ਕਿ ਇਹ ਮੇਰਾ ਦੇਸ਼ ਹੈ, ਮੇਰਾ ਪੰਜਾਬ ਹੈ ਅਤੇ ਇਹ ਮਹਿਸੂਸ ਕਰੀਏ ਕਿ ਜਿਹੜੀਆਂ ਡਿਸਪੈਂਸਰੀਆਂ ਪੰਜਾਬ ਦੇ ਵਿਚ ਬਣਨੀਆਂ ਹਨ, ਜਿਹੜੀਆਂ ਸੜਕਾਂ ਬਣਨੀਆਂ ਹਨ, ਜਿਹੜੇ ਸਕੂਲ ਅਤੇ ਕਾਲਜ ਬਣਨੇ ਹਨ। ਇਹ ਸਾਰੇ ਸਾਡੇ ਵਾਸਤੇ ਹਨ। ਸਾਡੇ ਬੱਚਿਆਂ ਵਾਸਤੇ ਹਨ। ਪੰਜਾਬ ਦੇ ਸਾਰੇ ਲੋਕਾਂ ਵਾਸਤੇ ਹਨ। ਇਸ ਨਾਲ ਪੰਜਾਬ ਦੀ ਬਿਹਤਰੀ ਅਤੇ ਉਨਤੀ ਹੋਵੇਗੀ। ਇਸ ਨਾਲ ਪੰਜਾਬ ਦੀ ਡਿਵੈਲਪਮੈਂਟ ਹੋਵੇਗੀ। ਸਪੀਕਰ ਸਾਹਿਬ, ਮੈਂ ਇਕ ਛੋਟੀ ਜਿਹੀ ਮਿਸਾਲ ਦਿੰਦਾ ਹਾਂ। ਅਗਰ ਅਸੀਂ ਬਜ਼ਾਰ ਜਾਈਏ ਅਤੇ ਬਜ਼ਾਰ ਵਿਚੋਂ ਕੁਝ ਚੀਜ਼ਾਂ ਖਰੀਦੀਏ ਅਤੇ ਦੁਕਾਨਦਾਰ 500-600 ਰੁਪਏ ਦਾ ਬਿੱਲ ਸਾਡੇ ਸਾਹਮਣੇ ਰਖੇ ਤਾਂ ਉਸ ਵੇਲੇ ਮਾਫ ਕਰਨਾ ਅੱਖਾਂ ਦੇ ਨਾਲ ਅੱਖਾਂ ਵਿਚ ਹੀ ਗੱਲ ਹੋ ਜਾਂਦੀ ਹੈ। ਇਕ ਪਾਸੇ ਕਿਹਾ ਜਾਂਦਾ ਹੈ ਕਿ ਬਿੱਲ ਕਟਨਾ ਹੈ ਅਤੇ ਦੂਜੇ ਪਾਸੇ ਕਿਹਾ ਜਾਂਦਾ ਹੈ ਕਿ 50-60 ਰੁਪਏ ਵੱਧ ਟੈਕਸ ਦੇ ਦੇਣੇ ਪੈਣਗੇ। ਫਿਰ ਕਿਹਾ ਜਾਂਦਾ ਹੈ ਕਿ ਛੱਡ ਪਰੇ ਕੀ ਬਿੱਲ ਕਟਨਾ ਹੈ ? ਇਹ ਗੱਲ ਛੋਟੀ ਜਿਹੀ ਵੀ ਹੈ ਅਤੇ ਬਹੁਤ ਵੱਡੀ ਵੀ ਹੈ। ਜਿਤਨਾ ਇਸ ਵੇਲੇ ਸੇਲਜ਼ ਟੈਕਸ

ਤੋਂ ਪੈਸਾ ਆਉਂਦਾ ਹੈ ਇਸ ਨਾਲੋਂ ਦੁਗਣਾ ਸੇਲਜ਼ ਟੈਕਸ ਦਾ ਪੈਸਾ ਆ ਸਕਦਾ ਹੈ। (ਥੰਪਿੰਗ) ਇਸ ਵੇਲੇ, ਸਪੀਕਰ ਸਾਹਿਬ, ਸੇਲਜ਼ ਟੈਕਸ ਤੋਂ 1100 ਕਰੋੜ ਰੁਪਿਆ ਮਿਲਦਾ ਹੈ ਅਤੇ 1200-1300 ਕਰੋੜ ਰੁਪਿਆ ਅਸੀਂ ਐਕਸਪੈਕਟ ਕਰਦੇ ਹਾਂ। ਇਸ ਵਿਚ ਆਰਾਮ ਦੇ ਨਾਲ ਇਕ ਬਿੰਦੀ ਹੋਰ ਲਗ ਸਕਦੀ ਹੈ ਜੇਕਰ ਚੀਜ਼ ਖਰੀਦਣ ਵਾਲਾ ਵੀ ਅਤੇ ਦੁਕਾਨਦਾਰ ਇਹ ਸਮਝ ਲਵੇ ਕਿ ਚੀਜ਼ਾਂ ਖਰੀਦਣ ਵੇਲੇ ਅਸੀਂ ਸੇਲਜ਼ ਟੈਕਸ ਤੋਂ ਬਿਨਾਂ ਕੋਈ ਚੀਜ਼ ਨਹੀਂ ਲੈਣੀ ਅਤੇ ਦੁਕਾਨਦਾਰ ਵੀ ਕੋਈ ਚੀਜ਼ ਸੇਲਜ਼ ਟੈਕਸ ਤੋਂ ਬਗੈਰ ਨਾ ਦੇਵੇ। ਜੇਕਰ ਸਾਡੀ ਸਾਰਿਆਂ ਦੀ ਇਹੋ ਜਿਹੀ ਆਦਤ ਬਣ ਜਾਏ ਤਾਂ ਮੈਂ ਸਮਝਦਾ ਹਾਂ ਕਿ ਪੰਜਾਬ ਵਿਚ ਇਨਕਲਾਬ ਆ ਜਾਏਗਾ। ਸਪੀਕਰ ਸਾਹਿਬ, ਪੰਜਾਬ ਇਕ ਐਸਾ ਸੂਬਾ ਹੈ ਜਿਸ ਨੇ ਕਦੇ ਮੰਗਣ ਵਾਸਤੇ ਹੱਥ ਨਹੀਂ ਫੈਲਾਇਆ ਪੰਜਾਬ ਨੂੰ ਕਿਸੇ ਤੋਂ ਵੀ ਪੈਸਾ ਮੰਗਣ ਦੀ ਜ਼ਰੂਰਤ ਨਹੀਂ ਅਤੇ ਨਾ ਹੀ ਸੈਂਟਰਲ ਸਰਕਾਰ ਤੋਂ ਮੰਗਣ ਦੀ ਜ਼ਰੂਰਤ ਹੈ। ਜਿਹੜੇ ਟੈਕਸ ਲਗੇ ਹੋਏ ਹਨ ਜੇ ਇਨ੍ਹਾਂ ਵਿਚ ਚੋਰੀ ਨਾ ਹੋਵੇ ਤਾਂ ਸਾਨੂੰ ਨਵੇਂ ਟੈਕਸ ਲਾਉਣ ਦੀ ਲੋੜ ਨਹੀਂ। ਮੈਂ ਸਮਝਦਾ ਹਾਂ ਕਿ ਜੇ ਇਹ ਆਦਤ ਬਣ ਜਾਵੇ ਤਾਂ ਅਸੀਂ ਕਈ ਟੈਕਸ ਹਟਾ ਸਕਦੇ ਹਾਂ। (ਥੰਪਿੰਗ) ਸਾਡਾ ਸੁਭਾਅ ਬਣ ਜਾਵੇ, ਆਦਤ ਬਣ ਜਾਵੇ। ਮੈਨੂੰ ਇਹ ਕਹਿਣ ਵਿਚ ਖੁਸ਼ੀ ਹੈ ਕਿ ਪੰਜਾਬੀ ਦਲੇਰ ਵੀ ਹੈ, ਬਹਾਦਰ ਵੀ ਹੈ, ਇਨ੍ਹਾਂ ਨੇ ਕਈ ਕੁਰਬਾਨੀਆਂ ਵੀ ਕੀਤੀਆਂ ਹਨ। ਪੰਜਾਬ ਨੇ ਹੁਣ ਵੀ ਪਰੌਕਸੀ ਵਾਰ ਜਿਹੜੀ ਪਾਕਿਸ-ਤਾਨ ਨੇ ਛੇੜੀ ਹੋਈ ਸੀ, ਕਾਮਯਾਬੀ ਨਾਲ ਲੜੀ ਹੈ। ਪੰਜਾਬ ਦੇ ਲੋਕਾਂ ਨੇ ਡੱਟ ਕੇ ਦੇਸ਼ ਦੀ ਏਕਤਾ ਅਤੇ ਅਖੰਡਤਾ ਦੀ ਰਾਖੀ ਕੀਤੀ ਹੈ। ਪੰਜਾਬ ਅਗਰ ਇਰਾਦਾ ਕਰ ਲਵੇ ਤਾਂ ਮੈਂ ਮਹਿਸੂਸ ਕਰਦਾ ਹਾਂ ਕਿ ਅਸੀਂ ਬਹੁਤ ਅੱਗੇ ਨਿਕਲ ਸਕਦੇ ਹਾਂ, ਆਤਮ ਨਿਰਭਰ ਹੋ ਸਕਦੇ ਹਾਂ। ਮੈਨੂੰ ਹੁਣ ਵੀ ਪੰਡਤ ਸੋਮ ਦੱਤ ਜੀ ਦੇ ਰਿਮਾਰਕਸ ਯਾਦ ਹਨ। ਇਨ੍ਹਾਂ ਨੇ ਕਿਹਾ ਸੀ ਕਿ ਅੱਤਵਾਦ ਅਤੇ ਵੱਖਵਾਦ ਜਿਹੜੀ ਕਿ ਨਾ ਮੁਮਕਿਨ ਚੀਜ਼ ਸੀ, ਪੰਜਾਬ ਸਰਕਾਰ ਅਗਰ ਉਸ ਨੂੰ ਹਟਾ ਸਕਦੀ ਹੈ ਤਾਂ ਕੁਰੱਪਸ਼ਨ ਵਾਲੀ ਚੀਜ਼ ਵੀ ਕਿਉਂ ਨਹੀਂ ਹਟਾ ਸਕਦੀ। ਇਹ ਵੀ ਪੰਜਾਬ ਸਰਕਾਰ ਹਟਾ ਸਕਦੀ ਹੈ। ਇਸ ਨੂੰ ਕਾਮਯਾਬੀ ਮਿਲ ਸਕਦੀ ਹੈ। ਮੈਂ ਇਨ੍ਹਾਂ ਦੀ ਗੱਲ ਦਾ ਸਮਰਥਨ ਕਰਦਾ ਹਾਂ। ਪਰ ਇਸ ਵਿਚ ਸਹਿਯੋਗ ਸਾਰਿਆਂ ਦਾ ਚਾਹੀਦਾ ਹੈ। ਸਹਿਯੋਗ ਚਾਹੀਦਾ ਹੈ ਸਾਰੇ ਪੱਖਾਂ ਦਾ ਔਰ ਪੰਜਾਬ ਦੇ ਲੋਕਾਂ ਦਾ। ਪਰ ਚਾਹੀਦਾ ਇਹ ਵੀ ਹੈ ਕਿ ਅਸੀਂ ਪਹਿਲਾਂ ਆਪਣੇ ਮੰਜੇ ਥੱਲੇ ਸੋਟਾ ਫੇਰ ਲਈਏ। (ਥੰਪਿੰਗ) ਇਹ ਪਹਿਲੀ ਵਾਰ ਹੈ ਪੰਜਾਬ ਵਿਚ ਠੀਕ ਹੈ ਅੱਤਵਾਦ ਵੀ ਫੈਲਿਆ ਹੋਇਆ ਸੀ, ਕਿ ਮਾਨਯੋਗ ਮੈਂਬਰਾਂ ਨੂੰ ਜਿਪਸੀਆਂ ਮਿਲੀਆਂ ਹਨ, ਡਰਾਈਵਰ ਵੀ ਮਿਲੇ ਹੋਏ ਹਨ ਅਤੇ ਨਾਲ 450 ਲਿਟਰ ਤੇਲ ਵੀ ਮਿਲਦਾ ਹੈ ਔਰ ਉਹ ਉਨ੍ਹਾਂ ਨੂੰ ਇਸਤੇਮਾਲ ਕਰਦੇ ਹਨ। ਇਹ ਉਨ੍ਹਾਂ ਦੀ ਜ਼ਿੰਦਗੀ ਦੀ ਹਿਫਾਜ਼ਤ ਵਾਸਤੇ ਦਿੱਤੀਆਂ ਗਈਆਂ ਹਨ। ਲੇਕਿਨ ਕੀ ਮੈਂ ਇਹ ਪੁੱਛ ਸਕਦਾ ਹਾਂ ਕਿ ਉਨ੍ਹਾਂ ਹੀ ਜਿਪਸੀਆਂ ਵਿਚ ਆ ਕੇ ਵਿਧਾਨ ਸਭਾ ਵਿਚ ਮੀਟਿੰਗਾਂ ਅਟੈਂਡ ਕਰਕੇ, ਮੈਂ ਅਗਲੀ ਗੱਲ ਨਹੀਂ ਕਹਿੰਦਾ, ਏਥੇ ਹੀ ਛੱਡ ਦੇਂਦਾ ਹਾਂ। ਸੋ, ਅਗਰ ਅਸੀਂ ਆਪਣੇ ਆਪ ਨੂੰ ਠੀਕ ਕਰ ਲਈਏ ਤਾਂ ਇਹ ਕੁਰੱਪਸ਼ਨ ਦੇ ਤਾਹਨੇ ਮਿਹਣੇ ਉਭਰ ਨਹੀਂ ਸਕਦੇ। ਇਹ ਠੀਕ ਹੈ ਕਿ ਕੁਝ ਮੈਂਬਰ ਸਾਹਿਬਾਨ ਐਸੇ ਹਨ, ਜਿਨ੍ਹਾਂ ਨੇ ਆਪਣੇ ਆਦਰਸ਼ ਰੱਖੇ ਹੋਏ ਹਨ।

[ਵਿੱਤ ਮੰਤਰੀ]

ਮੈਂ ਉਨ੍ਹਾਂ ਦੀ ਤਾਰੀਫ ਕਰਦਾ ਹਾਂ। ਪਰ ਇਹ ਸੁਭਾਅ ਬਣ ਗਿਆ ਹੈ, ਸਾਡੀ ਆਦਤ ਬਣ ਗਈ ਹੈ ਕਿ ਟੈਕਸਾਂ ਨੂੰ ਬਚਾ ਲਈਏ ਅਤੇ ਕਿਸੇ ਨਾ ਕਿਸੇ ਤਰ੍ਹਾਂ ਸਾਡੇ ਕੋਲ ਕਾਲਾ ਧਨ ਆ ਜਾਵੇ, ਫਾਲਤੂ ਪੈਸਾ ਆ ਜਾਵੇ। ਇਹ ਆਦਤ ਛੱਡਣੀ ਜ਼ਰੂਰੀ ਹੈ। ਜਿਥੋਂ ਤੱਕ ਕੁਰੱਪਸ਼ਨ ਦੀ ਗੱਲ ਹੈ, ਮੈਂ ਬੜੇ ਜੋਰ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਸ ਪੰਜਾਬ ਵਿਚ ਜਿਥੇ ਅੱਤਵਾਦ ਅਤੇ ਵੱਖਵਾਦ ਹਟਿਆ ਹੈ, ਉਸ ਦੇ ਨਾਲ ਇਹ ਗੱਲਾਂ ਉਭਰਨੀਆਂ ਸ਼ੁਰੂ ਹੋਈਆਂ ਹਨ। ਪਰ ਸਾਡੇ ਮੁੱਖ ਮੰਤਰੀ ਜੀ ਦਾ ਕਹਿਣਾ ਹੈ ਔਰ ਜਿਸ ਵੇਲੇ ਮੈਂ ਬੋਲਣ ਲਗਾ ਸੀ ਉਸ ਵੇਲੇ ਵੀ ਉਨ੍ਹਾਂ ਨੇ ਕਿਹਾ ਕਿ ਕੋਈ ਐਫੀਡੇਵਿਟ ਇਹ ਕਹਿ ਕੇ ਹਲਫੀਆ ਬਿਆਨ ਹੈ, ਉਸ ਹਲਫੀਆ ਬਿਆਨ ਦੇ ਮੁਤਾਬਿਕ ਇਹ ਗੱਲ ਹੋਈ ਹੈ, ਸਵੇਰੇ ਵੀ ਜਿਸ ਵੇਲੇ ਜਵਾਬ ਦੇ ਰਹੇ ਸੀ ਸਾਡੇ ਮਾਨਯੋਗ ਖੇਤੀ-ਬਾੜੀ ਮੰਤਰੀ ਜੀ, ਉਸ ਵੇਲੇ ਉਨ੍ਹਾਂ ਨੇ ਵੀ ਕਿਹਾ ਸੀ ਕਿ ਜੇ ਕੋਈ ਝੂਠਾ ਐਫੀਡੇਵਿਟ ਦੇਂਦੇ ਹਨ ਤਾਂ ਫੇਰ ਉਹ ਝੂਠਾ ਐਫੀਡੇਵਿਟ ਦੇਣ ਵਾਲੇ ਸਜ਼ਾ ਭੁਗਤਣਗੇ ਅਤੇ ਜੇ ਐਫੀਡੇਵਿਟ ਸਚਾ ਹੈ ਤਾਂ ਜਿਸ ਦੇ ਵਿਰੁੱਧ ਦਿੱਤਾ ਗਿਆ ਹੈ, ਉਸ ਦੇ ਖਿਲਾਫ ਐਕਸ਼ਨ ਹੋਵੇਗਾ। ਏਸੇ ਤਰ੍ਹਾਂ ਅੱਜ ਮੈਂ, ਸਪੀਕਰ ਸਾਹਿਬ, ਪੰਜਾਬ ਸਰਕਾਰ ਵਲੋਂ ਮਾਨਯੋਗ ਮੈਂਬਰਾਂ ਨੂੰ, ਪੰਜਾਬ ਦੇ ਲੋਕਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਪੰਜਾਬ ਦੇ ਲੋਕ ਕੁਰੱਪਸ਼ਨ ਹਟਾਉਣ ਵਾਸਤੇ ਅੱਗੇ ਆਉਣ, ਔਰ ਚੋਰ ਨੂੰ ਚੋਰ ਕਹਿਣ ਦੀ ਜੁਅੱਰਤ ਕਰਨ। ਕਈ ਵਾਰੀ ਦੇਖਿਆ ਹੈ ਕਿ ਲੋਕ ਆਪਣੇ ਹਜ਼ਾਰਾਂ ਦੇ ਲਾਭ ਲਈ ਚੁੱਪ ਰਹਿੰਦੇ ਹਨ, ਸਰਕਾਰ ਦਾ ਸਾਥ ਨਹੀਂ ਦੇਂਦੇ। ਲੋਕ ਐਫੀਡੇਵਿਟ ਦੇ ਕੇ ਅੱਗੇ ਆਉਣ ਤਾਂ ਪੰਜਾਬ ਵਿਚੋਂ ਕੁਰੱਪਸ਼ਨ ਨਾਂ ਦੀ ਚੀਜ਼ ਵੀ ਖਤਮ ਹੋ ਸਕਦੀ ਹੈ।

ਸੋ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹਵਾਂਗਾ ਕਿ ਮੇਰੇ ਕੋਲ ਫਿਗਰਜ਼ ਸਨ ਕੁਝ ਪੁਲਿਸ ਦੇ। ਪੁਲਿਸ ਤੇ ਬੜੀ ਨੁਕਤਾਚੀਨੀ ਹੋਈ ਹੈ ਕਿ ਪੁਲਿਸ ਦੀਆਂ ਬੜੀਆਂ ਜ਼ਿਆਦ-ਤੀਆਂ ਹਨ, ਖੜੀਆਂ ਐਕਸੈਸਿਜ਼ ਹਨ। ਠੀਕ ਹੈ ਜਿਹੜਾ ਕੰਮ ਕਰਦਾ ਹੈ, ਗਲਤੀ ਉਸ ਤੋਂ ਹੀ ਹੁੰਦੀ ਹੈ। ਜਿਸ ਨੇ ਸਰਕਾਰ ਚਲਾਉਣੀ ਹੈ, ਉਸ ਨੇ ਲੋਕਾਂ ਦੇ ਸਹਿਯੋਗ ਨਾਲ, ਸਾਥੀਆਂ ਨੂੰ ਨਾਲ ਲੈ ਕੇ ਚਲਾਉਣੀ ਹੈ। ਗਲਤੀ ਤਾਂ ਹੋ ਸਕਦੀ ਹੈ।

"ਇਨਸਾਨ ਗਲਤੀ ਕਾ ਪੁਤਲਾ ਹੈ।

ਗਲਤੀ ਅਕਸਰ ਹੋ ਹੀ ਜਾਤੀ ਹੈ,
ਮਗਰ ਜੋ ਗਲਤੀ ਕਰਕੇ ਪਛਤਾਏ,
ਉਸੇ ਇਨਸਾਨ ਕਹਿਤੇ ਹੈ।"

ਸਚਮੁਚ ਹੀ ਜੋ ਕੁਰੈਕਟਿਵ ਅਤੇ ਕੰਸਟਰੱਕਟਿਵ ਸੁਝਾਅ ਆਏ ਹਨ, ਉਨ੍ਹਾਂ ਦਾ ਅਸੀਂ ਸਵਾਗਤ ਕਰਦੇ ਹਾਂ ਲੇਕਿਨ ਪੁਲਿਸ ਦੀਆਂ ਐਕਸੈਸਿਜ਼ ਕਹਿ ਕਹਿ ਕੇ ਪੁਲਿਸ ਨੂੰ ਬਦਨਾਮ ਕਰਨਾ ਠੀਕ ਨਹੀਂ ਹੈ। ਪੁਲਿਸ ਵਾਲਿਆਂ ਦੀ ਤਾਰੀਫ ਕਰਨੀ ਵੀ ਜ਼ਰੂਰੀ ਹੈ ਜਿਨ੍ਹਾਂ ਨੇ ਆਪਣੀਆਂ ਜਾਨਾਂ

ਦੇ ਕੇ, ਆਪਣੇ ਖਾਨਦਾਨ ਮਰਵਾ ਕੇ, ਲਗਾਤਾਰ ਕੁਰਬਾਨੀਆਂ ਕਰਕੇ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਲਿਆਂਦੀ ਹੈ। ਇਹ ਕੋਈ ਛੋਟੀ ਗੱਲ ਨਹੀਂ, ਬਹੁਤ ਵੱਡੀ ਗੱਲ ਹੈ ਲੇਕਿਨ ਮੈਂ ਆਪਣੇ ਸਾਥੀਆਂ ਨੂੰ ਇਥੇ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਗੌਰਮਿੰਟ ਕੋਈ ਕਮਜ਼ੋਰ ਗੌਰਮਿੰਟ ਨਹੀਂ ਹੈ। ਸੀ.ਐਮ. ਸਾਹਿਬ ਨੇ ਵੀ ਸ਼ਾਇਦ ਇਥੇ ਦਸਿਆ ਹੋਵੇ, ਅਸੀਂ ਜ਼ਿਆਦਤੀਆਂ ਕਰਨ ਵਾਲੇ ਪੁਲਿਸ ਅਫਸਰਾਂ/ਕਰਮਚਾਰੀਆਂ ਦੇ ਖਿਲਾਫ ਵੀ ਐਕਸ਼ਨ ਲਿਆ ਹੈ। 5 ਗਜ਼ਟਿਡ ਅਫਸਰ ਅਸੀਂ ਡਿਸਮਿਸ ਕੀਤੇ ਹਨ। 1113 ਨਾਨ-ਗਜ਼ਟਿਡ ਪੁਲਿਸ ਇੰਪਲਾਈਜ਼ ਨੂੰ ਵੀ ਅਸੀਂ ਡਿਸਮਿਸ ਕੀਤਾ ਹੈ। 3 ਗਜ਼ਟਿਡ ਅਫਸਰ ਸਸਪੈਂਡ ਕੀਤੇ ਹਨ ਅਤੇ 1781 ਨਾਨ-ਗਜ਼ਟਿਡ ਅਫਸਰ ਸਸਪੈਂਡ ਕੀਤੇ ਹਨ। 21 ਨੂੰ ਪ੍ਰੀ-ਮਚਿਓਰ ਰਿਟਾਇਰ ਕੀਤਾ ਹੈ। 2024 ਨੂੰ ਮੇਜਰ ਪਨਿਸ਼ਮੈਂਟ ਅਤੇ 7693 ਨੂੰ ਮਾਈਨਰ ਪਨਿਸ਼ਮੈਂਟ ਦਿੱਤੀ ਹੈ। ਇਹ ਤਾਂ ਸਿਰਫ ਪੁਲਿਸ ਮਹਿਕਮੇ ਦੀ ਗੱਲ ਹੈ। ਜਿਹੜੇ ਦੂਸਰੇ ਮਹਿਕਮੇ ਹਨ, ਉਨ੍ਹਾਂ ਵਿਚ ਵੀ ਅਸੀਂ ਕੋਈ ਕਸਰ ਨਹੀ ਛੱਡੀ। ਦੂਸਰੇ ਮਹਿਕਮਿਆਂ ਵਿਚ ਵੀ ਜੇ ਗਿਣਤੀ ਕੀਤੀ ਜਾਵੇ ਤਾਂ ਲਗਭਗ 2,000 ਕਰਮਚਾਰੀਆਂ ਦੇ ਖ਼ਿਲਾਫ਼ ਐਕਸ਼ਨ ਲਿਆ ਗਿਆ ਹੈ ਸਸਪੈਂਡ ਕੀਤੇ ਗਏ ਹਨ, ਡਿਸਮਿਸ ਕੀਤੇ ਹਨ ਅਤੇ ਪਨਿਸ਼ਮੈਂਟ ਦਿੱਤੀ ਗਈ ਹੈ। ਇਹ ਸਾਰੀ ਚੀਜ਼ ਸਾਡੀ ਗਿਣਤੀ ਮਿਣਤੀ ਵਿਚ ਹੈ, ਪੰਜਾਬ ਸਰਕਾਰ ਦੇ ਰਿਕਾਰਡ ਵਿਚ ਹੈ ਅਸੀਂ ਹਾਲੇ ਵੀ ਪੂਰੀ ਕੋਸ਼ਿਸ਼ ਕਰ ਰਹੇ ਹਾਂ ਕਿ ਕੁਰੱਪਟ ਪ੍ਰੈਕਟਿਸਿਜ਼ ਨੂੰ ਸਾਰਿਆਂ ਦੇ ਸਹਿਯੋਗ ਨਾਲ ਪੂਰੀ ਤਰ੍ਹਾਂ ਖਤਮ ਕੀਤਾ ਜਾਵੇ। ਲੋਕੀ ਜੁਅਰਤ ਕਰਕੇ ਅੱਗੇ ਆਉਣ ਅਤੇ ਸਾਡਾ ਸਾਥ ਦੇਣ।

ਇਥੇ ਕੁਝ ਮਹਿਕਮਿਆਂ ਬਾਰੇ ਨੁਕਤਾਚੀਨੀ ਕੀਤੀ ਗਈ ਹੈ, ਖਾਸ ਕਰਕੇ ਜਿਹੜਾ ਇਹ ਕਿਹਾ ਗਿਆ ਹੈ ਕਿ ਕਿਸੇ ਸੈਕਟਰੀ ਨੇ 75 ਲੱਖ ਰੁਪਏ ਦੀ ਹੇਰਾਫੇਰੀ ਕੀਤੀ ਹੋਈ ਹੈ। (ਇਕ ਆਵਾਜ਼: 75 ਨਹੀਂ 45 ਲੱਖ ਰੁਪਏ) ਚਲੋ, ਮੈਨੂੰ ਖੁਸ਼ੀ ਹੈ ਕਿ ਰਕਮ ਥੋੜ੍ਹੀ ਕਰ ਲਈ ਹੈ। ਮੈਂ ਉਨ੍ਹਾਂ ਸਾਥੀਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਐਫੀਡੇਵਿਟ ਦੇ ਦੇਣ। ਮੈਂ ਪੂਰਾ ਵਿਸ਼ਵਾਸ ਦਿਵਾਉਂਦਾ ਹਾਂ ਕਿ ਉਸ ਨਾਲ ਕੋਈ ਰਿਆਇਤ ਨਹੀਂ ਹੋਵੇਗੀ, ਚਾਹੇ ਕਿੱਡਾ ਵੱਡਾ ਉਹ ਸੈਕਟਰੀ ਹੋਵੇ ਅਤੇ ਕਿੰਨਾ ਵੱਡਾ ਉਸ ਦਾ ਪੁਲੀਟੀਕਲ ਪਰੈਸ਼ਰ ਹੋਵੇ। ਉਸ ਤੋਂ ਰਿਕਵਰੀ ਹੋਵੇਗੀ ਅਤੇ ਐਕਸ਼ਨ ਵੀ ਉਸ ਤੇ ਹੋਵੇਗਾ (ਥੰਪਿੰਗ)।

ਸਪੀਕਰ ਸਾਹਿਬ, ਕੋਆਪਰੇਸ਼ਨ ਦਾ ਮਹਿਕਮਾ ਸੇਵਾ ਕਰਨ ਵਾਲਾ ਮਹਿਕਮਾ ਹੈ। ਇਸ ਮਹਿਕਮੇਂ ਦੀ ਕਾਰਗੁਜ਼ਾਰੀ ਪਿਛਲੇ 2 ਸਾਲਾਂ ਵਿਚ ਐਨੀ ਅੱਛੀ ਰਹੀ ਹੈ ਜਿਸ ਦਾ ਮੈਂ ਜ਼ਿਕਰ ਕੀਤੇ ਬਿਨਾ ਨਹੀਂ ਰਹਿ ਸਕਦਾ। ਪਿਛਲੇ 2 ਸਾਲਾਂ ਵਿਚ ਕੋਆਪਰੇਟਿਵ ਸੁਸਾਇਟੀਆਂ ਵਲੋਂ 1498 ਕਰੋੜ ਰੁਪਏ ਦੇ ਲੋਨ ਦਿੱਤੇ ਗਏ ਤਾਂ ਕਿ ਲੋਕ ਆਪਣਾ ਕਾਰੋਬਾਰ ਚਲਾਉਣ ਦੇ ਯੋਗ ਹੋ ਸਕਣ ਅਤੇ ਲੋਕਾਂ ਨੂੰ ਰੋਜ਼ਗਾਰ ਮਿਲ ਸਕੇ। ਹਿੰਦੁਸਤਾਨ ਦੇ ਅੰਦਰ ਇਕ ਸਾਡਾ ਹੀ ਕੋਆਪਰੇਸ਼ਨ ਦਾ ਮਹਿਕਮਾ ਐਸਾ ਹੈ ਜਿਸ ਨੇ 92 ਪ੍ਰਤੀਸ਼ਤ ਰਿਕਵਰੀ ਕੀਤੀ ਹੈ। ਹਿੰਦੁਸਤਾਨ ਅੰਦਰ ਹੋਰ ਕਿਸੇ ਵੀ ਸਟੇਟ ਦੇ ਕੋਆਪਰੇਸ਼ਨ ਮਹਿਕਮੇਂ ਨੇ ਐਨੀ ਜ਼ਿਆਦਾ ਰਿਕਵਰੀ ਨਹੀਂ ਕੀਤੀ। ਇਹ ਪੰਜਾਬ ਦੇ ਹਾਲਾਤ ਸੁਖਾਵੇਂ ਹੋਣ ਕਰਕੇ ਹੋਇਆ ਹੈ ਅਤੇ ਇਸ ਦੇ ਲਈ ਸਾਨੂੰ ਕੋਆਪਰੇਸ਼ਨ ਮਹਿਕਮੇਂ

[ਵਿੱਤ ਮੰਤਰੀ]

ਉਪਰ ਫਖਰ ਹੈ। ਸਪੀਕਰ ਸਾਹਿਬ, ਨੇਬਾਰਡ ਹਿੰਦੁਸਤਾਨ ਦੀ ਇਕ ਬਹੁਤ ਵੱਡੀ ਸੰਸਥਾ ਹੈ। ਉਨ੍ਹਾਂ ਦੀ ਮੀਟਿੰਗ ਹੋਈ, ਉਸ ਵਿਚ ਮੈਂ ਵੀ ਸ਼ਾਮਲ ਸੀ ਉਨ੍ਹਾਂ ਨੇ ਵਾਅਦਾ ਕੀਤਾ ਹੈ ਕਿ 1994-95 ਵਿਚ ਅਸੀਂ 1700 ਕਰੋੜ ਰੁਪਏ ਇਕੱਲੇ ਪੰਜਾਬ ਵਾਸਤੇ ਰਿਜ਼ਰਵ ਕਰ ਲਏ ਹਨ ਅਤੇ ਇਹ ਪੈਸੇ ਅਸੀਂ ਪੰਜਾਬ ਦੇ ਲੋਕਾਂ ਨੂੰ ਹੀ ਦੇਵਾਂਗੇ ਤਾਂ ਕਿ ਇਸ ਸੂਬੇ ਦਾ ਹੋਰ ਵਿਕਾਸ ਹੋਵੇ।

ਟੂਰਿਜ਼ਮ ਦੀ ਜਿਹੜੀ ਗੱਲ ਹੈ, ਉਸ ਬਾਰੇ ਤਾਂ ਪਹਿਲਾਂ ਇਹ ਲਗਦਾ ਸੀ ਕਿ ਟੂਰਿਜ਼ਮ ਪੰਜਾਬ ਵਿਚ ਹੈ ਹੀ ਨਹੀਂ। ਇਹ ਪਹਿਲੀ ਵਾਰ ਹੈ ਕਿ ਪੰਜਾਬ ਵਿਚ ਇਸ ਪਾਸੇ ਮਹੱਤਵਪੂਰਨ ਕੰਮ ਕੀਤਾ ਗਿਆ ਹੈ। 1993-94 ਵਿਚ ਹੁਸ਼ਿਆਰਪੁਰ ਦੇ ਲਾਗੇ ਲਾਜਵੰਤੀ, ਜਲੰਧਰ ਵਿਚ ਸੁਖਚੈਨ, ਮੋਗੇ ਲਾਗੇ ਕਨੇਰ ਅਤੇ ਨਿਦਾਮਪੁਰ ਦੇ ਲਾਗੇ ਚਾਂਦਨੀ ਵਗੈਰਾ ਟੂਰਿਜ਼ਮ ਕੰਪਲੈਕਸ ਖੋਲ੍ਹ ਗਏ ਅਤੇ ਇਨ੍ਹਾਂ 4 ਟੂਰਿਸਟ ਕੰਪਲੈਕਸਾਂ ਉਪਰ 1 ਕਰੋੜ 98 ਲੱਖ ਰੁਪਏ ਦਾ ਖਰਚਾ ਹੋਇਆ। ਇਸੇ ਤਰ੍ਹਾਂ ਅਗਲੇ ਸਾਲ ਵਿਚ 8 ਹੋਰ ਅਜਿਹੇ ਟੂਰਿਸਟ ਕੰਪਲੈਕਸ ਬਣਾਉਣ ਦਾ ਵਿਚਾਰ ਹੈ ਤਾਂ ਕਿ ਪੰਜਾਬ ਵਿਚ ਟੂਰਿਸਟਾਂ ਦੀ ਆਵਾਜਾਈ ਜ਼ਿਆਦਾ ਹੋਵੇ ਅਤੇ ਪੰਜਾਬ ਇਸ ਖੇਤਰ ਵਿਚ ਅੱਗੇ ਵਧੇ।

ਸਪੀਕਰ ਸਾਹਿਬ, ਸਪੋਰਟਸ ਐਂਡ ਯੂਥ ਸਰਵਿਸਿਜ਼ ਵਾਸਤੇ ਇਸ ਸਾਲ 13.39 ਕਰੋੜ ਰੁਪਏ ਅਸੀਂ ਰੱਖੇ ਹਨ। ਅਸੀਂ ਚਾਹੁੰਦੇ ਹਾਂ ਕਿ ਸਾਡੇ ਨੌਜਵਾਨ ਜਿਹੜੇ ਹਨ ਉਨ੍ਹਾਂ ਦੀ ਡਾਈਵਰਸ਼ਨ ਹੋਏ। ਪਿੰਡਾਂ ਦੇ ਵਿੱਚ ਮੈਚਿਜ਼ ਹੋਣ। ਇਸ ਸਾਲ 1993-94 ਵਿੱਚ ਤਿੰਨ ਹਜ਼ਾਰ ਦੇ ਕਰੀਬ ਟੂਰਨਾਮੈਂਟ ਪਿੰਡਾਂ ਔਰ ਕਸਬਿਆਂ ਦੇ ਵਿੱਚ ਹੋਏ ਹਨ ਔਰ ਇਨਾਮ ਵੀ ਵੰਡੇ ਗਏ ਹਨ ਜਿਨ੍ਹਾਂ ਦੇ ਵਿੱਚ ਲੋਕਾਂ ਨੇ ਬੜੀ ਖੁਸ਼ੀ ਦੇ ਨਾਲ ਹਿੱਸਾ ਲਿਆ ਹੈ। ਇਕ ਸੀ.ਪਾਇਟ (PYTE) ਪਰੋਗਰਾਮ ਹੈ ਥੇਹ, ਕਾਂਜਲੀ ਜ਼ਿਲ੍ਹਾ ਕਪੂਰਥਲਾ ਔਰ ਨਾਭਾ ਜ਼ਿਲ੍ਹਾ ਪਟਿਆਲਾ ਅਸੀਂ ਵਿਕਸਤ ਕਰਕੇ ਯੂਥ ਨੂੰ ਟਰੇਨਿੰਗ ਦੇ ਕੇ ਇਸ ਪਰੋਗਰਾਮ ਨੂੰ ਵਧਾਵਾਂਗੇ। ਇਹ ਇਕ ਬਹੁਤ ਹੀ ਅੱਛਾ ਪਰੋਗਰਾਮ ਹੈ ਖਾਸ ਤੌਰ ਤੇ ਜਿਹੜੇ ਸਾਡੇ ਸੈਨਿਕ ਹਨ ਜੋ ਕਿ ਬੜੇ ਹੀ ਡਿਸਿਪਲਿਨ ਦੇ ਵਿੱਚ ਰਹਿੰਦੇ ਹਨ ਉਹ ਇਸ ਨੂੰ ਚਲਾ ਰਹੇ ਹਨ। 16,145 ਹਜ਼ਾਰ ਯੂਥ ਨੂੰ ਟਰੇਨਿੰਗ ਦਿੱਤੀ ਗਈ ਹੈ। ਦੋ ਸਾਲਾਂ ਦੇ ਵਿੱਚ 8,913 ਕਰੀਬ ਵੱਖ ਵੱਖ ਸਰਵਿਸਿਜ਼ ਦੇ ਵਿੱਚ ਅਕਾਮੋਡੇਟ ਹੋ ਗਏ ਹਨ। ਆਉਣ ਵਾਲੇ ਸਾਲਾਂ ਦੇ ਵਿੱਚ ਸਾਰੇ ਪੰਜਾਬ ਦੇ ਵਿੱਚ ਯੂਥ ਟਰੇਨਿੰਗ ਲੈਣਗੇ ਤਾਂ ਕਿ ਉਹ ਵੋਕੇਸ਼ਨੇਲਾਈਜ਼ ਹੋਣ।

ਸਪੀਕਰ ਸਾਹਿਬ, ਇਥੇ ਜ਼ਿਕਰ ਆਇਆ ਹੈ ਵੈਟਰਨਰੀ ਹਸਪਤਾਲਾਂ ਦਾ। ਮੈਂ ਵੀ ਥੋੜ੍ਹਾ ਜਿਹਾ ਜ਼ਿਕਰ ਕਰਨਾ ਚਾਹਾਂਵਾਂਗਾ । ਖਾਸ ਤੌਰ ਤੇ ਨੁਕਤਾਚੀਨੀ ਹੋਈ ਹੈ ਕਿ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ ਗਿਆ। ਠੀਕ ਹੈ, ਪਸ਼ੂ ਧਨ ਸਾਡਾ ਬੜਾ ਹੀ ਉਤਮ ਧਨ ਹੈ। ਇਨਸਾਨ ਤਾਂ ਕਿਤੇ ਤੁਸੀਂ ਫਿਰ ਕੇ ਜਾ ਸਕਦਾ ਹੈ ਲੇਕਿਨ ਪਸ਼ੂ ਜੋ ਬੋਲ ਨਹੀਂ ਸਕਦਾ ਅਤੇ ਰੋਗੀ ਹੈ ਤਾਂ ਜਾ ਨਹੀਂ ਸਕਦਾ। ਪਿਛਲੇ ਸਾਲ ਅਸੀਂ 200 ਨਵੀਆਂ ਡਿਸਪੈਂਸਰੀਆਂ ਖੋਲ੍ਹੀਆਂ ਸਨ, ਇਸ ਵਾਰ 300 ਹੋਰ ਖੋਲ੍ਹ ਰਹੇ ਹਾਂ। ਪਿਛਲੇ ਸਾਲ 5 ਹਸਪਤਾਲ ਸਨ ਔਰ ਇਸ ਵਾਰ 60

ਵੈਟਰੀਨਰੀ ਡਿਸਪੈਂਸਰੀਆਂ ਨੂੰ ਹਸਪਤਾਲ ਬਣਾਇਆ ਜਾ ਰਿਹਾ ਹੈ। 1995 ਵਿੱਚ ਵੀ ਤਿੰਨ ਸੌ ਡਿਸਪੈਂਸਰੀਆਂ ਅਤੇ 5 ਨਵੇਂ ਹਸਪਤਾਲ ਔਰ 60 ਵੈਟਰਨਰੀ ਡਿਸਪੈਂਸਰੀਆਂ ਅਪਗਰੇਡ ਕਰਕੇ ਹਸਪਤਾਲ ਬਣਾਵਾਂਗੇ। ਸਪੀਕਰ ਸਾਹਿਬ, ਸਭ ਤੋਂ ਜ਼ਰੂਰੀ ਗੱਲ ਹੈ ਮੋਬਾਈਲ ਡਿਸਪੈਂਸਰੀਆਂ ਹਰ ਸਬ-ਡਵੀਜ਼ਨ ਦੇ ਵਿੱਚ ਹੋਣ। ਇਹ 50 ਹੋ ਗਈਆਂ ਹਨ ਔਰ ਸਾਡੀ ਕੋਸ਼ਿਸ਼ ਹੈ ਕਿ ਆਉਣ ਵਾਲੇ ਸਾਲ ਵਿੱਚ ਬਲਾਕ ਲੈਵਲ ਤੇ ਵੀ ਮੋਬਾਈਲ ਡਿਸਪੈਂਸਰੀਆਂ ਹੋਣ ਤਾਂ ਕਿ ਡਾਕਟਰ ਪਸ਼ੂਆਂ ਦੇ ਕੋਲ ਚਲ ਕੇ ਜਾਣ, ਦਵਾਈਆਂ ਉਨ੍ਹਾਂ ਨੂੰ ਪਹੁੰਚਾਈਆਂ ਜਾ ਸਕਣ, ਉਨ੍ਹਾਂ ਨੂੰ ਹੋਰ ਸਹੂਲਤ ਮਿਲੇ ਔਰ ਤਕਲੀਫ ਘਟੇ। ਇਹੀ ਨਹੀਂ, ਅਸੀਂ ਵੈਟਰਨਰੀ ਕਾਲਜ, ਰਾਮਪੁਰਾ ਫੂਲ 10 ਕਰੋੜ ਰੁਪਏ ਦੀ ਲਾਗਤ ਨਾਲ ਖੋਲ੍ਹ ਰਹੇ ਹਾਂ। ਸਪੀਕਰ ਸਾਹਿਬ, ਫਿਸ਼ਰੀ ਵੀ ਸਾਡਾ ਇਕ ਅੰਗ ਹੈ ਔਰ ਮੈਨੂੰ ਖੁਸ਼ੀ ਹੈ ਕਿ ਕਹਿਣ ਵਿੱਚ ਬੇਸ਼ੱਕ ਸਾਡੇ ਕੁੱਝ ਸੱਜਣ ਵੈਜੀਟੇਰੀਅਨ ਵੀ ਹਨ ਔਰ ਪਸੰਦ ਨਹੀਂ ਕਰਨਗੇ ਲੇਕਿਨ ਸਾਰੀ ਦੁਨੀਆਂ ਦੇ ਵਿੱਚ ਅਗਰ ਫਿਸ਼ ਨਾ ਖਾਧੀ ਜਾਵੇ ਤਾਂ ਲੋਕੀ ਭੁੱਖੇ ਮਰ ਜਾਣ। ਲੇਕਿਨ ਪੰਜਾਬ ਨੇ ਇਸ ਪਾਸੇ ਵੀ ਠੋਸ ਪਰਗਤੀ ਕੀਤੀ ਹੈ ਔਰ 18 ਹਜ਼ਾਰ ਟਨ ਤੋਂ ਵਧਾ ਕੇ 1994-95 ਵਿੱਚ ਇਹ 32 ਹਜ਼ਾਰ ਟਨ ਫਿਸ਼ ਹੋਰ ਪੈਦਾ ਹੋਵੇਗੀ।

ਸਪੀਕਰ ਸਾਹਿਬ, ਗੌਰਮਿੰਟ ਇੰਪਲਾਈਜ਼ ਵਾਸਤੇ ਅਸੀਂ ਪਿਛਲੀ ਬਜਟ ਸਪੀਚ ਵਿੱਚ ਵੀ ਮੈਂ ਕਨਕਲੂਡ ਕਰਦੇ ਹੋਏ ਕਿਹਾ ਸੀ ਕਿ ਏ.ਡੀ.ਏ. ਦੀ ਕਿਸ਼ਤ ਔਰ ਪੇਅ-ਕਮਿਸ਼ਨ ਅਸੀਂ ਉਸ ਵੇਲੇ ਸਥਾਪਿਤ ਕਰਾਂਗੇ ਜਿਸ ਵੇਲੇ ਸੈਂਟਰਲ ਗੌਰਮਿੰਟ ਕਰ ਦੇਵੇਗੀ । ਸਪੀਕਰ ਸਾਹਿਬ, ਮੈਂ ਇਸੇ ਸਬੰਧ ਵਿੱਚ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਅੰਤਰਮ ਰੀਲੀਫ ਦੇ ਸਵਾਲ ਤੇ ਅਸੀਂ ਗੌਰ ਕਰ ਰਹੇ ਹਾਂ ਏਥੇ ਪੇਅ-ਕਮਿਸ਼ਨ ਬਣ ਜਾਵੇ ਕਿਉਂਕਿ ਪੇਅ-ਕਮਿਸ਼ਨ ਬਣ ਜਾਣ ਤੋਂ ਬਾਅਦ, ਫਿਰ ਅਨਾਮਲੀ ਉਹੀ ਪੇਅ-ਕਮਿਸ਼ਨ ਦੇਖਦਾ ਹੈ, ਡਿਪਾਰਟਮੈਂਟ ਕੋਲ ਇਸ ਤਰ੍ਹਾਂ ਦੀਆਂ ਚੀਜ਼ਾਂ ਨਹੀਂ ਆਉਂਦੀਆਂ। ਅਸੀਂ ਅੰਤਰਮ ਰੀਲੀਫ ਦੀ ਗੱਲ ਨੂੰ ਸਮਝਦੇ ਹਾਂ ਔਰ ਪੇਅ-ਕਮਿਸ਼ਨ ਬਣਨ ਤੋਂ ਬਾਅਦ ਅਸੀਂ ਅੰਤਰਮ ਰੀਲੀਫ ਇਸੇ ਫਾਇਨੈਂਸ਼ੀਅਲ ਈਯਰ ਦੇ ਵਿੱਚ ਹੀ ਪਰੋਵਾਈਡ ਕਰਾਂਗੇ ਲੇਕਿਨ ਪੇਅ-ਕਮਿਸ਼ਨ ਦੇ ਸਥਾਪਿਤ ਹੋਣ ਤੋਂ ਬਾਅਦ।

ਸਪੀਕਰ ਸਾਹਿਬ, ਕੁਝ ਗਰੀਬ ਵਰਗ ਹਨ, ਜਿਨ੍ਹਾਂ ਛੋਟਾ ਵਰਗ ਹੁੰਦਾ ਹੈ ਉਸ ਦੀ ਬੇਚੈਨੀ ਉਨੀ ਜ਼ਿਆਦਾ ਵਧੱਦੀ ਹੈ । ਸਪੀਕਰ ਸਾਹਿਬ, ਮੈਨੂੰ ਇਹ ਗੱਲ ਦੱਸਦੇ ਹੋਏ ਥੋੜ੍ਹਾ ਜਿਹਾ ਦੁੱਖ ਵੀ ਹੈ ਕਿ ਪਿਛਲੀ ਵਾਰ ਅਸੀਂ ਚੌਕੀਦਾਰਾਂ ਵਾਸਤੇ 200/- ਰੁਪਏ ਤੋਂ ਵਧਾ ਕੇ 250/- ਰੁਪਏ ਕੀਤੇ ਸਨ। ਪਰ ਗਰੀਬ ਦੀ ਕੋਈ ਸੁਣਦਾ ਨਹੀਂ ਮੈਨੂੰ ਵੀ ਬੜਾ ਅਫਸੋਸ ਹੈ ਔਰ ਮੈਨੂੰ ਖੁਦ ਨੂੰ ਬੜਾ ਦਰਦ ਵੀ ਹੈ। ਚੌਕੀਦਾਰਾਂ ਨੂੰ ਮਾਰਚ ਦੇ ਮਹੀਨੇ ਤੋਂ 50/- ਰੁਪਏ ਰੀਲੀਜ਼ ਕਰ ਦਿੱਤੇ ਗਏ ਹਨ। ਇਸ ਤੋਂ ਪਹਿਲਾਂ ਹੋਮ ਵਾਲੇ ਕਹਿੰਦੇ ਸਨ ਕਿ ਰੈਵੀਨਿਯੂ ਡਿਪਾਰਟਮੈਂਟ ਵਾਲੇ ਕਰਨਗੇ, ਰੈਵੀਨਿਯੂ ਵਾਲੇ ਕਹਿੰਦੇ ਸਨ, ਹੋਮ ਡਿਪਾਰਟਮੈਂਟ ਵਾਲੇ ਕਰਨਗੇ ਪਰ ਕਿਸੇ ਨੂੰ ਕੋਈ ਪੈਸਾ ਨਾ ਮਿਲਿਆ ਲੇਕਿਨ ਖੁਸ਼ੀ ਹੈ ਕਿ ਪੰਜਾਬ ਗੌਰਮਿੰਟ ਨੇ ਗਰੀਬਾਂ ਨੂੰ 50/- ਰੁਪਏ ਹੋਰ ਦੇ ਕੇ ਇਨ੍ਹਾਂ ਦਾ ਸਾਰਾ ਏਰੀਅਰ ਅਦਾ ਕਰ ਦਿੱਤਾ ਹੈ । ਸਪੀਕਰ ਸਾਹਿਬ, ਏਸੇ ਤਰ੍ਹਾਂ ਹੀ ਸਾਡੇ ਸਫਾਈ ਕਰਮ-ਚਾਰੀ ਵੀ ਹਨ ਜਿਹੜੇ ਕਿ ਮਿਉਂਸਪਲ ਕਮੇਟੀਆਂ ਔਰ ਕਾਰਪੋਰੇਸ਼ਨਾਂ ਦੇ ਵਿੱਚ ਕੰਮ ਕਰਦੇ ਹਨ।

[ਵਿੱਤ ਮੰਤਰੀ]

ਮੈਂ ਉਨ੍ਹਾਂ ਵਾਸਤੇ ਕਹਿਣਾ ਚਾਹੁੰਦਾ ਹਾਂ ਇਹ ਦੇਖਦੇ ਹੋਏ ਕਿ ਉਨ੍ਹਾਂ ਦੀ ਡਿਊਟੀ ਇਹੋ ਜਿਹੀ ਹੈ ਜਿਸ ਨੂੰ ਸਾਰੇ ਨਹੀਂ ਕਰਨਾ ਚਾਹੁੰਦੇ ਅਸੀ ਉਨਾਂ ਨੂੰ ਅਲਾਊਂਸ ਦੇ ਤੌਰ ਤੇ ਕਾਰਪੋਰੇਸ਼ਨਾਂ ਤੇ ਮਿਊਂਸਪੈਲਟੀਆਂ ਵਿਚ ਜਿਹੜੇ ਕੰਮ ਕਰਦੇ ਹਨ, ਉਨ੍ਹਾਂ ਨੂੰ ਵੀ 50/- ਰੁਪਏ ਪ੍ਰਤੀ ਮਹੀਨਾ ਹੋਰ ਦੇਵਾਂਗੇ (ਥੰਪਿੰਗ ਟਰੇਜ਼ਰੀ ਬੈਂਚਿਜ਼ ਵੱਲੋਂ) ਜਿਹੜੇ ਪਾਰਟ ਟਾਈਮ ਕੰਮ ਕਰਦੇ ਹਨ ਉਨ੍ਹਾਂ ਨੂੰ 25/- ਰੁਪਏ ਮਹੀਨਾ ਹੋਰ ਦਿੱਤਾ ਜਾਵੇਗਾ।

## EXTENSION OF TIME OF THE SITTING

**ਸ੍ਰੀ ਸ਼ਪੀਕਰ:** ਡਾਕਟਰ ਸਾਹਿਬ, ਤੁਸੀਂ ਕਿਨਾ ਕੁ ਸਮਾਂ ਹੋਰ ਲਵੋਗੇ ?

**ਵਿੱਤ ਮੰਤਰੀ:** ਦਸ ਕੁ ਮਿੰਟ ਦਾ ਸਮਾਂ ਲਗੇਗਾ ਜੀ।

**Mr. Speaker** : Is it the pleasure of the House that the time of Sitting of the House be extended for 10 minutes.
(Voices : Yes, yes.)

ਹਾਊਸ ਦਾ ਸਮਾਂ 10 ਮਿੰਟ ਲਈ ਹੋਰ ਵਧਾਇਆ ਜਾਂਦਾ ਹੈ।

## THE PUNJAB APPRORRIATION (NO. 2) BILL, 1994
*(Resumption of consideration)*

**ਵਿੱਤ ਮੰਤਰੀ:** ਸਪੀਕਰ ਸਾਹਿਬ, ਕਨਜ਼ਿਊਮਰ ਸਟੋਰਾਂ ਵਿਚ ਜਿਹੜੇ ਕੰਮ ਕਰਦੇ ਹਨ, ਨੌਕਰੀਆਂ ਕਰਦੇ ਹਨ, ਉਨ੍ਹਾਂ ਨੂੰ ਮੈਂ ਦੱਸਣ ਵਿਚ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਅਸੀਂ ਕਨਜ਼ਿਊਮਰ ਪਰੋਟੈਕਸ਼ਨ ਫੋਰਮ ਬਣਾਇਆ ਹੈ ਤਾਂ ਕਿ ਜਿਹੜੇ ਕਨਜ਼ਿਊਮਰਾਂ ਨੂੰ ਸਟੋਰਾਂ ਵਿਚੋਂ ਜੋ ਕੁਝ ਮਿਲਦਾ ਹੈ, ਉਹ ਲੋਕਾਂ ਤੱਕ ਪਹੁੰਚਾਇਆ ਜਾ ਸਕੇ ਅਤੇ ਉਨ੍ਹਾਂ ਦੀਆਂ ਸ਼ਿਕਾਇਤਾਂ ਨੂੰ ਦੂਰ ਕੀਤਾ ਜਾ ਸਕੇ । ਹੁਣ ਇਹ ਫੋਰਮ ਜ਼ਿਲ੍ਹਾ ਲੈਵਲ ਤੇ ਹੈ। ਇਸ ਨੂੰ ਸਬ-ਡਵੀਜ਼ਨ ਤੇ ਲਿਜਾਇਆ ਜਾ ਰਿਹਾ ਹੈ । ਪੰਜਾਬ ਵਿੱਚ 1117 ਫੇਅਰ ਪ੍ਰਾਈਸ ਸ਼ਾਪਸ ਹਨ। 86 ਰਿਟੇਲ ਸ਼ੋ-ਰੂਮਜ਼ ਹਨ, ਉਥੇ ਖੰਡ ਸਸਤੀ, ਮਿਟੀ ਦਾ ਤੇਲ ਸਸਤਾ ਅਤੇ ਬਾਕੀ ਦੀਆਂ ਵਸਤੂਆਂ ਵੀ ਸਸਤੀਆਂ ਮਿਲਦੀਆਂ ਹਨ। ਪੰਜਾਬ ਸਰਕਾਰ ਪੰਜਾਬ ਦੇ ਲੋਕਾਂ ਨੂੰ ਵਿਸ਼ਵਾਸ ਦਿਲਾਉਣਾ ਚਾਹੁੰਦੀ ਹੈ ਕਿ ਜਿਹੜਾ ਵੀ ਮਾਲ ਰਾਸ਼ਨ-ਕਾਰਡਾਂ ਤੇ ਮਿਲਦਾ ਹੈ, ਉਹ ਪੂਰਾ ਪੂਰਾ ਦਿੱਤਾ ਜਾਵੇ। ਜਿਹੜੀ ਕੋਈ ਸਸਤੇ ਭਾਅ ਦੀਆਂ ਦੁਕਾਨਾਂ ਤੇ ਬਲੈਕ-ਮਾਰਕੀਟਿੰਗ ਹੁੰਦੀ ਹੈ, ਅਗਰ ਕੋਈ ਰਾਸ਼ਨ ਵਾਲਾ ਸਾਡੇ ਨੋਟਿਸ ਵਿਚ ਆਇਆ ਤਾਂ ਉਸ ਦਾ ਲਾਇਸੰਸ ਵੀ ਕੈਂਸਲ ਹੋਵੇਗਾ ਅਤੇ ਉਸ ਨੂੰ ਹੋਰ ਵੀ ਸਜ਼ਾ ਮਿਲੇਗੀ ਤਾਂ ਕਿ ਇਸ ਤਰ੍ਹਾਂ ਦਾ ਕੰਮ ਕੋਈ ਹੋਰ ਨਾ ਕਰ ਸਕੇ।

ਮਿਨੀਮਮ ਵੇਜਿਜ਼ ਬਾਰੇ ਗੱਲ ਆਈ ਹੈ। ਸਾਡੇ ਸਕਿੱਲਡ ਲੇਬਰ ਨੂੰ 1625/- ਰੁਪਏ ਮਿਲਦੇ ਹਨ, ਸੈਮੀ-ਸਕਿੱਲਡ ਨੂੰ 1550/- ਰੁਪਏ, ਅਨਸਕਿੱਲਡ ਨੂੰ 1075/- ਰੁਪਏ ਮਿਲਦੇ ਹਨ । ਪੰਜਾਬ

ਸਰਕਾਰ ਇਸ ਗੱਲ ਦਾ ਵਿਸ਼ਵਾਸ ਦਿਲਾਉਂਦੀ ਹੈ ਕਿ ਪੰਜਾਬ ਦੇ ਮਜ਼ਦੂਰਾਂ ਨੂੰ ਅਸੀਂ ਬਹੁਤ ਜਲਦੀ ਹੀ ਇਹ ਰੇਟ ਰਿਵਾਈਜ਼ ਕਰਕੇ ਦੇਵਾਂਗੇ। ਇਥੇ ਵੇਜਿਜ਼ ਸਾਰੇ ਹਿੰਦੁਸਤਾਨ ਦੇ ਸੂਬਿਆਂ ਨਾਲੋਂ ਜ਼ਿਆਦਾ ਹਨ। ਹੋਰ ਕਿਸੇ ਵੀ ਜਗ੍ਹਾ ਇੰਨੇ ਨਹੀਂ ਹਨ। ਲੇਕਿਨ ਅਸੀਂ ਇਨ੍ਹਾਂ ਨੂੰ ਵੀ ਰਿਵਾਈਜ਼ ਕਰਾਂਗੇ ਤੇ ਵਧਾਵਾਂਗੇ ਤਾਂ ਕਿ ਮਜ਼ਦੂਰ ਵਰਗ ਨੂੰ ਰਾਹਤ ਮਿਲ ਸਕੇ ਔਰ ਉਹ ਹੋਰ ਮਿਹਨਤ ਕਰ ਸਕਣ। ਸਪੀਕਰ ਸਾਹਿਬ, ਇਕ ਗੱਲ ਇਥੇ ਮਿਸਿਜ਼ ਡਾਂਗ ਨੇ ਕੀਤੀ ਸੀ ਕਿ ਵੂਮੈਨ ਕਮਿਸ਼ਨ ਪਤਾ ਨਹੀਂ ਬਣਾਇਆ ਗਿਆ ਹੈ ਜਾਂ ਨਹੀਂ ਬਣਾਇਆ ਗਿਆ। ਮੈਂ ਦੱਸਣਾ ਚਾਹੁੰਦਾ ਹਾਂ ਕਿ ਮਿਤੀ 7 ਜਨਵਰੀ, 1994 ਨੂੰ ਵੂਮੈਨ ਕਮਿਸ਼ਨ ਦੀ ਨੋਟੀਫਿਕੇਸ਼ਨ ਹੋ ਚੁੱਕੀ ਹੈ। ਨੋਟੀਫਿਕੇਸ਼ਨ ਦੀ ਕਾਪੀ ਮੇਰੇ ਕੋਲ ਹੈ। ਸ੍ਰੀਮਤੀ ਪ੍ਰਕਾਸ਼ ਕੌਰ ਗਿੱਲ ਇਸ ਦੇ ਚੇਅਰਮੈਨ ਹਨ। ਇਹ ਵੂਮੈਨ ਕਮਿਸ਼ਨ ਭੈਣਾਂ, ਬੇਟੀਆਂ ਦੀ ਹਿਫਾਜ਼ਤ ਲਈ ਔਰ ਉਨ੍ਹਾਂ ਦੇ ਵਿਕਾਸ ਵਾਸਤੇ, ਸੁਰੱਖਿਆ ਵਾਸਤੇ ਕੰਮ ਕਰੇਗਾ ਔਰ ਅਸੀਂ ਜ਼ਿਲ੍ਹਾ ਲੈਵਲ ਤੋਂ ਲੈ ਕੇ ਸਬ-ਡਵੀਜ਼ਨ ਲੈਵਲ ਤੇ ਇਸ ਦੀਆਂ ਬਰਾਂਚਾ ਖੋਲ੍ਹਾਂਗੇ। ਮੈਂ ਕਹਿੰਦਾ ਹਾਂ ਕਿ ਆਉਣ ਵਾਲਾ ਯੁਗ ਤਾਂ ਸਾਡੀਆਂ ਭੈਣਾਂ ਦਾ ਹੀ ਆ ਰਿਹਾ ਹੈ। ਲੋਕਲ ਬਾਡੀਜ਼ ਵਿੱਚ ਹਿੱਸੇ ਬਾਰੇ ਗੱਲ ਚਲ ਰਹੀ ਹੈ। ਇਸ ਅਸੈਂਬਲੀ ਵਿੱਚ ਜਿਹੜੀ 73ਵੀਂ ਅਤੇ 74ਵੀਂ ਕੰਸਟੀਚਿਊਸ਼ਨਲ ਅਮੈਂਡਮੈਂਟ ਆ ਰਹੀ ਹੈ, ਇਸ ਦੇ ਨਾਲ ਭੈਣਾਂ ਦਾ ਰਾਜ ਇਕ ਬੜੇ ਹਿਸੇ ਦੇ ਰੂਪ ਵਿਚ ਹੋ ਰਿਹਾ ਹੈ। ਇਸ ਮਾਮਲੇ ਵਿੱਚ ਡਾਂਗ ਜੀ ਨੇ ਕਿਹਾ ਸੀ ਕਿ ਅਸੰਬਲੀ ਵਿੱਚ ਅਤੇ ਪਾਰਲੀਮੈਂਟ ਵਿਚ ਵੀ ਭੈਣਾਂ ਦਾ ਹਿੱਸਾ ਹੋਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਜੇਕਰ ਲੋਕਲ ਬਾਡੀਜ਼ ਵਿੱਚ, ਪੰਚਾਇਤਾਂ ਵਿਚ ਹਿੱਸਾ ਹੋ ਗਿਆ ਹੈ ਤਾਂ ਕੋਈ ਵਜ੍ਹਾ ਨਹੀਂ, ਜਿਸ ਤਰ੍ਹਾਂ ਕਹਿੰਦੇ ਹਨ

> ਜੋ ਹੱਕ ਛੀਨ ਲੇਤੇ ਹੈਂ, ਖੁਦ ਆਗੇ ਬੜ ਕਰ
> ਦੁਨੀਆਂ ਉਨ ਹੀ ਕਾ ਕਹਾ ਮਾਨਤੀ ਹੈ।

ਉਥੇ ਵੀ ਉਨ੍ਹਾਂ ਦਾ ਹਿੱਸਾ ਨਾ ਹੋਵੇ। ਇਸ ਦੇ ਨਾਲ ਹੀ ਇਕ ਗੱਲ ਸਬੰਧਤ ਹੈ ਸੈਕਸ ਡਿਟਰ-ਮੀਨੇਸ਼ਨ ਵੈਸਟ ਦੀ। ਪੰਜਾਬ ਸਰਕਾਰ ਨੂੰ ਇਹ ਖੁਸ਼ੀ ਹੈ ਕਿ ਉਸ ਨੇ ਇਸ ਸਾਲ ਵਿੱਚ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਥੱਲੇ ਇਸ ਸੈਕਸ ਡਿਟਰਮੀਨੇਸ਼ਨ ਟੈਸਟ ਤੇ ਪਾਬੰਦੀ ਲਗਾ ਦਿੱਤੀ ਹੈ (ਥੰਪਿੰਗ)। ਮੈਂ ਮਹਿਸੂਸ ਕਰਦਾ ਹਾਂ ਕਿ ਸਾਡੀ ਸੈਂਸਜ਼ ਦੱਸਦੀ ਹੈ ਕਿ ਇਕ ਪਾਸੇ 1000 ਮੇਲ ਹਨ ਉਥੇ ਦੂਸਰੇ ਪਾਸੇ 844 ਫੀਮੇਲ ਹਨ। ਅਗਰ ਇਹੀ ਰਫਤਾਰ ਰਹੀ ਤਾਂ ਇਹ ਸਾਡੀਆਂ ਬੱਚੀਆਂ ਨਾਲ ਬੜਾ ਭਾਰੀ ਅਨਿਆ ਹੋਵੇਗਾ ਅਤੇ ਬੜੀ ਭਾਰੀ ਕਮਜ਼ੋਰੀ ਹੋਵੇਗੀ। ਇਸ ਨੂੰ ਦੂਰ ਕਰਨ ਲਈ ਇਸ ਐਕਟ ਨੂੰ ਚਲ ਰਹੇ ਇਸ ਸੈਸ਼ਨ ਵਿਚ ਲਿਆ ਕੇ ਪਾਸ ਕੀਤਾ ਜਾਵੇਗਾ। ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਨਿਊਟਰੀਸ਼ਨ ਦੇ ਵਾਸਤੇ ਕੋਈ ਪੈਸਾ ਨਹੀਂ ਰੱਖਿਆ ਗਿਆ। ਸਾਥੀ ਸਾਹਿਬ ਬੜੇ ਗੁੱਸੇ ਨਾਲ ਕਹਿ ਰਹੇ ਸਨ ਇਕ ਕਰੋੜ ਰੁਪਿਆ ਇਸ ਦੇ ਲਈ ਰਖਿਆ ਗਿਆ ਹੈ। 3/- ਰੁਪਏ ਨਿਊਟਰੇਸ਼ਨ ਲਈ ਜਿਹੜੇ ਮਿਲਦੇ ਸੀ ਉਹ ਵਧਾ ਕੇ 5/- ਰੁਪਏ ਕਰ ਦਿਤੇ ਹਨ। ਸਪੀਕਰ ਸਾਹਿਬ, ਅਖੀਰ ਦੇ ਵਿੱਚ ਸਿਰਫ ਇੰਨੀ ਗੱਲ ਮਾਨਯੋਗ ਮੈਂਬਰਾਂ ਨੂੰ

[ਵਿੱਤ ਮੰਤਰੀ]

ਕਹਿਣੀ ਚਾਹਾਂਗਾ ਕਿ ਇਨ੍ਹਾਂ ਨੇ ਬੜੀ ਚਿੰਤਾ ਪ੍ਰਗਟ ਕੀਤੀ ਹੈ ਦੋ ਗੱਲਾਂ ਤੇ, ਇੱਕ ਗੱਲ ਤੇ ਪੁਲੀਟੀਕਲ ਇਸ਼ੂਜ਼ ਜੋ ਲਟਕਦੇ ਆ ਰਹੇ ਹਨ। ਸਪੀਕਰ ਸਾਹਿਬ, ਇਹ ਬੜਾ ਵੱਡਾ ਇਸ਼ੂ ਸੀ ਪੰਜਾਬ ਦੇ ਅੰਦਰ ਵੱਖ-ਵਾਦ ਅਤੇ ਅੱਤਵਾਦ ਨੂੰ ਖਤਮ ਕਰਨਾ, ਬਾਕੀ ਸਾਡੀਆਂ ਡੀਮਾਂਡਜ਼ ਹਨ ਚੰਡੀਗੜ੍ਹ ਦੇ ਬਾਰੇ ਵੀ ਔਰ ਪੰਜਾਬੀ ਭਾਸ਼ਾ ਦੇ ਬਾਰੇ ਵੀ, ਪਾਣੀ ਦੇ ਬਾਰੇ ਸਾਡਾ ਸਟੈਂਡ ਹੀ ਹੈ ਕਿ ਪਹਿਲੀ ਜੁਲਾਈ, 1985 ਨੂੰ ਜਿੰਨਾਂ ਮਿਲਦਾ ਹੈ ਉਨ੍ਹਾਂ ਹੀ ਮਿਲਣਾ ਚਾਹੀਦਾ ਹੈ। ਇਹ ਡੀਮਾਂਡਜ਼ ਹੁਣ ਤੁਹਾਨੂੰ ਪੂਰੀਆਂ ਕਰਵਾ ਕੇ ਦੇਵਾਂਗੇ, ਲੇਕਿਨ ਸਾਡੇ ਮੈਂਬਰ ਸਾਹਿਬਾਨ ਇਸ ਗੱਲ ਤੇ ਬੇਚੈਨ ਨਾ ਹੋਣ, ਜਿੱਥੇ ਬਹੁਤ ਵੱਡੀ ਸਮੱਸਿਆ ,ਅੱਤਵਾਦ ਦੀ ਅਤੇ ਵੱਖਵਾਦ ਨੂੰ ਹੱਲ ਕੀਤਾ ਹੈ ਇਨ੍ਹਾਂ ਨੂੰ ਵੀ ਹੱਲ ਕਰ ਲਿਆ ਜਾਵੇਗਾ। ਮਾਨਯੋਗ ਮੈਂਬਰਾਂ ਨੇ ਆਪਣੇ ਆਪਣੇ ਹਲਕੇ ਲਈ ਗੱਲਾਂ ਕੀਤੀਆਂ ਹਨ ਉਹ ਰੀਕਾਰਡ ਤੇ ਆ ਗਈਆਂ ਹਨ ਉਨ੍ਹਾਂ ਦੇ ਜੋ ਕੰਸਟਰੱਕਟਿਵ ਸੁਝਾਵ ਹਨ ਨੋਟ ਕਰ ਲਏ ਗਏ ਹਨ। ਇੱਕ ਜੋ ਕਿਹਾ ਗਿਆ ਕਿ ਛੋਟੇ ਫਾਰਮਰਜ਼ ਲਈ ਕੁਝ ਨਹੀਂ ਕੀਤਾ ਗਿਆ, ਸਪੀਕਰ ਸਾਹਿਬ, ਤੁਹਾਨੂੰ ਸੁਣ ਕੇ ਖੁਸ਼ੀ ਹੋਵੇਗੀ ਅਤੇ ਮੈਨੂੰ ਦੱਸਣ ਵਿੱਚ ਬੜੀ ਖੁਸ਼ੀ ਹੈ ਕਿ ਅਸੀਂ ਇੱਥੇ ਬੜੇ ਡੀਪ ਟਿਊਬਵੈੱਲ ਲਗਾਏ ਹਨ। 525 ਟਰੈਕਟਰ ਖਰੀਦੇ ਹਨ ਅਤੇ ਸਮਾਲ ਟਰੈਕਟਰ ਖਰੀਦੇ ਹਨ ਜਿਹੜੇ 18 ਹਾਰਸ-ਪਾਵਰ ਦੇ ਹਨ ਅਤੇ ਉਨ੍ਹਾਂ ਤੇ 30,000/- ਰੁਪਏ ਸਬਸਿਡੀ ਮਾਰਜਨਲ ਫਾਰਮਰਾਂ ਨੂੰ ਛੋਟੇ ਫਾਰਮਰਜ਼ ਨੂੰ ਦਿਤੀ ਗਈ ਹੈ(ਥੰਪਿੰਗ) ਇਸ ਦੇ ਨਾਲ 115 ਟਿਊਬਵੈੱਲ ਲਗਾਏ ਗਏ ਹਨ ਅਤੇ 8 ਲੱਖ ਰੁਪਿਆ ਇੱਕ ਟਿਊਬਵੈੱਲ ਤੇ ਖਰਚਾ ਆਉਂਦਾ ਹੈ। ਸਪੀਕਰ ਸਾਹਿਬ, ਇਸ ਵਿੱਚੋਂ 75 ਪ੍ਰਤੀਸ਼ਤ ਸਰਕਾਰ ਨੇ ਪੈਸਾ ਲਗਾਇਆ ਹੈ ਅਤੇ ਬਾਕੀ ਲੋਕਾਂ ਦਾ ਹੈ। (ਥੰਪਿੰਗ) ਸਪੀਕਰ ਸਾਹਿਬ, ਅਸੀਂ ਸਾਰੇ ਪੰਜਾਬ ਦੀ ਸਰਬ-ਪੱਖੀ ਤਰੱਕੀ ਕਰਨੀ ਚਾਹੁੰਦੇ ਹਾਂ ਜਿਸ ਦੇ ਲਈ ਮਾਨਯੋਗ ਮੈਂਬਰ ਸਾਹਿਬਾਨ ਅਤੇ ਜਨਤਾ ਦਾ ਸਹਿਯੋਗ ਚਾਹਾਂਗੇ। ਹੁਣ ਮੈਂ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਦਾ ਹਾਂ ਕਿ ਇਹ ਐਪਰੋਪਰੀਏਸ਼ਨ ਬਿਲ ਜੋ ਸਦਨ ਦੇ ਸਾਹਮਣੇ ਹੈ, ਜਿਸ ਤੇ ਹੋਈ ਬਹਿਸ ਦਾ ਮੈਂ ਉੱਤਰ ਦਿੱਤਾ ਹੈ, ਇਸ ਨੂੰ ਸਰਬ ਸੰਮਤੀ ਨਾਲ ਪਾਸ ਕਰ ਦਿੱਤਾ ਜਾਵੇ। ਧੰਨਵਾਦ।

**Mr. Speaker :** Question is—

That the Punjab Appropriation (No. 2) Bill be taken into consideration at once.

*The Motion was carried.*

**Mr. Speaker :** Now the House will proceed to consider the Bill Clause by Clause.

**Clause 2**

**Mr. Speaker :** Question is—

That Clause 2 stand part of the Bill.

*The Motion was carried.*

**Clause 3**

**Mr. Speaker :** Question is—

That Clause 3 stand part of the Bill.

*The Motion was carried.*

**Schedule**

**Mr. Speaker :** Question is—

That Schedule stand part of the Bill.

*The Motion was carried.*

**Clause 1**

**Mr. Speaker :** Question is—

That Clause 1 stand part of the Bill.

*The Motion was carried.*

**Title**

**Mr. Speaker:** Question is—

That Title be the Title of the Bill.

*The Motion was carried.*

**Finance Minister (Doctor Kewal Krishan):** Sir, I beg to move—

That the Punjab Appropriation (No. 2) Bill be passed.

**Mr. Speaker:** Motion moved

That the Punjab Appropriation (No. 2) Bill be passed.

**Mr. Speaker:** Question is—

That the Punjab Appropriation (No. 2) Bill be passed.

*The Motion was carried.*

**Mr. Speaker :** The House stands adjourned till 9.00 A.M. on Thursday, the 31st March, 1994.

*1.35 P.M. (*The Sabha then adjurned* till* 9.00 *on Thursday, the* 31*st March*, 1994)

APPENDIX I

TO

PUNJAB VIDHAN SABHA DEBATES

**Dated the 30th March, 1994**

*Vol. VII*—No. *17*

STARRED QUESTION AND ANSWER

ਬਿਜਲੀ ਦੀ ਚੋਰੀ

*1562. (1) ਸ਼੍ਰੀ ਜੇ ਕਿਸ਼ਨ ਸੈਣੀ
(2) ਸ਼੍ਰੀ ਰਮੇਸ਼ ਦੱਤ ਸ਼ਰਮਾ } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ

ਕਿ ਸਾਲ, 1993 ਦੇ ਦੌਰਾਨ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਬਿਜਲੀ ਦੀ ਚੋਰੀ ਦੇ ਕਿੰਨੇ ਕੇਸਾਂ ਦਾ ਪਤਾ ਲਗਾਇਆ ਗਿਆ ਅਤੇ ਬਿਜਲੀ ਦੀ ਚੋਰੀ ਨੂੰ ਰੋਕਣ ਲਈ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਬੇਅੰਤ ਸਿੰਘ :** 35,541 ਬਿਜਲੀ ਚੋਰੀ ਰੋਕਣ ਲਈ ਹੇਠ ਲਿਖੇ ਅਨੁਸਾਰ ਕਾਰਵਾਈ ਕੀਤੀ ਜਾ ਰਹੀ ਹੈ—

1. ਬਿਜਲੀ ਦੀ ਚੋਰੀ ਰੋਕਣ ਲਈ ਬਹੁਤ ਵੱਡੀ ਪੱਧਰ ਤੇ ਵੰਡ ਸ਼ਾਖਾ, ਇਨਫੋਰਸਮੈਂਟ ਅਦਾਰੇ ਅਤੇ ਟਾਸਕ ਫੋਰਸ ਦੁਅਰਾ ਚੈਕਿੰਗ ਅਤੇ ਮਾਸਰੇਡ।
2. ਉਦਯੋਗਿਕ ਮੀਟਰਾਂ ਤੇ ਸਪੈਸ਼ਲ ਪੇਪਰ ਸੀਲਾਂ।
3. ਉਦਯੋਗਿਕ ਖਪਤਕਾਰਾਂ ਦੀ ਸਾਂਝੇ ਤੌਰ ਤੇ ਰੀਡਿੰਗ।
4. ਉਦਯੋਗਿਕ ਵੀਡਰਾਂ ਤੇ ਬਿਜਲੀ ਦੀ ਪੜਤਾਲ।

9980 PVS—Govt. Press, (U.T.), Chd.

# Punjab Vidhan Sabha Debates

31st March, 1994

Vol. VII—No. 18

OFFICIAL REPORT

CONTENTS

*Thursday, the 31st March, 1994*

| | | Page |
|---|---|---|
| Starred Questions and Answers | .. | (18)1 |
| Writtten Answers to Starred Questions laid on the Table of the House under rule 38 | .. | (18)38 |
| Short Notice Question and Answer | .. | (18)42 |
| Unstarred Questions and Answers | .. | (18)43 |
| Walk-out (s) | .. | (18)61 |
| Presentation of Second Report of the Business Advisory Committee | .. | (18)62 |
| Walk-out | .. | (18)67 |
| Presentation of Reports of the Committees | .. | (18)67 |
| Resolution re. taking necessary steps to get the illegal possession of Shamlat lands of Gram Panchayats in the State vacated and use the same for the Welfare and upliftment of the Scheduled Castes, Backward Classes and other weaker sections of the Society | .. | (18)68 |

Punjab Vidhan Sabha Secretariat, Chandigarh.

Price : Rs. 115-00

PUNJAB VIDHAN SABHA

Thursday, the 31st March, 1994

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 9.00 A.M. Mr. Speaker (Shri Harnam Das Johar) in the Chair.*

---

STARRED QUESTIONS AND ANSWERS

ਰਾਜ ਵਿਚ ਫਾਰਮੇਸੀ ਕਾਲਜਾਂ ਦੀ ਗਿਣਤੀ

*1723. (1) **ਸਰਦਾਰ ਸ਼ਮਸ਼ੇਰ ਸਿੰਘ ਰਾਏ**
(2) **ਸਰਦਾਰ ਗੁਰਮੇਲ ਸਿੰਘ ਚੀਮਾ** : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਰਾਜ ਵਿਚ ਇਸ ਸਮੇਂ ਫਾਰਮੇਸੀ ਕਾਲਜਾਂ (ਪ੍ਰਾਈਵੇਟ ਸਮੇਤ) ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਹ ਕਿਥੇ ਕਿਥੇ ਹਨ;

(ਅ) ਕੀ ਸਰਕਾਰ ਦੀ ਨੇੜੇ ਭਵਿੱਖ ਵਿਚ ਰਾਜ ਵਿਚ ਕੋਈ ਨਵੇਂ ਫਾਰਮੇਸੀ ਕਾਲਜ ਖੋਲ੍ਹਣ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ :** (ੳ) ਇਸ ਸਮੇਂ ਰਾਜ ਵਿਚ 13 ਫਾਰਮੇਸੀ ਕਾਲਜ ਹਨ ਅਤੇ ਇਨ੍ਹਾਂ ਸਾਰਿਆਂ ਦਾ ਪ੍ਰਬੰਧ ਪ੍ਰਾਈਵੇਟ ਅਦਾਰਿਆਂ ਕੋਲ ਹੈ । ਇਹ ਹੇਠ ਅਨੁਸਾਰ ਸਥਾਪਿਤ ਹਨ :--

1. ਜੀ.ਜੀ.ਐਨ. ਖਾਲਸਾ ਕਾਲਜ ਆਫ ਫਾਰਮੇਸੀ, ਲੁਧਿਆਣਾ ।
2. ਜੀ .ਐਚ .ਜੀ . ਖਾਲਸਾ ਕਾਲਜ ਆਫ ਫਾਰਮੇਸੀ, ਗੁਰੂ ਸਰ ਸੁਧਾਰ (ਲੁਧਿਆਣਾ) ।
3 ਇੰਡੋ ਸੋਵੀਅਤ ਫਰੈਂਡਸ਼ਿਪ ਫਾਰਮੇਸੀ ਕਾਲਜ, ਮੋਗਾ ।
4. ਸ਼ਹੀਦ ਭਗਤ ਸਿੰਘ ਫਾਰਮੇਸੀ ਕਾਲਜ, ਪੱਟੀ ।
5. ਲੌਂਗੋਵਾਲ ਕਾਲਜ ਆਫ ਫਾਰਮੇਸੀ, ਡੇਰਾਬੱਸੀ ।
6. ਆਦੇਸ਼ ਕਾਲਜ ਆਫ ਫਾਰਮੇਸੀ, ਮੁਕਤਸਰ ।
7. ਅਮਰ ਸ਼ਹੀਦ ਬਾਬਾ ਅਜੀਤ ਸਿੰਘ ਜੁਝਾਰ ਸਿੰਘ ਮੈਮੋਰੀਅਲ ਕਾਲਜ, ਬੇਲਾ (ਰੋਪੜ) ।
8 ਸੰਤ ਕਬੀਰ ਫਾਰਮੇਸੀ ਕਾਲਜ, ਫਾਜ਼ਿਲਕਾ ।

[ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]

9. ਸਕੂਲ ਆਫ ਫਾਰਮੇਸੀ, ਸੀ.ਐਮ.ਸੀ., ਲੁਧਿਆਣਾ ।

10 ਐਸ. ਡੀ. ਕਾਲਜ ਬਰਨਾਲਾ ।

11. ਅਕਾਲ ਕਾਲਜ ਆਫ ਫਾਰਮੇਸੀ ਐਂਡ ਤਕਨੀਕੀ ਸਿੱਖਿਆ ਮਸਤੂਆਣਾ ।

12 ਸ਼ਿਵਾਲਿਕ ਫਾਰਮੇਸੀ ਕਾਲਜ, ਨਯਾ ਨੰਗਲ ।

13. ਗੁਰੂ ਕਾਂਸੀ ਕਾਲਜ ਆਫ ਫਾਰਮੇਸੀ, ਦਮਦਮਾ ਸਾਹਿਬ ।

ਇਸ ਤੋਂ ਇਲਾਵਾ ਪੰਜ ਬਹੁਤਕਨੀਕੀਆਂ ਅਤੇ ਇਕ ਪ੍ਰਾਈਵੇਟ ਬਹੁਤਕਨੀਕੀ ਵਲੋਂ ਫਾਰਮੇਸੀ ਕੋਰਸ ਦਾ ਡਿਪਲੋਮਾ ਵੀ ਚਲਾਇਆ ਜਾ ਰਿਹਾ ਹੈ । ਚਾਲੂ ਸਾਲ ਤੋਂ ਪੰਜਾਬੀ ਯੂਨੀਵਰਸਟੀ, ਪਟਿਆਲਾ ਵੱਲੋਂ ਵੀ ਆਪਣੇ ਵਿਭਾਗ ਵਿਚ ਬੀ. ਫਾਰਮੇਸੀ ਦਾ ਕੋਰਸ ਚਾਲੂ ਕੀਤਾ ਜਾ ਚੁੱਕਾ ਹੈ ।

(ਅ) ਸਰਕਾਰ ਪ੍ਰਾਈਵੇਟ ਪ੍ਰਬੰਧ ਅਧੀਨ ਨਵੇਂ ਫਾਰਮੇਸੀ ਵਿੱਚ ਡਿਪਲੋਮਾਂ ਕਾਲਜ ਸ਼ੁਰੂ ਕਰਨ ਦੀਆਂ ਤਕਨੀਕੀ ਆਰਥਿਕ ਪਖੋਂ ਸੰਭਵ (ਟੇਕਨੋ ਇਕਨੋਮਿਕਲੀ ਵਾਇਬਲ) ਤਜਵੀਜਾਂ ਵਿਚਾਰਨ ਨੂੰ ਤਿਆਰ ਹੈ ਬਸ਼ਰਤੇ ਇਹ ਤਜਵੀਜ਼ਾਂ ਸਰਵ ਭਾਰਤੀ ਤਕਨੀਕੀ ਸਿੱਖਿਆ ਕੌਂਸਲ/ਭਾਰਤੀ ਫਾਰਮੇਸੀ ਕੌਂਸਲ ਵੱਲੋਂ ਨਿਰਧਾਰਤ ਨਾਰਮ ਪੂਰੇ ਕਰਦੀਆਂ ਹੋਣ ਅਤੇ ਸਮਰਥ ਅਧਿਕਾਰੀ ਵੱਲੋਂ ਪ੍ਰਵਾਨਤ ਹੋਣ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਜਦੋਂ ਵੀ ਟੈਕਨੀਕਲ ਫਾਰਮੇਸੀ ਦਾ ਇੰਸਟੀਚਿਊਸ਼ਨ ਖੋਲ੍ਹਿਆ ਜਾਂਦਾ ਹੈ ਤਾਂ ਫਾਰਮੇਸੀ ਕੌਂਸਲ ਆਫ ਇੰਡੀਆ ਬੜਾ ਅੜਿੱਕਾ ਪਾਉਂਦੀ ਹੈ । ਇਸ ਨਾਲ ਕਾਲਜ ਦੇਣ ਵਾਸਤੇ ਜੋ ਸੈਂਕਸ਼ਨ ਹੁੰਦੀ ਹੈ, ਉਸ ਵਿਚ ਡਿਲੇਅ ਹੋ ਜਾਂਦੀ ਹੈ । ਸੋ, ਮੈ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਨਾਲ ਕੋਈ ਰਾਬਤਾ ਰੱਖਿਆ ਜਾ ਸਕਦਾ ਹੈ ਤਾਂ ਕਿ ਟੈਕਨੀਕਲ ਫਾਰਮੇਸੀ ਕਾਲਜ ਖੋਲ੍ਹਣ ਵਿਚ ਕੋਈ ਦਿੱਕਤ ਨਾ ਆਵੇ ?

**ਮੰਤਰੀ :** ਸਪੀਕਰ ਸਾਹਿਬ, ਇਹ ਇੱਕ ਚੈਨਲ ਹੈ ਜਿਸ ਨੂੰ ਪ੍ਰੋਸੀਜਰ ਵੀ ਕਿਹਾ ਜਾ ਸਕਦਾ ਹੈ ਕਿ ਜਿਹੜੀਆਂ ਸੰਸਥਾਵਾਂ ਬਣੀਆਂ ਹਨ, ਉਨ੍ਹਾਂ ਤੋਂ ਪਰਮਿਸ਼ਨ ਲੈਣੀ ਜ਼ਰੂਰੀ ਸਮਝੀ ਜਾਂਦੀ ਹੈ । ਮੈਂ ਮੈਂਬਰ ਸਾਹਿਬ ਨਾਲ ਸਹਿਮਤ ਹਾਂ ਕਿ

ਇਸ ਨਾਲ ਕਾਫ਼ੀ ਜ਼ਮਾਂ ਲੱਗਦਾ ਹੈ । ਕਈ ਵਾਰ ਇਹੋ ਜਿਹੇ ਮਾਮਲੇ ਹੋ ਜਾਂਦੇ ਹਨ ਕਿ ਕੁਝ ਕੰਡੀਸ਼ਨਾਂ ਜਿਹੜੀਆਂ ਪੂਰੀਆਂ ਕੀਤੀਆਂ ਜਾ ਸਕਦੀਆਂ ਹਨ ਔਰ ਛੋਟੀਆਂ ਮਾਈਨਰ ਹੁੰਦੀਆਂ ਹਨ, ਉਨ੍ਹਾਂ ਨਾਲ ਡੀਲੇਅ ਹੁੰਦੀ ਹੈ । ਇਹ ਦਿੱਕਤ ਅਸੀਂ ਜ਼ਰੂਰ ਮਹਿਸੂਸ ਕਰਦੇ ਹਾਂ ਪਰ ਕਰ ਕੁਝ ਨਹੀਂ ਸਕਦੇ ।

**ਸਰਦਾਰ ਮਨਜੀਤ ਸਿੰਘ ਭੱਠਲ** : ਸਪੀਕਰ ਸਾਹਿਬ, ਮੇਰੇ ਧਨੌਲੇ ਹਲਕੇ ਵਿਚ ਇੱਕ ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਨਾਂ ਤੇ ਇੱਕ ਵੱਡਾ ਇੰਜੀਨੀਅਰਿੰਗ ਕਾਲਜ ਸਥਾਪਿਤ ਹੋਇਆ ਸੀ । ਉਥੇ ਪਿੱਛੇ ਜਿਹੇ ਹੜਤਾਲ ਵੀ ਹੋਈ ਸੀ । ਸਟੂਡੈਂਟਸ ਦੇ ਮਾਪੇ ਵੀ ਬੜੇ ਚਿੰਤਿਤ ਹਨ ਔਰ ਮੇਰੇ ਕੋਲ ਆ ਕੇ ਪੁੱਛਦੇ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਆਈ.ਟੀ.ਆਈ. ਹੈ, ਕੋਈ ਡਿਪਲੋਮਾ ਕਾਲਜ ਹੈ ਜਾਂ ਇੰਜੀਨੀਅਰਿੰਗ ਕਾਲਜ ? ਇਹ ਸਾਨੂੰ ਕਲੀਅਰ ਕਰ ਦਿਓ । 350 ਕਿੱਲਾ ਜ਼ਮੀਨ ਦਾ ਵੀ ਦਿੱਤਾ ਹੋਇਆ ਹੈ ।

**ਮੰਤਰੀ :** ਸਪੀਕਰ ਸਾਹਿਬ, ਜੇ ਤੁਸੀਂ ਚਾਹੁੰਦੇ ਹੋ ਤਾਂ ਮੈਂ ਜਵਾਬ ਦੇ ਦਿੰਦੀ ਹਾਂ ਪਰ ਐਮ.ਐਲ.ਏ. ਸਾਹਿਬ ਨੂੰ ਫਾਰਮੇਸੀ ਕਾਲਜਾਂ ਬਾਰੇ ਸਪਲੀਮੈਂਟਰੀ ਕਰਨੀ ਚਾਹੀਦੀ ਸੀ ਕਿਉਂਕਿ ਸਵਾਲ ਫਾਰਮੇਸੀ ਕਾਲਜਾਂ ਨਾਲ ਸਬੰਧਿਤ ਹੈ ।

ਇਸ ਦੀ ਬੜੀ ਅਜੀਬ ਕਹਾਣੀ ਹੈ । ਜਦੋ ਸ੍ਰੀ ਵੀ.ਪੀ. ਸਿੰਘ ਜੀ ਦੀ ਸਰਕਾਰ ਸੀ ਅਤੇ ਸੂਬੇ ਵਿਚ ਸਰਦਾਰ ਸੁਰਜੀਤ ਸਿੰਘ ਬਰਨਾਲਾ ਦੀ ਸਰਕਾਰ ਸੀ ਤਾਂ ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਨਾਂ ਤੇ ਇੱਕ ਇੰਸਟੀਚਿਊਸ਼ਨ ਖੋਲ੍ਹਣ ਦਾ ਐਲਾਨ ਕੀਤਾ ਗਿਆ । ਉਸ ਤੋਂ ਬਾਅਦ ਸ੍ਰੀ ਚੰਦਰ ਸ਼ੇਖਰ ਦੀ ਸਰਕਾਰ ਆਈ । ਬਹੁਤ ਤਬਦੀਲੀਆਂ ਆਈਆਂ । But it is very sad ਕਿ ਇਸ ਵਿਚ ਕੋਈ ਵੀ ਨੈਕਸਟ ਸਟੈਪ ਨਹੀਂ ਲਿਆ ਗਿਆ । ਇਹ ਠੀਕ ਹੈ ਕਿ ਪਿੱਛੇ ਜਿਹੇ ਹੜਤਾਲ ਹੋਈ ਔਰ ਜੁਆਕਾਂ ਨੇ ਰੌਲਾ ਪਾਇਆ । ਫਿਰ 350 ਏਕੜ ਜ਼ਮੀਨ ਐਕੁਆਇਰ ਕੀਤੀ ਗਈ । ਫਾਇਨਾਂਸ ਡਿਪਾਰਟਮੈਂਟ ਵਿਚੋਂ ਵੀ ਪੁੱਛਿਆ ਗਿਆ ਔਰ ਗੌਰਮਿੰਟ ਆਫ਼ ਇੰਡੀਆ ਤੋਂ ਵੀ । ਫਿਰ ਇਸ ਨੂੰ ਆਈ.ਟੀ.ਆਈ. ਦਾ ਨਾਂ ਦਿੱਤਾ ਗਿਆ ਜਦੋਂ ਇਹ ਸਾਰਾ ਮਾਮਲਾ ਮੁੱਖ ਮੰਤਰੀ ਜੀ ਦੇ ਧਿਆਨ ਵਿਚ ਆਇਆ, ਮੈਂ ਇਨ੍ਹਾਂ ਦੀ ਧੰਨਵਾਦੀ ਹਾਂ, ਫਿਰ ਜਨਵਰੀ, 1993 ਵਿੱਚ ਮੁੱਖ ਮੰਤਰੀ, ਪੰਜਾਬ, ਸਰਦਾਰ ਬੇਅੰਤ ਸਿੰਘ ਜੀ ਦਿੱਲੀ ਗਏ । ਉਥੇ ਸੈਕ੍ਰੇਟਰੀ, ਚੀਫ-ਸੈਕ੍ਰੇਟਰੀ ਵੀ ਗਏ ਔਰ ਉਥੇ ਜਾਕੇ ਸਾਰਾ ਕੇਸ ਸੀ.ਐਮ. ਸਾਹਿਬ ਨੇ ਦੱਸਿਆ ਉਨ੍ਹਾਂ ਨੇ ਇਸ ਕੇਸ ਦੀ ਮਹਾਨਤਾ ਬਾਰੇ ਦੱਸਿਆ । ਫਿਰ ਉਨ੍ਹਾਂ ਨੇ ਇਸ ਨੂੰ ਡਿਗਰੀ ਕਾਲਜ ਬਣਾਉਣ

[ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]

ਬਾਰੇ ਅਨਾਉਸਮੈਂਟ ਕੀਤੀ । ਮੈਨੂੰ ਸਦਨ ਨੂੰ ਇਹ ਦੱਸਦਿਆਂ ਖੁਸ਼ੀ ਹੁੰਦੀ ਹੈ ਕਿ ਇਹ ਇੰਸਟੀਚਿਊਟ ਜਿਸ ਦੀ ਕਾਸਟ ਪਹਿਲਾਂ 35 ਕਰੋੜ ਸੀ ਉਹ ਡਿਗਰੀ ਕਾਲਜ ਹੋਣ ਨਾਲ ਅੱਜ 95 ਕਰੋੜ ਦੀ ਕਾਸਟ ਦਾ ਹੋ ਗਿਆ ਹੈ । ਮੈਨੂੰ ਇਹ ਵੀ ਖੁਸ਼ੀ ਹੈ ਕਿ ਉਥੋਂ ਦੇ ਮੁਲਾਜ਼ਮਾਂ ਦੀ ਤਨਖਾਹ ਪਹਿਲਾਂ ਢਾਈ-ਤਿੰਨ ਕਰੋੜ ਦੇ ਲਗਭਗ ਸੀ, ਹੁਣ ਸੱਤ ਕਰੋੜ ਹੈ । ਇਸ ਸਾਰੀ ਤਨਖਾਹ ਵਿਚੋਂ ਸਟੇਟ ਨੇ ਕੁਝ ਨਹੀਂ ਦੇਣਾ । ਸਾਰੀ ਤਨਖਾਹ ਗੌਰਮਿੰਟ ਆਫ ਇੰਡੀਆ ਨੇ ਦੇਣੀ ਹੈ, ਇਸ ਲਈ ਫਿਕਰ ਨਾ ਕਰੋ । ਐਮ.ਐਲ.ਏ. ਸਾਹਿਬ, ਤੁਹਾਡੇ ਹਲਕੇ ਵਿਚ ਹੀ ਡਿਪਲੋਮਾ ਕਰਨ ਤੋਂ ਬਾਅਦ ਤਿੰਨ ਸਾਲਾਂ ਦੀ ਜਿਹੜੀ ਡਿਗਰੀ ਹੈ ਉਹ ਵੀ ਲਈ ਜਾ ਸਕਦੀ ਹੈ । ਇਸ ਵਾਸਤੇ ਅਸੀਂ ਮੁੱਖ ਮੰਤਰੀ ਸਾਹਿਬ ਨਾਲ ਮੀਟਿੰਗ ਕਰਨ ਤੋਂ ਬਾਅਦ ਫਾਇਨਾਂਸ ਡਿਪਾਰਟਮੈਂਟ ਨੂੰ ਰਿਕੁਮੈਡੇਸ਼ਨਜ਼ ਲਈ ਕੇਸ ਭੇਜਿਆ ਹੈ ।

ਸ਼੍ਰੀ ਰਮੇਸ਼ ਦੱਤ ਸ਼ਰਮਾ : ਸਪੀਕਰ ਸਾਹਿਬ, ਮੈਂ ਟੈਕਨੀਕਲ ਐਜੂਕੇਸ਼ਨ ਮਨਿਸਟਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਾਲ ਫਾਰਮੇਸੀ ਕਾਲਜਾਂ ਵਿੱਚ ਐਡਮਿਸ਼ਨ ਲਈ ਦਸਵੀਂ ਦੀ ਬਜਾਏ ਪਲੱਸ ਟੂ ਕਰ ਦਿੱਤੀ ਹੈ ਅਤੇ ਪਲੱਸ ਟੂ ਦੇ ਮੈਡੀਕਲ ਵਿਚ 60% ਨੰਬਰ ਅਤੇ ਨਾਨ ਮੈਡੀਕਲ ਵਿਚ 50% ਨੰਬਰ ਚਾਹੀਦੇ ਹਨ। ਇਸ ਨਾਲ ਬਹੁਤ ਸਾਰੇ ਸਟੂਡੈਂਟਸ ਪੀ.ਐਮ.ਟੀ. ਦਾ ਟੈਸਟ ਅਤੇ ਸੀ.ਈ.ਟੀ.ਦਾ ਟੈਸਟ ਦੇ ਕੇ ਦੂਸਰੇ ਪਾਸੇ ਨਿਕਲ ਜਾਂਦੇ ਹਨ ਇਸ ਲਈ ਬਹੁਤ ਸਾਰੀਆਂ ਸੀਟਾਂ ਫਾਰਮੇਸੀ ਕਾਲਜਾਂ ਵਿੱਚ ਪੂਰੀਆਂ ਨਹੀਂ ਹੁੰਦੀਆਂ ਅਤੇ ਖਾਲੀ ਰਹਿੰਦੀਆਂ ਹਨ । ਇਸ ਲਈ ਕੀ ਮੰਤਰੀ ਜੀ ਫਾਰਮੇਸੀ ਕੌਂਸਲ ਆਫ ਇੰਡੀਆ ਨਾਲ ਸੰਪਰਕ ਕਰਕੇ ਕੁਆਲੀਫਿਕੇਸ਼ਨ ਘਟਾਉਣ ਲਈ ਵਿਚਾਰ ਕਰਨਗੇ ਤਾਂ ਕਿ ਜਿਹੜੀਆਂ ਸੀਟਾਂ ਖਾਲੀ ਪਈਆਂ ਹਨ ਉਹ ਪੂਰੀਆਂ ਹੋ ਸਕਣ ?

ਮੰਤਰੀ : ਇਹ ਵੀ ਬੜਾ ਰੈਲੇਵੈਂਟ ਕੁਐਸਚਨ ਹੈ । ਇਹ ਵੀ ਬੜੀ ਦਿੱਕਤ ਹੈ । ਆਲ ਇੰਡੀਆ ਦੀ ਜਿਹੜੀ ਫਾਰਮੇਸੀ ਕੌਂਸਲ ਹੈ ਉਸਨੇ ਪਲੱਸ ਟੂ ਦੀ ਕੁਆਲੀਫਿਕੇਸ਼ਨ 60% ਮਿਨੀਮਮ ਰੱਖੀ ਹੈ । ਇਹ ਉਨ੍ਹਾਂ ਦੀ ਕੰਡੀਸ਼ਨ ਹੈ । ਅਸੀਂ ਬੋਰਡ ਦੀ ਮੀਟਿੰਗ ਕੀਤੀ । ਅਸੀਂ ਫਾਰਮੇਸੀ ਕੌਂਸਲ ਆਫ ਇੰਡੀਆ ਨੂੰ ਕੁਆਲੀਫਿਕੇਸ਼ਨ ਵਿੱਚ ਰਿਲੈਕਸੇਸ਼ਨ ਕਰਨ ਬਾਰੇ ਲਿਖਕੇ ਭੇਜਿਆ ਹੈ । ਹੋਰ ਸਟੇਟਾਂ ਵਿੱਚ ਅਜੇ ਸੀਟਾਂ ਖਾਲੀ ਪਈਆਂ ਹਨ । ਅਸੀਂ ਰਿਲੈਕਸੇਸ਼ਨ ਕਰਵਾਕੇ ਪਹਿਲਾਂ 55% ਫਿਰ 50% ਔਰ ਫਿਰ ਹੁਣ 45% ਤੇ ਲਿਆਂਦਾ ਹੈ । ਇਸ ਤਰ੍ਹਾਂ ਨਾਲ ਅਸੀਂ ਆਪਣੀ ਸਟੇਟ ਵਿੱਚ 80%-85% ਵਕੈਂਸੀਜ਼ ਭਰ ਲਈਆਂ ਹਨ । ਇਸ

ਬਾਰੇ ਅਸੀਂ ਆਪਣੀ ਰਿਕੁਮਿਡੇਸ਼ਨਜ਼ ਕੌਂਸਲ ਨੂੰ ਵੀ ਭੇਜੀਆਂ ਹਨ ਔਰ ਉਹ ਵੀ ਗੌਰ ਕਰ ਰਹੇ ਹਨ । ਉਨ੍ਹਾਂ ਨੂੰ ਅਸੀਂ ਇਹ ਵੀ ਕਹਿ ਰਹੇ ਹਾਂ ਕਿ ਇਹੋ ਜਿਹੀਆਂ ਕੰਡੀਸ਼ਨਜ਼ ਨਾ ਲਾਉਣ ਜਿਸ ਨਾਲ ਸੀਟਾਂ ਖਾਲੀ ਰਹਿ ਜਾਣ ।

ਸਰਦਾਰ ਸ਼ਮਸ਼ੇਰ ਸਿੰਘ ਰਾਏ : ਸਪੀਕਰ ਸਾਹਿਬ, ਇਥੇ ਪਿੱਛੇ ਇਹ ਵੇਖਣ ਵਿੱਚ ਆਇਆ ਹੈ ਕਿ ਜਿਹੜੇ ਰੈਗੂਲਰ ਸਕੂਲਜ਼ ਅਤੇ ਕਾਲਜਿਜ਼ ਹਨ, ਉਨ੍ਹਾਂ ਦੀ ਐਡਮਿਸ਼ਨ ਅਤੇ ਫਾਰਮੇਸੀ ਦੀ ਐਡਮਿਸ਼ਨ ਵਿੱਚ ਫਰਕ ਹੈ । ਇਸ ਦੇ ਨਾਲ ਇਹ ਹੁੰਦਾ ਹੈ ਕਿ ਜਦੋਂ ਰਿਜ਼ਲਟ ਨਿਕਲਦਾ ਹੈ ਤਾਂ ਕਈ ਬੱਚੇ ਰੈਗੂਲਰ ਕਲਾਸਿਜ਼ ਵਿੱਚ ਚਲੇ ਜਾਂਦੇ ਹਨ ਲੇਕਿਨ ਫਾਰਮੇਸੀ ਦੀ ਐਡਮਿਸ਼ਨ ਪਿੱਛੋਂ ਹੁੰਦੀ ਹੈ, ਇਸ ਕਰਕੇ ਵੀ ਫਾਰਮੇਸੀ ਵਿਚ ਸੀਟਾਂ ਖਾਲੀ ਰਹਿ ਜਾਂਦੀਆਂ ਹਨ । ਮੈਂ ਚਾਹੁੰਦਾ ਹਾਂ ਕਿ ਮੰਤਰੀ ਜੀ ਇਸ ਗੱਲ ਬਾਰੇ ਗੌਰ ਕਰਨ ਕਿ ਰੈਗੂਲਰ ਕਾਲਜ ਦੀ ਐਡਮਿਸ਼ਨ ਅਤੇ ਫਾਰਮੇਸੀ ਦੀ ਐਡਮਿਸ਼ਨ ਇਸ ਤਰ੍ਹਾਂ ਕਰਨ ਕਿ ਸੀਟਾਂ ਖਾਲੀ ਨਾ ਰਹਿਣ ।

ਮੰਤਰੀ : ਅੱਛੀ ਸਲਾਹ ਹੈ, ਜ਼ਰੂਰ ਵਿਚਾਰ ਕੀਤਾ ਜਾਵੇਗਾ ।

---

ਨਿਸ਼ਾਨਵਾਲਾ ਪ੍ਰਸ਼ਨ ਨੰ: 1989 ਅਤੇ 1494
(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਏ)

---

## ਖਾਣ ਵਾਲੀਆਂ ਵਸਤਾਂ ਵਿਚ ਮਿਲਾਵਟ ਨੂੰ ਰੋਕਣਾ

*1904 . ਸ਼੍ਰੀ ਫਕੀਰ ਚੰਦ ਸ਼ਰਮਾ: ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1993-94 ਦੌਰਾਨ ਜ਼ਿਲ੍ਹਾ ਅੰਮ੍ਰਿਤਸਰ, ਵਿਚ ਖੁਰਾਕ ਵਿਚ ਮਿਲਾਵਟ ਰੋਕਣ ਸਬੰਧੀ ਐਕਟ, 1954 ਦੇ ਅਧੀਨ ਖਾਣ ਵਾਲੀਆਂ ਵਸਤਾਂ ਵਿਚ ਮਿਲਾਵਟ ਕਰਨ ਲਈ ਕਿੰਨੇ ਵਿਅਕਤੀਆਂ ਦੇ ਚਲਾਨ ਕੀਤੇ ਗਏ ਅਤੇ ਹਰ ਇਕ ਅਜਿਹੇ ਕੇਸ ਵਿਚ ਨਤੀਜਾ ਕੀ ਨਿਕਲਿਆ ?

**Sardar Harcharan** Singh Brar (Health and Family **Welfare Minister)** : 38 persons have been challaned upto 15th March, 1994 in the financial year. The challans were filed in the courts. All the cases are sub-judice.

ਸ਼੍ਰੀ ਫਕੀਰ ਚੰਦ ਸ਼ਰਮਾ : ਸਪੀਕਰ ਸਾਹਿਬ, ਆਮ ਤੌਰ ਤੇ ਦੇਖਿਆ ਜਾਂਦਾ ਹੈ ਕਿ ਜਿਹੜੇ ਇੰਸਪੈਕਟਰ ਰੱਖੇ ਗਏ ਹਨ ਬਹੁਤ ਜ਼ਿਆਦਾ ਹਨ ਪਰ ਫਿਰ ਵੀ ਉਹ ਚੈਕਿੰਗ ਕਰਨ ਲਈ ਦੁਕਾਨਾਂ ਤੇ ਨਹੀਂ ਜਾਂਦੇ । ਇਸ ਕਰਕੇ ਮੈਂ ਵਜ਼ੀਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਇੰਸਪੈਕਟਰ ਹਨ ਇਨ੍ਹਾਂ ਨੂੰ ਐਕਟੀਵੇਟ ਕੀਤਾ ਜਾਵੇ । ਉਨ੍ਹਾਂ ਦੀ ਅਣਗਹਿਲੀ ਕਾਰਨ ਗਰੀਬ ਆਦਮੀ ਜਿਹੜੀ ਚੀਜ਼ ਇਕ ਰੁਪਏ ਦੀ ਹੈ ਪੰਜ-ਛੇ ਰੁਪਏ ਵਿੱਚ ਲੈ ਰਿਹਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੂੰ ਐਕਟੀਵੇਟ ਕੀਤਾ ਜਾਵੇਗਾ ?

ਸਿਹਤ ਅਤੇ ਪਰਿਵਾਰ ਭਲਾਈ ਮੰਤਰੀ : ਸਪੀਕਰ ਸਾਹਿਬ, ਨਾ ਸਿਰਫ ਉਨ੍ਹਾਂ ਨੂੰ ਐਕਟੀਵੇਟ ਕਰਾਂਗੇ ਬਲਕਿ ਉਨ੍ਹਾਂ ਨੂੰ ਇਮਾਨਦਾਰ ਵੀ ਬਣਾਵਾਂਗੇ ।

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹੈਲਥ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਇਨ੍ਹਾਂ ਦੇ ਧਿਆਨ ਵਿਚ ਹੈ ਖਾਸ ਤੌਰ ਤੇ ਅੰਮ੍ਰਿਤਸਰ ਦੇ ਵਿਚ ਪਿਛੇ ਜਿਹੇ ਕੁਝ ਐਸੇ ਕੇਸਿਜ਼ ਹੋਏ ਜਿਥੇ ਕੁਝ ਲੋਕਾਂ ਨੇ ਗਲਤ ਚੀਜ਼ਾਂ ਕਰਵਾ ਕੇ ਸ਼ਿਕਾਇਤਾਂ ਕਰ ਦਿੱਤੀਆਂ ਅਤੇ ਬਾਅਦ ਵਿਚ ਵਿਚੋਲੀਏ ਬਣਕੇ ਕੇਸਿਜ਼ ਵਾਪਸ ਕਰਵਾਏ । ਅੰਮ੍ਰਿਤਸਰ ਵਿਚ ਬਹੁਤ ਸਾਰੀਆਂ ਐਸੀਆਂ ਸ਼ਿਕਾਇਤਾਂ ਹੋਈਆਂ ਹਨ, ਮੈਂ ਨਾਮ ਵੀ ਸੁਜਾਨਪੁਰ ਦੇ ਲਿਖ ਕੇ ਦਿੱਤੇ ਹਨ ਕਿ ਕ੍ਰਿਸੇ ਇਕ ਵਿਅਕਤੀ ਨੂੰ ਖੁਸ਼ ਕਰਨ ਲਈ ਰੇਡ ਕਰ ਦਿਤਾ --------

ਸ਼੍ਰੀ ਸਪੀਕਰ : ਤੁਸੀਂ ਨਾਮ ਲਓ ।

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਸਪੀਕਰ ਸਾਹਿਬ, ਮੈਂ ਕੇਸ ਦਿੱਤਾ ਹੈ ਅਤੇ ਨਾਮ ਵੀ ਦਿੱਤਾ ਹੈ ।

ਸ਼੍ਰੀ ਸਪੀਕਰ : ਠੀਕ ਹੈ ।

ਮੰਤਰੀ : ਸਪੀਕਰ ਸਾਹਿਬ, ਮੈਨੂੰ ਤਾਂ ਕੋਈ ਵਿਚੋਲਾ ਨਹੀਂ ਮਿਲਿਆ, ਇਹ ਦੱਸ ਦੇਣ ਜੇ ਇਨ੍ਹਾਂ ਦੇ ਨੋਟਿਸ ਵਿੱਚ ਕੋਈ ਹੈ ।

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਮੈਂ ਤੁਹਾਨੂੰ ਸੁਜਾਨਪੁਰ ਦੇ ਨਾਮ ਨਹੀਂ ਦਿੱਤੇ, ਕਿਸ ਤਰ੍ਹਾਂ ਤੁਸੀਂ ਕਹਿੰਦੇ ਹੋ ? (ਵਿਘਨ)

ਸ਼੍ਰੀ ਸਪੀਕਰ : ਜੇ ਨਹੀਂ ਦਿੱਤੇ ਤਾਂ ਹੁਣ ਦੇ ਦਿਓ।

ਸ਼੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਵਿਚੋਲਾ ਨਹੀਂ ਹੈ, ਵਿਚੋਲੇ ਤਾਂ ਹਰ ਜ਼ਿਲ੍ਹੇ ਵਿਚ ਹਨ, ਹਰ ਜਗ੍ਹਾ ਹਨ। (ਵਿਘਨ) ਸਪੀਕਰ ਸਾਹਿਬ, ਜਿਹੜਾ ਚਾਲਾਨ ਜਾਂ ਰੇਡ ਕੀਤਾ ਜਾਂਦਾ ਹੈ ਦੁੱਧ ਵੇਚਣ ਵਾਲਿਆਂ ਦਾ ਜਾਂ ਆਰਡੀਨਰੀ ਸ਼ਾਪਕੀਪਰਜ਼ ਦਾ, ਇਹ ਉਨ੍ਹਾਂ ਦਾ ਕੀਤਾ ਜਾਂਦਾ ਹੈ ਜਿਹੜੇ ਹੈਲਥ ਡੀਪਾਰਟਮੈਂਟ ਨੂੰ ਮੰਥਲੀ ਨਹੀਂ ਦਿੰਦੇ, ਜਦੋਂ ਉਹ ਮੰਥਲੀ ਦੇਣਾ ਸ਼ੁਰੂ ਕਰ ਦਿੰਦੇ ਹਨ ਸੈਂਪਲਿੰਗ ਬੰਦ ਹੋ ਜਾਂਦੀ ਹੈ। ਕੀ ਮਨਿਸਟਰ ਸਾਹਿਬ ਇਹ ਜਿਹੜੀ ਮੰਥਲੀ ਦੇਣ ਦੀ ਪ੍ਰਥਾ ਹੈ ਇਸ ਵੱਲ ਆਪਣਾ ਧਿਆਨ ਦੇ ਕੇ ਇਸ ਨੂੰ ਬੰਦ ਕਰਾਉਗੇ ਕਿਉਂਕਿ ਮੈਨੂੰ ਪਤਾ ਹੈ ਕਿ ਮੰਤਰੀ ਜੀ ਹਿੱਸਾ ਨਹੀਂ ਲੈਂਦੇ ?

ਮੰਤਰੀ : ਸਪੀਕਰ ਸਾਹਿਬ, ਮੇਰੀ ਪੂਰੀ ਕੋਸ਼ਿਸ਼ ਹੋਵੇਗੀ ਜੋ ਮਿੱਤਲ ਸਾਹਿਬ ਨੇ ਕਿਹਾ ਹੈ ਉਸ ਨੂੰ ਦਰੁਸਤ ਕੀਤਾ ਜਾਵੇ।

------

## ਜ਼ਿਲ੍ਹਾ ਲੁਧਿਆਣਾ ਵਿੱਚ ਸਸਤੇ ਭਾਅ ਦੀਆਂ ਦੁਕਾਨਾਂ

*1608. (1) ਸਰਦਾਰ ਨਿਹਾਲ ਸਿੰਘ ਮਹੰਤ
(2) ਸਰਦਾਰ ਮਲਕੀਤ ਸਿੰਘ ਬਿਲਾਸਪਰ } : ਕੀ ਖੁਰਾਕ

ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਇਸ ਸਮੇਂ ਜ਼ਿਲ੍ਹਾ ਲੁਧਿਆਣਾ ਵਿਚ ਸਸਤੇ ਭਾਅ ਦੀਆਂ ਕੁੱਲ ਕਿੰਨੀਆਂ ਦੁਕਾਨਾਂ ਹਨ;

(ਅ) ਕੀ ਸਰਕਾਰ ਉਕਤ ਜ਼ਿਲ੍ਹੇ ਵਿੱਚ ਨੇੜੇ ਦੇ ਭਵਿੱਖ ਵਿੱਚ ਸਸਤੇ ਭਾਅ ਦੀਆਂ ਕੋਈ ਹੋਰ ਨਵੀਆਂ ਦੁਕਾਨਾਂ ਖੋਲ੍ਹਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

ਸਰਦਾਰ ਲਾਲ ਸਿੰਘ : (ੳ) 1201.

(ਅ) ਇਸ ਜ਼ਿਲ੍ਹੇ ਵਿੱਚ ਨਵੀਆਂ ਸਸਤੇ ਭਾਅ ਦੀਆਂ ਦੁਕਾਨਾਂ ਖੋਲ੍ਹਣ ਲਈ ਜ਼ਿਲ੍ਹਾ ਅਧਿਕਾਰੀਆਂ ਵੱਲੋਂ ਤਜਵੀਜ਼ ਮੰਗੀ ਹੋਈ ਹੈ। ਤਜਵੀਜ਼ ਆਉਣ ਤੇ ਨਾਰਮ ਮੁਤਾਬਿਕ ਮਨਜ਼ੂਰੀ ਦੇ ਦਿੱਤੀ ਜਾਵੇਗੀ।

ਸਰਦਾਰ ਮਲਕੀਤ ਸਿੰਘ ਬਿਲਾਸਪੁਰ : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸਸਤੇ ਭਾਅ ਦੀਆਂ ਦੁਕਾਨਾਂ

[ਸਰਦਾਰ ਮਲਕੀਤ ਸਿੰਘ ਬਿਲਾਸਪੁਰ]

ਲੁਧਿਆਣਾ ਵਿਚ ਚੱਲ ਰਹੀਆਂ ਹਨ ਇਹ ਕਿੰਨੀ ਦੇਰ ਖੁਲ੍ਹੀਆਂ ਰਹਿੰਦੀਆਂ ਹਨ ਅਤੇ ਕਿਹੜੀ ਕਿਹੜੀ ਤਾਰੀਖ ਨੂੰ ਖੁਲ੍ਹਦੀਆਂ ਹਨ ? ਕਿਉਂਕਿ ਲੁਧਿਆਣਾ ਇਕ ਇੰਡਸਟਰੀਅਲ ਟਾਊਨ ਹੈ ਅਤੇ ਉਥੇ ਦੀ ਲੇਬਰ ਨੂੰ ਤਨਖਾਹ 7 ਤਾਰੀਖ ਨੂੰ ਮਿਲਦੀ ਹੈ ਅਤੇ ਐਡਵਾਂਸ 22 ਤਾਰੀਖ ਨੂੰ ਮਿਲਦਾ ਹੈ ਲੇਕਿਨ ਜਦੋਂ ਉਹ ਰਾਸ਼ਨ ਲੈਣ ਜਾਂਦੇ ਹਨ ਤਾਂ ਡਿਪੂ ਵਾਲੇ ਕਹਿ ਦਿੰਦੇ ਹਨ ਕਿ ਟਾਈਮ ਖਤਮ ਹੋ ਗਿਆ ਹੈ ਸਾਮਾਨ ਨਹੀਂ ਮਿਲ ਸਕਦਾ ।

**ਮੰਤਰੀ :** ਸਪੀਕਰ ਸਾਹਿਬ, ਨਾ ਤੇ ਕੋਈ ਡੇਟ ਰੱਖੀ ਗਈ ਹੈ ਅਤੇ ਨਾ ਹੀ ਕੋਈ ਟਾਈਮ ਪਰਟੀਕੁਲਰ ਰੱਖਿਆ ਹੋਇਆ ਹੈ, 9.00 ਵਜੇ ਤੋਂ 5.00 ਵਜੇ ਤੱਕ ਡਿਪੂ ਖੁਲ੍ਹੇ ਹੁੰਦੇ ਹਨ । ਜੇ ਇਨ੍ਹਾਂ ਦੇ ਕੋਈ ਨੋਟਿਸ ਵਿਚ ਹੈ ਜਿਥੇ ਕੋਈ ਕੁਤਾਹੀ ਹੁੰਦੀ ਹੈ ਤਾਂ ਇਹ ਸਾਡੇ ਨੋਟਿਸ ਵਿਚ ਲਿਆਉਣ ਅਸੀਂ ਉਸ ਦੇ ਖਿਲਾਫ਼ ਕਾਰਵਾਈ ਕਰਾਂਗੇ ।

**ਸ੍ਰੀ ਸਪੀਕਰ :** ਟਾਈਮ 9.00 ਤੋਂ 5.00 ਵਜੇ ਤਕ ਦਾ ਨਹੀਂ ਦੁਕਾਨਾਂ ਦਾ ਟਾਈਮ 9.00 ਵਜੇ ਤੋਂ 8.00 ਵਜੇ ਤੱਕ ਦਾ ਹੈ ।

**ਮੰਤਰੀ :** ਸਪੀਕਰ ਸਾਹਿਬ, ਮੈਂ ਡਿਪੂਆਂ ਦੀ ਗੱਲ ਕੀਤੀ ਹੈ ਕਿ 9.00 ਵਜੇ ਤੋਂ 5.00 ਵਜੇ ਤੱਕ ਡਿਪੂ ਖੁਲ੍ਹਾ ਰਹਿੰਦਾ ਹੈ । ਖੁਲ੍ਹਣ ਨੂੰ ਉਹ 9.00 ਤੋਂ 8.00 ਵੀ ਖੁਲ੍ਹ ਸਕਦਾ ਹੈ ਪਰ ਸਾਡੀਆਂ ਹਦਾਇਤਾਂ ਹਨ ਕਿ 9.00 ਵਜੇ ਤੋਂ 5.00 ਵਜੇ ਤੱਕ ਖੁਲ੍ਹਾ ਹੋਣਾ ਚਾਹੀਦਾ ਹੈ ।

**ਸਰਦਾਰ ਮਲਕੀਤ ਸਿੰਘ ਬਿਲਾਸਪੁਰ :** ਸਪੀਕਰ ਸਾਹਿਬ, ਜਿਹੜੇ ਨਵੇਂ ਡਿਪੂ ਖੋਲ੍ਹਣੇ ਹਨ ਉਹ ਇਕ ਡਿਪੂ ਕਿੰਨੇ ਕਾਰਡ ਹੋਲਡਰਾਂ ਪਿਛੇ ਹੋਵੇਗਾ ? ਕੀ ਕਿਰਪਾ ਕਰਕੇ ਮਨਿਸਟਰ ਸਾਹਿਬ ਇਹ ਦੱਸਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸ ਚੁੱਕਿਆ ਹਾਂ ਕਿ ਇਕ ਡਿਪੂ ਲਈ ਘੱਟ ਤੋਂ ਘੱਟ 400 ਕਾਰਡ ਹੋਲਡਰਜ਼ ਹੋਣ ਜਾਂ 2000 ਯੂਨਿਟ ਹੋਣ ਔਰ ਵੱਧ ਤੋਂ ਵੱਧ 500 ਕਾਰਡ ਹੋਣ ਜਾਂ 2500 ਯੂਨਿਟ ਹੋਣ, ਉਸ ਦੇ ਮੁਤਾਬਿਕ ਡਿਪੂ ਖੋਲ੍ਹਿਆ ਜਾਂਦਾ ਹੈ ।

**ਸਰਦਾਰ ਮਲਕੀਤ ਸਿੰਘ ਬਿਲਾਸਪੁਰ :** ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਵਸਤਾਂ ਇਸ ਵੇਲੇ ਡਿਪੂਆਂ ਤੇ

ਮਿਲ ਰਹੀਆਂ ਹਨ ਕੀ ਉਨ੍ਹਾਂ ਤੋਂ ਇਲਾਵਾ ਕੁਝ ਹੋਰ ਵੀ ਵਸਤਾਂ ਸਪਲਾਈ ਕਰਨ ਦਾ ਵਿਚਾਰ ਰਖਦੇ ਹਨ ?

**ਮੰਤਰੀ :** ਜੋ ਇਸ ਵੇਲੇ ਸਮਾਨ ਮਿਲ ਰਿਹਾ ਹੈ, ਇਸ ਤੋਂ ਇਲਾਵਾ ਹੋਰ ਸਮਾਨ ਦੇਣ ਦਾ ਕੋਈ ਵਿਚਾਰ ਨਹੀਂ ਹੈ ?

**ਸ਼੍ਰੀ ਮਲਕੀਤ ਸਿੰਘ ਬੀਰਮੀ :** ਸਪੀਕਰ ਸਾਹਿਬ, ਜਿਹੜੇ ਇਕ ਇਕ ਪਰਿਵਾਰ ਦੇ 4-4 ਡਿਪੋ ਸੰਭਾਲੀ ਬੈਠੇ ਹਨ, ਮੈਂ ਇਨ੍ਹਾਂ ਨੂੰ ਲਿਖ ਕੇ ਵੀ ਦੇ ਦੇਵਾਂਗਾ, ਤਾਂ ਕੀ ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣਗੇ ?

**ਮੰਤਰੀ :** ਜੇ ਇਹ ਲਿਖ ਕੇ ਦੇਣਗੇ ਤਾਂ ਅਸੀਂ ਇਨਕੁਆਇਰੀ ਕਰਵਾ ਲਵਾਂਗੇ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਮੰਤਰੀ ਸਾਹਿਬ ਤੋਂ ਮੈਂ ਇਹ ਜਾਣਨਾ ਚਾਹਵਾਂਗੀ ਕਿ 'ਅ' ਭਾਗ ਵਿਚ ਨਵੀਆਂ ਦੁਕਾਨਾਂ ਖੋਲ੍ਹਣ ਲਈ ਗੱਲ ਆਈ ਹੈ, ਉਸ ਸਬੰਧ ਵਿਚ ਮੈਂ ਪੁੱਛਣਾ ਚਾਹੁੰਦੀ ਹਾਂ ਕਿ ਅਪ੍ਰੈਲ, 1992 ਵਿਚ ਜਦੋਂ ਭੱਠਲ ਜੀ ਮੰਤਰੀ ਸਨ ਤਾਂ ਉਸ ਵੇਲੇ ਸਾਡੇ ਜ਼ਿਲ੍ਹੇ ਵਿਚ ਕੁਝ ਡਿਪੋ ਮੰਜ਼ੂਰ ਹੋਏ ਸੀ ਪਰ ਉਹ ਖੋਲ੍ਹੇ ਨਹੀਂ ਗਏ -----

**ਸ਼੍ਰੀ ਸਪੀਕਰ :** ਇਹ ਤਾਂ ਤੁਸੀਂ ਕੰਟਰਾਡਿਕਟਰੀ ਗੱਲ ਕਰ ਰਹੇ ਹੋ, ਜਦੋਂ ਮੰਜ਼ੂਰ ਹੋ ਗਏ ਤਾਂ ਫਿਰ ਖੁਲ੍ਹ ਵੀ ਜਾਣਗੇ ।...

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਨਹੀਂ ਜੀ, ਉਹ ਖੁਲ੍ਹੇ ਨਹੀਂ, ਪਰ ਉਨ੍ਹਾਂ ਦੀ ਮੰਜ਼ੂਰੀ ਹੋ ਗਈ ਸੀ । ਮੈਂ ਆਪਣੇ ਜ਼ਿਲ੍ਹੇ ਦੀ ਗੱਲ ਦਸਦੀ ਹਾਂ ਕਿ ਉਥੇ ਇਕ ਅਸ਼ੋਕ ਕੁਮਾਰ ਅਤੇ ਇਕ ਚੰਦੋਕ ਰਾਮ ਦਾ ਕੇਸ ਹੈ, ਇਨ੍ਹਾਂ ਦੇ ਕੇਸ ਮੰਜ਼ੂਰ ਹੋਏ ਪਰ ਮਿਲੇ ਨਹੀਂ । ਅਪ੍ਰੈਲ, 1992 ਵਿਚ ਮੰਜ਼ੂਰ ਹੋਏ ਸਨ ਔਰ ਹੁਣ 31 ਮਾਰਚ, 1994 ਆ ਗਿਆ ਹੈ ।

**ਮੰਤਰੀ :** ਸਪੀਕਰ ਸਾਹਿਬ, ਮੈਨੂੰ ਤਾਂ ਨਹੀਂ ਪਤਾ, ਕਿਹੜੀ ਮੰਜ਼ੂਰੀ ਦੀ ਗੱਲ ਕਰਦੇ ਹਨ । ਇਸ ਵਾਸਤੇ ਜ਼ਿਲ੍ਹਾ ਲੈਵਲ ਤੇ ਡਿਪੋ ਅਲਾਟਮੈਂਟ ਕਮੇਟੀਆਂ ਬਣੀਆਂ ਹੋਈਆਂ ਹਨ ਜਿਸ ਦਾ ਡੀ .ਸੀ . ਚੇਅਰਮੈਨ ਹੁੰਦਾ ਹੈ ਅਤੇ ਡੀ .ਐਫ .ਐਸ . ਮੈਂਬਰ ਹੁੰਦਾ ਹੈ । ਫਿਰ ਵੀ ਜੋ ਇਨ੍ਹਾਂ ਨੇ ਕਿਹਾ ਹੈ ਪਤਾ ਕਰ ਲਵਾਂਗੇ, ਇਹ ਲਿਖ ਕੇ ਦੇਣ । ਕੋਈ ਰੁਕਾਵਟ ਨਹੀਂ ਪਾਈ ਜਾਵੇਗੀ ।

**ਸ਼੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਹਰ ਡਿਪੋ ਤੇ ਮੈਕਸੀਮਮ 500 ਕਾਰਡ ਅਲਾਟ ਕੀਤੇ ਜਾਂਦੇ ਹਨ ਪਰ ਸਾਡੇ ਜ਼ਿਲ੍ਹੇ ਵਿਚ ਇਕ ਇਕ ਡਿਪੋ ਤੇ 1500 ਕਾਰਡ ਦਰਜ ਹਨ । ਇਸ ਸਬੰਧ ਵਿਚ ਲੋਕਾਂ ਨੇ ਰਿਪ੍ਰੇਜ਼ੇਨਟੇਸ਼ਨਜ਼ ਵੀ ਦਿੱਤੀਆਂ ਹਨ ਪਰ ਕੋਈ ਵਖਰਾ ਡਿਪੋ ਨਹੀਂ ਖੋਲ੍ਹਿਆ ਗਿਆ । ਕੀ ਮੰਤਰੀ ਸਾਹਿਬ ਹੁਣ ਉਸ ਜ਼ਿਲ੍ਹੇ ਵਿਚ ਇਹ ਕਾਰਡ ਰਿਡਿਊਸ ਕਰਕੇ ਨਵੇਂ ਡਿਪੋ ਖੋਲ੍ਹਣਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਗੱਲ ਠੀਕ ਹੈ ਕਿ ਜਦੋਂ 500 ਕਾਰਡ ਤੋਂ ਉਪਰ ਇਕ ਡਿਪੋ ਤੇ ਹੋ ਜਾਣ ਤਾਂ ਨਵਾਂ ਡਿਪੋ ਖੋਲ੍ਹਿਆ ਜਾਂਦਾ ਹੈ । ਇਹ ਲਿਖ ਕੇ ਦੇਣ, ਅਸੀਂ ਸਰਵੇ ਕਰਵਾ ਕੇ ਜਲਦੀ ਖੋਲ੍ਹ ਦਿਆਂਗੇ ।

------

## ਜ਼ਿਲ੍ਹਾ ਹੁਸ਼ਿਆਰਪੁਰ ਵਿਚ ਆਬਕਾਰੀ ਡਿਊਟੀ ਤੋਂ ਆਮਦਨ

***1528. ਸਰਦਾਰਨੀ ਸੁਰਜੀਤ ਕੌਰ ਕਲਕਟ :** ਕੀ ਆਬਕਾਰੀ ਤੇ ਕਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿੱਤੀ ਸਾਲ 1993-94 ਦੌਰਾਨ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਆਬਕਾਰੀ ਡਿਊਟੀ ਤੋਂ ਕੁੱਲ ਕਿੰਨੀ ਆਮਦਨ ਹੋਈ ?

**ਸਰਦਾਰ ਸ਼ਮਸ਼ੇਰ ਸਿੰਘ ਦੂਲੋ :** ਸਾਲ 1993-94 (ਮਿਤੀ 1 ਅਪ੍ਰੈਲ, 1993 ਤੋਂ 31 ਜਨਵਰੀ, 1994 ਤੱਕ) ਦੌਰਾਨ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਆਬਕਾਰੀ ਡਿਊਟੀ ਤੋਂ 3,21,37,000 ਰੁਪਏ ਆਮਦਨ ਹੋਈ ਹੈ ਜੀ ।

**ਸਰਦਾਰਨੀ ਸੁਰਜੀਤ ਕੌਰ ਕਲਕਟ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹਵਾਂਗੀ ਕਿ ਪਿਛਲੇ ਸਾਲ ਨਾਲੋਂ ਇਸ ਸਾਲ ਕਿੰਨੀ ਵੱਧ ਆਮਦਨ ਹੋਈ ਅਤੇ ਇਸ ਦੇ ਕੀ ਕਾਰਣ ਹਨ ?

**ਮੰਤਰੀ :** ਸਪੀਕਰ ਸਾਹਿਬ, ਸਾਲ 1991-92 ਵਿਚ ਆਮਦਨ ਹੋਈ ਸੀ 29,25,36,987 ਰੁਪਏ, ਫਿਰ 1992-93 ਵਿਚ 34,6,29,176 ਰੁਪਏ ਅਤੇ ਹੁਣ ਇਸ ਸਾਲ 41 ਕਰੋੜ 61 ਲੱਖ ਰੁਪਏ ਹੋਈ ਹੈ ।

**ਸ੍ਰੀ ਸਪੀਕਰ :** ਉਨ੍ਹਾਂ ਨੇ ਪੁੱਛਿਆ ਹੈ ਕਿ ਪਿਛਲੇ ਉਪਰਾਲਿਆਂ ਦੇ ਨਾਲ ਸਰਕਾਰ ਨੂੰ ਜ਼ਿਆਦਾ ਆਮਦਨ ਹੋਈ ਹੈ ?

**ਮੰਤਰੀ :** ਸਪੀਕਰ ਸਾਹਿਬ, ਇਸ ਸਾਲ ਪਿਛਲੇ ਸਾਲ ਨਾਲੋਂ [illegible] ਕਰੋੜ ਰੁਪਏ ਦੀ ਜ਼ਿਆਦਾ ਆਮਦਨ ਹੋਈ ਹੈ ।

ਸਰਦਾਰਨੀ ਸੁਰਜੀਤ ਕੌਰ ਕਲਕਟ : ਸਪੀਕਰ ਸਾਹਿਬ, ਮੈਂ ਸਰਦਾਰ ਬੇਅੰਤ ਸਿੰਘ ਜੀ ਦੀ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਪਿਛਲੇ ਸਾਲ ਨਾਲੋਂ ਜ਼ਿਆਦਾ ਆਮਦਨ ਕੀਤੀ ਹੈ ਅਤੇ ਉਮੀਦ ਕਰਦੀ ਹਾਂ ਕਿ ਆਉਣ ਵਾਲੇ ਅਗਲੇ ਸਾਲ ਵੀ ਹੋਰ ਜ਼ਿਆਦਾ ਆਮਦਨ ਕਰਨਗੇ ।

ਮ੍ਰਿ. ਸਪੀਕਰ : ਤੁਸੀਂ ਕੋਈ ਸਵਾਲ ਤਾਂ ਕੀਤਾ ਨਹੀਂ ।

---

## ਕੇਂਦਰੀ ਭੰਡਾਰ ਵਿਚ ਪੰਜਾਬ ਦਾ ਚਾਵਲ ਅਤੇ ਕਣਕ ਦਾ ਹਿਸਾ

*1724. (1) ਸਰਦਾਰ ਸ਼ਮਸ਼ੇਰ ਸਿੰਘ ਰਾਏ
(2) ਸਰਦਾਰ ਗੁਰਮੇਲ ਸਿੰਘ ਚੀਮਾ } : ਕੀ ਖੁਰਾਕ ਅਤੇ

ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਤਿੰਨ ਸਾਲਾਂ ਦੇ ਦੌਰਾਨ ਪੰਜਾਬ ਦੁਆਰਾ ਕੇਂਦਰੀ ਭੰਡਾਰ ਨੂੰ ਸਾਲਵਾਰ ਦਿੱਤੇ ਗਏ ਚਾਵਲ ਅਤੇ ਕਣਕ ਦੀ ਮਾਤਰਾ ਕਿੰਨੀ ਹੈ ?

ਸਰਦਾਰ ਲਾਲ ਸਿੰਘ : ਸੂਚਨਾ ਹੇਠ ਲਿਖੇ ਅਨੁਸਾਰ ਹੈ :-

| ਸਾਲ | ਚੌਲ (ਮੀ.ਟਨਾਂ ਵਿਚ) | ਕਣਕ |
|---|---|---|
| 1991-92 | 41,95,849 | 55,42,813 |
| 1992-93 | 48,30,627 | 44,88,407 |
| 1993-94 | 36,33,588 (22-2-94 ਤੱਕ) | 64,93,510 (26-2-94 ਤੱਕ) |

ਸਰਦਾਰ ਸ਼ਮਸ਼ੇਰ ਸਿੰਘ ਰਾਏ : ਸਪੀਕਰ ਸਾਹਿਬ, ਇਨ੍ਹਾਂ ਨੇ ਕੁਆਂਟਿਟੀ ਦੱਸ ਦਿੱਤੀ ਹੈ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੇ ਪ੍ਰਤੀਸ਼ਤ ਹਿਸਾ ਪੰਜਾਬ ਨੇ ਸੈਂਟਰਲ ਪੂਲ ਵਿਚ ਪਾਇਆ ਅਤੇ ਕਿੰਨਾ ਹਿਸਾ ਦੂਜੀਆਂ ਸਟੇਟਸ ਨੇ ਸੈਂਟਰਲ ਪੂਲ ਵਿਚ ਪਾਇਆ ਔਰ ਸਾਡਾ ਹਿਸਾ ਕਿੰਨਾਂ ਜ਼ਿਆਦਾ ਹੈ ?

ਮੰਤਰੀ : ਸਪੀਕਰ ਸ਼ਾਹਿਬ, ਸਵਾਲ ਇਨ੍ਹਾਂ ਦਾ ਕੁਝ ਹੋਰ ਸੀ ਅਤੇ ਸਪਲੀਮੈਂਟਰੀ ਹੋਰ ਕਰ ਰਹੇ ਹਨ । ਇਨ੍ਹਾਂ ਦਾ ਸਵਾਲ ਮੈਂ ਪੜ੍ਹ ਦਿੰਦਾ ਹਾਂ ਕਿ ਕੀ ਖੁਰਾਕ ਤੇ ਸਪਲਾਈ ਮੰਤਰੀ ਜੀ ਇਹ ਦਸਣਗੇ ਕਿ ਪਿਛਲੇ ਤਿੰਨਾਂ ਸਾਲਾਂ

[ਖੁਰਾਕ ਅਤੇ ਸਪਲਾਈਜ਼ ਮੰਤਰੀ ]

ਦੌਰਾਨ ਪੰਜਾਬ ਰਾਜ ਨੇ ਕੇਂਦਰੀ ਭੰਡਾਰ ਵਿਚ ਕਣਕ ਅਤੇ ਚੋਲਾਂ ਦਾ ਕਿੰਨਾ ਕਿੰਨਾ ਹਿੱਸਾ ਪਾਇਆ ਹੈ ?

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਮੈਂ ਪੁਛਿਆ ਸੀ ਕਿ ਕਿੰਨਾ ਹਿੱਸਾ ਪੰਜਾਬ ਨੇ ਸੈਂਟਰਲ ਪੂਲ ਦੇ ਵਿਚ ਪਾਇਆ ਅਤੇ ਇਸ ਦੇ ਬਦਲੇ ਦੂਜੀਆਂ ਸਟੇਟ ਨੇ ਕਿੰਨਾ ਹਿੱਸਾ ਪਾਇਆ ਹੈ ?

**ਮੰਤਰੀ :** ਸਪੀਕਰ ਸਾਹਿਬ, ਇਹ ਕਿਹੜੇ ਸਾਲ ਦੇ ਬਾਰੇ ਪੁੱਛ ਰਹੇ ਹਨ ?

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਮੈਂ ਪਿਛਲੇ ਤਿੰਨ ਸਾਲਾਂ ਦੇ ਬਾਰੇ ਜਾਨਣਾ ਚਾਹੁੰਦਾ ਹਾਂ ।

**ਮੰਤਰੀ :** ਸਪੀਕਰ ਸਾਹਿਬ, ਇਹ ਗੱਲ ਇਨ੍ਹਾਂ ਨੇ ਆਪਣੇ ਸਵਾਲ ਵਿਚ ਨਹੀਂ ਪੁੱਛੀ ਹੈ । ਅਗਰ ਇਹ ਪਿਛਲੇ 10 ਸਾਲਾਂ ਦਾ ਪੁੱਛ ਲੈਣ ਤਾਂ ਮੈਂ ਕਿਸ ਤਰ੍ਹਾਂ ਦਸ ਸਕਦਾ ਹਾਂ ? ਇਹ ਦੁਬਾਰਾ ਨੋਟਿਸ ਦੇ ਦੇਣ । ਮੈਂ ਹਾਊਸ ਵਿਚ ਇਨ੍ਹਾਂ ਨੂੰ ਦਸ ਦੇਵਾਂਗਾ । ਮੈਂ ਇਨ੍ਹਾਂ ਨੂੰ ਪਿਛਲੇ ਸਾਲ ਬਾਰੇ ਦੱਸ ਸਕਦਾ ਹਾਂ ਕਿ ਪੰਜਾਬ ਨੇ ਸੈਂਟਰਲ ਪੂਲ ਵਿਚ ਚਾਵਲ ਦਾ 48.5% ਹਿੱਸਾ ਪਾਇਆ ਅਤੇ 60% ਕਣਕ ਦਾ ਹਿੱਸਾ ਪੰਜਾਬ ਨੇ ਸੈਂਟਰ ਪੂਲ ਦੇ ਵਿਚ ਪਾਇਆ ਹੈ । ਮੈਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਨੇ ਸਾਰੇ ਹਿੰਦੁਸਤਾਨ ਨਾਲੋਂ ਜ਼ਿਆਦਾ ਹਿੱਸਾ ਪਾਇਆ ਹੈ ।

**ਸ਼੍ਰੀ ਮਦਨ ਮੋਹਨ** ਮਿੱਤਲ : ਸਪੀਕਰ ਸਾਹਿਬ, ਇਨ੍ਹਾਂ ਨੇ ਹੁਣੇ ਦੱਸਿਆ ਹੈ ਕਿ ਪੰਜਾਬ ਨੇ ਸੈਂਟਰਲ ਪੂਲ ਦੇ ਵਿਚ ਰਾਈਸ ਵਿੱਚ ਹਿੱਸਾ 48.5% ਪਾਇਆ ਹੈ ਅਤੇ ਵ੍ਹੀਟ ਦੇ ਵਿਚ 60% ਹਿੱਸਾ ਪਾਇਆ ਹੈ । ਇਹ ਆਈਟਮ ਪੰਜਾਬ ਨੇ ਸੈਂਟਰਲ ਪੂਲ ਦੇ ਵਿਚ ਰਿਜ਼ਰਵ ਪ੍ਰਾਈਸ ਤੇ ਭੇਜੀਆਂ ਅਤੇ ਸੈਂਟਰਲ ਗੌਰਮਿੰਟ ਨੇ 28 ਫਰਵਰੀ ਤੋਂ ਪਹਿਲਾਂ ਅਰਥਾਤ ਬਜਟ ਪੇਸ਼ ਕਰਨ ਤੋਂ ਪਹਿਲਾਂ ਚਾਵਲ ਅਤੇ ਕਣਕ ਦੇ ਰੇਟਸ ਰਿਵਾਈਜ਼ ਕਰ ਦਿੱਤੇ, ਜਿਸ ਦੇ ਨਾਲ ਸੈਂਟਰਲ ਗੌਰਮਿੰਟ ਨੂੰ ਕਾਫੀ ਪ੍ਰਾਫਿਟ ਹੋਇਆ ਹੈ । ਕੀ ਪੰਜਾਬ ਸਰਕਾਰ ਨੇ ਉਸ ਪ੍ਰਾਫਿਟ ਦੇ ਹਿੱਸੇ ਵਿਚੋਂ ਆਪਣਾ ਹਿੱਸਾ ਸੈਂਟਰਲ ਗੌਰਮਿੰਟ ਤੋਂ ਮੰਗਿਆ ਹੈ ਜਾਂ ਨਹੀਂ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਕਲੀਅਰ ਨਹੀਂ ਹੋਈ ।

ਸ਼੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਇਨ੍ਹਾਂ ਨੇ ਸੈਂਟਰਲ ਪੂਲ ਦੇ ਵਿਚ ਪੰਜਾਬ ਵਿਚੋਂ ਚਾਵਲ ਅਤੇ ਕਣਕ ਰਿਜ਼ਰਵ ਪ੍ਰਾਈਸ ਤੇ ਭੇਜੀ ਅਤੇ ਸੈਂਟਰਲ ਗੌਰਮਿੰਟ ਨੇ ਆਪਣਾ ਬਜਟ ਪੇਸ਼ ਕਰਨ ਤੋਂ ਪਹਿਲਾਂ ਹੀ ਇਨ੍ਹਾਂ ਚੀਜ਼ਾਂ ਦੇ ਰੇਟਸ ਰਿਵਾਈਜ਼ ਕਰ ਦਿੱਤੇ । ਰੇਟਸ ਰਿਵਾਈਜ਼ ਕਰਨ ਦੇ ਨਾਲ ਸੈਂਟਰਲ ਗੌਰਮਿੰਟ ਨੇ ਸਾਡੇ ਵਲੋਂ ਰਿਜ਼ਰਵ ਪ੍ਰਾਈਸ ਤੇ ਭੇਜੀਆਂ ਹੋਈਆਂ ਚੀਜ਼ਾਂ ਕਣਕ, ਚਾਵਲ ਅਤੇ ਚੀਨੀ ਦੇ ਰੇਟਸ ਇਨਕਰੀਜ਼ ਕਰ ਦਿੱਤੇ, ਜਿਸ ਦੇ ਨਾਲ ਸੈਂਟਰਲ. ਗੌਰਮਿੰਟ ਨੂੰ ਕਾਫੀ ਪ੍ਰਾਫਿਟ ਹੋਇਆ । ਕੀ ਪੰਜਾਬ ਸਰਕਾਰ ਨੇ ਇਨ੍ਹਾਂ ਚੀਜ਼ਾਂ ਉਤੇ ਆਪਣਾ ਪ੍ਰਾਫਿਟ ਦਾ ਕਲੇਮ ਸੈਂਟਰਲ ਗੌਰਮਿੰਟ ਤੋਂ ਕੀਤਾ ਹੈ ਜਾਂ ਨਹੀਂ, ਜੇ ਨਹੀਂ ਕੀਤਾ ਤਾਂ ਇਸ ਦੇ ਕੀ ਕਾਰਣ ਹਨ ?

ਮੰਤਰੀ : ਜਿਥੋਂ ਤਕ ਕੀਮਤਾਂ ਦੇ ਵਧਣ ਦਾ ਸਵਾਲ ਹੈ, ਇਹ ਕੀਮਤਾਂ ਅਸੀਂ ਨਹੀਂ ਵਧਾਈਆਂ । ਬਾਕੀ, ਸਪੀਕਰ ਸਾਹਿਬ, ਜੋ ਮੈਂਬਰ ਸਾਹਿਬਾਨ ਦਾ ਸੁਝਾਓ ਹੈ, ਉਹ ਚੰਗਾ ਹੈ, ਉਸ ਤੇ ਵਿਚਾਰ ਕਰ ਲਵਾਂਗੇ ।

Shri Madan Mohan **Mittal** : I think the Minister is not clear. ਜੋ ਸਾਮਾਨ ਭੇਜਿਆ ਗਿਆ ਹੈ ਉਹ ਪਰਟੀਕੁਲਰ ਰਿਜ਼ਰਵ ਪਰਾਈਸ ਤੇ ਭੇਜਿਆ ਗਿਆ ਹੈ । ਪਰ ਸੈਂਟਰਲ ਗੌਰਮਿੰਟ ਨੇ 10 ਮਹੀਨਿਆਂ ਵਿਚ ਹੀ exorbitantly ਪਰਾਈਸਿਜ਼ ਵਧਾ ਦਿਤੀਆਂ ਸਨ । ਉਨ੍ਹਾਂ ਕੀਮਤਾਂ ਨੂੰ ਵਧਾਉਣ ਨਾਲ ਜੋ ਪ੍ਰਾਫਿਟ ਹੋਇਆ ਹੈ, ਉਸ ਲਈ, ਕੀ ਪੰਜਾਬ ਸਰਕਾਰ, ਸੈਂਟਰਲ ਸਰਕਾਰ ਨੂੰ ਲਿਖਕੇ ਆਪਣਾ ਕਲੇਮ ਕਰਨ ਲਈ ਵਿਚਾਰ ਰੱਖਦੀ ਹੈ ਜਾਂ ਨਹੀਂ ?

ਮੰਤਰੀ : ਜੋ ਕੀਮਤਾਂ ਵਧਾਈਆਂ ਗਈਆਂ ਹਨ ਉਹ ਸਾਡੀ ਸਲਾਹ ਨਾਲ ਨਹੀਂ ਵਧਾਈਆਂ ਗਈਆਂ । ਬਾਕੀ ਜੋ ਪ੍ਰਾਫਿਟ ਸੀ ਉਸ ਬਾਰੇ ਉਨ੍ਹਾਂ ਨੂੰ ਲਿਖਣ ਬਾਰੇ ਵਿਚਾਰ ਕਰ ਲਵਾਂਗੇ ।

---

ਨਿਸ਼ਾਨ ਵਾਲੇ ਪ੍ਰਸ਼ਨ ਨੰ: 1857 ਅਤੇ 1858

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ ।)

---

## ਜ਼ਿਲ੍ਹਾ ਫਰੀਦਕੋਟ ਵਿਚ ਪਸ਼ੂ ਚਿਕਿਤਸਾ ਡਿਸਪੈਂਸਰੀਆਂ

*1504. ਸ਼੍ਰੀ ਉਪਿੰਦਰ ਕੁਮਾਰ ਸ਼ਰਮਾ : ਕੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਜ਼ਿਲ੍ਹਾ ਫਰੀਦਕੋਟ ਵਿਚ ਇਸ ਸਮੇਂ ਕੁਲ ਕਿੰਨੀਆਂ ਪਸ਼ੂ ਚਿਕਿਤਸਾ ਡਿਸਪੈਂਸਰੀਆਂ ਹਨ;

(ਅ) ਕੀ ਸਰਕਾਰ ਨੇੜੇ ਭਵਿਖ ਵਿਚ ਉਕਤ ਜ਼ਿਲ੍ਹੇ ਵਿਚ ਕੋਈ ਨਵੀਆਂ ਪਸ਼ੂ ਚਿਕਿਤਸਾ ਡਿਸਪੈਂਸਰੀਆਂ ਖੋਲ੍ਹਣ ਦਾ ਵਿਚਾਰ ਰੱਖਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦਾ ਵੇਰਵਾ ਕੀ ਹੈ ?

Sardar Harbans Singh Sidhu : (a) There are total 107 Veterinary Dispensaries functioning in Faridkot District at present ;

(b) Yes Sir, seven Veterinary Dispensaries have been sanctioned during the year 1993-94, at the following places :-

| Sr. No. | Name of Place |
|---|---|
| 1. | Village Dhabwali Malkouki |
| 2. | Village Khudian Gulab Singh |
| 3. | Village Sham Khera |
| 4. | Village Khude Halal |
| 5. | Village Minia. |
| 6. | Village Surewala |
| 7. | Village Tharaj |

Opening of more new Dispensaries will depend upon the demand and justification for the same.

ਸ਼੍ਰੀ ਉਪਿੰਦਰ ਕੁਮਾਰ ਸ਼ਰਮਾ : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਮਾਲੀ ਸਾਲ 1993-94 ਦੌਰਾਨ 7 ਪਸ਼ੂ ਡਿਸਪੈਂਸਰੀਆਂ ਅਪਰੂਵ ਕੀਤੀਆਂ ਹਨ । ਕੀ ਕੋਈ ਡਿਸਪੈਂਸਰੀ ਫਰੀਦਕੋਟ ਸਬ-ਡਵੀਜ਼ਨ ਵਿਚ ਵੀ ਖੋਲ੍ਹਗੇ ?

ਰਾਜ ਮੰਤਰੀ : ਸਪੀਕਰ ਸਾਹਿਬ, ਜ਼ਿਲ੍ਹਾ ਫਰੀਦਕੋਟ ਵਿਚ ਇਸ ਵੇਲੇ 107 ਪਸ਼ੂ ਡਿਸਪੈਂਸਰੀਆਂ ਹਨ ।

ਕਾਮਰੇਡ ਅਜੈਬ ਸਿੰਘ ਰੋੜਾਂ : ਸਪੀਕਰ ਸਾਹਿਬ, ਮੰਤਰੀ ਜੀ ਨੇ ਜ਼ਿਲ੍ਹਾ ਫਰੀਦਕੋਟ ਦਾ ਹਵਾਲਾ ਦਿਤਾ ਹੈ ਕਿ ਇਤਨੀਆਂ ਡਿਸਪੈਂਸਰੀਆਂ ਖੋਲ੍ਹੀਆਂ ਗਈਆਂ ਹਨ । ਮੈਂ ਦਸਦਾ ਹਾਂ ਕਿ ਧੁਰਕੋਟ ਡਿਸਪੈਂਸਰੀ ਦਾ ਸਾਮਾਨ ਚੁਕਿਆ ਗਿਆ ਹੈ ਜਿਹੜੀਆਂ ਇਸ ਤਰ੍ਹਾਂ ਦੀਆਂ ਗੱਲਾਂ ਹੋਈਆਂ ਹਨ ਅਤੇ ਲੋਕਾਂ ਨੇ ਰੋਕਿਆ ਵੀ ਸੀ, ਇਸ ਤੋਂ ਬਾਅਦ ਕੀ ਮੰਤਰੀ ਜੀ ਭਰੋਸਾ ਦੇਣਗੇ ਕਿ ਇਹੋ ਜਿਹੀ ਗੱਲ ਅਗੇ ਤੋਂ ਨਹੀਂ ਹੋਵੇਗੀ ? ਮੰਤਰੀ ਜੀ ਅਤੇ ਸੀ .ਐਮ . ਸਾਹਿਬ ਨੇ ਹਿੰਮਤਪੁਰਾ ਇਲਾਕੇ ਵਿਚ ਗਏ ਸਨ ਅਤੇ ਪਸ਼ੂ ਡਿਸਪੈਂਸਰੀ ਖੋਲ੍ਹ ਕੇ ਆਏ ਸਨ ਅਤੇ ਉਦਘਾਟਨ ਕੀਤਾ ਸੀ ਪਰ ਡਿਸਪੈਂਸਰੀ ਵਿਚ ਅਜੇ ਤਕ ਸਟਾਫ ਅਤੇ ਸਾਮਾਨ ਨਹੀਂ ਭੇਜਿਆ । ਕੀ ਮੰਤਰੀ ਜੀ ਦਸਣਗੇ ਕਿ ਕਦੋਂ ਤਕ ਸਟਾਫ ਅਤੇ ਸਾਮਾਨ ਉਸ ਡਿਸਪੈਂਸਰੀ ਵਿਚ ਭੇਜ ਦੇਣਗੇ ?

ਰਾਜ ਮੰਤਰੀ : ਸਪੀਕਰ ਸਾਹਿਬ, ਜੋ ਮੈਂਬਰ ਸਾਹਿਬਾਨ ਨੇ ਸਵਾਲ ਪੁਛਿਆ ਹੈ, ਉਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਡਿਸਪੈਂਸਰੀ ਮਨਜ਼ੂਰ ਹੋਈ ਹੈ, ਇਸ ਦੇ ਵਾਸਤੇ ਅਸੀਂ ਕੇਸ ਫਾਈਨਾਂਸ ਡਿਪਾਰਟਮੈਂਟ ਨੂੰ ਭੇਜਿਆ ਹੋਇਆ ਹੈ । ਉਥੋਂ ਜਦੋਂ ਸਟਾਫ ਦੀ ਸੈਂਕਸ਼ਨ ਮਿਲ ਜਾਵੇਗੀ ਤਾਂ ਉਨ੍ਹਾਂ ਦੀ ਪੋਸਟਿੰਗ ਕਰ ਦਿਆਂਗੇ ।

ਸ੍ਰੀ ਉਪਿੰਦਰ ਕੁਮਾਰ ਸ਼ਰਮਾ : ਸਪੀਕਰ ਸਾਹਿਬ, ਮੰਤਰੀ ਜੀ ਇਕ ਤਾਂ ਪਿੰਡ ਬਹਿਸਕ ਕਲਾਂ ਅਤੇ ਦੂਸਰਾ, ਮੱਲੇ ਵਿਚ ਡਿਸਪੈਂਸਰੀਆਂ ਖੋਲ੍ਹ ਕੇ ਆਏ ਸੀ । ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਲ 1993-94 ਵਿਚ ਇਨ੍ਹਾਂ ਡਿਸਪੈਂਸਰੀਆਂ ਨੂੰ ਅਪਰੂਵਲ ਕਿਉਂ ਨਹੀ ਦਿੱਤੀ ਗਈ ?

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਆਪਣੇ ਜਵਾਬ ਵਿਚ ਉਹ ਡਿਸਪੈਂਸਰੀਆਂ ਦੱਸੀਆਂ ਹਨ ਜਿਹੜੀਆਂ ਮਨਜ਼ੂਰ ਹੋ ਚੁਕੀਆਂ ਹਨ । ਇਨ੍ਹਾਂ ਤੋਂ ਇਲਾਵਾ ਅਜੇ ਕੁਝ ਹੋਰ ਡਿਸਪੈਂਸਰੀਆਂ ਖੋਲ੍ਹਣ ਦਾ ਫੈਸਲਾ ਵੀ ਕਰਨਾ ਹੈ । ਉਸ ਵਿਚ ਜੇ ਇਨ੍ਹਾਂ ਪਿੰਡਾਂ ਵਾਸਤੇ ਡਿਸਪੈਂਸਰੀਆਂ ਖੋਲ੍ਹਣ ਦੀ ਉਚਿਤਤਾ ਹੋਈ ਤਾਂ ਉਥੇ ਵੀ ਖੋਲ੍ਹ ਦਿੱਤੀਆਂ ਜਾਣਗੀਆਂ ।

ਸ੍ਰੀ ਉਪਿੰਦਰ ਕੁਮਾਰ ਸ਼ਰਮਾ : ਸਪੀਕਰ ਸਾਹਿਬ, ਮੰਤਰੀ ਜੀ ਨੇ ਆਪਣੇ ਜਵਾਬ ਵਿਚ ਉਚਿਤਤਾ ਦਾ ਸ਼ਬਦ ਵਰਤਿਆ ਹੈ । ਮੈਂ ਇਨ੍ਹਾਂ ਨੂੰ ਪੁਛਣਾ

[ਸ਼੍ਰੀ ਉਪਿੰਦਰ ਕੁਮਾਰ ਸ਼ਰਮਾ]

ਚਾਹੁੰਦਾ ਹਾਂ ਕਿ ਡਿਸਪੈਸਰੀਆਂ ਖੋਲ੍ਹਣ ਵਾਸਤੇ ਉਚਿਤਤਾ ਸਾਬਤ ਕਰਨ ਲਈ ਕਿਹੜੀਆਂ ਕਿਹੜੀਆਂ ਗੱਲਾਂ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਦੇ ਲਈ ਅਸੀਂ ਕੁਝ ਨਾਰਮ ਰੱਖੇ ਹੋਏ ਹਨ । ਜੇ ਇਹ ਪਿੰਡ ਇਹ ਸ਼ਰਤਾਂ ਪੂਰੀਆਂ ਕਰਦੇ ਹੋਣਗੇ ਤਾਂ ਅਸੀਂ ਇਨ੍ਹਾਂ ਨੂੰ ਕਨਸਿਡਰ ਕਰ ਲਵਾਂਗੇ ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਦੇ ਹੁਕਮ ਅਨੁਸਾਰ ਪਿੰਡ ਕੁਹਾਰ ਵਾਲੇ ਵਿਚ ਡਿਸਪੈਂਸਰੀ ਦਾ ਨੀਂਹ-ਪੱਥਰ ਰੱਖ ਆਇਆ ਸੀ ਕਿਉਂਕਿ ਇਨ੍ਹਾ ਨੇ ਕਿਹਾ ਸੀ ਕਿ ਜੇ ਤੁਸੀਂ ਉਥੇ ਨੀਂਹ-ਪੱਥਰ ਰੱਖ ਆਏ ਤਾਂ ਸਮਝੋ ਉਹ ਡਿਸਪੈਂਸਰੀ ਮਨਜ਼ੂਰ ਹੈ ਲੇਕਿਨ ਉਹ ਡਿਸਪੈਂਸਰੀ ਅਜੇ ਤੱਕ ਵੀ ਮਨਜ਼ੂਰ ਨਹੀਂ ਹੋਈ । ਇਸ ਹਾਲਤ ਵਿਚ ਮੈਂ ਲੋਕਾਂ ਨੂੰ ਆਪਣਾ ਮੂੰਹ ਕਿਸ ਤਰ੍ਹਾਂ ਦਿਖਾਵਾਂਗਾ । ਦੂਸਰਾ ਮੈਂ ਇਨ੍ਹਾਂ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਕਾਰਣ ਹੈ ਕਿ ਹਲਕਾ ਫਰੀਦਕੋਟ ਵਿਚ ਇਕ ਵੀਂ ਨਵੀਂ ਡਿਸਪੈਂਸਰੀ ਨਹੀ ਖੋਲ੍ਹੀ ਜਾ ਸਕੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਿਹਾ ਹੈ ਕਿ ਕੁਝ ਹੋਰ ਡਿਸਪੈਂਸਰੀਆਂ ਆਪਣੇ ਬਣਾਏ ਹੋਏ ਨਾਰਮਜ਼ ਮੁਤਾਬਿਕ ਖੋਲ੍ਹਣ ਦਾ ਫੈਸਲਾ ਕਰਨਾ ਹੈ । ਉਸ ਵਿਚ ਅਸੀਂ ਇਨ੍ਹਾਂ ਦਾ ਵੀ ਧਿਆਨ ਰੱਖਾਂਗੇ ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ 1994-95 ਦੀ ਗੱਲ ਨਹੀਂ ਕਰ ਰਿਹਾ, ਮੈ ਤਾਂ 1993-94 ਦੀ ਗੱਲ ਕਰਦਾ ਹਾਂ । ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਸ 1993-94 ਦੇ ਸਾਲ ਵਿਚ ਫਰੀਦਕੋਟ ਹਲਕਾ ਜਿਹੜਾ ਕਿ ਆਰਥਿਕ ਤੌਰ ਤੇ ਪਛੜਿਆ ਹੋਇਆ ਹਲਕਾ ਹੈ, ਉਸ ਹਲਕੇ ਨਾਲ ਅਤੇ ਉਥੋਂ ਦੇ ਲੋਕਾਂ ਨਾਲ ਵਿਤਕਰਾ ਕਿਉਂ ਕੀਤਾ ਗਿਆ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਸਾਡਾ ਮਹਿਕਮਾ ਕਿਸੇ ਵੀ ਹਲਕੇ ਨਾਲ ਵਿਤਕਰਾ ਨਹੀਂ ਕਰਦਾ । ਸਾਡਾ ਮਹਿਕਮਾ ਪਿੰਡਾਂ ਨਾਲ ਹੀ ਸਬੰਧ ਰੱਖਦਾ ਹੈ, ਇਸ ਕਰਕੇ ਅਸੀਂ ਹਰ ਹਲਕੇ ਦਾ ਸਤਿਕਾਰ ਕਰਦੇ ਹਾਂ ।

ਸਰਦਾਰ **ਅਵਤਾਰ** ਸਿੰਘ ਬਰਾੜ : ਜੇ ਇਹ ਗੱਲ ਹੈ ਤਾਂ ਫਿਰ ਤਾਂ ਹੋਰ ਕੋਈ ਸਵਾਲ ਕਰਨ ਦੀ ਗੁੰਜਾਇਸ਼ ਹੀ ਨਹੀਂ ਰਹਿੰਦੀ ।

ਸਰਦਾਰ ਗੁਰਚਰਨ ਸਿੰਘ ਪੰਜਗਰਾਈਂ : ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਇਕ ਜੀਵਨ ਵਾਲਾ ਪਿੰਡ ਪੈਂਦਾ ਹੈ । 1992-93 ਵਿਚ ਮੈਂ ਇਨ੍ਹਾਂ ਨਾਲ ਗੱਲ ਕਰਕੇ ਉਥੇ ਡਿਸਪੈਂਸਰੀ ਅਨਾਊਂਸ ਕਰ ਦਿੱਤੀ । ਮੰਤਰੀ ਜੀ ਨੇ ਕਿਹਾ ਸੀ ਕਿ ਮੈਂ ਨੋਟ ਭੇਜ ਦਿਆਂਗਾ ਅਤੇ ਪਲੈਨਿੰਗ ਬੋਰਡ ਤੋਂ ਪੈਸਾ ਸੈਂਕਸ਼ਨ ਹੋ ਜਾਵੇਗਾ ਤਾਂ ਉਥੇ ਡਿਸਪੈਂਸਰੀ ਖੋਲ੍ਹ ਦਿੱਤੀ ਜਾਵੇਗੀ । ਲੇਕਿਨ ਇਹ ਡਿਸਪੈਂਸਰੀ ਖੋਲ੍ਹਣ ਵਾਸਤੇ ਅਜੇ ਤੱਕ ਕੋਈ ਕਾਰਵਾਈ ਨਹੀਂ ਕੀਤੀ ਗਈ।

ਰਾਜ **ਮੰਤਰੀ** : ਸਪੀਕਰ ਸਾਹਿਬ, ਮੈਂ, ਮੈਂਬਰ ਸਾਹਿਬ ਦੇ ਗਿਆਤ ਲਈ ਦਸਣਾ ਚਾਹਾਂਗਾ ਹਾਂ ਕਿ ਅਸੀਂ ਸਬ ਡਿਵੀਜ਼ਨ ਵਾਸਤੇ ਇਕ ਮੁਬਾਈਲ ਡਿਸਪੈਂਸਰੀ ਛੱਡੀ ਹੋਈ ਹੈ । ਜਿਹੜਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਉਸ ਦੇ ਵਾਸਤੇ ਅਸੀਂ ਨੋਟ ਭੇਜ ਦਿੱਤਾ ਸੀ ਲੇਕਿਨ ਅਜੇ ਤੱਕ ਪਲੈਨਿੰਗ ਬੋਰਡ ਵਲੋਂ ਪੈਸਾ ਸੈਂਕਸ਼ਨ ਹੋ ਕੇ ਨਹੀਂ ਆਇਆ । ਜਦ ਤੱਕ ਇਹ ਪੈਸਾ ਨਹੀਂ ਆਉਂਦਾ, ਤਦ ਤਕ ਅਸੀਂ ਕੁਝ ਨਹੀਂ ਕਰ ਸਕਦੇ ।

ਸ਼੍ਰੀ ਮਦਨ ਮੋਹਨ **ਮਿੱਤਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਇਸ ਗੱਲ ਨੂੰ ਡਿਨਾਈ ਨਹੀਂ ਕੀਤਾ ਕਿ ਇਨ੍ਹਾਂ ਨੇ ਡਿਸਪੈਂਸਰੀਆਂ ਖੋਲ੍ਹਣ ਵਾਸਤੇ ਇਨ੍ਹਾਂ ਐਮ.ਐਲ.ਏਜ਼. ਨੂੰ ਆਥੋਰਾਈਜ਼ ਕੀਤਾ ਸੀ । ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿੰਨੇ ਐਮ.ਐਲ.ਏਜ਼. ਨੂੰ ਆਥੋਰਾਈਜ਼ ਕੀਤਾ ਸੀ ਕਿ ਤੁਸੀਂ ਡਿਸਪੈਂਸਰੀਆਂ ਖੋਲ੍ਹਣ ਵਾਸਤੇ ਅਨਾਊਸਮੈਂਟ ਕਰ ਆਓ ?

ਰਾਜ ਮੰਤਰੀ : ਸਪੀਕਰ ਸਾਹਿਬ, ਅਸੀ ਤਾਂ ਸਭ ਦਾ ਸਤਿਕਾਰ ਕਰਨਾ ਹੈ । ਜੇ ਕੋਈ ਮੈਂਬਰ ਅਨਾਊਸਮੈਂਟ ਕਰਨ ਵਾਸਤੇ ਕਹਿੰਦਾ ਹੈ ਤਾਂ ਸਾਨੂੰ ਉਸ ਨੂੰ ਸਤਿਕਾਰ ਦੇਣਾ ਪੈਂਦਾ ਹੈ ।

ਸ਼੍ਰੀ ਭਗਵਾਨ ਦਾਸ ਅਰੋੜਾ : ਸਪੀਕਰ ਸਾਹਿਬ, ਮੈ ਤੁਹਾਡੇ ਰਾਹੀਂ ਪਸ਼ੂ ਪਾਲਣ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਦੋ ਤਿੰਨ ਐਮ.ਐਲ.ਏਜ਼. ਨੇ ਪਹਿਲਾਂ ਕਿਹਾ ਹੈ ਕਿ ਇਹ ਸਾਰੀਆਂ ਜਗ੍ਹਾਂ ਤੇ ਇਸੇ ਤਰ੍ਹਾਂ ਹੀ ਕਰਦੇ ਹਨ । ਮੇਰੇ ਹਲਕੇ ਦੇ ਵਿੱਚ ਵੀ ਇਨ੍ਹਾਂ ਨੇ 3-4 ਨੀਂਹ-ਪੱਥਰ ਲਗਵਾਏ ਹਨ ਪਰ ਉਥੇ ਹਾਲੇ ਤੱਕ ਡਿਸਪੈਂਸਰੀ ਖੋਲ੍ਹੀ ਕੋਈ ਨਹੀਂ ।

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸ ਚੁੱਕਿਆ ਹਾਂ ਕਿ ਅਸੀਂ ਹੈਲਥ ਕੇਅਰ ਯੂਨਿਟ ਖੋਲ੍ਹੇ ਸਨ ਉਸ ਦੇ ਮੁਤਾਬਿਕ ਅਸੀਂ ਮੋਬਾਈਲ ਡਿਸਪੈਂਸਰੀਆਂ ਛੱਡੀਆਂ ਔਰ ਉਹ ਮੋਬਾਈਲ ਹਰ ਸਬ-ਡਵੀਜ਼ਨ ਦੇ ਵਿੱਚ ਚਲਦੀਆਂ ਹਨ। ਜਿੰਨਾਂ ਅਸੀਂ ਨਾਰਮ ਰੱਖਿਆ ਸੀ ਪਿਛਲੇ ਸਾਲ ਉਹ ਪੂਰਾ ਕਰ ਲਿਆ ਹੈ। ਅਗਲੇ ਸਾਲ ਵਾਸਤੇ 300 ਹੋਰ ਕਰਨੇ ਹਨ ਉਨ੍ਹਾਂ ਵਿੱਚ ਇਹ ਵੀ ਹੋ ਜਾਣਗੇ।

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਸਪੀਕਰ ਸਾਹਿਬ, ਆਪ ਜੀ ਦੇ ਦੁਆਰਾ ਮੇਰਾ ਮੰਤਰੀ ਸਾਹਿਬ ਅੱਗੇ ਇਕ ਹੀ ਪ੍ਰਸ਼ਨ ਹੈ ਕਿ ਇਨ੍ਹਾਂ ਨੇ ਹੁਣੇ ਜਵਾਬ ਦੇ ਵਿੱਚ ਕਿਹਾ ਹੈ ਕਿ ਮੈਂ ਕਿਸੇ ਨਾਲ ਵਿਤਕਰਾ ਨਹੀਂ ਕਰਦਾ। ਮੈਂ ਕਹਿੰਦੀ ਹਾਂ ਕਿ ਬੰਦਿਆਂ ਨੂੰ ਤਾਂ ਛੱਡੋ ਇਹ ਤਾਂ ਸ਼ਹਿਰਾਂ ਦੇ ਨਾਲ ਵੀ ਵਿਤਕਰਾ ਕਰਦੇ ਹਨ। ਪਿਛਲੇ ਸਵਾ ਸਾਲ ਤੋਂ ਮੈਂ ਇਨ੍ਹਾਂ ਨੂੰ ਅੰਮ੍ਰਿਤਸਰ ਆਉਣ ਵਾਸਤੇ ਕਹਿੰਦੀ ਰਹੀ ਹਾਂ ਕਿ ਤੁਸੀਂ ਉੱਥੇ ਆਓ ਔਰ ਉਥੇ ਦੇ ਪਸ਼ੂ ਪਾਲਕਾਂ ਦੀਆਂ ਪਰਾਬਲਮਜ਼ ਨੂੰ ਸੁਣੋ ਲੇਕਿਨ ਇਹ ਕਹਿ ਦਿੰਦੇ ਹਨ ਕਿ ਮੈਂ ਆਵਾਂਗਾ ਪਰ ਪੰਚਾਂ ਦਾ ਕਿਹਾ ਸਿਰ "ਮੱਥੇ ਪਰਨਾਲਾ ਉਥੇ ਦਾ ਉਥੇ" ਵਾਲੀ ਗੱਲ ਹੈ...

ਸ਼੍ਰੀ ਸਪੀਕਰ : ਤੁਸੀਂ ਚੰਗੀ ਤਰ੍ਹਾਂ ਬੁਲਾਇਆ ਨਹੀਂ ਹੋਣਾ।

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਜੇਕਰ ਇਹ ਕੋਈ ਲਾਲ ਕੱਪੜਾ ਵਿਛਵਾਉਣਾ ਚਾਹੁੰਦੇ ਹਨ ਤਾਂ ਮੈਂ ਉਹ ਵੀ ਵਿਛਵਾ ਦਿੰਦੀ ਹਾਂ।

---

### ਜ਼ਿਲ੍ਹਾ ਲੁਧਿਆਣਾ ਵਿਚ ਗਲੀਆਂ ਅਤੇ ਨਾਲੀਆਂ ਪੱਕੀਆਂ ਕਰਨਾ

*1610. (1) ਸਰਦਾਰ ਨਿਰਮਲ ਸਿੰਘ ਮਹੰਤ
(2) ਸਰਦਾਰ ਮਲਕੀਤ ਸਿੰਘ ਬਿਲਾਸਪੁਰ } : ਕੀ ਦਿਹਾਤੀ

ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਾਲੀ ਸਾਲ 1993-94 ਦੇ ਦੌਰਾਨ ਜ਼ਿਲ੍ਹਾ ਲੁਧਿਆਣਾ ਵਿਚ ਦਿਹਾਤੀ ਇਲਾਕਿਆਂ ਵਿਚ ਗਲੀਆਂ ਅਤੇ ਨਾਲੀਆਂ ਪੱਕੀਆਂ ਕਰਨ ਤੇ ਕੁੱਲ ਕਿੰਨੀ ਰਕਮ ਖ਼ਰਚ ਕੀਤੀ ਗਈ ਅਤੇ ਮਾਲੀ ਸਾਲ 1994-95 ਦੇ ਦੌਰਾਨ ਉਕਤ ਮੰਤਵ ਲਈ ਕਿੰਨੀ ਰਕਮ ਖ਼ਰਚ ਕਰਨ ਦਾ ਵਿਚਾਰ ਹੈ ?

Master Jagir Singh : An amount of Rs. 479.24 lacs has been incurred on the pavement of streets and drains in

rural area of District Ludihana upto 31t January, 1994. For the year 1994-95 an allocation of Rs. 4000.00 lacs has been proposed for the State Plan. The Districtwise allocation will be made by the State Planning Department after the outlay is approved. Efforts will be made to provide funds from Rural Development Board also for this purpose in 1994-95.

**ਕਾਮਰੇਡ ਤਰਸੇਮ ਜੋਧਾਂ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਪਿੰਡ ਉਨਤ ਗ੍ਰਾਮ ਸਕੀਮ ਦੇ ਅਧੀਨ ਲਿਆਂਦੇ ਗਏ ਹਨ ਇਨ੍ਹਾਂ ਵਿੱਚੋਂ ਬਹੁਤ ਸਾਰਿਆਂ ਦਾ ਕੰਮ ਕੰਪਲੀਟ ਕਰਵਾ ਦਿੱਤਾ ਗਿਆ ਹੈ । ਪਰ ਉਨ੍ਹਾਂ ਪਿੰਡਾਂ ਦੇ ਵਿਚ ਪਾਣੀ ਦੇ ਡਿਸਪੋਜ਼ਲ ਵਾਸਤੇ ਕੋਈ ਪਰਬੰਧ ਨਹੀਂ ਕੀਤਾ ਗਿਆ । ਗਲੀਆਂ ਨਾਲੀਆਂ ਵੀ ਬਨਣੀਆਂ ਰਹਿੰਦੀਆਂ ਹਨ । ਕੀ ਮੰਤਰੀ ਜੀ ਦੱਸਣਗੇ ਕਿ ਜਿਹੜੇ ਪਿੰਡ ਅਧੂਰੇ ਰਹਿੰਦੇ ਹਨ ਔਰ ਮਹਿਕਮੇ ਵੱਲੋਂ ਕੰਪਲੀਟ ਕਰਾਰ ਦੇ ਦਿੱਤੇ ਗਏ ਹਨ ਉਨ੍ਹਾਂ ਦਾ ਦੁਬਾਰਾ ਐਸਟੀਮੇਟ ਲਗਾ ਕੇ ਉਨ੍ਹਾਂ ਨੂੰ ਹੋਰ ਗਰਾਂਟ ਦਿੱਤੀ ਜਾਵੇਗੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਗੱਲ ਇਹ ਹੈ ਕਿ ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਨਤ ਗ੍ਰਾਮ ਸਕੀਮ ਥੱਲੇ ਅਜਿਹਾ ਕੋਈ ਪਿੰਡ ਨਹੀਂ ਹੈ ਜਿਸ ਪਿੰਡ ਦੇ ਵਿਚ ਪੰਜੇ ਕੰਪੋਨੈਂਟ ਨਾ ਬਣਨ । ਜੇਕਰ ਇਨ੍ਹਾਂ ਨੂੰ ਕੋਈ ਖਦਸ਼ਾ ਹੈ ਤਾਂ ਇਹ ਮੈਨੂੰ ਦੱਸ ਦੇਣ ਮੈਂ ਇਨਕੁਆਰੀ ਕਰਵਾ ਲਵਾਂਗਾ ।

**ਸ਼੍ਰੀ ਸਤਨਾਮ ਸਿੰਘ ਕੈਂਥ :** ਮਾਨਯੋਗ ਸਪੀਕਰ ਸਾਹਿਬ, ਮੈ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਹਾਲੇ ਵੀ ਬਹੁਤ ਸਾਰੇ ਪਿੰਡ ਅਜਿਹੇ ਹਨ ਜਿਨ੍ਹਾਂ ਵਿੱਚ ਪਾਣੀ ਦੀ ਡਿਸਪੋਜ਼ਲ ਵਾਸਤੇ ਕੋਈ ਜਗ੍ਹਾ ਨਹੀਂ ਜਿਸ ਕਰਕੇ ਬਹੁਤ ਸਾਰੇ ਝਗੜੇ ਹੁੰਦੇ ਰਹਿੰਦੇ ਹਨ । ਕੀ ਸਰਕਾਰ ਦਾ ਪੱਕਾ ਇਰਾਦਾ ਹੈ ਕਿ ਜਿਨ੍ਹਾਂ ਪਿੰਡਾਂ ਵਿੱਚ ਪਾਣੀ ਦੇ ਡਿਸਪੋਜ਼ਲ ਵਾਸਤੇ ਜਗ੍ਹਾ ਨਹੀਂ ਕੀ ਉਥੇ ਜਗ੍ਹਾ ਖਰੀਦਣ ਵਾਸਤੇ ਕੰਪੋਨੈਂਟ ਵਿਚ ਰੱਖਿਆ ਜਾਵੇਗਾ ?

**ਰਾਜ ਮੰਤਰੀ :** ਸਪੀਕਰ ਸਾਹਿਬ, ਜੋ ਵੀ ਪਰਾਬਲਮ ਹੈ ਇਹ ਮੈਨੂੰ ਲਿਖ ਕੇ ਦੇ ਦੇਣ ਅਸੀਂ ਉਸ ਤੇ ਜ਼ਰੂਰ ਵਿਚਾਰ ਕਰਾਂਗੇ ।

**ਸਰਦਾਰ ਨਿਰਮਲ ਸਿੰਘ ਨਿੰਮਾ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਸੰਗਰੂਰ ਦੇ ਸਬ-ਡਵੀਜ਼ਨ ਬਰਨਾਲੇ ਦੇ ਕੁਝ ਪਿੰਡ, ਕੋਈ 12 ਪਿੰਡ, ਜਿਹੜੇ ਕਿ ਲੁਧਿਆਣੇ ਜ਼ਿਲ੍ਹੇ ਦੇ ਵਿਚ ਲਾਏ ਗਏ ਹਨ ਸਾਲ 1992-93 ਵਿਚ ਉਨ੍ਹਾਂ ਵਿਚੋਂ ਕੁਝ ਪਿੰਡਾਂ ਨੂੰ ਗਰਾਂਟ ਨਹੀਂ ਮਿਲੀ ਇਸ ਦੇ ਕੀ ਕਾਰਨ ਹਨ ?

**ਰਾਜ ਮੰਤਰੀ :** ਸਤਿਕਾਰਯੋਗ ਸਪੀਕਰ ਸਾਹਿਬ, ਸ਼ਾਇਦ ਮੈਂਬਰ ਸਾਹਿਬ ਭੁੱਲ ਜਾਂਦੇ ਹਨ ਕਿ ਸਵਾਲ ਲੁਧਿਆਣੇ ਜ਼ਿਲ੍ਹੇ ਲਈ ਪੁੱਛਿਆ ਗਿਆ ਹੈ । ਸੰਗਰੂਰ ਜ਼ਿਲੇ ਲਈ ਨਹੀਂ । ਇਹ ਵੱਖਰਾ ਸਵਾਲ ਕਰ ਦੇਣ, ਜਵਾਬ ਦੇ ਦਿਆਂਗੇ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਕਿ ਅਸੀਂ ਚਾਰ ਕੰਪੋਨੈਂਟਸ ਰੱਖੇ ਹੋਏ ਹਨ ਉਨਤ ਗਰਾਮ ਬਣਾਉਣ ਲਈ । ਉਨ੍ਹਾਂ ਵਿਚੋਂ ਇਕ ਹੈ ਗਲੀਆਂ ਪੱਕੀਆਂ ਕਰਨੀਆਂ, ਨਾਲੀਆਂ ਪੱਕੀਆਂ ਕਰਨੀਆਂ, ਫਿਰਨੀਆਂ ਪੱਕੀਆਂ ਕਰਨੀਆਂ ਅਤੇ ਵਾਟਰ ਦਾ ਨਿਕਾਸ ਦਾ ਬੰਦੋਬਸਤ ਕਰਨਾ । ਇਨ੍ਹਾਂ ਚਾਰ ਕੰਪੋਨੈਂਟਸ ਵਿੱਚ ਜੇ ਕਿਸੇ ਪਿੰਡ ਵਿਚ ਪਾਣੀ ਪਾਉਣ ਲਈ ਜਗ੍ਹਾ ਨਹੀਂ ਤਾਂ ਉਥੇ ਜਗ੍ਹਾਂ ਲੈ ਕੇ ਦਿੱਤੀ ਜਾਂਦੀ ਹੈ । ਕੋਈ ਸਵਾਲ ਪੈਦਾ ਨਹੀਂ ਹੁੰਦਾ ਕਿ ਉਥੇ ਨਾ ਦੇਈਏ । ਨਹੀਂ ਤਾਂ ਉਸ ਨੂੰ ਉਨਤ ਗਰਾਮ ਗਿਣਿਆ ਹੀ ਨਹੀਂ ਜਾਂਦਾ ।

ਦੂਸਰਾ ਸਵਾਲ ਨਿੰਮਾ ਜੀ ਨੇ ਕਿਹਾ ਹੈ । ਠੀਕ ਹੈ ਕੁਝ ਪਿੰਡ ਰਾਏਕੋਟ ਨਾਲ ਲਗਾਏ ਗਏ ਹਨ ਜਿਹੜੀ ਕਿ ਜ਼ਿਲ੍ਹਾ ਲੁਧਿਆਣਾ ਦੀ ਨਵੀਂ ਸਬ-ਡਵੀਜ਼ਨ ਬਣੀ ਹੈ । ਇਹ ਹੋ ਸਕਦਾ ਹੈ ਉਥੇ ਕੁਝ ਪਿੰਡਾਂ ਨੂੰ ਅਜੇ ਪੈਸਾ ਨਾ ਮਿਲਿਆ ਹੋਵੇ ਕਿਉਂਕਿ ਅਜੇ ਸਾਰੇ ਪਿੰਡਾਂ ਨੂੰ ਸਹਾਇਤਾ ਨਹੀਂ ਮਿਲੀ । ਇਹ ਪ੍ਰੋਗਰਾਮ ਬੜੇ ਜ਼ੋਰ ਨਾਲ ਚਲ ਰਿਹਾ ਹੈ । ਇਸ ਸਾਲ ਨਹੀਂ ਤਾਂ ਅਗਲੇ ਸਾਲ ਵਿੱਚ ਮਿਲ ਜਾਵੇਗੀ ।

**ਸਰਦਾਰ ਧਨਵੰਤ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਰਾਜ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਪੈਸਿਆਂ ਦੀ ਐਲੋਕੇਸ਼ਨ ਕੀਤੀ ਜਾਂਦੀ ਹੈ, ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਇਨਾ ਪੈਸਾ ਰੱਖਿਆ ਗਿਆ ਹੈ, ਕੀ ਇਹ ਐਲੋਕੇਸ਼ਨ ਜ਼ਿਲ੍ਹੇ ਦਾ ਏਰੀਆ ਵੇਖ ਕੇ ਦਿੱਤੀ ਜਾਂਦੀ ਹੈ ਜਾਂ ਲੋਕਾਂ ਦਾ ਪਛੜਾਪਨ ਦੇਖ ਕੇ ਐਲੋਕੇਸ਼ਨ ਕੀਤੀ ਜਾਂਦੀ ਹੈ ਜਾਂ ਬਲਾਕ ਵਾਈਜ਼ ਕੀਤੀ ਜਾਂਦੀ ਹੈ ਜਾਂ ਜਨਸੰਖਿਆ ਦੇ ਆਧਾਰ ਤੇ ਕੀਤੀ ਜਾਂਦੀ ਹੈ ਜਾਂ ਕਿ ਮਾਰਕੀਟ ਕਮੇਟੀਆਂ ਦੀ ਫੀਸ ਨੂੰ ਵੇਖ ਕੇ ਕੀਤੀ ਜਾਂਦੀ ਹੈ ? ਇਸ ਬਾਰੇ ਵਜ਼ੀਰ ਸਾਹਿਬ ਦੱਸਣ ।

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੈਸੇ ਦੀ ਐਲੋਕੇਸ਼ਨ ਪਲਾਨਿੰਗ ਡਿਪਾਰਟਮੈਂਟ ਵੱਲੋ ਕੀਤੀ ਜਾਂਦੀ ਹੈ ਅਤੇ ਇਸ ਦੀ ਵੰਡ ਪਾਪੂਲੇਸ਼ਨ ਦੇ ਆਧਾਰ ਤੇ ਕੀਤੀ ਜਾਂਦੀ ਹੈ । ਇਸ ਬਾਰੇ ਮੈਂਬਰ ਸਾਹਿਬ ਨੂੰ ਕੋਈ ਸ਼ੱਕ ਨਹੀ ਹੋਣਾ ਚਾਹੀਦਾ ।

ਸਰਦਾਰ ਧਨਵੰਤ ਸਿੰਘ : ਮੈਨੂੰ ਇਸ ਬਾਰੇ ਕੋਈ ਸ਼ੱਕ ਨਹੀਂ ਹੈ । ਮੇਰਾ ਪ੍ਰਸ਼ਨ ਬੜਾ ਕਲੀਅਰ ਹੈ । ਮੈਂ ਹੁਣ ਪੁੱਛਣਾ ਚਾਹੁੰਦਾ ਹਾਂ ਕਿ ਕਈ ਜ਼ਿਲ੍ਹੇ ਐਸੇ ਹਨ ਜਿਥੇ ਕਿ ਪਹਿਲਾਂ ਡਿਵੈਲਪਮੈਂਟ ਵੱਧ ਹੋ ਗਈ ਹੈ । ਕਈ ਜ਼ਿਲ੍ਹਿਆਂ ਵਿੱਚ ਬੜੀ ਘੱਟ ਹੋਈ ਹੈ । ਕੀ ਪਲਾਨਿੰਗ ਡਿਪਾਰਟਮੈਂਟ ਰਾਹੀਂ ਪਹਿਲਾਂ ਉਨ੍ਹਾਂ ਜ਼ਿਲ੍ਹਿਆਂ ਵਿੱਚ ਕੰਮ ਕਰਵਾਏ ਜਾਣਗੇ ਜਿਥੇ ਕਿ ਡਿਵੈਲਪਮੈਂਟ ਬੜੀ ਘੱਟ ਹੋਈ ਹੈ ਅਤੇ ਉਹ ਪਛੜੇ ਹੋਏ ਹਨ ?

ਸ੍ਰੀ ਸਪੀਕਰ : ਉਹ ਤਾਂ ਪਿੰਡ ਚੁਣਨ ਦਾ ਕਰਾਈਟੇਰੀਆ ਪੁੱਛਦੇ ਹਨ ।

ਰਾਜ ਮੰਤਰੀ : ਕਰਾਈਟੇਰੀਆ ਬੜਾ ਕਲੀਅਰ ਹੈ । ਹੁਣ ਬਜਟ ਪਾਸ ਹੋ ਗਿਆ ਹੈ ਔਰ ਉਸ ਤੋਂ ਬਾਅਦ ਪਲਾਨਿੰਗ ਡਿਪਾਰਟਮੈਂਟ ਬਕਾਇਦਾ ਤੌਰ ਤੇ ਸਾਰੇ ਪੰਜਾਬ ਵਿੱਚ ਪਾਪੂਲੇਸ਼ਨ ਦੇ ਲਿਹਾਜ਼ ਨਾਲ ਜ਼ਿਲ੍ਹਿਆਂ ਨੂੰ ਪੈਸਾ ਵੰਡੇਗਾ । ਬਕਾਇਦਾ ਮਨਿਸਟਰ ਸਾਹਿਬਾਨ ਜਾਂਦੇ ਹਨ ਅਤੇ ਉਥੇ ਪੈਸਾ ਵੰਡਦੇ ਹਨ । ਐਮ .ਐਲ .ਏ . ਸਾਹਿਬਾਨ ਵੀ ਆਪਣੇ ਹਲਕਿਆਂ ਨੂੰ ਆਪ ਉਨਤ ਕਰ ਰਹੇ ਹਨ । ਸਪੀਕਰ ਸਾਹਿਬ, ਪੈਸਾ ਪਾਪੂਲੇਸ਼ਨ ਦੇ ਆਧਾਰ ਤੇ ਵੰਡਿਆ ਜਾਂਦਾ ਹੈ ।

ਸ੍ਰੀ ਗੁਰਪਾਲ ਚੰਦ ਸਰੋਆ : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਉਨਤ ਗਰਾਮ ਸਕੀਮ ਹੈ । ਇਸ ਵਿੱਚ ਪੈਸਾ ਕੇਵਲ ਉਨ੍ਹਾਂ ਪਿੰਡਾਂ ਨੂੰ ਹੀ ਦਿੱਤਾ ਜਾਂਦਾ ਹੈ ਜਿਥੇ ਸਰਕਾਰ ਦੇ ਸੈਲ ਕਾਇਮ ਹਨ ਜਾਂ ਕਿ ਦੂਸਰਿਆਂ ਪਿੰਡਾਂ ਨੂੰ ਵੀ ਦਿੱਤਾ ਜਾਂਦਾ ਹੈ ।

ਰਾਜ ਮੰਤਰੀ : ਸਪੀਕਰ ਸਾਹਿਬ, ਇਹ ਗੱਲ ਬਿਲਕੁਲ ਗਲਤ ਹੈ । ਮੈਂ ਅਪੋਜ਼ੀਸ਼ਨ ਦੇ ਸਤਿਕਾਰਯੋਗ ਐਮ .ਐਲ .ਏ . ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਤਾਂ ਆਪ ਰੁਪਈਆਂ ਦੀਆਂ ਪੰਡਾਂ ਬੰਨ੍ਹ ਕੇ ਸਿਰਾਂ ਤੇ ਆਪਣੇ ਹਲਕਿਆਂ ਵਿਚ ਲਿਜਾਂਦੇ ਹਨ (ਥੰਪਿੰਗ) ।

श्रीमती लक्ष्मी कांता चावला : स्पीकर साहिब मैं आप के माध्यम से राज मंत्री जी से पूछना चाहती हूं कि जिन गांवों को उन्नत ग्राम घोषित किया जाता है उन्हें

[श्रीमती लक्ष्मी कांता चावला]

योजना बोर्ड के द्वारा पैसा दिया जाता है । अमृतसर योजना बोर्ड में गांवों की बड़ी लम्बी सूची है । पर पैसा केवल उन गांवों को दिया जाता है जहां पर मंत्री साहिबान जाकर घोषणा करते हैं । क्या योजना बोर्ड में केवल मंत्रियों द्वारा घोषित गांवों का ही ख्याल रखा जाता है या दूसरे गांवों को भी लिया जाता है या पब्लिक का ख्याल रखा जाता है ?

ਰਾਜ ਮੰਤਰੀ : ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਦੱਸਣਾ ਚਾਹੁੰਦਾ ਹਾਂ ਕਿ ਮੈ ਹਿੰਦੀ ਘੱਟ ਪੜ੍ਹਿਆ ਹਾਂ, ਹਿੰਦੀ ਮੈਨੂੰ ਪੂਰੀ ਤਰ੍ਹਾਂ ਸਮਝ ਨਹੀ ਆਉਂਦੀ । ਦੂਜੀ ਗੱਲ ਇਹ ਹੈ ਕਿ ਬੀਬੀ ਨੂੰ ਪਿੰਡਾਂ ਦਾ ਕੀ ਪਤਾ, ਇਹ ਤਾਂ ਸ਼ਹਿਰ ਵਿੱਚ ਰਹਿੰਦੀ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਬਕਾਇਦਾ ਕਮੇਟੀ ਬਣੀ ਹੋਈ ਹੈ, ਬੋਰਡ ਬਣਿਆ ਹੈ ਜਿਹੜੀ ਗੱਲ ਦਾ ਇਨ੍ਹਾਂ ਨੂੰ ਪਤਾ ਨਹੀਂ ਐਵੇਂ ਕਹੀ ਜਾਂਦੇ ਹਨ ।

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਮੈ ਪਿੰਡਾਂ ਵਿੱਚ ਜਾਂਦੀ ਰਹੀ ਹਾਂ । ਮੈਨੂੰ ਪਿੰਡਾਂ ਬਾਰੇ ਪੂਰੀ ਜਾਣਕਾਰੀ ਹੈ ।

ਸਰਦਾਰ ਧਨਵੰਤ ਸਿੰਘ : ਸਪੀਕਰ ਸਾਹਿਬ ਮੈਂ ਜੋ ਸਪਲੀਮੈਂਟਰੀ ਕੀਤੀ ਸੀ ਕਿ ਕਈ ਜ਼ਿਲ੍ਹਿਆਂ ਵਿਚ ਡੀਵੈਲਪਮੈਂਟ ਪਹਿਲਾਂ ਕਾਫੀ ਵੱਧ ਹੋਈ, ਉਨ੍ਹਾਂ ਦੀ ਡੀਵੈਲਪਮੈਂਟ ਹੋ ਚੁੱਕੀ ਹੈ ਅਤੇ ਕਈ ਜ਼ਿਲ੍ਹੇ ਬਹੁਤ ਪਛੜੇ ਹੋਏ ਹਨ, ਕੀ ਪਹਿਲਾਂ ਡੀਵੈਲਪ ਹੋਏ ਅਤੇ ਪਛੜੇ ਹੋਏ ਜ਼ਿਲ੍ਹਿਆਂ ਵਿੱਚ ਕੋਈ ਫਰਕ ਰੱਖਿਆ ਗਿਆ ਹੈ ? ਕੀ ਪਛੜੇ ਹੋਏ ਜ਼ਿਲਿਆਂ ਲਈ ਵੱਧ ਪੈਸਾ ਰੱਖਿਆ ਜਾਂਦਾ ਹੈ ?

ਰਾਜ ਮੰਤਰੀ : ਮਾਨਯੋਗ ਸਪੀਕਰ ਸਾਹਿਬ ਮੈਂ ਵਿਸ਼ਵਾਸ਼ ਦਿਵਾਉਣਾ ਚਾਹੁੰਦਾ ਹਾਂ ਕਿ 12000 ਪਿੰਡਾਂ ਵਿਚੋ 6000 ਪਿੰਡ ਉਨਤ ਗਰਾਮ ਸਕੀਮ ਅਧੀਨ ਡੀਵੈਲਪ ਹੋ ਚੁੱਕੇ ਹਨ ਅਤੇ ਬਾਕੀ ਜੋ ਰਹਿੰਦੇ ਹਨ ਉਹ ਵੀ ਪਏ ਕਰਨੇ ਹਨ । ਇਹ ਮਾਨਯੋਗ ਮੈਂਬਰ ਕਿਉਂ ਖਦਸ਼ਾ ਰੱਖਦੇ ਹਨ, ਅਸੀਂ ਕੋਈ ਪਿੰਡ ਰਹਿਣ ਹੀ ਨਹੀਂ ਦੇਣਾ ।

ਸ਼੍ਰੀ ਸਪੀਕਰ : ਮੰਤਰੀ ਜੀ ਤੁਸੀਂ ਕੋਈ ਪਿੰਡ ਰਹਿਣ ਤਾਂ ਨਹੀਂ ਦੇਣਾ ਪਰ ਇਹ ਪੁੱਛਦੇ ਹਨ ਕਿ ਕੀ ਪੱਛੜੇ ਹੋਏ ਜ਼ਿਲ੍ਹਿਆਂ ਦੀ ਡੀਵੈਲਪਮੈਂਟ ਲਈ ਵੱਧ ਪੈਸੇ ਰੱਖੇ ਜਾਣਗੇ ?

ਰਾਜ ਮੰਤਰੀ : ਰਹਿਣ ਹੀ ਕੋਈ ਨਹੀਂ ਦੇਣਾ, ਸਪੀਕਰ ਸਾਹਿਬ । (ਹਾਸਾ)

ਸ਼੍ਰੀ ਜਗਦੀਸ਼ ਸਾਹਨੀ : ਸਪੀਕਰ ਸਾਹਿਬ, ਜਿਸ ਤਰ੍ਹਾਂ ਸੀ .ਐਮ . ਸਾਹਿਬ ਨੇ ਦੱਸਿਆ ਹੈ ਕਿ ਕਿਸੇ ਵੀ ਉਨਤ ਗਰਾਮ ਸਕੀਮ ਅਧੀਨ ਪਿੰਡ ਦਾ ਉਨ੍ਹਾਂ ਚਿਰ ਵਿਕਾਸ ਨਹੀਂ ਹੋ ਸਕਦਾ ਜਦੋਂ ਤੱਕ ਪਾਣੀ ਦੇ ਨਿਕਾਸ ਦਾ ਪ੍ਰਬੰਧ ਨਹੀਂ ਹੋਵੇਗਾ, ਲੇਕਿਨ ਜੋ ਪੁਜੀਸ਼ਨ ਸਾਡੀ ਹੈ ਕਿ ਜਿਸ ਵੇਲੇ ਵੀ ਅਸੀਂ ਡੀਵੈਲਪਮੈਂਟ ਬੋਰਡ ਵਿਚ ਜਾਂਦੇ ਹਾਂ ਅਤੇ ਇਹ ਮਤਾ ਰੱਖਦੇ ਹਾਂ ਕਿ ਪਾਣੀ ਦੇ ਨਿਕਾਸ ਲਈ ਕੋਈ ਜਗ੍ਹਾ ਨਹੀਂ ਹੈ, ਪਾਣੀ ਦੇ ਨਿਕਾਸ ਲਈ ਕੋਈ ਜਗ੍ਹਾ ਖਰੀਦੀ ਜਾਵੇ ਤਾਂ ਕਿ ਪਾਣੀ ਦਾ ਨਿਕਾਸ ਹੋ ਸਕੇ । ਮੈ ਦੱਸਣਾ ਚਾਹੁੰਦਾ ਹਾਂ ਕਿ ਕੁਝ ਬਸਤੀਆਂ ਅਜਿਹੀਆਂ ਹਨ ਜਿਹੜੀਆਂ ਅੱਗੇ ਜਾ ਕੇ ਸ਼ਹਿਰਾਂ ਨਾਲ ਮਿਲਦੀਆਂ ਹਨ ਅਤੇ ਉਨ੍ਹਾਂ ਦਾ ਪਾਣੀ ਸੀਵਰੇਜ਼ ਵਿਚ ਪੈ ਸਕਦਾ ਹੈ । ਪਰ ਇਸ ਸਬੰਧ ਵਿਚ ਡੀਵੈਲਪਮੈਂਟ ਬੋਰਡ ਦੱਸਦੇ ਹਨ ਕਿ ਸਾਡੇ ਕੋਲ ਪੈਸਾ ਨਹੀਂ ਹੈ । ਕੀ ਮੰਤਰੀ ਜੀ ਵਿਸ਼ਵਾਸ਼ ਦਿਵਾਉਗੇ ਕਿ ਇਸ ਦੇ ਲਈ ਪੈਸੇ ਦੀ ਵੱਖਰੀ ਐਲੋਕੇਸ਼ਨ ਹੋਵੇਗੀ ?

ਰਾਜ ਮੰਤਰੀ : ਸਪੀਕਰ ਸਾਹਿਬ ਮੈਂ ਇਨ੍ਹਾਂ ਨੂੰ ਕਹਿ ਵੀ ਚੁੱਕਾ ਹਾਂ ਕਿ ਪੰਜ ਕੰਮਪੋਨੈਂਟ ਜਿਹੜੇ ਪਿੰਡਾਂ ਦੀ ਉਨਤੀ ਲਈ ਸਰਦਾਰ ਬੇਅੰਤ ਸਿੰਘ ਜੀ ਨੇ ਰੱਖੇ ਹਨ ਉਸਦੇ ਵਿੱਚ ਪਾਣੀ ਦੀ ਡਿਸਪੋਜ਼ਲ ਦਾ ਉਪਬੰਧ ਵੀ ਹੈ, ਜੇ ਕਿਤੇ ਕੋਈ ਅਜਿਹੀ ਪ੍ਰਾਬਲਮ ਆਵੇਗੀ ਤਾਂ ਉਸਦਾ ਪ੍ਰਬੰਧ ਕਰਾਂਗੇ ।

ਮੁੱਖ ਮੰਤਰੀ : ਬੇਨਤੀ ਹੈ ਕਿ ਮਾਨਯੋਗ ਮੈਂਬਰ ਸਾਹਿਬ ਨੇ ਜਿਹੜੀ ਗੱਲ ਕਹੀ ਹੈ, ਮੈਂ ਇਸ ਦਾ ਜਵਾਬ ਦੇਣਾ ਚਾਹੁੰਦਾ ਹਾਂ ਕਿ ਫੰਡਜ਼ ਤਾਂ ਉਨ੍ਹਾਂ ਕੋਲ ਹੁੰਦੇ ਹਨ । ਅਸੀਂ ਤਾਂ ਇਹ ਬੰਦੋਬਸਤ ਕਰ ਰਹੇ ਹਾਂ ਕਿ ਜਿਹੜੇ ਪਿੰਡਾਂ ਵਿਚ ਪਾਣੀ ਦੇ ਨਿਕਾਸ ਦਾ ਪ੍ਰਬੰਧ ਨਹੀਂ ਸੀ ਰੱਖਿਆ ਉਥੇ ਪਹਿਲਾਂ ਪਾਣੀ ਦੀ ਡਿਸਪੋਜ਼ਲ ਦਾ ਬੰਦੋਬਸਤ ਕੀਤਾ ਜਾਵੇ ਫਿਰ ਉਸਨੂੰ ਪੱਕਾ ਕੀਤਾ ਜਾਵੇਗਾ, ਇਹ ਸਾਡਾ ਪ੍ਰੋਗਰਾਮ ਹੈ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1493

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

---

ਸ਼੍ਰੀਮਤੀ ਵਿਮਲਾ ਡਾਂਗ : ਮੈਂ ਆਪਣਾ ਡਾਈਸੈਂਟਿੰਗ ਨੋਟ ਲਿਖਵਾਇਆ ਸੀ ।

ਕਾਮਰੇਡ ਹਰਦੇਵ ਅਰਸ਼ੀ : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਸਾਫ ਕਿਹਾ ਹੈ ਕਿ ਮੈਂ ਆਪਣਾ ਇਸ ਉਤੇ ਡਾਈਸੈਂਟਿੰਗ ਨੋਟ ਦਿੰਦੀ ਹਾਂ ਅਤੇ ਲਿਖਵਾ ਵੀ ਦਿੱਤਾ ਸੀ । ਤੁਸੀਂ ਹਾਊਸ ਦੇ ਵਿਚ 12 ਬਿੱਲ ਲਿਆ ਰਹੇ ਹੋ ਜਿਸ ਉਤੇ 3 ਦਿਨ ਦਾ ਸਮਾਂ ਰੱਖਿਆ ਹੈ । ਇਤਨੇ ਥੋੜੇ ਸਮੇਂ ਦੇ ਵਿਚ ਕਿਸ ਤਰ੍ਹਾਂ ਬਹਿਸ ਹੋ ਸਕਦੀ ਹੈ । ਹਾਲੇ ਤੱਕ 3 ਬਿਲ ਸਾਨੂੰ ਮਿਲੇ ਹਨ ਅਤੇ ਬਾਕੀ ਦੇ ਬਿਲ ਨਹੀਂ ਮਿਲੇ ਹਨ । ਇਸ ਦੇ ਵਿਚ ਪੰਚਾਇਤ ਅਤੇ ਮਿਊਸਿਪਲ ਕਮੇਟੀਜ਼ ਦੇ ਬਿਲਜ਼ ਹਨ ਅਤੇ ਰੂਲਜ਼ ਦੇ ਮੁਤਾਬਿਕ 15 ਦਿਨ ਪਹਿਲੇ ਸਾਨੂੰ ਇਹ ਬਿਲਜ਼ ਪੜ੍ਹਨ ਲਈ ਆ ਜਾਣੇ ਚਾਹੀਦੇ ਹਨ ਤਾਂਕਿ ਅਸੀਂ ਇਨ੍ਹਾਂ ਬਿਲਾਂ ਨੂੰ ਸਟੱਡੀ ਕਰ ਸਕੀਏ । ਤੁਸੀਂ 3 ਦਿਨਾਂ ਦੇ ਵਿਚ 12 ਬਿਲਾਂ ਨੂੰ ਜਲਦੀ ਜਲਦੀ ਵਿਚ ਪਾਸ ਕਰਨਾ ਚਾਹੁੰਦੇ ਹੋ । ਇਸ ਦੇ ਵਿਚ ਅਸੀਂ ਕੋਈ ਠੋਸ ਰਾਏ ਨਹੀਂ ਦੇ ਸਕਾਂਗੇ । ਇਸ ਤਰ੍ਹਾਂ ਕਰਕੇ ਸਰਕਾਰ ਬਿਲਾਂ ਉਪਰ ਉਸਾਰੂ ਬਹਿਸ ਨੂੰ ਬਾਈ-ਪਾਸ ਕਰਨਾ ਚਾਹੁੰਦੀ ਹੈ ।

ਕਾਮਰੇਡ ਤਰਸੇਮ ਜੋਧਾਂ (ਕਿਲਾ ਰਾਏਪੁਰ) : ਸਪੀਕਰ ਸਾਹਿਬ, ਜੋ ਪ੍ਰੋਗਰਾਮ ਹਾਊਸ ਦਾ ਸਾਡੇ ਸਾਹਮਣੇ ਆਇਆ ਹੈ । ਉਸ ਮੁਤਾਬਿਕ 12 ਬਿਲਜ਼ ਸਰਕਾਰ ਜਿਹੜੇ ਇਸ ਹਾਊਸ ਵਿਚ ਲਿਆ ਰਹੀ ਹੈ ਉਹ ਬੜੇ ਅਹਿਮ ਬਿਲਜ਼ ਹਨ । ਇਨ੍ਹਾਂ ਬਿਲਾਂ ਉਤੇ ਖੁਲ੍ਹ ਕੇ ਬਹਿਸ ਕਰਨ ਦੀ ਲੋੜ ਹੈ । ਸਾਨੂੰ ਟਾਈਮ ਬਹੁਤ ਹੀ ਘੱਟ ਦਿੱਤਾ ਜਾ ਰਿਹਾ ਹੈ । ਸਿਰਫ 3 ਦਿਨ ਦਾ ਸਮਾਂ ਹੈ । ਸਪੀਕਰ ਸਾਹਿਬ, ਪਾਰਲੀਆਮੈਂਟ ਦੇ ਵਿਚ ਅਤੇ ਦੂਜੀਆਂ ਸਟੇਟ ਅਸੈਂਬਲੀਜ਼ ਦੇ ਵਿਚ ਡੰਕਲ ਪਰਪੋਜ਼ਲ ਉਤੇ ਕਾਫੀ ਬਹਿਸ ਹੋ ਰਹੀ ਹੈ । ਪੰਜਾਬ ਇਕ ਖੇਤੀ ਪ੍ਰਧਾਨ ਸੂਬਾ ਹੈ ਜਿਸ ਉਤੇ ਸਭ ਨਾਲੋਂ ਜ਼ਿਆਦਾ ਡੰਕਲ ਪਰਪੋਜ਼ਲਜ਼ ਨੇ ਇਫੈਕਟ ਕਰਨਾ ਹੈ । ਸਰਕਾਰ ਨੂੰ ਚਾਹੀਦਾ ਹੈ ਕਿ ਇਸ ਉਤੇ ਪੂਰਾ ਦਿਨ ਬਹਿਸ ਹੋਵੇ ਤਾਂ ਕਿ ਪੰਜਾਬ ਦੇ ਲੋਕਾਂ ਨੂੰ ਪਤਾ ਲੱਗ ਸਕੇ ਕਿ ਸਾਡੇ ਨੁਮਾਇੰਦੇ ਉਥੇ ਆਪਣਾ ਪੂਰਾ ਯੋਗਦਾਨ ਪਾ ਰਹੇ ਹਨ । ਪੰਜਾਬ ਦੇ ਲੋਕਾਂ ਦੇ ਨਾਲ ਡੰਕਲ ਪਰਪੋਜ਼ਲਜ਼ ਦੇ ਕਾਰਨ ਬਹੁਤ ਜ਼ਿਆਦਾ ਬੇਇਨਸਾਫੀ ਹੋਵੇਗੀ । ਇਸ ਉਤੇ ਪੂਰੀ ਬਹਿਸ ਨਾ ਕਰਾ ਕੇ ਲੋਕਾਂ ਦੇ ਮੰਨਾ ਦੇ ਵਿਚ ਸ਼ੱਕ ਪੈਦਾ ਕਰਨ ਵਾਲੀ ਗੱਲ ਹੈ ਕਿ ਸਾਡੇ ਨੁਮਾਇੰਦੇ ਪੰਜਾਬ ਅਸੈਂਬਲੀ ਵਿਚ ਕੁਝ ਨਹੀਂ ਕਰਦੇ । ਇਸ ਲਈ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਸ ਪਰਪੋਜ਼ਲ

[ਕਾਮਰੇਡ ਤਰਸੇਮ ਜੋਧਾਂ]

ਉਤੇ ਪੂਰੀ ਬਹਿਸ ਕਰਵਾ ਲੈਣੀ ਚਾਹੀਦੀ ਹੈ ਬੇਸ਼ਕ ਇਸ ਹਾਊਸ ਦਾ ਸਮਾਂ ਹੋਰ ਐਕਸਟੈਂਡ ਕਰਵਾ ਲਓ । ਇਹ ਬੜਾ ਜ਼ਰੂਰੀ ਹੈ ।

**ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ) :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਤੁਸੀਂ ਪ੍ਰੋਗਰਾਮ ਹਾਊਸ ਵਿਚ ਰਖਿਆ ਹੈ ਇਸ ਦੇ ਨਾਲ ਹਾਊਸ ਦਾ ਸਮਾਂ 6 ਤਾਰੀਖ ਤੱਕ ਐਕਸਟੈਂਡ ਕੀਤਾ ਹੈ । ਗਵਰਨਰ ਐਡਰੈਸ ਉਤੇ ਅਤੇ ਬਜਟ ਡੀਮਾਂਡਜ਼ ਉਤੇ ਕਾਫੀ ਮੈਂਬਰ ਸਾਹਿਬਾਨ ਵਲੋਂ ਬਹਿਸ ਕੀਤੀ ਜਾ ਚੁੱਕੀ ਹੈ । ਜਿੰਨੀ ਸਪੀਕਰ ਸਾਹਿਬ, ਅਸੀਂ ਇਸ ਹਾਊਸ ਵਿਚ ਬਹਿਸ ਕਰਵਾਈ ਹੈ ਇਤਨੀ ਪਹਿਲੇ ਕਦੇ ਨਹੀਂ ਹੋਈ । ਇਕ ਮਹੀਨੇ ਤੋਂ ਇਹ ਸੈਸ਼ਨ ਚਲ ਰਿਹਾ ਹੈ, ਹਰ ਚੀਜ਼ ਉਤੇ ਕਾਫੀ ਬਹਿਸ ਹੋ ਚੁੱਕੀ ਹੈ । ਸਪੀਕਰ ਸਾਹਿਬ, ਮੈਂ ਬੜੇ ਗੌਰ ਦੇ ਨਾਲ ਇਨ੍ਹਾਂ ਨੂੰ ਸੁਣਦਾ ਰਿਹਾ ਹਾਂ । ਮੈਂ ਮਹਿਸੂਸ ਕਰਦਾ ਹਾਂ ਕਿ ਜੋ ਮੈਟੀਰੀਅਲ ਸੀ ਉਹ ਇਨ੍ਹਾਂ ਕੋਲੋਂ ਮੁਕ ਚੁਕਿਆ ਸੀ । ਗਵਰਨਰ ਐਡਰੈਸ ਤੇ ਬਹਿਸ ਹੋਈ, ਬਜਟ ਤੇ ਬਹਿਸ ਹੋਈ ਅਤੇ ਡਿਮਾਂਡਾਂ ਤੇ ਵੀ ਬਹਿਸ ਹੋਈ ਹੈ । ਸਾਰੀਆਂ ਗੱਲਾਂ ਰਪੀਟ ਹੀ ਹੋਈਆਂ ਹਨ । ਸਪੀਕਰ ਸਾਹਿਬ, ਇਤਨਾ ਸਮਾਂ ਹੋ ਗਿਆ ਹੈ, ਇਤਨੀ ਵੱਡੀ ਡਿਸਕਸ਼ਨ ਕਦੇ ਨਹੀਂ ਹੋਈ । ਅਸੀਂ ਬਿਜਨੈਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਨੂੰ ਮੰਨ ਰਹੇ ਹਾਂ । ਡੰਕਲ ਰਿਪੋਰਟ ਤੇ ਹੁਣ ਬਹਿਸ ਕਰਨ ਦੀ ਲੋੜ ਨਹੀਂ । ਅਸੀਂ ਚਾਹੁੰਦੇ ਹਾਂ ਕਿ ਸਾਰੀ ਬਹਿਸ 6 ਤਾਰੀਖ ਤੱਕ ਹੋ ਜਾਵੇ ।

ਸਪੀਕਰ ਸਾਹਿਬ, ਡੰਕਲ ਰਿਪੋਰਟ ਬਾਰੇ ਤੁਹਾਨੂੰ ਯਾਦ ਹੋਵੇਗਾ ਕਿ ਬਜਟ ਅਜੇ ਪੇਸ਼ ਵੀ ਨਹੀਂ ਸੀ ਹੋਇਆ ਪਰ ਬੀ.ਜੇ.ਪੀ. ਦੇ ਮੈਂਬਰਾਂ ਨੇ ਸਦਨ ਦੇ ਵਿਚ ਡੰਕਲ ਰਿਪੋਰਟ ਦੇ ਖਿਲਾਫ ਪੈਂਫਲੇਟ ਛਾਪਕੇ ਇਥੇ ਸੁਟੇ ਸਨ । ਉਨ੍ਹਾਂ ਨੇ ਬਜਟ ਹਾਲੇ ਪੜ੍ਹਿਆ ਵੀ ਨਹੀਂ ਸੀ ਔਰ ਕਿਹਾ ਕਿ ਬਜਟ ਵਿਚ ਇਸ ਦਾ ਕੋਈ ਜ਼ਿਕਰ ਨਹੀਂ ਹੈ । ਸਪੀਕਰ ਸਾਹਿਬ, ਇਥੇ ਐਗਰੀਕਲਚਰ, ਇਰੀਗੇਸ਼ਨ ਅਤੇ ਹੋਮ ਦੀਆਂ ਡਿਮਾਂਡਾਂ ਤੇ ਜਦੋਂ ਮੈਂ ਬੋਲਿਆ ਸੀ ਤਾਂ ਪੌਣਾ ਘੰਟਾ ਡੰਕਲ ਉਤੇ ਹੀ ਬੋਲਿਆ ਸੀ । ਕੋਈ ਗੱਲ ਵੀ ਡੰਕਲ ਦੀ ਨਹੀਂ ਛਡੀ ਸੀ । ਸਪੀਕਰ ਸਾਹਿਬ, ਇਸ ਬਾਰੇ ਬਹਿਸ ਹੋ ਚੁਕੀ ਹੈ । ਹਰ ਇਕ ਮੈਂਬਰ ਨੇ ਅਤੇ ਆਪੋਜ਼ੀਸ਼ਨ ਦੇ ਮੈਂਬਰਾਂ ਨੇ ਬਹਿਸ ਦੇ ਦੌਰਾਨ ਡੰਕਲ ਦਾ ਜ਼ਿਕਰ ਕੀਤਾ ਹੈ । ਇਕ ਗੱਲ ਅੱਜ ਜੋਧਾਂ ਸਾਹਿਬ ਨੇ ਕਹੀ ਹੈ ਕਿ ਹਾਊਸ ਨੂੰ ਵਧਾਇਆ ਜਾਵੇ ਕਿਉਂਕਿ ਅਸੈਂਬਲੀ ਵਿਚ ਡੰਕਲ ਪਰਪੋਜ਼ਲ ਡਿਸਕਸ ਕਰਨੀ ਹੈ । ਮੈਂ ਸਮਝਦਾ ਹਾਂ ਕਿ ਡੰਕਲ ਪਰਪੋਜ਼ਲ ਸਾਡੇ ਹੱਕ

ਵਿਚ ਹੋ ਔਰ ਇਸ ਤੇ ਮੈਂਬਰ ਸਾਹਿਬਾਨ ਆਪਣੀ ਗੱਲ ਕਹਿ ਚੁੱਕੇ ਹਨ । ਇਸ ਲਈ ਹੁਣ ਇਹ ਸਵਾਲ ਹੀ ਪੈਦਾ ਨਹੀਂ ਹੁੰਦਾ ਕਿ ਇਸ ਤੇ ਦੋਬਾਰਾ ਬਹਿਸ ਕਰਾਈ ਜਾਵੇ । (ਇਸ ਵੇਲੇ ਆਪੋਜੀਸ਼ਨ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਹੋਏ ।)

Mr. Speaker : Please take your seat. No interruption.

MR. SPEAKER : Question is-

That this House agreed with the second recommendations contained the Report of the Business Advisory Committee.

*The motion was carried unanimously.*

---

## WALK-OUT

[ ਇਸ ਵੇਲੇ ਕਾਮਰੇਡ ਤਰਸੇਮ ਜੋਧਾਂ, ਸੀ.ਪੀ.ਆਈ. (ਐਮ.) ਅਤੇ ਸੀ ਪੀ.ਆਈ. ਦੇ ਸਦਨ ਵਿਚ ਹਾਜ਼ਰ ਸਾਰੇ ਮੈਂਬਰ ਸਹਿਬਾਨ ਵਾਕ-ਆਊਟ ਕਰ ਗਏ ।] (ਵਿਘਨ)

Mr. Speaker : Now presentation of Reports.

## PRESENTATION OF REPORTS OF THE COMMITTEES

(1) Committee on Estimates

ਸਭਾਪਤੀ, ਅਨੁਮਾਨ ਕਮੇਟੀ (ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ) : ਸ਼੍ਰੀ ਮਾਨ ਜੀ, ਮੈਂ—

(1) ਸਿੱਖਿਆ ਵਿਭਾਗ ਸਬੰਧੀ ਸਾਲ 1993-94 ਲਈ ਬਜਟ ਅਨੁਮਾਨਾਂ ਤੇ ਅਨੁਮਾਨ ਕਮੇਟੀ ਦੀ ਰਿਪੋਰਟ;

(2) ਪੰਜਾਬ ਭਵਨ, ਨਵੀਂ ਦਿੱਲੀ ਸਬੰਧੀ 1993-94 ਲਈ ਬਜਟ ਅਨੁਮਾਨਾਂ ਤੇ ਅਨੁਮਾਨ ਕਮੇਟੀ ਦੀ ਰਿਪੋਰਟ; ਅਤੇ

(3) ਸਿੰਜਾਈ ਵਿਭਾਗ ਸਬੰਧੀ ਸਾਲ 1993-94 ਲਈ ਬਜਟ ਅਨੁਮਾਨਾਂ ਤੇ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ ।

(2) COMMITTEE ON GOVERNMENT ASSURANCES

**Chairman, Committee on Government Assurance (Sardar Brij Bhupinder Singh :** Sir, I beg to present the 28th Report of the Committee on Government Assurances for the Year 1993-94.

**Mr. Speaker :** Now Resolutions. Sardar Sher Singh.

RESOLUTION RE. TAKING NECESSARY STEPS TO GET THE ILLEGAL POSSESSION OF SHAMLAT LANDS OF GRAM PANCHAYATS IN THE STATE VACATED AND USE THE SAME FOR THE WELFARE AND UPLIFTMENT OF THE SCHEDULED CASTES, BACKWARD CLASSES AND OTHER WEAKER SECTIONS OF THE SOCIETY

**ਸਰਦਾਰ ਸ਼ੇਰ ਸਿੰਘ ਗਾਗੋਵਾਲਾ (ਮਾਨਸਾ) :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡੀ ਇਜਾਜ਼ਤ ਦੇ ਨਾਲ ਇਸ ਮਹਾਨ ਸਦਨ ਵਿਚ ਇਹ ਮਤਾ ਪੇਸ਼ ਕਰਨ ਲਗਾ ਹਾਂ :-

ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਉਹ ਰਾਜ ਵਿਚ ਗ੍ਰਾਮ ਪੰਚਾਇਤਾਂ ਦੀਆਂ ਸ਼ਾਮਲਾਤ ਜ਼ਮੀਨਾਂ ਨੂੰ ਗੈਰ-ਕਾਨੂੰਨੀ ਕਬਜ਼ੇ ਤੋਂ ਖਾਲੀ ਕਰਵਾਉਣ ਲਈ ਲੋੜੀਂਦੀ ਕਾਰਵਾਈ ਕਰੇ ਅਤੇ ਅਨੁਸੂਚਿਤ ਜਾਤੀਆਂ, ਪਛੜੀਆਂ ਸ੍ਰੇਣੀਆਂ ਅਤੇ ਸਮਾਜ ਦੇ ਹੋਰ ਕਮਜ਼ੋਰ ਵਰਗਾਂ ਦੀ ਭਲਾਈ ਲਈ ਅਤੇ ਉਨ੍ਹਾਂ ਨੂੰ ਉਚਾ-ਚੁੱਕਣ ਲਈ ਇਨ੍ਹਾਂ ਦੀ ਵਰਤੋਂ ਕਰੇ ।

ਸਤਿਕਾਰਯੋਗ ਸਪੀਕਰ ਸਾਹਿਬ, 1973 ਦੇ ਐਕਟ ਦੇ ਮੁਤਾਬਿਕ ਪੰਜਾਬ ਸਰਕਾਰ ਕੋਲ ਅਧਿਕਾਰ ਮੌਜੂਦ ਹਨ ਕਿ ਇਹ ਸ਼ਾਮਲਾਤ ਦੇਹ ਦੇ ਨਾਜਾਇਜ਼ ਕਬਜ਼ਿਆਂ ਨੂੰ ਖਾਲੀ ਕਰਵਾ ਸਕਦੀ ਹੈ । ਜਿਹੜੇ ਅਧਿਕਾਰ ਪਹਿਲਾਂ ਕੁਲੈਕਟਰ ਕੋਲ ਸਨ, ਉਹ ਅਧਿਕਾਰ 1973 ਦੇ ਐਕਟ ਦੇ ਮੁਤਾਬਿਕ ਜ਼ਿਲ੍ਹਾ ਵਿਕਾਸ ਤੇ ਪੰਚਾਇਤ ਅਫਸਰ ਨੂੰ ਵੀ ਦਿੱਤੇ ਗਏ ਹਨ ਤੇ ਜਿਹੜੀ ਉਨ੍ਹਾਂ ਦੀ ਅਪੀਲ ਹੈ, ਉਹ ਜਾਇੰਟ ਡਾਇਰੈਕਟਰ ਕੋਲ ਹੁੰਦੀ ਹੈ । ਸਪੀਕਰ ਸਾਹਿਬ, ਇਹ ਬਹੁਤ ਹੀ ਅਹਿਮ ਮਸਲਾ ਹੈ । ਜਿਹੜੇ ਲੋਕ ਪੰਚਾਇਤ ਦੀਆਂ ਜ਼ਮੀਨਾਂ ਤੇ ਨਜਾਇਜ਼ ਕਬਜ਼ੇ ਕਰਕੇ ਬੈਠੇ ਹਨ, ਉਸ ਕਾਰਣ ਵਿਕਾਸ ਦੇ ਕੰਮਾਂ ਨੂੰ ਬਹੁਤ ਧੱਕਾ ਲੱਗਦਾ ਹੈ ਕਿਉਂਕਿ ਸਰਕਾਰ ਦੀ ਪਾਲਿਸੀ ਹੈ ਕਿ ਜਿਹੜੀ ਗ੍ਰਾਂਟ ਸਰਕਾਰ ਪੰਚਾਇਤ ਨੂੰ ਦਿੰਦੀ ਹੈ, ਉਸ ਦਾ 1/4 ਹਿੱਸਾ ਉਸ ਪੰਚਾਇਤ ਨੂੰ ਵੀ ਪਾਉਣਾ ਪੈਂਦਾ ਹੈ । ਇਸ ਕਰਕੇ ਜਿਸ

ਪੰਚਾਇਤ ਕੋਲ ਕੋਈ ਆਮਦਨੀ ਹੀ ਨਹੀਂ ਹੈ, ਉਹ ਇਹ ਹਿੱਸਾ ਕਿਥੋਂ ਪਾ ਸਕਦੀ ਹੈ ? ਸੋ, ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਸਬੰਧ ਵਿਚ ਲੋੜੀਂਦੀ ਕਾਰਵਾਈ ਬਹੁਤ ਜਲਦੀ ਹੋਣੀ ਚਾਹੀਦੀ ਹੈ ਅਤੇ ਜਿਥੇ ਕਿਤੇ ਇਹ ਨਜਾਇਜ਼ ਕਬਜ਼ੇ ਹੋਏ ਹੋਏ ਹਨ, ਉਥੇ ਉਸ ਪਿੰਡ ਦੇ ਸਰਪੰਚ ਨੂੰ, ਸਬੰਧਤ ਬਲਾਕ ਵਿਕਾਸ ਤੇ ਪੰਚਾਇਤ ਅਫਸਰ ਨੂੰ ਅਤੇ ਸਬੰਧਤ ਜ਼ਿਲ੍ਹਾ ਵਿਕਾਸ ਤੇ ਪੰਚਾਇਤ ਅਫਸਰ ਨੂੰ ਸਰਕਾਰ ਹਦਾਇਤ ਕਰੇ ਕਿ ਕਾਨੂੰਨੀ ਪੱਖ ਤੋਂ ਫੌਰੀ ਤੌਰ ਤੇ ਕੇਸ ਤਿਆਰ ਕਰਕੇ ਅਦਾਲਤਾਂ ਵਿਚ ਭੇਜੇ ਜਾਣ ਅਤੇ ਉਹ ਨਜਾਇਜ਼ ਕਬਜ਼ੇ ਹਟਾਏ ਜਾਣ ਤਾਂਕਿ ਜਿਥੇ ਆਮ ਲੋਕਾਂ ਦੀ ਭਲਾਈ ਅਤੇ ਵਿਕਾਸ ਦੇ ਕੰਮ ਹੋਣ, ਉਥੇ ਜਿਹੜੀਆਂ ਪਛੜੀਆਂ ਸ਼੍ਰੇਣੀਆਂ ਦੇ ਲੋਕ ਹਨ, ਉਨ੍ਹਾਂ ਦੇ ਵੀ ਇਹ ਜ਼ਮੀਨ ਕੰਮ ਆ ਸਕੇ । ਸਪੀਕਰ ਸਾਹਿਬ, ਜਦੋਂ ਪੰਜਾਬ ਵਿਚ ਕੰਸੋਲੀਡੇਸ਼ਨ ਹੋਇਆ, 1963 ਤੱਕ ਕੰਸੋਲੀਡੇਸ਼ਨ ਨੇ ਪੰਚਾਇਤਾਂ ਦੇ ਰਿਜ਼ਰਵ ਟੱਕ ਬਣਾਏ ਅਤੇ ਉਹ ਟੱਕ ਪੰਚਾਇਤਾਂ ਨੇ ਵਰਤੋਂ ਵਿਚ ਵੀ ਲਿਆਂਦੇ ਲੇਕਿਨ ਪੰਚਾਇਤਾਂ ਦੀ ਅਣਗਹਿਲੀ ਨਾਲ, ਪੰਚਾਇਤਾਂ ਦੀ ਸੁਸਤੀ ਨਾਲ, ਪੰਚਾਇਤਾਂ ਦੀ ਮਰਜ਼ੀ ਨਾਲ ਦਫਾ 42 ਦੇ ਵਿਚ ਅਪੀਲ ਕਰਕੇ ਪਿੰਡਾਂ ਦੇ ਕੁਝ ਬੰਦਿਆਂ ਨੇ ਉਹ ਜ਼ਮੀਨਾਂ ਦੁਬਾਰਾ ਵੰਡ ਦਿੱਤੀਆਂ ਹਾਲਾਂ ਕਿ ਉਹ ਵੰਡੀਆਂ ਨਹੀਂ ਜਾਣੀਆਂ ਸਨ । ਇਸ ਤਰ੍ਹਾਂ ਕਰਨ ਨਾਲ ਪਿੰਡਾਂ ਦੇ ਵਿਕਾਸ ਨੂੰ ਬਹੁਤ ਜ਼ਿਆਦਾ ਧੱਕਾ ਲੱਗਿਆ ਹੈ । ਇਸ ਕਰਕੇ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜੇ ਸਰਕਾਰ ਇਹੋ ਜਿਹੇ ਕੇਸਾਂ ਨੂੰ ਦੁਬਾਰਾ ਰਿਵਿਊ ਕਰ ਸਕਦੀ ਹੈ ਤਾਂ ਰਿਵਿਊ ਕਰਕੇ ਉਹ ਜ਼ਮੀਨਾਂ ਫਿਰ ਪੰਚਾਇਤਾਂ ਦੀ ਵਰਤੋਂ ਵਿਚ ਲਿਆਂਦੀਆਂ ਜਾਣ ਤਾਂ ਕਿ ਲੋਕਾਂ ਦੇ ਜਿਹੜੇ ਵਿਕਾਸ ਦੇ ਕੰਮ ਹਨ, ਉਹ ਤੇਜ਼ ਹੋ ਸਕਣ ਅਤੇ ਅੱਛੇ ਢੰਗ ਨਾਲ ਹੋ ਸਕਣ । ਸਪੀਕਰ ਸਾਹਿਬ, ਪੰਚਾਇਤਾਂ ਦੇ ਫੰਡਾਂ ਵਿਚ ਜਿਹੜੀ ਦੁਰਵਰਤੋਂ ਹੁੰਦੀ ਹੈ, ਉਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੌਜੂਦਾ ਸਿਸਟਮ ਦੇ ਮੁਤਬਿਕ ਚੈਕ ਬੁੱਕ ਰਾਹੀਂ ਪੈਸਾ ਬੈਂਕ ਵਿਚੋਂ ਕਢਾਇਆ ਜਾਂਦਾ ਹੈ । ਉਸ ਤੇ ਸਰਪੰਚ ਅਤੇ ਪੰਚਾਇਤ ਸੈਕਟਰੀ ਦੇ ਦਸਤਖਤ ਹੁੰਦੇ ਹਨ । ਕੈਸ਼ ਬੁੱਕ, ਚੈਕ ਬੁੱਕ, ਰਸੀਦ ਬੁੱਕ ਅਤੇ ਕਾਰਵਾਈ ਰਜਿਸਟਰ ਆਦਿ ਸਾਰਾ ਰਿਕਾਰਡ ਸੈਕਟਰੀ ਦੇ ਪਾਸ ਹੁੰਦਾ ਹੈ । ਮੈ ਬੇਨਤੀ ਕਰਦਾ ਹਾਂ ਕਿ ਇਸਦੇ ਵਿੱਚ ਥੋੜ੍ਹੀ ਤਬਦੀਲੀ ਕਰਨੀ ਚਾਹੀਦੀ ਹੈ । ਜਿਹੜਾ ਰਿਕਾਰਡ ਹੈ ਉਹ ਸਰਪੰਚ ਦੇ ਕੋਲ

[ਸਰਦਾਰ ਸ਼ੇਰ ਸਿੰਘ ਘਾਫ਼ੋਵਾਲਾ]

ਮੌਜੂਦ ਰਹੇ । ਜਿਹੜਾ ਸੈਕਟਰੀ ਹੈ ਜੇ ਫੰਡਾਂ ਦੀ ਦੁਰਵਰਤੋਂ ਹੁੰਦੀ ਹੈ ਤਾਂ ਉਸ ਨੂੰ ਵੀ ਨਾਲ ਭਾਈਵਾਲ ਬਣਾਇਆ ਜਾਵੇ । ਮੈਂ ਸਪੀਕਰ ਸਾਹਿਬ, ਤੁਹਾਡੇ ਦੁਆਰਾ ਸਰਕਾਰ ਨੂੰ ਇਹ ਵਿਸ਼ਵਾਸ਼ ਦਿਵਾਉਂਦਾ ਹਾਂ ਕਿ ਜੇ ਸੈਕਟਰੀ ਨੂੰ ਨਾਲ ਸਰਚਾਰਜ ਕੀਤਾ ਜਾਵੇ ਤਾਂ ਕੋਈ ਵਜ੍ਹਾ ਨਹੀਂ ਫਿਰ ਫੰਡਾਂ ਦੀ ਕੋਈ ਦੁਰਵਰਤੋਂ ਹੋ ਸਕੇ । ਮੈਂ ਵੇਖਿਆ ਹੈ, ਸਪੀਕਰ ਸਾਹਿਬ, ਜਦੋਂ ਮੈਂ 1960 ਤੋਂ 1992 ਤੱਕ ਆਪਣੇ ਪਿੰਡ ਦਾ ਸਰਪੰਚ ਰਿਹਾ, ਮੈਂ ਤਿੰਨ ਵਾਰ ਸੰਮਤੀ ਦਾ ਮੈਂਬਰ ਵੀ ਰਿਹਾ, ਮੈਂ 1986 ਵਿਚ ਪੰਚਾਇਤ ਸੰਮਤੀ ਦਾ ਚੇਅਰਮੈਨ ਵੀ ਰਿਹਾ ਹਾਂ, ਮੈਂ ਵੇਖਿਆ ਹੈ ਕਿ ਜਦੋਂ ਮੈਂ ਚੇਅਰਮੈਨ ਸੀ ਉਦੋਂ ਅਸੀਂ ਖੁਦ ਵੀ ਇਸ ਗੱਲ ਨੂੰ ਮਹਿਸੂਸ ਕਰਦੇ ਸੀ ਕਿ ਜਦੋਂ ਤੱਕ ਸੈਕਟਰੀ ਸ਼ਾਮਲ ਨਾ ਹੋਵੇ ਸਰਪੰਚ ਨਾਲ, ਖਾਸ ਕਰਕੇ ਮੈਂਬਰਾਂ ਨਾਲ, ਉਦੋਂ ਤੱਕ ਫੰਡਾਂ ਦੀ ਕੋਈ ਦੁਰਵਰਤੋਂ ਨਹੀਂ ਹੋ ਸਕਦੀ । ਮੈਂ ਫਿਰ ਇਸ ਗੱਲ ਨੂੰ ਰੀਪੀਟ ਕਰਦਾ ਹੋਇਆ ਸਰਕਾਰ ਨੂੰ ਅਪੀਲ ਕਰਾਂਗਾ ਕਿ ਜੇਕਰ ਫੰਡਾਂ ਦੀ ਦੁਰਵਰਤੋਂ ਹੁੰਦੀ ਹੈ ਤਾਂ ਸੈਕਟਰੀ ਨੂੰ ਨਾਲ ਹੀ ਸਰਚਾਰਜ ਕੀਤਾ ਜਾਵੇ । ਇਸ ਨਾਲ ਬਹੁਤ ਹੀ ਜ਼ਿਆਦਾ ਪਿੰਡ ਦੇ ਵਿਕਾਸ ਦੇ ਕੰਮਾਂ ਵਿਚ, ਪਿੰਡਾਂ ਦੇ ਤਰੱਕੀ ਦੇ ਕੰਮਾਂ ਵਿਚ ਪੈਸਾ ਲੱਗੇਗਾ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਜਿਹੜੀਆਂ ਪੰਚਾਇਤਾਂ ਦੀਆਂ ਜ਼ਮੀਨਾਂ ਹਨ ਉਨ੍ਹਾਂ ਲਈ ਕੁਝ ਅਜਿਹਾ ਸਿਸਟਮ ਬਣਾਇਆ ਜਾਵੇ ਕਿ ਜਿਹੜੀਆਂ ਉਚੀਆਂ ਨੀਵੀਆਂ ਜਗ੍ਹਾਂ ਹਨ ਉਨ੍ਹਾਂ ਲਈ ਗਰਾਂਟਾਂ ਦੇ ਕੇ ਇਕਸਾਰ ਕਰਵਾਇਆ ਜਾਵੇ । ਪਿੰਡਾਂ ਦੇ ਵਿਚ ਜਿੱਥੇ ਕਿਤੇ ਪਾਣੀ ਦੀਆਂ ਸਹੂਲਤਾਂ ਨਹੀਂ ਉਸ ਲਈ ਗਰਾਂਟਸ ਦੇਕੇ ਕੋਈ ਟਿਊਬਵੈੱਲ ਵਗੈਰਾ ਲਗਾਏ ਜਾਣ ਜਿਸ ਨਾਲ ਕਾਫੀ ਪੰਚਾਇਤ ਦੀ ਆਮਦਨ ਵੱਧ ਸਕਦੀ ਹੈ । ਸਪੀਕਰ ਸਾਹਿਬ, ਇਹ ਜਿਹੜਾ ਰੈਜ਼ੋਲਿਊਸ਼ਨ ਆਇਆ ਹੈ ਇਹ ਅੱਜ ਦੇ ਸਮੇਂ ਦੀ ਮੰਗ ਹੈ । ਪਿੰਡਾਂ ਦੀ ਆਮਦਨ ਨੂੰ ਵਧਾਉਣ ਲਈ ਇਹ ਬਹੁਤ ਜ਼ਰੂਰੀ ਹੈ । ਇਸ ਤਰ੍ਹਾਂ ਦੇ ਵਸੀਲਿਆਂ ਨਾਲ ਇਹ ਆਮਦਨ ਵਧ ਸਕਦੀ ਹੈ ਜਿਹੜੇ ਕਿ ਮੈਂ ਦੱਸ ਚੁੱਕਿਆ ਹਾਂ । ਹੋਰ ਵੀ, ਸਪੀਕਰ ਸਾਹਿਬ, ਜਿਹੜੇ ਪਿੰਡਾਂ ਦੇ ਵਿਚ ਇਸ ਤਰ੍ਹਾਂ ਦੀ ਕੋਈ ਜਗ੍ਹਾਂ ਹੈ ਜਿਹੜੇ ਕਿ ਪਿੰਡਾਂ ਦੇ ਵਿੱਚ ਧਨਾਢ ਲੋਕ ਚਰੋਤੇ ਤੇ ਲੈ ਕੇ ਫਿਰ ਮਾਲ ਦੇ ਪਟਵਾਰੀਆਂ ਦੇ ਨਾਲ ਮਿਲ ਕੇ ਰਿਕਾਰਡ ਦੇ ਵਿੱਚ ਗਿਰਦਾਵਰੀਆਂ ਕਰਵਾ ਚੁੱਕੇ ਹਨ, ਉਨ੍ਹਾਂ ਵਿਰੁੱਧ ਵੀ ਸਖਤ ਕਾਰਵਾਈ ਕਰਨੀ ਚਾਹੀਦੀ ਹੈ ਤਾਂ ਕਿ ਪਿੰਡਾਂ ਦੀ ਜ਼ਮੀਨ ਦੀ ਦੁਰਵਰਤੋਂ ਨਾ ਹੋਵੇ। ਇਸਦੇ ਨਾਲ ਨਾਲ ਜਿਹੜੇ ਆਪਾਂ ਨਜਾਇਜ਼ ਕਬਜ਼ੇ ਛਡਾਉਣੇ ਹਨ ਜਿੱਥੇ ਪੰਚਾਇਤ ਦੀ ਜ਼ਿੰਮੇਵਾਰੀ ਬਣਦੀ

ਹੈ, ਪੰਚਾਇਤ ਕੇਸ ਦਾਇਰ ਕਰ ਦਿੰਦੀ ਹੈ ਤੇ ਸਰਪੰਚ ਨੂੰ ਸਾਲਾਂ ਬੱਧੀ ਬਸਤਾ ਲੈ ਕੇ ਕੋਰਟਾਂ ਦੇ ਵਿੱਚ ਫਿਰਨਾ ਪੈਂਦਾ ਹੈ ਉਹ ਅਲੂਣੀ ਸਿੱਲ ਹੀ ਚੱਟਦਾ ਹੈ। ਉਸ ਨੂੰ ਕੋਈ ਤਨਖਾਹ ਨਹੀਂ ਮਿਲਦੀ। ਥੋੜ੍ਹਾ ਬਹੁਤ ਆਉਣ ਜਾਣ ਦਾ ਨਾਰਮਲ ਟੀ.ਏ. ਵਗੈਰਾ ਤਾਂ ਮਿਲਦਾ ਹੈ। ਸਰਕਾਰ ਨੂੰ ਕੋਈ ਸਮਾਂ ਸੀਮਤ ਕਰਨਾ ਚਾਹੀਦਾ ਹੈ ਕਿ ਇੰਨੇ ਚਿਰ ਵਿੱਚ ਕੇਸ ਦਾ ਫੈਸਲਾ ਹੋਣਾ ਜ਼ਰੂਰੀ ਹੈ, ਕਿਉਂਕਿ ਮੈਂ ਵੇਖਿਆ ਹੈ ਕਿ ਜਿਹੜੇ ਕੁਝ ਲੋਕ ਨਜਾਇਜ਼ ਕਬਜ਼ਾ ਕਰਕੇ ਬੈਠੇ ਹੋਏ ਹਨ, ਛੋਟੇ ਮੋਟੇ ਕਾਨੂੰਨ ਦੀ ਆੜ ਲੈਕੇ ਕੇਸ ਨੂੰ ਲੰਮਾ ਕਰੀ ਜਾਂਦੇ ਹਨ, ਇੰਨੇ ਚਿਰ ਨੂੰ ਪੰਚਾਇਤ ਦੀ ਅਗਲੀ ਚੋਣ ਆ ਜਾਂਦੀ ਹੈ। ਇਸ ਕਰਕੇ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸਮਾਂ ਨਿਸ਼ਚਿਤ ਕਰਨਾ ਚਾਹੀਦਾ ਹੈ ਅਤੇ ਉਸ ਸਮੇਂ ਦੇ ਅੰਦਰ ਕੇਸ ਦਾ ਫੈਸਲਾ ਹੋਣਾ ਚਾਹੀਦਾ ਹੈ। ਇਸ ਦੇ ਨਾਲ ਪੰਚਾਇਤਾਂ ਨੂੰ ਸੌਖਾ ਇਨਸਾਫ ਮਿਲ ਸਕੇਗਾ। ਸਪੀਕਰ ਸਾਹਿਬ, ਜਦੋਂ ਮੈਂ ਆਪਣੇ ਪਿੰਡ ਦਾ ਸਰਪੰਚ ਸਾਂ ਮੈਂ ਆਪ ਵੇਖਿਆ ਹੈ ਕਿ ਅਸੀ ਕੋਰਟ ਵਿਚੋਂ ਜ਼ਮੀਨ ਦਾ ਫੈਸਲਾ ਆਪਣੇ ਹੱਕ ਵਿਚ ਕਰਵਾਇਆ। ਫਿਰ ਵੀ ਸਾਨੂੰ ਬੜੀਆਂ ਭਾਰੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ ਜਿਵੇਂ ਕਿ ਉਹ ਸਰਪੰਚ ਦਾ ਕੋਈ ਨਿਜੀ ਕੰਮ ਹੋਵੇ। ਸਰਕਾਰ ਦੀ ਸਾਰੀ ਮਸ਼ੀਨਰੀ ਖਾਸ ਕਰਕੇ ਪੰਚਾਇਤਾਂ ਦੇ ਉਚ ਅਧਿਕਾਰੀਆਂ ਨੂੰ ਇਸ ਦੇ ਵਿਚ ਸਹੀ ਦਿਲਚਸਪੀ ਲੈ ਕੇ ਜ਼ਮੀਨਾਂ ਦੇ ਨਜਾਇਜ਼ ਕਬਜ਼ਿਆਂ ਨੂੰ ਫੌਰੀ ਤੌਰ ਤੇ ਪੰਚਾਇਤਾਂ ਨੂੰ ਵਾਪਸ ਦਿਵਾਉਣਾ ਚਾਹੀਦਾ ਹੈ। ਇਹ ਗੱਲ ਮੈਂ ਤਾਂ ਕਹਿ ਰਿਹਾ ਹਾਂ ਕਿਉਂਕਿ ਮੈਨੂੰ ਇਕ ਵਾਰੀ ਨਹੀ ਸਗੋਂ ਬਾਰ ਬਾਰ ਪੁਲਿਸ ਵਿਚ ਜਾਣਾ ਪਿਆ ਕਿਉਂਕਿ ਜਿਥੇ ਨਜਾਇਜ਼ ਕਬਜ਼ਾ ਕੀਤਾ ਹੋਇਆ ਹੁੰਦਾ ਹੈ ਉਥੇ ਜਾਣ ਤੇ ਅੱਗੋਂ ਉਹ ਮਾਰਨ ਨੂੰ ਆਉਂਦੇਂ ਹਨ। ਉਥੇ ਜਿਥੇ ਪੰਚਾਇਤਾਂ ਦੀ ਜ਼ਿਮੇਵਾਰੀ ਹੈ ਅਤੇ ਨਾਲ ਹੀ ਪੰਚਾਇਤਾਂ ਦੇ ਜਿਹੜੇ ਅਧਿਕਾਰੀ ਹਨ, ਉਨ੍ਹਾਂ ਨੂੰ ਖਾਸ ਕਰਕੇ ਪੁਲਿਸ ਦੀ ਮਦਦ ਲੈਕੇ ਬਿਨਾ ਕਿਸੇ ਹਿਚਕਚਾਹਟ ਤੋਂ ਪੰਚਾਇਤਾਂ ਨੂੰ ਕਬਜ਼ੇ ਦਿਵਾਉਣੇ ਚਾਹੀਦੇ ਹਨ ਤਾਂ ਜੋ ਪੰਚਾਇਤਾਂ ਦਾ ਮਨੋਬਲ ਵੱਧ ਸਕੇ। ਪੰਚਾਇਤਾਂ ਨੂੰ ਇਹ ਅਹਿਸਾਸ ਹੋਵੇ ਕਿ ਸਰਕਾਰ ਉਨ੍ਹਾਂ ਦੀ ਬੈਕ ਤੇ ਹੈ ਅਤੇ ਉਨ੍ਹਾਂ ਨੂੰ ਇਹ ਮਹਿਸੂਸ ਨਾ ਹੋਵੇ ਕਿ ਇਹ ਉਨ੍ਹਾਂ ਦੀ ਜਾਤੀ ਲੜਾਈ ਹੈ ਅਤੇ ਇਹ ਵੀ ਅਹਿਸਾਸ ਨਾ ਹੋਵੇ ਕਿ ਇਹ ਜਿਹੜੀ ਲੜਾਈ ਉਨ੍ਹਾਂ ਨੇ ਛੇੜੀ ਹੈ ਇਸ ਨਾਲ ਉਨ੍ਹਾਂ ਦੀ ਜਾਨ ਨੂੰ ਖਤਰਾ ਹੈ। ਇਹ

[ਸਰਦਾਰ ਸ਼ੇਰ ਸਿੰਘ ਗਾਗੋਵਾਲਾ]

ਕਰਨਾ ਬਹੁਤ ਜ਼ਰੂਰੀ ਹੈ । ਮੈਂ ਫਿਰ ਇਸ ਪਾਸੇ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜੀਆਂ ਸਾਨੂੰ ਗਰਾਂਟਾਂ ਦਿੱਤੀਆਂ ਜਾਂਦੀਆਂ ਹਨ ਉਨ੍ਹਾਂ ਦੀ ਵਰਤੋਂ ਉਸੇ ਢੰਗ ਨਾਲ ਹੋਵੇ ਜਿਵੇਂ ਕਿ ਮੈਂ ਪਹਿਲਾਂ ਦੱਸ ਚੁਕਿਆ ਹਾਂ । ਇਸ ਦੇ ਵਿੱਚ ਬੇਸ਼ੱਕ ਸੈਕਟਰੀ ਦੇ ਦਸਖਤਾਂ ਦੇ ਨਾਲ ਜਿਥੇ ਸਰਪੰਚ ਦਸਖਤ ਕਰਦਾ ਹੈ, ਉਥੇ ਬੀ.ਡੀ.ਓ.(ਬਲਾਕ ਵਿਕਾਸ ਤੇ ਪੰਚਾਇਤ ਅਧਿਕਾਰੀ) ਨੂੰ ਸ਼ਾਮਲ ਕੀਤਾ ਜਾਵੇ ਅਤੇ ਫੰਡਾਂ ਦੀ ਦੁਰਵਰਤੋਂ ਰੋਕੀ ਜਾਵੇ । ਉਹ ਵਕਤ ਬੇ ਵਕਤ ਸਹੀ ਨਿਗਰਾਨੀ ਕਰੇ ਅਤੇ ਪੈਸਾ ਪਿੰਡਾਂ ਦੇ ਸਹੀ ਵਿਕਾਸ ਤੇ ਲੱਗੇ । ਜਿਥੇ ਮੈਂ ਮਤੇ ਦੇ ਸਬੰਧ ਵਿਚ ਸੁਝਾਓ ਦਿਤੇ ਹਨ, ਉਥੇ ਮੈਂ ਇਕ ਗੱਲ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਠੀਕ ਗੱਲ ਨੂੰ ਠੀਕ ਨਹੀਂ ਕਹਿੰਦੇ, ਗਲਤ ਨੂੰ ਗਲਤ ਨਹੀਂ ਕਹਿੰਦੇ, ਉਹ ਵੀ ਆਪਣੀ ਜ਼ਿਮੇਵਾਰੀ ਨਹੀਂ ਨਿਭਾਉਂਦੇ । ਪੰਚਾਇਤੀ ਰਾਜ ਨੂੰ ਮਜ਼ਬੂਤ ਕਰਨ ਲਈ ਪਿੰਡਾਂ ਨੂੰ ਅੱਜ ਆਦਰਸ਼ਕ ਬਣਾਇਆ ਹੈ । ਮੈਂ ਅੱਗੇ ਵੀ ਜ਼ਿਕਰ ਕਰ ਚੁੱਕਾ ਹਾਂ ਅਤੇ ਮੈਂ 1960 ਤੋਂ ਦੇਖਦਾ ਆਇਆ ਹਾਂ ਕਿ ਪਿੰਡਾਂ ਨੂੰ ਕਿੰਨੀ ਗਰਾਂਟ ਮਿਲਦੀ ਸੀ ਔਰ ਕਿੰਨਾ ਕੁ ਪਿੰਡਾਂ ਵਿਚ ਵਿਕਾਸ ਹੁੰਦਾ ਸੀ ? ਹੁਣ ਇਸ ਸਰਕਾਰ ਨੇ ਆਕੇ ਪਿੰਡਾਂ ਦੇ ਵਿਕਾਸ ਵੱਲ ਧਿਆਨ ਦਿੱਤਾ ਹੈ ।

ਮੇਰੇ ਮਾਨਯੋਗ ਮੈਂਬਰ ਸਦਨ ਵਿਚ ਮੌਜੂਦ ਨਹੀਂ । ਸ੍ਰੀ ਮਦਨ ਮੋਹਨ ਮਿੱਤਲ ਜੀ ਨੇ 9 ਤਰੀਕ ਨੂੰ ਇਸ ਮਹਾਨ ਸਦਨ ਦੇ ਵਿਚ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਦਿਆਂ ਕਿਹਾ ਕਿ ਜਿੰਨੀ ਤੁਸੀਂ ਸਰਦਾਰ ਬੇਅੰਤ ਸਿੰਘ ਦੀ ਸ਼ਲਾਘਾ ਕਰੀ ਜਾਂਦੇ ਹੋ ਉਨੀ ਗੱਲ ਤਾਂ ਕੋਈ ਹੈ ਨਹੀਂ । ਸਪੀਕਰ ਸਾਹਿਬ ਗੁਰਬਾਣੀ ਦੇ ਜਪੁਜੀ ਸਾਹਿਬ ਦੇ ਪੰਜਵੇਂ ਸ਼ਲੋਕ ਵਿਚ ਅੰਕਿਤ ਹੈ :

"ਥਾਪਿਆ ਨ ਜਾਇ ਕੀਤਾ ਨ ਹੋਇ ॥
ਆਪੇ ਆਪਿ ਨਿਰੰਜਨੁ ਸੋਇ ॥

ਅਸੀਂ ਨਹੀਂ ਸਲਾਹੁੰਦੇ ਇਕੱਲੇ ਸਰਦਾਰ ਬੇਅੰਤ ਸਿੰਘ ਨੂੰ, ਕੁਦਰਤ ਸਲਾਹੁੰਦੀ ਹੈ, ਸਾਰੀ ਦੁਨੀਆਂ ਸਲਾਹੁੰਦੀ ਹੈ, ਹਿੰਦੁਸਤਾਨ ਸਲਾਹੁੰਦਾ ਹੈ । ਉਹ ਇਸ ਕਰਕੇ ਨਹੀਂ ਕਿ ਸਰਦਾਰ ਬੇਅੰਤ ਸਿੰਘ ਦੇ ਨਾਉਂ ਤੇ ਸਲਾਹੁੰਦੇ ਹਨ। ਉਨ੍ਹਾਂ ਦੇ ਦ੍ਰਿੜ੍ਹ ਇਰਾਦੇ ਅਤੇ ਨੇਕ ਨੀਤੀ ਨੇ ਪੰਜਾਬ ਨੂੰ ਇਕ ਨਵੀਂ ਜ਼ਿੰਦਗੀ ਦਿੱਤੀ ਹੈ ਜਿਸ ਕਰਕੇ ਪੰਜਾਬ ਦੇ ਲੋਕ ਦਿਨ ਤੇ ਰਾਤ ਉਨ੍ਹਾਂ ਨੂੰ ਸਲਾਹੁੰਦੇ ਹਨ ਕਿਉਂਕਿ ਸਰਦਾਰ ਬੇਅੰਤ ਸਿੰਘ ਨੇ ਉਨ੍ਹਾਂ ਦੀ ਜਾਨ ਸੁਰੱਖਿਅਤ ਕੀਤੀ ਹੈ, ਇਸੇ ਕਰਕੇ ਉਹ ਸਲਾਹੁੰਦੇ ਹਨ । ਪਿੰਡਾਂ

ਦੇ ਵਿਚ, ਸਪੀਕਰ ਸਾਹਿਬ, ਜਿਥੇ ਸਾਨੂੰ ਪੰਜ ਸੌ ਰੁਪਏ ਮਿਲਦੇ ਹੁੰਦੇ ਸੀ ਅੱਜ 5 ਲੱਖ ਰੁਪਏ ਤਾਂ ਅਸੀਂ ਐਵੇਂ ਦੇ ਆਉਂਦੇ ਹਾਂ । ਪਿੰਡਾਂ ਵਿਚ 10-10 ਲੱਖ ਰੁਪਏ ਅਸੀਂ ਆਪਣੇ ਹੱਥਾਂ ਦੇ ਨਾਲ ਲਗਵਾ ਚੁੱਕੇ ਹਾਂ । ਇਸ ਤੋਂ ਪਹਿਲਾਂ ਹੁਣੇ ਸਾਡੇ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਸਾਹਿਬ ਸਵਾਲ ਦਾ ਜਵਾਬ ਦੇ ਰਹੇ ਸਨ ਕਿ ਸਰਕਾਰ ਦਾ ਦ੍ਰਿੜ ਇਰਾਦਾ ਹੈ, ਦ੍ਰਿੜ ਸੰਕਲਪ ਹੈ ਕਿ ਅਸੀਂ ਸਾਰੇ ਪੰਜਾਬ ਦੇ ਪਿੰਡਾਂ ਨੂੰ ਉਨਤ ਗਰਾਮ ਬਣਾਉਣਾ ਹੈ, ਇਸਦੇ ਵਿਚ 5 ਸਕੀਮਾਂ ਹਨ, ਇਨ੍ਹਾਂ ਪੰਜਾਂ ਨੂੰ ਮੁਕੰਮਲ ਕਰਨਾ ਹੈ । ਇਸ ਤਰ੍ਹਾਂ ਜੋ ਅਰਬਾਂ ਦੇ ਹਿਸਾਬ ਨਾਲ ਰੁਪਿਆ ਪਿੰਡਾਂ ਨੂੰ ਜਾ ਰਿਹਾ ਹੈ ਤਾਂ ਫਿਰ ਸਾਨੂੰ ਸਰਦਾਰ ਬੇਅੰਤ ਸਿੰਘ ਦਾ ਸ਼ੁਕਰੀਆ ਕਰਨ ਦੇ ਵਿਚ, ਮੈਂ ਸਮਝਦਾ ਹਾਂ ਕਿ ਸਾਨੂੰ ਉਸ ਮਹਾਨ ਸ਼ਖਸ਼ੀਅਤ ਮਹਾਨ ਦੇਵਤੇ ਦਾ ਸ਼ੁਕਰੀਆ ਕਰਨ ਵਿਚ ਕੋਈ ਗੁਰੇਜ਼ ਨਹੀਂ ਕਰਨਾ ਚਾਹੀਦਾ । ਚੰਗੇ ਕੰਮ ਦੀ ਸਾਨੂੰ ਸ਼ਲਾਘਾ ਕਰਨੀ ਚਾਹੀਦੀ ਹੈ ਅਤੇ ਮਾੜੇ ਦਾ ਸਾਨੂੰ ਵਿਰੋਧ ਕਰਨਾ ਚਾਹੀਦਾ ਹੈ । ਪਿੰਡਾਂ ਨੂੰ ਜਿਥੇ ਸਰਦਾਰ ਬੇਅੰਤ ਸਿੰਘ ਨੇ ਆਦਰਸ਼ਕ ਬਣਾਇਆ ਉਥੇ ਹਰ ਕਦਮ ਤੇ ਹਰ ਇਸ਼ੂ ਤੇ ਭਾਵੇਂ ਕੋਆਪਰੇਟਿਵ ਦਾ ਮਹਿਕਮਾ ਹੈ, ਇਰੀਗੇਸ਼ਨ ਦਾ ਮਹਿਕਮਾ ਹੈ ਉਹ ਅੱਗੇ ਵਧੇ ਹਨ ।

ਸ਼੍ਰੀ ਸਪੀਕਰ : ਆਨਰੇਬਲ ਮੈਂਬਰ ਸਾਹਿਬ, ਜਿਹੜਾ ਅੱਜ਼ ਪੰਚਾਇਤ ਦੀ ਜ਼ਮੀਨ ਖਾਲੀ ਕਰਾਉਣ ਲਈ ਮਤਾ ਪੇਸ਼ ਹੋਇਆ ਹੈ ਉਸ ਤੇ ਬੋਲੋ ।

ਸਰਦਾਰ ਸ਼ੇਰ ਸਿੰਘ ਘਾਲੋਵਾਲਾ : ਸਪੀਕਰ ਸਾਹਿਬ, ਇਸ ਤੇ ਤਾਂ ਮੈਂ ਕਾਫੀ ਬੋਲ ਚੁੱਕਾ ਹਾਂ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਗੱਲਾਂ ਮੈਂ ਦੱਸ ਚੁੱਕਾ ਹਾਂ, ਪੰਚਾਇਤ ਦੀ ਜ਼ਮੀਨ ਤੇ ਜਿਹੜੇ ਨਜਾਇਜ਼ ਕਬਜ਼ੇ ਹਨ, ਉਹ ਸਰਕਾਰ ਕੋਲ ਅਧਿਕਾਰ ਮੌਜੂਦ ਹਨ ਉਹ ਫੌਰੀ ਤੌਰ ਤੇ ਜ਼ਮੀਨ ਦੇ ਨਜਾਇਜ਼ ਕਬਜ਼ੇ ਖਾਲੀ ਕਰਵਾਏ ਜਾਣ ਇਸਦੇ ਨਾਲ ਪੰਜਾਬ ਦੀ ਤਰੱਕੀ ਹੋ ਸਕਦੀ ਹੈ । ਸਪੀਕਰ ਸਾਹਿਬ ਫਿਰ ਇਸ ਤੇ ਤਾਂ ਮੇਰੇ ਕੋਲ ਬੋਲਣ ਲਈ ਕੋਈ ਹੋਰ ਮੈਟੀਰੀਅਲ ਨਹੀਂ ਹੈ । ਮੈਂ ਇਨ੍ਹਾਂ ਕਹਿ ਕੇ ਖਿਮਾ ਮੰਗਦਾ ਹਾਂ, ਬਹੁਤ ਬਹੁਤ ਧੰਨਵਾਦ । ਇਹ ਜਿਹੜਾ ਮਤਾ ਹੈ, ਸਪੀਕਰ ਸਾਹਿਬ, ਮੈਂ ਹਾਊਸ ਨੂੰ ਬੇਨਤੀ ਕਰਾਂਗਾ ਕਿ ਇਸ ਨੂੰ ਪ੍ਰਵਾਨ ਕੀਤਾ ਜਾਵੇ ।

MR. SPEAKER : Very good.

Mr. Speaker : Motion moved -

This House recommends to the State Government to take necessary steps to get the illegal possession of shamlat lands of Gram Panchayats in the State vacated and use the same for the welfare and upliftment of the Scheduled Castes, Backward Classes and other weaker sections of society.

Discussion. Sardar Malkiat Singh Bilaspur.

**ਸਰਦਾਰ ਮਲਕੀਤ ਸਿੰਘ ਬਿਲਾਸਪੁਰ (ਦਾਖਾ, ਐਸ.ਸੀ.)** : ਮਾਨਯੋਗ ਸਪੀਕਰ ਸਾਹਿਬ, ਮੈ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਅਹਿਮ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ । ਜੋ ਪੰਜਾਬ ਵਿਚ ਪੰਚਾਇਤਾਂ ਦੀਆਂ ਸ਼ਾਮਲਾਤ ਜ਼ਮੀਨਾਂ ਸਨ ਜਿਨ੍ਹਾਂ ਜ਼ਮੀਨਾਂ ਤੇ ਬਹੁਤ ਅਰਸੇ ਤੋਂ ਉਹ ਲੋਕ ਕਾਬਜ਼ ਹਨ ਜਿਨ੍ਹਾਂ ਨੇ ਨਜਾਇਜ਼ ਕਬਜਾ ਕਰਕੇ ਉਨ੍ਹਾਂ ਜ਼ਮੀਨਾਂ ਤੋਂ ਜਿਹੜੀ ਜ਼ਮੀਨ ਦੀ ਆਮਦਨ ਪਿੰਡ ਤੇ ਲੱਗਣੀ ਸੀ, ਪਿੰਡ ਦਾ ਵਿਕਾਸ ਹੋਣਾ ਸੀ, ਉਨ੍ਹਾਂ ਲੋਕਾਂ ਨੇ ਨਿਜੀ ਤੌਰ ਤੇ ਉਹ ਜ਼ਮੀਨਾਂ ਨੱਪ ਕੇ ਸਾਡੇ ਉਨ੍ਹਾਂ ਪਿੰਡਾਂ ਦਾ, ਸਾਡੇ ਉਨ੍ਹਾਂ ਜ਼ਿਲ੍ਹਿਆਂ ਦਾ, ਸਾਡੇ ਪੰਜਾਬ ਦਾ ਬੜਾ ਨੁਕਸਾਨ ਕੀਤਾ ਹੈ । ਬਹੁਤ ਸਿਆਣੇ ਬੰਦੇ, ਜਿਨ੍ਹਾਂ ਨੇ ਬੜਾ ਅਹਿਮ ਫੈਸਲਾ ਉਸ ਸਮੇਂ ਕੀਤਾ ਜਦੋਂ ਪੰਚਾਇਤੀ ਰਾਜ ਸਿਸਟਮ ਸਾਡੇ ਪੰਜਾਬ ਵਿਚ ਚਾਲੂ ਹੋਇਆ ਔਰ ਉਨ੍ਹਾਂ ਨੇ ਇਨ੍ਹਾਂ ਚੀਜ਼ਾਂ ਨੂੰ ਮੱਦੇ ਨਜ਼ਰ ਰੱਖ ਕੇ ਕੀਤਾ ਕਿ ਪਿੰਡ ਵਿੱਚ ਪੰਚਾਇਤ ਕੋਲ ਆਪਣੀ ਜ਼ਮੀਨ ਹੋਣੀ ਚਾਹੀਦੀ ਹੈ ਤਾਂਕਿ ਆਮਦਨ ਦੇ ਸਾਧਨ ਦੇ ਨਾਲ ਨਾਲ ਪਿੰਡ ਦਾ ਵਿਕਾਸ ਹੋਵੇ, ਪਿੰਡ ਦੀ ਤਰੱਕੀ ਹੋਵੇ । ਪਿੰਡ ਵਿਚ ਸਰਕਾਰ ਵੱਲੋਂ ਕੋਈ ਵੀ ਚੀਜ਼ ਬਣਾਉਣੀ ਹੋਵੇ ਭਾਵੇਂ ਉਹ ਪਰਚੇਜ਼ ਸੈਂਟਰ ਹੈ ਜਾਂ ਕੋਈ ਬਿਜਲੀ ਦਾ ਗਰਿਡ ਸਬ ਸਟੇਸ਼ਨ ਹੈ ਜਾਂ ਸਕੂਲ ਬਣਾਉਣਾ ਹੈ ਜਾਂ ਕਾਲਜ ਬਣਾਉਣਾ ਹੈ ਜਾਂ ਹੋਰ ਐਸੀ ਸੰਸਥਾ ਬਣਾਉਣੀ ਹੈ, ਉਸ ਕਰਕੇ ਉਹ ਜ਼ਮੀਨ ਰੱਖੀ ਜਾਂਦੀ ਸੀ । ਬਹੁਤ ਸਮਾਂ ਪਹਿਲਾਂ ਪਿੰਡਾਂ ਦੇ ਸਿਆਣੇ ਬਜ਼ੁਰਗ ਜਿਨ੍ਹਾਂ ਨੇ ਉਸ ਜ਼ਮੀਨ ਤੋਂ ਆਮਦਨੀ ਕਰਕੇ ਉਸ ਜ਼ਮੀਨ ਤੇ ਬਹੁਤ ਵੱਡੇ ਕਾਲਜ ਜਾਂ ਹਸਪਤਾਲ ਬਣਾਏ, ਜਿਸ ਨਾਲ ਸਾਡੇ ਪੰਜਾਬ ਦੇ ਲੋਕਾਂ ਨੂੰ ਬੜਾ ਕਾਫੀ ਲਾਭ ਹੋਇਆ । ਮਿਸਾਲ ਦੇ ਤੌਰ ਤੇ ਮੈਂ ਦੱਸਣਾ ਚਾਹੁੰਦਾ ਹਾਂ, ਸਪੀਕਰ ਸਾਹਿਬ, ਤੁਸੀਂ ਵੀ ਜਾਣਦੇ ਹੋ ਕਿ ਲੁਧਿਆਣੇ ਨੇੜੇ ਗਿੱਲ ਪਿੰਡ ਹੈ ਜਿਸ ਦੀ ਜ਼ਮੀਨ ਵਿਚ

RESOLUTION RE. TAKING NECESSARY STEPS TO GET THE ILLEGAL POSSESSION OF SHAMLAT LANDS OF GRAM PANCHAYATS IN THE STATE VACATED AND USE THE SAME FOR THE WELFARE AND UPLIFTMENT OF THE SCHEDULED CASTES, BACKWARD CLASSES AND OTHER WEAKER SECTIONS OF THE SOCIETY

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਗੁਰੂ ਨਾਨਕ ਇੰਜੀਨੀਅਰਿੰਗ ਕਾਲਜ ਬਣਾਇਆ ਔਰ 300 ਏਕੜ ਦੇ ਕਰੀਬ ਉਨ੍ਹਾਂ ਨੇ ਜ਼ਮੀਨ ਦਿੱਤੀ । ਉਥੇ ਕਾਲਜ ਬਣਿਆ ਔਰ ਪੰਜਾਬ ਦੇ ਪੇਂਡੂ ਲੋਕਾਂ ਤੇ ਸਾਡੇ ਨੌਜਵਾਨਾਂ ਨੂੰ ਮੌਕਾ ਮਿਲਿਆ ਔਰ ਉਨ੍ਹਾਂ ਨੇ ਉਥੇ ਪੜ੍ਹ ਕੇ ਡਿਗਰੀਆ ਹਾਸਲ ਕੀਤੀਆਂ । ਅੱਜ ਉਨ੍ਹਾਂ ਨੌਜਵਾਨਾਂ ਨੇ ਸਮੁੱਚੇ ਪੰਜਾਬ ਵਿਚ ਹੀ ਨਹੀਂ ਬਲਕਿ ਹਿੰਦੁਸਤਾਨ ਵਿਚ ਔਰ ਦੂਸਰੇ ਦੇਸ਼ਾਂ ਵਿੱਚ ਇੰਜੀਨੀਅਰ ਦੇ ਤੌਰ ਤੇ ਸਾਡੇ ਸੂਬੇ ਦਾ, ਸਾਡੇ ਦੇਸ਼ ਦਾ ਨਾਂ ਰੋਸ਼ਨ ਕੀਤਾ । ਹੋਰ ਵੀ ਬਹੁਤ ਸਾਰੇ ਅਜਿਹੇ ਪਿੰਡ ਹਨ ਜਿਥੇ ਉਨ੍ਹਾਂ ਲੋਕਾਂ ਨੇ ਆਪਣੇ ਪਿੰਡ ਦੀ ਜ਼ਮੀਨ ਦੇ ਕੇ ਹਸਪਤਾਲ ਬਣਾਏ ਅਤੇ ਉਨ੍ਹਾਂ ਗਰੀਬ ਵਰਗ ਦੇ ਲੋਕਾਂ ਨੂੰ ਜਿਹੜੇ ਸ਼ਹਿਰਾਂ ਵਿੱਚ ਜਾ ਕੇ ਆਪਣਾ ਇਲਾਜ ਨਹੀਂ ਕਰਵਾ ਸਕਦੇ ਸਨ, ਹਸਪਤਾਲ ਬਣਨ ਨਾਲ ਸਮੁੱਚੇ ਤੌਰ ਤੇ ਨੇੜੇ-ਤੇੜੇ ਦੇ ਪਿੰਡਾਂ ਨੂੰ ਔਰ ਇਲਾਕੇ ਦੇ ਲੋਕਾਂ ਨੂੰ ਬੜਾ ਭਾਰੀ ਲਾਭ ਪਹੁੰਚਿਆ । ਬੜੇ ਦੁੱਖ ਦੀ ਗੱਲ ਹੈ ਕਿ ਪਿੰਡਾਂ ਵਿਚ ਐਸੇ ਲੋਕ ਉਨ੍ਹਾਂ ਜ਼ਮੀਨਾਂ ਤੇ ਕਾਬਜ਼ ਹਨ ਔਰ ਜੇ ਜ਼ਮੀਨ ਛੁੜਾਉਣਾ ਚਾਹੁੰਦੇ ਹਨ, ਉਨ੍ਹਾਂ ਨਾਲ ਜ਼ਾਤੀ ਤੌਰ ਤੇ ਉਨ੍ਹਾਂ ਦਾ ਵਿਰੋਧ ਹੋ ਜਾਂਦਾ ਹੈ । ਅਗਰ ਮੌਜੂਦਾ ਸਰਪੰਚ ਉਸ ਬੰਦੇ ਤੋਂ ਉਸ ਜ਼ਮੀਨ ਦਾ ਨਜਾਇਜ਼ ਕਬਜ਼ਾ ਛੁਡਾਉਣਾ ਚਾਹੁੰਦਾ ਹੈ ਤਾਂ ਉਸ ਨੂੰ ਬੜੀਆਂ ਭਾਰੀਆਂ ਮੁਸ਼ਕਲਾ ਦਾ ਸਾਹਮਣਾ ਕਰਨਾ ਪੈਂਦਾ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਮੁੱਚੇ ਤੌਰ ਤੇ ਜੋ ਅਧਿਕਾਰੀ, ਸਾਡੇ ਬੀ. ਡੀ. ਓ. ਸਾਹਿਬਾਨ, ਬੀ .ਡੀ .ਪੀ .ਓ . ਸਾਹਿਬਾਨ, ਡਿਪਟੀ ਡਾਇਰੈਕਟਰ, ਡਾਇਰੈਕਟਰ ਔਰ ਪੇਂਡੂ ਵਿਕਾਸ ਸਕੱਤਰ ਪੰਜਾਬ ਹਨ, ਉਨ੍ਹਾਂ ਨੂੰ ਸਹੀ ਢੰਗ ਨਾਲ ਲੋਕਾਂ ਤੋਂ ਜ਼ਮੀਨਾਂ ਦੇ ਕਬਜ਼ੇ ਛੁਡਾਉਣੇ ਚਾਹੀਦੇ ਹਨ । ਮੈਨੂੰ ਇਸ ਗੱਲ ਦਾ ਪਤਾ ਹੈ ਕਿ ਸਾਡੀਆਂ ਕੋਰਟਸ, ਸਾਡੇ ਮਾਨਯੋਗ ਜੱਜ ਸਾਹਿਬਾਨ ਇਨ੍ਹਾਂ ਜ਼ਮੀਨਾਂ ਦੇ ਮਾਮਲਿਆਂ ਵਿੱਚ ਦਖਲ ਦਿੰਦੇ ਹਨ, ਮਿਸਾਲ ਦੇ ਤੌਰ ਤੇ ਕੋਈ ਵੀ ਜ਼ਮੀਨ ਦਾ ਝਗੜਾ ਬੀ .ਡੀ .ਪੀ .ਓ . ਕੋਲ ਜਾਂ ਡੀ .ਡੀ .ਪੀ .ਓ . ਕੋਲ ਜਾਂਦਾ ਸੀ ਤਾਂ ਜਿਹੜਾ ਨਜਾਇਜ਼ ਕਾਬਜ਼ ਹੁੰਦਾ ਹੈ ਉਹ ਜਾ ਕੇ ਆਪਣੀ ਐਪਲੀਕੇਸ਼ਨ ਕੋਰਟ ਵਿੱਚ ਦਿੰਦਾ ਹੈ ਅਤੇ ਸਟੇਅ ਲੈ ਲੈਂਦਾ ਹੈ । ਫਿਰ ਉਹ ਸਟੇਅ ਦੀ ਚਿੱਠੀ ਦਿਖਾਕੇ ਸਾਡੇ ਸਤਿਕਾਰਯੋਗ ਸਰਪੰਚ ਸਾਹਿਬਾਨ, ਪੰਚ ਸਾਹਿਬਾਨ, ਮਹਿਕਮੇ ਦੇ ਅਫਸਰ ਸਾਹਿਬਾਨ ਦੇ ਹੱਥ ਬੰਨ ਦਿੰਦਾ ਹੈ । ਮੈਂ ਤੁਹਾਡੇ ਰਾਹੀਂ

[ਸਰਦਾਰ ਮਲਕੀਤ ਸਿੰਘ ਬਿਲਾਸਪੁਰ]

ਬੇਨਤੀ ਕਰਨੀ ਚਾਹੁੰਦਾ ਹਾਂ ਕਿ ਐਸਾ ਸਿਸਟਮ ਸਾਨੂੰ ਲਾਗੂ ਕਰਨਾ ਚਾਹੀਦਾ ਹੈ, ਜਿਸ ਦੇ ਨਾਲ ਇਹ ਜੋ ਸਾਡਾ ਕੋਰਟ ਦਾ ਦਖਲ ਹੈ, ਉਸ ਨੂੰ ਬੰਦ ਕੀਤਾ ਜਾਵੇ । ਸਟੈਪ ਬਾਇ ਸਟੈਪ ਜਿਹੜਾ ਸਾਡਾ ਕੇਸ ਬੀ.ਡੀ.ਓ. ਤੋਂ ਲੈ ਕੇ ਡਾਇਰੈਕਟਰ, ਸਕੱਤਰ ਔਰ ਉਸ ਤੋਂ ਉਪਰ ਜੋ ਲੋਕ ਰਾਜ ਹੁੰਦਾ ਹੈ, ਮੰਤਰੀ ਸਾਹਿਬਾਨ, ਜਿਹੜੇ ਮਹਿਕਮੇ ਦੇ ਇਨਚਾਰਜ ਹੁੰਦੇ ਹਨ, ਉਨ੍ਹਾਂ ਤੱਕ ਇਹ ਮਾਮਲਾ ਜਾਣਾ ਚਾਹੀਦਾ ਹੈ ।

ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ, ਔਰ ਸਾਡੇ ਬਹਾਦਰ ਜਰਨੈਲ ਸਰਦਾਰ ਬੇਅੰਤ ਸਿੰਘ ਜੀ, ਮੁੱਖ ਮੰਤਰੀ, ਪੰਜਾਬ, ਜੋ ਪੰਚਾਇਤੀ ਰਾਜ ਦੀ ਉਪਜ ਹਨ, ਪੰਚਾਇਤੀ ਰਾਜ ਦੇ ਮੋਢੀਆਂ ਵਿੱਚੋਂ ਹਨ, ਇਨ੍ਹਾਂ ਨੇ ਆਪਣਾ ਜੀਵਨ ਪਿੰਡ ਦੇ ਸਰਪੰਚ ਤੋਂ ਸ਼ੁਰੂ ਕੀਤਾ, ਇਨ੍ਹਾਂ ਨੂੰ ਹਰ ਗੱਲ ਦਾ ਪਤਾ ਹੈ । ਮੇਰਾ ਆਪਣਾ ਲੁਧਿਆਣਾ ਜ਼ਿਲ੍ਹੇ ਦਾ ਬਿਲਾਸਪੁਰ ਪਿੰਡ ਹੈ । ਬਿਲਾਸਪੁਰ, ਜਿਸ ਨੂੰ ਇਸ ਗੱਲ ਦਾ ਮਾਨ ਹਾਸਲ ਹੈ, ਉਸ ਨੇ ਇੱਕ ਮਹਾਨ ਸਪੂਤ ਨੂੰ ਜਨਮ ਦਿੱਤਾ । ਸਰਦਾਰ ਬੇਅੰਤ ਸਿੰਘ ਜੀ, ਮੁੱਖ ਮੰਤਰੀ, ਜੋ ਬਿਲਾਸਪੁਰ ਪਿੰਡ ਦੇ ਜੰਮਪਲ ਹਨ ਇਨ੍ਹਾਂ ਨੇ ਆਪਣੇ ਸਮੇ ਦੌਰਾਨ ਸਾਡੇ ਪਿੰਡ ਦਾ, ਸਾਡੇ ਇਲਾਕੇ ਦਾ, ਸਾਡੇ ਜ਼ਿਲ੍ਹੇ ਦਾ, ਪੂਰੇ ਪੰਜਾਬ ਦਾ ਬੜਾ ਭਾਰੀ ਵਿਕਾਸ ਕੀਤਾ । ਇਨ੍ਹਾਂ ਦੇ ਸਰਪੰਚ ਹਟਣ ਤੋਂ ਬਾਅਦ ਬਿਲਾਸਪੁਰ ਪਿੰਡ ਦੀ ਜ਼ਮੀਨ ਕਿਸੇ ਬੰਦੇ ਨੇ ਨਿੱਜੀ ਤੌਰ ਤੇ ਹੌਸਲਾ ਕਰਕੇ ਵੰਡ ਲਈ ਸੀ । ਜਦੋਂ ਜ਼ਮੀਨ ਵੰਡੀ ਜਾਂਦੀ ਹੈ, ਰਕਬੇ ਦੇ ਮੁਤਾਬਿਕ, ਜੋ ਵੀ ਕਿਸਾਨ ਹਨ, ਉਨ੍ਹਾਂ ਨੂੰ ਉਹ ਜ਼ਮੀਨ ਦਾ ਹਿਸਾ ਮਿਲਦਾ ਹੈ, ਉਸ ਨੇ ਆਪਣੇ ਤੌਰ ਤੇ ਉਹ ਜ਼ਮੀਨ ਨੂੰ ਵੇਚਣ ਦਾ ਜਤਨ ਕੀਤਾ ਔਰ ਉਸ ਨੂੰ ਵਾਹੀ ਯੋਗ ਬਣਾਇਆ । ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹੋ ਜਿਹਾ ਸਿਸਟਮ ਬੰਦ ਹੋਣਾ ਚਾਹੀਦਾ ਹੈ । ਬਹੁਤ ਸਾਰੇ ਲੋਕ ਕੋਰਟਾਂ ਵਿੱਚ ਗਏ, ਕੋਰਟਾਂ ਵਿਚੋਂ ਸਾਡੇ ਹੱਕ ਵਿੱਚ ਵੀ ਫੈਸਲਾ ਹੋਇਆ । ਪਰ ਉਹ ਲੋਕ ਜਿਹੜੇ ਨਜਾਇਜ਼ ਕਾਬਜ਼ ਬਣੇ ਸਨ, ਜਿਹੜੇ ਜ਼ਮੀਨ ਵੰਡ ਨਹੀਂ ਸਕਦੇ ਸਨ, ਉਨ੍ਹਾਂ ਦੇ ਨਾਲ ਝਗੜਾ ਸ਼ੁਰੂ ਹੋ ਗਿਆ । ਇਸ ਲਈ ਮੈਂ ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਪਿੰਡ ਦੀ ਪੰਚਾਇਤ ਦੀ ਜ਼ਮੀਨ ਹੁੰਦੀ ਹੈ ਉਸ ਦੇ ਵਿਚ ਸਾਰੇ ਲੋਕਾਂ ਦਾ ਹਿੱਸਾ ਹੁੰਦਾ ਹੈ । ਉਸ ਪਿੰਡ ਦੇ ਵਾਸੀ ਕਿਸੇ ਵੀ ਜਾਤ ਨਾਲ, ਕਿਸੇ ਵੀ ਧਰਮ ਨਾਲ ਸਬੰਧਤ ਹੋਣ, ਭਾਵੇਂ ਸ਼ਡਿਊਲਡ ਕਾਸਟਸ ਹੋਵੇ ਭਾਵੇ

ਬੈਕਵਰਡ ਕਲਾਸਿਜ਼ ਹੋਵੇ, ਭਾਵੇ ਦੂਸਰੇ ਵਰਗ ਦੇ ਲੋਕ ਹੋਣ ਜਿਹੜੇ ਲੈਂਡ-ਲੈਸ ਹਨ ਉਨ੍ਹਾਂ ਦਾ ਜ਼ਮੀਨ ਵਿਚ ਹਿੱਸਾ ਹੁੰਦਾ ਹੈ ।

ਬਹੁਤ ਸਾਰੇ ਲੋਕ ਇਸ ਗੱਲ ਨੂੰ ਜਾਣਦੇ ਹਨ, ਸਪੀਕਰ ਸਾਹਿਬ, ਤੁਸੀਂ ਵੀ ਜਾਣਦੇ ਹੋ, ਮੈਂ ਵੀ ਜਾਣਦਾ ਹਾਂ, ਬਾਕੀ ਸਾਰੇ ਸਤਿਕਾਰਯੋਗ ਮੈਂਬਰ ਸਾਹਿਬਾਨ ਵੀ ਇਸ ਗੱਲ ਨੂੰ ਜਾਣਦੇ ਹਨ ਕਿ ਸਾਡੇ ਪਿੰਡਾਂ ਦੇ ਵਿੱਚ ਗਰੀਬ ਵਰਗ ਦੇ ਲੋਕਾਂ ਕੋਲ ਰੂੜੀਆਂ ਲਾਉਣ ਵਾਸਤੇ ਆਪਣੀ ਕੋਈ ਜਗ੍ਹਾ ਨਹੀਂ । ਤੁਸੀਂ ਜਾ ਕੇ ਵੇਖੋ, ਪਿੰਡਾਂ ਦੇ ਲਾਗੇ ਜਗ੍ਹਾ ਨਾ ਹੋਣ ਦੀ ਵਜ੍ਹਾ ਕਰਕੇ ਪੰਚਾਇਤ ਦੀ ਜੋ ਜ਼ਮੀਨ, ਜਿਥੇ ਗਰੀਬ ਲੋਕ ਰੂੜੀਆਂ ਲਾ ਸਕਦੇ ਹਨ ਉਥੇ ਉਨ੍ਹਾਂ ਨੂੰ ਜਗ੍ਹਾ ਨਹੀਂ ਦਿੱਤੀ ਜਾਂਦੀ ਤਾਂ ਪਿੰਡਾਂ ਦੀਆਂ ਸੜਕਾਂ ਤੇ ਰੂੜੀਆਂ ਲਾਈਆਂ ਜਾਂਦੀਆਂ ਹਨ । ਸਮਾਜ ਦੇ ਗਰੀਬ ਵਰਗ ਦੇ ਲੋਕ, ਜਿਨ੍ਹਾਂ ਕੋਲ ਆਪਣੇ ਘਰ ਬਣਾਉਣ ਵਾਸਤੇ ਕੋਈ ਪਲਾਟ, ਕੋਈ ਜਗ੍ਹਾ ਨਹੀ, ਬਹੁਤ ਸਾਰੇ ਐਸੇ ਸਤਿਕਾਰਯੋਗ ਸਰਪੰਚ ਵੀ ਹਨ, ਜਿਨ੍ਹਾਂ ਦੇ ਮਨ ਵਿੱਚ ਗਰੀਬਾਂ ਲਈ ਦਰਦ ਹੈ, ਉਨ੍ਹਾਂ ਨੇ ਗਰੀਬ ਲੋਕਾਂ ਨੂੰ ਪਲਾਟ ਵੀ ਦਿੱਤੇ, ਰੂੜੀਆਂ ਲਾਉਣ ਵਾਸਤੇ ਜਗ੍ਹਾ ਵੀ ਦਿੱਤੀ ਹੈ । ਮੈਂ ਉਨ੍ਹਾਂ ਦਾ ਬੜਾ ਭਾਰੀ ਮਸ਼ਕੂਰ ਹਾਂ । ਮੈਂ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਦਰਸਾਏ ਰਸਤੇ ਤੇ ਚੱਲ ਕੇ ਬਾਕੀ ਲੋਕਾਂ ਨੂੰ ਸਬਕ ਸਿੱਖਣਾ ਚਾਹੀਦਾ ਹੈ ਤਾਂਕਿ ਜੋ ਪਿੰਡਾਂ ਵਿਚ ਗਰੀਬ ਲੋਕ ਰਹਿੰਦੇ ਹਨ, ਸਾਧਾਰਣ ਵਿਅਕਤੀ ਰਹਿੰਦੇ ਹਨ ਜਿਨ੍ਹਾਂ ਦਾ ਇਸ ਪੰਜਾਬ ਦੀ ਧਰਤੀ ਤੇ ਆਪਣਾ ਕੋਈ ਮਕਾਨ ਨਹੀਂ, ਆਪਣਾ ਕੋਈ ਪਲਾਟ ਨਹੀਂ ਉਨ੍ਹਾਂ ਨੂੰ ਉਸ ਪਿੰਡ ਦੀ ਜ਼ਮੀਨ ਵਿਚੋਂ ਹਿੱਸਾ ਮਿਲੇ ਤਾਂਕਿ ਉਹ ਮਹਿਸੂਸ ਕਰਨ ਕਿ ਸਾਨੂੰ ਸਤਿਕਾਰ ਦੀ ਨਜ਼ਰ ਨਾਲ ਦੇਖਿਆ ਜਾ ਰਿਹਾ ਹੈ, ਸਾਡਾ ਹੱਕ ਸਾਨੂੰ ਮਿਲ ਰਿਹਾ ਹੈ । ਇਸ ਲਈ ਜੋ ਪਿੰਡ ਦੀਆਂ ਜ਼ਮੀਨਾਂ ਲੋਕਾਂ ਨੇ ਨਾਜਾਇਜ਼ ਦੱਬੀਆਂ ਹੋਈਆਂ ਹਨ, ਕਬਜ਼ਾ ਕੀਤਾ ਹੋਇਆ ਹੈ, ਜਿਸ ਤਰ੍ਹਾਂ ਸਰਦਾਰ ਬੇਅੰਤ ਸਿੰਘ ਜੀ ਨੇ ਅਤਿਵਾਦ ਨੂੰ ਖਤਮ ਕੀਤਾ ਅਤੇ ਹੋਰ ਬਹੁਤ ਸਾਰੇ ਇਤਿਹਾਸਕ ਫੈਸਲੇ ਕੀਤੇ ਹਨ, ਉਥੇ ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ, ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਵੀ ਇਕ ਇਤਿਹਾਸਕ ਫੈਸਲਾ ਕਰਨ । ਭਾਵੇਂ ਕਿਸੇ ਢੰਗ ਨਾਲ ਕਰਨ ਪਰ ਨਾਜਾਇਜ਼ ਕਾਬਜ਼ਾਂ ਨੂੰ ਉਠਾਉਣਾ ਚਾਹੀਦਾ ਹੈ । ਇਸ ਦੇ ਨਾਲ ਸਮੁੱਚੇ ਤੌਰ ਤੇ ਅਸੀਂ ਵਿਕਾਸ ਵੱਲ, ਤਰੱਕੀ ਵੱਲ, ਖੁਸ਼ਹਾਲੀ ਵੱਲ ਵੱਧਾਂਗੇ ।

[ਸਰਦਾਰ ਮਲਕੀਤ ਸਿੰਘ ਬਿਲਾਸਪੁਰ]

*10.50 ਪੂਰਵ ਦੁਪਹਿਰ ] (ਇਸ *ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਪਿੰਡਾਂ ਦੇ ਸਰਪੰਚਾਂ ਨੂੰ, ਪਿੰਡ ਦੀਆਂ ਪੰਚਾਇਤਾਂ ਨੂੰ ਇਸ ਗੱਲ ਲਈ ਹਰ ਰੋਜ਼ ਤਰੀਕਾਂ ਤੇ ਜਾਣਾ ਪੈਂਦਾ ਹੈ, ਸਾਰਾ ਸਾਰਾ ਦਿਨ ਉਹ ਉਥੇ ਬੈਠੇ ਰਹਿੰਦੇ ਹਨ ਅਤੇ ਪੈਸਾ ਖਰਚ ਕੇ ਉਨ੍ਹਾਂ ਲੋਕਾਂ ਨੂੰ ਮੁਕੱਦਮੇ ਲੜਨੇ ਪੈਂਦੇ ਹਨ । ਇਸ ਲਈ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਇਸ ਮਹੱਤਵ ਪੂਰਨ ਗੱਲ ਤੇ ਪੂਰਾ ਵਿਚਾਰ ਕਰਕੇ ਅਹਿਮ ਫੈਸਲਾ ਕਰਨਾ ਚਾਹੀਦਾ ਹੈ ਅਤੇ ਫੈਸਲਾ ਕਰਕੇ ਜਲਦੀ ਤੋਂ ਜਲਦੀ ਪੰਜਾਬ ਦੇ ਉਨ੍ਹਾਂ ਪਿੰਡਾਂ ਦੀਆਂ ਜ਼ਮੀਨਾਂ ਜਿਨ੍ਹਾਂ ਤੇ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ ਉਹ ਖਾਲੀ ਕਰਵਾਉਣੀਆਂ ਚਾਹੀਦੀਆਂ ਹਨ । ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਜੋ ਪੰਜਾਬ ਵਿਚ ਤਕਨੀਕੀ ਸਿੱਖਿਆ ਦਾ ਇਨਕਲਾਬ ਲਿਆਂਦਾ ਹੈ, ਇੰਜੀਨੀਅਰਿੰਗ ਕਾਲਜ, ਮੈਡੀਕਲ ਕਾਲਜ, ਆਈ .ਟੀ .ਆਈਜ਼ ., ਪਾਲੀਟੈਕਨਿਕਸ ਖੁਲ੍ਹ ਰਹੇ ਹਨ ਇਸ ਦੇ ਨਾਲ ਸਾਨੂੰ ਹੋਰ ਬਲ ਮਿਲੇਗਾ । ਜਿਹੜੀਆਂ ਪਿੰਡਾਂ ਦੀਆਂ ਜ਼ਮੀਨਾਂ ਹਨ ਉਹ ਅਸੀਂ ਸਰਕਾਰ ਨੂੰ ਦੇ ਸਕਦੇ ਹਾਂ ਜਿਥੇ ਸਾਡੀਆਂ ਇਹ ਸੰਸਥਾਵਾਂ, ਸਾਡੇ ਇਹ ਅਦਾਰੇ ਬਣ ਸਕਦੇ ਹਨ ਇਸ ਦੇ ਨਾਲ ਪਿੰਡਾਂ ਦੇ ਲੋਕਾਂ ਦੀ ਤਰੱਕੀ ਹੋ ਸਕਦੀ ਹੈ, ਖੁਸ਼ਹਾਲੀ ਹੋ ਸਕਦੀ ਹੈ, ਬਿਹਤਰੀ ਹੋ ਸਕਦੀ ਹੈ । ਡਿਪਟੀ ਸਪੀਕਰ ਸਾਹਿਬ, ਅਗਰ ਐਸਾ ਨਾ ਕੀਤਾ ਗਿਆ ਤਾਂ ਇਹ ਸਾਡਾ ਬਜਟ ਵਿਚ ਰੱਖਿਆ ਪੈਸਾ ਜੋ ਹੈ ਉਹ ਜ਼ਾਇਆ ਜਾਵੇਗਾ । ਹੁਣ ਵੀ ਮੈਨੂੰ ਇਸ ਗੱਲ ਦਾ ਪਤਾ ਹੈ ਕਿ ਕਈ ਐਸੇ ਪਿੰਡ ਹਨ ਜਿਥੇ ਦੇ ਲੋਕਾਂ ਨੇ ਮਤਾ ਪਾਇਆ ਹੈ ਕਿ ਅਸੀਂ ਜ਼ਮੀਨ ਦੇਣ ਨੂੰ ਤਿਆਰ ਹਾਂ ਅਤੇ ਉਥੇ ਪੋਲੀਟੈਕਨਿਕ ਬਣਾਇਆ ਜਾਵੇ, ਕੋਈ ਇੰਜੀਨੀਰਿੰਗ ਕਾਲਜ ਬਣਾਇਆ ਜਾਵੇ, ਕੋਈ ਹਸਪਤਾਲ ਬਣਾਇਆ ਜਾਵੇ ਲੇਕਿਨ ਇਹ ਮਾਮਲਾ ਉਦੋਂ ਲਟਕ ਜਾਂਦਾ ਹੈ ਜਦੋਂ ਅਫਸਰ ਸਾਹਿਬਾਨ ਜ਼ਮੀਨ ਦੇਖਣ ਜਾਂਦੇ ਹਨ ਤਾਂ ਉਥੇ ਝਗੜੇ ਦਾ ਕੋਈ ਨਾ ਕੋਈ ਕਾਰਨ, ਕੋਈ ਨਾ ਕੋਈ ਸਟੇਅ ਜਾਂ ਕੋਈ ਹੋਰ ਗੱਲ ਆ ਜਾਂਦੀ ਹੈ ਜਿਸ ਦੇ ਨਾਲ ਮਾਮਲਾ ਠੱਪ ਹੋ ਜਾਂਦਾ ਹੈ । ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਇਹ ਬੜਾ ਭਾਰੀ ਅਹਿਮ ਮਸਲਾ ਹੈ ਅਤੇ ਇਸ ਮਸਲੇ ਦਾ ਫੌਰੀ ਕੋਈ ਹੱਲ ਕਢੌਣਾ ਚਾਹੀਦਾ ਹੈ । ਇਸ ਦੇ ਨਾਲ ਪੰਜਾਬ ਦੇ ਲੋਕਾਂ ਦਾ ਭਲਾ ਹੋਵੇਗਾ । ਦੂਸਰੀ ਬੇਨਤੀ ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਿਣੀ ਚਾਹੁੰਦਾ ਹਾਂ ਕਿ ਜੋ ਸ਼ਾਮਲਾਤ ਜ਼ਮੀਨਾਂ

ਹਨ ਜਿਥੇ ਕਬਜ਼ਾ ਕਰਕੇ ਲੋਕਾਂ ਨੇ ਬੜੀ ਭਾਰੀ ਆਮਦਨ ਕੀਤੀ ਹੈ, ਮੇਰੇ ਆਪਣੇ ਇਲਾਕੇ ਬੇਟ ਦੇ ਏਰੀਏ ਵਿਚ ਕਈ ਐਸੇ ਪਿੰਡ ਹਨ ਜਿਥੋਂ ਦੇ ਸਰਪੰਚ ਔਰ ਦੂਸਰੇ ਸਾਥੀ ਮੈਨੂੰ ਮਿਲਦੇ ਰਹਿੰਦੇ ਹਨ ਔਰ ਸਰਕਾਰ ਵਲੋਂ ਚਿਠੀਆਂ ਵੀ ਗਈਆਂ ਹਨ ਕਿ ਜੋ ਨਜਾਇਜ਼ ਕਬਜ਼ੇ ਹਨ ਉਹ ਅਸੀਂ ਖਾਲ੍ਹੀ ਕਰਵਾਉਣੇ ਹਨ, ਮੈ ਕਹਾਂਗਾ ਕਿ ਅਗਰ ਸਖਤੀ ਨਾਲ ਸਾਡੀ ਸਰਕਾਰ ਨੇ ਹੱਥ ਨਾ ਪਾਇਆ ਤਾਂ ਮੈਨੂੰ ਇਹ ਸ਼ੱਕ ਹੈ ਕਿ ਨਜਾਇਜ਼ ਕਬਜ਼ੇ ਅਸੀ ਸ਼ਾਇਦ ਖਾਲ੍ਹੀ ਨਹੀ ਕਰਵਾ ਸਕਾਂਗੇ । ਚੀਫ ਮਨਿਸਟਰ ਸਾਹਿਬ ਨੂੰ ਮੈਂ ਪੁਰਜ਼ੋਰ ਬੇਨਤੀ ਕਰਾਂਗਾ ਕਿ ਉਹ ਕੋਈ ਐਸਾ ਅਹਿਮ ਫੈਸਲਾ ਕਰਨ ਜਿਸ ਨਾਲ ਜੋ ਨਜਾਇਜ਼ ਕਬਜ਼ੇ ਹਨ ਉਹ ਛੁਡਾਏ ਜਾ ਸਕਣ ਤਾਂਕਿ ਸਾਡੇ ਪੰਜਾਬ ਦੇ ਬਹਾਦਰ ਲੋਕਾਂ ਦਾ ਭਲਾ ਹੋ ਸਕੇ । ਇਤਨਾ ਕਹਿੰਦਾ ਹੋਇਆ ਔਰ ਇਸ ਮਤੇ ਦੀ ਪ੍ਰੋੜਤਾ ਕਰਦਾ ਹੋਇਆ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਸਦਨ ਵਿਚ ਇਸ ਮਤੇ ਤੇ ਜੋ ਸਰਦਾਰ ਸ਼ੇਰ ਸਿੰਘ ਜੀ ਗਾਗੋਵਾਲ਼ ਨੇ ਰੱਖਿਆ ਹੈ, ਬੋਲਣ ਦਾ ਮੌਕਾ ਦਿੱਤਾ ਹੈ ।

**ਸ੍ਰੀ ਗਰਪਾਲ ਚੰਦ ਸਰੋਆ (ਸ਼ਾਮ ਚੁਰਾਸੀ, ਐਸ.ਸੀ.) :** ਡਿਪਟੀ ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਅੱਜ ਇਸ ਸ਼ਾਮਲਾਤ ਜ਼ਮੀਨ ਦੇ ਸਬੰਧ ਵਿਚ ਰੱਖੇ ਗਏ ਰੇਜ਼ੋਲਿਊਸ਼ਨ ਤੇ ਬੋਲਣ ਲਈ ਸਮਾਂ ਦਿੱਤਾ ਹੈ । ਇਸ ਸਬੰਧ ਵਿਚ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿੰਡਾਂ ਵਿਚ ਜਿਹੜੀਆਂ ਸ਼ਾਮਲਾਤ ਜ਼ਮੀਨਾਂ ਤੇ ਲੋਕਾਂ ਨੇ ਕਬਜ਼ੇ ਕੀਤੇ ਹੋਏ ਹਨ ਉਹ ਜਲਦੀ ਤੋਂ ਜਲਦੀ ਛੁਡਵਾਕੇ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸ ਦੇ ਲੋਕਾਂ ਨੂੰ ਔਰ ਬੇਘਰ ਲੋਕਾਂ ਨੂੰ ਇਹ ਸ਼ਾਮਲਾਤ ਜ਼ਮੀਨ ਦਿੱਤੀ ਜਾਣੀ ਚਾਹੀਦੀ ਹੈ ।

ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਦੇ ਬਹੁਤ ਸਾਰੇ ਪਿੰਡ ਹਨ ਔਰ ਮੈਂ ਤੁਹਾਡੇ ਨੋਟਿਸ ਵਿਚ ਲਿਆ ਸਕਦਾ ਹਾਂ ਜਿਥੇ ਲੋਕਾਂ ਨੇ ਸ਼ਾਮਲਾਤ ਜ਼ਮੀਨਾਂ ਤੇ ਕਬਜ਼ਾ ਕੀਤਾ ਹੋਇਆ ਹੈ । ਇਕ ਪਿੰਡ ਚੁੜੋਵਾਲ ਹੈ । ਉਸ ਪਿੰਡ ਦੀ ਜਿਹੜੀ ਸ਼ਾਮਲਾਤ ਲੈਂਡ ਹੈ ਉਸ ਤੇ ਪਿੰਡ ਦੇ ਕੁਝ ਲੋਕਾਂ ਨੇ ਕਬਜ਼ਾ ਕੀਤਾ ਹੋਇਆ ਹੈ । ਪਿੰਡ ਦੀ ਪੰਚਾਇਤ ਨੇ ਉਹ ਜ਼ਮੀਨ ਛੁਡਾਉਣ ਦੀ ਬੜੀ ਕੋਸ਼ਿਸ਼ ਕੀਤੀ ਹੈ, ਉਹ ਸਟੇਅ ਵੀ ਲੈ ਆਈ ਹੈ ਪਰ ਇਸ ਦੇ ਬਾਵਜੂਦ ਵੀ ਪੰਚਾਇਤ ਨੂੰ ਉਸ ਜ਼ਮੀਨ

[ਸ਼੍ਰੀ ਗੁਰਪਾਲ ਚੰਦ ਸਹੋਆ]

ਦਾ ਕਬਜ਼ਾ ਨਹੀਂ ਮਿਲਿਆ ਬਲਕਿ ਆਦਮਪੁਰ ਥਾਣੇ ਵਿਚ ਉਸ ਪੰਚਾਇਤ ਨੂੰ ਅਰੈਸਟ ਕੀਤਾ ਗਿਆ, ਉਸ ਪੰਚਾਇਤ ਤੇ ਕੇਸ ਬਣਾਇਆ ਗਿਆ। ਇਹ ਹਾਲ ਹੋ ਰਿਹਾ ਹੈ। ਜਿਹੜੀ ਸ਼ਾਮਲਾਤ ਜ਼ਮੀਨ ਪਿੰਡ ਦੀ ਭਲਾਈ ਲਈ ਲਗਣੀ ਸੀ, ਔਰ ਗਰੀਬ ਲੋਕਾਂ ਨੂੰ ਮਿਲਣੀ ਸੀ, ਉਸ ਪੰਚਾਇਤ ਤੇ ਅੱਜ ਵੀ ਕੇਸ ਚਲ ਰਿਹਾ ਹੈ। ਇਹ ਜਿਹੜੀ ਜਗ੍ਹਾਂ ਹੈ ਜਿਸ ਤੇ ਕੁਝ ਬੰਦਿਆਂ ਨੇ ਕਬਜ਼ਾ ਕੀਤਾ ਹੋਇਆ ਹੈ ਇਹ ਜਲਦੀ ਤੋਂ ਜਲਦੀ ਖਾਲੀ ਕਰਵਾ ਕੇ ਜਿਹੜੀ ਗਰੀਬ ਜਨਤਾ ਹੈ, ਜਿਨ੍ਹਾਂ ਕੋਲ ਰਹਿਣ ਵਾਸਤੇ ਜਗ੍ਹਾ ਨਹੀਂ, ਘਰ ਨਹੀਂ, ਉਨ੍ਹਾਂ ਨੂੰ ਦਿੱਤੀ ਜਾਣੀ ਚਾਹੀਦੀ ਹੈ। ਪਿੰਡ ਦਾ ਜੋ ਗੰਦਾ ਪਾਣੀ ਹੈ, ਉਸ ਦਾ ਜੋ ਨਿਕਾਸ ਹੈ ਉਹ ਜੋ ਸ਼ਾਮਲਾਤ ਜਗ੍ਹਾ ਹੈ, ਜੋ ਦੂਰ ਹਟਵੀਂ ਜਗ੍ਹਾ ਹੈ, ਉਸ ਵਿਚ ਪਾਇਆ ਜਾਣਾ ਚਾਹੀਦਾ ਹੈ।

ਇਸ ਦੇ ਨਾਲ ਹੀ ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਕ ਪਿੰਡ ਅਟਲਗੜ੍ਹ ਹੈ ਉਸ ਪਿੰਡ ਦੇ ਵੀ ਜੋ ਲੈਂਡ ਲਾਰਡਜ਼ ਹਨ ਉਨ੍ਹਾਂ ਨੇ ਪਿੰਡ ਦੀ ਸ਼ਾਮਲਾਤ ਜ਼ਮੀਨ ਤੇ ਕਬਜ਼ਾ ਕੀਤਾ ਹੋਇਆ ਹੈ। ਉਸ ਪਿੰਡ ਦੀ ਜਿਹੜੀ ਗਰੀਬ ਜਨਤਾ ਹੈ, ਬੇਘਰ ਹਨ, ਉਹ ਵੇਖ ਰਹੇ ਹਨ ਕਿ ਅਸੀਂ ਵੀ ਆਜ਼ਾਦ ਦੇਸ਼ ਦੇ ਰਹਿਣ ਵਾਲੇ ਹਾਂ ਪਰ ਉਹ ਨੀਲੀ ਛੱਤ ਦੇ ਥੱਲੇ ਆਪਣਾ ਸਮਾਂ ਬਿਤਾ ਰਹੇ ਹਨ। ਉਹ ਅੱਜ ਵੀ ਵੇਖ ਰਹੇ ਹਨ ਕਿ ਉਨ੍ਹਾਂ ਲਈ ਵੀ ਕੋਈ ਘਰ ਹੋਵੇਗੋ ਪਰ ਅੱਜੇ ਤੀਕਰ ਉਨ੍ਹਾਂ ਨੂੰ ਆਪਣੇ ਘਰ ਲਈ ਜਗ੍ਹਾਂ ਨਹੀਂ ਮਿਲੀ। ਇਥੇ ਕਈ ਸਰਕਾਰਾਂ ਬਣਦੀਆਂ ਰਹੀਆਂ ਪਰ ਅੱਜ ਤੀਕਰ ਕਿਸੇ ਨੇ ਇਸ ਪਾਸੇ ਧਿਆਨ ਨਹੀਂ ਦਿੱਤਾ। ਡਿਪਟੀ ਸਪੀਕਰ ਸਾਹਿਬ, ਉਹ ਵਿਅਕਤੀ ਜਿਹੜੇ ਸ਼ਾਮਲਾਤ ਜ਼ਮੀਨ ਤੇ ਕਬਜ਼ਾ ਕਰੀ ਬੈਠੇ ਹਨ ਉਨ੍ਹਾਂ ਤੋਂ ਇਹ ਲੈਂਡ ਛੇਤੀ ਖਾਲੀ ਕਰਵਾਉਣੀ ਚਾਹੀਦੀ ਹੈ ਅਤੇ ਬੇਘਰਾਂ ਨੂੰ ਦਿੱਤੀ ਜਾਣੀ ਚਾਹੀਦੀ ਹੈ।

ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਪਿੰਡ ਦੀਆਂ ਧਰਮਸ਼ਾਲਾਵਾਂ ਹਨ, ਉਨ੍ਹਾਂ ਲਈ ਸਰਕਾਰ ਵਲੋਂ ਜਦੋਂ ਕਦੇ ਵੀ ਕੋਈ ਪੈਸਾ ਦਿੱਤਾ ਗਿਆ ਹੈ ਉਹ ਉਨ੍ਹਾਂ ਧਰਮਸ਼ਾਲਾਵਾਂ ਤੇ ਇਸਤੇਮਾਲ ਨਹੀਂ ਕੀਤਾ ਗਿਆ। ਉਹ ਧਰਮਸ਼ਾਲਾਵਾਂ ਅਜੇ ਵੀ ਅਧੂਰੀਆਂ ਪਈਆਂ ਹਨ ਔਰ ਵੱਡੇ ਲੋਕ ਉਹ ਪੈਸਾ ਹੜੱਪ ਕਰ ਗਏ ਹਨ। ਇਸੇ ਤਰ੍ਹਾਂ ਹੀ ਉਹ ਧਨਾਢ ਲੋਕ ਸਰਪੰਚਾਂ ਦੇ ਨਾਲ ਰਲ ਕੇ ਪਿੰਡਾਂ ਦੀਆਂ ਸ਼ਾਮਲਾਤ ਜ਼ਮੀਨਾਂ ਉਤੇ ਨਾਜਾਇਜ਼ ਕਬਜ਼ੇ ਕੀਤੀ ਜਾਂਦੇ ਹਨ। ਸਰਕਾਰ ਨੂੰ ਚਾਹੀਦਾ ਹੈ ਕਿ ਇਨ੍ਹਾਂ ਨਾਜਾਇਜ਼ ਕਬਜ਼ਿਆਂ ਨੂੰ ਜਲਦੀ ਤੋਂ ਜਲਦੀ

RESOLUTION RE. TAKING NECESSARY STEPS TO GET THE ILLEGAL POSSESSION OF SHAMLAT LANDS OF GRAM PANCHAYATS IN THE STATE VACATED AND USE THE SAME FOR THE WELFARE AND UPLIFTMENT OF THE SCHEDULED CASTES, BACKWARD CLASSES AND OTHER WEAKER SECTIONS OF THE SOCIETY



ਖਾਲੀ ਕਰਵਾਇਆ ਜਾਵੇ । ਡਿਪਟੀ ਸਪੀਕਰ ਸਾਹਿਬ, ਜੋ ਕਲੋਨੀਜ਼ ਗੌਰਮਿੰਟ ਦੇ ਰਾਹੀਂ ਪਿੰਡਾਂ ਦੇ ਨਾਲ ਬਣਾਈਆਂ ਗਈਆਂ ਹਨ, ਪਹਿਲੇ ਤਾਂ ਇਹ ਕਲੋਨੀਆਂ ਸਰਕਾਰ ਨੇ ਠੀਕ ਨਹੀਂ ਬਣਾਈਆਂ ਹਨ, ਇਨ੍ਹਾਂ ਦੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਠੀਕ ਨਹੀਂ ਕੀਤਾ ਅਤੇ ਨਾ ਉਥੇ ਬਿਜਲੀ ਦਾ ਪ੍ਰਬੰਧ ਕੀਤਾ ਹੈ । ਇਹ ਜਿਹੜੇ ਸਰਕਾਰ ਵਲੋਂ ਛੋਟੇ ਛੋਟੇ ਕਮਰੇ ਬਣਾਏ ਗਏ ਹਨ, ਇਸ ਉਤੇ ਸਵਰਨ ਜਾਤੀਆਂ ਦੇ ਲੋਕਾਂ ਨੇ ਕਬਜ਼ਾ ਕਰ ਲਿਆ ਹੈ ਜਿਸ ਤਰ੍ਹਾਂ ਸਾਡੇ ਪਿੰਡ ਦੇ ਕੋਲ ਮਹਾਂਵੀਰ ਸਿਪਿੰਗ ਮਿਲਜ਼ ਹੈ ਉਥੇ ਸਰਕਾਰ ਵਲੋਂ ਕਲੋਨੀ ਮਨਜ਼ੂਰ ਹੋਈ ਔਰ ਉਸ ਕਲੋਨੀ ਵਿਚ ਲੋਕ ਬੈਠੇ ਹਨ ਇਸ ਕਲੋਨੀ ਉਤੇ ਵੀ ਸਵਰਨ ਜਾਤੀ ਦੇ ਲੋਕਾਂ ਨੇ ਕਬਜ਼ਾ ਕਰ ਲਿਆ ਹੈ । ਇਹ ਮਕਾਨ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਲਈ ਅਤੇ ਗਰੀਬ ਜਨਤਾ ਦੇ ਲਈ ਬਣਾਏ ਗਏ ਸਨ ਔਰ ਉਨ੍ਹਾਂ ਨੂੰ ਦਿੱਤੇ ਜਾਣੇ ਚਾਹੀਦੇ ਹਨ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਕਲੋਨੀਆਂ ਦੇ ਪਾਣੀ ਦਾ ਨਿਕਾਸ ਠੀਕ ਕਰਨਾ ਚਾਹੀਦਾ ਹੈ । ਮੈ ਸਰਕਾਰ ਨੂੰ ਫਿਰ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਨਜਾਇਜ਼ ਕਬਜ਼ਾ ਸ਼ਾਮਲਾਤ ਜ਼ਮੀਨਾਂ ਉਤੇ ਲੋਕਾਂ ਨੇ ਕੀਤਾ ਹੋਇਆ ਹੈ ਉਹ ਖਾਲੀ ਕਰਵਾਇਆ ਜਾਵੇ ਅਤੇ ਪਾਣੀ ਦਾ ਨਿਕਾਸ ਠੀਕ ਕੀਤਾ ਜਾਵੇ । ਇਸ ਦੇ ਨਾਲ ਮੈਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਜਿਹੜਾ ਪੋੜੀਹੋੜਾ ਪਿੰਡ ਸਰਕਾਰ ਨੇ ਵਸਾਇਆ ਹੈ ਉਥੇ ਗਲੀਆਂ ਅਤੇ ਨਾਲੀਆਂ ਦੇ ਲਈ ਸਰਕਾਰ ਵਲੋਂ ਫੰਡਜ਼ ਮੰਜ਼ੂਰ ਕੀਤੇ ਗਏ ਸਨ, ਪਰ ਕੋਈ ਕੰਮ ਨਹੀਂ ਕੀਤਾ ਗਿਆ ਇਥੋਂ ਦੀਆਂ ਗਲੀਆਂ ਨਾਲੀਆਂ ਨੂੰ ਪੱਕਾ ਕੀਤਾ ਜਾਵੇ । ਪੀਣ ਦੇ ਪਾਣੀ ਦਾ ਪ੍ਰਬੰਧ ਅਤੇ ਨਿਕਾਸ ਦਾ ਪ੍ਰਬੰਧ ਠੀਕ ਤਰੀਕੇ ਨਾਲ ਕੀਤਾ ਜਾਵੇ ਅਤੇ ਬਿਜਲੀ ਦਾ ਪ੍ਰਬੰਧ ਵੀ ਕੀਤਾ ਜਾਵੇ । ਇਹ ਮੇਰੀ ਬੇਨਤੀ ਹੈ ।

ਸ੍ਰੀ ਰਮੇਸ਼ ਚੰਦ ਸ਼ਰਮਾ : ਡਿਪਟੀ ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ, ਸਰ । ਜਿਹੜਾ ਮਤਾ ਹਾਊਸ ਦੇ ਵਿਚ ਆਇਆ ਹੈ ਉਹ ਕੇਵਲ ਸ਼ਾਮਲਾਤ ਜ਼ਮੀਨਾਂ ਉਤੇ ਜਿਹੜੇ ਨਾਜਾਇਜ਼ ਕਬਜ਼ੇ ਕੀਤੇ ਹੋਏ ਹਨ ਉਨ੍ਹਾਂ ਨੂੰ ਖਤਮ ਕਰਨ ਬਾਰੇ ਹੈ । ਇਨ੍ਹਾਂ ਨੇ ਸਾਰਾ ਪੰਚਾਇਤ ਐਕਟ ਨੂੰ ਡਿਸਕਸ ਕਰਨਾ ਸ਼ੁਰੂ ਕਰ ਦਿੱਤਾ ਹੈ । ਇਨ੍ਹਾਂ ਨੂੰ ਮਤੇ ਤੇ ਬੋਲਣਾ ਚਾਹੀਦਾ ਹੈ ।

Mr. Deputy Speaker : Gurpal Chand Ji, please confine to the topic and address to the Chair. I think that will be better.

ਸ਼੍ਰੀ ਗੁਰਪਾਲ ਚੰਦ ਸਰੋਆ : ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਸ਼ਹਿਰਾਂ ਦੇ ਵਿਚ ਸ਼ਡਿਉਲਡ ਕਾਸਟ ਆਬਾਦੀਆਂ ਜਿਥੇ ਹਨ ਉਥੇ ਖਾਸ ਧਿਆਨ ਦਿੱਤਾ ਜਾਂਦਾ ਹੈ, ਇਸੇ ਤਰ੍ਹਾਂ ਪਿੰਡਾਂ ਦੇ ਵਿਚ ਵੀ ਧਿਆਨ ਦੇਣਾ ਚਾਹੀਦਾ ਹੈ । ਜ਼ਿਲ੍ਹਾ ਹੁਸ਼ਿਆਰਪੁਰ ਦੇ ਬੈਨਗੜ੍ਹ ਮਹੱਲੇ ਵਿਚ ਕੀ ਹਾਲ ਹੈ ਜਿਹੜੀਆਂ ਉਥੇ ਲੈਟਰੀਨ ਬਣਾਈਆਂ ਗਈਆਂ ਹਨ ਉਨ੍ਹਾਂ ਦਾ ਬਿਲ ਵਧਾ ਦਿੱਤਾ ਗਿਆ ਹੈ ਅਤੇ ਇਸ ਦੇ ਨਾਲ ਪਾਣੀ ਦਾ ਰੇਟ ਵੀ ਵਧਾ ਦਿੱਤਾ ਗਿਆ ਹੈ । ਜਿਹੜਾ ਪਾਣੀ ਗਰੀਬ ਜਨਤਾ ਨੂੰ ਫਰੀ ਆਫ ਕਾਸਟ ਮੁਹੱਈਆ ਕੀਤਾ ਜਾਣਾ ਚਾਹੀਦਾ ਹੈ ਉਸ ਦਾ ਰੇਟ ਵੀ ਸਰਕਾਰ ਨੇ ਬਹੁਤ ਵਧਾ ਦਿੱਤਾ ਹੈ

ਸ਼੍ਰੀ ਡਿਪਟੀ ਸਪੀਕਰ : ਸ਼੍ਰੀ ਗੁਰਪਾਲ ਚੰਦ ਜੀ, ਤੁਸੀਂ ਆਪਣੀ ਗੱਲ ਨੂੰ ਮਤੇ ਉਤੇ ਹੀ ਕਨਫਾਈਨ ਰਖੋ । ਪਾਣੀ ਅਤੇ ਲੈਟਰੀਨ ਦੇ ਰੇਟਸ ਬਾਰੇ ਪਹਿਲੇ ਕਾਫੀ ਡਿਸਕਸ਼ਨ ਹੋ ਚੁੱਕੀ ਹੈ ਅਤੇ ਕਾਫੀ ਗੱਲਾਂ ਪਹਿਲੇ ਹੋ ਗਈਆਂ ਹਨ ।

ਸ਼੍ਰੀ ਗੁਰਪਾਲ ਚੰਦ ਸਰੋਆ : ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜੋ ਸ਼ਾਮਲਾਤ ਜ਼ਮੀਨਾਂ ਪਿੰਡਾਂ ਦੇ ਵਿਚ ਹਨ, ਇਸ ਬਾਰੇ ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਜ਼ਮੀਨਾਂ ਨੂੰ ਜਿਨ੍ਹਾਂ ਉਤੇ ਲੋਕਾਂ ਨੇ ਨਜਾਇਜ਼ ਕਬਜ਼ੇ ਕੀਤੇ ਹੋਏ ਹਨ ਉਹ ਜਲਦੀ ਤੋਂ ਜਲਦੀ ਖਾਲੀ ਕਰਵਾਏ ਜਾਣ ਤਾਂਕਿ ਪਿੰਡਾਂ ਦਾ ਵਿਕਾਸ ਹੋ ਸਕੇ । ਪਿੰਡਾਂ ਵਿਚ ਜੋ ਗਰੀਬ ਜਨਤਾ ਹੈ ਉਨ੍ਹਾਂ ਵਿਚ ਉਹ ਜ਼ਮੀਨ ਤਕਸੀਮ ਹੋਣੀ ਚਾਹੀਦੀ ਹੈ । ਗਰੀਬ ਜਨਤਾ ਨੂੰ ਢੇਰ ਸੁਟਣ ਵਾਸਤੇ ਵੀ ਜਗ੍ਹਾਂ ਦੇਣੀ ਚਾਹੀਦੀ ਹੈ । ਜਿਥੇ ਪੀਣ ਲਈ ਪਾਣੀ ਦਾ ਪ੍ਰਬੰਧ ਨਹੀਂ ਹੈ ਉਥੇ ਹਰ ਇਕ ਪਿੰਡ ਵਿਚ ਪੀਣ ਲਈ ਪਾਣੀ ਦਾ ਪ੍ਰਬੰਧ ਗਰੀਬ ਲੋਕਾਂ ਲਈ ਕਰਨਾ ਚਾਹੀਦਾ ਹੈ । ਟਿਊਬਵੈੱਲ ਅਤੇ ਹਸਪਤਾਲ ਸ਼ਾਮਲਾਤ ਜ਼ਮੀਨਾਂ ਉਤੇ ਬਣਾਉਣੇ ਚਾਹੀਦੇ ਹਨ । ਗ੍ਰਾਮ ਪੰਚਾਇਤਾਂ ਵਲੋਂ ਜਿਤਨੇ ਵੀ ਕੇਸ ਚਲ ਰਹੇ ਹਨ ਉਹ ਕੇਸ ਵਾਪਿਸ ਲੈਕੇ ਸਰਕਾਰ ਆਪ ਕਾਰਵਾਈ ਕਰੇ । ਇਕ ਪਿੰਡ ਚੂਹੜਵਾਲ ਹੈ ਜਿਸ ਦੇ [illegible] ਰਿਹਾ ਹੈ । ਮੈਂ ਇਹ ਸਾਰੀ ਕਾਰਵਾਈ ਦੀ ਰਿਪੋਰਟ ਸਦਨ ਦੀ ਮੇਜ਼ ਤੇ ਰਖਦਾ ਹਾਂ ।

Mr. Deputy Speaker : Please hold on. There is no need of keeping it on the Table. You can refer it to the Minister concerned.

## RESOLUTION RE. TAKING NECESSARY STEPS TO GET THE ILLEGAL POSSESSION OF SHAMLAT LANDS OF GRAM PANCHAYATS IN THE STATE VACATED AND USE THE SAME FOR THE WELFARE AND UPLIFTMENT OF THE SCHEDULED CASTES, BACKWARD CLASSES AND OTHER WEAKER SECTIONS OF THE SOCIETY

ਸ਼੍ਰੀ ਗੁਰਪਾਲ ਚੰਦ ਸਰੋਆ : ਡਿਪਟੀ ਸਪੀਕਰ ਸਾਹਿਬ, ਮੇਰਾ ਹਲਕਾ ਸ਼ਾਮ ਚੁਰਾਸੀ ਹੈ । ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਔਰ ਉਸ ਬਾਰੇ ਮੈਂ ਪਹਿਲਾਂ ਹੀ ਲਿਖਕੇ ਦੇ ਚੁਕਿਆ ਹਾਂ ਕਿ ਮੇਰੇ ਹਲਕੇ ਵਿਚ ਸ਼ਡਿਊਲਡ ਕਾਸਟਸ ਦੀਆਂ ਧਰਮਸ਼ਾਲਾਵਾਂ ਦੀ ਹਾਲਤ ਬਹੁਤ ਖਰਾਬ ਹੈ । ਕਈ ਪਿੰਡਾਂ ਵਿਚ ਧਰਮਸ਼ਾਲਾ ਬਨਾਉਣ ਵਾਸਤੇ ਜਿਹੜੀ ਜਗ੍ਹਾ ਹੈ ਉਹ ਅਮੀਰ ਲੋਕਾਂ ਨੇ ਆਪਣੇ ਕਬਜ਼ੇ ਥੱਲੇ ਲਈ ਹੋਈ ਹੈ । ਜੇਕਰ ਉਹ ਜਗ੍ਹਾ ਖਾਲੀ ਹੋ ਜਾਵੇ ਤਾਂ ਅਸੀਂ ਆਪਣੇ ਪਿੰਡ ਦੀ ਧਰਮਸ਼ਾਲਾ ਉਸ ਜਗ੍ਹਾ ਉਤੇ ਬਣਾ ਸਕਦੇ ਹਾਂ ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਇਸੇ ਤਰ੍ਹਾਂ ਹੀ ਸਰਕਾਰ ਨੂੰ ਸ਼ਾਮਲਾਤ ਜਗ੍ਹਾ ਵੀ ਜਲਦੀ ਤੋਂ ਜਲਦੀ ਖਾਲੀ ਕਰਵਾਉਣੀ ਚਾਹੀਦੀ ਹੈ ਤਾਂਕਿ ਗਰੀਬ ਲੋਕਾਂ ਲਈ ਧਰਮਸ਼ਾਲਾ ਬਣ ਸਕੇ, ਹਸਪਤਾਲ ਬਣ ਸਕੇ ਜਾਂ ਟਿਊਬਵੈਲ ਲਗ ਸਕੇ । ਉਨ੍ਹਾਂ ਗਰੀਬ ਲੋਕਾਂ ਨੂੰ ਸਰਕਾਰ ਵਲੋਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ । ਐਨਾ ਕਹਿੰਦਾ ਹੋਇਆ, ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ । ਜੈ ਭੀਮ, ਜੈ ਕਿਸਾਨ ।

ਸ਼੍ਰੀ ਮਲਕੀਤ ਸਿੰਘ ਬੀਰਮੀ (ਲੁਧਿਆਣਾ ਦਿਹਾਤੀ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਰੈਜ਼ੋਲਿਊਸ਼ਨ ਤੇ ਜੋ ਸਰਦਾਰ ਸ਼ੇਰ ਸਿੰਘ ਗਾਰੋਂਵਾਲ ਜੀ ਨੇ ਇਸ ਸਦਨ ਵਿਚ ਰਖਿਆ ਹੈ ਔਰ ਜਿਸ ਦਾ ਸਬੰਧ ਗ੍ਰਾਮ ਪੰਚਾਇਤਾਂ ਦੀਆਂ ਸ਼ਾਮਲਾਤ ਜ਼ਮੀਨਾਂ ਨੂੰ ਗੈਰਕਾਨੂੰਨੀ ਕਬਜ਼ੇ ਤੋਂ ਖਾਲੀ ਕਰਵਾਉਣ ਵਾਸਤੇ ਹੈ, ਉਸ ਉਤੇ ਬੋਲਣ ਦਾ ਮੌਕਾ ਦਿਤਾ ਹੈ । ਸਪੀਕਰ ਸਾਹਿਬ, ਇਹ ਗੱਲ ਕੋਈ ਇਕ ਜਗ੍ਹਾਂ ਦੀ ਜਾਂ ਇੱਕ ਜ਼ਿਲੇ ਦੀ ਨਹੀਂ ਹੈ ਬਲਕਿ ਸਾਰੇ ਪੰਜਾਬ ਦੇ ਅੰਦਰ ਹੀ ਮੇਰਾ ਖਿਆਲ ਹੈ ਪੰਜਾਬ ਦੇ 12600 ਪਿੰਡਾਂ ਵਿਚੋਂ ਸ਼ਾਇਦ ਹੀ ਕੋਈ ਐਸੀ ਪੰਚਾਇਤ ਹੋਵੇ ਜਿਸ ਦੀ ਜ਼ਮੀਨਾ ਉਤੇ ਨਾਜਾਇਜ਼ ਕਬਜ਼ਾ ਨਾ ਕੀਤਾ ਗਿਆ ਹੋਵੇ । ਲਗਭਗ ਸਾਰੇ ਪਿੰਡਾਂ ਵਿਚ ਹੀ ਦੇਖਣ ਵਿਚ ਆਇਆ ਹੈ ਕਿ ਪੰਚਾਇਤਾਂ ਲੈਂਡ ਦੀ ਆਕਸ਼ਨ ਇਸ ਵਾਸਤੇ ਕਰਦੀਆਂ ਹਨ ਕਿ ਪਿੰਡਾਂ ਨੂੰ ਆਕਸ਼ਨ ਤੋਂ ਪੈਸਾ ਮਿਲੇਗਾ ਅਤੇ ਪਿੰਡਾਂ ਦੇ ਵਿਕਾਸ ਦਾ ਕੰਮ ਹੋਵੇਗਾ । ਪਰ ਉਹ ਆਕਸ਼ਨ ਨਾਂ ਦੇ ਬਰਾਬਰ ਹੁੰਦੀ ਹੈ । ਕਬਜ਼ੇ ਪਹਿਲਾਂ ਹੀ ਜ਼ਮੀਨਾਂ ਤੇ

[ਸ਼੍ਰੀ ਮਲਕੀਤ ਸਿੰਘ ਬੀਰਮੀ]

ਕੀਤੇ ਹੋਏ ਹੁੰਦੇ ਹਨ । ਇਨ੍ਹਾਂ ਜ਼ਮੀਨਾਂ ਤੇ ਕਬਜ਼ੇ ਵੀ ਉਨ੍ਹਾਂ ਲੋਕਾਂ ਦੇ ਹੁੰਦੇ ਹਨ ਜਿਨ੍ਹਾਂ ਕੋਲ ਪਹਿਲਾਂ ਹੀ ਕਈ ਕਈ ਏਕੜ ਜ਼ਮੀਨਾਂ ਹਨ । ਹੋਰ ਗਰੀਬ ਬੰਦਾ ਕੋਈ ਕਬਜ਼ਾ ਨਹੀਂ ਕਰ ਸਕਦਾ । ਅੱਜ ਇਸ ਹਾਊਸ ਵਿਚ ਮੰਤਰੀ ਜੀ ਬੈਠੇ ਹਨ ਇਸ ਲਈ ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਕਿਉਂ ਨਾ ਕੋਈ ਇਕ ਐਸਾ ਐਕਟ ਬਣਾਇਆ ਜਾਵੇ ਔਰ ਉਸ ਦੇ ਸਿਰਫ ਅਫਸਰ ਹੀ ਨਾ ਹੋਣ ਬਲਕਿ ਮੈਂ ਇਹ ਚਾਹਵਾਂਗਾ ਕਿ ਲੋਕਾਂ ਦੇ ਰਿਪਰੇਜ਼ੈਂਟੇਟਿਵ ਵੀ ਉਸ ਦੇ ਵਿਚ ਹੋਣ, ਜਿਹੜੇ ਆਪ ਆਨ ਦੀ ਸਪਾਟ ਜਾ ਕੇ ਜ਼ਮੀਨਾਂ ਦਾ ਨਿਰੀਖਣ ਕਰਨ ਅਤੇ ਆਪ ਦੇਖਣ ਕਿ ਕਿਤੇ ਅਫਸਰਸ਼ਾਹੀ ਪੰਚਾਇਤਾਂ ਦੇ ਨਾਲ ਮਿਲ ਕੇ ਤਾਂ ਇਹ ਕੰਮ ਨਹੀਂ ਕਰਵਾ ਰਹੀ ਜਾਂ ਫਿਰ ਇਸ ਤਰ੍ਹਾਂ ਦੀ ਕੋਈ ਕਮੇਟੀ ਬਣਾਈ ਜਾਵੇ ਜਿਸ ਵਿਚ ਸਾਡੇ ਮੈਂਬਰ ਵੀ ਹੋਣ, ਪੰਚਾਇਤਾਂ ਦੇ ਪੰਚ ਅਤੇ ਸਰਪੰਚ ਵੀ ਹੋਣ ਅਤੇ ਅਫਸਰ ਸਾਹਿਬਾਨ ਵੀ ਹੋਣ । ਉਸ ਕਮੇਟੀ ਨੂੰ ਸਰਕਾਰ ਐਨੀ ਪਾਵਰ ਦੇਵੇ ਕਿ ਜੋ ਨਿਰਣਾ ਉਹ ਕਮੇਟੀ ਉਥੇ ਕਰਕੇ ਆਵੇ, ਉਸ ਨੂੰ ਇਮੀਜੀਏਟਲੀ ਲਾਗੂ ਕਰਵਾਇਆ ਜਾਵੇ । ਪੁਲਿਸ ਦੀ ਸਹਾਇਤਾ ਲੈਕੇ ਫੋਰਸੀਬਲੀ ਉਹ ਜ਼ਮੀਨਾਂ ਖਾਲੀ ਕਰਵਾਈਆਂ ਜਾਣ । ਡਿਪਟੀ ਸਪੀਕਰ ਸਾਹਿਬ, ਇਕ ਹੋਰ ਚੀਜ਼ ਵੀ ਵੇਖਣ ਵਿਚ ਆਈ ਹੈ ਕਿ ਸਾਡੀ ਜਿਹੜੀ ਜੁਡੀਸ਼ੀਅਰੀ ਹੈ, ਉਸ ਨੇ ਵੀ ਇਸ ਹਾਲਤ ਨੂੰ ਹੋਰ ਵਿਗਾੜਿਆ ਹੋਇਆ ਹੈ । ਤਾਵੇਂ ਕੋਈ ਇਕ ਛੋਟੀ ਜਿਹੀ ਹੀ ਪਰਚੀ ਲਿਖ ਕੇ ਕੋਰਟ ਵਿਚ ਦੇ ਆਵੇ, ਉਹ ਇਹ ਦੇਖਦੀ ਹੀ ਨਹੀਂ ਕਿ ਕੇਸ ਕੀ ਹੈ, ਮਾਮਲਾ ਕੀ ਹੈ, ਜਿਸ ਆਦਮੀ ਨੇ ਲਿਖ ਕੇ ਦਿੱਤਾ ਹੈ, ਉਹ ਸਹੀ ਹੈ ਜਾਂ ਗਲਤ ਹੈ, ਉਹ ਕੋਰਟਾਂ ਆਮ ਤੌਰ ਤੇ 2 ਮੇਨ ਚੀਜ਼ਾਂ ਲਿਖ ਦਿੰਦੀਆਂ ਹਨ ਇਕ ਸਟੇਅ ਅਤੇ ਦੂਸਰਾ, ਸਟੇਟੱਸ ਕੋ । ਜਾਂ ਉਹ ਸਟੇਅ ਦੇ ਦਿੰਦੀਆਂ ਹਨ ਅਤੇ ਜਾਂ ਫਿਰ ਸਟੇਟੱਸ ਕੋ ਮੇਨਟੇਨ ਕਰਨ ਵਾਸਤੇ ਕਹਿ ਦਿੰਦੀਆਂ ਹਨ । ਸਟੇਟੱਸ ਕੋ ਦਾ ਮਤਲਬ ਹੈ, ਜਿਹੜਾ ਬੈਠਾ ਹੈ, ਬੈਠਾ ਰਹੇ, ਦੂਸਰਾ ਉਸ ਨੂੰ ਹੱਥ ਨਾ ਪਾਏ । ਇਸ ਕਰਕੇ ਮੇਰੀ ਬੇਨਤੀ ਹੈ ਕਿ ਅਗਰ ਸਰਕਾਰ ਇਸ ਦਾ ਕੋਈ ਹਲ ਲਭ ਸਕਦੀ ਹੈ ਤਾਂ ਜ਼ਰੂਰ ਲੱਭੇ । ਚਾਹੇ ਇਥੇ ਹਾਊਸ ਵਿਚ ਰੈਜ਼ੋਲਿਊਸ਼ਨ ਲਿਆਵੇ, ਚਾਹੇ ਕੇਂਦਰ ਸਰਕਾਰ ਨਾਲ ਸਾਡੇ ਮੁੱਖ ਮੰਤਰੀ ਜੀ ਗੱਲ ਕਰਕੇ ਆਉਣ । ਮੈਂ ਕੋਈ ਲੀਗਲ ਐਕਸਪਰਟ ਤਾਂ ਨਹੀ, ਇਸ ਕਰਕੇ ਮੈਨੂੰ ਇਹ ਤਾਂ ਨਹੀਂ ਪਤਾ ਕਿ ਕਿ ਕਿਹੜਾ ਤਰੀਕਾ ਠੀਕ ਰਹੇਗਾ ਲੇਕਿਨ ਕੋਈ ਨਾ ਕੋਈ ਐਸਾ ਕਾਨੂੰਨ ਬਣਨਾ ਜ਼ਰੂਰ ਚਾਹੀਦਾ ਹੈ ਜਿਸ ਨਾਲ ਇਸ ਚੀਜ਼ ਦਾ ਕੋਈ ਹਲ ਲਭਿਆ ਜਾ ਸਕੇ । ਚਾਹੇ ਕੋਰਟਾਂ ਨਾਲ ਗੱਲ ਕੀਤੀ ਜਾਵੇ ਅਤੇ ਚਾਹੇ ਚੀਫ ਜਸਟਿਸ ਨਾਲ ਗੱਲ ਕੀਤੀ ਜਾਵੇ । ਇਸ ਤਰ੍ਹਾਂ ਜਿਹੜੇ ਕੇਸ ਆਉਂਦੇ ਹਨ.......

Mr. Deputy Speaker : You should not cast aspersions on judiciary.

**ਸ੍ਰੀ ਮਲਕੀਤ ਸਿੰਘ ਬੀਰਮੀ :** ਮੈ ਤਾਂ ਇਕ ਸਲਾਹ ਮਸ਼ਵਰੇ ਦੀ ਗੱਲ ਹੀ ਕਰ ਰਿਹਾ ਹਾਂ ਕਿ ਕੋਈ ਐਸਾ ਕਾਨੂੰਨੀ ਤਰੀਕਾ ਜ਼ਰੂਰ ਹੋਵੇ ਜਿਸ ਨਾਲ ਇਸ ਚੀਜ਼ ਨੂੰ ਠੀਕ ਕੀਤਾ ਜਾ ਸਕੇ । ਇਸ ਵੇਲੇ ਕੇਵਲ ਪੰਜਾਬ ਵਿਚੋਂ ਹੀ ਨਹੀਂ, ਪੂਰੇ ਹਿੰਦੁਸਤਾਨ ਦੇ ਵਿਚੋਂ ਇਹ ਜ਼ਮੀਨਾਂ ਖਾਲੀ ਨਹੀਂ ਕਰਵਾਈਆਂ ਜਾ ਸਕਦੀਆਂ । ਕੋਰਟ ਵਿਚ ਕੇਸ ਚਲਾ ਜਾਂਦਾ ਹੈ ਤਾਂ ਸਾਲਾਂ ਬਧੀ ਉਥੇ ਇਹ ਕੇਸ ਲਟਕਦਾ ਰਹਿੰਦਾ ਹੈ । ਪੰਚਾਇਤਾਂ ਕੋਲ ਆਪਣਾ ਕੇਸ ਲੜਨ ਵਾਸਤੇ ਪੈਸਾ ਨਹੀਂ ਹੁੰਦਾ । ਅੱਜ ਕਲ੍ਹ ਵਕੀਲਾਂ ਦੀ ਫ਼ੀਸ ਵੈਸੇ ਹੀ ਅਸਮਾਨੇ ਚੜ੍ਹੀ ਹੋਈ ਹੈ । ਉਹ ਪੰਚਾਇਤਾਂ ਦਿੱਲੀ, ਜਾਂ ਚੰਡੀਗੜ੍ਹ ਦੇ ਚੱਕਰ ਨਹੀਂ ਮਾਰ ਸਕਦੀਆਂ । ਮੇਰੀ ਪੁਰਜ਼ੋਰ ਬੇਨਤੀ ਹੈ ਕਿ ਜਿਥੇ ਸਾਨੂੰ ਪਤਾ ਹੈ ਕਿ ਸਟੇਟੱਸ ਕੋ ਹੋ ਜਾਣਾ ਹੈ, ਉਥੇ ਕਿਉਂ ਨਾ ਇਹ ਕੋਸ਼ਿਸ਼ ਕੀਤੀ ਜਾਵੇ ਕਿ ਸਟੇਟਸਕੋ ਪੰਚਾਇਤ ਦੇ ਹੱਕ ਵਿਚ ਹੋ ਜਾਵੇ । ਅਗਰ ਉਹ ਜ਼ਮੀਨ ਪੰਚਾਇਤ ਕੋਲ ਆ ਜਾਂਦੀ ਹੈ ਤਾਂ ਉਸ ਦੀ ਠੀਕ ਤਰੀਕੇ ਨਾਲ ਆਕਸ਼ਨ ਕੀਤੀ ਜਾਵੇ । ਆਕਸ਼ਨ ਦੇ ਵਿਚ ਜਿਹੜਾ ਹਾਈਐਸਟ ਬਿੱਡਰ ਹੋਵੇਗਾ, ਉਸ ਨੂੰ ਇਹ ਜ਼ਮੀਨ ਦਿੱਤੀ ਜਾਵੇ ਅਤੇ ਉਸ ਦੇ ਵਾਸਤੇ ਸਮਾਂ ਵੀ ਨਿਰਧਾਰਤ ਕੀਤਾ ਜਾਵੇ ਕਿ ਕਿਤਨੇ ਸਮੇਂ ਵਾਸਤੇ ਇਹ ਜ਼ਮੀਨ ਦਿੱਤੀ ਗਈ ਹੈ ਤਾਂ ਕਿ ਬਾਅਦ ਵਿਚ ਉਹ ਜ਼ਮੀਨ ਖਾਲੀ ਕਰਵਾਉਣ ਵਿਚ ਕੋਈ ਮੁਸ਼ਕਲ ਨਾ ਆਵੇ । ਉਸ ਤੋਂ ਬਾਅਦ ਅਗਲੇ ਸਾਲ ਫਿਰ ਉਸ ਦੀ ਆਕਸ਼ਨ ਕਰਵਾਈ ਜਾ ਸਕਦੀ ਹੈ ਜਿਸ ਤੋਂ ਹੋਰ ਪੈਸਾ ਆ ਸਕਦਾ ਹੈ । ਇਸ ਤੋਂ ਇਲਾਵਾ ਇਹ ਜ਼ਮੀਨ ਅਨੁਸੂਚਿਤ ਜਾਤੀਆਂ ਜਾਂ ਹੋਰ ਪਛੜੇ ਵਰਗ ਨਾਲ ਸਬੰਧਤ ਲੋਕਾਂ ਨੂੰ ਵੀ ਦਿੱਤੀ ਜਾ ਸਕਦੀ ਹੈ ਜਿਨ੍ਹਾਂ ਕੋਲ ਪਿੰਡਾਂ ਦੇ ਅੰਦਰ ਗਤ੍ਹੇ ਨਹੀ ਹਨ ਜਾਂ ਰੂੜੀ ਲਾਉਣ ਵਾਸਤੇ ਜਗ੍ਹਾਂ ਨਹੀ ਹੈ । ਜਿਸ ਤਰ੍ਹਾਂ ਅਸੀਂ ਪਿਛੇ ਜਿਹੇ ਇਕ ਸਕੀਮ ਬਣਾਈ ਸੀ ਕਿ ਪਿੰਡਾਂ ਵਿਚ ਅਜਿਹੇ ਲੋਕਾਂ ਵਾਸਤੇ ਕਾਮਨ ਲੈਟਰੀਨਜ਼ ਬਣਾ ਕੇ ਦਿੱਤੀਆਂ ਜਾਣਗੀਆਂ ਪਰ ਇਸ ਸਕੀਮ ਵਾਸਤੇ ਜ਼ਮੀਨ ਦੀ ਪ੍ਰਾਬਲਮ ਆ ਰਹੀ ਸੀ । ਇਸ ਕਰਕੇ ਇਹ ਜ਼ਮੀਨ ਇਸ ਕੰਮ ਲਈ ਵੀ ਦਿੱਤੀ ਜਾ ਸਕਦੀ ਹੈ । ਇਨ੍ਹਾਂ ਗਰੀਬ ਲੋਕਾਂ ਕੋਲ ਆਪਣਾ ਗੰਦ ਸੁੱਟਣ ਵਾਸਤੇ ਰੂੜੀ ਲਾਉਣ ਵਾਸਤੇ ਵੀ ਜ਼ਮੀਨ ਨਹੀਂ

[ਸ੍ਰੀ ਮਲਕੀਤ ਸਿੰਘ ਬੀਰਮੀ]

ਹੈ । ਇਨ੍ਹਾਂ ਨਜਾਇਜ਼ ਕਬਜ਼ਿਆਂ ਨਾਲ ਇੰਨਾਂ ਹੀ ਨਹੀਂ ਹੈ ਕਿ ਜ਼ਮੀਨ ਰੁਕੀ ਪਈ ਹੈ, ਬਲਕਿ ਇਸ ਜ਼ਮੀਨ ਕਾਰਣ ਝਗੜੇ ਇਥੋਂ ਤੱਕ ਵਧ ਜਾਂਦੇ ਹਨ ਕਿ ਮਰਡਰ ਹੋਣ ਤੱਕ ਦੀ ਨੌਬਤ ਵੀ ਆ ਜਾਂਦੀ ਹੈ । ਬਹੁਤ ਝਗੜੇ ਹੁੰਦੇ ਹਨ । ਜਿਹੜਾ ਆਦਮੀ ਕਈ ਕਈ ਸਾਲਾਂ ਤੋਂ ਨਾਜਾਇਜ਼ ਕਬਜ਼ਾ ਕਰਕੇ ਬੈਠਾ ਹੋਇਆ ਹੈ, ਜਿਸ ਨੂੰ ਲੱਖਾਂ ਰੁਪਏ ਦੀ ਆਮਦਨ ਹੁੰਦੀ ਹੈ, ਉਹ ਕਦੀ ਵੀ ਇਹ ਜ਼ਮੀਨ ਛੋੜਨ ਨੂੰ ਤਿਆਰ ਨਹੀਂ ਹੁੰਦਾ । ਜਦੋਂ ਪੰਚ, ਸਰਪੰਚ ਜਾਂ ਕੋਈ ਮੈਂਬਰ ਉਸਦੇ ਖਿਲਾਫ ਗੱਲ ਕਰਦੇ ਹਨ ਉਹ ਸਿਰਫ ਏਨਾ ਹੀ ਨਹੀਂ ਕਰਦੇ ਬਲਕਿ ਉਸਨੂੰ ਮਾਰਨ ਕੁੱਟਣ ਤੱਕ ਜਾਂਦੇ ਹਨ । ਏਥੇ ਗੱਲ ਚਲੀ ਪੁਲਿਸ ਦੀ, ਕਿ ਪੁਲਿਸ ਦੀ ਜ਼ਮੀਨਾਂ ਨੂੰ ਛੁਡਵਾਉਣ ਵਿੱਚ ਕੁਝ ਨਹੀਂ ਕਰਦੀ । ਅਗਰ ਤਾਂ ਪੁਲਿਸ ਜਬਰਦਸਤੀ ਕਰਦੀ ਹੈ ਤਾਂ ਕਿਹਾ ਜਾਂਦਾ ਹੈ ਕਿ ਪੁਲਿਸ ਧੱਕਾ ਕਰਦੀ ਹੈ ਔਰ ਜੇਕਰ ਪੁਲਿਸ ਕੁਝ ਨਹੀਂ ਕਰਦੀ ਤਾਂ ਪੁਲਿਸ ਨੂੰ ਕਹਿ ਦਿੰਦੇ ਹਨ ਪੁਲਿਸ ਦਾ ਕੋਈ ਫ਼ਾਇਦਾ ਨਹੀਂ । ਅਗਰ ਅਸੀਂ ਅਜਿਹਾ ਕੋਈ ਕਾਨੂੰਨ ਬਣਾਈਏ, ਕਮੇਟੀ ਬਣਾਈਏ ਜਿਸ ਦਾ ਜ਼ਿਕਰ ਮੈਂ ਪਹਿਲਾਂ ਵੀ ਕੀਤਾ ਹੈ ਕਿ ਉਹ ਕਮੇਟੀ ਪੁਲਿਸ ਨੂੰ ਰੀਕੁਮੈਂਡ ਕਰੇ ਤਾਂ ਪੁਲਿਸ ਜਬਰਦਸਤੀ ਕਰਕੇ ਵੀ ਉਸ ਜ਼ਮੀਨ ਨੂੰ ਖਾਲੀ ਕਰਵਾ ਦੇਵੇ, ਨਹੀ ਤਾਂ ਸਾਡੇ ਕੋਲ ਕੋਈ ਹੋਰ ਹੱਲ ਨਹੀਂ । ਇਹ ਜਿਹੜੀਆਂ ਜ਼ਮੀਨਾਂ ਹਨ, ਮੈਂ ਵੇਖਿਆ ਹੈ, ਕਿਉਂਕਿ ਮੇਰਾ ਪਿੰਡ ਬੀਰਮੀ ਹੈ ਪਿੰਡ ਦੇ ਅੰਦਰ 36 ਏਕੜ ਜ਼ਮੀਨ ਸਾਡੇ ਕੋਲੋਂ ਲੈ ਕੇ ਠੇਕੇਦਾਰ ਕੋਲ ਹੈ । ਉਸ ਨੇ ਉਥੇ ਮਹੱਲਾ ਬਣਾਇਆ ਹੋਇਆ ਹੈ । ਅੱਜ ਉਸ ਮਹੱਲੇ ਦੀ ਕੀਮਤ 20 ਲੱਖ ਰੁਪਏ ਦੇ ਕਰੀਬ ਹੋਏਗੀ । ਅਗਰ ਉਹੀ ਜ਼ਮੀਨ ਸਾਡੀ ਪੰਚਾਇਤ ਦੇ ਕੋਲ ਹੁੰਦੀ ਤਾਂ ਸਾਡੇ ਪਿੰਡ ਨੂੰ ਅੱਜ ਉਨਤ ਗ੍ਰਾਮ ਸਕੀਮ ਦੇ ਅਧੀਨ ਜੋ ਪੈਸਾ ਹੈ ਉਹ ਵੀ ਲੈਣ ਦੀ ਜ਼ਰੂਰਤ ਨਾ ਪੈਂਦੀ ਕਿਉਂਕਿ ਉਸ ਪੈਸੇ ਦੇ ਨਾਲ ਹੀ ਪਿੰਡ ਦਾ ਵਿਕਾਸ ਵੀ ਹੋ ਸਕਦਾ ਸੀ । ਪਿੰਡ ਦੇ ਵਿੱਚ ਜੋ ਕਮਿਊਨਿਟੀ ਸੈਂਟਰ ਵਗੈਰਾ ਹਨ ਜਾਂ ਅਨੁਸੂਚਿਤ ਜਾਤੀਆਂ ਲਈ ਧਰਮਸ਼ਾਲਾਵਾਂ ਹਨ, ਉਹ ਵੀ ਬਣ ਸਕਦੀਆਂ ਸਨ । ਇਹ ਇਕ ਬਹੁਤ ਹੀ ਵੱਡਾ ਮਸਲਾ ਹੈ । ਇਸ ਵਾਸਤੇ ਪਿੰਡ ਦੀ ਪੰਚਾਇਤ ਮੇਰੇ ਕੋਲ ਕਈ ਵਾਰ ਆਈ ਹੈ ਅਤੇ ਕੋਰਟਾਂ ਦੇ ਵੀ ਉਨ੍ਹਾਂ ਨੇ ਚੱਕਰ ਮਾਰੇ ਹਨ ਪਰ ਉਨ੍ਹਾਂ ਨੂੰ (ਕਾਬਜ਼ ਨੂੰ) ਸਟੇਅ ਮਿਲ ਜਾਂਦੀ ਹੈ ਔਰ ਸਾਡੇ ਕੋਲ ਕੋਈ ਹਥਿਆਰ ਵਰਤਣ ਵਾਸਤੇ ਨਹੀਂ ਰਹਿੰਦਾ ।

ਏਸੇ ਤਰ੍ਹਾਂ ਹੀ ਬੇਟ ਏਰੀਆ ਦੇ ਵਿੱਚ 175 ਏਕੜ ਜ਼ਮੀਨ ਤੇ ਵੱਡੇ ਲੋਕਾਂ ਨੇ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ । ਇਹ ਜਿਹੜੀ ਜ਼ਮੀਨ ਹੈ ਇਹ ਉਨ੍ਹਾਂ

ਕੋਲੋਂ ਛੁਡਵਾ ਕੇ ਜਿਹੜੇ ਪਿੰਡ ਦੇ ਲੋਕ ਹਨ, ਜਿਨ੍ਹਾਂ ਦੇ ਕੋਲ ਜ਼ਮੀਨ ਨਹੀਂ, ਉਨ੍ਹਾਂ ਨੂੰ ਦੇਈਏ ਤਾਂਕਿ ਉਹ ਲੋਕ ਖੇਤੀ ਕਰਨ ਜਿਸ ਨਾਲ ਕਿ ਉਨ੍ਹਾਂ ਦੀ ਇਨਕਮ ਵੀ ਵਧੇਗੀ ਔਰ ਉਨ੍ਹਾਂ ਨੂੰ ਫਾਇਦਾ ਵੀ ਹੋਵੇਗਾ । ਇਸ ਦੇ ਨਾਲ ਹੀ ਮੈਂ ਇਕ ਗੱਲ ਹੋਰ ਕਹਾਂਗਾ ਕਿ ਪਹਿਲਾਂ 57 ਮਹੀਨੇ ਏਥੇ ਗਵਰਨਰੀ ਰਾਜ ਰਿਹਾ ਔਰ ਉਸ ਤੋਂ ਪਹਿਲਾਂ ਵੀ ਸਰਕਾਰਾਂ ਆਈਆਂ ਤਾਂ ਕਦੇ ਕਿਸੇ ਨੇ ਅਜਿਹਾ ਕੋਈ ਰੈਜ਼ੋਲਿਊਸ਼ਨ ਨਹੀਂ ਲਿਆਂਦਾ, ਕਦੇ ਕਿਸੇ ਨੇ ਇਸ ਬਾਰੇ ਸੋਚਿਆ ਤੱਕ ਨਹੀਂ ਕਿ ਇਹ ਕਬਜ਼ੇ ਖਾਲੀ ਕਰਵਾਏ ਜਾ ਸਕਦੇ ਹਨ । ਇਹ ਪਹਿਲੀ ਵਾਰ ਅੱਜ ਇਸ ਹਾਊਸ ਦੇ ਵਿੱਚ ਹੋਇਆ ਹੈ ਕਿ ਇਹ ਜ਼ਮੀਨਾਂ ਖਾਲੀ ਕਰਵਾ ਕੇ ਗਰੀਬਾਂ ਨੂੰ ਦਿੱਤੀਆਂ ਜਾਣ । ਪਰ ਇਨ੍ਹਾਂ ਜ਼ਮੀਨਾਂ ਤੇ ਵੱਡੇ ਵੱਡੇ ਲੋਕਾਂ ਦੇ ਕਬਜ਼ੇ ਹਨ, ਜੇ ਲੋੜ ਹੈ ਤਾਂ ਮੈਂ ਲਿਖ ਕੇ ਵੀ ਦੇ ਦਿਆਂਗਾ, ਵੱਡੇ ਵੱਡੇ ਅਕਾਲੀ ਲੀਡਰਾਂ ਦੇ ਕਬਜ਼ੇ ਹਨ । (ਵਿਘਨ) ਜਦੋਂ ਜ਼ਰੂਰਤ ਪਈ ਤਾਂ ਸਾਰਾ ਕੁਝ ਸਾਹਮਣੇ ਆ ਜਾਵੇਗਾ । ਮੈਂ ਇਸ ਕਰਕੇ ਦੁਬਾਰਾ ਫਿਰ ਇਸ ਹਾਊਸ ਦੇ ਵਿੱਚ ਇਹੀ ਅਪੀਲ ਕਰਨੀ ਹੈ ਕਿ ਇਨ੍ਹਾਂ ਜ਼ਮੀਨਾਂ ਨੂੰ ਖਾਲੀ ਕਰਾਉਣ ਵਾਸਤੇ ਅਸੀਂ ਜਿੰਨਾਂ ਵੀ ਵੱਧ ਤੋਂ ਵੱਧ ਜ਼ੋਰ ਲਗਾ ਸਕਦੇ ਹਾਂ ਜਾਂ ਕੋਈ ਹੋਰ ਸਾਧਨ ਅਪਨਾ ਸਕਦੇ ਹਾਂ ਉਹ ਜ਼ਰੂਰ ਅਪਣਾਈਏ ਤਾਂ ਕਿ ਇਹ ਜ਼ਮੀਨਾਂ ਗਰੀਬ ਵਰਗ ਦੇ ਲੋਕਾਂ ਨੂੰ ਦਿੱਤੀਆਂ ਜਾਣ । ਪੰਚਾਇਤਾਂ ਨੂੰ ਇਸ ਤੋਂ ਫਾਇਦਾ ਹੋਵੇਗਾ, ਪੈਸੇ ਆਉਣਗੇ ਜਿਹੜੇ ਕਿ ਵਿਕਾਸ ਦੇ ਕੰਮਾਂ ਤੇ ਲਗਾਂਗੇ । ਇੰਨਾ ਕੁਝ ਕਹਿੰਦਾ ਹੋਇਆ ਮੈਂ ਸਰਦਾਰ ਸ਼ੇਰ ਸਿੰਘ ਗਾਗੋਵਾਲਾ ਜੀ ਵੱਲੋਂ ਪੇਸ਼ ਕੀਤੇ ਗਏ ਇਸ ਰੈਜ਼ੋਲਿਊਸ਼ਨ ਦੀ ਪ੍ਰੋੜਤਾ ਕਰਦਾ ਹੋਇਆ ਸਦਨ ਨੂੰ ਅਪੀਲ ਕਰਾਂਗਾ ਕਿ ਇਸ ਨੂੰ ਪਾਸ ਕੀਤਾ ਜਾਵੇ । ਧੰਨਵਾਦ ਜੈ ਹਿੰਦ ।

**ਸ੍ਰੀ ਜਗਦੀਸ਼ ਸਾਹਨੀ (ਬਟਾਲਾ) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸ਼ਾਮਲਾਤ ਜ਼ਮੀਨਾਂ ਤੇ ਨਾਜਾਇਜ਼ ਕਬਜ਼ਿਆਂ ਬਾਰੇ ਜਿਹੜਾ ਰੈਜ਼ੋਲਿਊਸ਼ਨ ਜਨਾਬ ਐਮ. ਐਲ. ਏ. ਨੇ ਪੇਸ਼ ਲਿਆਂਦਾ ਹੈ ਉਸ ਤੇ ਬੋਲਣ ਦਾ ਮੌਕਾ ਦਿਤਾ ਹੈ । ਮੈਂ ਆਪਣੇ ਵੱਲੋਂ, ਆਪਣੀ ਪਾਰਟੀ ਵੱਲੋਂ ਇਸ ਦਾ ਪੂਰਨ ਸਮਰਥਨ ਕਰਦਾ ਹਾਂ । ਜਿਸ ਤਰ੍ਹਾਂ ਸਾਡੇ ਸਾਰੇ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਨਾਜਾਇਜ਼ ਕਬਜ਼ੇ ਸ਼ਾਮਲਾਤਾਂ ਤੋਂ ਟੁੱਟਣੇ ਚਾਹੀਦੇ ਹਨ ਔਰ

[ਸ਼੍ਰੀ ਜਗਦੀਸ਼ ਸਾਹਨੀ]

ਜਿਹੜੇ ਜ਼ਮੀਨ ਲੈਸ ਲੋਕ ਹਨ ਉਨ੍ਹਾਂ ਨੂੰ ਮਿਲਣੇ ਚਾਹੀਦੇ ਹਨ ਉਸ ਵਿੱਚ ਸੱਭ ਤੋਂ ਪਹਿਲਾਂ ਮੇਰੀ ਇਹੀ ਅਰਜ਼ ਹੈ ਕਿ ਜੋ ਕਬਜ਼ੇ ਅਸੀ ਐਮ.ਐਲ.ਏ. ਲੋਕਾਂ ਨੇ, ਮਨਿਸਟਰਾਂ ਨੇ, ਅਫਸਰਾਂ ਨੇ ਕੀਤੇ ਹੋਏ ਹਨ ਪਹਿਲਾਂ ਉਹ ਛੱਡਣੇ ਚਾਹੀਦੇ ਹਨ। ਦੂਸਰੀ ਗੱਲ ਮੈਂ ਇਹ ਕਹਿਣਾ ਚਾਹਾਂਗਾ ਜਿਹੜੇ ਅੱਜ ਇਹ ਕਹਿੰਦੇ ਹਨ ਕਿ ਸਾਡੀ ਸਰਕਾਰ ਨੇ ਹੀ ਸੱਭ ਤੋਂ ਪਹਿਲਾਂ ਨਜਾਇਜ਼ ਕਬਜ਼ੇ ਹਟਾਉਣ ਬਾਰੇ ਗੱਲ ਕੀਤੀ ਹੈ। ਉਨ੍ਹਾਂ ਨੂੰ ਮੈ ਦਸਦਾ ਹਾਂ ਕਿ ਬਹੁਤ ਸਮਾਂ ਪਹਿਲਾਂ ਇਕ ਹਰਚੰਦ ਸਿੰਘ ਕਮੇਟੀ ਬਣੀ ਸੀ, ਉਸ ਦੀ ਰਿਪੋਰਟ ਵੀ ਆਈ ਸੀ। ਪਰ ਕਿਸੇ ਵੀ ਸਰਕਾਰ ਦੀ ਹਿੰਮਤ ਨਹੀਂ ਪਈ ਕਿ ਉਸ ਰਿਪੋਰਟ ਨੂੰ ਇੰਪਲੀਮੈਂਟ ਕੀਤਾ ਜਾਵੇ ਜਾਂ ਉਸ ਨੂੰ ਪ੍ਰਕਾਸ਼ਤ ਕੀਤਾ ਜਾਵੇ। ਉਸ ਦੇ ਵਿੱਚ ਬਹੁਤ ਸਾਰੀਆਂ ਰੈਲੇਵੈਂਟ ਚੀਜ਼ਾਂ ਸਨ, ਰੈਲੇਵੈਂਟ ਸੁਝਾਓ ਸਨ। ਜੇਕਰ ਅੱਜ ਵੀ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਨੂੰ ਅੱਗੇ ਸ਼ੁਰੂ ਕਰ ਲਿਆ ਜਾਵੇ ਮੈਂ ਸਮਝਦਾ ਹਾਂ ਕਿ ਸਾਨੂੰ ਇਸ ਰੈਜ਼ੋਲਿਊਸ਼ਨ ਬਾਰੇ ਬਹੁਤ ਜ਼ਿਆਦਾ ਸੁਝਾਓ ਮਿਲ ਸਕਦੇ ਹਨ ਅਤੇ ਸਾਨੂੰ ਇਸ ਦੇ ਪਾਸ ਹੋਣ ਤੇ ਕੋਈ ਇਤਰਾਜ਼ ਨਹੀਂ ਅਤੇ ਇਹ ਯੂਨਾਨੀਮਸਲੀ ਪਾਸ ਹੋ ਜਾਵੇ, ਅਸੀਂ ਇਸ ਵਾਸਤੇ ਵੀ ਤਿਆਰ ਹਾਂ।

ਅਗਲੀ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਸ਼ਾਮਲਾਤ ਜ਼ਮੀਨ ਦੇ ਨਾਲ ਨਾਲ ਇਕ ਕਸਟੋਡੀਅਨ ਲੈਂਡ ਵੀ ਹੈ ਜਿਸ ਉਤੇ ਬੜੇ ਇਨਫਲੂਐਂਸ਼ੀਅਲ ਲੋਕਾਂ ਨੇ ਕਬਜ਼ੇ ਕੀਤੇ ਹੋਏ ਹਨ। ਜਿਸ ਤਰ੍ਹਾਂ ਬੀਰਮੀ ਸਾਹਿਬ ਨੇ ਕਿਹਾ ਹੈ ਕਿ ਕੋਰਟਾਂ ਦੇ ਚੱਕਰ ਵਿਚ ਆ ਕੇ ਕੇਸ ਉਥੇ ਦੇ ਉਥੇ ਰਹਿ ਜਾਂਦੇ ਹਨ। ਮੈਂ ਇਸ ਬਾਰੇ ਦਸਦਾ ਹਾਂ ਕਿ ਇਹ ਪੁਰਾਣੀ ਅਲਾਟਮੈਂਟ ਹੋਈ ਹੈ ਅਤੇ ਗਵਰਨਰੀ ਰਾਜ ਵਿੱਚ ਵੀ ਖੱਡਿਆਂ ਦੀ ਹੋਈ ਹੈ। ਪਰ ਅੱਜ ਹਾਲਤ ਇਹ ਹੈ ਕਿ ਉਥੇ ਖੱਡਿਆਂ ਦੇ ਨਾਂ ਦੀ ਕੋਈ ਚੀਜ਼ ਨਹੀਂ। ਮੈਨੂੰ ਪਿੰਡਾਂ ਵਿਚ ਜਾਣ ਦਾ ਮੌਕਾ ਮਿਲਦਾ ਹੈ। ਕਈ ਪਿੰਡਾਂ ਵਿਚ ਕੁਝ ਲੋਕਾਂ ਕੋਲ ਖੱਡਿਆਂ ਲਈ ਜਗ੍ਹਾ ਨਹੀਂ ਹੈ, ਉਨ੍ਹਾਂ ਸੱਜਣਾਂ ਨੂੰ ਖੱਡੇ ਮਿਲਣੇ ਚਾਹੀਦੇ ਹਨ ਤਾਂ ਕਿ ਉਹ ਰੂੜੀ ਵਗੈਰਾ ਸੁੱਟ ਸਕਣ। ਖਾਸ ਕਰਕੇ ਮੈਂ ਸਮਝਦਾ ਹਾਂ ਕਿ ਪਛੜੀਆਂ ਜਾਤਾਂ ਕੋਲ ਕੋਈ ਖੱਡਿਆਂ ਲਈ ਜਗ੍ਹਾ ਨਹੀਂ ਹੈ। ਸ਼ਾਮਲਾਤ ਜ਼ਮੀਨਾਂ ਦੇ ਝਗੜੇ ਹੁੰਦੇ ਹਨ, ਕਤਲ ਹੋ ਜਾਂਦੇ ਹਨ। ਇਹ ਝਗੜੇ ਕੋਈ ਅੱਜ ਦੇ ਸ਼ੁਰੂ ਨਹੀਂ ਹੋਏ ਇਹ ਤਾਂ ਸ਼ੁਰੂ ਤੋਂ ਹੀ ਹੁੰਦੇ ਆਏ ਹਨ। ਮੇਰੇ ਖ਼ਿਆਲ ਅਨੁਸਾਰ ਇਹ ਤਾਂ ਇਕ ਕਰੌਨਿਕ ਬਿਮਾਰੀ ਹੈ ਅਤੇ ਇਸ ਦਾ ਹੱਲ ਬੜੇ ਸੁਹੱਜੇ ਢੰਗ ਨਾਲ ਕੀਤਾ ਜਾਣਾ ਚਾਹੀਦਾ ਹੈ। ਜਿਸ ਦੇ ਵਿੱਚ ਇਨਫੋਰਸਮੈਂਟ ਦੀ ਇਨਵਾਲਵਮੈਂਟ ਘੱਟ ਹੋਵੇ

ਅਤੇ ਜ਼ਮੀਨਾਂ ਪੰਚਾਇਤਾਂ ਨੂੰ ਵਾਪਸ ਮਿਲ ਜਾਣ, ਪਿੰਡਾਂ ਦੇ ਵਿਕਾਸ ਦਾ ਚੰਗਾ ਪ੍ਰੋਗਰਾਮ ਬਣੇ, ਰਕਮ ਨੂੰ ਸਹੀ ਇਸਤੇਮਾਲ ਕਰਕੇ ਪਿੰਡਾਂ ਨੂੰ ਅੱਗੇ ਵਧਾਇਆ ਜਾ ਸਕੇ ।

ਇਸ ਦੇ ਨਾਲ, ਡਿਪਟੀ ਸਪੀਕਰ ਸਾਹਿਬ, ਪਿੰਡਾਂ ਵਿਚ ਤਾਂ ਸ਼ਾਮਲਾਤ ਜ਼ਮੀਨਾਂ ਹਨ । ਮਗਰ ਸ਼ਹਿਰਾਂ ਵਿੱਚ ਵੀ ਅਜਿਹੀਆਂ ਥਾਵਾਂ ਹਨ ਜਿਨ੍ਹਾਂ ਸ਼ਹਿਰਾਂ ਦੀ ਐਕਸਪੈਨਸ਼ਨ ਹੋ ਗਈ ਅਤੇ ਉਹ ਵਧ ਗਏ । ਪਹਿਲਾਂ ਸ਼ਹਿਰ ਇਕ ਬਾਉਂਡਰੀ ਲਾਈਨ ਵਿਚ ਸਨ ਪਰ ਅੱਜ ਉਹ ਉਸ ਤੋਂ ਬਾਹਰ ਵਧ ਗਏ ਹਨ । ਉਥੇ ਜਿਹੜੀ ਕਸਟੋਡੀਅਨ ਲੈਂਡ ਹੈ, ਉਸ ਉਤੇ ਵੀ ਨਜਾਇਜ਼ ਕਬਜ਼ੇ ਕੀਤੇ ਹੋਏ ਹਨ । ਜਿਸ ਤਰ੍ਹਾਂ ਅੱਜ ਅੰਮ੍ਰਿਤਸਰ, ਜਲੰਧਰ, ਲੁਧਿਆਣਾ ਸ਼ਹਿਰ ਹਨ, ਉਥੇ ਡਿਪਟੀ ਸਪੀਕਰ ਸਾਹਿਬ, ਤੁਸੀਂ ਅੰਦਾਜ਼ਾ ਕਰੋ ਕਿ ਜ਼ਮੀਨ ਦੀਆਂ ਕੀਮਤਾਂ ਕਿੰਨੀਆਂ ਕਿੰਨੀਆਂ ਵਧ ਗਈਆਂ ਹਨ ਅਤੇ ਲੋਕਾਂ ਵਿਚ ਐਸੀ ਜ਼ਹਨੀਅਤ ਆ ਗਈ ਹੈ ਕਿ ਅਫਸਰ ਅੰਦਰਖਾਤੇ ਆਪਣੇ ਰਿਸ਼ਤੇਦਾਰਾਂ ਦੇ ਨਾਂ ਤੇ ਜ਼ਮੀਨਾਂ ਕਰ ਰਹੇ ਹਨ ਅਤੇ ਇਸ ਤਰ੍ਹਾਂ ਦੇ ਹੱਥਕੰਡੇ ਵਰਤ ਰਹੇ ਹਨ । ਇਸ ਦੀ ਸ਼ੁਰੂਆਤ ਥੱਲੇ ਪਟਵਾਰੀ ਤੋਂ ਹੁੰਦੀ ਹੈ । ਪਟਵਾਰੀ ਨੂੰ ਪਤਾ ਹੁੰਦਾ ਹੈ ਕਿ ਇਹ ਜ਼ਮੀਨ ਕਿਸ ਦੀ ਹੈ, ਸਾਨੂੰ ਤਾਂ ਪਤਾ ਨਹੀਂ ਹੁੰਦਾ । ਉਹ ਅਫਸਰਾਂ ਅਤੇ ਉਨ੍ਹਾਂ ਦੇ ਰਿਸ਼ਤੇਦਾਰਾਂ ਨੂੰ ਖੁਸ਼ ਕਰਨ ਲਈ ਅਜਿਹਾ ਕਰਦੇ ਹਨ । ਡਿਪਟੀ ਸਪੀਕਰ ਸਾਹਿਬ, ਸਾਡੇ ਸਾਹਮਣੇ ਇਕ ਜਲੰਧਰ ਦੇ ਰੈਡ ਰੋਜ਼ ਗਾਰਡਨ ਦਾ ਕੇਸ ਆਇਆ ਹੈ ਕਿ ਉਥੇ ਕਿੰਨੇ ਅਫਸਰਾਂ ਦੀ ਇਨਵਾਲਵਮੈਂਟ ਹੈ । ਸੀ.ਐਮ. ਸਾਹਿਬ ਨੇ ਕਿਹਾ ਸੀ ਕਿ ਮੈਂ ਇਨਕੁਆਇਰੀ ਕਰਵਾਵਾਂਗਾ । ਇਸ ਦੇ ਬਾਵਜੂਦ, ਬੜੀ ਹੈਰਾਨੀ ਵੀ ਹੋ ਰਹੀ ਹੈ ਕਿ ਉਥੇ ਲੋਕ ਰਜਿਸਟਰੀਆਂ ਕਰਵਾ ਰਹੇ ਹਨ ਕਿਉਂਕਿ ਰਜਿਸਟਰੀਆਂ ਨੂੰ ਰੋਕਣ ਵਾਸਤੇ ਕਿਸੇ ਨਹੀ ਕਿਹਾ । ਅੱਜ ਇਹ ਅਜੀਬ ਜਿਹੀ ਗੱਲ ਹੋ ਰਹੀ ਹੈ । ਮੈ ਸਮਝਦਾ ਹਾਂ ਕਿ ਮੈ ਐਮ.ਐਲ.ਏ. ਬਣ ਗਿਆ ਹਾਂ ਅਤੇ ਮੇਰੀ ਹੈਸੀਅਤ ਵਧ ਗਈ ਹੈ ਅਤੇ ਮੈਂ ਵਧੀ ਹੋਈ ਹੈਸੀਅਤ ਕਾਰਣ ਕੋਈ ਨਜਾਇਜ਼ ਕਬਜ਼ਾ ਕਰਾਂਗਾ । ਇਹ ਗੱਲ ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿ ਮੇਰੇ ਸਾਹਮਣੇ ਬੈਠੇ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਵੀਰ ਇਹ ਨਾ ਕਹਿਣ ਕਿ ਸਾਡੇ ਤੇ ਲਾ

[ਸ਼੍ਰੀ ਜਗਦੀਸ਼ ਸਾਹਨੀ]

ਕੇ ਕੋਈ ਗੱਲ ਕਹਿ ਰਿਹਾ ਹੈ । ਪਰ ਇਹ ਗੱਲ ਬੜੀ ਕਲੀਅਰ ਕੱਟ ਹੈ, ਡਾਕਟਰ ਸਾਹਿਬ (ਵਿੱਤ ਮੰਤਰੀ) ਨੇ ਕਿਹਾ ਸੀ ਕਿ ਹਰ ਇਕ ਨੂੰ ਆਪਣੀ ਮੰਜੀ ਥੱਲੇ ਸੋਟਾ ਫੇਰਨਾ ਚਾਹੀਦਾ ਹੈ, ਪਰ ਆਪਣੀ ਮੰਜੀ ਥੱਲੇ ਸੋਟਾ ਕੋਈ ਨਹੀਂ ਫੇਰਦਾ, ਨਾ ਅਸੀਂ ਤੇ ਨਾਂ ਹੀ ਤੁਸੀਂ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) । ਜਿੰਨੀ ਦੇਰ ਤੱਕ ਸਾਡੇ ਅੰਦਰ ਕਸੰਟੀਚਿਊਸ਼ਨਲ ਤੇ ਨੈਸ਼ਨਲ ਜਾਗ੍ਰਤੀ ਨਹੀਂ ਆਉਂਦੀ ਉਨੀਂ ਦੇਰ ਤੱਕ ਐਸੇ ਰੈਜ਼ੋਲਿਊਸ਼ਨ ਲਿਆਉਣ ਦਾ ਕੋਈ ਫਾਇਦਾ ਨਹੀਂ ਹੋਵੇਗਾ । ਜੇਕਰ ਅਸੀਂ ਇਸ ਨੂੰ ਇੰਪਲੀਮੈਂਟ ਨਹੀਂ ਕਰਾਂਗੇ ਤਾਂ ਕੋਈ ਵੀ ਲਾਭ ਨਹੀਂ ਹੋਣਾ । ਸਭ ਤੋ ਪਹਿਲਾਂ ਸਾਨੂੰ ਆਪਣੇ ਆਪ ਨੂੰ ਸੁੱਚੇ ਬਣਾਉਣਾ ਚਾਹੀਦਾ ਹੈ ਤਾਂ ਕਿ ਅਸੀਂ ਲੋਕ ਜੋ ਪਬਲਿਕ ਦੇ ਨੁਮਾਇੰਦੇ ਹਾਂ ਇਨ੍ਹਾਂ ਨੂੰ ਇਹ ਨਹੀਂ ਸਮਝਣਾ ਚਾਹੀਦਾ ਕਿ ਕੋਈ ਦੇਖ ਨਹੀਂ ਰਿਹਾ । ਇਹ ਇਕ ਸਮਾਜਿਕ ਜੁਰਮ ਹੈ, ਇਸ ਤੋਂ ਪਰ੍ਹੇ ਹਟਣਾ ਚਾਹੀਦਾ ਹੈ । ਅੱਜ ਤੁਸੀਂ ਦੇਖੋ ਜਲੰਧਰ ਵਿਚ ਮਿਲਾਪ ਚੌਂਕ ਤੇ ਜੋ ਹੋਇਆ ਹੈ, ਉਹ ਸਾਰੀ ਚੀਜ਼ ਪ੍ਰਕਾਸ਼ਿਤ ਹੋ ਚੁਕੀ ਹੈ । ਉਸਦੇ ਵਿਚ ਸੀ.ਐਮ. ਸਾਹਿਬ ਦਾ ਨਾਉਂ ਇਨਵਾਲਵ ਹੁੰਦਾ ਹੈ ਕਿ ਉਨ੍ਹਾਂ ਦੇ ਰਿਸ਼ਤੇਦਾਰ ਨੇ ਕਬਜ਼ਾ ਕੀਤਾ ਹੈ । ਮਲਟੀਪਰਪਜ਼ ਸਟੋਰੀਜ਼ ਕੋਠੀ ਬਣਾ ਰਹੇ ਹਨ । ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਦਾ ਇਕ ਕੇਸ ਨਹੀਂ, ਕਈ ਕੇਸ ਮੈਂ ਦੱਸ ਸਕਦਾ ਹਾਂ । ਅੰਮ੍ਰਿਤਸਰ ਵਿਚ ਤਾਂ ਲੈਂਡ-ਗਰੈਬਿੰਗ ਦਾ ਇਕ ਨਵਾਂ ਤਰੀਕਾ ਵਰਤਿਆ ਜਾ ਰਿਹਾ ਹੈ ਬਿੱਟਾ ਸਾਹਿਬ ਇਥੇ ਨਹੀਂ ਬੈਠੇ, ਸਾਰੇ ਪੰਜਾਬ ਨੂੰ ਪਤਾ ਹੈ । ਸ਼ਾਮਲਾਤ ਜ਼ਮੀਨ ਤੇ ਲੈਂਡ-ਗਰੈਬਿੰਗ ਹੁੰਦੀ ਹੈ । ਡਿਪਟੀ ਸਪੀਕਰ ਸਾਹਿਬ, ਜਦੋ ਗਿਆਨੀ ਜ਼ੈਲ ਸਿੰਘ ਜੀ ਪੰਜਾਬ ਦੇ ਮੁੱਖ ਮੰਤਰੀ ਸਨ ਤਾਂ ਉਨਾਂ ਨੇ ਤਾਂ ਇਕ ਨਵਾਂ ਤਰੀਕਾ ਕੱਢ ਦਿੱਤਾ ਸੀ, ਵਕਫ-ਬੋਰਡ ਨੂੰ ਅਖਤਿਆਰ ਦਿਤੇ ਗਏ ਸਨ । ਵਕਫ ਬੋਰਡ ਨੇ ਨਵੀਂ ਚੀਜ਼ ਕੱਢੀ, ਉਹ ਹਰ ਪੱਟੇ ਦਾ ਰੇਟ ਵਧਾ ਦਿੰਦੇ ਸਨ, ਜੇ ਅੱਜ ਮੈਨੂੰ ਪੱਟੇ ਤੇ ਪ੍ਰਾਪਰਟੀ ਦਿਤੀ ਤਾਂ ਅਗਲੇ ਸਾਲ ਕਿਸੇ ਹੋਰ ਪਾਰਟੀ ਨੂੰ ਵੱਧ ਰੇਟ ਤੇ ਵਕਫ-ਬੋਰਡ ਪ੍ਰਾਪਰਟੀ ਦੇ ਦਿੰਦਾ ਸੀ, ਭਾਵੇਂ ਪਹਿਲੇ ਨੇ ਉਥੇ ਕੋਈ ਮਕਾਨ ਬਣਾਇਆ ਹੁੰਦਾ ਜਾਂ ਕੋਈ ਫਸਲ ਬੀਜੀ ਹੁੰਦੀ ਸੀ, ਉਹ ਨਹੀਂ ਦੇਖਦਾ ਸੀ ਅਤੇ ਇਸ ਤਰ੍ਹਾਂ ਦੋਵੇਂ ਪਾਰਟੀਆਂ ਦਾ ਆਪਸ ਵਿੱਚ ਝਗੜਾ ਵੀ ਹੋਣ ਦਾ ਖਤਰਾ ਰਹਿੰਦਾ ਸੀ । ਮੈਂ ਅਰਜ਼ ਕਰਾਂਗਾ ਕਿ ਵਕਫ-ਬੋਰਡ ਦੀ ਜੋ ਪ੍ਰਾਪਰਟੀ ਹੈ ਉਹ ਸ਼ਾਮਲਾਤ ਦੀ ਤਰ੍ਹਾਂ ਇਕ ਮੁਸ਼ਤ ਪੈਸੇ ਲੈ ਕੇ ਅਲਾਟ ਕਰ ਦੇਣੀ ਚਾਹੀਦੀ ਹੈ ਤਾਂ ਕਿ ਰੋਜ਼ ਰੋਜ਼ ਦੇ ਝਗੜੇ ਪੈਦਾ ਨਾ ਹੋਣ । ਜਾਂ ਪੱਟੇ ਤੇ ਜੋ ਪ੍ਰਾਪਰਟੀ ਦਿਤੀ ਹੈ ਉਸਦੀ ਟਾਈਮ ਲਿਮਟ ਹੋਣੀ ਚਾਹੀਦੀ ਹੈ ।

ਪੱਟੇ ਦੀ ਵੀ ਕੋਈ ਲਿਮਟ ਹੋਣੀ ਚਾਹੀਦੀ ਹੈ, ਫਿਲਹਾਲ ਉਨ੍ਹਾਂ ਦਾ ਹੈਡ-ਕੁਆਟਰ ਅੰਬਾਲਾ ਵਿੱਚ ਹੈ ਅਤੇ ਉਥੇ ਉਹ ਕੰਸਲਟ ਕਰਕੇ ਕਹਿ ਦਿੰਦੇ ਹਨ ਕਿ ਸਾਨੂੰ ਇਸ ਪ੍ਰਾਪਰਟੀ ਦੀ ਕੀਮਤ ਇੰਨੀ ਲਗ ਕੇ ਆਈ ਹੈ ਤੁਹਾਨੂੰ ਇੰਨ੍ਹਾਂ ਪੱਟਾ ਦੇਣਾ ਹੀ ਪਵੇਗਾ । ਇਸ ਲਈ ਜੇ ਅਸੀਂ ਕਹੀਏ ਕਿ ਸ਼ਾਮਲਾਤ ਜ਼ਮੀਨ ਜੋ ਪਿੰਡਾਂ ਵਿੱਚ ਹੈ ਉਨ੍ਹਾਂ ਦੇ ਨਾਲ ਹੀ ਗਲਬਾਤ ਬਣ ਜਾਵੇਗੀ, ਇਹ ਠੀਕ ਨਹੀਂ । ਅਸੀਂ ਸ਼ਹਿਰਾਂ ਨੂੰ ਵੀ ਵੇਖਣਾ ਹੈ । ਸ਼ਹਿਰਾਂ ਵਿੱਚ ਵੀ ਲੈਂਡ ਗਰੈਬਿੰਗ ਹੋ ਰਹੀ ਹੈ । ਮੈਂ ਲੁਧਿਆਣੇ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਕਿਉਂਕਿ ਲੁਧਿਆਣੇ ਦੀ ਆਬਾਦੀ ਬਹੁਤ ਜ਼ਿਆਦਾ ਹੈ ਅਤੇ ਜਿਉਂ ਜਿਉਂ ਆਬਾਦੀ ਵੱਧ ਰਹੀ ਹੈ ------

**ਸਰਦਾਰ ਜਗਤਾਰ ਸਿੰਘ ਮੁਲਤਾਨੀ :** ਲੁਧਿਆਣੇ ਵਿੱਚ ਕੋਈ ਸ਼ਾਮਲਾਤ ਜ਼ਮੀਨ ਹੈ ਹੀ ਨਹੀਂ, ਇਹ ਗਲਤ ਕਹਿ ਰਹੇ ਹਨ । ਲੁਧਿਆਣੇ ਵਿੱਚ ਸ਼ਾਮਲਾਤ ਪ੍ਰਾਪਰਟੀ ਕਿੱਥੇ ਹੈ ?

Mr. Deputy Speaker : Please talk to me. Do not address the hon. Member directly.

**ਸ੍ਰੀ ਜਗਦੀਸ਼ ਸਾਹਨੀ :** ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੂੰ ਇਹ ਪਤਾ ਨਹੀਂ ਕਿ ਸ਼ਾਮਲਾਤ ਪ੍ਰਾਪਰਟੀ ਪਿੰਡਾਂ ਵਿੱਚ ਹੀ ਨਹੀਂ ਸ਼ਹਿਰਾਂ ਵਿੱਚ ਵੀ ਹੈ ਅਤੇ ਉਥੇ ਲੈਂਡ ਗਰੈਬਿੰਗ ਹੋ ਰਹੀ ਹੈ ।

**ਸਰਦਾਰ ਜਗਤਾਰ ਸਿੰਘ ਮੁਲਤਾਨੀ :** ਲੁਧਿਆਣੇ ਵਿੱਚ ਕੋਈ ਸ਼ਾਮਲਾਤ ਪ੍ਰਾਪਰਟੀ ਨਹੀਂ ਹੈ ।

Mr. Deputy Speaker : Multani ji, please sit down. I have not allowed you. You please take your seat. Sawhney Sahib, please continue your speech.

**ਸ੍ਰੀ ਜਗਦੀਸ਼ ਸਾਹਨੀ :** ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਮੇਰੇ ਮਾਨਯੋਗ ਮੈਂਬਰ ਨੇ ਕਿਹਾ ਮੈਂ ਤੁਹਾਡੇ ਰਾਹੀਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦ ਅਸੀਂ ਇਹ ਰੈਜ਼ੋਲਿਊਸ਼ਨ ਲਿਆਂਦਾ ਹੈ ਤਾਂ ਸਾਡਾ ਹੱਕ ਬਣਦਾ ਹੈ, ਕਿ ਅਸੀਂ

[ਸ਼੍ਰੀ ਜਗਦੀਸ਼ ਸਾਹਨੀ]

ਦੂਜੇ ਨੁਕਤੇ ਵੀ ਦੇਖੀਏ ਇਕੱਲੀ ਸ਼ਾਮਲਾਤ ਜ਼ਮੀਨ ਨਹੀ ਦੇਖਣੀ । ਜਿਹੜੀ ਸ਼ਾਮਲਾਤ ਜਗ੍ਹਾਂ ਜਾਂ ਅਵੈਕਯੂ ਪ੍ਰਾਪਰਟੀ ਹੈ ।

Mr. Deputy Speaker : Please talk only on Shamlat land. Evacue property is a separate issue.

ਸ਼੍ਰੀ ਮਦਨ ਮੋਹਨ ਮਿੱਤਲ : ਡਿਪਟੀ ਸਪੀਕਰ ਸਾਹਿਬ, ਸ਼ਾਮਲਾਤ ਜ਼ਮੀਨ ਇਕ ਤਾਂ ਪੰਚਾਇਤਾਂ ਵਿਚ ਹੈ which is vested with them as per the Law laid down. ਲੇਕਿਨ ਸ਼ਹਿਰਾਂ ਵਿਚ ਵੀ ਹੈ ਜਿਹੜੀ ਮਿਊਂਸਪੈਲਟੀਜ਼ ਵਿੱਚ ਵੈਸਟ ਨਹੀਂ ਕਰਦੀ ।

Mr. Deputy Speaker : Mittal Ji, you can speak separately.

Shri Madan Mohan Mittal : It is a common property. It should be permitted. ਮੇਰਾ ਖਿਆਲ ਹੈ ਕਿ ਆਨਰੇਬਲ ਮੈਂਬਰ ਠੀਕ ਬੋਲ ਰਹੇ ਹਨ ।

Mr. Deputy Speaker : : He is speaking about evacuee property. That is absolutely different than Shamlat. Sawhney Sahib, please continue.

ਸ਼੍ਰੀ ਵਿਜੇ ਕੁਮਾਰ ਸਾਥੀ : ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮਾਨਯੋਗ ਐਮ.ਐਲ.ਏ ਸਾਹਿਬ ਨੇ ਜੋ ਇਤਰਾਜ ਕੀਤਾ ਸੀ ਕਿ ਜਿਹੜੀਆਂ ਬਾਊਂਡਰੀ ਵਾਲਜ਼ ਸ਼ਹਿਰਾਂ ਵਿਚ ਵੱਧਦੀਆਂ ਹਨ ਉਨ੍ਹਾਂ ਵਿਚ ਪਿੰਡਾਂ ਦੀਆਂ ਜ਼ਮੀਨਾਂ ਮਰਜ ਕਰਦੀਆਂ ਹਨ ਔਰ ਸ਼ਾਮਲਾਤਾਂ ਵਿਚ ਆ ਜਾਂਦੀਆਂ ਹਨ । ਮਾਨਯੋਗ ਮੈਂਬਰ ਸਾਹਿਬ ਦਿੱਲੀ ਵਿਚ ਰਹਿੰਦੇ ਹਨ ਔਰ ਇਨ੍ਹਾਂ ਨੂੰ ਨਹੀਂ ਪਤਾ ਕਿ ਜਦੋਂ ਦਾਇਰਾ ਵੱਧਦਾ ਹੈ, ਸ਼ਾਮਲਾਤ ਵਿਚ ਆਉਂਦੀਆਂ ਹਨ । (ਵਿਘਨ) (ਸ਼ੋਰ) । ਜਾਂ ਜਿਨ੍ਹਾਂ ਸ਼ਾਮਲਾਤਾਂ ਨੂੰ.... ।

ਸ੍ਰੀ ਡਿਪਟੀ ਸਪੀਕਰ : ਸਾਥੀ ਜੀ, ਤੁਸੀ ਐਕਸਪਰ ਸ਼ੁਰੂ ਕਰ ਦਿੱਤਾ ਹੈ । Please sit down. I will give you time. Sawhney Sahib, please sit down, Multani Ji is on a Point of Order.

ਸਰਦਾਰ ਜਗਤਾਰ ਸਿੰਘ ਮੁਲਤਾਨੀ : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਥੀ ਜੀ ਨੇ ਇੱਕ ਨਵਾਂ ਪੁਆਇੰਟ ਉਠਾਇਆ ਹੈ । ਇਹ ਪਹਿਲਾਂ ਐਕਟ ਪੜ੍ਹ ਲੈਣ । ਇਹ ਐਡਵੋਕੇਟ ਹਨ, ਬੜੇ ਫਾਜ਼ਲ ਵਕੀਲ ਹਨ । ਜਿਹੜਾ ਏਰੀਆ ਅਰਬਨ ਵਿਚ ਆ ਜਾਵੇ, ਜਿਨੇ ਪਿੰਡ ਦਾ that are a reverts back to the owners of that village. ਉਹ ਸ਼ਾਮਲਾਤ ਨਹੀਂ ਰਹਿੰਦਾ । ਇਸ ਕਰਕੇ ਮੈਂ ਸਿਰਫ ਇੰਨਾ ਕਿਹਾ ਹੈ ਕਿ (ਵਿਘਨ) ਲੁਧਿਆਣੇ ਦੀਆਂ ਜਾਂ ਜਲੰਧਰ ਦੀਆਂ ਗੱਲਾਂ ਕਰਕੇ ਸਮਾਂ ਬਰਬਾਦ ਨਹੀਂ ਕਰਨਾ ਚਾਹੀਦਾ । (ਵਿਘਨ) ਜਿਹੜਾ ਇਹ ਸ਼ਾਮਲਾਤ ਜ਼ਮੀਨਾਂ ਦਾ ਵਾਈਟਲ ਮਸਲਾ ਹੈ, ਉਸ ਬਾਰੇ ਬੜਾ ਵਧੀਆ ਮਤਾ ਸ਼ੇਰ ਸਿੰਘ ਜੀ ਨੇ ਲਿਆਂਦਾ ਹੈ । ਇਸ ਕਰਕੇ ਇਸ ਤੇ ਹੀ ਡਿਸਕਸ਼ਨ ਹੋਵੇ । (ਵਿਘਨ) ਹਾਊਸ ਦਾ ਟਾਈਮ ਬਰਬਾਦ ਨਾ ਕਰਨ ।

Mr. Deputy Speaker : Multani Ji is right. Yes, Sawhney Sahib.

ਸ੍ਰੀ ਜਗਦੀਸ਼ ਸਾਹਨੀ : ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਮੁਲਤਾਨੀ ਜੀ ਨੇ ਦੱਸਿਆ ਹੈ, (ਵਿਘਨ) ਇਸ ਜਗ੍ਹਾ ਦਾ ਇਨ੍ਹਾਂ ਨੂੰ ਨਹੀਂ ਪਤਾ । ਵੇਸਟੇਜ ਆਫ਼ ਟਾਈਮ ਹੋ ਰਿਹਾ ਹੈ । (ਵਿਘਨ) Whether I am right or wrong, if he has said something, I have to clarify those things.

ਸ੍ਰੀ ਡਿਪਟੀ ਸਪੀਕਰ : ਤੁਸੀਂ ਆਪਣੀਆਂ ਅੱਛੀਆਂ ਸੁਜੈਸ਼ਨਜ਼ ਦਿਓ ।

ਸ੍ਰੀ ਜਗਦੀਸ਼ ਸਾਹਨੀ : ਦੂਸਰੀ ਗੱਲ ਇਹ ਹੈ ਕਿ ਸੰਨ 1965 ਔਰ 1971 ਵਿਚ ਜਿਹੜੀ ਸ਼ਾਮਲਾਤ ਦੀ ਜਗ੍ਹਾ ਸੀ, ਉਹ ਡਿਸਏਬਲ ਫੌਜੀਆਂ ਨੂੰ ਅਲਾਟ ਕੀਤੀ ਸੀ ਪਰ ਸੰਨ 1965 ਔਰ 1971 ਨੂੰ ਕਾਫੀ ਸਮਾਂ ਬੀਤ ਚੁੱਕਾ ਹੈ ਮਗਰ ਹਾਲੇ ਵੀ ਕਾਫੀ ਤੋਂ ਜ਼ਿਆਦਾ ਕੇਸ ਪੈਂਡਿੰਗ ਹਨ ਔਰ ਫੌਜੀਆਂ ਨੂੰ ਜਗ੍ਹਾਂ ਨਹੀਂ ਮਿਲ ਰਹੀ । ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ।

ਇਸ ਤੋ ਇਲਾਵਾ ਬੇਟ ਦਾ ਇਲਾਕਾ ਹੈ ਜਿਵੇ ਹਰਗੋਬਿੰਦਪੁਰਾ । ਡਿਪਟੀ ਸਪੀਕਰ ਸਾਹਿਬ, ਮੈ ਮੁਲਤਾਨੀ ਸਾਹਿਬ ਨੂੰ ਇਕ ਗੱਲ ਸੁਣਾਉਣੀ ਚਾਹੁੰਦਾ ਹਾਂ ਕਿਉਂਕਿ ਇਨ੍ਹਾਂ ਨੂੰ

[ਸ਼੍ਰੀ ਜਗਦੀਸ਼ ਸਾਹਨੀ]

ਜ਼ਿਆਦਾ ਤਕਲੀਫ ਹੁੰਦੀ ਹੈ । ਇੱਕ ਚੁਟਕਲਾ ਹੈ । ਇੱਕ ਜੱਟ ਨੇ ਮੱਝ ਰੱਖੀ ਹੋਈ ਸੀ ਅਤੇ ਉਸ ਦਾ ਇੱਕ ਕੱਟਾ ਸੀ । (ਵਿਘਨ) । ਮੈਂ ਇਨ੍ਹਾਂ ਨੂੰ ਗੱਲ ਸੁਣਾਉਣੀ ਚਾਹੁੰਦਾ ਹਾਂ ।

**Sardar Jagtar Singh Multani** : On a point of order Sir.

**Mr. Deputy Speaker** : Multani Ji, please let him speak. Please listen.

**ਸ਼੍ਰੀ ਜਗਦੀਸ਼ ਸਾਹਨੀ** : ਡਿਪਟੀ ਸਪੀਕਰ ਸਾਹਿਬ, ਰੋਜ਼ ਜੱਟ ਦੇਖਦਾ ਕਿ ਜਿਹੜਾ ਕੱਟਾ ਹੈ, ਉਸ ਦੇ ਮੂੰਹ ਤੇ ਝੱਗ ਲੱਗੀ ਹੁੰਦੀ ਹੈ ਕਿਉਂਕਿ ਉਹ ਦੁੱਧ ਚੁੰਘਦਾ ਸੀ । ਉਹ ਜੱਟ ਕੱਟੇ ਨੂੰ ਕੁੱਟਣ ਲੱਗ ਪੈਂਦਾ । 2-3 ਦਿਨ ਉਹ ਨੇ ਕੱਟੇ ਨੂੰ ਕੁੱਟਿਆਂ ਫਿਰ ਉਸ ਦੇ ਮੂੰਹ ਤੇ ਛਿਕੂ ਲਗਾ ਦਿੱਤਾ । ਅਸਲ ਗਲ ਇਹ ਸੀ ਕਿ ਇਕ ਬਾਂਦਰ ਦੁੱਧ ਪੀ ਜਾਂਦਾ ਸੀ ਅਤੇ ਝੱਗ ਕੱਟੇ ਦੇ ਮੂੰਹ ਤੇ ਲਗਾ ਜਾਂਦਾ ਸੀ । ਪਰ ਇਹ ਸਮਝ ਲਿਆ ਜਾਂਦਾ ਸੀ ਕਿ ਕੱਟੇ ਨੇ ਦੁੱਧ ਪੀਤਾ ਹੈ । ਕਰਨਾ ਤਾਂ ਇਨ੍ਹਾਂ ਨੇ ਆਪ ਹੀ ਹੈ ਔਰ ਝੱਗ ਹੋਰਾਂ ਨੂੰ ਲਾਈ ਜਾਂਦੇ ਹਨ । ਅਸੀਂ ਇਨ੍ਹਾਂ ਬਾਰੇ ਕੁੱਝ ਨਹੀਂ ਕਹਿ ਸਕਦੇ । (ਵਿਰੋਧੀ ਧਿਰ ਵੱਲੋਂ ਥੰਪਿੰਗ) । ਸੋ, ਡਿਪਟੀ ਸਪਿਕਰ ਸਾਹਿਬ.....

**ਸ਼੍ਰੀ ਡਿਪਟੀ ਸਪੀਕਰ** : ਹੁਣ ਤੁਸੀਂ ਸ਼ਾਮਲਾਤ ਬਾਰੇ ਕੋਈ ਗੱਲ ਕਰੋ । ਤੁਹਾਡਾ ਟਾਈਮ ਵੀ ਖਤਮ ਹੋ ਰਿਹਾ ਹੈ ।

**ਸ਼੍ਰੀ ਜਗਦੀਸ਼ ਸਾਹਨੀ** : ਡਿਪਟੀ ਸਪੀਕਰ ਸਾਹਿਬ, ਡੇਢ ਮਿੰਟ ਤਾਂ ਮੇਰਾ ਇਸੇ ਤਰ੍ਹਾਂ ਵੇਸਟ ਹੋ ਗਿਆ ਹੈ ।

**ਸਰਦਾਰ ਅਵਤਾਰ ਸਿੰਘ ਬਰਾੜ** : ** ** **

**Mr. Speaker** : This is no point of order.

**ਸ਼੍ਰੀ ਜਗਦੀਸ਼ ਸਾਹਨੀ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜਿਹੜੀਆਂ ਸਾਡੇ ਬੁੱਢੇ ਨਾਲੇ ਦੇ ਨਾਲ ਨਾਲ ਬਸਤੀਆਂ ਸਨ, ਸਰਕਾਰ ਨੇ ਉਹ ਅਲਾਟਮੈਂਟ ਕੀਤੀ ਸੀ, ਮਗਰ ਕਿਸੇ ਬਸਤੀ ਦੇ ਬੰਦੇ ਨੂੰ ਅਲਾਟਮੈਂਟ ਨਹੀਂ

---

**Expunged as ordered by the Chair.

RESOLUTION RE. TAKING NECESSARY STEPS TO GET THE ILLEGAL POSSESSION OF SHAMLAT LANDS OF GRAM PANCHAYATS IN THE STATE VACATED AND USE THE SAME FOR THE WELFARE AND UPLIFTMENT OF THE SCHEDULED CASTES, BACKWARD CLASSES AND OTHER WEAKER SECTIONS OF THE SOCIETY



ਹੋਈ । ਉਹ ਜਿਹੜੀ ਅਲਾਟਮੈਂਟ ਹੋਈ ਉਹ ਸਹੀ ਬੰਦੇ ਨੂੰ ਨਹੀਂ ਹੋਈ । ਜਿਸ ਤਰ੍ਹਾਂ ਬਿਰਮੀ ਸਾਹਿਬ ਕਹਿ ਰਹੇ ਸੀ, ਕੋਰਟਾਂ ਦਾ ਪ੍ਰੋਸੈਸ ਬਹੁਤ ਲੰਬਾ ਹੈ । ਪੰਜਾਬ ਦੇ ਕਿਸਾਨ ਨੇ ਕੋਈ ਕਿੱਲਾ ਤਾਂ ਬਹੁਤ ਵੱਡੀ ਗੱਲ ਹੈ, ਉਨ੍ਹਾਂ ਨੇ ਮਰਲਾ ਨਹੀ ਛੱਡਿਆ ਜਿਥੇ ਕੁਝ ਨਾ ਬੀਜਿਆ ਹੋਵੇ । ਉਸ ਮੁਤਾਬਿਕ ਸ਼ਾਮਲਾਤ ਦੀ ਅੱਜ ਦੀ ਵੈਲਿਊ ਬਹੁਤ ਬਣੀ ਹੈ । ਇਸ ਲਈ ਅਸੀਂ ਚਾਹੁੰਦੇ ਹਾਂ ਕਿ ਅਲਾਟਮੈਂਟ ਐਕਚੂਅਲ ਬੰਦੇ ਨੂੰ ਹੋਵੇ, ਜਿਸ ਬੰਦੇ ਨੂੰ ਜ਼ਰੂਰਤ ਹੈ । ਸਰਕਾਰ ਇਸ ਤੇ ਧਿਆਨ ਦੇਵੇ ਔਰ ਕਾਰਵਾਈ ਕਰੇ ।

ਦੂਸਰੀ, ਮੈਂ ਇਹ ਕਹਿਣਾ ਹਾਂ ਕਿ ਜਦੋਂ ਪਿੱਛੇਂ ਫਲੱਡ ਆਏ ਸਨ, ਉਸ ਕਾਰਨ ਜਿਹੜੀਆਂ ਫਰਟਾਈਲ ਜ਼ਮੀਨਾਂ ਸਨ, ਉਨ੍ਹਾਂ ਵਿਚ ਰੇਤਾ ਪੈਣ ਨਾਲ ਉਹ ਖਾਲੀ ਹੋ ਗਈਆਂ, ਹੁਣ ਕੋਈ ਲੈਣਾ ਨਹੀਂ ਚਾਹੁੰਦਾ । ਇਸ ਬਾਰੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਜਿਹੜਾ ਬੁੱਢਾ ਨਾਲਾ ਹੈ, ਉਹ ਲੁਧਿਆਣੇ ਦੇ ਕਾਫੀ ਬਾਹਰ ਸੀ, ਅੱਜ ਕਿੱਥੇ ਤੱਕ ਆ ਗਿਆ ਹੈ । ਨਾਲ ਦੇ ਸਾਰੇ ਪਿੰਡ ਕਵਰ ਕਰ ਲਏ ਹਨ । ਨਾਲ-ਨਾਲ ਜਿੰਨੇ ਪਿੰਡ ਵਸੇ ਹਨ ਕੀ ਉਹ ਪਹਿਲਾਂ ਸ਼ਾਮਲਾਤ ਜ਼ਮੀਨ ਨਹੀਂ ਸੀ । ਉਸ ਦਾ ਪਹਿਲਾਂ ਰੇਟ ਹਜ਼ਾਰਾਂ ਵਿੱਚ ਸੀ ਹੁਣ ਮਰਲਾ ਕਰੋੜਾਂ ਵਿੱਚ ਚਲਾ ਗਿਆ ਹੈ । ਉਹ ਜ਼ਮੀਨ ਪ੍ਰਮੁੱਖ ਲੋਕਾਂ ਦੇ ਕਬਜ਼ੇ ਹੇਠ ਹੈ । ਅਸੀਂ ਕਿਸੇ ਦਾ ਨਾਂ ਨਹੀਂ ਲੈਣਾ ਚਾਹੁੰਦੇ ਪਰ ਸਰਕਾਰ ਇਸ ਚੀਜ਼ ਦੀ ਇਨਕੁਆਇਰੀ ਕਰਵਾਏ ਕਿ ਕਿਸ ਕਿਸ ਨੇ ਕਬਜ਼ਾ ਕੀਤਾ ਹੋਇਆ ਹੈ । ਤੁਸੀਂ ਹੈਰਾਨ ਹੋਵੋਗੇ ਕਿ ਨਾਲੇ ਦੇ ਨਾਲ-ਨਾਲ ਏਨੀਆਂ ਕਲੋਨੀਆਂ ਬਣ ਗਈਆਂ ਹਨ ਕਿ ਉਥੇ ਲੈਂਡ ਦੇ ਰੇਟ ਬਹੁਤ ਵੱਧ ਗਏ ਹਨ । ਉਥੇ ਕਈ ਪਿੰਡਾਂ ਦੀ ਸ਼ਾਮਲਾਤ ਜ਼ਮੀਨ ਹੈ ਜਿਹੜੀ ਜ਼ਮੀਨ ਅੱਜ ਸ਼ਹਿਰਾਂ ਵਿਚ ਆ ਰਹੀ ਹੈ । ਸ਼ਹਿਰਾਂ ਦੀਆਂ ਮਿਉਂਸਪਲ ਕਮੇਟੀਆਂ, ਕਾਰਪੋਰੇਸ਼ਨਾਂ ਨੇ ਅਜੇ ਇਨ੍ਹਾਂ ਨੂੰ ਐਕੁਆਇਰ ਕਰਨਾ ਹੈ । ਲੁਧਿਆਣੇ ਵਿੱਚ ਬਹੁਤ ਹਨ, ਜਿਸ ਤਰ੍ਹਾਂ ਬਾਜਵਾ ਨਗਰ ਹੈ, ਕਿਚਲੂ ਨਗਰ ਹੈ ਇਸ ਦੇ ਵਿੱਚ ਆਲਰੈਡੀ ਪਾਰਕ ਬਣਾਇਆ ਹੋਇਆ ਹੈ ਪਰ ਲੋਕਾਂ ਨੇ ਪਾਰਕ ਤੇ ਕਬਜ਼ਾ ਕੀਤਾ ਹੋਇਆ ਹੈ । ਇਸ ਦੇ ਨਾਲ ਪੋਲਿਊਸ਼ਨ ਦੀ ਪ੍ਰਾਬਲਮ ਆਉਂਦੀ ਹੈ, ਇਹ ਬੜੀ ਭਿਆਨਕ ਗੱਲ ਹੈ । ਕੇਵਲ

[ਸ਼੍ਰੀ ਜਗਦੀਸ਼ ਸਾਹਨੀ]

ਸ਼ਹਿਰਾਂ ਵਿੱਚ ਹੀ ਨਹੀਂ ਕਸਬਿਆਂ ਵਿੱਚ ਵੀ ਜਿਥੇ ਸ਼ਾਮਲਾਤਾਂ ਦੀ ਜ਼ਮੀਨ ਖਾਲੀ ਪਈ ਹੋਵੇ ਉਥੇ ਕੋਈ ਨਾ ਕੋਈ ਮੰਜੀ ਖੜ੍ਹੀ ਕਰਕੇ ਫਿਰ ਝੋਂਪੜੀ ਪਾ ਲੈਂਦਾ ਹੈ । ਇਸ ਤਰ੍ਹਾਂ ਉਹ ਕਵਰ ਹੋ ਜਾਂਦੀ ਹੈ । ਇਸੇ ਤਰ੍ਹਾਂ ਬਟਾਲਾ ਸ਼ਹਿਰ ਵਿੱਚ ਵੀ ਹੋਇਆ ਹੈ । 25 ਸਾਲ ਪਹਿਲਾਂ, ਡਿਪਟੀ ਸਪੀਕਰ ਸਾਹਿਬ, ਉਥੇ ਆਰਮੀ ਲਈ ਜਗ੍ਹਾ ਖਾਲੀ ਪਈ ਸੀ, ਆਰਮੀ ਨੂੰ ਉਸ ਦੀ ਜ਼ਰੂਰਤ ਨਹੀਂ ਸੀ । ਪਰ ਹੌਲੀ-ਹੌਲੀ ਲੋਕ ਆ ਕੇ ਬੈਠ ਗਏ ਫਿਰ ਉਥੇ ਪੋਲਿਊਸ਼ਨ ਹੋ ਗਿਆ । 130-35 ਘਰ ਉਥੇ ਵਸ ਗਏ । ਸੜਕ ਤੇ ਲੋਕਾਂ ਨੇ ਖੋਖੇ ਬਣਾ ਲਏ ਹਨ । ਚਾਰ-ਪੰਜ ਦਿਨ ਪਹਿਲਾਂ ਉਥੇ ਬੁਲਡੋਜ਼ਰ ਲਾ ਕੇ ਸਾਰਾ ਸਫਾਇਆ ਕਰ ਦਿਤਾ ਗਿਆ । ਪਰ ਫਿਰ ਉਹ ਸਾਰੇ ਲੋਕ ਸੜਕਾਂ ਤੇ ਆ ਗਏ ਹਨ । ਸਰਕਾਰ ਦਾ ਫਰਜ਼ ਬਣਦਾ ਹੈ ਕਿ ਪਹਿਲਾਂ ਉਨ੍ਹਾਂ ਲੋਕਾਂ ਨੂੰ ਦੇਖੇ । ** ** **

**ਸ਼੍ਰੀ ਡਿਪਟੀ ਸਪੀਕਰ :** ਇਸ ਤਰ੍ਹਾਂ ਦੇ ਐਲੀਗੇਸ਼ਨ ਠੀਕ ਨਹੀਂ ਹਨ । I do not permit the allegations levelled against the hon. Member like this by name. These are expunged.

Shri Jagdish Sawhney : I put it on my ownself, Sir. ਡਿਪਟੀ ਸਪੀਕਰ ਸਾਹਿਬ, ਸ਼ਹਿਰ ਦੇ ਨੇੜੇ ਸ਼ਾਮਲਾਟ ਦੀ ਜ਼ਮੀਨ ਪਈ ਸੀ ਪਹਿਲਾਂ ਉਸ ਜਗ੍ਹਾ ਪਾਣੀ ਖੜ੍ਹਾ ਰਹਿੰਦਾ ਸੀ । ਲੋਕਾਂ ਨੇ ਉਥੇ ਮਿੱਟੀ ਔਰ ਕਾਰਖਾਨਿਆਂ ਦਾ ਗੰਦ ਸੁੱਟਣਾ ਸ਼ੁਰੂ ਕਰ ਦਿੱਤਾ । ਫਿਰ ਇੱਕ ਐਮ.ਐਲ.ਏ. ਨੇ ਉਥੇ ਕੋਠੀ ਪਾ ਲਈ ਅਤੇ ਅੱਜ ਉਹ ਜਗ੍ਹਾ ਕਰੋੜਾਂ ਦੀ ਹੋ ਗਈ ਹੈ । ਪਰ ਉਹ ਕਹਿੰਦੇ ਕਿ ਇਹ ਸ਼ਾਮਲਾਤ ਨਹੀਂ ਹੈ । ਪਰ ਅਸਲ ਵਿਚ ਇਹ ਸ਼ਾਮਲਾਤ ਜ਼ਮੀਨ ਹੀ ਹੈ । ਅੱਜ ਜਿਹੜਾ ਰੈਜ਼ੋਲਿਊਸ਼ਨ ਆਇਆ ਹੈ । ਮੈਂ ਇਸ ਦਾ ਸਮੱਰਥਨ ਕਰਦਾ ਹਾਂ । ਸਾਡੀ ਪਾਰਟੀ ਇਸ ਦਾ ਸਮਰਥਨ ਕਰਦੀ ਹੈ । ਇਹ ਇਕ ਅੱਛਾ ਰੈਜ਼ੋਲਿਊਸ਼ਨ ਹੈ । ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਹੁਣ ਸਾਡੇ ਲਈ ਸ਼ਾਮਲਾਤ ਜ਼ਮੀਨ ਬਚੀ ਕਿਹੜੀ ਹੈ, 99% ਲੋਕਾਂ ਨੇ ਉਨ੍ਹਾਂ ਜ਼ਮੀਨਾਂ ਤੇ ਕਬਜ਼ਾ ਕਰਕੇ ਇਸ ਤਰੀਕੇ ਨਾਲ ਡਾਇਵਰਟ ਕਰ ਲਿਆ ਹੈ that cannot be changed now. ਮੇਰੀ ਇਹ ਗੁਜ਼ਾਰਿਸ਼ ਹੈ ਕਿ ਅੱਜ ਸ਼ਾਮਲਾਤ ਲੈਂਡ ਬਾਰੇ ਰੈਜ਼ੋਲਿਊਸ਼ਨ ਆਇਆ ਹੈ ਫਿਰ ਸਾਡੇ ਵਲੋਂ ਲੈਂਡ ਗਰੈਬਿੰਗ ਦਾ ਰੈਜ਼ੋਲਿਊਸ਼ਨ ਆਵੇਗਾ, ਬਿਹਤਰ ਇਹੀ ਸੀ ਕਿ ਉਹ ਇਕੱਠੇ ਲੈ ਲਏ ਜਾਂਦੇ ਜਿਸ ਨਾਲ ਸਦਨ

**Expunged as ordered by the Chair.

ਦਾ ਸਮਾਂ ਘੱਟ ਲਗਦਾ ਅਤੇ ਇਕੋ ਸਮੇਂ ਦੋਨੋਂ ਡਿਸਕਸ ਹੋ ਜਾਂਦੇ । ਇਤਨਾ ਕਹਿੰਦਾ ਹੋਇਆ ਮੈਂ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਇਸ ਰੈਜ਼ੋਲਿਊਸ਼ਨ ਤੇ ਬੋਲਣ ਦਾ ਮੌਕਾ ਦਿੱਤਾ ਹੈ । ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਇਹ ਇਕ ਸ਼ਾਮਲਾਤ ਜ਼ਮੀਨ ਦੇ ਕਬਜ਼ੇ ਬਾਰੇ ਅਤੇ ਲੈਂਡ ਗਰੈਬਿੰਗ ਦੇ ਬਾਰੇ ਸਾਡਾ ਰੈਜ਼ੋਲਿਊਸ਼ਨ ਹੈ ਜੇ ਤੁਸੀਂ ਪ੍ਰਮਿਟ ਕਰੋ ਤਾਂ ਮੈਂ ਇਹ ਤੁਹਾਡੇ ਕੋਲ ਪਹੁੰਚਾ ਦਿੰਦਾ ਹਾਂ ।

Mr. Deputy Speaker : I won't permit. You can refer it to the Government. I willn't allow it. Yes, Sardar Ishar Singh, please start your speech.

ਸਰਦਾਰ ਈਸ਼ਰ ਸਿੰਘ (ਕੁੰਮਕਲਾਂ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਰੈਜ਼ੋਲਿਊਸ਼ਨ ਸਰਦਾਰ ਸ਼ੇਰ ਸਿੰਘ ਗੱਗੋਵਾਲਾ ਵਲੋਂ ਗਰਾਮ ਪੰਚਾਇਤਾਂ ਦੀ ਸ਼ਮਲਾਤ ਲੈਂਡ ਤੇ ਨਜਾਇਜ਼ ਕਬਜ਼ੇ ਬਾਰੇ ਜੋ ਇਸ ਸਦਨ ਵਿੱਚ ਆਇਆ ਹੈ ਕਿ ਇਹ ਜ਼ਮੀਨ ਪੱਛੜੀਆਂ ਸ਼੍ਰੇਣੀਆਂ, ਅਨੁਸੂਚਿਤ ਜਾਤੀਆਂ, ਬੈਕਵਰਡ ਕਲਾਸਿਜ਼ ਜਾਂ ਵੀਕਰ ਸੈਕਸ਼ਨ ਦੀ ਭਲਾਈ ਵਾਸਤੇ, ਨਜਾਇਜ਼ ਕਾਬਜ਼ਾਂ ਤੋਂ ਛੁਡਵਾ ਕੇ ਉਨ੍ਹਾਂ ਨੂੰ ਵਰਤੀ ਜਾਣ ਲਈ ਦਿਤੇ ਜਾਣ ਬਾਰੇ ਜੋ ਮਤਾ ਪੇਸ਼ ਹੋਇਆ ਹੈ ਉਸ ਦੀ ਪ੍ਰੋੜਤਾ ਕਰਨ ਲਈ ਜੋ ਤੁਸੀ ਮੈਨੂੰ ਟਾਈਮ ਦਿੱਤਾ ਹੈ ਉਸ ਦੇ ਲਈ ਮੈ ਤੁਹਾਡਾ ਬੜਾ ਧੰਨਵਾਦੀ ਹਾਂ । ਡਿਪਟੀ ਸਪੀਕਰ ਸਾਹਿਬ, ਸਾਡਾ ਹਿੰਦੁਸਤਾਨ ਆਜ਼ਾਦ ਹੋਇਆ, ਆਜ਼ਾਦ ਹੋਣ ਤੋਂ ਬਾਅਦ ਸਾਡੇ ਪਿੰਡਾਂ ਦੀ ਹਾਲਤ ਜੋ ਸੀ ਉਹ ਬਹੁਤ ਮਾੜੀ ਸੀ । ਲੋਕਾਂ ਦੀਆਂ ਚੁਣੀਆਂ ਹੋਈਆਂ ਸਰਕਾਰਾਂ ਆਈਆਂ ਉਨ੍ਹਾਂ ਸਰਕਾਰਾਂ ਨੇ ਫੈਸਲੇ ਕੀਤੇ ਕਿ ਪਿੰਡਾਂ ਦੀ ਡਿਵੈਲਪਮੈਂਟ ਕਰਨੀ ਹੈ, ਪਿੰਡਾਂ ਦਾ ਵਿਕਾਸ ਕਰਨਾ ਹੈ । ਉਸ ਦੇ ਵਾਸਤੇ ਸਾਰੇ ਹਿੰਦੁਸਤਾਨ ਵਿੱਚ ਸੱਭ ਤੋਂ ਪਹਿਲਾਂ ਸਾਡੇ ਪੰਜਾਬ ਦੇ ਵਿੱਚ ਪੰਚਾਇਤੀ ਰਾਜ ਦੀ ਸਥਾਪਨਾ ਹੋਈ ਔਰ ਜੋ ਪੰਚਾਇਤਾਂ ਬਣੀਆਂ, ਕਿਉਂਕਿ ਸਰਕਾਰਾਂ ਚਾਹੁੰਦੀਆਂ ਸਨ ਕਿ ਜੋ ਲੋਕ ਰਾਜ ਹੈ ਉਹ ਅਸੀਂ ਪੰਚਾਇਤ ਪੱਧਰ ਤੇ ਲੈਕੇ ਜਾਣਾ ਹੈ ਤਾਂਕਿ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਪਿੰਡਾਂ ਦੀਆਂ ਪੰਚਾਇਤਾਂ ਵਿੱਚ ਹੋਣ ਅਤੇ ਉਹ ਆਪਣੇ ਪਿੰਡਾਂ ਦਾ ਵਿਕਾਸ ਕਰ ਸਕਣ, ਪਿੰਡਾਂ ਦੀ ਡਿਵੈਲਪਮੈਂਟ ਕਰ ਸਕਣ, ਇਸ ਲਈ ਪਿੰਡਾਂ ਦੇ ਵਿੱਚ, ਡਿਪਟੀ ਸਪੀਕਰ

[ਸਰਦਾਰ ਈਸ਼ਰ ਸਿੰਘ]

ਸਾਹਿਬ, ਪੰਚਾਇਤੀ ਰਾਜ ਚਾਲੂ ਕੀਤਾ । ਜਿਸ ਵੇਲੇ ਇਹ ਪੰਚਾਇਤੀ ਰਾਜ ਚਾਲੂ ਕੀਤਾ ਤਾਂ ਉਨ੍ਹਾਂ ਪੰਚਾਇਤਾਂ ਨੂੰ ਚਲਾਉਣ ਵਾਸਤੇ, ਪਿੰਡਾਂ ਦਾ ਵਿਕਾਸ ਕਰਨ ਵਾਸਤੇ ਇਹ ਵੀ ਫੈਸਲਾ ਕੀਤਾ ਕਿ ਇਨ੍ਹਾਂ ਲਈ ਕੋਈ ਆਮਦਨੀ ਦੇ ਵਸੀਲੇ ਵੀ ਬਣਾਏ ਜਾਣ । ਜਿਸ ਵਕਤ, ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਕੰਸੋਲੀਡੇਸ਼ਨ ਹੋ ਰਹੀ ਸੀ ਤਾਂ ਉਸ ਸਮੇਂ ਜ਼ਮੀਨ ਤੇ ਕੱਟ ਲਾ ਕੇ ਇਕ ਕਾਮਨ ਜ਼ਮੀਨ ਬਣਾਈ ਗਈ, ਸ਼ਾਮਲਾਤ ਲੈਂਡ ਬਣਾਈ ਗਈ ਤਾਂਕਿ ਉਸ ਜ਼ਮੀਨ ਤੋਂ ਪਿੰਡ ਦੇ ਵਿਕਾਸ ਵਾਸਤੇ, ਪਿੰਡ ਦੀ ਤਰੱਕੀ ਵਾਸਤੇ ਪੈਸਾ ਆ ਸਕੇ । ਜਿਸ ਤਰ੍ਹਾਂ ਉਸ ਜ਼ਮੀਨ ਨੂੰ ਠੇਕੇ ਤੇ ਦੇਣੇ ਜਾਂ ਉਸ ਜ਼ਮੀਨ ਤੇ ਦਰੱਖਤ ਲਗਵਾ ਕੇ ਜਾਂ ਕੋਈ ਇਸ ਤਰ੍ਹਾਂ ਦਾ ਕੰਮ ਕਰਕੇ ਉਸ ਜ਼ਮੀਨ ਤੋਂ ਕੁਝ ਆਮਦਨ ਹੋ ਸਕੇ ਅਤੇ ਉਸ ਪੈਸੇ ਨੂੰ ਪਿੰਡ ਦੀ ਬਿਹਤਰੀ ਵਾਸਤੇ ਇਸਤੇਮਾਲ ਕੀਤਾ ਜਾ ਸਕੇ । ਪਿੰਡ ਦੀ ਤਰੱਕੀ ਲਈ ਚਾਹੇ ਸਕੂਲ ਵਾਸਤੇ, ਡਿਸਪੈਂਸਰੀ ਵਾਸਤੇ, ਹਸਪਤਾਲ ਵਾਸਤੇ, ਪਸ਼ੂਆਂ ਵਾਸਤੇ ਡਿਸਪੈਂਸਰੀ ਖੋਲ੍ਹਣੀ ਹੈ ਜਾਂ ਕੋਈ ਬਿਜਲੀ ਦਾ ਸਬ-ਸਟੇਸ਼ਨ ਖੋਲ੍ਹਣਾ ਹੈ ਤਾਂਕਿ ਪਿੰਡ ਤਰੱਕੀ ਕਰਦਾ ਰਹੇ, ਪਿੰਡ ਦੀ ਡਿਵੈਲਪਮੈਂਟ ਹੁੰਦੀ ਰਹੇ । ਇਸ ਲਈ ਸ਼ਾਮਲਾਤ ਲੈਂਡ ਰੱਖੀ ਗਈ । ਫਿਰ ਸਮਾਂ ਲੰਘਦਾ ਗਿਆ ਔਰ ਅੱਜ ਸਮਾਂ ਆ ਗਿਆ ਹੈ ਕਿ ਇਨ੍ਹਾਂ 40 ਸਾਲਾਂ ਦੇ ਦੌਰਾਨ ਉਨ੍ਹਾਂ ਜ਼ਮੀਨਾਂ ਤੇ ਤਕੜੇ ਲੋਕ ਕਾਬਜ਼ ਹੋ ਗਏ ਹਨ । ਉਹ ਤਕੜੇ ਲੋਕ ਕਿਸ ਤਰ੍ਹਾਂ ਕਾਬਜ਼ ਹੋਏ ਇਸ ਬਾਰੇ ਮੈਂ ਦਸਦਾ ਹਾਂ ਕਿ ਪਹਿਲਾਂ ਜਦੋਂ ਸ਼ਾਮਲਾਤ ਲੈਂਡ ਦੀ ਬੋਲੀ ਕੀਤੀ ਜਾਂਦੀ ਸੀ ਤਾਂ ਉਸ ਵਕਤ ਇਹ ਪ੍ਰੋਵੀਜ਼ਨ ਕੀਤਾ ਗਿਆ ਸੀ ਕਿ 25% ਅਨੁਸੂਚਿਤ ਜਾਤੀਆਂ, ਪੱਛੜੀਆਂ ਸ਼੍ਰੇਣੀਆਂ ਜਾਂ ਵੀਕਰ ਸੈਕਸ਼ਨ ਦੇ ਲੋਕਾਂ ਨੂੰ ਇਹ ਜ਼ਮੀਨ ਦੇਣੀ ਹੈ ਅਤੇ 75% ਜਨਰਲ ਲੋਕਾਂ ਨੂੰ ਬੋਲੀ ਵਿਚ ਦੇਣੀ ਹੈ । ਪਰ ਇਥੇ ਦੇਖਣ ਵਿਚ ਆਇਆ ਕਿ ਉਹ ਜ਼ਮੀਨਾਂ ਜੋ 25% ਗਰੀਬ ਲੋਕਾਂ ਵਾਸਤੇ, ਵੀਕਰ ਸੈਕਸ਼ਨ ਦੇ ਲੋਕਾਂ ਵਾਸਤੇ ਸਨ ਉਹ ਵੀ ਤਕੜੇ ਲੋਕਾਂ ਨੇ ਲੈ ਲਈਆਂ ਅਤੇ ਖਾਨਾਪੂਰੀ ਕਰਨ ਵਾਸਤੇ ਇਕ ਆਦਮੀ ਨੂੰ ਬੋਲੀ ਵਿੱਚ ਖੜਾ ਕਰ ਦਿੰਦੇ ਸਨ ਅਤੇ ਉਸ ਦੇ ਨਾਮ ਦੀ ਬੋਲੀ ਤੁੜਵਾ ਦਿੰਦੇ ਸਨ ਪਰ ਜ਼ਮੀਨ ਉਹ ਵੱਡੇ ਲੋਕ ਲੈ ਜਾਂਦੇ ਸਨ ਅਤੇ ਇਸ ਤਰ੍ਹਾਂ ਇਹ ਜ਼ਮੀਨਾਂ ਤਕੜੇ ਲੋਕਾਂ ਕੋਲ ਆ ਗਈਆਂ । ਇਸ ਜ਼ਮੀਨ ਤੇ ਲੀਜ਼ ਵੀ ਘੱਟ ਆਉਂਦੀ ਹੈ । ਜੇ ਲੀਜ਼ ਘੱਟ ਆਉਂਦੀ ਹੈ ਤਾਂ ਸਾਡੀ ਪੰਚਾਇਤਾਂ ਕੋਲ ਪੈਸਾ ਵੀ ਘੱਟ ਆਉਂਦਾ ਹੈ । ਜੇ ਲੀਜ਼ ਘੱਟ ਆਉਂਦੀ ਹੈ ਤਾਂ ਪਿੰਡਾਂ ਦੇ ਡਿਵੈਲਪਮੈਂਟ ਦੇ ਕੰਮ ਘੱਟ ਹੋਣਗੇ । ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਮਿਸਾਲਾਂ ਹਨ । ਕਈ ਪਿੰਡਾਂ ਵਿਚ ਜਦੋਂ ਲੋਕਾਂ ਵਲੋਂ ਲੀਜ਼ ਨਹੀਂ ਆਈ

ਤਾਂ ਉਨ੍ਹਾਂ ਨੂੰ ਨੋਟਿਸ ਦਿੱਤੇ ਗਏ ਪਰ ਉਹ ਲੋਕ ਉਹ ਨੋਟਿਸ ਲੈਕੇ ਕੋਰਟ ਵਿਚ ਚਲੇ ਗਏ ਔਰ ਉਥੋਂ ਸਟੇਅ ਲੈ ਆਂਦੀ । ਉਸ ਤੋਂ ਬਾਅਦ ਲੀਜ਼ ਵੀ ਆਉਣੀ ਬੰਦ ਹੋ ਗਈ । ਮੈ ਦਸਣਾ ਚਾਹੁੰਦਾ ਹਾਂ ਕਿ ਇਹ ਆਮ ਵੇਖਣ ਵਿਚ ਆਇਆ ਹੈ ਕਿ ਜੋ ਮਤਾ ਪੰਚਾਇਤ ਪਾਸ ਕਰਦੀ ਹੈ ਉਸ ਨੂੰ ਜਿਹੜਾ ਪੰਚਾਇਤ ਸੈਕਟਰੀ ਹੈ ਉਹ ਲਿਖ ਕੇ ਭੇਜ ਦਿੰਦਾ ਹੈ, ਕਿਉਂਕਿ ਪੰਚਾਇਤ ਸੈਕਟਰੀ ਨੂੰ ਪਤਾ ਹੁੰਦਾ ਹੈ ਕਿ ਪੰਚਾਇਤ ਕੀ ਕਰਨ ਜਾ ਰਹੀ ਹੈ । ਉਸ ਨੂੰ ਬੀ.ਡੀ.ਓ. ਦੇ ਨੋਟਿਸ ਵਿਚ ਲਿਆਉਣਾ ਚਾਹੀਦਾ ਹੈ। ਉਹ ਦੱਸੇ ਕਿ ਪਿੰਡ ਦੀ ਪੰਚਾਇਤ ਜ਼ਮੀਨ ਵੇਚ ਰਹੀ ਹੈ ਜਾਂ ਕੋਈ ਹੋਰ ਕਾਰਵਾਈ ਕਰ ਰਹੀ ਹੈ । ਪਰ ਜੋ ਕੋਈ ਉਸ ਦਾ ਨਜ਼ਦੀਕੀ ਬੰਦਾ ਹੁੰਦਾ ਹੈ ਤਾਂ ਉਹ ਕੋਈ ਕਾਰਵਾਈ ਨਹੀਂ ਕਰਦਾ । ਇਸ ਸਬੰਧ ਵਿਚ ਮੈਂ ਆਪਣੇ ਪਿੰਡ ਦੀ ਮਿਸਾਲ ਦੇਣਾ ਚਾਹੁੰਦਾ ਹਾਂ । ਮੇਰੇ ਹਲਕੇ ਵਿਚ ਇਕ ਪਿੰਡ ਹੈ । ਉਥੇ ਇਸ ਤਰ੍ਹਾਂ ਹੋਇਆ ਕਿ ਇਕ ਮਤਾ ਪੰਚਾਇਤ ਨੇ ਪਾਸ ਕੀਤਾ ਕਿ ਕਿਉਂਕਿ ਪੈਸੇ ਦੀ ਲੋੜ ਹੈ ਇਸ ਕਰਕੇ ਕੁਝ ਜ਼ਮੀਨ ਕੋਈ 100-150 ਕਿਲੇ ਜ਼ਮੀਨ ਵੇਚੀ ਜਾਵੇ । ਉਹ ਮਤਾ ਲਿਖਿਆ ਨਹੀਂ ਗਿਆ । ਇਤਨੇ ਵਿਚ ਉਸ ਪਿੰਡ ਦੇ ਸਰਪੰਚ ਦੀ ਡੈਥ ਹੋ ਗਈ ਤਾਂ ਉਸ ਤੋਂ ਬਾਅਦ ਜਿਹੜਾ ਆਫੀਸਿਏਟ ਕਰਦਾ ਸੀ ਉਹ ਉਸ ਜ਼ਮੀਨ ਦੀ ਰਜਿਸਟਰੀ ਆਪਣੇ ਨਾਂ ਕਰਵਾ ਗਿਆ । ਉਹ ਕੇਸ ਅੱਜ ਤਕ ਚਲ ਰਿਹਾ ਹੈ ਔਰ ਪੰਚਾਇਤ ਦੀ ਆਮਦਨ ਰੁਕ ਗਈ ਹੈ । ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਦੀਆਂ ਬਹੁਤ ਉਦਾਹਰਣਾਂ ਹਨ । ਸ਼ਾਮਲਾਤ ਜ਼ਮੀਨਾਂ ਤੇ ਕਈਆਂ ਨੇ ਕਬਜ਼ਾ ਕੀਤਾ ਹੋਇਆ ਹੈ । ਇਕ ਗਲ ਮੈਂ ਹੋਰ ਦਸਦਾ ਹਾਂ ਕਿ ਕਈ ਜ਼ਬਰਨ ਮਾਲਕਾਨ ਬਣੇ ਹੋਏ ਹਨ । ਉਹ ਇਸ ਤਰ੍ਹਾਂ ਹੁੰਦਾ ਹੈ ਕਿ ਪਹਿਲੇ ਇਕਠੀ ਜ਼ਮੀਨ ਹੜਪ ਕਰ ਲੈਂਦੇ ਹਨ ਅਤੇ ਬਾਅਦ ਵਿਚ ਉਹ ਆਪਸ ਵਿਚ ਵੰਡ ਲੈਂਦੇ ਹਨ । ਇਥੋਂ ਤਕ ਵੇਖਣ ਵਿਚ ਆਇਆ ਹੈ ਕਿ ਜਿਹੜੇ ਛੱਪੜ ਸਨ ਉਨ੍ਹਾਂ ਨੂੰ ਵੀ ਭਰਕੇ ਉਸ ਜ਼ਮੀਨ ਨੂੰ ਆਪਸ ਵਿਚ ਵੰਡ ਲਿਆ ਗਿਆ ਹੈ । ਇਸ ਤਰ੍ਹਾਂ ਦੇ ਕਈ ਕੇਸ ਹਨ । ਹੁਣ ਮੈ ਅਰਜ਼ ਕਰਦਾ ਹਾਂ ਕਿ ਇਹ ਜਿਹੜੀ ਸਾਡੇ ਮੁੱਖ ਮੰਤਰੀ ਜੀ ਨੇ ਉਨਤ ਗਰਾਮ ਸਕੀਮ ਚਲਾਈ ਹੈ ਇਸ ਵਿਚ ਇਸ ਨੂੰ ਕਵਰ ਕਰਨਾ ਚਾਹੀਦਾ ਹੈ ਔਰ ਜਿਹੜਾ ਪਿੰਡ ਦਾ ਗੰਦਾ ਪਾਣੀ ਹੈ ਉਸ ਦੇ ਨਿਕਾਸ ਲਈ ਗਲੀਆਂ ਨਾਲੀਆਂ ਬਣਾ ਕੇ ਇੰਤਜ਼ਾਮ ਕਰਨਾ ਚਾਹੀਦਾ ਹੈ । ਜੇ ਇਸ ਵਲ

[ਸਰਦਾਰ ਈਸ਼ਰ ਸਿੰਘ]

ਧਿਆਨ ਨਾ ਦਿੱਤਾ ਗਿਆ ਤਾਂ ਇਨ੍ਹਾਂ ਪਿੰਡਾਂ ਦੇ ਵਿਕਾਸ ਦਾ ਕੰਮ ਪੂਰਾ ਨਹੀ ਹੋ ਸਕੇਗਾ ।

ਡਿਪਟੀ ਸਪੀਕਰ ਸਾਹਿਬ, ਹਰ ਪਿੰਡ ਦੀ ਇਹ ਕੋਸ਼ਿਸ ਹੁੰਦੀ ਹੈ ਕਿ ਉਨ੍ਹਾਂ ਦੇ ਪਿੰਡ ਨੂੰ ਪੂਰੀਆਂ ਸਹੂਲਤਾਂ ਮਿਲਣ । ਜਿਸ ਤਰ੍ਹਾਂ ਸਕੂਲ ਹਨ ਉਨ੍ਹਾਂ ਨੂੰ ਅਪਗਰੇਡ ਹੋਣਾ ਚਾਹੀਦਾ ਹੈ । ਪਰ ਮੈਂ ਦਸਦਾ ਹਾਂ ਕਿ ਅਪਗਰੇਡ ਕਰਨ ਲਈ ਇਹ ਸ਼ਰਤ ਹੈ ਕਿ ਐਨੀ ਜ਼ਮੀਨ ਗਰਾਊਂਡ ਵਗੈਰਾ ਹੋਣੀ ਚਾਹੀਦੀ ਹੈ ਔਰ ਬਿਲਡਿੰਗ ਵਾਸਤੇ ਐਨੀ ਜ਼ਮੀਨ ਚਾਹੀਦੀ ਹੈ ਪਰ ਜੇ ਜ਼ਮੀਨ ਨਹੀਂ ਹੋਵੇਗੀ ਤਾਂ ਡਿਵੈਲਪਮੈਂਟ ਕਿਵੇਂ ਹੋਵੇਗੀ ? ਇਸੇ ਤਰ੍ਹਾਂ ਪਸ਼ੂਆਂ ਵਾਸਤੇ ਡਿਸਪੈਂਸਰੀਆਂ ਦੀ ਸਹੂਲਤ ਦੇਣ ਵਾਸਤੇ ਸ਼ਰਤ ਹੈ ਕਿ ਇਕ ਏਕੜ ਜ਼ਮੀਨ ਹੋਣੀ ਚਾਹੀਦੀ ਹੈ ਜੇ ਉਹ ਜ਼ਮੀਨ ਨਹੀਂ ਹੋਵੇਗੀ ਤਾਂ ਉਹ ਡਿਸਪੈਂਸਰੀ ਕਿਵੇਂ ਬਣੇਗੀ ? ਇਸ ਲਈ ਮੈਂ ਸਮਝਦਾ ਹਾਂ ਕਿ ਜਿਹੜਾ ਦਿਹਾਤੀ ਵਿਕਾਸ ਡਿਪਾਰਟਮੈਂਟ ਹੈ ਉਸ ਦੀ ਇਹ ਜ਼ਿਮੇਂਵਾਰੀ ਹੈ । ਜੋ ਅਧਿਕਾਰੀ ਪਿੰਡ ਲੈਵਲ ਤੇ ਬੈਠੇ ਹਨ ਉਨ੍ਹਾਂ ਦਾ ਫਰਜ਼ ਬਣਦਾ ਹੈ ਕਿ ਉਹ ਆਪਣੇ ਉਪਰ ਵਾਲੇ ਅਫ਼ਸਰ ਨੂੰ ਇਸ ਬਾਰੇ ਇਨਫਰਮੇਸ਼ਨ ਭੇਜਣ । ਉਹ ਐਕਸ਼ਨ ਪਹਿਲੇ ਕਿਉਂ ਨਹੀਂ ਕਰਦੇ ਅਤੇ ਨਜਾਇਜ਼ ਕਬਜ਼ੇ ਕਿਉਂ ਹੋਣ ਦਿੱਤੇ ਜਾਂਦੇ ਹਨ ? ਡਿਪਟੀ ਸਪੀਕਰ ਸਾਹਿਬ, ਮੇਰਾ ਇਲਾਕਾ ਬੇਟ ਏਰੀਆ ਦਾ ਹੈ ਉਥੇ ਬਹੁਤ ਸਾਰੀਆਂ ਪੰਚਾਇਤਾਂ ਦੀਆਂ ਜ਼ਮੀਨਾਂ ਉਤੇ ਨਜਾਇਜ਼ ਲੋਕਾਂ ਨੇ ਕਬਜ਼ਾ ਕੀਤਾ ਹੋਇਆ ਹੈ ਸ਼ਾਮਲਾਤ ਜ਼ਮੀਨਾਂ ਜਿਹੜੀਆਂ ਹਨ ਇਸ ਦੇ ਵਿਚ ਕਾਫੀ ਵੱਡੇ ਪੈਮਾਨੇ ਤੇ ਘਪਲੇਬਾਜ਼ੀ ਤਕੜੇ ਲੋਕ ਕਰਦੇ ਹਨ ਅਤੇ ਪਟਵਾਰੀ ਦੇ ਨਾਲ ਮਿਲ ਕੇ ਗਿਰਦਾਵਰੀਆਂ ਹੀ ਚੇਂਜ ਕਰ ਦਿੰਦੇ ਹਨ । ਮੇਰੇ ਪਿੰਡ ਦੇ ਵਿਚ ਇਕ ਆਦਮੀ ਨੇ ਸ਼ਾਮਲਾਤ ਜਮੀਨ ਉਤੇ ਨਜਾਇਜ਼ ਕਬਜ਼ਾ ਕਰਕੇ ਪਟਵਾਰੀ ਦੇ ਨਾਲ ਮਿਲ ਕੇ ਸੈਂਟਰਲ ਜ਼ਮੀਨ ਕਰਾਰ ਦੇ ਕੇ ਗਿਰਦਾਵਰੀ ਚੇਂਜ ਕਰ ਦਿੱਤੀ ਅਤੇ ਮਲਕੀਅਤ ਉਸ ਤੇ ਨਾਂ ਕਰ ਦਿੱਤੀ । ਇਹ ਜਮੀਨ ਕਿਸ ਤਰ੍ਹਾਂ ਉਸ ਨੂੰ ਵਿਕ ਸਕਦੀ ਹੈ ? ਇਸ ਗੱਲ ਉਤੇ ਨਵੀਂ ਆਈ ਪੰਚਾਇਤ ਨੇ ਕਾਫੀ ਸ਼ੋਰ ਪਾਇਆ ਅਤੇ ਜਿਸ ਆਦਮੀ ਦਾ ਕਬਜ਼ਾ ਹੈ ਉਸ ਨੇ ਪੰਚਾਇਤ ਦੇ ਖਿਲਾਫ ਥਾਣੇ ਰਿਪੋਰਟ ਦਰਜ ਕਰਵਾ ਦਿੱਤੀ । ਪੁਲਿਸ ਸਾਰੀ ਪੰਚਾਇਤ ਨੂੰ ਪਕੜ ਕੇ ਲੈ ਗਈ ਜਿਹੜੇ ਚੁਣੇ ਹੋਏ ਨੁਮਾਇੰਦੇ ਹਨ ਉਨ੍ਹਾਂ ਨੂੰ ਥਾਣੇ ਦੇ ਅੰਦਰ ਕਰ ਦਿੱਤਾ ਅਤੇ ਜਿਸ ਨੇ ਨਜਾਇਜ ਕਬਜ਼ਾ ਸ਼ਾਮਲਾਤ ਜ਼ਮੀਨ ਉਤੇ ਕੀਤਾ ਹੋਇਆ ਹੈ ਉਹ ਬਾਹਰ ਮੁੱਛਾਂ ਨੂੰ ਵੱਟ ਦੇ ਰਿਹਾ ਹੈ । ਖ਼ੈਰ ਮੈਂ ਵਿਚ ਪੈਕੇ ਪੰਚਾਇਤ ਨੂੰ ਥਾਣੇ ਦੇ ਵਿਚੋਂ ਛੁਡਵਾ ਦਿੱਤਾ ਅਤੇ ਮੇਰੇ ਕਹਿਣ ਤੇ

RESOLUTION RE. TAKING NECESSARY STEPS TO GET THE ILLEGAL POSSESSION OF SHAMLAT LANDS OF GRAM PANCHAYATS IN THE STATE VACATED AND USE THE SAME FOR THE WELFARE AND UPLIFTMENT OF THE SCHEDULED CASTES, BACKWARD CLASSES AND OTHER WEAKER SECTIONS OF THE SOCIETY

ਪੁਲਿਸ ਵਾਲੇ ਕਹਿੰਦੇ ਹਨ ਕਿ ਉਸ ਕੋਲ ਮਾਲਕੀਅਤ ਜ਼ਮੀਨ ਦੀ ਹੈ ਪੰਚਾਇਤ ਇਸ ਦੇ ਵਿਚ ਕੀ ਕਰ ਸਕਦੀ ਹੈ । ਮੈਂ ਕਿਹਾ ਕਿ ਇਹ ਵੇਖਣਾ ਕੋਰਟ ਦਾ ਕੰਮ ਹੈ ਕਿ ਮਲਕੀਅਤ ਕਿਸ ਦੀ ਹੈ ਪੁਲਿਸ ਦਾ ਕੰਮ ਨਹੀਂ ਹੈ । ਮੇਰੇ ਕਹਿਣ ਦਾ ਮਤਲਬ ਇਹ ਸੀ ਕਿ ਕਿਸ ਤਰ੍ਹਾਂ ਪਟਵਾਰੀ ਦੇ ਨਾਲ ਮਿਲ ਕੇ ਤਕੜੇ ਲੋਕ ਸ਼ਾਮਲਾਤ ਪਿੰਡ ਦੀ ਜ਼ਮੀਨਾਂ ਉਤੇ ਨਜਾਇਜ਼ ਕਬਜ਼ੇ ਕਰੀ ਬੈਠੇ ਹਨ ਅਤੇ ਗਿਰਦਾਵਰੀ ਚੇਂਜ ਕਰ ਲੈਂਦੇ ਹਨ । ਪੰਚਾਇਤ ਦੀ ਡਿਵੈਲਪਮੈਂਟ ਲਈ ਇਹ ਨਜਾਇਜ਼ ਕਬਜ਼ੇ ਖਤਮ ਕੀਤੇ ਜਾਣੇ ਚਾਹੀਦੇ ਹਨ ਅਤੇ ਪਿੰਡਾਂ ਦਾ ਵਿਕਾਸ ਕਰਨਾ ਚਾਹੀਦਾ ਹੈ ਅਤੇ ਪਿੰਡਾਂ ਦੀ ਤਰੱਕੀ ਲਈ ਇਹ ਨਜਾਇਜ਼ ਕਬਜ਼ੇ ਖਤਮ ਕਰਨੇ ਬਹੁਤ ਹੀ ਜ਼ਰੂਰੀ ਹਨ । ਪਿੰਡਾਂ ਦੇ ਵਿਚ ਜਿਹੜੇ ਅਨੁਸੂਚਿਤ ਜਾਤੀਆਂ ਅਤੇ ਬੈਕਵਰਡ ਕਲਾਸ ਦੇ ਲੋਕ ਰਹਿੰਦੇ ਹਨ ਉਨ੍ਹਾਂ ਦੀ ਪਿੰਡਾਂ ਦੇ ਵਿਚ ਆਬਾਦੀ ਲਗਾਤਾਰ ਵਧਦੀ ਜਾ ਰਹੀ ਹੈ ਅਤੇ ਉਨ੍ਹਾਂ ਨੂੰ ਪਿੰਡਾਂ ਦੇ ਵਿਚ ਰਹਿਣ ਲਈ ਘਰ ਬਣਾ ਕੇ ਦੇਣੇ ਚਾਹੀਦੇ ਹਨ । ਇਹ ਘਰ ਸ਼ਾਮਲਾਤ ਜ਼ਮੀਨਾਂ ਉਤੇ ਬਣਾ ਕੇ ਦੇਣੇ ਚਾਹੀਦੇ ਹਨ । ਪਿੰਡਾਂ ਦੇ ਵਿਚ ਕੂੜਾ ਕਰਕਟ ਫਿਰਨੀਆਂ ਦੇ ਕੋਲ ਸੁਟਿਆ ਜਾਂਦਾ ਹੈ । ਕੋਈ ਐਸੀ ਜ਼ਮੀਨ ਨਹੀਂ ਹੈ ਜਿਥੇ ਪਿੰਡ ਦਾ ਕੂੜਾ ਕਰਕਟ ਸੁਟਿਆ ਜਾਵੇ । ਇਨ੍ਹਾਂ ਗਰੀਬ ਲੋਕਾਂ ਨੂੰ ਕਲੋਨੀਆਂ ਬਣਾ ਕੇ ਦੇਣੀਆਂ ਚਾਹੀਦੀਆਂ ਹਨ ਤਾਂਕਿ ਇਹ ਲੋਕ ਵੀ ਆਪਣਾ ਵਿਕਾਸ ਕਰ ਸਕਣ ਅਤੇ ਪਿੰਡ ਦੇ ਨਾਲ ਹੀ ਇਨ੍ਹਾਂ ਦੀ ਕਲੋਨੀ ਹੋਣੀ ਚਾਹੀਦੀ ਹੈ । ਕਿਉਂਕਿ ਸਾਡੇ ਵਿਚੋਂ ਹੁਣ ਜਾਤ-ਪਾਤ ਅਤੇ ਛੂਆ-ਛਾਤ ਕਾਫੀ ਹਦ ਤੱਕ ਖਤਮ ਹੋ ਗਿਆ ਹੈ ਅਤੇ ਲੋਕਾਂ ਵਿਚ ਪਿਆਰ ਹੈ । ਇਸ ਪਿਆਰ ਨੂੰ ਹੋਰ ਵਧਾਉਣ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਇਨ੍ਹਾਂ ਨੂੰ ਮਕਾਨ ਪਿੰਡ ਦੇ ਬਾਹਰ ਫਿਰਨੀ ਕੋਲ ਬਣਾ ਕੇ ਦੇਣੇ ਚਾਹੀਦੇ ਹਨ ਤਾਂਕਿ ਆਪਸ ਵਿਚ ਮੇਲ ਮਿਲਾਪ ਅਤੇ ਪਿਆਰ ਬਣਿਆ ਰਹੇ । ਇਨ੍ਹਾਂ ਦੀਆਂ ਗਲੀਆਂ ਨਾਲੀਆਂ ਨੂੰ ਵੀ ਪੱਕਾ ਕੀਤਾ ਜਾਣਾ ਚਾਹੀਦਾ ਹੈ ਤਾਂਕਿ ਪਿੰਡਾਂ ਦੇ ਵਿਕਾਸ ਦਾ ਲਾਭ ਇਨ੍ਹਾਂ ਗਰੀਬ ਲੋਕਾਂ ਨੂੰ ਮਿਲ ਸਕੇ । ਅਗਰ ਇਨ੍ਹਾਂ ਦੇ ਘਰ ਫਿਰਨੀ ਦੇ ਨਜ਼ਦੀਕ ਹੋਣਗੇ ਫੇਰ ਇਨ੍ਹਾਂ ਨੂੰ ਪਿੰਡਾਂ ਦੇ ਵਿਕਾਸ ਵਿਚ ਪੂਰਾ ਹਿੱਸਾ ਮਿਲੇਗਾ ਅਤੇ ਪਿੰਡਾਂ ਦੀ ਉਨਤੀ ਦੇ ਵਿਚ ਪੂਰਾ ਯੋਗਦਾਨ ਇਹ ਲੋਕ ਪਾ ਸਕਣਗੇ । ਇਹ ਲੋਕ ਗਰੀਬ ਜਾਤੀਆਂ ਦੇ ਨਾਲ ਸਬੰਧ

[ਸਰਦਾਰ ਈਸ਼ਰ ਸਿੰਘ]

ਰਖਦੇ ਹਨ ਅਤੇ ਆਰਥਿਕ ਤੌਰ ਤੇ ਇਹ ਕਮਜ਼ੋਰ ਹੁੰਦੇ ਹਨ । ਇਹ ਆਪਣਾ ਪਲਾਟ ਖ਼ਰੀਦ ਕੇ ਮਕਾਨ ਨਹੀਂ ਬਣਾ ਸਕਦੇ ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਸ਼ਾਮਲਾਤ ਜਮੀਨਾਂ ਉਤੇ ਇਨ੍ਹਾਂ ਦੇ ਲਈ ਘਰ ਬਣਾ ਕੇ ਦੇਵੇ । ਜਿਸ ਤਰ੍ਹਾਂ ਇਨ੍ਹਾਂ ਦੀ ਆਬਾਦੀ ਵੱਧ ਰਹੀ ਹੈ ਉਸ ਦੇ ਲਈ ਇਨ੍ਹਾਂ ਨੂੰ ਆਪਣਾ ਸਿਰ ਢੱਕਣ ਲਈ ਘਰ ਦੇਣਾ ਬਹੁਤ ਜ਼ਰੂਰੀ ਹੈ । ਬਿਜਲੀ ਚਾਹੀਦੀ ਹੈ ਪਾਣੀ ਚਾਹੀਦਾ ਹੈ ਲੈਟਰੀਨ ਦਾ ਪ੍ਰਬੰਧ ਸਰਕਾਰ ਕਰਕੇ ਦੇਵੇ । ਇਹ ਗਰੀਬ ਲੋਕ ਆਪਣੀ ਰੋਟੀ ਰੋਜ਼ੀ ਕਮਾ ਕੇ ਪਿੰਡਾਂ ਦੇ ਵਿਚ ਰਹਿ ਸਕਣ ਅਤੇ ਆਪਣੇ ਬੱਚੇ ਪਾਲ ਸਕਣ ਜਿਸ ਤਰ੍ਹਾਂ ਇਹ ਛੋਟੇ ਲੋਨਜ਼ ਲੈਕੇ 2 ਗਊਆਂ ਰਖ ਕੇ ਦੁੱਧ ਵੇਚ ਕੇ ਆਪਣਾ ਪੇਟ ਪਾਲਦੇ ਹਨ ਇਸ ਦੇ ਨਾਲ ਇਨ੍ਹਾਂ ਦਾ ਗੁਜ਼ਾਰਾ ਨਹੀਂ ਹੁੰਦਾ । ਇਸ ਲਈ ਸਰਕਾਰ ਵਲੋਂ ਅਨੁਸੂਚਿਤ ਜਾਤੀਆਂ ਅਤੇ ਬੈਕਵਰਡ ਕਲਾਸਿਜ਼ ਦੇ ਲੋਕਾਂ ਵੱਲ ਖਾਸ ਧਿਆਨ ਦੇਣ ਦੀ ਲੋੜ ਹੈ । ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਦੀ ਇਤਨੀ ਕਪੈਸਿਟੀ ਨਹੀਂ ਹੈ ਕਿ ਉਹ ਇਤਨਾ ਪੈਸਾ ਜੁਟਾ ਸਕਣ ਅਤੇ ਆਪਣੇ ਪਸ਼ੂਆਂ ਵਾਸਤੇ ਪੱਠੇ ਅਤੇ ਦਾਣਾ ਵਗੈਰਾ ਲੈ ਸਕਣ । ਇਸ ਲਈ ਪੰਚਾਇਤਾਂ ਦੀਆਂ ਸ਼ਾਮਲਾਤ ਜ਼ਮੀਨਾਂ ਵਿਚੋਂ ਇਨ੍ਹਾਂ ਨੂੰ ਇਕ-ਇਕ ਕਿਲਾ ਜ਼ਮੀਨ ਦੇ ਦੇਣੀ ਚਾਹੀਦੀ ਹੈ ਤਾਂਕਿ ਉਹ ਗਰੀਬ ਆਦਮੀ ਅਸਾਨੀ ਦੇ ਨਾਲ ਆਪਣੇ ਪਸ਼ੂਆਂ ਲਈ ਪੱਠੇ ਪੈਦਾ ਕਰ ਸਕਣ ਅਤੇ ਦੁੱਧ ਵੇਚਕੇ ਰੋਜ਼ੀ ਰੋਟੀ ਕਮਾ ਸਕਣ । ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜੋ ਪੀਲੇ ਕਾਰਡ ਵਾਲੇ ਗਰੀਬ ਲੋਕ ਹਨ ਉਨ੍ਹਾਂ ਦੀ ਆਮਦਨ 6,400 ਰੁਪਏ ਤੋਂ ਵਧਾਕੇ 11,000 ਰੁਪਏ ਕਰ ਦਿਤੀ ਹੈ । ਮੈਂ ਰਾਏ ਦੇਣਾ ਚਾਹੁੰਦਾ ਹਾਂ ਕਿ ਜੋ ਪੀਲੇ ਕਾਰਡ ਹੋਲਡਰਜ਼ ਹਨ ਉਨ੍ਹਾਂ ਲੋਕਾਂ ਨੂੰ ਇਕ ਇਕ ਏਕੜ ਜ਼ਮੀਨ ਦਿਤੀ ਜਾਵੇ ਤਾਂਕਿ ਉਹ ਗਰੀਬ ਲੋਕ ਆਪਣਾ ਜੀਵਨ ਪੱਧਰ ਉਚਾ ਕਰ ਸਕਣ । ਡਿਪਟੀ ਸਪੀਕਰ ਸਾਹਿਬ, ਜਿਥੇ ਅਸੀਂ ਨਜਾਇਜ਼ ਕਬਜ਼ੇ ਹਟਾਉਣ ਵਾਸਤੇ ਲਗੇ ਹੋਏ ਹਾਂ, ਇਸ ਬਾਰੇ ਮੇਰੀ ਰਾਏ ਹੈ ਕਿ ਦਿਹਾਤੀ ਵਿਕਾਸ ਲਈ ਜੋ ਮਹਿਕਮਾ ਕਨਸਰਨਡ ਹੈ, ਉਥੇ ਜਿਹੜੇ ਸਿਵਲ ਕੋਰਟ ਵਿਚ ਕੇਸ ਚਲਦੇ ਹਨ, ਉਸ ਲਈ ਕੋਈ ਐਸਾ ਇਕ ਐਕਟ ਬਣਾਉਣਾ ਚਾਹੀਦਾ ਹੈ ਜਿਸ ਨਾਲ ਪੰਚਾਇਤ ਦੀਆਂ ਜਿਹੜੀਆਂ ਜ਼ਮੀਨਾਂ ਹਨ, ਸ਼ਾਮਲਾਤ ਜ਼ਮੀਨਾਂ ਹਨ ਉਹ ਮਹਿਕਮਾ ਆਪ ਡੀਲ ਕਰੇ ਅਤੇ ਫੈਸਲਾ ਕਰੇ ਕਿ ਉਹ ਜ਼ਮੀਨਾਂ ਕਿਸ ਦੀਆਂ ਹਨ ਅਤੇ ਉਸ ਜ਼ਮੀਨ ਦਾ ਮਾਲਕ ਕੌਣ ਹੈ । ਇਹ ਵੇਖਿਆ ਜਾਂਦਾ ਹੈ ਕਿ ਪੰਚਾਇਤ ਦੀ ਲੋੜ ਹੁੰਦੀ ਹੈ ਪਰ ਲੋਕ ਪਟਵਾਰੀਆਂ ਨਾਲ ਮਿਲਕੇ ਉਨ੍ਹਾਂ ਜ਼ਮੀਨਾ ਦੀਆਂ ਗਿਰਦਾਵਰੀਆਂ ਕਰਵਾਕੇ, ਕੋਰਟ ਵਿਚੋਂ ਉਨ੍ਹਾਂ ਜ਼ਮੀਨਾਂ

## RESOLUTION RE. TAKING NECESSARY STEPS TO GET THE ILLEGAL POSSESSION OF SHAMLAT LANDS OF GRAM PANCHAYATS IN THE STATE VACATED AND USE THE SAME FOR THE WELFARE AND UPLIFTMENT OF THE SCHEDULED CASTES, BACKWARD CLASSES AND OTHER WEAKER SECTIONS OF THE SOCIETY

ਬਾਰੇ ਸਟੇਅ ਲੈ ਆਉਂਦੇ ਹਨ । ਪੰਚਾਇਤਾਂ ਕੋਲ ਇਤਨੇ ਪੈਸਿਆਂ ਦੇ ਸਾਧਨ ਨਹੀਂ ਹੁੰਦੇ ਕਿ ਉਹ ਕੋਈ ਚੰਗਾ ਵਕੀਲ ਕਰ ਸਕਣ ਅਤੇ ਕੇਸ ਲੜ ਸਕਣ । ਜਿਹੜੇ ਡਿਸਟ੍ਰਿਕਟ ਪੱਧਰ ਤੇ ਸ਼ਾਮਲਾਤ ਜ਼ਮੀਨਾਂ ਦੇ ਕੇਸ ਹਨ, ਉਨ੍ਹਾਂ ਬਾਰੇ ਕੁਲੈਕਟਰ ਨੂੰ ਪਾਵਰਾਂ ਦਿਤੀਆਂ ਜਾਣ ਅਤੇ ਉਹ ਵੇਖੇ ਕਿ ਇਹ ਕਿਸ ਦੀ ਜ਼ਮੀਨ ਹੈ । ਇਸ ਤੋਂ ਇਲਾਵਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਇਨਫੀਰੀਅਰ ਲੈਂਡ ਯੂਟੇਲਾਈਜ਼ੇਸ਼ਨ ਐਕਟ ਬਣਾਇਆ ਗਿਆ ਸੀ । ਇਸ ਦੇ ਤਹਿਤ ਜਿਹੜੀ ਬੰਜਰ ਜ਼ਮੀਨ ਸੀ ਅਤੇ ਵਾਹੀਯੋਗ ਨਹੀਂ ਸੀ, ਉਸ ਬਾਰੇ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਇਹ ਜ਼ਮੀਨ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਨੂੰ ਲੀਜ਼ ਤੇ ਦਿਤੀ ਜਾਵੇ । ਡਿਪਟੀ ਸਪੀਕਰ ਸਾਹਿਬ, ਤੁਸੀਂ ਮੇਰੀ ਗੱਲ ਧਿਆਨ ਤੇ ਨਾਲ ਸੁਣਨਾ, ਇਹ ਜ਼ਮੀਨ 1961-62 ਵਿਚ ਦਿਤੀ ਗਈ ਸੀ । 10-10 ਏਕੜ ਜ਼ਮੀਨ ਉਨ੍ਹਾਂ ਗਰੀਬਾਂ ਨੂੰ ਦਿਤੀ ਗਈ ਸੀ । ਉਨ੍ਹਾਂ ਲੋਕਾਂ ਨੇ ਆਪਣਾ ਖੂਨ ਪਸੀਨਾ ਵਹਾਕੇ ਜ਼ਮੀਨ ਨੂੰ ਆਬਾਦ ਕੀਤਾ । ਉਹ ਜ਼ਮੀਨ ਹੁਣ ਬਹੁਤ ਅੱਛੀ ਬਣ ਗਈ ਹੈ ਅਤੇ ਬੜੀ ਪੈਦਾਵਾਰ ਦੇ ਰਹੀ ਹੈ । ਇਹ 1961-62 ਦੀਆਂ ਗੱਲਾਂ ਹਨ । ਲੀਜ਼ 1971-72 ਵਿਚ ਖਤਮ ਹੋਣੀ ਸੀ । ਡਿਪਟੀ ਸਪੀਕਰ ਸਾਹਿਬ, ਇਹ 1969 ਦੀ ਗੱਲ ਹੈ ਕਿ ਪੰਜਾਬ ਵਿਚ ਅਕਾਲੀ ਸਰਕਾਰ ਆਈ ਜਿਸ ਦੇ ਮੁੱਖ ਮੰਤਰੀ ਸਰਦਾਰ ਗੁਰਨਾਮ ਸਿੰਘ ਜੀ ਸਨ । ਉਨ੍ਹਾਂ ਨੇ ਉਸ ਵਕਤ ਕਿਹਾ ਕਿ ਜੋ ਜ਼ਮੀਨ ਲੀਜ਼ ਤੇ ਦਿਤੀ ਗਈ ਹੈ ਉਸ ਦੀ ਮਲਕੀਅਤ ਸਰਕਾਰ ਦੇਣ ਨੂੰ ਤਿਆਰ ਹੈ । ਕਾਫੀ ਲੋਕਾਂ ਨੂੰ ਉਸ ਵੇਲੇ ਜ਼ਮੀਨ ਦੀ ਮਲਕੀਅਤ ਮਿਲ ਵੀ ਗਈ ਪਰ ਕਈ ਗਰੀਬ ਲੋਕਾਂ ਨੂੰ ਪਤਾ ਨਹੀਂ ਲਗਾ ਅਤੇ ਉਨ੍ਹਾਂ ਕੋਲ ਇਨਫਰਮੇਸ਼ਨ ਨਹੀਂ ਪਹੁੰਚੀ । ਜਦੋਂ ਉਨ੍ਹਾਂ ਨੂੰ ਪਤਾ ਲਗਿਆ ਤਾਂ ਉਨ੍ਹਾਂ ਨੇ ਸੋਚਿਆ ਕਿ ਅਸੀਂ ਵੀ ਜ਼ਮੀਨਾਂ ਦੇ ਮਾਲਕ ਬਣ ਜਾਵਾਂਗੇ ਪਰ 30-35 ਸਾਲ ਹੋ ਗਏ ਹਨ ਉਨ੍ਹਾਂ ਨੂੰ ਮਾਲਕੀ ਨਹੀਂ ਦਿਤੀ ਗਈ । ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਬਣਨ ਤੋਂ ਪਹਿਲਾਂ ਕਾਂਗਰਸੀ ਰਾਜ ਦੇ ਦੌਰਾਨ ਉਨ੍ਹਾਂ ਲੋਕਾਂ ਨੂੰ ਨਾ-ਜਾਇਜ਼ ਕਰਾਰ ਦੇਣ ਵਾਸਤੇ ਮੁਹਿੰਮ ਚਲੀ ਸੀ ਕਿ ਇਨ੍ਹਾਂ ਲੋਕਾਂ ਦੀ ਲੀਜ਼ ਪੂਰੀ ਹੋ ਗਈ ਹੈ ਅਤੇ ਇਹ ਹੁਣ ਨਜਾਇਜ਼ ਕਾਬਜ਼ ਹਨ । ਇਸ ਤਰੀਕੇ ਨਾਲ ਉਨ੍ਹਾਂ ਲੋਕਾਂ ਕੋਲੋਂ ਜ਼ਮੀਨ ਛੁਡਾਉਣ

[ਸਰਦਾਰ ਈਸ਼ਰ ਸਿੰਘ]

ਦੀ ਮੁਹਿੰਮ ਚਲੀ ਸੀ । ਸਾਡੇ ਮੁੱਖ ਮੰਤਰੀ ਜੀ ਜੋ ਕਾਂਗਰਸ ਪਾਰਟੀ ਦੇ ਪ੍ਰਧਾਨ ਵੀ ਹਨ, ਉਨ੍ਹਾਂ ਨੂੰ ਡੈਪੂਟੇਸ਼ਨ ਮਿਲਦੇ ਰਹੇ । ਮੁੱਖ ਮੰਤਰੀ ਜੀ ਨੇ ਉਨ੍ਹਾਂ ਦੀ ਮਦਦ ਕੀਤੀ ਅਤੇ ਉਨ੍ਹਾਂ ਨੂੰ ਡਿਸਪੁਜ਼ੈਸ ਨਹੀ ਹੋਣ ਦਿੱਤਾ । ਇਸ ਕਰਕੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜੀ ਨਜਾਇਜ਼ ਕਬਜ਼ੇ ਹਟਾਉਣ ਵਾਲੀ ਗੱਲ ਹੋ ਰਹੀ ਹੈ, ਉਸ ਵਿਚ ਅਨੁਸੂਚਿਤ ਜਾਤੀਆਂ ਦੇ ਇਹੋ ਜਿਹੇ ਲੋਕ ਨਾ ਆ ਜਾਣ । ਅੱਜ ਇਨ੍ਹਾਂ ਲੋਕਾਂ ਦੇ ਹੱਕ ਵਿਚ ਮਤਾ ਪਾਸ ਕੀਤਾ ਜਾਵੇ ਕਿ ਅਜਿਹੇ ਲੋਕਾਂ ਨੂੰ ਉਨ੍ਹਾਂ ਦੀਆਂ ਜ਼ਮੀਨਾਂ ਤੋਂ ਬੇਦਖਲ ਨਹੀਂ ਕੀਤਾ ਜਾਵੇਗਾ-ਚਾਹੇ ਉਹ ਜ਼ਮੀਨ ਖੇਤੀਬਾੜੀ ਲਈ ਉਨ੍ਹਾਂ ਪਾਸ ਹੈ, ਰਹਿਣ ਵਾਸਤੇ ਹੈ, ਕੂੜਾ ਸੁੱਟਣ ਵਾਸਤੇ ਹੈ ਜਾਂ ਗੱਡ੍ਹਾ ਪੁੱਟਣ ਵਾਸਤੇ ਹੈ ਅਤੇ ਜਿਹੜੇ ਲੋਕ ਮਾਲਕੀ ਹੱਕ ਨਾ ਮਿਲਣ ਦੀ ਵਜ੍ਹਾ ਕਰਕੇ ਨਜਾਇਜ਼ ਕਾਬਜ਼ ਕਹਾਉਂਦੇ ਹਨ । ਅਜਿਹੇ ਲੋਕਾਂ ਨੂੰ ਉਨ੍ਹਾਂ ਦੇ ਮਾਲਕੀ ਹੱਕ ਦੇਣ ਵਾਸਤੇ ਦੁਬਾਰਾ ਵਿਚਾਰ ਕੀਤੀ ਜਾਵੇ । ਜੇ ਇਨ੍ਹਾਂ ਲੋਕਾਂ ਦੇ ਦੂਸਰੇ ਸਾਥੀ 1969 ਵਿਚ ਇਨ੍ਹਾਂ ਜ਼ਮੀਨਾਂ ਦੇ ਮਾਲਕੀ ਹੱਕ ਪਾ ਸਕਦੇ ਸਨ ਤਾਂ ਇਹ ਹੁਣ ਕਿਉਂ ਨਹੀਂ ਪਾ ਸਕਦੇ ? ਅੱਜ ਜਦੋਂ ਇਨ੍ਹਾਂ ਆਮ ਨਜਾਇਜ਼ ਕਬਜ਼ਿਆਂ ਨੂੰ ਹਟਾਉਣ ਦੀ ਗੱਲ ਹੋ ਰਹੀ ਹੈ ਤਾਂ ਇਨ੍ਹਾਂ ਲੋਕਾਂ ਦੇ ਕੇਸਾਂ ਨੂੰ ਦੁਬਾਰਾ ਘੋਖਿਆ ਜਾਵੇ ਕਿਉਂਕਿ ਸਰਕਾਰ ਵੀ ਚਾਹੁੰਦੀ ਹੈ ਅਤੇ ਅਸੀਂ ਵੀ ਚਾਹੁੰਦੇ ਹਾਂ ਕਿ ਜਿਥੇ ਆਜ਼ਾਦ ਹਿੰਦੁਸਤਾਨ ਵਿਚ ਆਮ ਨਾਗਰਿਕ ਅੱਛੀਆਂ ਸਹੂਲਤਾਂ ਮਾਣ ਰਹੇ ਹਨ, ਉਥੇ ਇਹ ਗਰੀਬ ਲੋਕ ਵੀ ਇਹ ਸਹੂਲਤ ਮਾਣ ਸਕਣ । ਇਨ੍ਹਾਂ ਨੂੰ ਉਨ੍ਹਾਂ ਦੇ ਮਾਲਕੀ ਹੱਕ ਮਿਲਣੇ ਚਾਹੀਦੇ ਹਨ ।

ਡਿਪਟੀ ਸਪੀਕਰ ਸਾਹਿਬ, ਆਪ ਦੇ ਰਾਹੀਂ ਮੈਂ ਇਕ ਹੋਰ ਬੇਨਤੀ ਇਥੇ ਕਰਨੀ ਚਾਹੁੰਦਾ ਹਾਂ । ਜਦ ਕਿਸੇ ਜ਼ਮੀਨ ਦੀ ਗਿਰਦਾਵਰੀ ਚੇਂਜ ਹੁੰਦੀ ਹੈ, ਮਾਲਕੀ ਚੇਂਜ ਹੁੰਦੀ ਹੈ ਤਾਂ ਇਹ ਕੰਮ ਪਟਵਾਰੀ ਹੀ ਕਰਦਾ ਹੈ । ਮਹਿਕਮੇਂ ਵਾਲਿਆਂ ਨੂੰ ਮਾਲਕੀ ਚੇਂਜ ਹੋਣ ਦਾ ਪਤਾ ਹੁੰਦਾ ਹੈ ਤਾਂ ਫਿਰ ਮਹਿਕਮਾਂ ਖੁਦ ਹੀ ਕਾਰਵਾਈ ਕਿਉਂ ਨਹੀਂ ਕਰਦਾ ? ਮਹਿਕਮੇ ਨੂੰ ਚਾਹੀਦਾ ਹੈ ਕਿ ਜੇ ਕੋਈ ਇਸ ਤਰ੍ਹਾਂ ਦੀ ਚੇਂਜ ਆਉਂਦੀ ਹੈ ਤਾਂ ਉਹ ਤੁਰੰਤ ਕਾਰਵਾਈ ਕਰੇ । ਜੋ ਵੀ ਅਫਸਰ ਆਪਣੀ ਪਾਵਰ ਦੀ ਦੁਰਵਰਤੋਂ ਕਰਦਾ ਹੈ, ਉਸ ਵਿਰੁਧ ਫੌਰੀ ਤੌਰ ਤੇ ਐਕਸ਼ਨ ਹੋਣਾ ਚਾਹੀਦਾ ਹੈ ਤਾਂਕਿ ਅੱਗੇ ਵਾਸਤੇ ਹੋਰ ਕੋਈ ਅਫਸਰ ਇਸ ਤਰ੍ਹਾਂ ਦਾ ਕੰਮ ਨਾ ਕਰੇ । ਸੋ, ਅੰਤ ਵਿਚ ਮੈਂ ਆਪ ਜੀ ਦੇ ਰਾਹੀਂ ਸਰਕਾਰ ਨੂੰ ਪੁਰਜ਼ੋਰ ਸਿਫਾਰਿਸ਼ ਕਰਦਾ ਹਾਂ ਕਿ ਸ਼ਾਮਲਾਤੀ ਜ਼ਮੀਨਾਂ ਦੇ ਇਹ ਜੋ ਨਜਾਇਜ਼ ਕਬਜ਼ੇ ਹਨ, ਉਨ੍ਹਾਂ ਵਾਸਤੇ ਕੋਈ ਜ਼ਰੂਰੀ ਐਕਟ ਬਣਾ ਕੇ ਜਾਂ ਕੁਲੈਕਟਰ ਨੂੰ ਪਾਵਰ ਦੇ ਕੇ ਇਹ

ਜ਼ਮੀਨਾਂ ਨਜਾਇਜ਼ ਕਬਜ਼ਿਆਂ ਤੋਂ ਮੁਕਤ ਕਰਵਾਈਆਂ ਜਾਣ । ਇਹ ਜ਼ਮੀਨਾਂ ਨਜਾਇਜ਼ ਕਬਜ਼ਿਆਂ ਤੋਂ ਮੁਕਤ ਕਰਵਾ ਕੇ ਪਿੰਡਾਂ ਵਿਚ ਜਿਹੜੇ ਅਨੁਸੂਚਿਤ ਜਾਤੀਆਂ ਦੇ ਲੋਕ ਹਨ ਜਾਂ ਹੋਰ ਪਛੜੀਆਂ ਸ੍ਰੇਣੀਆਂ ਦੇ ਲੋਕ ਹਨ, ਜਾਂ ਵੀਕਰ ਸੈਕਸ਼ਨਜ਼ ਹਨ, ਉਨ੍ਹਾਂ ਨੂੰ ਮਕਾਨ ਬਣਾਉਣ ਵਾਸਤੇ, ਗੜ੍ਹਿਆਂ ਵਾਸਤੇ ਜਾਂ ਖੇਤੀਬਾੜੀ ਵਾਸਤੇ ਦਿੱਤੀਆਂ ਜਾਣ । ਇੰਨਾ ਕਹਿੰਦਾ ਹੋਇਆ ਜਿਹੜਾ ਮਤਾ ਇਸ ਸਦਨ ਵਿਚ ਰਖਿਆ ਗਿਆ ਹੈ, ਮੈਂ ਉਸ ਦੀ ਪੁਰਜ਼ੋਰ ਸ਼ਬਦਾਂ ਵਿਚ ਪ੍ਰੋੜ੍ਹਤਾ ਕਰਦਾ ਹਾਂ । ਧੰਨਵਾਦ ।

**ਸ੍ਰੀ ਵਿਜੇ ਕੁਮਾਰ ਸਾਥੀ (ਬਾਘਾ ਪੁਰਾਣਾ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਵਾਸਤੇ ਸਮਾਂ ਦਿੱਤਾ ਹੈ । ਇਹ ਜਿਹੜਾ ਮਤਾ ਸਰਦਾਰ ਸ਼ੇਰ ਸਿੰਘ ਗਾਗੋਵਾਲਾ ਜੀ ਨੇ ਇਥੇ ਲਿਆਂਦਾ ਹੈ, ਮੈਂ ਇਸ ਦੀ ਪੁਰਜ਼ੋਰ ਪ੍ਰੋੜਤਾ ਕਰਦਾ ਹਾਂ । ਮੈਂ ਸਮੇਂ ਦੀ ਮੰਗ ਦੇ ਮੁਤਾਬਿਕ ਅੱਜ ਦੀ ਹਾਕਮ ਸਰਕਾਰ ਨੂੰ ਵੀ ਬੇਨਤੀ ਕਰਦਾ ਹਾਂ ਕਿ ਇਹ ਇਕ ਵਧੀਆ ਮਤਾ ਹੈ, ਆਓ ! ਆਪਾਂ ਇਸ ਨੂੰ ਪਾਸ ਕਰੀਏ, ਕਿਤੇ ਇਹ ਲੈਪਸ ਨਾ ਹੋ ਜਾਵੇ । ਜੇ ਇਹ ਮਤਾ ਫੇਲ੍ਹ ਹੋ ਗਿਆ ਤਾਂ ਇਸ ਤੋਂ ਸਰਕਾਰ ਦੀ ਨੀਤੀ ਸ਼ੱਕੀ ਹੋ ਜਾਵੇਗੀ । ਇਸ ਮਤੇ ਤੇ ਸਰਕਾਰ ਦੇ ਐਮ.ਐਲ.ਏਜ਼. ਬੋਲੇ ਹਨ । ਉਨ੍ਹਾਂ ਨੇ ਬੜੀਆਂ ਵਧੀਆ ਗੱਲਾਂ ਕੀਤੀਆਂ ਹਨ । ਬਹੁਤ ਅੱਛੇ ਅੱਛੇ ਸੁਝਾਓ ਆਏ ਹਨ । ਇਨ੍ਹਾਂ ਨਜਾਇਜ਼ ਕਬਜ਼ਿਆਂ ਕਰਕੇ ਪਿੰਡਾਂ ਦੇ ਲੋਕਾਂ ਨੂੰ ਬੜੀਆਂ ਤਕਲੀਫਾਂ ਹਨ । ਅਸੀਂ ਭਲਿਆਂ ਵੇਲਿਆਂ ਵਿਚ ਸੁਣਦੇ ਹੁੰਦੇ ਸੀ ਅਤੇ ਬਜ਼ੁਰਗਾਂ ਦੀਆਂ ਉਹ ਗੱਲਾਂ ਅੱਜ ਵੀ ਸੱਚੀਆਂ ਹਨ--

ਜ਼ਰ, ਜ਼ੋਰੂ, ਜ਼ਮੀਨ,
ਜਿਸ ਕੇ ਕਬਜ਼ੇ ਮੇਂ-ਉਸੀ ਕੀ ਹੈ ।

ਅੱਜ ਪਿੰਡਾਂ ਦੀਆਂ ਸ਼ਾਮਲਾਤਾਂ ਦੇ ਨਜਾਇਜ਼ ਕਬਜ਼ਿਆਂ ਦੀ ਗੱਲ ਚਲੀ ਹੈ । ਮੁੱਖ ਮੰਤਰੀ ਜੀ ਨੇ ਆਪਣੇ ਜਵਾਬ ਵਿਚ ਕਲੈਰੀਫਾਈ ਕੀਤਾ ਸੀ । (ਵਿਘਨ) ਜਦੋਂ ਪੰਚਾਇਤ ਮੰਤਰੀ ਜੀ ਦਾ ਸਵਾਲ ਸੀ ਉਦੋਂ ਉਨ੍ਹਾਂ ਨੇ ਕਲੈਰੀਫਾਈ ਕੀਤਾ ਸੀ ਕਿ ਸਰਕਾਰ ਪਿੰਡਾਂ ਦੇ ਹੋਰ ਵਿਕਾਸ ਲਈ ਉਦੋਂ ਕਦਮ ਪੁਟੇਗੀ ਜਦੋਂ ਨਾਲੀਆਂ ਗਲੀਆਂ ਪੱਕੀਆਂ

[ਸ੍ਰੀ ਵਿਜੇ ਕੁਮਾਰ ਸਾਥੀ]

ਹੋ ਜਾਣਗੀਆਂ ਇਹ ਪਹਿਲਾਂ ਨਿਕਾਸ ਦਾ ਪ੍ਰਬੰਧ ਕਰੇਗੀ ਫਿਰ ਵਿਕਾਸ ਕਰੇਗੀ । ਉਹਦੇ ਲਈ ਮੈਂ ਸਮਝਦਾ ਹਾਂ ਕਿ ਇਹ ਮਤਾ ਬਿਲਕੁਲ ਢੁਕਵਾਂ ਹੈ ਔਰ ਸਮੇਂ ਸਿਰ ਆ ਗਿਆ ਹੈ । ਬਿਰਮੀ ਜੀ ਨੇ ਤਾਂ ਗੱਲ ਸਿਰੇ ਹੀ ਲਾ ਦਿੱਤੀ ਕਿ ਜਿਹੜੀ ਜ਼ਮੀਨ ਸ਼ਾਮਲਾਤ ਹੈ ਜਿਸ ਤੇ ਵੱਡੇ ਵੱਡੇ ਲੋਕਾਂ ਦੇ ਨਜਾਇਜ਼ ਕਬਜ਼ੇ ਕੀਤੇ ਹੋਏ ਹਨ, ਉਹ ਛੁਡਾਏ ਜਾਣ ਇਸ ਲਈ ਮੈਂ ਸਮਝਦਾ ਹਾਂ ਕਿ ਅੱਜ ਇਸ ਗੈਰ-ਸਰਕਾਰੀ ਮਤੇ ਤੇ ਜਿਹੜਾ ਕਿ ਗੱਗੋਵਾਲਾ ਜੀ ਨੇ ਇਥੇ ਲਿਆਂਦਾ ਹੈ ਇਸ ਨੂੰ ਸੀਰੀਔਸਲੀ ਲਈਏ । ਇਕ ਗੱਲ ਮੈਂ ਹੋਰ ਦੱਸਦਾ ਹਾਂ ਕਿ ਕਬਜ਼ੇ ਕਿਸ ਦੇ ਹੁੰਦੇ ਹਨ, ਜ਼ੋਰਾਵਰ ਦੇ ਹੁੰਦੇ ਹਨ, ਜ਼ੋਰਾਵਰ ਹਮੇਸ਼ਾ ਇਸੇ ਗੱਲ ਤੇ ਰਹਿੰਦਾ ਹੈ ਕਿ ਉਸਦੀ ਕਦੇ ਭੁੱਖ ਨਹੀਂ ਮਿਟਦੀ । ਪੁਰਾਣੀ ਹਿਸਟਰੀ ਦਸਦੀ ਹੈ ਕਿ ਕਿੱਡੇ ਕਿੱਡੇ ਆਏ ਨੇ ਲੁੱਟਣਖੋਰ, ਉਨ੍ਹਾਂ ਨੇ ਕਈ ਮੁਲਕਾਂ ਦੇ ਮੁਲਕ ਸਰ ਕਰ ਲਏ ਮਗਰ, ਡਿਪਟੀ ਸਪੀਕਰ ਸਾਹਿਬ, ਜਿਹੜੇ ਨਜਾਇਜ਼ ਕਬਜ਼ੇ ਕਰਦੇ ਹਨ ਉਨ੍ਹਾਂ ਦੀ ਕਦੇ ਵੀ ਭੁੱਖ ਨਹੀਂ ਮਿਟਦੀ । ਉਹ ਚਾਹੁੰਦੇ ਹਨ ਕਿ ਅਸੀਂ ਜ਼ਮੀਨ ਗਰੈਬ ਕਰੀਏ ਭਾਵੇਂ ਸਰਕਾਰੀ ਹੋਵੇ, ਭਾਵੇਂ ਗੈਰ-ਸਰਕਾਰੀ ਹੋਵੇ । ਉਨ੍ਹਾਂ ਨੂੰ ਮੈਂ ਕਹਿਣਾ ਚਾਹੁੰਦਾ ਹਾਂ ਕਿ--

ਇਤਨਾ ਬਦਨਸੀਬ ਥਾ ਜ਼ਫਰ ਕਿ
ਦੋ ਗਜ਼ ਜ਼ਮੀਨ ਭੀ ਨਾ ਮਿਲੀ ਕੂਏ ਯਾਰ ਮੇਂ ।

ਡਿਪਟੀ ਸਪੀਕਰ ਸਾਹਿਬ, ਅੱਜ ਇਸ ਗੱਲ ਲਈ ਇਥੇ ਕਾਨੂੰਨ ਬਣਾਈਏ, ਇਸ ਗੱਲ ਨੂੰ ਜ਼ਰੂਰ ਸਿਰੇ ਲਾਈਏ ਔਰ ਲੋਕਾਂ ਨੂੰ ਹੱਥ ਪਾਈਏ ਜਿਹੜੇ ਪਿੰਡਾਂ ਦੀਆਂ ਸ਼ਾਮਲਾਤਾਂ ਜਾਂ ਸਾਂਝੀਆਂ ਥਾਵਾਂ ਤੇ ਕਬਜ਼ਾ ਕਰੀ ਬੈਠੇ ਹਨ । ਜਿਵੇਂ ਕਿ ਮੁਲਤਾਨੀ ਜੀ ਨੇ ਜ਼ਿਕਰ ਕੀਤਾ ਸੀ, ਮੈਂ ਉਨ੍ਹਾਂ ਨੂੰ ਪੁਰਅਮਨ ਬੇਨਤੀ ਕਰਾਂਗਾ ਕਿ ਜਿਹੜੇ ਪਿੰਡ ਹਨ ਜਦੋਂ ਉਹ ਸ਼ਹਿਰ ਬਣਦੇ ਹਨ ਤਾਂ ਉਨ੍ਹਾਂ ਦੀਆਂ ਸ਼ਾਮਲਾਤ ਜ਼ਮੀਨਾਂ ਹੁੰਦੀਆਂ ਹਨ ਉਹ ਕਿਸੇ ਨਾ ਕਿਸੇ ਹੋਰ ਸਕੀਮ ਹੇਠਾਂ ਕਨਵਰਟ ਹੋ ਜਾਂਦੀਆਂ ਹਨ ਜਾਂ ਸ਼ਹਿਰਾਂ ਕਮੇਟੀਆਂ ਦੀ ਜ਼ਮੀਨ ਇੰਪਰੂਵ ਟਰੱਸਟ ਟੇਕਓਵਰ ਕਰ ਲੈਂਦਾ ਹੈ । ਮੁਲਤਾਨੀ ਜੀ ਨੇ ਵੀ ਇਸ ਤੇ ਵਿਚਾਰ ਪ੍ਰਗਟ ਕੀਤੇ ਹਨ । ਮੈਂ ਦੱਸਦਾ ਹਾਂ ਕਿ ਜ਼ੋਰਾਵਰ ਦੀ ਆਦਤ ਕਬਜ਼ਾ ਕਰਨ ਦੀ ਹੋ ਜਾਂਦੀ ਹੈ । ਇਸ ਆਦਤ ਨੂੰ ਰੋਕਣ ਲਈ ਇਕ ਅਜਿਹਾ ਕਾਨੂੰਨ ਹੋਵੇ ਜਿਸ ਨਾਲ ਅਸੀਂ ਰੋਕਥਾਮ ਕਰ ਸਕੀਏ । ਪੰਜਾਬ ਸਰਕਾਰ ਇਸ ਗੱਲ ਨੂੰ ਵਿਚਾਰ ਕਰੇ ਕਿ ਪਿੰਡਾਂ ਦੀਆਂ

RESOLUTION RE. TAKING NECESSARY STEPS TO GET THE ILLEGAL POSSESSION OF SHAMLAT LANDS OF GRAM PANCHAYATS IN THE STATE VACATED AND USE THE SAME FOR THE WELFARE AND UPLIFTMENT OF THE SCHEDULED CASTES, BACKWARD CLASSES AND OTHER WEAKER SECTIONS OF THE SOCIETY

ਸ਼ਾਮਲਾਤਾਂ ਜਿਹੜੀਆਂ ਹਨ, ਇਕ ਪਾਸੇ ਤਾਂ ਲੋਕੀ ਬੇਘਰੇ ਹਨ, ਕਿਸੇ ਕੋਲ ਰਹਿਣ ਲਈ ਦੋ ਗਜ਼ ਜ਼ਮੀਨ ਨਹੀਂ ਹੈ, ਪਿੰਡਾਂ ਦੇ ਵਿਚ ਗੰਦੇ ਪਾਣੀ ਦਾ ਨਿਕਾਸ ਨਹੀਂ ਹੈ ਦੂਸਰੇ ਪਾਸੇ ਸ਼ਾਮਲਾਤਾਂ ਤੇ ਨਜਾਇਜ਼ ਕਬਜ਼ੇ ਹਨ, ਔਰ ਉਨ੍ਹਾਂ ਲੋਕਾਂ ਦੇ ਹਨ ਜਿਹੜੇ ਕਿ ਪਹਿਲਾਂ ਹੀ ਸੈਕੜੇ ਕਿਲ੍ਹਿਆਂ ਦੇ ਮਾਲਕ ਹਨ। ਇਹ ਜਿਹੜੀ ਬੀਮਾਰੀ ਹੈ, ਇਸ ਮਹਾਂਮਾਰੀ ਨੂੰ ਬੰਦ ਕੀਤਾ ਜਾਣਾ ਚਾਹੀਦਾ ਹੈ । ਇਸ ਨੂੰ ਰੋਕਣ ਵਾਸਤੇ ਸਾਨੂੰ ਅੱਜ ਬਹੁਤ ਵੱਡੇ ਪੱਧਰ ਤੇ ਉਪਰਾਲਾ ਕਰਨਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ, ਮੰਤਰੀ ਜੀ ਵੀ ਆ ਗਏ ਹਨ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਮਤਾ ਹਾਂਸੋਵਾਲਾ ਜੀ ਲੈ ਕੇ ਆਏ ਹਨ ਉਸ ਨੂੰ ਇਥੇ ਹੀ ਨਾ ਛੱਡਿਆ ਜਾਵੇ, ਇਸ ਨੂੰ ਪਾਸ ਕਰੀਏ ਔਰ ਮੈਂ ਅੱਗੇ ਵੀ ਸੁਜੈਸ਼ਨ ਦੇਣਾ ਚਾਹੁੰਦਾ ਹਾਂ ਕਿ ਭਾਵੇਂ ਪੁਲੀਟੀਕਲ ਬੰਦਿਆਂ ਦੀ ਕੋਈ ਕਮੇਟੀ ਬਣਾ ਲਓ ਜਿਹੜੀ ਇਹਦੇ ਬਾਰੇ ਵਿਚਾਰ ਕਰੇ, ਘੋਖ ਕਰੇ ਔਰ ਉਸ ਤੋਂ ਬਾਅਦ ਇਹ ਸਿਰੇ ਲਾਓ, ਨੇਪਰੇ ਚਾੜ੍ਹੋ। ਇਹ ਜਿਹੜੇ ਲੋਕ ਨਜਾਇਜ਼ ਕਬਜ਼ੇ ਕਰਦੇ ਹਨ ਇਹ ਵੱਡੇ ਲੋਕ ਹਨ, ਇਹ ਲੁੱਟੀ ਜਾਂਦੇ ਹਨ, ਨਜਾਇਜ਼ ਕਬਜ਼ੇ ਕਰਦੇ ਹਨ ਉਨ੍ਹਾਂ ਦੇ ਲਿੰਕ ਵੀ, ਡਿਪਟੀ ਸਪੀਕਰ ਸਾਹਿਬ, ਆਟੋਮੈਟੀਕਲੀ ਉਨ੍ਹਾਂ ਲੋਕਾਂ ਨਾਲ ਬਣ ਜਾਂਦੇ ਹਨ । ਪਟਵਾਰੀਆਂ ਦੀ ਗੱਲ ਏਥੇ ਚੱਲੀ ਹੈ । ਮੈ ਸਾਰੇ ਪਟਵਾਰੀ ਵਰਗ ਨੂੰ ਦੋਸ਼ੀ ਨਹੀ ਕਹਿੰਦਾ ਲੇਕਿਨ ਮੇਰੇ ਕੋਲ ਕਈ ਗੱਲਾਂ ਆਉਦੀਆਂ ਹਨ, ਸੁਣੀ ਦਾ ਵੀ ਹੈ । ਪਟਵਾਰੀਆਂ ਦਾ ਜਿਹੜਾ ਕੰਮ ਹੁੰਦਾ ਹੈ, ਇਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਕਿੱਥੇ ਕਿੱਥੇ ਜ਼ਮੀਨ ਦਾ ਟੁਕੜਾ ਪਿਆ ਹੈ, ਉਹ ਹਲਵਾ ਮਾਂਡਾ ਛੱਕ ਕੇ ਇਧਰ ਉਧਰ ਕਰ ਜਾਂਦੇ ਹਨ । ਜੇ ਉਹ ਅਜਿਹੇ ਕੰਮ ਨਹੀਂ ਕਰਦਾ ਤਾਂ ਪਟਵਾਰੀ ਦੀ ਘਰਵਾਲੀ ਵੀ ਕਹਿੰਦੀ ਹੈ ਕਿ "ਤੂੰ ਕਾਹਦਾ ਪਟਵਾਰੀ, ਪੁੱਤਰ ਮੇਰਾ ਹੋਵੇ ਅੰਬ ਨੂੰ" । ਜੀ ਡਿਪਟੀ ਸਪੀਕਰ ਸਾਹਿਬ, ਇਹੋ ਜਿਹੀਆਂ ਗੱਲਾਂ ਰੋਕਣ ਲਈ ਸਰਕਾਰ ਨੂੰ ਬਹੁਤ ਧਿਆਨ ਨਾਲ ਕੰਮ ਕਰਨਾ ਚਾਹੀਦਾ ਹੈ । ਜਿੱਥੋਂ ਤੱਕ ਪਿੰਡਾਂ ਦੇ ਵਿਚ ਐਗਰੀਪਲ ਦੇਣ ਦਾ ਸਬੰਧ ਹੈ ਕਿ ਕਿਹੜੀ ਜ਼ਮੀਨ ਕਿੱਥੇ ਕਿੱਥੇ ਨੱਪੀ ਪਈ ਹੈ । ਇਹ ਪਟਵਾਰੀ ਨੂੰ ਪਤਾ ਹੁੰਦਾ ਹੈ ।

(ਇਸ *ਸਮੇਂ ਸ਼੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

*12.10
ਬਾਅਦ ਦੁਪਹਿਰ

[ਸ਼੍ਰੀ ਵਿਜੇ ਕੁਮਾਰ ਸਾਥੀ]

ਸਪੀਕਰ ਸਾਹਿਬ, ਮੈਂ ਕਹਿਣਾ ਚਾਹਾਂਗਾ ਕਿ ਇਸ ਬਿਮਾਰੀ ਨੂੰ ਜੜੋਂ ਖਤਮ ਕਰਨ ਲਈ ਸਾਨੂੰ ਵਿਧਾਨਕ ਤੌਰ ਤੇ, ਅਤੇ ਕਾਨੂੰਨੀ ਤੌਰ ਤੇ ਉਪਰਾਲੇ ਕਰਨੇ ਚਾਹੀਦੇ ਹਨ । ਜਿਹੜੀਆਂ ਜ਼ਮੀਨਾਂ ਸ਼ਾਮਲਾਤ ਵਿਚ ਆ ਜਾਂਦੀਆਂ ਹਨ ਅਤੇ ਨੋਟੀਫਾਈਡ ਏਰੀਆ ਕਮੇਟੀਆਂ ਵਿੱਚ ਵੀ ਆ ਜਾਂਦੀਆਂ ਹਨ, ਇਨ੍ਹਾਂ ਜ਼ਮੀਨਾਂ ਨੂੰ ਕਈ ਵਾਰੀ ਦੂਜੇ ਅਦਾਰੇ ਟੇਕਓਵਰ ਕਰ ਲੈਂਦੇ ਹਨ । ਮੈਂ ਆਪਣੇ ਸ਼ਹਿਰ ਦੀ ਐਗਜ਼ੈਮਪਲ ਦੇਣਾ ਚਾਹੁੰਦਾ ਹਾਂ । ਉਥੇ ਬੜੀ ਪੁਰਾਣੀ ਸਾਂਝੀ ਜ਼ਮੀਨ ਹੈ ਜਿਸ ਨੂੰ ਇੰਪਰੂਵਮੈਂਟ ਟਰੱਸਟ ਨੇ ਸਕੀਮ ਨੰਬਰ 3 ਦੇ ਅਧੀਨ ਇਕੁਆਇਰ ਕੀਤਾ ਹੋਇਆ ਹੈ । ਉਸ ਦੇ ਵਿਚੋਂ ਇਕ ਆਦਮੀ ਨੇ 2000 ਗਜ਼ ਜ਼ਮੀਨ ਲੈ ਲਈ ਅਤੇ ਉਸ ਦਾ ਮੁੱਲ ਤਾਰਿਆ ਇਕ ਸਿਆਸਤਦਾਨ ਨੇ ਅਤੇ ਉਹ ਵੀ ਮਾਮੂਲੀ ਜਿਹਾ 4,60,000 ਰੁਪਏ । ਮੈਂ ਜ਼ਿਮੇਵਾਰੀ ਨਾਲ ਕਹਿਣਾ ਚਾਹੁੰਦਾ ਹਾਂ ਕਿ ਅਜਿਹੀਆਂ ਜ਼ਮੀਨਾਂ ਉਤੇ ਲਖਪਤੀਆਂ ਨੂੰ ਨਜਾਇਜ਼ ਕਬਜ਼ੇ ਕਰਵਾਏ ਜਾ ਰਹੇ ਹਨ । ਜਦੋਂ ਸਾਹਨੀ ਸਾਹਿਬ ਬੋਲ ਰਹੇ ਸਨ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਨਜਾਇਜ਼ ਕਬਜ਼ਿਆਂ ਨੂੰ ਜੜੋਂ ਉਖਾੜਨ ਲਈ ਪਹਿਲਾਂ ਆਪਾਂ ਨੂੰ ਉਪਰਾਲੇ ਕਰਨੇ ਚਾਹੀਦੇ ਹਨ ਅਤੇ ਆਪਣੀ ਪੀੜ੍ਹੀ ਹੇਠਾਂ ਸੋਟਾ ਫੇਰਨਾ ਚਾਹੀਦਾ ਹੈ । ਆਪਾਂ ਆਪਣੇ ਆਪ ਨੂੰ ਵੇਖੀਏ ਕਿ ਕਿਥੇ ਖੜ੍ਹੇ ਹੋਏ ਹਾਂ । ਇਸ ਸਬੰਧ ਵਿਚ ਮੈਂ ਇਥੇ ਇਕ ਉਦਾਹਰਣ ਦੇਣਾ ਚਾਹੁੰਦਾ ਹਾਂ ਕਿ ਇਕ ਵਾਰੀ ਡਾਕਟਰ ਲੋਹੀਆ ਨੇ ਇਹ ਗੱਲ ਕਹੀ ਸੀ ਕਿ ਇਕ ਸਿਪਾਹੀ ਚੌਂਕ ਵਿਚ ਖੜਾ ਸੀ, ਉਸ ਨੇ ਕਿਸੇ ਤੋਂ ਦੋ ਰੁਪਏ ਰਿਸ਼ਵਤ ਲੈ ਲਈ, ਕਿਸੇ ਹੋਰ ਤੋਂ ਫਿਰ ਲੈ ਲਈ ਅਤੇ ਆਖਰ ਜਦੋਂ ਫੜਿਆ ਗਿਆ ਤਾਂ ਉਹ ਕਹਿਣ ਲਗਾ ਕਿ ਜੇਕਰ ਹੱਥ ਪਾਉਣਾ ਹੈ ਤਾਂ ਉਪਰਲਿਆਂ ਨੂੰ ਪਾਓ, ਜਿਹੜੇ ਲੱਖਾਂ ਰੁਪਏ ਖਾਂਦੇ ਹਨ । ਮਗਰ ਜੇ ਕਿਸੇ ਗਰੀਬ ਨੇ ਆਪਦੇ ਬੱਚੇ ਨੂੰ ਬਰਫੀ ਜਾਂ ਕੇਲਾ ਲੈਕੇ ਦੇ ਦਿਤਾ ਹੈ ਤਾਂ ਉਸ ਨੂੰ ਫੜਨ ਨਾਲ ਗੱਲ ਨਹੀਂ ਬਣਨੀ । ਅਸੀਂ ਤਾਂ ਸਮਾਜਵਾਦ ਦੀ ਗੱਲ ਕਰਦੇ ਹਾਂ । ਇਹ ਗੱਲ ਤਾਂ ਬਣੇਗੀ ਜੇ ਉਤਲਿਆਂ ਨੂੰ ਨੱਥ ਪਾਓਗੇ । ਆਓ, ਅੱਜ ਆਪਾਂ ਇਸ ਪਵਿੱਤਰ ਸਦਨ ਵਿਚ ਪ੍ਰਣ ਕਰੀਏ । ਅਮੂਮਨ ਇਹ ਦੋਸ਼ ਲਗਦਾ ਹੈ ਕਿ ਮੰਤਰੀਆਂ ਦੇ ਲੜਕੇ ਲੈਂਡ ਗਰੈਬ ਕਰ ਰਹੇ ਹਨ, ਸ਼ਾਮਲਾਤ ਜ਼ਮੀਨਾਂ ਰੋਕੀ ਜਾਂਦੇ ਹਨ । ਉਥੇ ਐਮ.ਐਲ.ਏ. ਆਪਣੀ ਦਰਖਾਸਤ ਦੇ ਕੇ ਜਿਹੜੀ ਜ਼ਮੀਨ ਦੀ ਕੀਮਤ ਸਵਾ ਕਰੋੜ ਰੁਪਏ ਹੁੰਦੀ ਹੈ, ਉਸ ਨੂੰ 4 ਲੱਖ 60 ਹਜ਼ਾਰ ਦੇ ਕੇ ਹੀ ਠੱਗ ਲੈਂਦੇ ਹਨ । ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੇਕਰ ਇਨ੍ਹਾਂ ਦੀ ਨੀਅਤ ਸਾਫ਼ ਹੈ, ਨੀਤੀ ਸਾਫ ਹੈ ਤਾਂ ਇਸ ਗੱਲ ਨੂੰ ਅਪਨਾਈਏ, ਕੋਈ

ਕਾਨੂੰਨ ਬਣਾਈਏ, ਇਸ ਮਤੇ ਨੂੰ ਪਾਸ ਕਰੀਏ ਅਤੇ ਨੇਪਰੇ ਚਾੜ੍ਹੀਏ ਤਾਂ ਕਿ ਉਹ ਸਿਆਸਤਦਾਨ ਜਿਹੜੇ ਗਲਤ ਗੱਲਾਂ ਕਰਦੇ ਹਨ, ਸਾਰਿਆਂ ਨਾਲ ਤਾਲਮੇਲ ਕਰਕੇ ਗਲਤ ਕੰਮ ਕਰਦੇ ਹਨ, ਉਨ੍ਹਾਂ ਨੂੰ ਰੋਕਿਆ ਜਾ ਸਕੇ । ਇਹ ਆਪਾਂ ਤਾਂ ਹੀ ਕਰ ਸਕਾਂਗੇ ਜੇਕਰ ਸਾਡੇ ਆਪਣੇ ਹੱਥ ਮਜ਼ਬੂਤ ਹੋਣਗੇ । ਸਪੀਕਰ ਸਾਹਿਬ, ਮੈਂ ਤੁਹਾਡੇ ਸਾਰੀ ਸਰਕਾਰ ਨੂੰ ਬੇਨਤੀ ਕਰਦਾ ਹਾਂ ਅਤੇ [illegible] ਰਿਆ ਹੈ, ਉਮਦੀ ਪੁਰਜ਼ੋਰ ਪ੍ਰੋੜਤਾ ਕਰਦਾ ਹਾਂ ਕਿ ਸਾਨੂੰ ਲੈਂਡ ਗਰੈਬਿੰਗ ਬੰਦ ਕਰਨ ਲਈ, ਪੰਚਾਇਤਾਂ ਦੀਆਂ ਸ਼ਾਮਲਾਤ ਜ਼ਮੀਨਾਂ ਅਤੇ ਦੂਜੀਆਂ ਜਿਹੜੀਆਂ ਕਨਵਰਟ ਹੋ ਜਾਂਦੀਆਂ ਹਨ, ਉਨ੍ਹਾਂ ਨੂੰ ਬੰਦ ਕਰਨ ਲਈ ਅਸੀਂ ਯੋਗ ਕਰੀਏ । ਮੈਂ ਤਾਂ ਕਹਿਣਾ ਚਾਹਾਂਗਾ ਕਿ ਪਹਿਲਾਂ ਇਸ ਅਸੂਲ ਨੂੰ ਆਪਣੇ ਉਤੇ ਲਾਗੂ ਕਰੀਏ ਨਹੀ ਤਾਂ ਆਉਣ ਵਾਲੀਆਂ ਨਸਲਾਂ ਨੇ ਸਾਨੂੰ ਮੁਆਫ ਨਹੀਂ ਕਰਨਾ । ਅਸੀਂ ਅੱਜ ਕੁਰੱਪਸ਼ਨ ਵੱਲ ਹੀ ਨਹੀਂ ਵਧੇ ਸਗੋਂ ਕਰੈਕਟਰ ਤੋਂ ਵੀ ਗਿਰ ਗਏ ਹਾਂ । ਜਿਹੜਾ ਮਤਾ ਸਰਦਾਰ ਸ਼ੇਰ ਸਿੰਘ ਗੱਗੋਵਾਲਾ ਨੇ ਪੇਸ਼ ਕੀਤਾ ਹੈ, ਇਹ ਇਕ ਬੜਾ ਅਹਿਮ ਮਸਲਾ ਹੈ, ਇਸ ਨੂੰ ਪਾਸ ਕਰਕੇ ਨੇਪਰੇ ਚਾੜਿਆ ਜਾਵੇ ਔਰ ਲੋਕਾਂ ਨੂੰ ਰਾਹ ਦਿਖਾਇਆ ਜਾਵੇ । ਇਸ ਦੇ ਨਾਲ ਹੀ ਮੈਂ ਤੁਹਾਡਾ ਧੰਨਵਾਦ ਕਰਦਾ ਹੈ । ਜੈ ਹਿੰਦ ।

**ਸਰਦਾਰ ਜਥੇਦਾਰ ਸਿੰਘ ਮੁਲਤਾਨੀ** (ਬੁਲੰਧ) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਉਸ ਮਤੇ ਉਤੇ ਬੋਲਣ ਲਈ ਸਮਾਂ ਦਿੱਤਾ ਹੈ ਜਿਹੜਾ ਮਤਾ ਸਰਦਾਰ ਸ਼ੇਰ ਸਿੰਘ ਗਾਗੋਵਾਲ ਨੇ ਸ਼ਾਮਲਾਤ ਜ਼ਮੀਨਾਂ ਉਤੇ ਲੋਕਾਂ ਵੱਲੋਂ ਕੀਤੇ ਹੋਏ ਨਜਾਇਜ਼ ਕਬਜ਼ਿਆਂ ਨੂੰ ਖਾਲੀ ਕਰਾਉਣ ਸਬੰਧੀ ਪੇਸ਼ ਕੀਤਾ ਹੈ । ਸਪੀਕਰ ਸਾਹਿਬ, ਮਹਾਤਮਾ ਗਾਂਧੀ ਜੀ ਨੇ ਕਿਹਾ ਸੀ ਕਿ ਜੇ ਆਪਾਂ ਹਿੰਦੁਸਤਾਨ ਨੂੰ ਖੁਸ਼ਹਾਲ ਕਰਨਾ ਹੈ ਤਾਂ ਇਸ ਦੇ ਪਿੰਡਾਂ ਨੂੰ ਖੁਸ਼ਹਾਲ ਕਰਨਾ ਪਵੇਗਾ । ਜੇ ਆਪਾਂ ਪਿੰਡਾਂ ਨੂੰ ਖੁਸ਼ਹਾਲ ਕਰਨਾ ਹੈ ਤਾਂ ਫਿਰ ਜਿਹੜੀ ਗਰੀਬ ਜਨਤਾ ਹੈ ਉਨ੍ਹਾਂ ਦੀ ਹੱਲ ਨੂੰ ਸੁਣ ਕੇ ਉਨ੍ਹਾਂ ਨੂੰ ਇਨਸਾਫ ਦੇਣਾ ਹੋਵੇਗਾ । ਜਿਵੇਂ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕਿਹਾ ਹੈ ਕਿ--

"ਨਾਨਕ ਨਾਮ ਚੜ੍ਹਦੀ ਕਲਾ,
ਤੇਰੇ ਭਾਣੇ ਸਰਬੱਤ ਦਾ ਭਲਾ ।"

[ਸਰਦਾਰ ਜਗਤਾਰ ਸਿੰਘ ਮੁਲਤਾਨੀ]

ਮੈਂ ਪਹਿਲਾਂ ਵੀ ਪੁਆਇੰਟ ਆਫ ਆਰਡਰ ਉਠਾਇਆ ਸੀ ਅਤੇ ਮਾਨਯੋਗ ਮੈਂਬਰ ਸਾਹਨੀ ਜੀ ਬੋਲ ਰਹੇ ਸੀ ਤਾਂ ਮੈਂ ਕਿਹਾ ਸੀ ਕਿ ਬੜਾ ਇਮਪਾਰਟੈਂਟ ਮਤਾ ਪੇਸ਼ ਹੋਇਆ ਹੈ । ਪੰਜਾਬ ਦੀ 70-75% ਆਬਾਦੀ ਪਿੰਡਾਂ ਵਿਚ ਰਹਿੰਦੀ ਹੈ ਅਤੇ ਤੁਸੀਂ ਟਾਈਮ-ਵੇਸਟ ਕਰ ਰਹੇ ਹੋ । ਜਦੋਂ ਵੀ ਸਾਹਨੀ ਜੀ ਬੋਲੇ ਹਨ ਹਰ ਵੇਰ ਇਹੀ ਗੱਲਬਾਤ ਪੇਸ਼ ਕਰਦੇ ਹਨ । ਸਪੀਕਰ ਸਾਹਿਬ, ਪੰਜਾਬ ਵਿਲੇਜਜ਼ ਕਾਮਨ ਲੈਂਡ ਐਕਟ ਦੀ ਧਾਰਾ 7 ਦੇ ਮੁਤਾਬਿਕ ਜ਼ਮੀਨ ਖਾਲੀ ਕਰਾਉਣੀ ਹੈ, ਲੇਕਿਨ ਬਹੁਤ ਸਾਰੀਆਂ ਜ਼ਮੀਨਾਂ ਐਸੀਆਂ ਹਨ ਜਿਨ੍ਹਾਂ ਸਬੰਧੀ ਕੇਸ ਅਦਾਲਤਾਂ ਵਿਚ ਨਹੀਂ ਚਲਣੇ ਚਾਹੀਦੇ ਲੇਕਿਨ ਸਾਡੀਆਂ ਅਦਾਲਤਾਂ ਵਿੱਚ ਉਹ ਕੇਸ ਚਲ ਰਹੇ ਹਨ ਜਦ ਕਿ ਉਨ੍ਹਾਂ ਦਾ ਨਿਪਟਾਰਾ ਤੁਰੰਤ ਹੋ ਸਕਦਾ ਹੈ । ਮੈਂ ਤੁਹਾਡੇ ਰਾਹੀਂ ਮੰਗ ਕਰਦਾ ਹਾਂ ਕਿ ਜੇਕਰ ਇੱਕ ਚਿੱਠੀ ਮਾਨਯੋਗ ਡੀਵੈਲਪਮੈਂਟ ਮੰਤਰੀ ਜੀ ਜਾਰੀ ਕਰ ਦੇਣ ਜਿਸ ਤਰ੍ਹਾਂ ਕਿ ਹੁਣੇ ਇਹ ਫੈਸਲਾ ਹੋ ਹੀ ਚੁੱਕਾ ਹੈ ਕਿ ਜਿਹੜੀ ਬਚਤ ਲੈਂਡ ਹੈ ਉਹ ਪੰਚਾਇਤ ਵਿੱਚ ਵੈਸਟ ਨਹੀਂ ਕਰਦੀ । ਇਸ ਤਰ੍ਹਾਂ ਦੇ ਹਜ਼ਾਰਾਂ ਕੇਸ ਚਲ ਰਹੇ ਹਨ ਅਤੇ ਮੁਸ਼ੱਤਰਕਾ ਮਾਲਕਾਂ ਦੇ ਚਲ ਰਹੇ ਹਨ ਇਸ ਸਬੰਧੀ ਗਰਾਮ ਪੰਚਾਇਤ ਗੁਨੀਆਂ ਮਾਜਰਾ ਵਰਸਿਜ਼ ਡਾਇਰੈਕਟਰ ਕੰਸੋਲੀਡੇਸ਼ਨ ਵਿਚ ਇਹ ਫੈਸਲਾ 1991 ਵਿੱਚ ਹੋਇਆ ਹੈ । ਫਿਰ ਫੁੱਲ ਬੈਂਚ ਦਾ ਗਰਾਮ ਪੰਚਾਇਤ ਸੱਦਰੋੜ ਦਾ ਵਰਸਿਜ਼ ਬਲਦੇਵ ਸਿੰਘ ਵਿੱਚ ਹਾਈਕੋਰਟ ਦਾ ਫੈਸਲਾ ਹੋ ਗਿਆ ਹੈ । ਸਭ ਤੋਂ ਪਹਿਲਾਂ ਮੈਂ ਇਹ ਮੰਗ ਕਰਾਂਗਾ ਕਿ ਜਿਹੜੇ ਇਹ ਕੇਸ ਨਜਾਇਜ਼ ਚਲ ਰਹੇ ਹਨ ਜਿਨ੍ਹਾਂ ਵਿੱਚ ਕੋਈ ਸ਼ਾਮਲਾਤ ਖੇਵਟ ਹੈ, ਕੋਈ ਮੁਸ਼ੱਤਰਕਾ ਮਾਲਕਾਨ ਜ਼ਮੀਨ ਹੈ, ਇਹ ਜ਼ਮੀਨਾਂ ਜਿਹੜੀਆਂ ਹਨ ਇਨ੍ਹਾਂ ਨੂੰ ਈਸਟ ਪੰਜਾਬ ਲੈਂਡ ਕੰਸੋਲੀਡੇਟਿਡ ਐਕਟ ਦੇ ਮੁਤਾਬਿਕ ਇਕ ਸਾਂਝੇ ਕੰਮਾਂ ਦੇ ਵਾਸਤੇ ਮਨੈਜਮੈਂਟ ਦੇ ਦਫਾ 23-ਏ ਥੱਲੇ ਦਿਤਾ ਗਿਆ ਹੈ ਅਤੇ ਕੰਸੋਲੀਡੇਟਿਡ ਰੂਲ ਦਾ ਰੂਲ 16 ਹੈ ਅਤੇ ਸੈਕਸ਼ਨ 18 ਦੇ ਮੁਤਾਬਿਕ ਰੀਜ਼ਰਵ ਕੀਤੀ ਗਈ ਉਹ ਜ਼ਮੀਨ ਮੁਸ਼ੱਤਰਕਾ ਮਾਲਕਾਨ ਦੀ ਹੈ ਅਤੇ ਇਨ੍ਹਾਂ ਦੇ ਬਹੁਤ ਸਾਰੇ ਕੇਸ ਚਲ ਰਹੇ ਹਨ । ਮੈਨੂੰ ਆਪਣੇ ਕਪੂਰਥਲੇ ਜ਼ਿਲ੍ਹੇ ਦਾ ਪਤਾ ਹੈ ਕਿ ਉਥੇ 4-5 ਦਰਜ਼ਨ ਪਿੰਡ ਐਸੇ ਹਨ ਕਿ ਉਥੇ ਸ਼ਾਮਲਾਤ ਜ਼ਮੀਨ ਨਹੀਂ ਹੈ, ਨਗਰ ਪੰਚਾਇਤ ਦੀ ਮਾਲਕੀ ਨਹੀਂ ਲੇਕਿਨ ਉਨ੍ਹਾਂ ਦੇ ਕੇਸ ਅਦਾਲਤਾਂ ਵਿਚ ਲਗਾਤਾਰ ਚਲੀ ਜਾ ਰਹੇ ਹਨ । ਇਸ ਲਈ ਮੈਂ ਮੰਗ ਕਰਦਾ ਹਾਂ ਕਿ ਇਹ ਨਿਪਟਾਰਾ ਸਭ ਤੋਂ ਪਹਿਲਾਂ ਕਰਨਾ ਚਾਹੀਦਾ ਹੈ ਕਿ ਜਿਨ੍ਹਾਂ ਬਾਰੇ ਹਾਈਕੋਰਟ ਨੇ ਕਹਿ ਦਿਤਾ, ਸੁਪਰੀਮ ਕੋਰਟ ਨੇ ਹੋਲਡ ਕਰ ਦਿਤਾ ਕਿ ਇਹ ਜ਼ਮੀਨਾਂ ਪੰਚਾਇਤ

ਦੀਆਂ ਨਹੀਂ, ਇਨ੍ਹਾਂ ਨੂੰ ਡਿਸਕਸ ਕਰਕੇ ਜਿਹੜੇ ਕੇਸ ਅਦਾਲਤਾਂ ਵਿੱਚ ਚਲ ਰਹੇ ਹਨ ਉਹ ਸਾਰੇ ਦੇ ਸਾਰੇ ਡਰਾਪ ਹੋ ਜਾਣੇ ਚਾਹੀਦੇ ਹਨ ਅਤੇ ਉਨ੍ਹਾਂ ਦੇ ਹੱਕ, ਜੋ ਰਾਈਟ ਹੋਲਡਰ ਹਨ, ਉਨ੍ਹਾਂ ਨੂੰ ਉਨ੍ਹਾਂ ਦਾ ਹਕ ਮਿਲਣਾ ਚਾਹੀਦਾ ਹੈ। ਇਨ੍ਹਾਂ ਸਬੰਧੀ ਪਹਿਲਾਂ ਵੀ ਮੈ ਦੱਸਿਆ ਹੈ ਕਿ ਪ੍ਰੀਤਮ ਸਿੰਘ ਬਨਾਮ ਕੁਲੈਕਟਰ ਪਟਿਆਲਾ ਦੇ ਕੇਸ ਵਿੱਚ ਵੀ ਫੈਸਲਾ ਹੋਇਆ ਹੈ ਕਿ ਜਿਹੜੇ ਮੁਸ਼ਤੱਰਕਾ ਰਕਬੇ ਹਨ, ਸ਼ਾਮਲਾਤ ਹਸਬ ਖੇਵਟ ਹਨ, ਇਨ੍ਹਾਂ ਸਬੰਧੀ ਜਿਹੜਾ ਪੰਜਾਬ ਵਿਲੇਜ਼ ਕਾਮਨ ਲੈਂਡ ਐਕਟ ਤਹਿਤ ਕੋਈ ਕੇਸ ਨਹੀ ਚਲ ਸਕਦਾ। ਜੋ ਵੀ ਇਨ੍ਹਾਂ ਦੇ ਫੈਸਲੇ ਕੀਤੇ ਹਨ ਉਨ੍ਹਾਂ ਨੇ ਇਨ੍ਹਾਂ ਨੂੰ ਵਾਈਡ-ਐਬਸ਼ਯੋ ਕਰਾਰ ਹੈ। ਇਕ ਬਕਾਲਾ ਸਿੰਘ ਦਾ ਕੇਸ ਵਰਸਿਜ਼ ਕਮਿਸ਼ਨਰ ਹਿਸਾਰ, ਉਸਦੇ ਵਿੱਚ ਵੀ ਫੈਸਲਾ ਕੀਤਾ ਹੈ ਕਿ ਜਿਹੜੀ ਸੈਕਸ਼ਨ 18 ਕਨਸੋਲੀਡੇਸ਼ਨ ਐਕਟ ਦੀ ਦਫਾ 23-ਏ ਹੇਠ ਜ਼ਮੀਨ ਹੈ ਜਾਂ ਰੂਲ 16 ਦੀ ਹੈ, ਇਹ ਜਿਹੜੀਆਂ ਜਮੀਨ ਮੁਸ਼ਤੱਰਕਾ ਹਨ ਇਨ੍ਹਾਂ ਤੇ ਵਿਲੇਜ ਕਾਮਨ ਲੈਂਡ ਐਕਟ ਦੀਆਂ ਧਾਰਾਵਾਂ ਨਹੀਂ ਲਗਦੀਆਂ ਇਸ ਕਰਕੇ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਗ ਕਰਦਾ ਹਾਂ ਕਿ ਕਲੀਅਰਕੱਟ ਇਨਸਟਰੱਕਸ਼ਨਜ਼ ਪੰਚਾਇਤ ਵਿਭਾਗ ਨੂੰ ਜਾਰੀ ਕਰ ਦੇਣੀਆਂ ਚਾਹੀਦੀਆਂ ਹਨ ਕਿ ਜਿਹੜੀਆਂ ਜ਼ਮੀਨਾਂ ਪੰਚਾਇਤ ਵੈਸਟ ਹੀ ਨਹੀਂ ਕਰਦੀਆਂ ਉਨ੍ਹਾਂ ਦੇ ਮੁਕੱਦਮੇ ਚਲਾਉਣ ਦਾ ਕੀ ਫਾਇਦਾ ? ਲੋਕ ਲਿਟੀਗੇਸ਼ਨ ਵਿੱਚ ਫਿਰਦੇ ਹਨ ਅਤੇ ਉਨ੍ਹਾਂ ਨੂੰ ਰੋਜ਼ ਅਦਾਲਤਾਂ ਵਿਚ ਆਉਣਾ ਜਾਣਾ ਪੈਂਦਾ ਹੈ, ਅਤੇ ਟਾਈਮ ਤੇ ਸ਼ਕਤੀ ਬਰਬਾਦ ਹੁੰਦੀ ਹੈ। ਸੋ ਇਸ ਕਰਕੇ ਮੈਂ ਪੁਰਜ਼ੋਰ ਮੰਗ ਕਰਾਂਗਾ ਕਿ ਇਹ ਲੋਕਾਂ ਨੂੰ ਪਰੇਸ਼ਾਨੀ ਜਿਹੜੀ ਹੈ ਇਹ ਖਤਮ ਕੀਤੀ ਜਾਣੀ ਚਾਹੀਦੀ। ਪੰਚਾਇਤ ਦੀਆਂ ਜ਼ਮੀਨਾਂ ਜਿਹੜੀਆਂ ਹਨ ਸਪੀਕਰ ਸਾਹਿਬ ਇਹ ਦੋ ਤਿੰਨ ਕਿਸਮ ਦੀਆਂ ਹਨ। ਇਕ ਤਾਂ ਸ਼ਾਮਲਾਤ ਦੇਹ, ਦੂਸਰੀਆਂ ਕੁਝ ਜ਼ਮੀਨਾਂ ਹਨ ਸ਼ਾਮਲਾਤ ਪੱਤੀ ਹੈ, ਸ਼ਾਮਲਾਤ ਠੋਲਾ ਹੈ ਕੁਝ ਜ਼ਮੀਨ ਪੰਜਾਬ ਪੈਕੇਜ਼ ਡੀਲ ਐਕਟ ਦੀ ਹੈ, ਹੋਰ ਕਈ ਵੱਖਰੀਆਂ ਵੱਖਰੀਆਂ ਕਿਸਮਾਂ ਦੀ ਜ਼ਮੀਨ ਹੈ ਕੁਝ ਸ਼ਖਸ਼ੀ ਨੇ, ਕੁਝ ਵਕਫ ਦੀਆਂ ਹਨ, ਕੁਝ ਇਨਫੀਰੀਅਰ ਈਵੈਕਯੂ ਲੈਂਡ ਨੇ ਜਿੰਨਾਂ ਬਾਰੇ ਮੇਰੇ ਮਾਨਯੋਗ ਮੈਂਬਰ ਸਰਦਾਰ ਈਸ਼ਰ ਸਿੰਘ ਜੀ ਨੇ ਵੀ ਵੇਰਵਾ ਦਿਤਾ ਹੈ। ਈਸਟ ਪੰਜਾਬ ਲੈਂਡ ਯੂਟੇਲਾਈਜੇਸ਼ਨ ਐਕਟ 1949 ਵਿਚ, ਸਪੀਕਰ ਸਾਹਿਬ, ਬਣਿਆ ਸੀ। ਉਸਦੇ ਰਾਹੀਂ ਇਹ ਫੈਸਲਾ ਕੀਤਾ ਸੀ ਕਿ ਜਿਹੜੇ ਲੋਕ ਆਪਣੀ ਜ਼ਮੀਨ ਨੂੰ

[ਸਰਦਾਰ ਜਗਤਾਰ ਸਿੰਘ ਮੁਲਤਾਨੀ]

ਆਪ ਕਾਸ਼ਤ ਨਹੀਂ ਕਰ ਸਕਦੇ, ਜ਼ਮੀਨ ਕੱਲਰ ਪਈ ਹੈ, ਬੰਜਰ ਪਈ ਹੈ, ਖੋਹਰ ਪਈ ਹੈ, ਦਭ ਪਈ ਹੈ, ਬੂਝੇ ਹਨ, ਟੋਏ ਹਨ, ਟਿੱਬੇ ਹਨ; ਜੇ ਉਹ ਕਿਸੇ ਗਰੀਬ ਆਦਮੀ ਨੂੰ ਦੇ ਦਿੱਤੀ ਜਾਵੇ ਤਾਂ ਉਹ ਉਸ ਜ਼ਮੀਨ ਨੂੰ ਪੁੱਟ ਕੇ ਆਬਾਦ ਕਰ ਦੇਵੇਗਾ । ਉਨ੍ਹਾਂ ਨੂੰ ਜ਼ਮੀਨਾਂ ਵੀਹ ਸਾਲ ਵਾਸਤੇ ਪੱਟੇ ਤੇ ਦਿੱਤੀਆਂ ਗਈਆਂ ਸਨ । ਉਨ੍ਹਾਂ ਜ਼ਮੀਨਾਂ ਵਿਚੋਂ ਬਹੁਤ ਜ਼ਮੀਨਾਂ ਪੰਚਾਇਤਾਂ ਦੀਆਂ ਸਨ । ਕਿਉਂਕਿ ਉਨ੍ਹਾਂ ਨੂੰ ਕੋਈ ਠੇਕੇ ਤੇ ਨਹੀਂ ਲੈਂਦਾ ਸੀ ਪਰ ਜਿਨ੍ਹਾਂ ਗਰੀਬ ਲੋਕਾਂ ਨੇ ਪਛੜੇ ਵਰਗ ਦੇ ਲੋਕਾਂ ਨੇ, ਸ਼ਡਿਊਲਡ ਕਾਸਟਸ ਦੇ ਲੋਕਾਂ ਨੇ ਉਹ ਜ਼ਮੀਨਾਂ ਨੂੰ ਬਹੁਤ ਮੁਸ਼ਕਲਾਂ ਝਲਕੇ ਆਬਾਦ ਕੀਤਾ ਹੈ ਔਰ ਉਸ ਰਕਬਾ ਨੂੰ ਹਰਿਆਵਲੀ ਵਿਚ ਬਦਲਿਆ ਹੈ । ਪੰਜਾਬ ਸਰਕਾਰ ਪਹਿਲਾਂ ਵੀ ਫੈਸਲਾ ਕਰ ਚੁੱਕੀ ਹੈ ਕਿ ਜਿਨ੍ਹਾਂ ਲੋਕਾਂ ਦੇ 1970 ਤੋਂ ਕਬਜ਼ੇ ਸੀ, ਜਿਵੇਂ ਵੈਕਿਊਜ਼ ਲੈਂਡ ਸੀ, ਉਨ੍ਹਾਂ ਨੂੰ ਉਨ੍ਹਾਂ ਦੇ ਮਾਲਕੀ ਹੱਕ ਦੇ ਦਿੱਤੇ ਗਏ ਹਨ । ਕੁਝ 1972 ਵਿਚ ਦੇ ਦਿੱਤੇ, ਕੁਝ 1974 ਵਿਚ ਦੇ ਦਿੱਤੇ, ਕੁਝ 1976 ਵਿਚ ਦਿੱਤੇ, ਕੁਝ 1978 ਵਿਚ ਦਿੱਤੇ, ਕੁਝ 1982 ਵਿਚ ਦਿੱਤੇ, ਕੁਝ 1984 ਵਿਚ ਔਰ ਹੁਣ ਕੁਝ 1989 ਵਿਚ ਦਿੱਤੇ ਹਨ । ਹੁਣ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜਿਨ੍ਹਾਂ ਦਾ 1992 ਤੋਂ ਨਜਾਇਜ਼ ਕਬਜ਼ਾ ਹੈ, ਉਨ੍ਹਾਂ ਨੂੰ ਵੀ ਜ਼ਮੀਨਾਂ ਦੇ ਮਾਲਕੀ ਹੱਕ ਦਿੱਤੇ ਜਾਣਗੇ । ਸੋਜੋ ਆਰਟੀਕਲ 16, ਕਾਂਸਟੀਚਿਊਸ਼ਨ ਆਫ ਇੰਡੀਆ ਦਾ ਹੈ ਉਹ ਪ੍ਰੋਵਾਈਡ ਕਰਦਾ ਹੈ ਕਿ ਜਿਹੜੇ ਮੁਜ਼ਾਹਰੇ ਹਨ, ਉਨ੍ਹਾਂ ਨੂੰ ਐਟ ਪਾਰ ਟਰੀਟ ਕਰਨਾ ਹੈ । ਜਿਨ੍ਹਾਂ ਲੋਕਾਂ ਨੂੰ 1961 ਦੀਆਂ ਜ਼ਮੀਨਾਂ ਦਿੱਤੀਆਂ ਹਨ, ਉਨ੍ਹਾਂ ਨੇ ਆਬਾਦ ਕਰ ਲਈਆਂ ਹਨ । ਕਈਆਂ ਥਾਵਾਂ ਤੇ ਜ਼ਮੀਨ ਪੰਚਾਇਤ ਦੀ ਸੀ ਔਰ ਕਈ ਥਾਵਾਂ ਤੇ ਜ਼ਮੀਨ ਇੰਡਵਿਜ਼ੂਅਲ ਦੀ ਸੀ । ਜੇ ਕੋਈ ਇੰਡਿਵਿਜ਼ੂਅਲ 12 ਸਾਲ ਤੋਂ ਆਪਣੀ ਜ਼ਮੀਨ ਸੰਭਾਲਦਾ ਨਹੀਂ, ਕਾਸ਼ਤ ਨਹੀਂ ਕਰਦਾ ਤਾਂ ਜਿਹੜਾ ਕਾਸ਼ਤ ਕਰਦਾ ਹੈ ਉਸ ਦਾ ਮੁਜਾਰਾ ਬਾਈ ਐਡਵਰਸ ਪੋਜ਼ੈਸ਼ਨ ਮਾਲਕ ਬਣ ਜਾਂਦਾ ਹੈ । ਇਸ ਕਰਕੇ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਇਹ ਮੰਗ ਕਰਾਂਗਾ ਕਿ ਜਿੰਨੀਆਂ ਵੀ ਪੰਚਾਇਤਾਂ ਦੀਆਂ ਜ਼ਮੀਨਾਂ ਹਨ, ਜਿਵੇਂ ਮੇਰੇ ਹਲਕੇ ਵਿਚ ਵੀ ਪਿੰਡ ਮਾਜੀ ਮਤਾਵਾ, ਬਿਜਲੀ ਨੰਗਲ, ਪਿੰਡ ਜੱਗ, ਪਿੰਡ ਬਹਿਲੋਲਪੁਰ, ਪਿੰਡ ਗਦਾਨੀ ਹੈ, ਪਿੰਡ ਸ਼ਾਹਪੁਰ ਪੀਰਾ ਅਤੇ ਪਿੰਡ ਘੁੱਗ ਹੈ, ਇਨ੍ਹਾਂ ਸਾਰੇ ਪਿੰਡਾਂ ਵਿਚ ਇਨਫੀਰੀਅਰ ਇਵੈਕਿਊਜ ਲੈਂਡ ਹਨ ਪਰ ਹੁਣ ਇਨ੍ਹਾਂ ਦੇ ਕਬਜ਼ੇ ਕੁਲੈਕਟਰ ਵਾਪਸ ਮੰਗ ਰਹੇ ਹਨ । ਮੈਂ ਸਮਝਦਾ ਹਾਂ ਕਿ ਜਿੱਥੇ ਪੰਜਾਬ ਸਰਕਾਰ ਨੇ ਪਿਛਲੇ ਦੋ ਸਾਲਾਂ ਵਿੱਚ ਬਹੁਤ ਜ਼ਿਆਦਾ ਲੋਕਾਂ ਦੀ ਬਿਹਤਰੀ ਵਾਸਤੇ ਕੰਮ ਕੀਤੇ ਹਨ, ਬਹਿਬੂਦੀ ਦੇ

RESOLUTION RE. TAKING NECESSARY STEPS TO GET THE ILLEGAL POSSESSION OF SHAMLAT LANDS OF GRAM PANCHAYATS IN THE STATE VACATED AND USE THE SAME FOR THE WELFARE AND UPLIFTMENT OF THE SCHEDULED CASTES, BACKWARD CLASSES AND OTHER WEAKER SECTIONS OF THE SOCIETY



ਕੰਮ ਕੀਤੇ ਹਨ ਤਾਂ ਇਹ ਸਮਾਜ ਦਾ ਛੋਟਾ ਜਿਹਾ ਵਰਗ ਹੈ ਜਿਨ੍ਹਾਂ ਨੂੰ ਜ਼ਮੀਨਾਂ 1961-62 ਵਿਚ ਦਿੱਤੀਆਂ ਗਈਆਂ ਸਨ, ਇਸ ਕਰਕੇ ਉਨ੍ਹਾਂ ਨੂੰ ਜ਼ਮੀਨਾਂ ਦੇ ਮਾਲਕੀ ਹੱਕ ਜਲਦੀ ਤੋਂ ਜਲਦੀ ਜਾਰੀ ਕੀਤੇ ਜਾਣ ਕਿਉਂਕਿ ਸਾਰੇ ਚੰਗੇ ਤੇ ਵਧੀਆ ਕੰਮ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੇ ਜ਼ੁੰਮੇ ਆਏ ਹਨ । ਜਿਥੇ ਉਨ੍ਹਾਂ ਨੇ ਆਤੰਕਵਾਦ ਦਾ ਸਫਾਇਆ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਆਮਦਨ ਵਧਾਈ ਹੈ, ਛੇ ਕਰੋੜ ਤੋਂ ਚੁੱਕ ਕੇ 52 ਰਕੋੜ ਕੀਤੀ ਹੈ, ਉਸੇ ਤਰ੍ਹਾਂ ਪੰਚਾਇਤਾਂ ਦੀ ਆਮਦਨ ਵੀ ਵਧਾਈ ਹੈ । ਸਪੀਕਰ ਸਾਹਿਬ, ਪੰਚਾਇਤਾਂ ਦੀ ਜ਼ਮੀਨ ਦਾ ਪਿਛਲਾ ਰਿਕਾਰਡ ਜੇ ਦੇਖ ਲਿਆ ਜਾਵੇ ਤਾਂ ਉਸ ਵਿਚ 1990-91 ਵਿਚ 16.70 ਕਰੋੜ ਦੀ ਆਮਦਨ ਸੀ ਲੇਕਿਨ ਉਸ ਤੋਂ ਬਾਅਦ 1992-93 ਵਿਚ ਵੱਧ ਕੇ 18.33 ਕਰੋੜ ਹੋ ਗਈ ਹੈ ਔਰ ਇਸੇ ਤਰ੍ਹਾਂ 1993-94 ਵਿੱਚ ਵੱਧ ਕੇ 23.47 ਕਰੋੜ ਹੋ ਗਈ ਹੈ । ਮੈਂ ਸਮਝਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਔਰ ਪੰਚਾਇਤ ਡਿਪਾਰਟਮੈਂਟ ਨੇ ਇਹ ਚੰਗਾ ਕੰਮ ਕੀਤਾ ਹੈ । ਇਹ 5 ਕਰੋੜ 67 ਲੱਖ ਰੁਪਿਆ ਨਿਲਾਮੀਆਂ ਕਰਕੇ ਪੰਜਾਬ ਸਰਕਾਰ ਨੇ ਵੱਧ ਕਮਾਇਆ ਹੈ । ਇਹ ਪੈਸਾ ਪਿੰਡਾਂ ਦੀ ਉਨਤੀ ਵਾਸਤੇ ਲੱਗਾ ਹੈ, ਬਿਹਤਰੀ ਵਾਸਤੇ ਲੱਗਾ ਹੈ, ਬਹਿਬੂਦੀ ਵਾਸਤੇ ਲੱਗਾ ਹੈ, ਅਜੇ ਇਹ ਆਮਦਨ ਹੋਰ ਵੱਧ ਸਕਦੀ ਹੈ । ਹਰ ਸਾਲ 4-5 ਕਰੋੜ ਦਾ ਇਜ਼ਾਫਾ ਹੋ ਰਿਹਾ ਹੈ । ਚੰਗੀ ਮੈਨੇਜਮੈਂਟ ਨਾਲ ਅਤੇ ਲੋਕਾਂ ਦੀ ਸੁਣਵਾਈ ਹੋਣ ਕਾਰਨ ਇਹ ਆਮਦਨ ਵੱਧ ਰਹੀ ਹੈ । ਇੱਕ ਗੱਲ ਮੈਂ ਹੋਰ ਦੱਸਣਾ ਚਾਹੁੰਦਾ ਹਾਂ ਕਿ ਵਿਲੇਜ ਕਾਮਨ ਲੈਂਡ ਐਕਟ ਦੇ ਸੈਕਸ਼ਨ 10-ਏ ਦੇ ਮੁਤਾਬਿਕ ਇਹ ਹੁੰਦਾ ਹੈ ਕਿ ਕਈ ਵਾਰ ਜੇ ਕਿਸੇ ਮੁਜ਼ਾਰੇ ਨੇ ਜ਼ਮੀਨ 400 ਰੁਪਏ ਏਕੜ ਲਈ ਹੈ ਤਾਂ ਜੇ ਡੀ.ਡੀ.ਪੀ.ਓ. ਚਾਹੇ ਤਾਂ ਉਹ 10-20 ਰੁਪਏ ਵਧਾ ਕੇ ਉਹੀ ਜ਼ਮੀਨ ਫਿਰ ਦੁਬਾਰਾ ਉਸ ਨੂੰ ਹੀ ਦੇ ਦਿੰਦਾ ਹੈ ਜਦੋਂ ਕਿ ਉਸੇ ਜ਼ਮੀਨ ਦੀ ਕੀਮਤ ਕਾਫੀ ਵੱਧ ਚੁੱਕੀ ਹੁੰਦੀ ਹੈ । ਅੱਜ ਪੰਜਾਬ ਦਿਨ ਦੂਣੀ ਰਾਤ ਚੌਗੁਣੀ ਤਰੱਕੀ ਕਰ ਰਿਹਾ ਹੈ ਅਤੇ ਕਣਕ ਦਾ ਭਾਅ 105 ਰੁਪਏ ਕੁਇੰਟਲ ਵੱਧ ਜਾਵੇ, ਝੋਨੇ ਦਾ ਭਾਅ 80 ਤੋਂ 100 ਰੁਪਏ ਕੁਇੰਟਲ ਵੱਧ ਜਾਵੇ, ਗੰਨੇ ਦਾ ਭਾਅ 12 ਰੁਪਏ ਵੱਧ ਜਾਵੇ ਤਾਂ ਜਿਹੜੇ ਠੇਕੇ ਤੇ ਪੰਚਾਇਤ ਜ਼ਮੀਨ ਦਿੰਦੀ ਹੈ, ਉਸ ਨੂੰ ਵੀ ਉਸੇ ਰੇਸ਼ੋ ਨਾਲ ਵਧਾਉਣਾ ਚਾਹੀਦਾ ਹੈ । ਇਸ ਕਰਕੇ ਮੈਂ ਮੰਗ ਕਰਦਾ ਹਾਂ ਕਿ ਵਿਲੇਜ ਕਾਮਨ ਲੈਂਡ ਐਕਟ

[ਸਰਦਾਰ ਜਗਤਾਰ ਸਿੰਘ ਮੁਲਤਾਨੀ]

ਦੀ ਧਾਰਾ 10-ਏ ਮੁਤਾਬਿਕ ਜਿਹੜੀ ਕੁਲੈਕਟਰ ਔਰ ਡੀ.ਡੀ.ਪੀ.ਓ. ਨੂੰ ਵਾਈਡ ਪਾਵਰ ਦਿੱਤੀ ਹੈ, ਕਿ ਉਹ ਕੁਝ ਪੈਸੇ ਵਧਾ ਕੇ ਜ਼ਮੀਨ ਉਸੇ ਆਦਮੀ ਨੂੰ ਫਿਰ ਦੇ ਸਕਦਾ ਹੈ, ਇਹ ਪ੍ਰੋਵੀਜ਼ਨ ਹਟਾ ਦੇਣੀ ਚਾਹੀਦੀ ਹੈ ਔਰ ਇਸ ਗੱਲ ਦਾ ਫੈਸਲਾ ਕੀਤਾ ਜਾਣਾ ਚਾਹੀਦਾ ਹੈ ਕਿ ਪੰਚਾਇਤ ਦੀ ਜਿਹੜੀ ਜ਼ਮੀਨ ਹੈ, ਸ਼ਾਮਲਾਤ ਦੀ ਜਿਹੜੀ ਜ਼ਮੀਨ ਹੈ, ਉਸ ਦੀ ਹਰ ਸਾਲ ਨੀਲਾਮੀ ਸਰੇਆਮ ਕੀਤੀ ਜਾਵੇਗੀ। ਪੰਚਾਇਤ ਡਿਪਾਰਟਮੈਂਟ ਨੂੰ ਜ਼ਮੀਨਾਂ ਦੀ ਨਿਲਾਮੀ ਦੇ ਪ੍ਰੋਗਰਾਮ ਲਈ ਰੇਡੀਓ ਅਤੇ ਟੈਲੀਵੀਜ਼ਨ ਵਿਚ ਵਾਈਡਲੀ ਪਬਲਿਸਿਟੀ ਦੇਣੀ ਚਾਹੀਦੀ ਹੈ ਔਰ ਨਿਲਾਮੀ ਸ਼ਰੇਆਮ ਹੋਣੀ ਚਾਹੀਦੀ ਹੈ।

ਹੁਣ ਮੈਂ ਇਕ ਹੋਰ ਗੱਲ ਵੱਲ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਮੈਂ ਛੋਟੀ ਜਿਹੀ ਸ਼ਿਕਾਇਤ ਪੰਚਾਇਤ ਡਿਪਾਰਟਮੈਂਟ ਨੂੰ ਕੀਤੀ ਸੀ ਕਿ ਸਾਡਾ ਪਿੰਡ ਲਿਟ ਸੀ, ਉਥੇ ਪਹਿਲਾ ਸਰਪੰਚ ਸੀ, ਉਹ ਜਾਗੀਰਦਾਰ ਸੀ। ਉਸ ਨੇ ਆਪਣੇ ਰਿਸ਼ਤੇਦਾਰਾਂ ਨੂੰ 30-35 ਹਜ਼ਾਰ ਤੇ ਜ਼ਮੀਨ ਦਿੱਤੀ ਹੋਈ ਸੀ ਔਰ ਹੁਣ ਉਹ ਜ਼ਮੀਨ ਢਾਈ-ਤਿੰਨ ਲੱਖ ਵਿਚ ਠੇਕੇ ਤੇ ਚੜ੍ਹਾਈ ਹੈ। ਮੈਂ ਸਮਝਦਾ ਹਾਂ ਕਿ ਜੇਕਰ ਇਸ ਪਿੰਡ ਵਿੱਚ ਸਰਵੇ ਕਰਾ ਦਿੱਤਾ ਜਾਵੇ ਤਾਂ ਅੱਠ-ਨੌ ਗੁਣਾ ਆਮਦਨ ਵਧ ਸਕਦੀ ਹੈ। ਇਸ ਲਈ ਰੇਡੀਓ, ਟੀ.ਵੀ. ਅਤੇ ਅਖਬਾਰਾਂ ਰਾਹੀਂ ਵਾਈਡਲੀ ਪਬਲਿਸਿਟੀ ਕਰਕੇ ਇਹ ਜ਼ਮੀਨਾਂ ਨਿਲਾਮ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਇਸ ਦੇ ਨਾਲ ਪਿੰਡਾਂ ਦੀ ਆਮਦਨ ਹੋਰ ਜ਼ਿਆਦਾ ਵਧੇਗੀ। ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਪਿੰਡਾਂ ਦੀ ਡਿਵੈਲਪਮੈਂਟ ਲਈ 225 ਕਰੋੜ ਰੁਪਏ ਰੱਖੇ ਹਨ। ਪਿਛਲੇ ਸਾਲ 200 ਕਰੋੜ ਰੁਪਿਆ ਖਰਚਿਆ ਸੀ। ਪਹਿਲਾਂ ਸਿਰਫ 100 ਕਰੋੜ ਸੀ। ਜੇ ਅੱਜ ਨਿਲਾਮੀਆਂ ਚੰਗੀ ਤਰ੍ਹਾਂ ਰੈਗੂਲਰਾਇਜ਼ ਕਰਕੇ ਨੇਕ-ਨੀਤੀ ਨਾਲ, ਇਮਾਨਦਾਰੀ ਨਾਲ ਕਰਾ ਦਿੱਤੀਆਂ ਜਾਣ ਤਾਂ ਇਹ ਜੋ ਪੰਚਾਇਤਾਂ ਦੀ ਆਮਦਨ ਹੈ, ਪਿੰਡਾਂ ਦੀ ਆਮਦਨ ਹੈ ਇਹ ਘੱਟੋ-ਘੱਟ ਦੋ-ਤਿੰਨ ਗੁਣਾਂ ਹੋਰ ਵਧ ਸਕਦੀ ਹੈ 50-60 ਕਰੋੜ ਰੁਪਿਆ ਸਾਨੂੰ ਲੀਜ਼ ਦਾ ਆ ਸਕਦਾ ਹੈ। ਇਸ ਪੈਸੇ ਨਾਲ, ਜਿਵੇਂ ਸ਼ਹਿਰਾਂ ਵਿੱਚ ਲਾਈਟਾਂ ਲੱਗੀਆਂ ਹਨ, ਉਸੇ ਤਰ੍ਹਾਂ ਪਿੰਡਾਂ ਵਿੱਚ ਲਾਈਟਾਂ ਲਾ ਕੇ ਲੋਕਾਂ ਨੂੰ ਰੋਸ਼ਨੀ ਦੇ ਸਕਦੇ ਹਾਂ। ਜਿਵੇਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇਕ-ਨੀਤੀ ਨਾਲ, ਇਮਾਨਦਾਰੀ ਨਾਲ ਕੰਮ ਕਰ ਰਹੀ ਹੈ, ਇਸ ਨਾਲ ਉਸ ਦੀ ਇਮੇਜ ਲੋਕਾਂ ਵਿੱਚ ਹੋਰ ਵਧੇਗੀ।

RESOLUTION RE. TAKING NECESSARY STEPS TO GET THE ILLEGAL POSSESSION OF SHAMLAT LANDS OF GRAM PANCHAYATS IN THE STATE VACATED AND USE THE SAME FOR THE WELFARE AND UPLIFTMENT OF THE SCHEDULED CASTES, BACKWARD CLASSES AND OTHER WEAKER SECTIONS OF THE SOCIETY



ਸਪੀਕਰ ਸਾਹਿਬ, ਸਾਡੇ ਕਪੂਰਥਲੇ ਵਿਚ ਅਹਿਮਦਪੁਰ ਹੈ ਜਿਥੇ ਜ਼ਮੀਨ ਦੀ ਵੰਡ ਕਰ ਦਿੱਤੀ ਗਈ ਹੈ ਪਰ ਵੰਡ ਠੀਕ ਕਰਨ ਲਈ ਕੰਸਲਟੈਂਟ ਕੋਲ ਜਾਣਾ ਪਿਆ । ਇਸੇ ਤਰ੍ਹਾਂ ਮੁਬਾਰਕਪੁਰ ਦੀ ਨਜ਼ੂਲ ਲੈਂਡ ਦੇ ਖਾਨੇ ਵਿਚ ਨਗਰ ਅਤੇ ਪੰਚਾਇਤਾਂ ਦੇ ਕਾਸ਼ਤ ਦੇ ਖਾਨੇ ਵਿੱਚ ਪੰਜਾਬ ਸਰਕਾਰ ਲਿਖਿਆ ਹੋਇਆ ਸੀ । ਇਹੋ ਜਿਹੀਆਂ ਕੰਪਲੀਕੇਸ਼ਨਜ਼ ਦੂਰ ਕਰਨੀਆਂ ਚਾਹੀਦੀਆਂ ਹਨ । ਰੈਵੇਨਿਊ ਤੇ ਡਿਵੈਲਪਮੈਂਟ ਦਾ ਮਹਿਕਮਾ ਮਾਸਟਰ ਜੀ ਕੋਲ ਹੀ ਹੈ । ਇਹ ਸਾਰਾ ਰਿਕਾਰਡ ਜੋ ਹੈ ਦਰੁੱਸਤ ਕਰਨਾ ਚਾਹੀਦਾ ਹੈ ਤਾਂ ਕਿ ਜਿਵੇਂ ਜਿਵੇਂ ਕਿਸੇ ਦੀ ਮਾਲਕੀ ਹੈ, ਜਿਹੜਾ ਹਿੱਸੇਦਾਰ ਹੈ, ਉਸ ਦਾ ਹਿੱਸਾ ਉਸ ਨੂੰ ਮਿਲ ਜਾਣਾ ਚਾਹੀਦਾ ਹੈ । ਕਈ ਥਾਵਾਂ ਤੇ ਖਾਨਾ ਮਲਕੀਅਤ ਵਿੱਚ ਨਗਰ ਲਿਖਿਆ ਹੁੰਦਾ ਹੈ ਅਤੇ ਖਾਨਾ ਕਾਸ਼ਤ ਵਿੱਚ ਸਖਸ਼ੀ ਮਾਲਕੀ ਦਾ ਨਾਮ ਲਿਖਿਆ ਹੈ । ਜਿਹੜੀ ਜ਼ਮੀਨ ਦੀ ਸਖਸ਼ੀ ਮਾਲਕੀ ਹੈ, ਜਿਹੜਾ ਇੰਡਵਿਜੂਅਲ ਮਾਲਕ ਹੈ, ਉਸ ਦੇ ਬਾਰੇ ਕਾਨੂੰਨ ਪਾਸ ਹੋ ਚੁੱਕਾ ਹੈ । 1972 ਪੀ.ਐਲ.ਜੇ-16 ਦੇ ਮੁਤਾਬਿਕ ਹਾਈਕੋਰਟ ਨੇ ਕਿਹਾ ਹੈ ਕਿ ਜਿਹੜਾ ਸਖਸ਼ੀ ਮਾਲਕ ਹੈ ਉਸ ਨਾਲ ਨਗਰ ਪੰਚਾਇਤ ਦਾ ਕੋਈ ਤੁਅੱਲਕ ਨਹੀਂ । ਲੋਕ ਫਿਰ ਵੀ ਲਿਟੀਗੇਸ਼ਨ ਵਿੱਚ ਤੁਰੇ ਫਿਰਦੇ ਹਨ । ਮੈਂ ਤੁਹਾਡੇ ਰਾਹੀਂ ਮੰਗ ਕਰਾਂਗਾ ਕਿ ਇਹੋ ਜਿਹੀਆਂ ਸਖਸ਼ੀ ਜਾਂ ਇੰਡਵਿਜੂਅਲ ਲੈਂਡਜ਼ ਦੇ ਸਬੰਧ ਵਿੱਚ ਕਲੀਅਰ ਕੱਟ ਇੰਸਟ੍ਰਕਸ਼ਨਜ਼ ਮਹਿਕਮੇ ਵੱਲੋਂ ਜਾਰੀ ਕੀਤੀਆਂ ਜਾਣੀਆਂ ਚਾਹੀਦੀਆਂ ਹਨ ਤਾਂ ਕਿ ਕਿਸੇ ਦਾ ਝਗੜਾ ਨਾ ਰਹੇ ਔਰ ਜਿਹੜੇ ਮੁਲਾਜ਼ਮ ਹਨ, ਉਨ੍ਹਾਂ ਦਾ ਟਾਈਮ ਵੀ ਖਾਹ ਮਖਾਹ ਮੁਕੱਦਮੇ ਸੁਣਨ ਵਿੱਚ ਬਰਬਾਦ ਨਾ ਹੋਵੇ ।

ਕਪੂਰਥਲਾ ਵਿੱਚ ਝਲਠੀਕਰੀਵਾਲ ਵਿੱਚ ਨਜ਼ੂਲ ਲੈਂਡ ਹੈ । ਕਈ ਥਾਵਾਂ ਤੇ ਬਿਜਲੀ ਨੰਗਲ, ਰੂਪਨ ਪੁਰ ਆਦਿ ਵਿੱਚ ਲੋਕਾਂ ਨੂੰ ਜ਼ਮੀਨਾਂ ਅਲਾਟ ਕੀਤੀਆਂ ਹਨ ਉਨ੍ਹਾਂ ਲੋਕਾਂ ਨੂੰ 4-4, 6-6 ਮਰਲੇ ਦਾ ਪੁਜੈਸ਼ਨ ਨਹੀਂ ਦਿੱਤਾ ਗਿਆ । ਕੋਈ ਥੋੜ੍ਹਾ ਬਹੁਤ ਫਾਲਟ ਹੈ ਤਾਂ ਉਹ ਥੱਲੇ ਆਫੀਸਰਜ਼ ਲੈਵਲ ਤੇ ਠੀਕ ਹੋ ਜਾਣਾ ਚਾਹੀਦਾ ਹੈ । ਮੈਂ ਬੇਨਤੀ ਕਰਾਂਗਾ ਕਿ ਜਿਹੜੇ ਆਫੀਸਰਜ਼ ਵੀਕਰ ਸੈਕਸ਼ਨ ਨੂੰ 4-4 ਮਰਲੇ ਦਾ ਕਬਜ਼ਾ ਦੇਣ ਲਈ ਜੋ ਵੀ ਕੁਤਾਹੀ ਕਰਦੇ ਹਨ, ਉਨ੍ਹਾਂ ਦਾ ਕੇਸ ਦੋ-ਤਿੰਨ ਸਾਲ ਤਕ ਲਮਕਦਾ ਰਹਿੰਦਾ ਹੈ, ਉਨ੍ਹਾਂ ਦੇ ਖਿਲਾਫ ਐਕਸ਼ਨ ਲਿਆ

[ਸਰਦਾਰ ਜਗਤਾਰ ਸਿੰਘ ਮੁਲਤਾਨੀ]

ਜਾਣਾ ਚਾਹੀਦਾ ਹੈ ਤਾਂ ਕਿ ਗਰੀਬ ਲੋਕਾਂ ਨੂੰ ਜ਼ਮੀਨ ਮਿਲ ਸਕੇ । ਅਲਾਟ ਸ਼ੁਦਾ ਸ਼ਾਮਲਾਤਾਂ ਵੀ ਰੈਗੂਲਰਾਇਜ਼ ਕਰ ਦੇਣੀਆਂ ਚਾਹੀਦੀਆਂ ਹਨ । ਖਰੀਦਦਾਰਾਂ ਦਾ ਕੋਈ ਕਸੂਰ ਨਹੀਂ ਹੈ । ਇਸ ਵਾਸਤੇ ਰਿਹੈਬਲੀਟੇਸ਼ਨ ਅਤੇ ਡਿਵੈਲਪਮੈਂਟ ਡਿਪਾਰਟਮੈਂਟ ਨੂੰ ਆਪਸੀ ਤਾਲਮੇਲ ਕਰਦੇ ਰਹਿਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਉਤੇ ਬੋਲਣ ਦਾ ਟਾਈਮ ਦਿੱਤਾ ਹੈ ।

**ਕਾਮਰੇਡ ਅਜੈਬ ਸਿੰਘ ਰੌਂਤਾ(ਨਿਹਾਲ ਸਿੰਘ ਵਾਲਾ, ਐਸ.ਸੀ.):** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਤੁਸੀਂ ਸਰਦਾਰ ਸ਼ੇਰ ਸਿੰਘ ਗਾਗੋਵਾਲਾ ਵੱਲੋਂ ਜਿਹੜਾ ਗੈਰ-ਸਰਕਾਰੀ ਮਤਾ ਲਿਆਂਦਾ ਗਿਆ ਹੈ ਕਿ ਪਿੰਡਾਂ ਦੀਆਂ ਜੋ ਸ਼ਾਮਲਾਤਾਂ ਹਨ, ਉਨ੍ਹਾਂ ਦੇ ਜੋ ਨਜਾਇਜ਼ ਕਬਜ਼ੇ ਹਨ, ਉਨ੍ਹਾਂ ਨੂੰ ਖਾਲੀ ਕਰਾਉਣਾ ਚਾਹੀਦਾ ਹੈ । ਪਿੰਡਾਂ ਦੇ ਜੋ ਸ਼ਡਿਊਲਡ ਕਾਸਟਸ ਐਂਰ ਬੈਕਵਰਡ ਕਲਾਸਿਜ਼ ਦੇ ਲੋਕ ਹਨ, ਉਨ੍ਹਾਂ ਦੀ ਭਲਾਈ ਲਈ ਉਪਰਾਲੇ ਕੀਤੇ ਜਾਣੇ ਚਾਹੀਦੇ ਹਨ । ਮੈਂ ਅਤਿ ਧੰਨਵਾਦੀ ਹਾਂ, ਇਹ ਜੋ ਮਤਾ ਲਿਆਂਦਾ ਗਿਆ ਹੈ । ਮੈਂ ਪੁਰਜ਼ੋਰ ਸ਼ਬਦਾਂ ਵਿੱਚ ਬੇਨਤੀ ਕਰਾਂਗਾ ਕਿ ਇਸ ਮਹਾਨ ਸਦਨ ਵਿਚ ਪੇਸ਼ ਕੀਤੇ ਗਏ ਇਸ ਗੈਰ ਸਰਕਾਰੀ ਮਤੇ ਨੂੰ ਬਹੁ-ਸੰਮਤੀ ਨਾਲ, ਸਰਬ-ਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ ।

ਸਤਿਕਾਰਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਸ ਤਰ੍ਹਾਂ ਸਾਰੇ ਪੰਜਾਬ ਦੇ ਵਿਚ ਹਾਲਤ ਇਸ ਤਰ੍ਹਾਂ ਦੇ ਬਣ ਗਏ ਹਨ ਕਿ ਪਿੰਡਾਂ ਦੇ ਵਿੱਚ ਆਬਾਦੀ ਵਧਣ ਦੇ ਨਾਲ, ਮਹਿੰਗਾਈ ਵਧਣ ਦੇ ਨਾਲ ਆਮ ਇਹ ਗੱਲ ਬਣ ਗਈ ਹੈ ਕਿ ਪਿੰਡਾਂ ਦੇ ਵਿਚ ਜੋ ਸ਼ਾਮਲਾਤਾਂ ਹਨ, ਉਨ੍ਹਾਂ ਨੂੰ ਧਿੰਗੋਜੋਰੀ, ਜਰਵਾਣਿਆਂ ਵੱਲੋਂ ਲੋਕਾਂ ਦੀ ਜੋ ਥਾਂ ਹੈ, ਉਤੇ ਕਬਜ਼ਾ ਕੀਤਾ ਹੋਇਆ ਹੈ ; ਉਹ ਸਾਡਾ ਸਾਰਿਆਂ ਲਈ ਚਿੰਤਾਜਨਕ ਵਿਸ਼ਾ ਬਣ ਗਿਆ ਹੈ ।

ਸਤਿਕਾਰਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਅਜਿਹੇ ਪਿੰਡਾਂ ਦੇ ਗਰੀਬ ਲੋਕਾਂ ਨੂੰ ਜਿਹੜੇ ਲਗਾਤਾਰ 47 ਸਾਲ ਬੀਤ ਜਾਣ ਤੋਂ ਬਾਅਦ ਅਜੇ ਵੀ ਉਸੇ ਤਰ੍ਹਾਂ ਦੀ ਦਸ਼ਾ ਵਿਚ ਹਨ, ਉਨ੍ਹਾਂ ਦੇ ਉਸੇ ਤਰ੍ਹਾਂ ਦੇ ਮਕਾਨ ਹਨ, ਉਨ੍ਹਾਂ ਦੇ ਉਸੇ ਤਰ੍ਹਾਂ ਦੇ ਘਰ ਹਨ, ਉਸੇ ਤਰ੍ਹਾਂ ਦੀਆਂ ਗਲੀਆਂ, ਨਾਲੀਆਂ ਹਨ, ਉਨ੍ਹਾਂ ਦੇ ਬੱਚਿਆਂ ਲਈ ਨਾ ਕੋਈ ਖੇਡਾਂ ਦੇ ਮੈਦਾਨ ਹਨ, ਨਾ ਕੋਈ ਉਨ੍ਹਾਂ ਦੇ ਕੂੜਾ ਕਰਕਟ

ਸੁਟਣ ਲਈ ਕੋਈ ਉਚੇਚਾ ਪ੍ਰਬੰਧ ਕੀਤਾ ਗਿਆ ਹੈ । ਅਤੇ ਨਾ ਉਨ੍ਹਾਂ ਦੇ ਘਰਾਂ ਵਿਚੋਂ ਗੰਦੇ ਪਾਣੀ ਦੇ ਨਿਕਾਸ ਲਈ ਕੋਈ ਪ੍ਰਬੰਧ ਕੀਤਾ ਗਿਆ ਹੈ । ਦੂਜੇ ਪਾਸੇ ਪਿੰਡਾਂ ਦੇ ਜੋ ਧਨਾਢ ਲੋਕ ਹਨ, ਧਨੀ ਹਨ ਜਿਨ੍ਹਾਂ ਨੇ ਜ਼ਬਰਦਸਤੀ ਬਹੁਤ ਸਾਰੀਆਂ ਜ਼ਮੀਨਾਂ ਜਿਨ੍ਹਾਂ ਦੀ ਕੀਮਤ ਲੱਖਾਂ ਰੁਪਏ ਦੇ ਹਿਸਾਬ ਨਾਲ ਬਣਦੀ ਹੈ, ਏਕੜਾਂ ਦੇ ਹਿਸਾਬ ਨਾਲ ਜਿਨ੍ਹਾਂ ਨੇ ਜ਼ਮੀਨਾਂ ਰੋਕ ਰੱਖੀਆਂ ਹਨ ਉਨ੍ਹਾਂ ਵਾਸਤੇ ਹਰ ਪ੍ਰਕਾਰ ਦੀਆਂ ਸਹੂਲਤਾਂ ਵੀ ਹਨ । ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਹ ਚਾਹੇ ਇਸ ਦੇ ਵਾਸਤੇ ਕੋਈ ਕਾਨੂੰਨ ਬਣਾਏ, ਵਿਵੱਸਥਾ ਕਰੇ ਜਾਂ ਪੰਜਾਬ ਦੀ ਕੋਈ ਕਮੇਟੀ ਬਣਾਏ ਜਿਹੜੀ ਨਾਜਾਇਜ਼ ਕਬਜ਼ੇ ਜਿਨ੍ਹਾਂ ਲੋਕਾਂ ਨੇ ਧਿੰਗੋਜ਼ੋਰੀ ਕਬਜ਼ਾ ਕੀਤਾ ਹੋਇਆ ਹੈ, ਉਨ੍ਹਾਂ ਤੋਂ ਛੁੜਵਾਏ ਅਤੇ ਉਹ ਗਰੀਬ ਲੋਕਾਂ ਦੀ ਭਲਾਈ ਲਈ ਇਸਤੇਮਾਲ ਕਰੇ । ਸਪੀਕਰ ਸਾਹਿਬ, ਤੁਸੀਂ ਦੇਖਿਆ ਹੋਣਾ ਹੈ ਕਿ ਸਾਡੇ ਪਿੰਡਾਂ ਵਿਚ ਜੋ ਗਰੀਬ ਲੋਕ ਰਹਿੰਦੇ ਹਨ ਜੋ ਬਸਤੀਆਂ ਵਿਚ ਰਹਿੰਦੇ ਹਨ, ਝੁਗੀ ਝੋਂਪੜੀਆਂ ਵਿਚ ਰਹਿੰਦੇ ਹਨ ਉਨ੍ਹਾਂ ਵੱਲ ਕੋਈ ਧਿਆਨ ਨਹੀਂ ਦਿਤਾ ਜਾਂਦਾ ਅਤੇ ਕਈ ਵਾਰੀ ਤਾਂ ਐਸੀ ਨੌਬਤ ਆ ਜਾਂਦੀ ਹੈ ਕਿ ਜਿਹੜੇ ਵਿਚਾਰੇ ਗਰੀਬ ਲੋਕ ਦਿਹਾੜੀਦਾਰ ਹਨ ਉਨ੍ਹਾਂ ਦੀ ਵਡੇ ਵਡੇ ਜ਼ਿਮੀਂਦਾਰ ਲੋਕ ਨਾਕਾਬੰਦੀ ਕਰ ਦਿੰਦੇ ਹਨ, ਉਨ੍ਹਾਂ ਨੂੰ ਟੱਟੀ ਪਿਸ਼ਾਬ ਜਾਣ ਤੋਂ ਵੀ ਰੋਕਿਆ ਜਾਂਦਾ ਹੈ । ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸਰਕਾਰ ਨੂੰ ਇਸ ਪਾਸੇ ਵੱਲ ਵੀ ਆਪਣਾ ਧਿਆਨ ਦੇ ਕੇ ਕੋਈ ਯੋਗ ਪ੍ਰਬੰਧ ਕਰਨਾ ਚਾਹੀਦਾ ਹੈ ਜਿਸ ਨਾਲ ਸਾਡੇ ਪਿੰਡਾਂ ਦੇ ਜੋ ਗਰੀਬ ਲੋਕ ਹਨ, ਸਾਡੇ ਪਿੰਡਾਂ ਦੀਆਂ ਜੋ ਔਰਤਾਂ ਹਨ ਉਨ੍ਹਾਂ ਵਾਸਤੇ ਲੈਟਰੀਨਜ਼ ਦਾ ਵੀ ਪ੍ਰਬੰਧ ਕੀਤਾ ਜਾਵੇ ਅਤੇ ਉਨ੍ਹਾਂ ਲਈ ਲੈਟਰੀਨਜ਼ ਇਸ ਹਿਸਾਬ ਨਾਲ ਬਣਾਈਆਂ ਜਾਣ ਕਿ ਉਨ੍ਹਾਂ ਲਈ ਕੋਈ ਨਾ ਕੋਈ ਨਲਕੇ ਦਾ ਵੀ ਪ੍ਰਬੰਧ ਉਥੇ ਹੋਣਾ ਚਾਹੀਦਾ ਹੈ । ਅਤੇ ਉਨ੍ਹਾਂ ਦੀ ਸਫਾਈ ਕਰਨ ਲਈ ਵੀ ਠੀਕ ਤਰ੍ਹਾਂ ਦਾ ਪ੍ਰਬੰਧ ਹੋਣਾ ਚਾਹੀਦਾ ਹੈ । ਸਤਿਕਾਰਯੋਗ ਸਪੀਕਰ ਸਾਹਿਬ, ਜਿਸ ਤਰ੍ਹਾਂ ਪਹਿਲਾਂ ਕਿਹਾ ਗਿਆ ਸੀ ਕਿ ਕੁਝ ਲੋਕ ਜੋ ਹਨ ਉਹ ਧਿੰਗੋਜ਼ੋਰੀ ਜ਼ਮੀਨਾਂ ਤੇ ਕਬਜ਼ਾ ਕਰੀ ਜਾਂਦੇ ਹਨ ਚਾਹੇ ਕੋਈ ਵੀ ਸਰਕਾਰ ਆਵੇ, ਕਿਸੇ ਵੇਲੇ ਵੀ ਗਰੀਬ ਲੋਕਾਂ ਨੂੰ ਬਖਸ਼ਿਆ ਨਹੀਂ ਜਾਂਦਾ ਔਰ ਗਰੀਬ ਲੋਕਾਂ ਨੂੰ ਹਮੇਸ਼ਾ ਦੱਬਾਅ ਕੇ ਰਖਦੀ ਹੈ ਅਤੇ ਉਨ੍ਹਾਂ ਦੇ ਜੋ ਬਣਦੇ ਹੱਕ ਹਨ

[ਕਾਮਰੇਡ ਅਜੈਬ ਸਿੰਘ ਰੌੜਾਂ]

ਉਨ੍ਹਾਂ ਤੋਂ ਉਨ੍ਹਾਂ ਨੂੰ ਵਾਂਝਿਆ ਰੱਖਿਆ ਜਾਂਦਾ ਹੈ । ਸਤਿਕਾਰਯੋਗ ਸਪੀਕਰ ਸਾਹਿਬ, ਇਕ ਸ਼ਾਮਲਾਤ ਦੇਹ ਹੁੰਦੀ ਹੈ, ਇਕ ਪੱਤੀਆਂ ਦੇ ਨਾਮ ਤੇ ਜ਼ਮੀਨ ਹੁੰਦੀ ਹੈ, ਮਕਬੂਜ਼ ਸ਼ਾਮਲਾਤ ਹੁੰਦੀ ਹੈ । ਕਈ ਬੰਦੇ ਉਸ ਤੇ ਧੱਕੇ ਨਾਲ ਕਬਜ਼ਾ ਕਰ ਲੈਂਦੇ ਹਨ । ਮੇਰੀ ਸਰਕਾਰ ਅੱਗੇ ਇਹ ਬੇਨਤੀ ਹੈ ਕਿ ਚਾਹੇ ਉਹ ਇਸ ਦੇ ਵਾਸਤੇ ਕੋਈ ਕਾਨੂੰਨ ਬਣਾਏ ਜਾਂ ਕੋਈ ਹੋਰ ਵਿਵਸਥਾ ਕਰੇ ਪਰ ਕਬਜ਼ਾਧਾਰੀ ਜੋ ਲੋਕ ਹਨ ਉਨ੍ਹਾਂ ਤੋਂ ਕਬਜ਼ਾ ਛੁੜਵਾ ਕੇ ਉਸ ਸ਼ਾਮਲਾਤ ਜ਼ਮੀਨ ਨੂੰ ਪੰਚਾਇਤਾਂ ਦੇ ਹਵਾਲੇ ਕੀਤਾ ਜਾਵੇ ਅਤੇ ਪੰਚਾਇਤਾਂ ਦੇ ਹਵਾਲੇ ਕਰਕੇ ਉਸ ਤੋਂ ਜੋ ਕਮਾਈ ਹੋਵੇ ਉਹ ਪਿੰਡਾਂ ਦੇ ਗਰੀਬ ਲੋਕਾਂ ਤੇ ਜਿਨ੍ਹਾਂ ਦੀ ਅਸੀਂ ਹਮੇਸ਼ਾਂ ਗੱਲ ਕਰਦੇ ਹਾਂ ਉਨ੍ਹਾਂ ਦੇ ਭਲੇ ਲਈ ਜਾਣੀ ਚਾਹੀਦੀ ਹੈ । ਸਤਿਕਾਰਯੋਗ ਸਪੀਕਰ ਸਾਹਿਬ, ਇਥੇ ਗੱਲ ਆਈ ਕਿ ਜਿਨ੍ਹਾਂ ਲੋਕਾਂ ਨੇ ਧੱਕੇ ਨਾਲ ਜ਼ਮੀਨ ਕਬਜ਼ਾ ਕੀਤੀ ਹੈ, ਮੁਲਤਾਨੀ ਸਾਹਿਬ ਨੇ ਵੀ ਕਿਹਾ ਹੈ ਕਿ ਅਕਾਲੀ ਪਾਰਟੀ ਦੇ ਲੋਕਾਂ ਨੇ ਉਸ ਵੇਲੇ ਕੀਤੀ ਹੈ । ਮੈਂ ਇਸ ਸਰਕਾਰ ਦੇ ਵੇਲੇ ਦੀ ਗੱਲ ਦੱਸਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਜ਼ਮੀਨ ਨਜਾਇਜ਼ ਕਬਜ਼ੇ ਵਿੱਚ ਲਈ ਹੈ ਉਹ ਹਨ ਮੋਹਣ ਸਿੰਘ ਨੰਬਰਦਾਰ ਅਤੇ ਸਰਵਣ ਸਿੰਘ ਔਲਕ ਜਿਨ੍ਹਾਂ ਨੇ ਜ਼ਮੀਨ ਤੇ ਨਾਜਾਇਜ਼ ਕਬਜ਼ਾ ਕੀਤਾ ਹੈ ਅਤੇ ਡੀ.ਡੀ.ਪੀ.ਓ. ਦੀ ਕੋਰਟ ਵਿਚ ਅਤੇ ਹਾਈ ਕੋਰਟ ਵਿੱਚ ਕੇਸ ਉਹ ਹਾਰ ਚੁੱਕੇ ਹਨ । ਮੈਂ ਇਹ ਗੱਲ ਦੱਸਣੀ ਚਾਹੁੰਦਾ ਹਾਂ ਕਿ ਉਹ ਲੋਕ ਕਾਂਗਰਸ ਪਾਰਟੀ ਦੇ ਝੰਡੇ ਲਾਕੇ ਬੈਠੇ ਹਨ । ਬੇਸ਼ਕ ਕਮੇਟੀ ਬਣਾਈ ਜਾਵੇ ਔਰ ਮੈਂ ਸਾਬਤ ਕਰਾਂਗਾ ਕਿ ਉਨ੍ਹਾਂ ਲੋਕਾਂ ਨੇ ਹੀ ਜ਼ਬਰਦਸਤੀ ਕਬਜ਼ਾ ਕੀਤਾ ਹੋਇਆ ਹੈ । ਮੈਂ ਕਹਿੰਦਾ ਹਾਂ ਕਿ ਜੇ ਅਸੀਂ ਗਰੀਬ ਲੋਕਾਂ ਦੀ ਮਦਦ ਕਰਨੀ ਹੈ ਤਾਂ ਆਪਣੇ ਪਾਰਟੀ ਮੁਫਾਦ ਨੂੰ ਇਕ ਪਾਸੇ ਹਟਾਕੇ, ਜਿਸ ਕੰਮ ਲਈ ਅਸੀਂ ਚੁਣ ਕੇ ਆਏ ਹਾਂ, ਉਹ ਕਰਨਾ ਚਾਹੀਦਾ ਹੈ ਔਰ ਜਿਨ੍ਹਾਂ ਲੋਕਾਂ ਨੇ ਨਜਾਇਜ਼ ਕਬਜ਼ੇ ਕੀਤੇ ਹੋਏ ਹਨ, ਚਾਹੇ ਉਹ ਕਿਸੇ ਪਾਰਟੀ ਨਾਲ ਸਬੰਧ ਰਖਦੇ ਹੋਣ, ਉਹ ਕਬਜ਼ੇ ਛੁੜਾਉਣੇ ਚਾਹੀਦੇ ਹਨ । ਐਨਾ ਕਹਿੰਦਾ ਹੋਇਆ ਮੈਂ ਇਸ ਮਤੇ ਦਾ ਸਮਰਥਨ ਕਰਦਾ ਹਾਂ ਅਤੇ ਆਪ ਦਾ ਧੰਨਵਾਦ ਕਰਕੇ ਬੈਠਦਾ ਹਾਂ ।

**ਸਰਦਾਰ ਗੁਰਚਰਨ ਸਿੰਘ ਪੰਜਗਰਾਈਂ (ਪੰਜਗਰਾਈਆਂ, ਐਸ.ਸੀ.) :** ਸਪੀਕਰ ਸਾਹਿਬ, ਅੱਜ ਇਹ ਮਤਾ ਜਿਹੜਾ ਹਾਊਸ ਦੇ ਸਾਹਮਣੇ ਪੇਸ਼ ਹੈ ਕਿ ਪੰਚਾਇਤਾਂ ਦੀ ਜ਼ 5 ਤੋਂ ਜਬਰੀ ਕਬਜ਼ਾ ਹਟਾਕੇ ਉਹ ਜ਼ਮੀਨ ਸ਼ਡਿਊਲਡ ਕਾਸਟਸ ਦੇ ਲੋਕਾਂ . ਵੰਡੀ ਜਾਵੇ, ਮੈਂ ਇਸ ਮਤੇ ਦਾ ਸਮਰਥਨ ਕਰਨ ਲਈ ਖੜਾ ਹੋਇਆ ਹਾਂ ਅਤੇ ਆਪ ਦਾ ਧੰਨਵਾਦ ਕਰਦਾ ਹਾਂ ।

RESOLUTION RE. TAKING NECESSARY STEPS TO GET THE ILLEGAL POSSESSION OF SHAMLAT LANDS OF GRAM PANCHAYATS IN THE STATE VACATED AND USE THE SAME FOR THE WELFARE AND UPLIFTMENT OF THE SCHEDULED CASTES, BACKWARD CLASSES AND OTHER WEAKER SECTIONS OF THE SOCIETY

ਸਪੀਕਰ ਸਾਹਿਬ, ਇਸ ਵਿਚ ਸ਼ਕ ਨਹੀਂ ਕਿ ਪੰਚਾਇਤਾਂ ਦੀਆਂ ਜ਼ਮੀਨਾਂ ਤੇ ਲੋਕਾਂ ਨੇ ਨਜਾਇਜ਼ ਕਬਜ਼ੇ ਕੀਤੇ ਹੋਏ ਹਨ । ਇਸ ਦਾ ਸਭ ਤੋਂ ਵੱਡਾ ਕਾਰਣ ਇਹ ਹੈ ਕਿ ਅੱਜ ਤੋਂ 15-20 ਸਾਲ ਪਹਿਲਾਂ ਜ਼ਮੀਨ ਬਹੁਤ ਹੁੰਦੀ ਸੀ ਅਤੇ ਉਸ ਦੀ ਕੋਈ ਕੀਮਤ ਨਹੀਂ ਸੀ ਹੁੰਦੀ । ਪਰ ਅੱਜ ਉਸ ਦੇ ਮੁਕਾਬਲੇ ਜਿਥੇ ਵੀ ਜ਼ਮੀਨ ਪਈ ਹੈ ਉਸ ਦੀ ਕੀਮਤ 1000-2000 ਰੁਪਏ ਤਕ ਚਲੀ ਗਈ ਹੈ ਇਸੇ ਲਈ ਹੀ ਪਿੰਡਾਂ ਦੀ ਜ਼ਮੀਨਾਂ ਤੇ ਨਜਾਇਜ਼ ਕਬਜ਼ਾ ਕਰਨ ਦਾ ਰੁਝਾਨ ਵੱਧ ਗਿਆ ਹੈ। ਲੋਕਾਂ ਨੇ ਇਹ ਜ਼ਮੀਨ ਪਹਿਲੇ ਠੇਕੇ ਤੇ ਲੈਕੇ ਫਿਰ ਆਪਣੇ ਨਾਂ ਤੇ ਕਰਵਾ ਲਈ ਹੈ ਔਰ ਜੇ ਖਾਲੀ ਕਰਾਉਣ ਲਈ ਕਿਹਾ ਜਾਂਦਾ ਹੈ ਤਾਂ ਉਹ ਕੋਰਟ ਵਿਚ ਚਲੇ ਜਾਂਦੇ ਹਨ ਅਤੇ ਸਟੇਅ ਲੈ ਆਉਂਦੇ ਹਨ । ਪੰਚਾਇਤਾਂ ਨੂੰ ਹਕੂਕ ਇਹ ਜ਼ਰੂਰ ਹੈ ਕਿ ਉਹ ਰੈਜ਼ੋਲਿਊਸ਼ਨ ਪਾਕੇ ਦੋਸ਼ੀਆਂ ਤੋਂ ਇਹ ਜ਼ਮੀਨ ਛੁੜਵਾ ਸਕਦੇ ਹਨ ਪਰ ਕਿਉਂਕਿ ਅੱਜ ਹਰ ਪਿੰਡ ਵਿਚ ਪੰਚਾਇਤ ਦੇ ਦੋ ਗਰੁਪ ਬਣੇ ਹੋਏ ਹਨ ਇਸ ਕਰਕੇ ਸਰਪੰਚ ਨੂੰ ਔਕੜ ਆਉਂਦੀ ਹੈ । ਮੇਰੀ ਅਰਜ਼ ਹੈ ਕਿ ਇਹੋ ਜਿਹੀਆਂ ਜਿਹੜੀਆਂ ਜ਼ਮੀਨਾਂ ਨਜਾਇਜ਼ ਕਬਜ਼ੇ ਥਲੇ ਪਈਆਂ ਹਨ ਉਹ ਛੁੜਵਾ ਕੇ ਸ਼ਡਿਊਲਡ ਕਾਸਟ ਲੋਕਾਂ ਵਿਚ ਵੰਡਣੀਆਂ ਚਾਹੀਦੀਆਂ ਹਨ ਤਾਂਕਿ ਜਿਹੜੀ ਉਨ੍ਹਾਂ ਨੂੰ ਰੂੜੀ ਆਦਿ ਵਾਸਤੇ ਜ਼ਮੀਨ ਦੀ ਮੁਸ਼ਕਲ ਆਉਂਦੀ ਹੈ ਜਾਂ ਰਿਹਾਇਸ਼ ਵਾਸਤੇ ਮੁਸ਼ਕਲ ਆਉਂਦੀ ਹੈ ਉਹ ਦੂਰ ਹੋ ਸਕੇ ਔਰ ਬਾਕੀ ਜ਼ਮੀਨ ਠੇਕੇ ਤੇ ਦੇਕੇ ਪੰਚਾਇਤ ਨੂੰ ਪੈਸਾ ਮਿਲ ਸਕੇ । ਕਿਉਂਕਿ ਪੰਚਾਇਤਾਂ ਨੇ 25% ਹਿੱਸਾ ਡਿਵੈਲਪਮੈਂਟ ਦੇ ਕੰਮਾਂ ਵਿਚ ਪਾਉਣਾ ਹੁੰਦਾ ਹੈ, ਜੇ ਉਨ੍ਹਾਂ ਕੋਲ ਪੈਸਾ ਨਹੀਂ ਹੋਵੇਗਾ ਤਾਂ ਉਹ ਪਿੰਡ ਤਰੱਕੀ ਨਹੀਂ ਕਰ ਸਕਣਗੀ । ਇਸ ਲਈ ਇਹ ਬਹੁਤ ਜ਼ਰੂਰੀ ਹੈ ਕਿ ਇਹ ਨਜਾਇਜ਼ ਕਬਜ਼ੇ ਹਟਾਏ ਜਾਣ ਔਰ ਜਿਹੜਾ ਉਨਤ ਗ੍ਰਾਮ ਸਕੀਮ ਅਧੀਨ ਉਨ੍ਹਾਂ ਨੇ 25 ਪ੍ਰਤੀਸ਼ਤ ਦੇਣਾ ਹੈ, ਉਹ ਦੇਣ ਦੇ ਕਾਬਲ ਹੋ ਸਕਣ ।

ਜਿਸ ਤਰ੍ਹਾਂ ਇਥੇ ਦਸਿਆ ਗਿਆ ਹੈ ਕਿ ਆਮ ਪਿੰਡਾਂ ਵਿਚ ਪਿਛਲੇ ਸਮੇਂ ਵਿਚ ਤਰੱਕੀ ਹੋਈ ਹੈ ਔਰ ਅਸੀਂ ਵੇਖਦੇ ਹਾਂ ਕਿ ਗਲੀਆਂ ਨਾਲੀਆਂ ਬਣ ਰਹੀਆਂ ਹਨ । ਲੇਕਿਨ ਜੋ ਗਰੀਬ ਅਨੁਸੂਚਿਤ ਜਾਤੀਆਂ ਦੇ ਲੋਕ ਪਿੰਡਾਂ ਦੇ ਵਿਚ ਰਹਿੰਦੇ

[ਸਰਦਾਰ ਗੁਰਚਰਨ ਸਿੰਘ ਪੰਜਗਰਾਈ]

ਹਨ, ਤੁਸੀਂ ਦੇਖੋ ਉਨ੍ਹਾਂ ਦੇ ਘਰਾਂ ਦੀ ਕੰਧਾਂ ਤੇ ਗੋਹੇ ਥੱਪੇ ਹੁੰਦੇ ਹਨ ਅਤੇ ਕੰਧਾਂ ਗੰਦੀਆਂ ਪਈਆਂ ਹੁੰਦੀਆਂ ਹਨ, ਕੋਈ ਸਫਾਈ ਨਹੀਂ ਹੁੰਦੀ । ਉਨ੍ਹਾਂ ਦੇ ਘਰਾਂ ਦੇ ਕੋਲ ਰੂੜੀ ਅਤੇ ਗੰਦ ਪਿਆ ਹੁੰਦਾ ਹੈ । ਉਸ ਨੂੰ ਵੇਖ ਕੇ ਪਤਾ ਲਗਦਾ ਹੈ ਕਿ ਅਸੀਂ ਹਾਲੇ ਪਿੰਡਾਂ ਦੇ ਵਿਚ ਕੋਈ ਖਾਸ ਵਿਕਾਸ ਨਹੀਂ ਕੀਤਾ ਹੈ । ਜਿੰਨੀਆਂ ਸ਼ਾਮਲਾਤ ਜ਼ਮੀਨਾਂ ਉਤੇ ਨਜਾਇਜ਼ ਕਬਜ਼ੇ ਲੋਕਾਂ ਨੇ ਕੀਤੇ ਹੋਏ ਹਨ ਉਨ੍ਹਾਂ ਨਜਾਇਜ਼ ਕਬਜ਼ਿਆਂ ਨੂੰ ਖਾਲੀ ਕਰਵਾਇਆ ਜਾਵੇ । ਮੇਰੇ ਹਲਕਾ ਪੰਜਗਰਾਈਂ ਦੇ ਵਿਚ 10 ਪਿੰਡ ਮੇਰੇ ਨੋਟਿਸ ਵਿਚ ਹਨ ਜਿਥੇ ਲੋਕਾਂ ਨੇ ਨਜਾਇਜ਼ ਕਬਜ਼ੇ ਕੀਤੇ ਹੋਏ ਹਨ । ਇਸ ਬਾਰੇ ਮੈਂ ਡੀ. ਸੀ. ਨੂੰ ਕਿਹਾ ਹੈ । ਡੀ. ਸੀ. ਨੇ ਸਾਡੀ ਐਪਲੀਕੇਸ਼ਨਾਂ ਨੂੰ ਸ਼ਾਮਲਾਤ ਜ਼ਮੀਨਾਂ ਉਤੇ ਨਜਾਇਜ਼ ਕਬਜ਼ੇ ਹਟਵਾਉਣ ਲਈ ਡੀ.ਡੀ.ਪੀ. ਓ. ਨੂੰ ਹਦਾਇਤਾਂ ਦੇ ਦਿਤੀਆਂ ਸਨ ਅਤੇ ਉਸ ਨੇ ਅਗੇ ਬੀ.ਡੀ. ਪੀ. ਓ. ਨੂੰ ਉਹ ਹਦਾਇਤਾਂ ਭੇਜ ਦਿੱਤੀਆਂ ਹਨ । ਮੈਂ ਸਮਝਦਾ ਹਾਂ ਕਿ ਇਹ ਕਬਜ਼ੇ ਬੀ.ਡੀ.ਪੀ. ਓ. ਨੂੰ ਖੁਦ ਪੁਲਿਸ ਨੂੰ ਨਾਲ ਲੈ ਕੇ ਖਾਲੀ ਕਰਵਾਉਣੇ ਚਾਹੀਦੇ ਹਨ ਪਰ ਉਹ ਪੁਲਿਸ ਨੂੰ ਲਿਖ ਕੇ ਭੇਜ ਦਿੰਦੇ ਹਨ । ਜਿਸ ਮਹਿਕਮੇ ਦਾ ਕੰਮ ਹੈ ਉਹ ਜਾਂਦੇ ਨਹੀਂ ਹਨ ਜਿਸ ਕਰਕੇ ਨਿਰੋਲ ਪੁਲਿਸ ਡਿਪਾਰਟਮੈਂਟ ਇਸ ਦੇ ਵਿਚ ਕੁਝ ਨਹੀਂ ਕਰ ਸਕਦਾ । ਅਗਰ ਪੁਲਿਸ ਨੂੰ ਇਹ ਕੰਮ ਦੇਣਾ ਹੈ ਤਾਂ ਫਿਰ ਐਗਜ਼ੈਕਟਿਵ ਦੀ ਕੀ ਲੋੜ ਹੈ ? ਸਿਵਿਲ ਕੇਸਿਜ਼ ਵਿਚ ਐਗਜ਼ੈਕਟਿਵ ਦਾ ਕੰਮ ਹੈ ਨਾ ਕਿ ਪੁਲਿਸ ਦਾ ਕੰਮ ਹੈ । ਇਸ ਲਈ ਸਰਕਾਰ ਵਲੋਂ ਸਖਤ ਹਦਾਇਤਾਂ ਜਾਰੀ ਹੋਣੀਆਂ ਚਾਹੀਦੀਆਂ ਹਨ ਕਿ ਇਸ ਤਰ੍ਹਾਂ ਦੇ ਕਬਜ਼ੇ ਖੁਦ ਮਹਿਕਮਾ ਦੇ ਅਫਸਰ ਨਾਲ ਜਾ ਕੇ ਖਾਲੀ ਕਰਵਾਉਣ । ਨਜਾਇਜ਼ ਤਰ੍ਹਾਂ ਦੇ ਕਬਜ਼ੇ ਐਗਜ਼ੈਕਟਿਵ ਰਾਹੀਂ ਸਖਤੀ ਨਾਲ ਹਟਾਏ ਜਾਣੇ ਚਾਹੀਦੇ ਹਨ । ਫਿਰ ਇਹ ਜ਼ਮੀਨਾਂ ਖੇਤੀ ਬਾੜੀ ਦੇ ਲਈ ਬੋਲੀ ਤੇ ਦੇਣੀਆਂ ਚਾਹੀਦੀਆਂ ਹਨ । ਜਿਹੜੇ ਅਨੁਸੂਚਿਤ ਜਾਤੀਆਂ ਦੇ ਲੋਕ ਹਨ ਉਨ੍ਹਾਂ ਨੂੰ ਪੱਟੇ ਤੇ ਦੇ ਦੇਣੀਆਂ ਚਾਹੀਦੀਆਂ ਹਨ ਤਾਂਕਿ ਉਹ ਵੀ ਆਪਣੀ ਰੋਜ਼ੀ ਰੋਟੀ ਕਮਾ ਸਕਣ । ਸ਼ਾਮਲਾਤ ਜ਼ਮੀਨਾਂ ਉਤੇ ਇਨ੍ਹਾਂ ਗਰੀਬ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਮਕਾਨ ਬਣਾ ਕੇ ਦਿਤੇ ਜਾਣ ਤਾਂਕਿ ਉਹ ਲੋਕ ਰਹਿ ਸਕਣ । ਇਸ ਤਰੀਕੇ ਨਾਲ ਪਿੰਡਾਂ ਦੇ ਲੋਕਾਂ ਨੂੰ ਫਾਇਦਾ ਹੋਵੇਗਾ ਅਤੇ ਪੰਚਾਇਤਾਂ ਨੂੰ ਆਮਦਨ ਵੀ ਹੋਵੇਗੀ । ਇਸ ਤਰ੍ਹਾਂ ਉਹ ਆਮਦਨ ਕਰਕੇ 25% ਆਪਣਾ ਸ਼ੇਅਰ ਗੌਰਮਿੰਟ ਕੋਲ ਜਮ੍ਹਾਂ ਕਰਵਾ ਕੇ ਗ੍ਰਾਂਟ ਲੈ ਸਕਣਗੇ ਤਾਂ ਕਿ ਉਹ ਉਨਤ ਗ੍ਰਾਮ ਸਕੀਮ ਅਧੀਨ ਆਪਣੇ ਪਿੰਡਾਂ ਦਾ ਵਿਕਾਸ ਕਰ

ਸਕਣ । ਮੇਰੀ ਡੀ.ਸੀ. ਫਰੀਦਕੋਟ ਦੇ ਨਾਲ ਗੱਲ ਹੋਈ ਹੈ ਅਤੇ ਉਨ੍ਹਾਂ ਨੇ ਮੈਨੂੰ ਦਸਿਆ ਹੈ ਕਿ ਸਰਕਾਰ ਵਲੋਂ ਬੜੀਆਂ ਸਖਤ ਹਦਾਇਤਾਂ ਆਈਆਂ ਹਨ ਕਿ ਉਨੱਤ ਗ੍ਰਾਮ ਸਕੀਮ ਅਧੀਨ ਜਿਹੜੀ ਪੰਚਾਇਤ ਸਰਕਾਰ ਕੋਲ 25% ਸ਼ੇਅਰ ਜਮ੍ਹਾਂ ਕਰਵਾਏਗੀ ਉਸ ਨੂੰ ਅਸੀਂ ਗ੍ਰਾਂਟ ਇਸ਼ੂ ਕਰਾਂਗੇ । ਔਰ ਜਿਹੜੀ 25% ਆਪਣਾ ਸ਼ੇਅਰ ਜਮ੍ਹਾਂ ਨਹੀਂ ਕਰਵਾਏਗੀ ਉਸ ਨੂੰ ਸਰਕਾਰ ਵਲੋਂ ਗ੍ਰਾਂਟ ਨਹੀਂ ਦਿੱਤੀ ਜਾਵੇਗੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਕੰਡੀਸ਼ਨ ਸਰਕਾਰ ਨੂੰ ਖਤਮ ਕਰ ਦੇਣੀ ਚਾਹੀਦੀ ਹੈ । ਪਿਛੇ ਕਈ ਪੰਚਾਇਤਾਂ ਨੇ 25% ਦਾ ਸ਼ੇਅਰ ਜਮ੍ਹਾਂ ਕਰਵਾਉਣ ਵਿਚ ਅਸਮਰਥਾ ਸ਼ੋਅ ਕੀਤੀ ਸੀ ਪਰ ਉਨ੍ਹਾਂ ਨੇ ਕਿਹਾ ਸੀ ਕਿ ਅਸੀ ਲੇਬਰ ਦਾ ਕੰਮ ਖੁਦ ਕਰਾਂਗੇ ਅਤੇ ਸਰਕਾਰ ਕੋਲੋਂ ਲੇਬਰ ਦੇ ਪੈਸੇ ਚਾਰਜ ਨਹੀਂ ਕਰਾਂਗੇ । ਸਰਕਾਰ ਸਾਡੀ ਲੇਬਰ ਦੇ ਖਰਚੇ ਨੂੰ 25% ਸ਼ੇਅਰ ਦੀ ਸ਼ਕਲ ਵਿਚ ਜਮ੍ਹਾਂ ਸਮਝੇ ਔਰ ਉਨ੍ਹਾਂ ਪਿੰਡਾਂ ਨੂੰ ਉਨਤ ਗ੍ਰਾਮ ਸਕੀਮ ਅਧੀਨ ਗ੍ਰਾਂਟ ਰਿਲੀਜ਼ ਕਰ ਦੇਣੀ ਚਾਹੀਦੀ ਹੈ । ਮੈਂ ਸਮਝਦਾ ਹਾਂ ਕਿ ਇਹ ਇਕ ਅੱਛੀ ਗੱਲ ਹੈ ਇਸ ਤਰ੍ਹਾਂ ਪੰਚਾਇਤ ਦਾ ਪੈਸਾ ਵੀ ਬਚ ਜਾਵੇਗਾ । ਇਸ ਲਈ 25% ਪਹਿਲੇ ਰਾਸ਼ੀ ਜਮ੍ਹਾਂ ਕਰਵਾਉਣ ਦੀ ਸ਼ਰਤ ਨੂੰ ਜਲਦੀ ਤੋਂ ਜਲਦੀ ਖਤਮ ਕੀਤਾ ਜਾਵੇ ਅਤੇ ਇਸ ਸਬੰਧੀ ਹਦਾਇਤਾਂ ਵਾਪਿਸ ਲਈਆਂ ਜਾਣ । ਪੰਚਾਇਤਾਂ ਵੀ ਇਸ ਸਬੰਧੀ ਇਕ ਮਤਾ ਪਾਸ ਕਰਕੇ ਸਰਕਾਰ ਨੂੰ ਦੇਣਗੀਆਂ ਕਿ ਉਹ ਲੇਬਰ ਦਾ ਕੰਮ ਖੁਦ ਕਰਨਗੇ ਅਤੇ ਸਰਕਾਰ ਤੋਂ ਪੈਸੇ ਚਾਰਜ਼ ਨਹੀ ਕਰਨਗੇ । ਇਸ ਨਾਲ ਪੰਚਾਇਤਾਂ ਕਾਫੀ ਤਰੱਕੀ ਕਰ ਸਕਣਗੀਆਂ ਅਤੇ ਲੋਕਾਂ ਦਾ ਭੱਲਾ ਵੀ ਹੋਵੇਗਾ । ਇਸ ਦੇ ਨਾਲ ਪੰਜਾਬ ਦੇ ਪਿੰਡਾਂ ਦੀ ਸ਼ਕਲ ਚੰਗੀ ਨਿਕਲੇਗੀ ਅਤੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਦਾ ਭਲਾ ਵੀ ਹੋਵੇਗਾ । ਇਹ ਜਿਹੜਾ ਮਤਾ ਲਿਆਂਦਾ ਗਿਆ ਹੈ ਮੈਂ ਇਸ ਦੀ ਸ਼ਲਾਘਾ ਕਰਦਾ ਹਾਂ ਅਤੇ ਇਸ ਨੂੰ ਪਾਸ ਕਰ ਦਿੱਤਾ ਜਾਵੇ ।

ਕਾਮਰੇਡ ਤਰਸੇਮ ਜੋਧਾਂ (ਕਿਲਾ ਰਾਏਪੁਰ): ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਹੁਤ ਹੀ ਵਧੀਆ ਅਤੇ ਅਹਿਮ ਮਤੇ ਤੇ ਜੋ ਸਰਦਾਰ ਸ਼ੇਰ ਸਿੰਘ ਗੱਗੋਂਵਾਲਾ ਜੀ ਨੇ ਪੇਸ਼ ਕੀਤਾ ਹੈ ਉਸ ਉਤੇ ਮੈਨੂੰ ਬੋਲਣ ਦਾ ਮੌਕਾ ਦਿਤਾ ਹੈ । ਸਪੀਕਰ ਸਾਹਿਬ, ਸਾਡੇ ਦੇਸ਼ ਵਿਚ ਜ਼ਮੀਨਾਂ ਦੀ ਬਹੁਤ ਵੱਡੀ

[ਕਾਮਰੇਡ ਤਰਸੇਮ ਜੋਧਾਂ]

ਸਮਸਿਆ ਹੈ । ਜਿਸ ਸਮੇਂ, ਦੇਸ਼ ਦੀ ਆਜ਼ਾਦੀ ਤੋਂ ਬਾਅਦ, ਕਾਂਗਰਸ ਸਰਕਾਰ ਬਣੀ ਤਾਂ ਪੰਡਿਤ ਜਵਾਹਰ ਲਾਲ ਨਹਿਰੂ ਜੀ ਦੀ ਅਗਵਾਈ ਥੱਲੇ ਇਸ ਸਮਸਿਆ ਦੀ ਆਵਾਜ਼ ਉਠੀ ਸੀ ਕਿ ਲੋਕਾਂ ਦੀਆਂ ਜ਼ਮੀਨਾਂ ਦਾ ਮਸਲਾ ਹੱਲ ਕੀਤਾ ਜਾਵੇ । ਜਿਹੜੇ ਲੋਕ ਹਜ਼ਾਰਾਂ ਏਕੜ ਜ਼ਮੀਨਾਂ ਦੇ ਮਾਲਕ ਬਣੀ ਬੈਠੇ ਹਨ, ਉਹ ਜ਼ਮੀਨਾਂ ਖੋਹਕੇ ਵੰਡੀਆਂ ਜਾਣ । ਜਿਹੜੀਆਂ ਨਿਕਾਸੀ ਅਤੇ ਬੰਜਰ ਜ਼ਮੀਨਾਂ ਹਨ, ਉਹ ਬੇਜ਼ਮੀਨੇ ਲੋਕਾਂ ਨੂੰ ਬਹੁਗਿਣਤੀ ਵਿਚ ਸ਼ਡਿਊਲਡ ਕਾਸਟ ਅਤੇ ਬੈਕਵਰਡ ਕਲਾਸ ਵਾਲਿਆਂ ਨੂੰ ਦਿਤੀਆਂ ਜਾਣ । ਪਰ ਬੜੇ ਦੁਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਦੇਸ਼ ਆਜ਼ਾਦ ਹੋਏ ਨੂੰ 40-45 ਸਾਲ ਹੋ ਗਏ ਹਨ ਪਰ ਅਜੇ ਤਕ ਜ਼ਮੀਨਾਂ ਦਾ ਮਸਲਾ ਹਲ ਨਹੀਂ ਹੋਇਆ । ਪਿੰਡਾਂ ਵਿਚ ਸ਼ਾਮਲਾਤ ਜ਼ਮੀਨਾਂ ਦੀ ਗੱਲ ਕੀਤੀ ਗਈ ਹੈ । ਸਪੀਕਰ ਸਾਹਿਬ, ਹੁਣ ਪਿੰਡਾਂ ਅਤੇ ਸ਼ਹਿਰਾਂ ਵਿਚ ਆਬਾਦੀ ਦੇ ਵੱਧਣ ਨਾਲ ਜ਼ਮੀਨ ਦੀ ਕਿਲਤ ਪੈਦਾ ਹੋ ਗਈ ਹੈ । ਜ਼ਮੀਨ ਰਹਿਣ ਵਾਸਤੇ ਵੀ ਚਾਹੀਦੀ ਹੈ ਅਤੇ ਜ਼ਮੀਨ ਦੀ ਧਰਮਸ਼ਾਲਾ, ਸਕੂਲ, ਗੁਰਦੁਆਰਾ, ਮੰਦਰ, ਹਸਪਤਾਲ ਅਤੇ ਖੇਡਾਂ ਵਾਸਤੇ ਵੀ ਜ਼ਰੂਰਤ ਹੈ, ਪਰ ਇਹ ਦੁਖ ਦੀ ਗੱਲ ਹੈ ਕਿ ਸਾਂਝੀ ਜ਼ਮੀਨ ਨੂੰ ਨਪਿਆ ਜਾ ਰਿਹਾ ਹੈ । ਸਪੀਕਰ ਸਾਹਿਬ, ਸਰਕਾਰ ਚਾਹੇ ਕਿਸੇ ਦੀ ਵੀ ਹੋਵੇ ਪਰ ਵੇਖਣ ਵਿਚ ਆਇਆ ਹੈ ਕਿ ਕੁਝ ਇਨਫਲੂਐਂਨਸ਼ਲ ਲੋਕ ਸਮੇਂ ਦੀ ਸਰਕਾਰ ਦੇ ਨਾਲ ਰੰਗ ਬਦਲ ਕੇ ਆਪਣਾ ਫ਼ਾਇਦਾ ਉਠਾਉਂਦੇ ਹਨ । ਅਕਾਲੀ ਪਾਰਟੀ ਦੇ ਵੇਲੇ ਪਿੰਡਾਂ ਵਿਚ ਜਿਹੜੇ ਲੋਕ ਸ਼ਾਮਲਾਤ ਜ਼ਮੀਨ ਤੇ ਨਜਾਇਜ਼ ਕਬਜਾ ਕਰਦੇ ਸੀ ਉਹ ਵਡੇ ਆਦਮੀ ਹੁਣ ਦੀ ਸਰਕਾਰ ਵੇਲੇ ਵੀ ਆਪਣਾ ਰੰਗ ਬਦਲ ਰਹੇ ਹਨ ਅਤੇ ਨਜਾਇਜ਼ ਜ਼ਮੀਨਾਂ ਤੇ ਕਬਜ਼ਾ ਕਰ ਰਹੇ ਹਨ । ਸਪੀਕਰ ਸਾਹਿਬ, ਪਿੰਡਾਂ ਦੀ ਹਾਲਤ ਇਥੋਂ ਤਕ ਪਹੁੰਚ ਗਈ ਹੈ ਕਿ ਪਿੰਡਾਂ ਵਿਚ ਮਜ਼ਦੂਰਾਂ ਨੂੰ ਰੂੜੀ ਲਗਾਉਣ ਵਾਸਤੇ ਵੀ ਜਗਾਹ ਨਹੀਂ ਮਿਲਦੀ ਹੈ । ਮੇਰੇ ਹਲਕੇ ਵਿਚ ਪਿੰਡ ਪੁੱਟਾ ਹੈ, ਉਥੇ ਅੱਧਾ ਬਿਸਵਾ ਜ਼ਮੀਨ ਵੀ ਸ਼ਡਿਊਲਡ ਕਾਸਟ ਅਤੇ ਬੈਕਵਰਡ ਕਲਾਸ ਦੇ ਗਰੀਬ ਬੰਦਿਆਂ ਨੂੰ ਰੂੜੀ ਸੁਟਣ ਵਾਸਤੇ ਨਹੀਂ ਦਿਤੀ ਗਈ । ਉਹ ਵਿਚਾਰੇ ਗਰੀਬ ਲੋਕ ਆਲੇ ਦੁਆਲੇ ਗੰਦ ਸੁਟਦੇ ਹਨ । ਉਨ੍ਹਾਂ ਲਈ ਪੀਣ ਦੇ ਪਾਣੀ ਦਾ ਵੀ ਪ੍ਰਬੰਧ ਨਹੀਂ ਹੈ । ਪੀਣ ਦੇ ਪਾਣੀ ਦੀ ਲੋਕਾਂ ਨੂੰ ਬੜੀ ਸਮਸਿਆ ਹੈ । ਹਸਪਤਾਲਾਂ ਵਾਸਤੇ ਵੀ ਸਾਂਝੀ ਜ਼ਮੀਨ ਦੀ ਜ਼ਰੂਰਤ ਹੈ । ਇਹ ਇਕ ਪਿੰਡ ਦੀ ਹੀ ਗੱਲ ਨਹੀਂ ਹੈ । ਇਸ ਤਰ੍ਹਾਂ ਦੀਆਂ ਸੈਂਕੜੇ ਉਦਾਹਰਣਾਂ ਦਿਤੀਆਂ ਜਾ ਸਕਦੀਆਂ ਹਨ । ਛਪੜਾਂ ਤੇ ਵੀ ਉਨ੍ਹਾਂ ਨੇ ਕਬਜ਼ੇ ਕੀਤੇ ਹੋਏ ਹਨ । ਉਥੇ ਵੀ ਗਰੀਬ ਲੋਕਾਂ ਲਈ

ਕੋਈ ਪ੍ਰਬੰਧ ਨਹੀਂ ਹੈ । ਸਪੀਕਰ ਸਾਹਿਬ, ਸ਼ਾਮਲਾਤ ਜ਼ਮੀਨ ਦੀ ਹੋਂਦ ਖਤਮ ਹੁੰਦੀ ਜਾ ਰਹੀ ਹੈ । ਜੇਕਰ ਕਬਜ਼ਾ ਛੁੜਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਤਾਂ ਉਹ ਵੱਡੇ ਲੋਕ ਕੋਰਟ ਵਿਚ ਚਲੇ ਜਾਂਦੇ ਹਨ ਅਤੇ ਕੋਰਟ ਵਿਚੋਂ ਸਟੇਅ ਮਿਲ ਜਾਂਦੀ ਹੈ । ਉਹ ਲੋਕ ਕਦੇ ਕੋਰਟ ਦਾ ਸਹਾਰਾ ਲੈਂਦੇ ਹਨ ਅਤੇ ਕਈ ਵਾਰ ਪੁਲਿਸ ਨੂੰ ਵੀ ਉਹ ਨਜਾਇਜ਼ ਵਰਤਦੇ ਹਨ । ਉਹ ਇਨਫਲੂਐਂਸ਼ਲ ਲੋਕ ਹੁੰਦੇ ਹਨ । ਉਹ ਅਫਸਰਾਂ ਨੂੰ ਵੀ ਖਰੀਦਦੇ ਹਨ । ਜੇਕਰ ਕਿਸੇ ਗਰੀਬ ਬੰਦੇ ਦਾ ਕਬਜ਼ਾ ਨਜ਼ਾਇਜ ਹੋਵੇ ਤਾਂ ਬੀ.ਡੀ.ਪੀ.ਓ. ਫੋਰਨ ਲਿਖਕੇ ਪੁਲਿਸ ਨੂੰ ਭੇਜਦਾ ਹੈ ਕਿ ਇਸ ਜ਼ਮੀਨ ਤੇ ਫਲਾਂਹ ਨਾਂ ਦੇ ਆਦਮੀ ਨੇ ਕਬਜ਼ਾ ਕਰ ਲਿਆ ਹੈ ਅਤੇ ਉਹ ਸ਼ਾਮਲਾਤ ਜ਼ਮੀਨ ਹੈ, ਖਾਲੀ ਕਰਵਾਈ ਜਾਵੇ ਔਰ ਉਹ ਖਾਲੀ ਕਰਵਾ ਲਈ ਜਾਂਦੀ ਹੈ । ਮਿਸਾਲ ਵਜੋਂ ਮੈਂ ਦਸਦਾ ਹਾਂ ਕਿ ਪਿੰਡ ਢੰਹਲੋ ਹੈ ਜਿਥੇ ਕਿ ਇਕ ਗਰੀਬ ਮਿਸਤਰੀ ਨੇ ਆਪਣੀ ਜ਼ਮੀਨ ਤੇ ਮਕਾਨ ਬਣਾਇਆ ਪਰ ਉਹ ਡੇਢ, ਦੋ ਫੁਟ ਸ਼ਾਮਲਾਤ ਜ਼ਮੀਨ ਦੇ ਨਾਲ ਲਗਦਾ ਸੀ । ਇਸ ਤੇ ਬੀ.ਡੀ.ਪੀ.ਓ. ਨੇ ਪੁਲਿਸ ਨੂੰ ਲਿਖਕੇ ਭੇਜ ਦਿਤਾ ਕਿ ਸ਼ਾਮਲਾਤ ਜ਼ਮੀਨ ਤੇ ਕਬਜ਼ਾ ਕੀਤਾ ਹੋਇਆ ਹੈ । ਜਦੋਂ ਕਿ ਪਿੰਡਾਂ ਵਿਚ ਪੰਚਾਂ ਅਤੇ ਸਰਪੰਚਾਂ ਨੇ ਵੀ ਸ਼ਾਮਲਾਤ ਜ਼ਮੀਨਾਂ ਉਤੇ ਨਜ਼ਾਇਜ਼ ਕਬਜ਼ਾ ਕੀਤਾ ਹੋਇਆ ਹੁੰਦਾ ਹੈ । ਪਰ ਉਹ ਵੱਡੇ ਲੋਕ ਬੀ.ਡੀ.ਪੀ.ਓ., ਡੀ.ਡੀ.ਪੀ.ਓ., ਪੁਲਿਸ ਅਤੇ ਪੁਲਿਟੀਕਲ ਬੰਦਿਆਂ ਨੂੰ ਵੀ ਵਰਤਣ ਦੀ ਕੋਸ਼ਿਸ਼ ਕਰਦੇ ਹਨ । ਇਸ ਕਰਕੇ ਜੇ ਪਿੰਡਾਂ ਦੀਆਂ ਇਹ ਸ਼ਾਮਲਾਤ ਜ਼ਮੀਨਾਂ ਬਚਾਉਣੀਆਂ ਹਨ ਅਤੇ ਗਰੀਬ ਲੋਕਾਂ ਨੂੰ ਦੇਣੀਆਂ ਹਨ ਤਾਂ ਲਾਜ਼ਮੀ ਤੌਰ ਤੇ ਅਜਿਹੇ ਲੋਕਾਂ ਨੂੰ ਟਾਰਗੇਟ ਤੇ ਰੱਖਣਾ ਚਾਹੀਦਾ ਹੈ ਖਾਸ ਕਰਕੇ ਅਜਿਹੇ ਪੁਲੀਟੀਕਲ ਬੰਦਿਆਂ ਨੂੰ । ਇਹ ਮਸਲਾ ਬੜਾ ਅਹਿਮ ਮਸਲਾ ਹੈ । ਜ਼ਮੀਨ ਦਿਨੋ ਦਿਨ ਘਟੀ ਜਾ ਰਹੀ ਹੈ । ਬਹੁਤ ਸਾਰੀ ਜ਼ਮੀਨ ਝੋਨੇ ਨੇ ਲੈ ਲਈ ਹੈ । ਝੋਨੇ ਦੇ ਦਿਨਾਂ ਵਿਚ ਜੰਗਲ ਪਾਣੀ ਜਾਣ ਵਾਸਤੇ ਮਾਵਾਂ ਭੈਣਾਂ ਨੂੰ ਜਗ੍ਹਾ ਨਹੀਂ ਮਿਲਦੀ । ਇਸ ਕਰਕੇ ਸਾਂਝੀਆਂ ਲੈਟਰੀਨਜ਼ ਬਣਾਉਣ ਵਾਸਤੇ ਵੀ ਜਗ੍ਹਾ ਚਾਹੀਦੀ ਹੈ । ਧਰਮਸ਼ਾਲਾਵਾਂ ਵਿਚ ਲੋਕਾਂ ਦਾ ਬੜਾ ਵਿਸ਼ਵਾਸ ਹੈ । ਲੋਕਾਂ ਨੇ ਇਨ੍ਹਾਂ ਧਰਮਸ਼ਾਲਾਵਾਂ ਦਾ ਇਕ ਹਿਸਾ ਗੁਰਦੁਆਰੇ ਵਿਚ ਕਨਵਰਟ ਕਰ ਲਿਆ ਹੈ । ਇਸ ਕਰਕੇ ਹੁਣ ਨਵੀਆਂ ਧਰਮਸ਼ਾਲਾਵਾਂ ਦੀ ਵੀ ਲੋੜ ਹੈ ਅਤੇ ਉਸ ਵਾਸਤੇ ਹੋਰ ਜ਼ਮੀਨ

[ਕਾਮਰੇਡ ਤਰਸੇਮ ਜੋਧਾਂ]

ਦੀ ਵੀ ਲੋੜ ਹੈ । ਇਸ ਕਰਕੇ ਸਰਕਾਰ ਨੂੰ ਇਹ ਪੱਕਾ ਇਰਾਦਾ ਬਣਾਉਣਾ ਪਵੇਗਾ ਕਿ ਇਹ ਜਿਹੜੇ ਲੈਂਡ ਗਰੈਬਰਜ਼ ਹਨ ਚਾਹੇ ਉਹ ਪਿੰਡਾਂ ਵਿਚ ਹਨ ਅਤੇ ਚਾਹੇ ਸ਼ਹਿਰਾਂ ਵਿਚ, ਉਨ੍ਹਾਂ ਦੀ ਡਟ ਕੇ ਵਿਰੋਧਤਾ ਕੀਤੀ ਜਾਵੇ । ਮੈਂ ਤੁਹਾਨੂੰ ਜਲੰਧਰ ਦੀ ਗੱਲ ਦਸਦਾ ਹਾਂ । ਉਥੇ ਜਵੱਦੀ ਪਿੰਡ ਵਿਚ ਸਕੂਲ ਦੀ ਬਿਲਡਿੰਗ ਢਾਹ ਕੇ ਕਮਰਸ਼ੀਅਲ ਕੰਪਲੈਕਸ ਬਣਾਇਆ ਹੋਇਆ ਹੈ । ਇਸੇ ਤਰ੍ਹਾਂ ਲੁਧਿਆਣੇ ਦੇ ਪਾਸ ਕਾਫੀ ਜ਼ਮੀਨ ਸ਼ਾਮਲਾਤ ਪਈ ਸੀ ਜਿਹੜੀ ਕਿ ਹੁਣ ਕਾਰਪੋਰੇਸ਼ਨ ਵਿਚ ਆ ਗਈ ਹੈ । ਕੁਝ ਇਨਫਲੂਐਂਸ਼ਲ ਬੰਦਿਆਂ ਨੇ ਸੋਸਾਇਟੀ ਬਣਾ ਕੇ ਖੇਤੀ ਵਾਸਤੇ ਉਹ ਜ਼ਮੀਨ ਲੀਜ਼ ਤੇ ਲਈ ਸੀ ਲੇਕਿਨ ਹੌਲੀ-ਹੌਲੀ ਉਹ ਜ਼ਮੀਨ ਕਮਰਸ਼ੀਅਲ ਪਰਪਜ਼ ਵਾਸਤੇ, ਦੁਕਾਨਾਂ ਬਣਾਉਣ ਵਾਸਤੇ ਅਤੇ ਪੈਸਾ ਇਕੱਠਾ ਕਰਨ ਵਾਸਤੇ ਵਰਤਣ ਲੱਗ ਪਏ । ਸੁਸਾਇਟੀ ਦਾ ਨਾਮ ਹੈ "ਸਰਬ ਰੋਗ ਕਾ ਔਖਧ ਨਾਮ" । ਸੋ, ਮੈਂ ਬੇਨਤੀ ਕਰ ਰਿਹਾ ਸੀ ਕਿ ਇਹ ਬੜਾ ਅਹਿਮ ਮਤਾ ਹੈ , ਇਸ ਨੂੰ ਪਾਸ ਕੀਤਾ ਜਾਵੇ । ਜਿਹੜੀਆਂ ਸ਼ਾਮਲਾਤ ਜ਼ਮੀਨਾਂ ਹਾਲੇ ਨਜਾਇਜ਼ ਕਬਜ਼ਿਆਂ ਤੋਂ ਰਹਿਤ ਪਈਆਂ ਹਨ, ਉਨ੍ਹਾਂ ਦੀ ਸਖਤੀ ਨਾਲ ਰਾਖੀ ਕੀਤੀ ਜਾਵੇ । ਇਸ ਦੇ ਨਾਲ ਹੀ ਜਿਨ੍ਹਾਂ ਲੋਕਾਂ ਨੇ ਇਹ ਸ਼ਾਮਲਾਤੀ ਜ਼ਮੀਨਾਂ ਗਰੈਬ ਕੀਤੀਆਂ ਹਨ, ਉਨ੍ਹਾਂ ਦੀ ਇਨਕਵਾਇਰੀ ਕਰਵਾ ਕੇ ਉਨ੍ਹਾਂ ਵਿਰੁਧ ਐਕਸ਼ਨ ਲਿਆ ਜਾਵੇ । ਜਿਹੜੀਆਂ ਸ਼ਾਮਲਾਤੀ ਜ਼ਮੀਨਾਂ ਕੰਸੋਲੀਡੇਸ਼ਨ ਦੇ ਵੇਲੇ ਪੰਚਾਇਤਾਂ ਨੂੰ ਦਿੱਤੀਆਂ ਗਈਆਂ ਸਨ, ਅੱਜ ਉਨ੍ਹਾਂ ਜ਼ਮੀਨਾਂ ਦੀ ਬੜੀ ਜ਼ਰੂਰਤ ਹੈ ਕਿਉਂਕਿ ਅੱਜ ਪਿੰਡਾਂ ਦੇ ਵਿਚ ਗਲੀਆਂ ਨਾਲੀਆਂ ਬਣਾਉਣ ਦਾ ਸਵਾਲ ਹੈ, ਲਾਈਨਾਂ ਲਗਾਉਣ ਦਾ ਸਵਾਲ ਹੈ, ਧਰਮਸ਼ਾਲਾਵਾਂ ਅਤੇ ਲੈਟਰੀਨਜ਼ ਬਣਾਉਣ ਦਾ ਸਵਾਲ ਹੈ । ਜੇ ਇਨ੍ਹਾਂ ਸ਼ਾਮਲਾਤੀ ਜ਼ਮੀਨਾਂ ਤੋਂ ਆਮਦਨ ਹੋਵੇਗੀ, ਤਾਂ ਹੀ ਇਹ ਕੰਮ ਸਿਰੇ ਚੜ੍ਹ ਸਕਣਗੇ । ਕੰਸੋਲੀਡੇਸ਼ਨ ਵੇਲੇ ਸ਼ਾਮਲਾਤ ਦੀਆਂ ਬਹੁਤ ਸਾਰੀਆਂ ਜ਼ਮੀਨਾਂ ਕਈ ਲੋਕਾਂ ਨੇ ਆਪਸ ਵਿਚ ਵੰਡ ਲਈਆਂ ਸਨ । ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦਾ ਕੋਈ ਢੰਗ ਤਰੀਕਾ ਲਭਿਆ ਜਾਵੇ ਕਿ ਇਹ ਜ਼ਮੀਨਾਂ ਮੁੜ ਪੰਚਾਇਤਾਂ ਨੂੰ ਮਿਲ ਸਕਣ । ਜੇ ਪੰਚਾਇਤਾਂ ਕੋਲ ਜ਼ਮੀਨ ਹੋਵੇਗੀ ਤਾਂ ਹੀ ਉਹ ਇਹ ਜ਼ਮੀਨ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਰੇਜ਼ੋਲੂਸ਼ਨ ਪਾ ਕੇ ਦੇ ਸਕਣਗੀਆਂ ਜਿਨ੍ਹਾਂ ਨੂੰ ਇਸ ਜ਼ਮੀਨ ਦੀ ਬੜੀ ਜ਼ਰੂਰਤ ਹੈ । ਜੇ ਕਿਸੇ ਪਿੰਡ ਵਿਚ ਧਰਮਸ਼ਾਲਾ ਬਣਾਉਣੀ ਹੋਵੇ ਤਾਂ ਜ਼ਰੂਰੀ ਹੁੰਦਾ ਹੈ ਕਿ ਇਸ ਦੇ ਵਾਸਤੇ ਪੰਚਾਇਤ ਰੈਜ਼ੋਲਿਊਸ਼ਨ ਪਾਸ ਕਰੇ ਅਤੇ ਜ਼ਮੀਨ ਪ੍ਰੋਵਾਈਡ ਕਰੇ, ਲੇਕਿਨ ਕਈ ਵਾਰ ਜ਼ਮੀਨ ਤਾਂ ਹੁੰਦੀ

RESOLUTION RE. TAKING NECESSARY STEPS TO GET THE ILLEGAL POSSESSION OF SHAMLAT LANDS OF GRAM PANCHAYATS IN THE STATE VACATED AND USE THE SAME FOR THE WELFARE AND UPLIFTMENT OF THE SCHEDULED CASTES, BACKWARD CLASSES AND OTHER WEAKER SECTIONS OF THE SOCIETY

ਨਹੀਂ, ਫਿਰ ਪਰਮਾਤਮਾ ਕਿੱਥੋਂ ਮਿਲੇਗਾ? ਅੱਜ ਰਾਜਨੀਤਕ ਦਖਲ ਅੰਦਾਜ਼ੀ ਨਾਲ ਲੈਂਡ ਗਰੇਬਿੰਗ ਦਾ ਰੁਝਾਨ ਬੜੀ ਤੇਜ਼ੀ ਨਾਲ ਵਧ ਰਿਹਾ ਹੈ ਪਿੰਡਾਂ ਵਿਚ ਵੀ ਅਤੇ ਸ਼ਹਿਰਾਂ ਵਿਚ ਵੀ । ਇਸ ਕਰਕੇ ਸਰਕਾਰ ਨੂੰ ਚਾਹੀਦਾ ਹੈ ਕਿ ਇਸ ਚੀਜ਼ ਨੂੰ ਰੋਕਣ ਵਾਸਤੇ ਉਹ ਜ਼ਰੂਰ ਉਪਰਾਲਾ ਕਰੇ । ਇਸ ਕਰਕੇ ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾ ਸ਼ਾਮਲਾਤ ਜ਼ਮੀਨਾਂ ਦੀ ਰਾਖੀ ਕਰਨ ਵਾਸਤੇ ਕੋਈ ਉਪਾਅ ਕੀਤਾ ਜਾਵੇ । ਗਰੈਬ ਕੀਤੀਆਂ ਜ਼ਮੀਨਾਂ ਦੀ ਇਨਕਵਾਇਰੀ ਕਰਕੇ ਉਹ ਜ਼ਮੀਨਾਂ ਹੱਕੀ ਅਦਾਰਿਆਂ ਨੂੰ ਦਿਵਾਈਆ ਜਾਣ ਤਾਂ ਜੋ ਉਹ ਲੋਕਾਂ ਦੀ ਭਲਾਈ ਵਾਸਤੇ ਇਹ ਵਰਤ ਸਕਣ । ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਰੈਜ਼ੋਲਿਊਸ਼ਨ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ । ਧੰਨਵਾਦ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ (ਚਮਕੌਰ ਸਾਹਿਬ, ਐਸ.ਸੀ.)** : ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ । ਬੋਲਣ ਤੋਂ ਪਹਿਲਾਂ ਮੈਂ ਤੁਹਾਡੇ ਸਾਹਮਣੇ ਇਕ ਗੁਜਾਰਿਸ਼ ਕਰਨੀ ਚਾਹੁੰਦਾ ਹਾਂ ਕਿ ਬੜੇ ਅਫਸੋਸ ਦੀ ਗੱਲ ਹੈ, ਜਿਹੜੇ ਸਾਡੇ ਸਤਿਕਾਰਯੋਗ ਸਾਹਮਣੇ ਬੈਠਣ ਵਾਲੇ ਸਾਥੀ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਦਾ ਆਪਣੇ ਆਪ ਠੇਕਾ ਚੁਕੀ ਫਿਰਦੇ ਹਨ, ਅੱਜ ਤੁਹਾਂ ਵਿਚੋਂ ਕੋਈ ਵੀ ਹਾਜ਼ਰ ਨਹੀਂ ਹੈ । (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਇਸ ਤੋਂ ਪਤਾ ਲਗਦਾ ਹੈ ਕਿ ਉਹ ਇਨ੍ਹਾਂ ਜਾਤੀਆਂ ਦੀ ਭਲਾਈ ਵਾਸਤੇ ਕਿੰਨੇ ਗੰਭੀਰ ਹਨ । ਮੈਨੂੰ ਇਸ ਗੱਲ ਦਾ ਬਹੁਤ ਅਫਸੋਸ ਹੈ ।

ਜਿਹੜਾ ਮਤਾ ਸਰਦਾਰ ਸ਼ੇਰ ਸਿੰਘ ਗਾਗੋਵਾਲਾ ਜੀ ਨੇ ਅੱਜ ਇਥੇ ਰਖਿਆ ਹੈ, ਮੈਂ ਇਸ ਦੇ ਨਾਲ ਆਪਣੀ ਸਹਿਮਤੀ ਕਰਦਾ ਹੋਇਆ ਆਪਣੇ ਵਿਚਾਰ ਪ੍ਰਗਟ ਕਰਨਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਇਹ ਜੋ ਲੈਂਡ ਸਰਪਲੱਸ ਹੈ, ਜੋ ਸ਼ਾਮਲਾਤੀ ਜ਼ਮੀਨ ਹੈ ਉਹ ਲੈਂਡ ਅਨੁਸੂਚਿਤ ਜਾਤੀਆਂ ਨੂੰ ਵੰਡਣ ਲਈ ਰੱਖੀ ਗਈ ਹੈ । ਮੈਂ ਸਮਝਦਾ ਹਾਂ ਕਿ ਇਹ ਬਹੁਤ ਅੱਛੀ ਮੂਵਮੈਂਟ ਹੈ, ਜੋ ਨਾਨ ਆਫੀਸ਼ੀਅਲ ਹੈ । ਇਹ ਅਨੁਸੂਚਿਤ ਜਾਤੀਆਂ ਦੇ ਲੋਕ ਜਿਹੜੇ ਕਿ ਸਦੀਆਂ ਤੋਂ ਪਛੜੇ ਹੋਏ ਹਨ ਅੋਰ ਉਨ੍ਹਾਂ ਨੂੰ ਆਜ਼ਾਦੀ ਤੋ ਪਹਿਲਾਂ ਜ਼ਮੀਨ ਰੱਖਣ ਦਾ ਅਧਿਕਾਰ ਵੀ ਨਹੀਂ ਸੀ,

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਕੋਈ ਪ੍ਰਾਪਰਟੀ ਦਾ ਅਧਿਕਾਰ ਨਹੀਂ ਸੀ । ਸਿਰਫ ਹਿੰਦੂਸਤਾਨ ਨੂੰ ਆਜ਼ਾਦੀ ਮਿਲਣ ਤੋਂ ਬਾਅਦ ਹੀ ਇਹ ਅਧਿਕਾਰ ਇਸ ਸਰਕਾਰ ਨੇ ਅੰਡਰ ਕਾਂਸਟੀਚੀਊਸ਼ਨ ਦਿੱਤੇ ਹਨ ਕਿ ਉਹ ਜ਼ਮੀਨ ਵੀ ਰੱਖ ਸਕਦੇ ਹਨ, ਵੇਚ ਵੀ ਸਕਦੇ ਹਨ । ਇਹ ਸਾਡੀ ਆਪਣੀ ਹਿੰਦੂਸਤਾਨ ਦੀ ਸਰਕਾਰ ਹੋਂਦ ਵਿੱਚ ਆਉਣ ਤੋਂ ਬਾਅਦ ਹੋਇਆ ਹੈ । ਉਸ ਤੋਂ ਬਾਅਦ ਇਨ੍ਹਾਂ ਅਨੁਸੂਚਿਤ ਜਾਤੀਆਂ ਦੇ ਸਬੰਧ ਵਿੱਚ ਕਈ ਕਾਨੂੰਨ ਪਾਸ ਕੀਤੇ ਗਏ ਹਨ । ਕਾਂਸਟੀਚੀਊਸ਼ਨ ਵਿੱਚ ਵੀ ਇਨ੍ਹਾਂ ਬਾਰੇ ਰਿਜ਼ਰਵੇਸ਼ਨ ਰੱਖੀ ਗਈ ਹੈ । ਉਸ ਸਮੇਂ ਇਹ ਸਪੈਸ਼ਲ ਮੋਟਿਵ ਸੀ ਕਿ ਸ਼ਡਿਊਲਡ ਕਾਸਟਸ ਐਂਡ ਬੈਕਵਰਡ ਕਲਾਸਿਜ਼ ਨੂੰ ਉਚਾ ਚੁੱਕਿਆ ਜਾਵੇ ਤਾਂ ਕਿ ਉਹ ਵੀ ਬਾਕੀ ਲੋਕਾਂ ਦੇ ਬਰਾਬਰ ਆ ਸਕਣ ਕਿਉਂਕਿ ਉਸ ਸਮੇਂ ਜਿਸ ਸੋਸਾਇਟੀ ਦੇ ਵਿੱਚ ਇਹ ਲੋਕ ਰਹਿੰਦੇ ਸਨ, ਇਹ ਪਛੜੇ ਹੋਏ ਸਨ । ਹਿੰਦੁਸਤਾਨ ਨੂੰ ਆਜ਼ਾਦੀ ਮਿਲਣ ਤੋਂ ਬਾਅਦ ਅੱਜ ਤੱਕ ਸਾਡੀ ਸਰਕਾਰ ਇਨ੍ਹਾਂ ਨੂੰ ਦੂਸਰੇ ਲੋਕਾਂ ਦੇ ਬਰਾਬਰ ਲਿਆ ਕੇ ਖੜ੍ਹਾ ਕਰਨ ਵਾਸਤੇ ਉਪਰਾਲੇ ਕਰਦੀ ਆ ਰਹੀ ਹੈ । ਸਾਡੀ ਸਰਕਾਰ ਨੇ ਇਨ੍ਹਾਂ ਵਾਸਤੇ ਬਹੁਤ ਕੁਝ ਕੀਤਾ ਹੈ ਲੇਕਿਨ ਫਿਰ ਵੀ ਵੱਡੀਆਂ ਵੱਡੀਆਂ ਗੱਲਾਂ ਹੋ ਜਾਂਦੀਆਂ ਹਨ ਕਿ ਇਨ੍ਹਾਂ ਦੇ ਹੱਕਾਂ ਦੀ ਰਖਵਾਲੀ ਕਿਵੇਂ ਕਰਨੀ ਹੈ । ਇਸ ਸਬੰਧ ਵਿੱਚ ਪੋਸਟਾਂ ਦੇ ਵਿੱਚ ਜਿਹੜੀ ਰਿਜ਼ਰਵੇਸ਼ਨ ਚਲਦੀ ਆ ਰਹੀ ਹੈ ਇਹ ਸਭ ਤੋਂ ਪਹਿਲਾਂ ਕੇਵਲ 20 ਸਾਲਾਂ ਵਾਸਤੇ ਰੱਖੀ ਗਈ ਸੀ । ਫਿਰ ਉਸ ਤੋਂ ਬਾਅਦ ਐਕਸਟੈਨਸ਼ਨ ਹੋ ਗਈ ਜੋ ਕਿ ਇਕ ਬੜਾ ਅੱਛਾ ਉਪਰਾਲਾ ਸੀ । ਸਰਕਾਰ ਦਾ ਵੱਡਾ ਉਪਰਾਲਾ ਇਹੀ ਸੀ ਕਿ ਇਨ੍ਹਾਂ ਨੂੰ ਸਮਾਜ ਦੇ ਦੂਸਰੇ ਵਰਗਾਂ ਦੇ ਬਰਾਬਰ ਲਿਆਂਦਾ ਜਾਵੇ । ਇਸ ਸਬੰਧ ਵਿੱਚ ਮੈਂ, ਸਪੀਕਰ ਸਾਹਿਬ, ਤੁਹਾਡੇ ਨਾਲ ਇਕ ਗੱਲ ਕਰਨਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿੱਚ ਸਮੂਥਲੀ ਰਿਜ਼ਰਵੇਸ਼ਨ ਚਲਦੀ ਆ ਰਹੀ ਸੀ ਲੇਕਿਨ ਪਿਛਲੇ ਚਾਰ ਪੰਜ ਸਾਲਾਂ ਤੋਂ ਦੇਖਣ ਵਿੱਚ ਆਇਆ ਹੈ ਕਿ ਕਈ ਲੋਕ ਇਸ ਰਿਜ਼ਰਵੇਸ਼ਨ ਦੇ ਖਿਲਾਫ ਹੋ ਗਏ ਹਨ । ਇਹ ਆਮ ਦੇਖਣ ਵਿੱਚ ਆਇਆ ਹੈ ਕਿ ਅਫਸਰ ਐਂਡ ਛੋਟੇ ਤਬਕੇ ਦੇ ਜਿਹੜੇ ਮੁਲਾਜ਼ਮ ਹਨ ਉਨ੍ਹਾਂ ਦੀਆਂ ਜੱਥੇਬੰਦੀਆਂ ਬਣੀਆਂ ਹੋਈਆਂ ਹਨ, ਜਿਹੜੀਆਂ ਕਿ ਐਂਟੀ ਰਿਜ਼ਰਵੇਸ਼ਨ ਹਨ । ਉਹ ਦਿਨ ਰਾਤ, ਦੁਪਹਿਰ ਵੇਲੇ ਨੂੰ, ਲੰਚ ਵਕਤ ਇਸ ਦੇ ਖਿਲਾਫ ਮੁਜ਼ਾਹਰੇ ਕਰਦੇ ਹਨ । ਮੇਰਾ ਕਹਿਣ ਤੋਂ ਭਾਵ ਇਹ ਹੈ ਕਿ ਇਨ੍ਹਾਂ ਲੋਕਾਂ ਨੂੰ ਹੁਣ ਕੁਝ ਰਾਹਤ ਮਿਲੀ ਹੈ । ਕਿਉਂਕਿ ਇਨ੍ਹਾਂ ਨੇ ਸਦੀਆਂ ਤੋਂ ਸੰਤਾਪ ਭੋਗਿਆ ਸੀ । ਹੁਣ ਜਿਹੜੇ ਲੋਕ ਇਸ ਪਾਸੇ ਚੱਲ ਰਹੇ ਹਨ ਕਿ ਰਿਜ਼ਰਵੇਸ਼ਨ ਕਿਸੇ ਨਾ ਕਿਸੇ

ਤਰ੍ਹਾਂ ਖਤਮ ਕੀਤੀ ਜਾਵੇ · ਮੇਰਾ ਖਿਆਲ ਹੈ ਕਿ ਹਾਲੇ ਤੱਕ ਉਹ ਇਹ ਮਹਿਸੂਸ ਨਹੀਂ ਕਰ ਰਹੇ ਕਿ ਰਿਜ਼ਰਵੇਸ਼ਨ ਦਾ ਰਹਿਣਾ ਉਦੋਂ ਤੱਕ ਬਹੁਤ ਜ਼ਰੂਰੀ ਹੈ ਜਦੋਂ ਤੱਕ ਇਹ ਲੋਕ ਦੂਸਰੇ ਵਰਗਾਂ ਦੇ ਬਰਾਬਰ ਨਹੀਂ ਆ ਜਾਂਦੇ । ਇਸ ਕਰਕੇ ਮੈਂ ਏਥੇ ਪੋਸਟਾਂ ਦੇ ਵਿੱਚ ਬੈਕਲਾਗ ਦੀ ਗੱਲ ਵੀ ਕਰਨਾ ਚਾਹਾਂਗਾ ਕਿਉਂਕਿ ਇਹ ਸਾਰੀਆਂ ਇੰਟਰ-ਲਿੰਕਡ ਗੱਲਾਂ ਹਨ । ਇਹ ਗੱਲ ਮੈਂ ਇਸ ਕਰਕੇ ਕਰਨੀ ਚਾਹੁੰਦਾ ਹਾਂ ਕਿਉਂਕਿ ਸਰਦਾਰ ਬੇਅੰਤ ਸਿੰਘ ਜੀ ਨੇ ਸਾਡੀ ਇਕ ਕਮੇਟੀ ਬਣਾਈ ਸੀ ਉਸ ਕਮੇਟੀ ਦੇ ਤਹਿਤ ਇਹ ਗੱਲ ਕਹੀ ਗਈ ਕਿ ਬੈਕਲਾਗ ਖਤਮ ਕੀਤੀ ਜਾਵੇਗੀ । ਸਪੀਕਰ ਸਾਹਿਬ, ਉਦੋਂ ਪੰਜਾਬ ਵਿੱਚ ਗਵਰਨਰੀ ਰਾਜ ਸੀ ਜਦੋਂ ਬੈਕਲਾਗ ਹੋਇਆ । ਉਸ ਤੋਂ ਬਾਅਦ ਸੁਪਰੀਮ ਕੋਰਟ ਵਿੱਚ ਵੀ ਕੇਸ ਚਲਦਾ ਸੀ, ਜਿਸ ਵਿੱਚ ਪਰਮੋਸ਼ਨ ਇਨ ਰਿਜ਼ਰਵੇਸ਼ਨ ਦਾ ਚੱਕਰ ਸੀ । ਉਸ ਕੇਸ ਵਿੱਚ ਨੋਇੰਗਲੀ ਡੀਲੇਅ ਕੀਤੀ ਜਾ ਰਹੀ ਸੀ । ਇਸ ਦੀ ਇੰਟਰਪਰੀਟੇਸ਼ਨ ਗਵਰਨਰੀ ਰਾਜ ਦੇ ਵਿਚ ਬਹੁਤ ਤਰ੍ਹਾਂ ਨਾਲ ਕੱਢੀ ਜਾ ਰਹੀ ਸੀ ਔਰ ਸਾਡੀ ਉਸ ਕਮੇਟੀ ਦੇ ਸਾਹਮਣੇ ਇਸ ਤਰ੍ਹਾਂ ਦੀਆਂ ਗੱਲਾਂ ਦਸੀਆਂ ਗਈਆਂ ਕਿ ਨੋਟੀਫਿਕੇਸ਼ਨ ਅਜਿਹੇ ਹੁੰਦੇ ਸਨ, ਇੰਟਰਪਰੀਟੇਸ਼ਨ ਅਜਿਹੀ ਹੁੰਦੀ ਸੀ ਕਿ ਰੀਜ਼ਰਵੇਸ਼ਨ ਨਾ ਰੱਖੀ ਜਾਵੇ ਔਰ ਨ੍ਹਾ ਹੀ ਪਰਮੋਸ਼ਨਜ਼ ਦਿੱਤੀਆਂ ਜਾਣ । ਇਸ ਤਰ੍ਹਾਂ ਨਾਲ ਗਵਰਨਰੀ ਰਾਜ ਸਮੇਂ ਬਹੁਤ ਵੱਡਾ ਧੱਕਾ ਹੋਇਆ। ਇਸ ਤੋਂ ਵੀ ਵੱਡੀ ਗੱਲ ਹੋਈ ਕਿ ਸੀਨੀਆਰਟੀ-ਕਮ-ਮੈਰਿਟ ਵਾਲੇ ਜਿਹੜੇ ਲੋਕ ਸਨ ਉਨ੍ਹਾਂ ਨਾਲ ਵੀ ਬਹੁਤ ਧੱਕਾ ਹੋਇਆ । ਜਦੋਂ ਸਾਡੀ ਸਰਕਾਰ ਏਥੇ ਹੋਂਦ ਵਿਚ ਆਈ ਉਸ ਵੇਲੇ ਜਾ ਕੇ ਇਨ੍ਹਾਂ ਸਾਰੀਆਂ ਗੱਲਾਂ ਦਾ ਨਿਪਟਾਰਾ ਹੋਇਆ ਔਰ ਉਹੀ ਲੋਕ ਜਿਹੜੇ ਗਲਤ ਲੈਟਰ ਲਿਖਦੇ ਸਨ, ਜਿਹੜੇ ਉਸ ਵੇਲੇ ਹਾਕਮ ਸਨ ਉਹ ਸਾਰੇ ਸਾਡੇ ਸਾਹਮਣੇ ਆਏ । ਜਿਨ੍ਹਾਂ ਲੋਕਾਂ ਦੀਆਂ ਪਰਮੋਸ਼ਨਾਂ ਹੋਣੀਆਂ ਸਨ, ਜਿਨ੍ਹਾਂ ਦਾ ਸੀਨਿਊਰਿਟੀ-ਕਮ-ਮੈਰਿਟ ਮੁਤਾਬਿਕ ਕੰਸਟੀਚਿਊਸ਼ਨਲ ਰਾਈਟ ਬਣਦਾ ਸੀ ਉਹ ਅਧਿਕਾਰ ਵੀ ਛੀਨੇ ਗਏ ਸਨ । ਸਾਡੀ ਸਰਕਾਰ ਆਉਣ ਦੇ ਨਾਲ ਇਹ ਸਾਰੀਆਂ ਗੱਲਾਂ ਖਤਮ ਹੋਈਆਂ ਹਨ ਜਿਸ ਦਾ ਸਿਹਰਾ ਸਾਡੇ ਮੁੱਖ ਮੰਤਰੀ ਸਾਹਿਬ ਨੂੰ ਜਾਂਦਾ ਹੈ । ਇਥੇ ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਪਿਛੇ ਜਿਹੇ ਗੱਲ ਆਈ ਸੀ, ਉਪਰ ਜੱਟ ਨੀਚੇ ਜੱਟ । ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਪਰ ਜੱਟ ਨੀਚੇ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਰਾਮਦਾਸੀਆ ਸਿੱਖ । ਕਿਉਂਕਿ ਮੁੱਖ ਮੰਤਰੀ ਜੀ ਨੇ ਅਨੁਸੂਚਿਤ ਜਾਤੀਆਂ ਦੀ ਰਹਿਨੁਮਾਈ ਕੀਤੀ ਹੈ ਅਤੇ ਕਿਹਾ ਹੈ ਕਿ ਜੋ ਵੀ ਕਾਨੂੰਨ ਉਨ੍ਹਾਂ ਵਾਸਤੇ ਬਣੇ ਹੋਏ ਹਨ ਮੈਂ ਉਨ੍ਹਾਂ ਦੀ ਰਖਵਾਲੀ ਕਰਾਂਗਾ । ਮੈਂ ਤਾਂ ਉਨ੍ਹਾਂ ਦੇ ਵਿਚੋਂ ਹੀ ਹਾਂ ਅਤੇ ਉਨ੍ਹਾਂ ਵਾਸਤੇ ਹੀ ਆਪਣਾ ਜੀਵਨ ਬਿਤਾਵਾਂਗਾ, ਸਾਰਾ ਜੀਵਨ ਲਾਵਾਂਗਾ ।

ਹੁਣ ਮੈਂ ਮੇਨ ਗੱਲ ਜੋ ਪੋਜ਼ੀਸ਼ਨ ਦੀ ਹੈ, ਉਸ ਵੱਲ ਆਉਂਦਾ ਹਾਂ । ਸ਼ਾਮਲਾਤ ਜ਼ਮੀਨਾਂ ਦੋ ਕਿਸਮ ਦੀਆਂ ਹੁੰਦੀਆਂ ਹਨ । ਇਕ ਸ਼ਾਮਲਾਤ ਦੇਹ ਹੁੰਦੀ ਹੈ । ਇਸ ਵਿੱਚ ਜਿਹੜੀ ਜ਼ਮੀਨ ਫਾਲਤੂ ਹੁੰਦੀ ਹੈ, ਉਸ ਨੂੰ ਕਾਮਨ ਪਰਪਜ਼ ਵਾਸਤੇ ਵਰਤਿਆ ਜਾਂਦਾ ਹੈ । ਉਸ ਦੇ ਵਿਚ ਸਕੂਲ, ਧਰਮਸ਼ਾਲਾ ਜਾਂ ਹੋਰ ਅਜਿਹੇ ਸਾਂਝੇ ਕੰਮਾਂ ਲਈ ਜ਼ਮੀਨ ਨੂੰ ਵਰਤਿਆ ਜਾਂਦਾ ਹੈ । ਲੇਕਿਨ ਪਿਛਲੇ ਕਈ ਸਾਲਾਂ ਤੋਂ ਲਗਾਤਾਰ ਇਹ ਸ਼ਿਕਾਇਤਾਂ ਆ ਰਹੀਆਂ ਹਨ ਕਿ ਜਿਹੜੇ ਪਿੰਡਾਂ ਦੇ ਸਰਪੰਚ ਹਨ, ਉਹ ਕਿਸੇ ਨਾਲ ਮਿਲ ਕੇ ਉਸ ਜ਼ਮੀਨ ਦੀ ਗਿਰਦਾਵਰੀ ਆਪਣੇ ਨਾਂ ਕਰਵਾ ਲੈਂਦੇ ਹਨ ਅਤੇ ਕਬਜ਼ਾ ਕਰ ਲੈਂਦੇ ਹਨ । ਇਸ ਦੇ ਵਿੱਚ ਪੰਚਾਇਤ ਸੈਕਟਰੀ ਵੀ ਸ਼ਰੀਕ ਹੁੰਦਾ ਹੈ ਅਤੇ ਹੋਰ ਪਿੰਡ ਦੇ ਤਕੜੇ ਬੰਦੇ ਵੀ ਸ਼ਰੀਕ ਹੁੰਦੇ ਹਨ । ਉਸ ਦਾ ਰਿਜ਼ਲਟ ਕੀ ਹੁੰਦਾ ਹੈ ਕਿ ਪਿੰਡ ਦੀ ਆਮਦਨ ਤਾਂ ਘਟ ਜਾਂਦੀ ਹੈ ਪਰ ਉਸ ਆਦਮੀ ਦੀ ਇਨਕਮ ਵਧ ਜਾਂਦੀ ਹੈ । ਇਹ ਸਾਰਾ ਕੰਮ ਮਿਲ ਕੇ ਹੁੰਦਾ ਹੈ । ਸਭ ਤੋਂ ਵੱਡੀ ਗੱਲ ਹੈ ਕਿ ਵਿਲੇਜ ਕਾਮਨ ਲੈਂਡ ਐਕਟ ਦੇ ਸੈਕਸ਼ਨ 5 ਵਿਚ ਲਿਖਿਆ ਹੋਇਆ ਹੈ ਕਿ ਸ਼ਾਮਲਾਤ ਜ਼ਮੀਨ ਦੇ 2/3 ਹਿਸੇ ਦਾ ਅੱਧਾ ਹਿੱਸਾ ਪਿੰਡ ਦੇ ਲੈਂਡਲੈਸ ਲੋਕਾਂ ਨੂੰ ਦਿੱਤਾ ਜਾਵੇ । ਬਾਕੀ ਦਾ ਅੱਧਾ ਹਿਸਾ ਪੰਚਾਇਤ ਆਪਣੇ ਕੋਲ ਰੱਖ ਕੇ ਪਿੰਡ ਦੀ ਡਿਵੈਲਪਮੈਂਟ ਦੇ ਕੰਮਾਂ ਵਾਸਤੇ ਵਰਤੇਗੀ । ਇਹ ਐਕਟ ਵਿਚ ਲਿਖਿਆ ਹੋਇਆ ਹੈ । ਲੇਕਿਨ ਇਹ ਕੋਈ ਸਪੈਸੀਫੀਕਲੀ ਨਹੀਂ ਲਿਖਿਆ ਹੋਇਆ ਕਿ ਇਹ ਜ਼ਮੀਨ ਸ਼ਡਿਊਲਡ ਕਾਸਟਾਂ ਨੂੰ ਦੇਣੀ ਹੈ ਜਾਂ ਬੈਕਵਰਡ ਕਲਾਸਾਂ ਨੂੰ ਹੀ ਦੇਣੀ ਹੈ ।

**ਸ਼੍ਰੀ ਵਿਜੈ ਕੁਮਾਰ ਸਾਥੀ :** ** ** **

**ਸ਼੍ਰੀ ਸਪੀਕਰ :** ਰੂਰਲ ਵਿਕਾਸ ਤੇ ਪੰਚਾਇਤ ਮੰਤਰੀ ਬੈਠੇ ਹਨ । This is no point of order. ਬੈਠ ਜਾਓ ।

---

**Expunged as ordered by the Chair.

## RESOLUTION RE. TAKING NECESSARY STEPS TO GET THE ILLEGAL POSSESSION OF SHAMLAT LANDS OF GRAM PANCHAYATS IN THE STATE VACATED AND USE THE SAME FOR THE WELFARE AND UPLIFTMENT OF THE SCHEDULED CASTES, BACKWARD CLASSES AND OTHER WEAKER SECTIONS OF THE SOCIETY

**ਸ਼੍ਰੀ ਵਿਜੈ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਵੈਲਫੇਅਰ ਤੇ ਬੋਲ ਰਹੇ ਸਨ, ਮੈ ਤਾਂ ਵੈਲਫੇਅਰ ਮਨਿਸਟਰ ਸਾਹਿਬ ਦੀ ਗੱਲ ਕੀਤੀ ਹੈ.. (ਸ਼ੋਰ... ਵਿਘਨ) ।

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਦੇਖਿਆ ਨਹੀਂ, ਮੰਤਰੀ ਜੀ ਵੀ ਬੈਠੇ ਹਨ ਅਤੇ ਸੈਕਟਰੀ ਸਾਹਿਬ ਵੀ ਬੈਠੇ ਹਨ ਅਤੇ ਮੁੱਖ ਮੰਤਰੀ ਸਾਹਿਬ ਵੀ ਬੈਠੇ ਹਨ । ਜਦੋਂ ਮੁੱਖ ਮੰਤਰੀ ਸਾਹਿਬ ਬੈਠੇ ਹਨ ਤਾਂ ਸਾਰੇ ਵਿੱਚ ਆ ਜਾਂਦੇ ਹਨ, ਇਹ ਮੇਰਾ ਖਿਆਲ ਹੈ ।

**ਸਪੀਕਰ ਸਾਹਿਬ,** ਮੈਂ ਕਹਿ ਰਿਹਾ ਸੀ ਕਿ ਜਿਹੜੀ ਵਾਹੀਯੋਗ ਜ਼ਮੀਨ ਹੈ, ਜਿਸ ਵਿਚ ਵਾਹੀ ਹੁੰਦੀ ਹੈ ਉਸ ਦਾ 2/3 ਹਿੱਸਾ ਜਿਹੜਾ ਕਾਬਲੇਕਾਸ਼ਤ ਹੁੰਦਾ ਹੈ ਉਸ ਦੇ ਵਿਚੋਂ ਅੱਧਾ ਹਿੱਸਾ ਪਿੰਡ ਦੀ ਤਰੱਕੀ ਵਾਸਤੇ ਰੱਖਿਆ ਜਾਂਦਾ ਹੈ, ਪਿੰਡ ਦੀ ਡਿਵੈਲਪਮੈਂਟ ਵਾਸਤੇ ਰੱਖਿਆ ਜਾਂਦਾ ਹੈ । ਬਾਕੀ ਅੱਧਾ ਹਿੱਸਾ ਧਾਰਾ 5 ਕਾਮਨ ਲੈਂਡ ਦੇ ਮੁਤਾਬਿਕ ਪਿੰਡ ਦੇ ਲੈਂਡ-ਲੈਸ ਲੋਕਾਂ ਨੂੰ ਦਿਤਾ ਜਾਂਦਾ ਹੈ । ਸਪੀਕਰ ਸਾਹਿਬ ਪਰ ਸੈਕਸ਼ਨ 5 ਜਿਹੜੀ ਹਰਿਆਣੇ ਵਿੱਚ ਰੱਖੀ ਗਈ ਹੈ ਉਹ ਬੜੀ ਕਲੀਅਰ ਹੈ। ਉਸ ਦੇ ਵਿੱਚ ਸਪੈਸੀਫਿਕ ਪ੍ਰੋਵੀਜ਼ਨ ਹੈ ਉਸ ਦੇ ਵਿਚ ਜਿਹੜੀ ਇਹੋ ਜਿਹੀ ਲੈਂਡ ਜੋ ਵਾਹੀ ਦੇ ਯੋਗ ਹੈ ਉਸਦੇ ਵਿਚੋਂ ਇਨ੍ਹਾਂ ਲਈ ਸਪੈਸ਼ਲ ਪ੍ਰੋਵੀਜ਼ਨ ਰੱਖੀ ਗਈ ਹੈ, ਉਸ ਵਿਚ ਲਿਖਿਆ ਹੈ ਕਿ ਸੈਕਸ਼ਨ 5 ਦੇ ਥੱਲੇ ਜਿਹੜੇ ਸਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਲੈਂਡ ਲੈਸ ਹਨ ਉਨ੍ਹਾਂ ਨੂੰ ਇਹ ਜ਼ਮੀਨ ਦਿਤੀ ਜਾਵੇਗੀ । ਸੋ, ਸਪੀਕਰ ਸਾਹਿਬ, ਇਸ ਤਰ੍ਹਾਂ ਦੀ ਸਪੈਸ਼ਲ ਪ੍ਰੋਵੀਜ਼ਨ ਇੱਥੇ ਵੀ ਰਖੀ ਜਾਣੀ ਚਾਹੀਦੀ ਹੈ । ਜਿਹੜਾ ਐਕਟ ਹੈ ਪੰਜਾਬ ਵਿਲੇਜ ਕਾਮਨ ਲੈਂਡ ਐਕਟ ਇਸਦੇ ਵਿੱਚ ਅਮੈਂਡਮੈਂਟ ਹੋਣੀ ਚਾਹੀਦੀ ਹੈ ਜਿਸ ਤਰ੍ਹਾਂ ਹਰਿਆਣੇ ਵਿੱਚ ਹੈ । ਉਹ ਲੈਂਡ ਲੈਸ ਲੋਕ ਜਿਨ੍ਹਾਂ ਦੇ ਕੋਲ ਘਰ ਨਹੀਂ, ਆਪਣੀ ਜ਼ਮੀਨ ਨਹੀਂ, ਸਮਾਜ ਵਿੱਚ ਰੁਤਬਾ ਨਹੀਂ, ਉਹ ਵੀ ਸਾਡੇ ਵਰਗੇ ਇਨਸਾਨ ਹਨ ਉਨ੍ਹਾਂ ਨੂੰ ਵੀ ਇੱਕ ਦੂਜੇ ਦੇ ਬਰਾਬਰ ਚਲਣ ਦਾ, ਰਹਿਣ ਦਾ ਹੱਕ ਹੋਣਾ ਚਾਹੀਦਾ ਹੈ, ਇਸਦੇ ਵਾਸਤੇ ਸਰਕਾਰ ਨੂੰ ਵੱਧ ਤੋਂ ਵੱਧ ਉਪਰਾਲੇ ਕਰਨੇ ਚਾਹੀਦੇ ਹਨ ਤਾਂ ਕਿ ਉਹ ਲੋਕ ਵੀ ਸੁਸਾਇਟੀ ਵਿੱਚ ਆ ਸਕਣ ।

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਇਸ ਲਈ ਇਸ ਐਕਟ ਵਿੱਚ ਹਰਿਆਣੇ ਵਾਂਗ ਅਮੈਂਡਮੈਂਟ ਕਰਨ ਦੀ ਜ਼ਰੂਰਤ ਹੈ। ਮੈਂ, ਸਪੀਕਰ ਸਾਹਿਬ, ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਵਿੱਚ ਜਿਹੜੇ ਸ਼ਡਿਊਲਡ ਕਾਸਟਸ ਲੋਕ ਹਨ ਉਨ੍ਹਾਂ ਦੇ ਕੋਲ ਨਾ ਤਾਂ ਕੋਈ ਰਹਿਣ ਲਈ ਥਾਂ ਹੈ ਅਤੇ ਨਾ ਹੀ ਲੈਟਰੀਨਜ਼ ਵਗੈਰਾ ਦਾ ਕੋਈ ਪ੍ਰਬੰਧ ਹੁੰਦਾ ਹੈ, ਈਵਨ ਅੱਜ ਕੱਲ ਜੰਗਲ-ਪਾਣੀ ਜਾਣ ਲਈ ਵੀ ਉਨ੍ਹਾਂ ਨੂੰ ਰੋਕਿਆ ਜਾਂਦਾ ਹੈ। ਇਸ ਲਈ ਇਹ ਗੱਲ ਬਹੁਤ ਜ਼ਰੂਰੀ ਹੈ ਕਿ ਜਦੋਂ ਤੱਕ ਉਨ੍ਹਾਂ ਕੋਲ ਪ੍ਰਾਪਰਟੀ ਨਹੀਂ ਹੋਵੇਗੀ ਤਾਂ ਉਨ੍ਹਾਂ ਦੀ ਬਰਾਬਰੀ ਦੀ ਗੱਲ ਅਧੂਰੀ ਹੈ। ਇਨ੍ਹਾਂ ਨੂੰ ਜ਼ਮੀਨ ਆਦਿ ਦੇਣ ਅਤੇ ਹੋਰ ਸਹੂਲਤਾਂ ਦੇਣ ਨਾਲ ਹੀ ਇਹ ਬਰਾਬਰ ਆਉਣਗੇ। ਸੋ ਇਸ ਨੂੰ ਮੱਦੇ ਨਜ਼ਰ ਰੱਖਦੇ ਹੋਏ ਇਹ ਜ਼ਮੀਨ ਦੇਣੀ ਵਾਜਿਬ ਹੈ। ਲੈਂਡ ਜੋ ਪੋਜ਼ੀਸ਼ਨ ਦੇ ਬੇਸ ਤੇ ਉਨ੍ਹਾਂ ਨੂੰ ਦਿਤੀ ਜਾਂਦੀ ਹੈ ਅਤੇ ਜੋ ਇਲੀਗਲ ਜ਼ਮੀਨ ਹੈ ਉਹ ਉਨ੍ਹਾਂ ਨੂੰ ਟਰਾਂਸਫਰ ਕਰ ਦੇਣੀ ਚਾਹੀਦੀ ਹੈ। ਪਰ ਇਸ ਸ਼ਾਮਲਾਤ ਜ਼ਮੀਨ ਦਾ ਜੋ ਪੈਸਾ ਨਿਸ਼ਚਿਤ ਕੀਤਾ ਜਾਂਦਾ ਹੈ ਉਹ ਇੰਨਾਂ ਜ਼ਿਆਦਾ ਹੁੰਦਾ ਹੈ ਕਿ ਜੇ ਉਹ ਮਾਲਕ ਬਣਨਾ ਵੀ ਚਾਹੁੰਦੇ ਹਨ ਤਾਂ ਉਹ ਇਸ ਕਪੈਸਟੀ ਵਿੱਚ ਨਹੀ ਹੁੰਦੇ ਕਿ ਪੇਮੈਂਟ ਕਰ ਸਕਣ। ਇਸ ਲਈ ਇਹ ਵੀ ਦੇਖਣ ਵਿੱਚ ਆਇਆ ਹੈ ਕਿ ਕਈ ਨਾਨ-ਸ਼ਡਿਊਲਡ ਕਾਸਟ ਲੋਕ ਦੋ-ਦੋ ਚਾਰ-ਚਾਰ ਰਲ ਕੇ, ਜ਼ਮੀਨ ਖਰੀਦਣ ਲਈ ਤਿਆਰ ਹੋ ਜਾਂਦੇ ਹਨ ਅਤੇ ਬੇ-ਨਾਮੀ ਜ਼ਮੀਨਾਂ ਖਰੀਦ ਲੈਂਦੇ ਹਨ। ਫਿਰ 10 ਸਾਲ ਬੀਤਣ ਤੋਂ ਉਪਰੰਤ, ਕਿਉਂਕਿ 10 ਸਾਲ ਤੋਂ ਪਹਿਲਾਂ ਟਰਾਂਸਫਰ ਨਹੀਂ ਹੋ ਸਕਦੀ ਇਹ ਕੰਡੀਸ਼ਨ ਹੈ, ਉਹ ਆਪਣੇ ਨਾਂ ਇਹ ਜ਼ਮੀਨ ਟਰਾਂਸਫਰ ਕਰਵਾ ਲੈਂਦੇ ਹਨ। ਸੋ ਇਸ ਕਿਸਮ ਦੇ ਵੀ ਲੈਪਸਿਜ਼ ਬੰਦ ਹੋਣੇ ਚਾਹੀਦੇ ਹਨ ਅਤੇ ਬੇ-ਨਾਮੀ ਅਲਾਟਮੈਂਟ ਨਹੀਂ ਹੋਣੀ ਚਾਹੀਦੀ। ਜੇ ਅਸੀਂ ਇਸ ਤਰ੍ਹਾਂ ਜ਼ਮੀਨ ਦੀ ਘੱਟ ਕੀਮਤ ਰੱਖਾਂਗੇ ਅਤੇ ਛੋਟੀ ਇਨਸਟਾਲਮੈਂਟ ਦੇ ਨਾਲ ਇਹ ਜ਼ਮੀਨ ਉਨ੍ਹਾਂ ਨੂੰ ਦੇਵਾਂਗੇ ਤਾਂ ਲੰਮੇ ਸਮੇਂ ਵਿੱਚ ਪੇਅ ਕਰ ਸਕਣਗੇ। ਇਸ ਤਰ੍ਹਾਂ ਸਰਕਾਰ ਦਾ ਵੱਧ ਤੋਂ ਵੱਧ ਉਪਰਾਲਾ ਹੋਣਾ ਚਾਹੀਦਾ ਹੈ ਕਿ ਜ਼ਮੀਨਾਂ ਦੇ ਹੱਕ ਇਨ੍ਹਾਂ ਨੂੰ ਦੇ ਕੇ, ਜੋ ਦੂਸਰੀਆਂ ਕਮਿਊਨਟੀਜ਼ ਹਨ, ਉਨ੍ਹਾਂ ਦੇ ਬਰਾਬਰ ਇਨ੍ਹਾਂ ਨੂੰ ਲਿਆਂਦਾ ਜਾਵੇ ਤਾਂਕਿ ਉਹ ਆਪਣੇ ਆਪ ਨੂੰ ਹਿੰਦੁਸਤਾਨ ਦੇ ਵਿੱਚ ਰਹਿਣ ਦੇ ਫਿਟ ਕਹਿ ਸਕਣ ਕਿ ਅਸੀਂ ਵੀ ਭਾਰਤ ਦੇ ਵਾਸੀ ਹਾਂ। ਸੋ, ਸਪੀਕਰ ਸਾਹਿਬ, ਮੈਂ ਇੰਨਾਂ ਕਹਿੰਦਾ ਹੋਇਆ, ਅੰਤ ਵਿੱਚ ਤੁਹਾਡਾ ਹਾਰਦਿਕ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਟਾਇਮ ਦਿਤਾ ਹੈ। ਮੈਂ ਸਰਦਾਰ ਸ਼ੇਰ ਸਿੰਘ ਗਾਹੇਵਾਲਾ ਜੀ ਵਲੋਂ ਪੇਸ਼ ਕੀਤੇ ਗਏ ਮਤੇ ਨਾਲ ਸਹਿਮਤ ਹਾਂ ਅਤੇ ਇਸਦੀ ਪ੍ਰੋੜਤਾ ਕਰਦਾ ਹਾਂ।

RESOLUTION RE. TAKING NECESSARY STEPS TO GET THE ILLEGAL POSSESSION OF SHAMLAT LANDS OF GRAM PANCHAYATS IN THE STATE VACATED AND USE THE SAME FOR THE WELFARE AND UPLIFTMENT OF THE SCHEDULED CASTES, BACKWARD CLASSES AND OTHER WEAKER SECTIONS OF THE SOCIETY



**ਸ਼੍ਰੀ ਰਮੇਸ਼ ਦੱਤ ਸ਼ਰਮਾ (ਅਨੰਦਪੁਰ ਸਾਹਿਬ) :** ਧੰਨਵਾਦ, ਸਪੀਕਰ ਸਾਹਿਬ । ਅੱਜ ਇਕ ਗੈਰ ਸਰਕਾਰੀ ਮਤਾ ਸਰਦਾਰ ਸ਼ੇਰ ਸਿੰਘ ਜੀ ਗਾਗੋਵਾਲਾ ਵਲੋਂ ਆਇਆ ਹੈ । ਜਿਸ ਦੇ ਵਿਚ ਇਹ ਮੁੱਦਾ ਰਖਿਆ ਹੈ ਕਿ ਇਹ ਹਾਊਸ ਇਸ ਗੱਲ ਦੀ ਸਿਫਾਰਸ਼ ਕਰੇ ਕਿ ਜਿੱਥੇ ਵੀ ਸ਼ਾਮਲਾਤ ਜ਼ਮੀਨ ਹੈ ਜਾਂ ਜਿਸ ਤੇ ਨਜਾਇਜ਼ ਕਬਜ਼ੇ ਹਨ ਜਾਂ ਜੋ ਅਵੈਕਯੂਲੈਂਡ ਹੈ, ਉਹ ਖਾਲੀ ਕਰਵਾ ਕੇ ਪਛੜੀਆਂ ਸ਼੍ਰੇਣੀਆਂ ਨੂੰ ਅਤੇ ਅਨੁਸੂਚਿਤ ਜਾਤੀਆਂ ਨੂੰ ਅਤੇ ਹੋਰ ਜਿਹੜੇ ਪੀਲੇ ਕਾਰਡਾਂ ਵਾਲੇ ਹਨ ਜਾਂ ਕਮਜ਼ੋਰ ਵਰਗ ਹਨ, ਉਨ੍ਹਾਂ ਨੂੰ ਦਿੱਤੀ ਜਾਵੇ । ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਦਾ 70 ਫੀਸਦੀ ਹਿੱਸਾ ਪਿੰਡਾਂ ਵਿਚ ਰਹਿੰਦਾ ਹੈ । 1952 ਵਿੱਚ ਹਿੰਦੁਸਤਾਨ ਦੇ ਸੰਵਿਧਾਨ ਮੁਤਾਬਿਕ ਪੰਚਾਇਤਾਂ ਦਾ ਇੱਕ ਐਕਟ ਬਣਿਆ ਸੀ । ਪੰਜਾਬ ਵਿਚ ਵੀ ਉਹ ਐਕਟ ਲਾਗੂ ਹੋਇਆ । ਮਹਾਤਮਾਂ ਗਾਂਧੀ ਜੀ ਨੇ ਇਹ ਗੱਲ ਕਹੀ ਸੀ ਕਿ ਸਵਰਾਜ ਲਿਆਉਣ ਵਾਸਤੇ 70-80 ਫ਼ੀਸਦੀ ਪੇਂਡੂ ਲੋਕਾਂ ਨੂੰ ਬਰਾਬਰੀ ਦਾ ਦਰਜਾ ਜਦੋਂ ਤੱਕ ਨਹੀ ਦਿੱਤਾ ਜਾਵੇਗਾ, ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਦੇ ਆਜ਼ਾਦ ਹੋਣ ਦਾ ਕੋਈ ਅਰਥ ਨਹੀਂ ਹੋਵੇਗਾ । ਇਸ ਤਰ੍ਹਾਂ ਹੀ ਪੰਡਿਤ ਜਵਾਹਰ ਲਾਲ ਨਹਿਰੂ ਜੀ ਨੇ ਵੀ ਇਹ ਗੱਲ ਕਹੀ ਸੀ ਕਿ ਮੈਨੂੰ ਪਿੰਡਾਂ ਵਿਚ ਜਾਣ ਤੋਂ ਬਾਅਦ ਪਤਾ ਲੱਗਾ ਹੈ ਕਿ ਸੱਚਾ ਭਾਰਤ ਔਰ ਅਸਲੀ ਭਾਰਤ ਪਿੰਡਾਂ ਵਿਚ ਵੱਸਦਾ ਹੈ । ਸੋ, 1952 ਤੋਂ ਬਾਅਦ ਲਗਾਤਾਰ ਕਈ ਕਾਨੂੰਨ ਬਣੇ, ਕਈ ਐਕਟ ਬਣੇ ਔਰ ਕਈ ਅਮੇਂਡਮੈਂਟਾਂ ਵੀ ਹੋਈਆਂ । ਪਹਿਲਾਂ ਜ਼ਮੀਨਾਂ ਨੂੰ ਖਾਲੀ ਕਰਵਾਉਣ ਦਾ ਅਧਿਕਾਰ ਕੁੱਝ ਹੱਦ ਤੱਕ ਪੰਚਾਇਤਾਂ ਕੋਲ ਸੀ ਪਰ ਫਿਰ ਇਹ ਅਧਿਕਾਰ ਜੱਜ ਸਾਹਿਬਾਨ ਜਾਂ ਐਸ.ਡੀ.ਐਮ. ਸਾਹਿਬਾਨ ਕੋਲ ਚਲੇ ਗਏ । ਲਿਟੀਗੇਸ਼ਨ ਪਿੰਡਾਂ ਵਿਚ ਬਹੁਤ ਹੁੰਦੀ ਹੈ । ਪੰਜਾਬੀ ਦੀ ਇੱਕ ਕਹਾਵਤ ਹੈ ਕਿ ਜ਼ਰ, ਜ਼ੋਰੂ ਅਤੇ ਜ਼ਮੀਨ ਇਹ ਤਿੰਨੇ ਮੁਕੱਦਮੇਬਾਜ਼ੀ ਦੀ ਜੜ੍ਹ ਹੁੰਦੇ ਹਨ । ਜ਼ਮੀਨ ਇੱਕ ਤਰ੍ਹਾਂ ਦੀ ਐਸੀ ਚੀਜ਼ ਹੈ ਜਿਸ ਵਿਚ ਲੜਾਈ ਅਤੇ ਮੁਕੱਦਮੇਬਾਜ਼ੀ ਬਹੁਤ ਹੁੰਦੀ ਹੈ ਅਤੇ ਧੁਰ ਤੋਂ ਹੁੰਦੀ ਆਈ ਹੈ ਅਤੇ ਆਉਣ ਵਾਲੇ ਸਮੇਂ ਵਿਚ ਵੀ ਇਹ ਲੜਾਈ ਜਾਰੀ ਰਹੇਗੀ । ਇਸ ਗੱਲ ਤੋ ਕੋਈ ਇਨਕਾਰ ਨਹੀਂ ਕੀਤਾ ਜਾ ਸਕਦਾ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਦੇ ਧਿਆਨ ਵਿਚ ਲਿਆਉਣਾ

[ਸ਼੍ਰੀ ਰਮੇਸ਼ ਦੱਤ ਸ਼ਰਮਾ]

ਚਾਹੁੰਦਾ ਹਾਂ ਕਿ 1978 ਵਿਚ ਪੰਚਾਇਤ ਐਕਟ ਵਿਚ ਇਕ ਅਮੈਂਡਮੈਂਟ ਲਿਆਂਦੀ ਗਈ ਸੀ ਜਿਸ ਵਿਚ ਅਧਿਕਾਰ ਜੱਜ ਸਾਹਿਬਾਨ ਅਤੇ ਐਸ.ਡੀ.ਐਮ. ਤੋਂ ਲੈ-ਕੇ ਆਪਣੇ ਮਹਿਕਮੇ ਨੂੰ ਔਰ ਡੀ.ਡੀ.ਪੀ.ਓ. ਜਾਂ ਡਿਪਾਰਟਮੈਂਟ ਦੇ ਅਫਸਰ ਨੂੰ ਦਿੱਤੇ ਗਏ ਹਨ। ਇਸ ਵਿਚ ਵੀ ਮੈਂ ਸਮਝਦਾ ਹਾਂ ਕਿ--

"ਮਰੀਜ਼-ਏ-ਇਸ਼ਕ ਪਰ ਰਹਿਮਤ ਖੁਦਾ ਕੀ
ਮਰਜ਼ ਬੜਤਾ ਗਿਆ ਜਿਉਂ ਜਿਉਂ ਦਵਾ ਦੀ।"

ਜਿਹੜਾ ਸਰਪੰਚ ਬਣਦਾ ਹੈ ਜਾਂ ਪੰਚਾਇਤ ਬਣਦੀ ਹੈ, ਉਸ ਨੂੰ ਸ਼ਾਮਲਾਤ ਜ਼ਮੀਨਾਂ ਨੂੰ ਖਾਲੀ ਕਰਵਾਉਣ ਵਾਸਤੇ ਧਾਰਾ 21-23 ਦੇ ਤਹਿਤ ਅਧਿਕਾਰ ਪੰਚਾਇਤ ਨੂੰ ਮਿਲੇ ਹਨ। ਪਰ ਦੂਸਰੇ ਪਾਸੇ ਪੰਚਾਇਤ ਦੇ ਹੁਕਮਾਂ ਦੀ ਤਾਮੀਲ ਕਰਨ ਵਾਸਤੇ, ਮੈਂ ਕਹਿਣਾ ਚਾਹੁੰਦਾ ਹਾਂ ਕਿ, ਐਕਟ ਵਿਚ ਇੰਨੀਆਂ ਕਮੀਆਂ ਹਨ ਕਿ ਉਸ ਕੋਲ ਕੋਈ ਐਗਜ਼ੀਕਿਊਟਿਵ ਏਜੰਸੀ ਨਹੀਂ ਜਿਸ ਰਾਹੀ ਜੋ ਫੈਸਲਾ ਹੁੰਦਾ ਉਸ ਨੂੰ ਲਾਗੂ ਕਰਵਾ ਸਕੇ। ਇਸ ਕਰਕੇ ਜਦ ਤਕ ਪੰਚਾਇਤਾਂ ਦੇ ਫੈਸਲੇ ਨੂੰ ਲਾਗੂ ਕਰਵਾਉਣ ਵਾਸਤੇ ਕੋਈ ਐਗਜ਼ੀਕਿਊਟਿਵ ਏਜੰਸੀ ਨਹੀਂ ਬਣਾਈ ਜਾਂਦੀ, ਕੋਈ ਫਾਇਦਾ ਨਹੀਂ ਹੋ ਸਕਦਾ। ਪੰਚਾਇਤ ਦੀ ਇਨਕਰੋਚਮੈਂਟ ਨੂੰ ਖਾਲੀ ਕਰਵਾਉਣ ਵਾਸਤੇ ਐਕਟ ਵਿਚ ਜੋ ਪ੍ਰੋਵੀਜ਼ਨ ਹੈ ਕਿ ਜਦ ਪੰਚਾਇਤ ਰੈਜ਼ੋਲਿਊਸ਼ਨ ਕਰਦੀ ਹੈ ਤਾਂ ਪੁਲਿਸ ਉਸ ਦੀ ਸਹਾਇਤਾ ਕਰੇ। ਇਹ ਮੈਂ ਸਮਝਦਾ ਹਾਂ That is not mandatory for the Police. ਇਸ ਕਰਕੇ ਕੋਈ ਨਾ ਕੋਈ ਤਰੀਕਾ ਪੰਚਾਇਤ ਦੇ ਫੈਸਲਿਆਂ ਨੂੰ ਲਾਗੂ ਕਰਵਾਉਣ ਵਾਸਤੇ ਕਰਨਾ ਚਾਹੀਦਾ ਹੈ। ਜੈ ਪ੍ਰਕਾਸ਼ ਨਰਾਇਣ ਵੀ ਪਿੰਡਾਂ ਵਿਚ ਸੰਪੂਰਨ ਕਰਾਂਤੀ ਦਾ ਨਾਅਰਾ ਲਗਾਉਣ ਤੋਂ ਬਾਅਦ ਪਾਵਰਾਂ ਨੂੰ ਡੀਸੈਂਟਰਲਾਈਜ਼ ਕਰਨ ਵਾਸਤੇ ਕਹਿੰਦੇ ਰਹੇ ਹਨ। ਹੁਣ ਵੀ ਮੈਂ ਸਮਝਦਾ ਹਾਂ ਕਿ 4-5 ਤਾਰੀਖ ਨੂੰ 72-73ਵੀਂ ਜਿਹੜੀ ਅਮੈਂਡਮੈਂਟ ਆ ਰਹੀ ਹੈ, ਇਸ ਵਿਚ ਪੰਚਾਇਤਾਂ ਨੂੰ ਬਹੁਤ ਸਾਰੇ ਅਧਿਕਾਰ ਦਿੱਤੇ ਜਾ ਰਹੇ ਹਨ। ਕਾਫੀ ਵੱਡਾ ਇਨਕਲਾਬ 72-73ਵੀਂ ਅਮੈਂਡਮੈਂਟ ਰਾਹੀਂ ਲਿਆਂਦਾ ਜਾ ਰਿਹਾ ਹੈ। ਇਸ ਦੇ ਨਾਲ ਹੀ ਜਿਥੇ ਇਲੈਕਸ਼ਨ ਲੜਨ ਦਾ ਸਿਸਟਮ ਬਦਲਣਾ ਹੈ, ਜਿੱਥੇ 30% ਪਛੜੇ ਵਰਗਾਂ ਨੂੰ ਨੁਮਾਇੰਦਗੀ ਦੇਣੀ ਹੈ, ਜਿੱਥੇ ਅਸੀ ਇਸਤਰੀਆਂ ਦਾ ਕੋਟਾ ਵਧਾਉਣਾ ਹੈ, ਉਥੇ ਪੰਚਾਇਤਾਂ ਦੇ ਫੈਸਲੇ ਨੂੰ ਲਾਗੂ ਕਰਵਾਉਣ ਵਾਸਤੇ ਐਗਜ਼ੀਕਿਊਟਿਵ ਏਜੰਸੀ ਦਾ ਹੋਣਾ ਬਹੁਤ ਜ਼ਰੂਰੀ ਹੈ।

RESOLUTION RE. TAKING NECESSARY STEPS TO GET THE ILLEGAL POSSESSION OF SHAMLAT LANDS OF GRAM PANCHAYATS IN THE STATE VACATED AND USE THE SAME FOR THE WELFARE AND UPLIFTMENT OF THE SCHEDULED CASTES, BACKWARD CLASSES AND OTHER WEAKER SECTIONS OF THE SOCIETY



ਪਿੰਡਾਂ ਅੰਦਰ ਜ਼ਮੀਨ ਤਿੰਨ ਤਰ੍ਹਾਂ ਦੀ ਹੁੰਦੀ ਹੈ । ਇਕ ਲਾਲ ਜ਼ਮੀਨ, ਜਿਸ ਉਪਰ ਲੋਕ ਮਕਾਨ ਬਣਾਉਣ ਲੱਗੇ ਜਾਂ ਦੁਕਾਨ ਬਣਾਉਣ ਲੱਗੇ ਕਬਜ਼ਾ ਕਰਦੇ ਹਨ । ਇੱਕ ਜ਼ਮੀਨ ਸ਼ਾਮਲਾਤ ਦੇਹ ਹੈ ਔਰ ਇੱਕ ਜ਼ਮੀਨ ਬੁੱਚਤ ਹੁੰਦੀ ਹੈ, ਇੱਕ ਜ਼ਮੀਨ ਮੁਸ਼ਤਰੱਕਾ ਮਲਕਾਨ ਦੀ ਹੈ । ਇਸ ਦੇ ਜੁਦੇ ਜੁਦੇ ਕਾਨੂੰਨ ਹਨ ਅਤੇ ਜੁਦੀ ਜੁਦੀ ਇੰਟਰਪਰੇਟੇਸ਼ਨ ਹੁੰਦੀ ਹੈ । ਮੈਂ ਆਪਣੇ ਤਜਰਬੇ ਦੇ ਆਧਾਰ ਤੇ ਇਹ ਗੱਲ ਦਸਣਾ ਚਾਹੁੰਦਾ ਹਾਂ ਕਿ ਮੈਨੂੰ ਪਿੰਡ ਦਾ ਸਰਪੰਚ ਰਹਿਣ ਦਾ ਮੌਕਾ ਮਿਲਿਆ ਹੈ ਜਿਸ ਵੇਲੇ ਪੰਚਾਇਤਾਂ ਨੂੰ ਬੀ. ਡੀ. ਪੀ. ਓ. ਜਾਂ ਸੈਕਟਰੀ ਆਰਡਰ ਜਾਰੀ ਕਰਦੇ ਹਨ ਕਿ ਜਿੰਨੀਆਂ ਵੀ ਸ਼ਾਮਲਾਤ ਜ਼ਮੀਨਾਂ ਲੋਕਾਂ ਦੇ ਨਜਾਇਜ਼ ਕਬਜ਼ੇ ਥੱਲੇ ਹਨ, ਉਨ੍ਹਾਂ ਦੇ ਖਿਲਾਫ ਦਾਅਵੇ ਪਾਏ ਜਾਣ ਤਾਂ ਸਰਪੰਚ/ਪੰਚਾਇਤਾਂ ਆਮ ਤੌਰ ਤੇ ਅਵਾਇਡ ਕਰਦੇ ਹਨ, ਕਿਉਂਕਿ ਕੁਝ ਜ਼ਮੀਨਾਂ ਜ਼ਿਮੀਦਾਰਾਂ ਦੇ ਕਬਜ਼ੇ ਹੇਠ ਹੁੰਦੀਆਂ ਹਨ । ਮਹਿਕਮਾ, ਉਸ ਵਿਚ ਕਲੀਅਰ ਕੱਟ ਇਨਸਟ੍ਰਕਸ਼ਨਜ਼ ਕਰਦਾ ਹੈ ਕਿ ਸ਼ਾਮਲਾਤ ਜ਼ਮੀਨ ਕਿਹੜੀ ਹੈ ਔਰ ਕਬਜ਼ਾ ਕਿਸ ਕੋਲ ਹੈ ਔਰ ਕਿਹੜੀ ਜ਼ਮੀਨ ਲੈਣੀ ਹੈ । ਮਿਸਾਲ ਦੇ ਤੌਰ ਤੇ 1950 ਤੋਂ ਪਹਿਲਾਂ ਜਿਨ੍ਹਾਂ ਲੋਕਾਂ ਦਾ ਜ਼ਮੀਨ ਤੇ ਕਬਜ਼ਾ ਹੈ ਔਰ ਗਿਰਦਾਵਰੀਆਂ ਵੀ ਉਨ੍ਹਾਂ ਦੇ ਨਾਂ ਹਨ, ਉਹ ਚਾਹੇ ਡੀ.ਡੀ.ਪੀ.ਓ. ਸਾਹਿਬ ਨੇ ਕੀਤੇ ਹਨ ਚਾਹੇ ਕਿਸੇ ਹੋਰ ਨੇ ਕੀਤੇ ਹਨ ਉਸ ਦਾ ਹੱਕ ਮਾਲਕਾਂ ਨੂੰ ਦਿੱਤਾ ਗਿਆ ਹੈ । ਪਰ ਇਸੇ ਤਰੀਕੇ ਨਾਲ ਪੰਜਾਬ ਦੇ ਅੰਦਰ ਕੰਸੋਲੀਡੇਸ਼ਨ ਦੇ ਮੁਤਾਬਿਕ ਕਬਜ਼ੇ ਦੇ ਆਧਾਰ ਤੇ ਮਲਕੀਅਤ ਨਹੀਂ ਮੰਨੀ ਜਾ ਸਕਦੀ । ਕੰਸੋਲੀਡੇਸ਼ਨ ਵਿੱਚ ਪਹਿਲੀ ਸ਼ਰਤ ਇਹ ਹੈ ਕਿ ਜਿੰਨਾ ਕਬਜ਼ਾ ਜ਼ਮੀਨ ਦੇ ਉਪਰ ਕਿਸੇ ਦਾ ਹੈ ਉਹ ਸਾਰੇ ਦਾ ਸਾਰਾ ਖਤਮ ਹੈ । ਮੈਂ ਸਮਝਦਾ ਹਾਂ ਕਿ ਪੰਜਾਬ ਵਿਚ ਕੋਈ ਪਿੰਡ ਨਹੀਂ ਰਿਹਾ ਜਿਸ ਵਿੱਚ ਕੰਸੋਲੀਡੇਸ਼ਨ ਨਾ ਹੋਈ ਹੋਵੇ । ਇਸ ਕਰਕੇ ਕੰਸੋਲੀਡੇਸ਼ਨ ਦੇ ਆਧਾਰ ਤੇ ਜਿਹੜੇ ਲੋਕਾਂ ਦੇ ਸ਼ਾਮਲਾਤਾਂ ਤੇ ਕਬਜ਼ਾ ਹੈ, ਉਹ ਇੱਕ ਵਾਰ ਸਾਰੇ ਨਾਜਾਇਜ਼ ਕਬਜ਼ੇ ਟੁੱਟ ਚੁੱਕੇ ਹਨ । ਇਥੇ ਇਸ ਆਧਾਰ ਉਤੇ ਲਕੂਨਾ ਹੈ, ਸਪੀਕਰ ਸਾਹਿਬ, ਕਿ ਸ਼ਾਮਲਾਤਾਂ ਛੁੱਟਦੀਆਂ ਕਿਉਂ ਨਹੀਂ ? ਲੀਜ਼ ਦੀ ਗੱਲ ਹੈ ਪਰ ਉਹ ਮੈਂ ਬਾਅਦ ਵਿੱਚ ਕਰਾਂਗਾ । ਇੱਕ ਗੱਲ ਸਾਫ ਹੈ, ਸਪੀਕਰ ਸਾਹਿਬ, ਕਿ ਜਿਸ ਵੇਲੇ ਮੁਕੱਦਮੇ ਹੁੰਦੇ ਹਨ, ਉਸ ਵਿੱਚ ਦੋ ਪਾਸੇ ਹੁੰਦੇ ਹਨ । ਮੈਂ ਪੰਚਾਇਤੀ ਰਾਜ ਦੇ ਅਫ਼ਸਰ ਸਾਹਿਬਾਨ ਦੇ ਬਾਰੇ ਗੱਲ ਕਹਿ ਦੇਣੀ

[ਸ਼੍ਰੀ ਰਮੇਸ਼ ਦੱਤ ਸ਼ਰਮਾ]

ਚਾਹੁੰਦਾ ਹਾਂ, ਮੈਨੂੰ ਬਹੁਤ ਸਾਰੇ ਫੈਸਲਿਆਂ ਦਾ ਪਤਾ ਹੈ । ਜਿਸ ਵੇਲੇ ਡੀ.ਡੀ.ਪੀ.ਓ. ਰਿਟਾਇਰ ਹੁੰਦੇ ਹਨ ਤਾਂ ਜਾਣ ਤੋਂ ਪਹਿਲਾਂ ਮਾਲਕਾਂ ਨੂੰ ਕਬਜ਼ਾ ਬਹਾਲ ਕਰ ਦਿੰਦੇ ਹਨ, ਉਨ੍ਹਾਂ ਦੀ ਮਲਕੀਅਤ ਕਰਾਰ ਦੇ ਦਿੰਦੇ ਹਨ ਪਰ ਪੰਚਾਇਤ ਦੀ ਜਿਹੜੀ ਪਾਰਟੀ ਹੈ, ਉਹ ਕੋਈ ਪੈਸਾ ਰਿਸ਼ਵਤ ਦਾ ਨਹੀਂ ਦੇ ਸਕਦੀ ਜਿਸ ਆਦਮੀ ਕੋਲ 2 ਕਿੱਲੇ, 10 ਕਿੱਲੇ ਨਜਾਇਜ਼ ਕਬਜ਼ੇ ਦੇ ਹਨ, ਉਸ ਨੂੰ 10-20 ਹਜ਼ਾਰ ਰੁਪਿਆ ਦੇਣਾ ਪੈਂਦਾ ਹੈ, ਉਹ ਇਹ ਪੈਸਾ ਦੇ ਕੇ ਆਰਾਮ ਨਾਲ ਫੈਸਲਾ ਆਪਣੇ ਹੱਕ ਵਿਚ ਲੈ ਲੈਂਦਾ ਹੈ । ਇਸ ਨਾਲ ਸਾਰੇ ਪਿੰਡ ਦਾ ਨੁਕਸਾਨ ਹੈ ਪੂਰੀ ਪੰਚਾਇਤ ਨੂੰ, ਸਾਰੇ ਲੋਕਾਂ ਨੂੰ ਨੁਕਸਾਨ ਉਠਾਉਣਾ ਪੈਂਦਾ ਹੈ । ਇਸ ਤਰ੍ਹਾਂ ਜਿਹੜੇ ਪੰਚਾਇਤ ਦੇ ਮੈਂਬਰ ਹਨ, ਉਨ੍ਹਾਂ ਦੇ ਪਿੰਡ ਵਿੱਚ ਕਈ ਜਾਣੂੰ-ਪਛਾਣੂੰ ਹੁੰਦੇ ਹਨ ਜਿਨ੍ਹਾਂ ਤੋਂ ਉਨ੍ਹਾਂ ਨੇ ਵੋਟਾਂ ਲੈਣੀਆਂ ਹੁੰਦੀਆਂ ਹਨ । ਜਿਸ ਵੇਲੇ ਮੁਕੱਦਮੇ ਹੁੰਦੇ ਹਨ ਤਾਂ ਉਸ ਵਿਚ ਸਰਪੰਚ ਨੇ ਗਵਾਹੀ ਦੇਣੀ ਹੁੰਦੀ ਹੈ । ਸਪੀਕਰ ਸਾਹਿਬ, ਭਾਵੇਂ ਐਕਟ ਵਿੱਚ ਲਿਖਿਆ ਹੈ ਕਿ ਜਿਹੜਾ ਕੋਈ ਸਰਪੰਚ ਪੰਚਾਇਤ ਦੇ ਹਿਤਾਂ ਦੇ ਖਿਲਾਫ ਬਿਆਨ ਦੇਵੇਗਾ, ਉਸ ਦੇ ਖਿਲਾਫ 102 ਅਧੀਨ ਕਾਰਵਾਈ ਕਰਕੇ, ਉਸ ਨੂੰ ਮੁਅੱਤਲ ਵੀ ਕੀਤਾ ਜਾ ਸਕਦਾ ਹੈ, ਉਸ ਨੂੰ ਸਸਪੈਂਡ ਕੀਤਾ ਜਾ ਸਕਦਾ ਹੈ । ਪਰ ਕਈ ਵਾਰੀ ਜਿਹੜੇ ਇਨ੍ਹਾਂ ਨੇ ਵਕੀਲ ਕੀਤੇ ਹੁੰਦੇ ਹਨ, ਉਹ ਸਲਾਹ ਦਿੰਦੇ ਹਨ ਕਿ ਤੁਸੀਂ ਕਾਹਨੂੰ ਲੜਦੇ ਹੋ, ਸ਼ਾਮਲਾਤ ਸਾਂਝੀ ਜ਼ਮੀਨ ਹੈ, ਇਹ ਕਿਹੜੀ ਸਰਪੰਚ ਨੂੰ ਮਿਲਣੀ ਹੈ, ਤੁਸੀਂ ਕਾਹਨੂੰ ਕਿਸੇ ਨਾਲ ਵਿਗਾੜਨੀ ਹੈ । ਇਸ ਸਿਲਸਿਲੇ ਵਿੱਚ ਜ਼ਮੀਨ ਨੂੰ ਖਾਲੀ ਕਰਾਉਣ ਲਈ ਇਹ ਦੋ ਲਕੂਨੇ ਹਨ । ਇਥੇ ਮਹਿਕਮੇ ਦੇ ਅਫਸਰ ਸਾਹਿਬਾਨ ਔਰ ਮਨਿਸਟਰ ਸਾਹਿਬਾਨ ਬੈਠੇ ਹਨ, ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਹ ਲਕੂਨੇ ਬੰਦ ਕਰਵਾਓ । ਮੈਂ ਸਮਝਦਾ ਹਾਂ ਲੋਕ ਅਦਾਲਤਾਂ ਵਿੱਚ 20-20, 30-30, 40-40 ਸਾਲਾਂ ਤੋਂ ਕਰੋੜਾਂ ਰੁਪਏ ਇਸ ਮੁਕੱਦਮੇਬਾਜ਼ੀ ਵਿੱਚ ਵੇਸਟ ਕਰ ਚੁੱਕੇ ਹਨ, ਉਨ੍ਹਾਂ ਦੀ ਬਹੁਤ ਅਨਰਜੀ ਵੇਸਟ ਹੋਈ ਹੈ । ਸਾਰਾ ਰਿਕਾਰਡ ਰੈਵੇਨਿਊ ਮਹਿਕਮੇਂ ਕੋਲ ਮੌਜੂਦ ਹੈ ਕਿ ਕਿਸ ਕੋਲ ਕਿੰਨਾ ਕਬਜ਼ਾ ਹੈ, ਕਿੱਥੇ ਹੈ, ਕਿੰਨੀ ਉਸ ਦੇ ਨਾਂ ਤੇ ਗਿਰਦਾਵਰੀ ਹੈ । ਇਸ ਸਬੰਧੀ ਕੋਈ ਲੋਕ ਅਦਾਲਤਾਂ ਬਣਾਉ ਜਿਸ ਵਿੱਚ ਪਟਵਾਰੀ ਨੂੰ, ਕਾਨੂੰਗੋ ਨੂੰ, ਐਸ.ਡੀ.ਐਮ. ਨੂੰ ਬਿਠਾਓ । ਉਹ ਹਰ ਦੋ ਮਹੀਨੇ ਬਾਅਦ ਬਲਾਕਵਾਈਜ਼ ਜਾ ਕੇ ਰਿਕਾਰਡ ਦੇਖੇ । In one stroke ਉਹ ਫੈਸਲਾ ਕਰੇ ਕਿ ਜਿਹੜੀ ਜ਼ਮੀਨ ਹੈ, ਇੰਦਰਾਜ਼ਖਾਨਾ ਹੈ ਮਾਲਕੀਅਤ ਖਾਨਾ ਹੈ ਅਤੇ ਕਾਸ਼ਤਖਾਨਾ ਹੈ, ਉਹ ਕਿਸ ਕੋਲ ਹੈ

ਮੈਂ ਸਮਝਦਾ ਹਾਂ ਕਿ ਲੋਕ ਅਦਾਲਤ ਨੂੰ ਬਣਾ ਦਿੱਤਾ ਜਾਵੇ । ਇਹ ਕਬਜ਼ਾ ਛੇਤੀ ਪੰਚਾਇਤ ਨੂੰ ਦੇਵੇ । ਕਾਗਜ਼ਾਂ ਵਿੱਚ ਦਰੁਸਤੀ ਹੋ ਗਈ ਪਰ ਫਿਜ਼ੀਕਲੀ ਕਬਜ਼ੇ ਦੀ ਕੋਈ ਗੱਲ ਨਹੀਂ ਰਹੀ । ਜਿਹੜੀ ਜ਼ਮੀਨ 1950 ਤੋਂ ਪਹਿਲਾਂ ਜਾਂ 20 ਸਾਲ ਤੋਂ ਆਬਾਦ ਹੈ ਪਰ ਗਿਰਦਾਵਰੀ ਖਾਨੇ ਵਿੱਚ ਉਹ ਕਿਸੇ ਦੀ ਮਲਕੀਅਤ ਨਹੀਂ, ਉਸ ਬਾਰੇ ਐਕਟ ਦੇ ਮੁਤਾਬਿਕ ਇੱਕ ਵਾਰ ਫੈਸਲਾ ਹੋ ਜਾਵੇ ਕਿ ਉਹ ਕਿਸ ਨੂੰ ਦੇਣੀ ਹੈ ਤਾਂ ਕਿ ਪਿੰਡਾਂ ਦੇ ਵਿੱਚ ਜੋ ਲਿਟੀਗੇਸ਼ਨ ਹੈ ਉਹ ਹਮੇਸ਼ਾ ਵਾਸਤੇ ਖਤਮ ਹੋ ਜਾਵੇ । ਇਥੇ ਜ਼ਮੀਨ ਦੀ ਸੰਭਾਲ ਵਾਸਤੇ ਜਿਹੜਾ ਖਰਚ ਕਰਨਾ ਪੈਂਦਾ ਹੈ, ਉਸ ਦੀ ਬਚਤ ਹੋਵੇਗੀ । ਇਸ ਤਰ੍ਹਾਂ ਕਰਨ ਨਾਲ ਜਿਹੜੀ ਉਨ੍ਹਾਂ ਦੀ ਅਨਰਜੀ, ਜਿਹੜਾ ਉਨ੍ਹਾਂ ਦਾ ਟਾਈਮ ਬਚੇਗਾ, ਉਸ ਨਾਲ ਉਹ ਆਪਣਾ ਧਿਆਨ ਪਿੰਡ ਦੀ ਡਿਵੈਲਪਮੈਂਟ ਵੱਲ ਦੇ ਸਕਣਗੇ, ਪਿੰਡ ਦੀ ਉਨੱਤੀ ਵੱਲ ਦੇ ਸਕਣਗੇ ਅਤੇ ਪਿੰਡ ਦੀਆਂ ਗਲੀਆਂ ਨਾਲੀਆਂ ਬਣਾਉਣ ਵੱਲ ਦੇ ਸਕਣਗੇ । ਪਿੰਡਾਂ ਵਿੱਚ ਜਿਹੜੀ ਡਿਸਪੈਂਸਰੀਆਂ ਦੀ ਹੋਰ ਜ਼ਰੂਰਤ ਹੈ ਉਸ ਦੇ ਵਾਸਤੇ ਉਹ ਉਪਰਾਲਾ ਕਰ ਸਕਣਗੇ । ਸੋ, ਸਪੀਕਰ ਸਾਹਿਬ, ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਜ਼ਮੀਨ ਹੈ, ਇਸ ਨੂੰ ਛਡਾਉਣ ਵਾਸਤੇ ਐਕਟ ਵਿੱਚ ਤਰਮੀਮ ਹੋ ਜਾਵੇ ਤਾਂ ਜੋ ਇਹ ਜਿਹੜੇ ਕੇਸ ਹਨ ਜੋ ਦੇਰ ਤੋਂ ਚੱਲ ਰਹੇ ਹਨ, ਉਹ ਡਿਸਾਇਡ ਹੋ ਜਾਣ ।

ਦੂਸਰੀ ਗੱਲ ਜਿਹੜੀ ਇਥੇ ਬੜੀ ਜ਼ੋਰ ਸ਼ੋਰ ਨਾਲ ਛਿੜੀ ਹੈ ਕਿ ਜ਼ਮੀਨ ਉਪਰ ਕਬਜ਼ਾ ਫਲਾਣੇ ਬੰਦੇ ਨੇ ਕਰ ਲਿਆ, ਫਲਾਣੀ ਪਾਰਟੀ ਦੇ ਬੰਦੇ ਨੇ ਕਰ ਲਿਆ ਜਾਂ ਫਲਾਣੀ ਪਾਰਟੀ ਦੇ ਬੰਦੇ ਨੇ ਕਰ ਲਿਆ, ਮੈਂ ਸਮਝਦਾ ਹਾਂ ਕਿ ਕੋਈ ਵੀ ਬੰਦਾ ਹੋਵੇ ਜਿਸ ਨੇ ਨਜਾਇਜ਼ ਕਬਜ਼ਾ ਕੀਤਾ ਹੈ ਚਾਹੇ ਕਿਸੇ ਵੀ ਸਿਆਸੀ ਪਾਰਟੀ ਦਾ ਹੋਵੇ, ਚਾਹੇ ਉਹ ਕਿਸੇ ਪਾਰਟੀ ਨਾਲ ਸਬੰਧ ਰੱਖਦਾ ਹੋਵੇ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਕਿਸੇ ਨੇ ਵੀ ਜ਼ਮੀਨ ਨਜਾਇਜ਼ ਕਬਜ਼ੇ ਵਿਚ ਲਈ ਹੈ, ਜ਼ਬਰਦਸਤੀ ਸ਼ਾਮਲਾਤ ਮੱਲ ਕੇ ਉਹ ਬੈਠਾ ਹੈ ਔਰ ਹਜ਼ਾਰਾਂ, ਲੱਖਾਂ ਰੁਪਏ ਇਕੋ ਆਦਮੀ ਸਾਰੇ ਪਿੰਡ ਦੇ ਲੋਕਾਂ ਦਾ ਹੱਕ ਖਾ ਰਿਹਾ ਹੈ ਤਾਂ ਭਾਵੇ ਉਹ ਕਿਸੇ ਵੀ ਪਾਰਟੀ ਨਾਲ ਸਬੰਧ ਰੱਖਦਾ ਹੋਵੇ ਉਸ ਦੇ ਖਿਲਾਫ ਕਾਨੂੰਨ ਬਣਾਇਆ ਜਾਵੇ ਔਰ ਕਾਨੂੰਨ ਬਣਾ ਕੇ ਉਸ ਆਦਮੀ ਤੋਂ ਉਹ ਜ਼ਮੀਨ ਛੜਵਾਈ ਜਾਵੇ ਔਰ ਉਨ੍ਹਾਂ ਲੋਕਾਂ

[ਸ੍ਰੀ ਰਮੇਸ਼ ਦੱਤ ਸ਼ਰਮਾ]

ਨੂੰ ਜਿਨ੍ਹਾਂ ਲੋਕਾਂ ਕੋਲ ਘਰਾਂ ਵਾਸਤੇ ਜ਼ਮੀਨ ਨਹੀਂ, ਡੇਰਾਂ ਵਾਸਤੇ ਜ਼ਮੀਨ ਨਹੀਂ ਹੈ ਜਿਨ੍ਹਾਂ ਦਾ ਤੁਅੱਲਕ ਅਨੁਸੂਚਿਤ ਜਾਤੀਆਂ ਦੇ ਲੋਕਾਂ ਨਾਲ ਹੈ, ਪਛੜੀਆਂ ਸ੍ਰੇਣੀਆਂ ਦੇ ਲੋਕਾਂ ਨਾਲ ਹੈ, ਵੀਕਰ ਸੈਕਸ਼ਨ ਦੇ ਵਰਗ ਨਾਲ ਹੈ ਉਸ ਦਾ ਉਨ੍ਹਾਂ ਲੋਕਾਂ ਨੂੰ ਫਾਇਦਾ ਮਿਲੇ । ਸਪੀਕਰ ਸਾਹਿਬ, ਅਜ ਆਜ਼ਾਦੀ ਮਿਲੇ ਨੂੰ 40 ਸਾਲ ਹੋ ਗਏ ਹਨ, ਜਿਹੜਾ ਰਿਜ਼ਰਵੇਸ਼ਨ ਦਾ ਐਕਟ ਪਾਸ ਕੀਤਾ ਸੀ ਉਸ ਦੇ ਨਾਲ ਬਹੁਤ ਸਾਰੇ ਲੋਕਾਂ ਨੂੰ ਫਾਇਦਾ ਮਿਲਿਆ ਹੈ ਔਰ ਬਹੁਤ ਸਾਰੇ ਲੋਕ ਵੱਡੀਆਂ ਵੱਡੀਆਂ ਪੋਸਟਾਂ ਤੇ ਲਗ ਗਏ ਹਨ ਅਤੇ ਕਈ ਲੋਕ ਸਿਆਸੀ ਤੌਰ ਤੇ ਵੀ ਅੱਗੇ ਆਏ ਹਨ । ਮੈਂ ਸਰਦਾਰ ਈਸ਼ਰ ਸਿੰਘ ਜੀ ਦੀ ਗੱਲ ਨਾਲ ਸਹਿਮਤ ਹਾਂ ਕਿ ਅੱਜ ਸਾਨੂੰ ਇਤਨੇ ਸਾਲ ਆਜ਼ਾਦ ਹੋਏ ਨੂੰ ਹੋ ਗਏ ਹਨ ਪਰ ਇਹ ਵੀਕਰ ਸੈਕਸ਼ਨ ਦੇ ਲੋਕ ਇਸ ਗੱਲ ਦਾ ਪੂਰਾ ਫਾਇਦਾ ਨਹੀਂ ਲੈ ਸਕੇ ਔਰ ਉਹ ਥੱਲੇ ਦੇ ਥੱਲੇ ਬੈਠੇ ਹਨ । ਮੈਂ ਮਹਿਸੂਸ ਕਰਦਾ ਹਾਂ ਕਿ ਜ਼ਮੀਨ ਜਾਂ ਹੋਰ ਜੋ ਵੀ ਫੈਸਿਲਟੀਜ਼ ਇਹ ਸਰਕਾਰ ਦੇਣਾ ਚਾਹੁੰਦੀ ਹੈ ਉਸ ਦੇ ਵਿਚ ਕਮ-ਅਜ਼-ਕਮ ਉਨ੍ਹਾਂ ਲੋਕਾਂ ਨੂੰ ਵਿਚ ਇਨਕਲੂਡ ਨਾ ਕੀਤਾ ਜਾਵੇ ਜਿਹੜੇ ਇਨਕਮ ਟੈਕਸ ਪੇਅ ਕਰਦੇ ਹਨ ਜਾਂ ਗਜ਼ਟਿਡ ਅਫਸਰ ਬਣ ਗਏ ਹਨ ਜਾਂ ਸਿਆਸੀ ਤੌਰ ਤੇ ਬਹੁਤ ਅਗੇ ਆ ਗਏ ਹਨ । ਬਲਕਿ ਇਸ ਵਿਚ ਉਨ੍ਹਾਂ ਲੋਕਾਂ ਨੂੰ ਇਨਕਲੂਡ ਕੀਤਾ ਜਾਵੇ ਜਿਹੜੇ ਘੱਟ ਆਮਦਨੀ ਵਾਲੇ ਲੋਕ ਹਨ, ਜਿਨ੍ਹਾਂ ਕੋਲ ਪੀਲੇ ਕਾਰਡ ਹਨ, ਜਿਹੜੇ ਬਹੁਤ ਗਰੀਬ ਹਨ ਉਨ੍ਹਾਂ ਨੂੰ ਇਸ ਦਾ ਬੈਨੀਫਿਟ ਮਿਲਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਇਥੇ ਲੀਜ਼ ਦੀ ਗੱਲ ਕੀਤੀ ਗਈ ਹੈ ਕਿ ਜ਼ਮੀਨ ਲੀਜ਼ ਤੇ ਦਿੱਤੀ ਜਾਵੇ । ਮੈਂ ਮਹਿਸੂਸ ਕਰਦਾ ਹਾਂ ਕਿ ਇਕ ਵਾਰੀ ਜਿਹੜਾ ਲੀਜ਼ ਤੇ ਲੈ ਲੈਂਦਾ ਹੈ, ਜ਼ਮੀਨ ਦੀ ਕੀਮਤ ਦਿਨ ਪ੍ਰਤੀ ਦਿਨ ਵੱਧ ਰਹੀ ਹੈ ਔਰ ਜ਼ਮੀਨ ਵਿੱਚ ਪੈਦਾਵਾਰ ਵੀ ਕਾਫੀ ਹੋਣ ਲਗ ਪਈ ਹੈ ਔਰ ਉਸ ਪੈਦਾਵਾਰ ਦਾ ਭਾਅ ਵੀ ਚੰਗਾ ਮਿਲਣ ਲਗ ਪਿਆ ਹੈ, ਜਿਹੜਾ ਆਦਮੀ ਵੀ ਜ਼ਮੀਨ ਲੈ ਲੈਂਦਾ ਹੈ ਉਹ ਇਹ ਹੀ ਸੋਚਦਾ ਹੈ ਕਿ ਇਸ ਤੇ ਉਸ ਨੂੰ ਕਾਫੀ ਆਮਦਨੀ ਮਿਲਦੀ ਹੈ ਤਾਂ ਉਸ ਦਾ ਜ਼ਮੀਨ ਛੱਡਣ ਨੂੰ ਦਿਲ ਨਹੀਂ ਕਰਦਾ ਅਤੇ ਉਹ ਬੀ.ਡੀ.ਪੀ.ਓ. ਜਾਂ ਡੀ.ਡੀ.ਪੀ.ਓ. ਜਾਂ ਹੋਰ ਦੂਸਰੇ ਅਧਿਕਾਰੀਆਂ ਨਾਲ ਸਾਂਠ ਗਾਂਠ ਕਰ ਲੈਂਦਾ ਹੈ । (ਵਿਘਨ) ਮੈਂ ਸਮਝਦਾ ਹਾਂ ਕਿ ਜਿਸ ਵੇਲੇ ਕੋਈ ਜ਼ਮੀਨ ਦਿੱਤੀ ਜਾਂਦੀ ਹੈ ਉਸ ਦੀ ਪੀਰੀਅਡ ਦੀ ਕੋਈ ਬਾਈਂਡਿੰਗ ਹੋ ਜਾਵੇ ।

(ਇਸ ਸਮੇਂ [illegible])

RESOLUTION RE. TAKING NECESSARY STEPS TO GET THE ILLEGAL POSSESSION OF SHAMLAT LANDS OF GRAM PANCHAYATS IN THE STATE VACATED AND USE THE SAME FOR THE WELFARE AND UPLIFTMENT OF THE SCHEDULED CASTES, BACKWARD CLASSES AND OTHER WEAKER SECTIONS OF THE SOCIETY

**Mr. Speaker** : Let him finish. Please sit down. Let him finish. Then you can stand.

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਟਾਈਮ 7 ਮਿੰਟ ਰਹਿ ਗਿਆ ਹੈ, ਇਸ ਨੂੰ ਪਾਸ ਕਰਾਓ ।

**Mr. Speaker** : Let him finish.

**ਸ਼੍ਰੀ ਰਮੇਸ਼ ਦੱਤ ਸ਼ਰਮਾ** : ਮੈਨੂੰ ਆਪਣੀ ਗੱਲ ਕਹਿ ਲੈਣ ਦਿਓ ।

ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਪੰਚਾਇਤਾਂ ਦੀ ਸੋਰਸ ਆਫ਼ ਇਨਕਮ ਵਧਾਉਣ ਵਾਸਤੇ ਪੰਜਾਬ ਸਰਕਾਰ ਨੂੰ ਇਸ ਗੱਲ ਲਈ ਉਤਸਕ ਰਹਿਣਾ ਚਾਹੀਦਾ ਹੈ ਕਿ ਰੇਵਨਿਊ ਅਰਨਿੰਗ ਸਕੀਮ ਦੇ ਤਹਿਤ ਬਿਨਾ ਵਿਆਜ 15 ਸਾਲ ਦਾ ਕਰਜ਼ਾ ਕਿਸ਼ਤਾਂ ਵਿਚ ਵਾਪਸ ਦੇਣ ਵਾਸਤੇ ਦੁਕਾਨਾਂ ਵਾਸਤੇ ਦਿੱਤਾ ਜਾਵੇ ਤਾਂਕਿ ਦੁਕਾਨਾਂ ਕਿਰਾਏ ਤੇ ਚਾੜ੍ਹ ਕੇ ਪੰਚਾਇਤ ਦੀ ਆਮਦਨ ਵੱਧ ਸਕੇ ਜਾਂ ਕੋਈ ਇਸ ਤਰੀਕੇ ਨਾਲ ਆਟੇ ਦੀ ਮਸ਼ੀਨ ਲਾ ਲਵੇ ਜਾਂ ਕੋਈ ਟਰੈਕਟਰ ਲੈਕੇ ਸ਼ਾਮਲਾਤ ਜ਼ਮੀਨ ਲੋਕਾਂ ਦੀ ਵਾਹ ਲਵੇ ਇਸ ਤਰੀਕੇ ਨਾਲ ਉਹ ਆਪਣੀ ਆਮਦਨ ਵਧਾਏ । ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਜ਼ਮੀਨ ਅਸੀਂ ਹਰ ਸਾਲ ਚਕੌਤੇ ਤੇ ਦਿੰਦੇ ਹਾਂ ਜਾਂ ਕੋਈ ਜ਼ਮੀਨ ਚਾਹੇ ਉਹ ਛੋਟੀ ਜ਼ਮੀਨ ਹੈ ਜਾਂ ਵੱਡੀ ਉਸਨੂੰ ਹਰ ਸਾਲ ਬੋਲੀ ਕਰਨ ਵਾਸਤੇ ਬਕਾਇਦਾ ਤੌਰ ਤੇ ਐਕਟ ਹੈ ਉਸ ਦੇ ਵਿੱਚ ਮੈਂ ਸਮਝਦਾ ਹਾਂ ਕਿ ਕਿਸੇ ਨੂੰ 30 ਸਾਲ ਵਾਸਤੇ ਜਾਂ ਕਿਸੇ ਨੂੰ 50 ਸਾਲ ਵਾਸਤੇ ਦਿੰਦੇ ਹਾਂ ਕਿਉਂਕਿ ਪੰਚਾਇਤ ਕਾਨੂੰਨੀ ਤੌਰ ਤੇ ਬਾਊਂਡ ਹੈ ਕਿ ਬਿਨਾਂ ਸਰਕਾਰ ਦੀ ਇਜਾਜ਼ਤ ਲਏ ਸ਼ਾਮਲਾਤ ਜ਼ਮੀਨ ਆਪਣੀ ਮਰਜ਼ੀ ਨਾਲ ਪ੍ਰਮਾਨੈਂਟਲੀ ਨਹੀਂ ਦੇ ਸਕਦੀ । ਇਸ ਲਈ ਮੈਂ ਸਮਝਦਾ ਹਾਂ ਕਿ ਜਿਸ ਤਰੀਕੇ ਨਾਲ ਅੱਜ ਜ਼ਮੀਨਾਂ ਦੀ ਬੜੀ ਲੋੜ ਹੈ ਰਹਿਣ ਵਾਸਤੇ ਵੀ ਜ਼ਮੀਨ ਦੀ ਲੋੜ ਹੈ, ਪਾਣੀ ਦੇ ਨਿਕਾਸ ਲਈ ਵੀ ਜ਼ਰੂਰਤ ਹੈ ਔਰ ਉਸ ਦੇ ਵਿਚ ਪਿੰਡ ਦੀ ਸਫ਼ਾਈ ਕਰਵਾ ਕੇ ਪੰਚਾਇਤ ਦੀ ਆਮਦਨ ਵਧਾਉਣ ਵਾਸਤੇ ਵੀ ਜ਼ਰੂਰਤ ਹੈ

[ਸ੍ਰੀ ਹਮੇਸ਼ ਚੰਦ ਸ਼ਰਮਾ]

ਉਸ ਦੇ ਵਿੱਚ ਜੋ ਬੋਲੀ ਦੇ ਮੁਤਾਬਿਕ ਜੋ ਪੰਚਾਇਤਾਂ ਨੇ ਦੁਕਾਨਾਂ ਦੇਣੀਆਂ ਹਨ ਜਾਂ ਜੋ ਜ਼ਮੀਨ ਹੈ ਹਰ ਸਾਲ ਕਿਉਂਕਿ ਉਸ ਤੇ ਪੈਦਾਵਾਰ ਵੱਧਦੀ ਹੈ ਇਸ ਲਈ ਕਿਉਂ ਨਾ ਉਸ ਦੇ ਵਾਸਤੇ ਕੰਪਲਸਰੀ ਕਰ ਦਿੱਤਾ ਜਾਵੇ ਕਿ ਜਿਸ ਆਦਮੀ ਨੇ ਪੱਟੇ ਤੇ ਸ਼ਾਮਲਾਤ ਜ਼ਮੀਨ ਲੈਣੀ ਹੈ ਉਸ ਤੇ ਹਰ ਸਾਲ 10-15 ਜਾਂ 20% ਲੀਜ਼ ਆਟੋਮੇਟਕਲੀ ਵੱਧ ਜਾਣੀ ਚਾਹੀਦੀ ਹੈ ਤਾਂਕਿ ਪਿੰਡਾਂ ਦੀ ਆਮਦਨ ਵੱਧ ਸਕੇ। ਇਹ ਹੱਕ ਪੰਚਾਇਤ ਨੂੰ ਦੇਣਾ ਚਾਹੀਦਾ ਹੈ ਤਾਂਕਿ ਉਹ ਰੇਟ ਵਧਾ ਵੀ ਸਕੇ ਔਰ ਜੇ ਘਟਾਉਣ ਦੀ ਲੋੜ ਪਵੇ ਤਾਂ ਘਟਾ ਵੀ ਸਕੇ।

ਇਸੇ ਤਰੀਕੇ ਨਾਲ, ਸਪੀਕਰ ਸਾਹਿਬ, ਜੇ ਕੋਈ ਇਸ ਵਿਚ ਝਗੜਾ ਹੋਵੇ ਤਾਂ ਪੰਚਾਇਤ ਐਕਟ ਵਿਚ ਕੋਈ ਪਰੋਵੀਜ਼ਨ ਹੋਣੀ ਚਾਹੀਦੀ ਹੈ ਜਾਂ ਕੋਈ ਐਗਜ਼ੀਕਿਊਟਿਵ ਏਜੰਸੀ ਬਣਾ ਦੇਣੀ ਚਾਹੀਦੀ ਹੈ ਜਿਸ ਰਾਹੀਂ ਉਸ ਪੰਚਾਇਤ ਨੂੰ ਪਾਵਰ ਹੋਵੇ ਅਤੇ ਉਹ ਐਕਸ਼ਨ ਲੈ ਸਕੇ। ਅੱਜ ਹਾਲਤ ਇਹ ਹੈ ਕਿ ਜਿਹੜਾ ਪਿੰਡ ਦਾ ਚੌਕੀਦਾਰ ਵੀ ਹੈ ਜੇ ਕੋਈ ਉਹ ਗਲਤੀ ਕਰਦਾ ਹੈ ਤਾਂ ਉਸ ਤੇ ਪਟਵਾਰੀ ਤਾਂ ਐਕਸ਼ਨ ਲੈ ਸਕਦਾ ਹੈ, ਬੀ.ਡੀ.ਪੀ.ਓ. ਲੈ ਸਕਦਾ ਹੈ, ਪੰਚਾਇਤ ਸੈਕਟਰੀ ਐਕਸ਼ਨ ਲੈ ਸਕਦਾ ਹੈ ਪਰ ਜਿਹੜਾ ਸਰਪੰਚ ਹੈ ਉਹ ਕੋਈ ਐਕਸ਼ਨ ਨਹੀ ਲੈ ਸਕਦਾ। ਇਸੇ ਤਰੀਕੇ ਨਾਲ ਅੱਜ ਤਾਂ ਜੇ ਕੋਰਟ ਵੀ ਪੰਚਾਇਤ ਦੇ ਹੱਕ ਵਿਚ ਫੈਸਲਾ ਦੇ ਦੇਵੇ ਤਾਂ ਵੀ ਪੰਚਾਇਤ ਕੁਝ ਨਹੀਂ ਕਰ ਸਕਦੀ। ਜੇ ਦੂਜੇ ਪਾਸੇ 10 ਬੰਦੇ ਡਾਂਗ ਲੈਕੇ ਖੜ੍ਹੇ ਹੋ ਜਾਣ ਕਿ ਅਸੀਂ ਤਾਂ ਜ਼ਮੀਨ ਖਾਲੀ ਨਹੀਂ ਕਰਨੀ ਪੰਚਾਇਤ ਕੋਲ ਕੋਈ ਪਾਵਰ ਨਹੀਂ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਕੋਈ ਨਾ ਕੋਈ ਐਗਜ਼ੀਕਿਊਟਿਵ ਏਜੰਸੀ, ਚਾਹੇ ਉਹ ਪੁਲਿਸ ਹੋਵੇ ਜਾਂ ਕੋਈ ਹੋਰ ਹੋਵੇ ਜ਼ਰੂਰ ਬਣਾ ਦੇਣੀ ਚਾਹੀਦੀ ਹੈ ਜਿਥੇ ਪੰਚਾਇਤ ਜੇ ਕਾਰਵਾਈ ਕਰਨਾ ਚਾਹੇ ਤਾਂ ਉਹ ਐਕਸ਼ਨ ਲੈ ਸਕੇ।

ਇੱਕ ਗੱਲ ਮੈਂ ਹੋਰ ਇਹ ਕਹਿਣੀ ਚਾਹੁੰਦਾ ਹਾਂ ਕਿ ਸਾਰੇ ਹਿੰਦੁਸਤਾਨ ਵਿੱਚ ਪੰਚਾਇਤਾਂ ਨੇ ਬਹੁਤ ਤਰੱਕੀ ਕੀਤੀ ਹੈ ਪਿੰਡਾਂ ਦਾ ਨੁਹਾਰ ਬਦਲਿਆ ਹੈ। ਇਸ ਵਿਚ ਕੋਈ ਸ਼ੱਕ ਨਹੀਂ ਹੈ। ਪਰ ਇਕ ਗੱਲ ਆਮ ਵੇਖਣ ਵਿਚ ਆਈ ਹੈ ਕਿ ਜਿਥੇ ਵੀ ਅਫਸਰ ਸਾਹਿਬਾਨ ਹਨ, ਚਾਹੇ ਉਹ ਬੀ.ਡੀ.ਪੀ.ਓ. ਹੈ, ਚਾਹੇ ਉਹ ਕੋਈ ਵੀ ਅਫਸਰ ਹੈ ਉਸ ਦੀ ਹਮਦਰਦੀ ਪਿੰਡ ਦੀ ਪੰਚਾਇਤ ਨਾਲ ਨਹੀਂ ਹੁੰਦੀ ਬਲਕਿ ਜਿਹੜਾ ਪੋਲੀਟੀਸ਼ਨ ਹੁੰਦਾ ਹੈ, ਜਿਸ ਨੇ ਫਾਇਦਾ ਲੈਣਾ ਹੁੰਦਾ ਹੈ, ਉਸ

ਦੇ ਨਾਲ ਹੁੰਦੀ ਹੈ । ਇਹ ਠੀਕ ਨਹੀਂ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਇਹ ਜਿਹੜੀ ਟੈਂਡੰਸੀ ਹੈ ਇਹ ਨਹੀਂ ਹੋਣੀ ਚਾਹੀਦੀ ਅਤੇ ਅਫਸਰ ਸਾਹਿਬਾਨ ਦੀ ਹਮਦਰਦੀ ਹਮੇਸ਼ਾ ਪਿੰਡਾਂ ਦੀਆਂ ਪੰਚਾਇਤਾਂ ਦੇ ਨਾਲ ਹੋਣੀ ਚਾਹੀਦੀ ਹੈ ।

ਇਕ ਗੱਲ ਮੈ ਹੋਰ ਕਹਿਣਾ ਚਾਹੁੰਦਾ ਹਾਂ ਕਿ ਪੰਚਾਇਤ ਕੋਲ ਜਿਹੜੇ ਪੈਸੇ ਹੁੰਦੇ ਹਨ, ਚਾਹੇ ਉਹ ਸ਼ਾਮਲਾਤ ਜ਼ਮੀਨ ਦੇ ਹੋਣ ਜਾਂ ਕੋਈ ਹੋਰ ਪਰ ਉਨ੍ਹਾਂ ਨੂੰ ਕਢਵਾਉਣ ਦੀ ਜ਼ਿਮੇਂਵਾਰੀ ਸਰਪੰਚ ਦੇ ਨਾਲ ਪੰਚਾਇਤ ਸੈਕਟਰੀ ਦੀ ਹੁੰਦੀ ਹੈ । ਉਹ ਪੰਚਾਇਤ ਸੈਕਟਰੀ ਹੀ ਸਾਰਾ ਰਿਕਾਰਡ ਰੱਖਦਾ ਹੈ ਔਰ ਇਸ ਤਰ੍ਹਾਂ ਨਾਲ ਉਸ ਪੰਚਾਇਤ ਨੂੰ ਪੰਚਾਇਤ ਸੈਕਟਰੀ ਦੇ ਮਗਰ ਮਗਰ ਭੱਜਣਾ ਪੈਂਦਾ ਹੈ । ਇਹ ਮੈਂ ਸਮਝਦਾ ਹਾਂ ਕਿ ਨਹੀਂ ਹੋਣਾ ਚਾਹੀਦਾ । ਸਰਪੰਚ ਨੂੰ ਸੈਕਟਰੀ ਦੇ ਪਿੱਛੇ ਨਹੀਂ ਭੱਜਣਾ ਚਾਹੀਦਾ ਹੈ ਬਲਕਿ ਸਰਪੰਚ ਨੂੰ ਅਧਿਕਾਰ ਹੋਣਾ ਚਾਹੀਦਾ ਹੈ ਕਿ ਉਹ ਆਪਣੇ ਪੰਚਾਂ ਦੇ ਦਸਖਤ ਕਰਵਾਕੇ, ਰੈਜ਼ੋਲਿਊਸ਼ਨ ਪਾਕੇ ਪੈਸਾ ਵਗੈਰਾ ਕਢਵਾ ਸਕੇ । ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜੇ ਕੋਈ ਹੇਰਾਫੇਰੀ ਹੁੰਦੀ ਹੈ ਤਾਂ ਉਸ ਵਿਚ ਵੀ ਪੰਚਾਇਤ ਸੈਕਟਰੀ ਦੀ ਪੂਰੀ ਜ਼ਿਮੇਂਵਾਰੀ ਹੋਣੀ ਚਾਹੀਦੀ ਹੈ । ਜੋ ਵੀ ਕੰਮ ਹੁੰਦਾ ਹੈ ਉਹ ਬੀ.ਡੀ.ਪੀ.ਓ. ਦੇ ਇਲਮ ਵਿਚ ਹੁੰਦਾ ਹੈ, ਪੰਚਾਇਤ ਸੈਕਟਰੀ ਦੇ ਇਲਮ ਵਿਚ ਹੁੰਦਾ ਹੈ ਤਾਂ ਫਿਰ ਇੰਬੇਜ਼ਲਮੈਂਟ ਦੇ ਵਿੱਚ ਉਸ ਦੀ ਜ਼ਿਮੇਂਵਾਰੀ ਜ਼ਰੂਰ ਰੱਖੀ ਜਾਣੀ ਚਾਹੀਦੀ ਹੈ ।

MR. SPEAKER : The House stands adjourned till 2.00 P.M. on Monday, the 4th April, 1994.

* 1.30 P.M.

*(The Sabha then adjourned* till 2.00 P.M. on Monday, the 4th April, 1994.)*

9742 PVS--Govt. Press, U.T., Chd.

